ੴ ਸਤਿਗੁਰ ਪ੍ਰਸਾਦਿ

ਆਦਿ

# ਸ੍ਰੀ ਗੁਰੂ ਗ੍ਰੰਥ ਸਾਹਿਬ

## ਦਰਸ਼ਨ ਨਿਰਣੈ
## ਸਟੀਕ
## ਤੁਲਨਾਤਮਿਕ ਅਧਿਐਨ

ਟੀਕਾਕਾਰ

**ਗਿ. ਹਰਿਬੰਸ ਸਿੰਘ**



ੴ ਸਤਿਗੁਰ ਪ੍ਰਸਾਦਿ ॥



ਬਾਣੀ ਬਿਰਲਉ ਬੀਚਾਰਸੀ, ਜੇ ਕੋ ਗੁਰਮੁਖਿ ਹੋਇ ॥
ਇਹ ਬਾਣੀ ਮਹਾ ਪੁਰਖ ਕੀ ਨਿਜ ਘਰਿ ਵਾਸਾ ਹੋਇ ॥
(ਰਾਮਕਲੀ ਮਹਲਾ ੧ ਦਖਣੀ ਓਅੰਕਾਰ, ਪੰਨਾ ੯੩੫)

ਆਦਿ

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

## ਦਰਸ਼ਨ ਨਿਰਣੈ

## (ਸਟੀਕ)

(ਤੁਲਨਾਤਮਿਕ ਅਧਿਐਨ)

## ਪੋਥੀ ਛੇਵੀਂ

ਰਾਗੁ ਆਸਾ, ਗੂਜਰੀ, ਦੇਵਗੰਧਾਰੀ ਤੇ ਬਿਹਾਗੜਾ
(ਪੰਨਾ ੪੩੫ ਤੋਂ ੫੫੬ ਤੱਕ)

-ਟੀਕਾਕਾਰ-

**ਗਿਆਨੀ ਹਰਿਬੰਸ ਸਿੰਘ**

(ਭਾਈ ਸਾਹਿਬ)
ਸਾਬਕਾ ਫ਼ੈਲੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ




**ਗੁਰਬਾਣੀ ਸੇਵਾ ਪ੍ਰਕਾਸ਼ਨ**
ਪਟਿਆਲਾ।

# ਸਮਰਪਣ

ਅਬ ਹਮ ਚਲੀ ਠਾਕੁਰ ਪਹਿ ਹਾਰਿ ॥

ਜਬ ਹਮ ਸਰਣਿ ਪ੍ਰਭੂ ਕੀ ਆਈ,

ਰਾਖੁ ਪ੍ਰਭੂ ਭਾਵੈ ਮਾਰਿ ॥ ਰਹਾਉ ॥

ਲੋਕਨ ਕੀ ਚਤੁਰਾਈ ਉਪਮਾ ਤੇ ਬੈਸੰਤਰਿ ਜਾਰਿ ॥

ਕੋਈ ਭਲਾ ਕਹਉ ਭਾਵੈ ਬੁਰਾ ਕਹਉ,

ਹਮ ਤਨੁ ਦੀਓ ਹੈ ਢਾਰਿ ॥ ੧ ॥

ਜੋ ਆਵਤ ਸਰਣਿ ਠਾਕੁਰ ਪ੍ਰਭੁ ਤੁਮਰੀ,

ਤਿਸੁ ਰਾਖਹੁ ਕਿਰਪਾ ਧਾਰਿ ॥

ਜਨ ਨਾਨਕ ਸਰਣਿ ਤੁਮਾਰੀ ਹਰਿ ਜੀਉ,

ਰਾਖਹੁ ਲਾਜ ਮੁਰਾਰਿ ॥ ੨ ॥ ੪ ॥

(ਪੰਨਾ ੫੨੮)

# ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਰਸ਼ਨ ਨਿਰਣੈ ਸਟੀਕ
## (ਉਚਾਰਨ ਸੇਧਾਂ, ਬਿਸਰਾਮਾਂ ਅਰਥ-ਭੇਦਾਂ ਅਤੇ ਸਿਧਾਂਤਾਂ ਸਹਿਤ ਤੁਲਨਾਤਮਿਕ ਅਧਿਐਨ)
## (14 ਭਾਗਾਂ ਵਿੱਚ ਸੰਪੂਰਨ ਸਟੀਕ)

| *ਪੋਥੀ ਨੰਬਰ* | *ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ* | *ਰਾਗ* |
|---|---|---|
| 1 | 1 ਤੋਂ 93 | ਸਿਰੀ |
| 2 | 94 ਤੋਂ 150 | ਮਾਝ |
| 3 | 151 ਤੋਂ 261 | ਗਉੜੀ |
| 4 | 262 ਤੋਂ 346 | ਗਉੜੀ |
| 5ਵੀਂ | 347 ਤੋਂ 435 | ਆਸਾ |
| 6ਵੀਂ | 435 ਤੋਂ 556 | ਆਸਾ, ਗੂਜਰੀ, ਦੇਵਗੰਧਾਰੀ, ਬਿਹਾਗੜਾ |
| 7ਵੀਂ | 557 ਤੋਂ 710 | ਵਡਹੰਸੁ, ਸੋਰਠਿ, ਧਨਾਸਰੀ, ਜੈਤਸਰੀ |
| 8ਵੀਂ | 711 ਤੋਂ 858 | ਟੋਡੀ, ਬੈਰਾੜੀ, ਤਿਲੰਗ, ਸੂਹੀ ਅਤੇ ਬਿਲਾਵਲੁ |
| 9ਵੀਂ | 859 ਤੋਂ 975 | ਰਾਗੁ ਗੌਂਡ, ਰਾਮਕਲੀ |
| 10ਵੀਂ | 975 ਤੋਂ 1106 | ਨਟ ਨਾਰਾਇਨ, ਮਾਲੀ ਗਉੜਾ ਅਤੇ ਮਾਰੂ |
| 11ਵੀਂ | 1107 ਤੋਂ 1196 | ਤੁਖਾਰੀ, ਕੇਦਾਰਾ, ਭੈਰਉ ਅਤੇ ਬਸੰਤੁ |
| 12ਵੀਂ | 1197 ਤੋਂ 1318 | ਸਾਰੰਗ, ਮਲ੍ਹਾਰ, ਕਾਨੜਾ |
| 13ਵੀਂ | 1319 ਤੋਂ 1377 | ਕਲਿਆਨ, ਪ੍ਰਭਾਤੀ, ਜੈਜਾਵੰਤੀ, ਸਲੋਕ ਸਹਸਕ੍ਰਿਤੀ, ਗਾਥਾ, ਫੁਨਹੇ, ਚਉਬੋਲੇ, ਸਲੋਕ ਭਗਤ ਕਬੀਰ ਜੀਉ ਕੇ |
| 14ਵੀਂ | 1377 ਤੋਂ 1430 | ਸਲੋਕ ਸ਼ੇਖ ਫਰੀਦ ਕੇ, ਸਵੱਯੇ ਸ੍ਰੀ ਮੁਖਬਾਕੵ ਮ:੫, ਸਵਈਏ ਮਹਲੇ ਪਹਿਲੇ ਕੇ ਤੋਂ ਪੰਜਵੇਂ ਕੇ ਤੱਕ, ਸਲੋਕ ਵਾਰਾਂ ਤੇ ਵਧੀਕ, ਸਲੋਕ ਮਹਲਾ ੯, ਮੁੰਦਾਵਣੀ, ਸਲੋਕ ਮਹਲਾ ੫, ਰਾਗੁ ਮਾਲਾ |

# ਹੁਕਮਨਾਮਾ

**ਸੋਰਠਿ ਮਹਲਾ ੪ ਪੰਚਪਦਾ ॥**

ਅਚਰੁ ਚਰੈ, ਤਾ ਸਿਧਿ ਹੋਈ, ਸਿਧੀ ਤੇ ਬੁਧਿ ਪਾਈ ॥
ਪ੍ਰੇਮ ਕੇ ਸਰ ਲਾਗੇ ਤਨ ਭੀਤਰਿ, ਤਾ ਭ੍ਰਮੁ ਕਾਟਿਆ ਜਾਈ ॥੧॥
ਮੇਰੇ ਗੋਬਿਦ, ਅਪੁਨੇ ਜਨ ਕਉ ਦੇਹਿ ਵਡਿਆਈ ॥
ਗੁਰਮਤਿ ਰਾਮਨਾਮੁ ਪਰਗਾਸਹੁ, ਸਦਾ ਰਹਹੁ ਸਰਣਾਈ॥ਰਹਾਉ॥
ਇਹੁ ਸੰਸਾਰੁ ਸਭੁ ਆਵਣ ਜਾਣਾ, ਮਨ ਮੂਰਖ ਚੇਤਿ ਅਜਾਣਾ ॥
ਹਰਿ ਜੀਉ ਕ੍ਰਿਪਾ ਕਰਹੁ ਗੁਰੁ ਮੇਲਹੁ, ਤਾ ਹਰਿਨਾਮਿ ਸਮਾਣਾ॥੨॥
ਜਿਸ ਕੀ ਵਥੁ ਸੋਈ ਪ੍ਰਭੁ ਜਾਣੈ, ਜਿਸ ਨੋ ਦੇਇ ਸੁ ਪਾਏ ॥
ਵਸਤੁ ਅਨੂਪ ਅਤਿ ਅਗਮ ਅਗੋਚਰ, ਗੁਰੁ ਪੂਰਾ ਅਲਖੁ ਲਖਾਏ॥੩॥
ਜਿਨਿ ਇਹ ਚਾਖੀ ਸੋਈ ਜਾਣੈ, ਗੂੰਗੇ ਕੀ ਮਿਠਿਆਈ ॥
ਰਤਨੁ ਲੁਕਾਇਆ ਲੂਕੈ ਨਾਹੀ, ਜੇ ਕੋ ਰਖੈ ਲੁਕਾਈ ॥ ੪ ॥
ਸਭੁ ਕਿਛੁ ਤੇਰਾ ਤੂ ਅੰਤਰਜਾਮੀ, ਤੂ ਸਭਨਾ ਕਾ ਪ੍ਰਭੁ ਸੋਈ ॥
ਜਿਸ ਨੋ ਦਾਤਿ ਕਰਹਿ ਸੋ ਪਾਏ, ਜਨ ਨਾਨਕ ਅਵਰੁ ਨ ਕੋਈ॥੫॥੯॥

[ਪੰਨਾ ੬੦੭-੦੮]

---

ਇਹ ਪਵਿੱਤਰ ਵਾਕ ਛੇਵੀਂ ਪੋਥੀ ਦੀ ਪਹਿਲੀ ਪ੍ਰਕਾਸ਼ਨਾ ਸਮੇਂ ਮਿਤੀ ੧੨-੧੦-੧੯੮੮ ਨੂੰ ਪ੍ਰਾਪਤ ਹੋਇਆ ਸੀ ।

ੴ ੴ

# ਪ੍ਰਚਾਰ ਤੇ ਪ੍ਰਸਾਰ ਸੰਸਥਾ

# ਗੁਰਬਾਣੀ ਇਸੁ ਜਗ ਮਹਿ ਚਾਨਣ

ਕੋਠੀ ਨੰ: ੨੫੪, ਫੇਜ਼ ੨, ਐਸ.ਏ.ਐਸ.ਨਗਰ,(ਮੁਹਾਲੀ)
ਪੰਜਾਬ (ਨਜ਼ਦੀਕ ਚੰਡੀਗੜ੍ਹ)

(ਭਾਈ ਸਾਹਿਬ) ਗਿਆਨੀ ਹਰਿਬੰਸ ਸਿੰਘ ਜੀ, ਪਟਿਆਲਾ ਵਲੋਂ **"ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ"** ਅਰਥਾਤ ਗੁਰੂ ਗ੍ਰੰਥ ਸਾਹਿਬ ਜੀ ਦਾ ੧੩ ਜਿਲਦਾਂ ਵਿੱਚ ਸਟੀਕ ਸੰਪੂਰਨ ਕਰਨ ਦੀ ਸੇਵਾ ਨੂੰ ਮੁੱਖ ਰੱਖ ਕੇ ਅੱਜ ਮਿਤੀ ੨-੧੧-੯੭ ਨੂੰ ਸੰਸਥਾ ਵਲੋਂ ਕੀਤੇ ਗਏ ਸ਼ਬਦ-ਗੁਰੂ ਸਮਾਗਮ ਵਿਖੇ, ਵਿਸ਼ੇਸ਼ ਤੌਰ ਤੇ ਹਾਰਦਿਕ ਸਨਮਾਨ ਕੀਤਾ ਗਿਆ।

ਸਤਿਗੁਰੂ ਜੀ ਦੇ ਚਰਨਾਂ ਵਿੱਚ ਜੋਦੜੀ ਹੈ ਕਿ ਆਪ ਭਾਈ ਸਾਹਿਬ ਉੱਤੇ ਸਦਾ ਮਿਹਰ ਦਾ ਮੀਂਹ ਵਰਸਾਂਦੇ ਰਹਿਣ ਅਤੇ ਉਹ ਇਸੇ ਤਰ੍ਹਾਂ ਭੈ-ਭਾਵਨੀ ਸਹਿਤ, ਵੀਚਾਰ, ਕਥਾ-ਕੀਰਤਨ ਤੇ ਕਲਮ ਰਾਹੀਂ ਮਨੁੱਖਤਾ ਦੀ ਸੇਵਾ ਕਰਦੇ ਰਹਿਣ।

**(ਸਰਦਾਰਾ ਸਿੰਘ)**
**ਮੁੱਖ ਸੇਵਾਦਾਰ**

# ਭਾਈ ਗੁਪਾਲਾ ਅਵਾਰਡ

ਸਤਿਕਾਰ ਯੋਗ ਗਿ. ਹਰਿਬੰਸ ਸਿੰਘ ਜੀ, ਚੰਡੀਗੜ੍ਹ ਸਿੱਖ ਸੰਗਤਾਂ ਲਈ ਕਿਸੇ ਜਾਣ ਪਛਾਣ ਦੇ ਮੁਹਤਾਜ ਨਹੀਂ ਹਨ। ਸਮੂਹ ਗੁਰਬਾਣੀ ਪ੍ਰੇਮੀਆਂ ਤੇ ਗੁਰਮਤਿ ਅਭਿਲਾਖੀਆਂ ਦੇ ਦਿਲਾਂ ਵਿੱਚ ਉਹਨਾਂ ਪ੍ਰਤੀ ਅਥਾਹ ਪਿਆਰ ਤੇ ਸ਼ਰਧਾ ਹੈ। ਗਿਆਨੀ ਜੀ ਅਜੋਕੇ ਸਮੇਂ ਵਿੱਚ ਪੰਥ ਦੀ ਮੰਨੀ ਪ੍ਰਮੰਨੀ ਇਕ ਵਿਦਵਾਨ ਸ਼ਖ਼ਸੀਅਤ ਹਨ, ਜਿਨ੍ਹਾਂ ਨੇ ਸ਼ੁੱਧ ਗੁਰਬਾਣੀ ਉਚਾਰਨ ਦੇ ਪੱਖ ਨੂੰ ਬਹੁਤ ਉਘਾੜਿਆ ਹੈ। ਆਪ ਜੀ ਵਿਦਵਾਨ ਹੋਣ ਦੇ ਨਾਲ ਨਾਲ ਗੁਰਮਤਿ ਰਹਿਤ ਦੇ ਧਾਰਨੀ ਅਤੇ ਕਰਨੀ ਦੇ ਪੂਰੇ ਸੂਰੇ ਹਨ। ਇਹ ਗੁਣ ਉਨ੍ਹਾਂ ਦੇ ਇਕ ਵਿਅਕਤੀਤਵ ਨੂੰ ਹੋਰ ਉਚੇਰਾ ਕਰਦਾ ਹੈ।

ਗਿਆਨੀ ਹਰਿਬੰਸ ਸਿੰਘ ਲੇਖਕ ਦੇ ਰੂਪ ਵਿਚ ੧੯੬੩ ਚ' ਆਪਣੀ ਪੁਸਤਕ 'ਸਾਡਾ ਗੁਰੂ' ਨਾਲ ਸਾਹਮਣੇ ਆਏ ਜਦੋਂ ਕਿ ਉਨ੍ਹਾਂ ਦੀ ਉਮਰ ਅਠੱਤੀ ਸਾਲ ਦੀ ਸੀ। ਉਸ ਸਮੇਂ ਤੋਂ ਲੈ ਕੇ ਹੁਣ ਤੱਕ ਸਰਕਾਰੀ ਸਰਵਿਸ ਦੀਆਂ ਲੱਗੀਆਂ ਡਿਊਟੀਆਂ ਨੂੰ ਸਫਲਤਾ ਪੂਰਵਕ ਨਿਭਾਉਂਦਿਆਂ, ਸਫਲ ਗ੍ਰਹਿਸਤੀ ਦਾ ਜੀਵਨ ਜੀਉਂਦਿਆਂ ਉਹਨਾਂ ਦੀ ਕਲਮ ਗੁਰਮਤਿ ਸਾਹਿਤ ਦੀ ਬਹੁਪੱਖੀ ਸੇਵਾ ਕਰਦੀ ਨਿਰੰਤਰ ਚਲ ਰਹੀ ਹੈ। ਗਿਆਨੀ ਜੀ ਦੀਆਂ ਪੁਸਤਕਾਂ ਨੂੰ ਤਿੰਨ ਭਾਗਾਂ ਵਿੱਚ ਵੰਡਿਆ ਜਾ ਸਕਦਾ ਹੈ। ਨਿਰਣੈ ਪੱਖ, ਸਟੀਕ ਪੱਖ ਅਤੇ ਸਿਧਾਂਤ ਪੱਖ। ਸਿੰਘ ਸਾਹਿਬ ਗਿਆਨੀ ਕਿਰਪਾਲ ਸਿੰਘ ਜੀ ਉਹਨਾਂ ਦੀ ਰਚਿਤ "ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਰਸ਼ਨ ਨਿਰਣੈ ਸਟੀਕ" ਦੀ ਪਹਿਲੀ ਪੋਥੀ ਦੇ 'ਆਦਿ ਕਥਨ' ਵਿਚ ਲਿਖਦੇ ਹਨ ਕਿ "ਆਪ ਸੁਭਾਅ ਦੇ ਨਰਮ, ਮਿਲਣਸਾਰ, ਮਿੱਠ ਬੋਲੜੇ, ਖੋਜੀ, ਮਿਹਨਤੀ ਤੇ ਦ੍ਰਿੜ੍ਹ ਇਰਾਦੇ ਦੇ ਮਾਲਕ ਹਨ। ਆਪ ਇਕ ਸੁਲਝੇ ਹੋਏ ਕਥਾ-ਵਾਚਕ ਤੇ ਸੁੰਦਰ ਰੱਸ ਭਿੰਨਾ ਕੀਰਤਨ ਕਰਨ ਵਾਲੇ ਸਫਲ ਕੀਰਤਨੀਏ ਵੀ ਹਨ।"

ਗਿਆਨੀ ਲਾਲ ਸਿੰਘ ਜੀ, ਐਮ.ਏ. ਸਾਬਕਾ ਚੇਅਰਮੈਨ, ਪਬਲਿਕ ਸਰਵਿਸ ਕਮਿਸ਼ਨ ਨੇ ਗਿਆਨੀ ਜੀ ਦੀ ਗੁਰਬਾਣੀ ਟੀਕਾਕਾਰੀ ਦੀ ਲਗਨ ਨੂੰ ਮੁੱਖ ਰੱਖ ਕੇ ਲਿਖਿਆ ਹੈ ਕਿ "ਜੇਕਰ ਸਮੂਹ ਗੁਰਬਾਣੀ ਸਟੀਕਾਂ ਦੇ ਸਿਧਾਂਤ ਨੂੰ ਮੁੱਖ ਰਖਦਿਆਂ ਗਿ. ਹਰਿਬੰਸ ਸਿੰਘ ਜੀ ਉਚਾਰਨ, ਪਦ-ਅਰਥ, ਵਾਰਤਕ ਅਰਥ ਤੇ ਸ਼ੰਕੇ ਨਿਰਣੈ ਦੀਆਂ ਕਸਵੱਟੀਆਂ ਉਤੇ ਰਗੜ ਕੇ ਨਿਰਮਲ ਤੇ ਸ਼ੁੱਧ ਸਰੂਪ ਨਿਰੂਪਣ ਵਿਚ ਸਫਲ ਹੋ ਜਾਣ ਤਾਂ ਇਹਨਾਂ ਦੀ ਘਾਲ ਗੁਰ-ਸ਼ਬਦ ਵਿਆਖਿਆ ਪ੍ਰਣਾਲੀ ਵਿੱਚ ਇਤਿਹਾਸਕ ਗੌਰਵ ਵਾਲੀ ਸਾਬਤ ਹੋਵੇਗੀ।"

ਗਿਆਨੀ ਜੀ ਦੀ ਨਿਮਰਤਾ ਅਤੇ ਆਦਰਸ਼ ਦੀ ਝਲਕ ਸਟੀਕ ਪੋਥੀ ਦੂਜੀ ਵਿੱਚ ਲਿਖੇ ਆਪਣੇ ਇਹਨਾਂ ਸ਼ਬਦਾਂ ਵਿਚੋਂ ਪ੍ਰਗਟ ਹੁੰਦੀ ਹੈ; 'ਗੁਰੂ ਪਿਆਰਿਓ! ਦਾਸਰੇ ਦੇ ਔਗੁਣਾਂ ਨੂੰ ਵਿਸਾਰਦੇ ਹੋਏ ਸਤਿਗੁਰੂ ਅੱਗੇ ਅਰਦਾਸਿ ਕਰੋ ਕਿ ਉਹ ਆਪਣੇ ਦਾਸਰੇ ਨੂੰ ਸਿਮਰਨ ਵਾਲੀ ਸੁਮਤਿ ਬਖ਼ਸ਼ਣ

ਅਤੇ ਸਦਾ ਆਪਣੀ ਅਗਵਾਈ ਵਿੱਚ ਇਹ ਸੇਵਾ ਲੈਂਦੇ ਰਹਿਣਾ'

ਗੁਰਮਤਿ ਗ੍ਰੰਥੀ ਸਭਾ, ਲੁਧਿਆਣਾ ਵਲੋਂ ਸਮੂਹ ਸੰਗਤਾਂ ਦੇ ਸਹਿਯੋਗ ਸਦਕਾ ਉਪਰੋਕਤ ਸ਼ਬਦਾਂ ਦੀ ਰੋਸ਼ਨੀ ਵਿੱਚ ਗੁਰਬਾਣੀ ਦੇ ਖੋਜੀ ਗਿ. ਹਰਿਬੰਸ ਸਿੰਘ ਜੀ ਦੀਆਂ ਗੁਰੂ ਗ੍ਰੰਥ ਅਤੇ ਗੁਰੂ ਪੰਥ ਹਿੱਤ ਸੇਵਾਵਾਂ ਪ੍ਰਤੀ ਅੱਜ ਮਿਤੀ ੨੨ ਸਤੰਬਰ ੧੯੮੮ ਦਿਨ ਵੀਰਵਾਰ ਨੂੰ ਗੁਰਦਵਾਰਾ ਗਊ ਘਾਟ ਸਾਹਿਬ, ਲੁਧਿਆਣਾ ਦੀ ਸਟੇਜ ਤੋਂ 'ਭਾਈ ਗੁਪਾਲਾ ਅਵਾਰਡ' ਪ੍ਰਦਾਨ ਕਰਦਿਆਂ "ਭਾਈ ਸਾਹਿਬ" ਦੇ ਖ਼ਿਤਾਬ ਨਾਲ ਸਨਮਾਨਿਤ ਕਰਨ ਦਾ ਨਿਮਾਣਾ ਜਿਹਾ ਯਤਨ ਕੀਤਾ ਹੈ। ਸਾਡੀ ਹਾਰਦਿਕ ਅਰਦਾਸਿ ਹੈ ਕਿ ਵਾਹਿਗੁਰੂ ਜੀ ਉਹਨਾਂ ਨੂੰ ਪੂਰਨ ਤੰਦਰੁਸਤੀ, ਪ੍ਰੇਮ, ਸ਼ਰਧਾ, ਲਗਨ, ਮਿਹਨਤ, ਉੱਦਮ ਤੇ ਉਤਸ਼ਾਹ ਬਖ਼ਸ਼ਣ ਤਾਂ ਕਿ ਉਹ ਆਪਣੇ ਉਲੀਕੇ ਪ੍ਰੋਗਰਾਮ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਟੀਕ ਸੰਪੂਰਨ ਕਰਨ ਵਿੱਚ ਸ਼ੀਘਰ ਕਾਮਯਾਬ ਹੋਣ ਅਤੇ ਗੁਰਮਤਿ ਦਾ ਹੋਰ ਪ੍ਰਕਾਸ਼ ਕਰ ਸਕਣ।

ਗਿ. ਜਗਤਾਰ ਸਿੰਘ ਜਾਚਕ
ਪ੍ਰਧਾਨ

ਗਿ. ਸਵਰਨ ਸਿੰਘ
ਮੀਤ ਪ੍ਰਧਾਨ

ਗਿ. ਗੁਰਮੀਤ ਸਿੰਘ
ਜਨਰਲ ਸਕੱਤਰ

**ਗੁਰਮਤਿ ਗ੍ਰੰਥੀ ਸਭਾ (ਰਜਿ:) ਲੁਧਿਆਣਾ**

ੴ ਸਤਿਗੁਰ ਪ੍ਰਸਾਦਿ ॥

# ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਰਸ਼ਨ ਨਿਰਣੈ ਸਟੀਕ

## ਤਤਕਰਾ

## ਅਰਥ ਭੇਦ ਅਤੇ ਨਿਰਣੈ

 ੧ਓ ਸਤਿਗੁਰ ਪ੍ਰਸਾਦਿ ॥ 

# ਚਉਥੀ ਛਾਪ

**ਕਰਣ ਕਾਰਣ ਪ੍ਰਭੁ ਏਕੁ ਹੈ, ਦੂਸਰ ਨਾਹੀ ਕੋਇ ॥**
**ਨਾਨਕ, ਤਿਸੁ ਬਲਿਹਾਰਣੈ, ਜਲਿ ਥਲਿ ਮਹੀਅਲਿ ਸੋਇ ॥** [ਪੰਨਾ ੨੭੬

ਸਚ ਜਾਣੋ, ਮਨੁੱਖ ਤਾਂ ਪੰਜਾਂ ਤੱਤਾਂ ਦਾ ਪੁਤਲਾ ਹੈ, ਇਸ ਦੇ ਆਪਣੇ ਵਸ ਵਿੱਚ ਕੁਝ ਵੀ ਨਹੀਂ। ਪੰਚਮ ਗੁਰਦੇਵ ਜੀ ਦੇ ਅੰਮ੍ਰਿਤ ਬਚਨ ਹਨ:-

**ਕਾਠ ਕੀ ਪੁਤਰੀ, ਕਹਾ ਕਰੈ ਬਪੁਰੀ, ਖਿਲਾਵਨਹਾਰੋ ਜਾਨੈ ॥**
**ਜੈਸਾ ਭੇਖ ਕਰਾਵੈ ਬਾਜੀਗਰ, ਓਹੁ ਤੈਸੋ ਹੀ ਸਾਜੁ ਆਨੈ ॥** [ਪੰਨਾ ੨੦੬

ਕਿਉਂਕਿ ਜੀਵ ਕਾਠ ਦੀ ਪੁਤਲੀ ਸਮਾਨ ਹੈ, ਇਸ ਲਈ ਇਹ ਆਪਣੇ ਆਪ ਕੁਝ ਨਹੀਂ ਕਰ ਸਕਦਾ। ਅਸਲ ਵਿਚ ਇਸ ਦੀ ਵਾਗ ਡੋਰ ਬਾਜ਼ੀਗਰ ਦੇ ਹੱਥ ਵਿੱਚ ਹੁੰਦੀ ਹੈ, ਓਹ ਜਿਹੋ ਜਿਹਾ ਸੁਆਂਗ ਰਚਾਉਂਦਾ ਹੈ, ਜਿਵੇਂ ਕਿਸੇ ਨੂੰ ਨਚਾਉਂਦਾ ਹੈ, ਤਿਵੇਂ ਹਰ ਕੋਈ ਨਚਦਾ ਰਹਿੰਦਾ ਹੈ। ਗੁਰਬਾਣੀ ਦਾ ਫੁਰਮਾਨ ਹੈ:-

**ਜਿਉ ਨਾਨਕ ਆਪਿ ਨਚਾਇਦਾ, ਤਿਵ ਹੀ ਕੋ ਨਚਾ ॥** [ਪੰਨਾ ੧੦੯੫

ਛੇਵੀਂ ਪੋਥੀ ਦੀ ਪਹਿਲੀ ਪ੍ਰਕਾਸ਼ਨਾ ਸਮੇਂ ੬੧੪ ਪੰਨੇ ਸਨ, ਜਦੋਂ ਤੀਜੀ ਛਾਪ ਹੋਂਦ ਵਿਚ ਆਈ, ਇਸਦੇ ੭੮੩ ਪੰਨੇ ਹੋ ਗਏ।

ਇਹ ਵਾਧਾ ਆਪਣੀ ਅਕਲ ਨਾਲ ਨਹੀਂ ਹੋਇਆ ਕਿਉਂਕਿ ਲੇਖਕ ਦੇ ਆਪਣੇ ਹੱਥ ਵਿੱਚ ਕੁਝ ਨਹੀਂ। ਹੋਰ ਗੱਲਾਂ ਛਡੋ, ਮਨੁੱਖ ਦੀ ਸਿਆਣਪ ਵੀ ਸੀਮਤ ਹੁੰਦੀ ਹੈ। ਉਹ ਅਸੀਮ ਪ੍ਰਭੂ ਜੋ ਕੁਝ ਜੀਵ ਪਾਸੋਂ ਕਰਾਉਂਦਾ ਹੈ, ਓਹੀ ਕੁਝ ਹੁੰਦਾ ਹੈ। ਰਾਗ ਗਉੜੀ ਵਿੱਚ ਸ਼ਹੀਦਾਂ ਦੇ ਸਿਰਤਾਜ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਅੰਮ੍ਰਿਤ ਬਚਨ ਹਨ:-

**ਮਤਾ ਕਰੈ ਪਛਮ ਕੈ ਤਾਈ, ਪੂਰਬ ਹੀ ਲੈ ਜਾਤ॥**
**ਖਿਨ ਮਹਿ ਥਾਪਿ ਉਥਾਪਨਹਾਰਾ, ਆਪਨ ਹਾਥਿ ਮਤਾਤ॥੧॥**
**ਸਿਆਨਪ ਕਾਹੂ ਕਾਮਿ ਨ ਆਤ ॥**
**ਜੋ ਅਨਰੂਪਿਓ ਠਾਕੁਰਿ ਮੇਰੈ, ਹੋਇ ਰਹੀ ਉਹ ਬਾਤ॥** [ਪੰਨਾ ੪੯੬

ਜਿਹੜੀ ਗਲ ਮੇਰੇ ਸਿਰਜਨਹਾਰ ਨੇ ਮਿਥ ਦਿੱਤੀ ਹੈ, ਅਥਵਾ ਨਿਸਚਿਤ ਕਰ ਦਿੱਤੀ ਹੈ, ਉਹ ਅਵੱਸ਼ ਹੋ ਕੇ ਹੀ ਰਹਿੰਦੀ ਹੈ। ਕੀ 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ' ਜੋ ਤੁਲਨਾਤਮਿਕ ਅਧਿਐਨ ਦੇ ਰੂਪ ਵਿੱਚ ਪ੍ਰਕਾਸ਼ਤ ਹੋਇਆ ਹੈ, ਮੇਰੀ ਦਿਮਾਗੀ ਕਾਢ ਹੈ? ਨਹੀਂ। ਇਹ ਸਭ ਕੁਝ ਕਰਨ ਕਾਰਨ ਕਰਤਾਰ ਦੇ ਹੱਥ ਵਿੱਚ ਹੈ, 'ਜਿਉ ਪ੍ਰੇਰੈ ਤਿਉ ਕਰਨਾ' ਦਾ ਪੱਕਾ ਪ੍ਰਤੀਕ ਹੈ। ਗੁਰਵਾਕ ਹਨ:-

**ਅੰਧ ਗੁੰਗ ਪਿੰਗੁਲ ਮਤਿ ਹੀਨਾ, ਪ੍ਰਭ ਰਾਖਹੁ ਰਾਖਨਹਾਰਾ ॥**
**ਕਰਨ ਕਰਾਵਨਹਾਰ ਸਮਰਥਾ, ਕਿਆ ਨਾਨਕ ਜੰਤ ਬਿਚਾਰਾ ॥** [ਪੰਨਾ ੫੩੦

ਪਾਰਬ੍ਰਹਮ ਪ੍ਰਮੇਸ਼ਰ ਜੀ ਦੀ ਅਮਿਤ ਵਡਿਆਈ ਦਾ ਜੋ ਵਰਨਣ ਭਗਤ ਕਬੀਰ ਜੀ ਨੇ ਸਾਰੰਗ ਰਾਗ ਵਿੱਚ ਕੀਤਾ ਹੈ, ਉਹ ਉਪਰੋਕਤ ਸਾਰੀ ਵੀਚਾਰ ਨਾਲ ਆਪਣੀ ਸੰਮਤੀ ਪ੍ਰਗਟਾਅ ਕੇ ਇਉਂ ਮੁਹਰ ਛਾਪ ਲਾਉਂਦਾ ਹੈ:-

**ਭੇਖਾਰੀ ਤੇ ਰਾਜ ਕਰਾਵੈ, ਰਾਜਾ ਤੇ ਭੇਖਾਰੀ ॥**
**ਖਲ ਮੂਰਖ ਤੇ ਪੰਡਿਤ ਕਰਿਬੋ, ਪੰਡਿਤ ਤੇ ਮੁਗਧਾਰੀ॥** [ਪੰਨਾ ੧੨੫੧

ਮਨੁੱਖ ਆਪਣੀ ਅਕਲ ਦੇ ਖੰਭਾਂ ਨਾਲ ਜਿਤਨਾ ਇਸ ਦਾ ਦਿਲ ਕਰੇ ਉਡਾਰੀਆਂ ਮਾਰੀ ਜਾਵੇ ਪਰ ਇਹ ਉਥੇ ਨਹੀਂ ਪਹੁੰਚ ਸਕਦਾ ਜਿਥੇ ਇਹ ਮਨਮਰਜ਼ੀ ਨਾਲ ਜਾਣਾ ਚਾਹੁੰਦਾ ਹੈ।

ਯਥਾਰਥ ਵੀਚਾਰ ਇਹ ਹੈ ਕਿ ਗੁਰਬਾਣੀ - ਵੀਚਾਰ, ਅਲੂਣੀ ਸਿਲਾ ਚਟਣ ਦੇ ਸਮਾਨ ਹੈ। ਇਸ ਮਾਰਗ ਵਿਚ ਸਬਰ-ਸੰਤੋਖ, ਹਿੰਮਤ ਤੇ ਕਸੀਸ ਵਟਣ ਦੀ ਸ਼ਕਤੀ ਪ੍ਰਭੂ ਪਾਸੋਂ ਪ੍ਰਾਪਤ ਹੋਵੇ, ਤਾਂ ਜੀਵ ਕੁਝ ਕਰਨ ਦੇ ਸਮਰਥ ਹੋ ਸਕਦਾ ਹੈ। ਜਦੋਂ ਤੱਕ ਬਾਬਾ ਫ਼ਰੀਦ ਜੀ ਦੇ ਬਚਨ- "**ਫਰੀਦਾ, ਮਨੁ ਮੈਦਾਨ ਕਰਿ ਟੋਏ ਟਿਬੇ ਲਾਹੇ॥**" ਤੇ ਅਮਲ ਨਾ ਹੋਵੇ, ਤਦੋਂ ਤੱਕ ਨਾ ਹਉਮੈ ਦੇ ਟੋਏ ਟਿਬੇ ਡਿਗਦੇ ਹਨ, ਨਾ ਹੀ ਸਾਈਂ ਦੇ ਦਰ ਤੇ ਸਿਜਦਾ ਪਰਵਾਨ ਹੁੰਦਾ ਹੈ। ਜਿਵੇਂ ਜੁੱਧ ਵਿੱਚ ਸਾਵਧਾਨਤਾ ਦੀ ਡਾਢੀ ਲੋੜ ਹੁੰਦੀ ਹੈ, ਤਿਵੇਂ ਗੁਰਬਾਣੀ ਵੀਚਾਰ ਵਿੱਚ ਸੋਚ ਅਤੇ ਸੁਆਰਥ ਤੋਂ ਉਪਰ ਉਠਕੇ ਬੈਰਾਗ ਵਾਲੀ ਬ੍ਰਿਤੀ ਨਾਲ, ਗੁਰੂ ਆਸਰੇ, ਗੁਰੂ ਗੁਰੂ ਜਪਿਆ ਜਾਵੇ ਤਾਂ ਉਸ ਪ੍ਰਭੂ ਦੀ ਕਿਰਪਾ ਸਦਕਾ ਪ੍ਰੇਮ-ਪ੍ਰਤੀਤੀ ਵਾਲਾ ਮੋਰਚਾ ਫ਼ਤਿਹ ਹੁੰਦਾ ਹੈ।

ਪਾਠਕ ਜੀਓ ! 'ਗੁਰ ਪ੍ਰਸਾਦਿ' ਸਦਕਾ ਇਸ ਨਵੀਂ ਛਾਪ ਵਿਚ ਪ੍ਰਕਾਸ਼ਨਾ ਵਿਚ ਰਹੀਆਂ ਅਸ਼ੁੱਧੀਆਂ ਤੇ ਉਕਾਈਆਂ ਨੂੰ ਨਿਰੰਤਰ ਸੋਧਣ ਦਾ ਉਦਮ ਗੁਰਦੇਵ ਪਿਤਾ ਜੀ ਨੇ ਬਖ਼ਸ਼ਿਸ਼ ਕੀਤਾ, ਸਫਲਤਾ ਪ੍ਰਾਪਤ ਹੋਈ। ਇਸ ਪੋਥੀ ਵਿੱਚ 152 ਪੰਕਤੀਆਂ ਦੇ ਅਰਥ-ਭੇਦ ਨਿਰਣੈ ਕੀਤੇ ਗਏ ਹਨ। ਫਿਰ ਵੀ ਪਾਠ ਕਰਦਿਆਂ ਕੋਈ ਅਸ਼ੁੱਧੀ ਤੁਹਾਡੀ ਨਿਗਾਹ ਵਿਚ ਆਵੇ ਤਾਂ ਉਸ ਤੋਂ ਸੂਚਿਤ ਕਰਨਾ ਤੁਹਾਡਾ ਫਰਜ਼ ਬਣਦਾ ਹੈ। ਕੋਟਾਨ ਕੋਟਿ ਧੰਨਵਾਦ ਹੈ ਗੁਰ-ਪਰਮੇਸ਼ਰ ਜੀ ਦਾ ਜਿਨ੍ਹਾਂ ਦੀ ਕਿਰਪਾ ਦ੍ਰਿਸ਼ਟੀ ਸਦਕਾ ਇਹ ਕਾਰਜ ਨੇਪਰੇ ਚੜ੍ਹਿਆ ਹੈ। ਸਚ ਜਾਣੋਂ, ਇਹ ਸਾਰੀ ਘਾਲ ਗੁਰੂ ਪਾਤਿਸ਼ਾਹ ਜੀ ਨੇ ਆਪਿ ਕਰਵਾਈ ਹੈ:-

**ਘਾਲ ਸਿਆਣਪ ਉਕਤਿ ਨ ਮੇਰੀ, ਪੂਰੈ ਗੁਰੂ ਕਮਾਈ ॥** [ਪੰਨਾ ੯੧੫

ਮੂਰਖੁ ਮੁਗਧੁ ਅਜਾਣੁ ਅਗਿਆਨੀ

**ਹਰਿਬੰਸ ਸਿੰਘ**
(ਭਾਈ ਸਾਹਿਬ)
੩-੭-੨੦੦੮

ਗੁਰਬਾਣੀ ਸੇਵਾ ਪ੍ਰਕਾਸ਼ਨ
ਪਟਿਆਲਾ।

# ਧੰਨਵਾਦ

*ਮੇਰੇ ਪ੍ਰੀਤਮ ਜੀਓ!*

ਮੈਂ ਬੇ-ਸਮਝ, ਅਜਾਣ, ਆਪਣੀ ਬੋਲੀ ਤੇ ਸੁਭਾਅ ਨਾਲ ਤੇਰੀ ਕਿਹੜੀ ਕਿਹੜੀ ਵਡਿਆਈ ਦਾ ਵਰਣਨ ਕਰਾਂ? ਤੇਰਾ ਕਿਵੇਂ ਧੰਨਵਾਦ ਕਰਾਂ? ਮੇਰੇ ਪਾਸ ਨਾ ਉਹ ਸੂਝ ਹੈ ਨਾ ਉਹ ਅੱਖਰ ਹਨ। ਮੈਂ ਰਸਮੀ ਤੌਰ ਤੇ ਤੇਰਾ ਧੰਨਵਾਦ ਕੀ ਕਰਾਂ? ਪ੍ਰੇਮ ਦੇ ਸੁਆਉ ਤੇ ਆਤਮ ਰੰਗਾਂ ਵਿੱਚ ਆਪਣੀ ਅਲਪਗਤਾ ਤੇ ਦੀਨਤਾ, ਤੇਰੀ ਸਰਬਗਤਾ ਤੇ ਦਇਆਲਤਾ ਨੂੰ ਪ੍ਰਗਟਾਉਣ ਲਈ ਜੋਦੜੀ ਕਰ ਰਿਹਾ ਹਾਂ:-

**ਨਿਰਗੁਣੀਆਰੇ ਕਉ ਬਖਸਿ ਲੈ ਸੁਆਮੀ, ਆਪੇ ਲੈਹੁ ਮਿਲਾਈ ॥**
**ਤੂ ਬਿਅੰਤੁ ਤੇਰਾ ਅੰਤੁ ਨ ਪਾਇਆ, ਸਬਦੇ ਦੇਹੁ ਬੁਝਾਈ ॥** [ਪੰਨਾ ੧੩੩੩

*ਮੇਰੇ ਲਾਲ ਜੀਓ!*

ਸੱਚ ਵਿੱਚ ਰਤਿਆਂ ਤੇਰਾ ਸ਼ੁਕਰਾਨਾ ਹੋ ਸਕਦਾ ਹੈ। ਸਤਿ ਕਰਤਾਰ! ਤੂੰ ਨਿਰਆਕ੍ਰਾਰ ਹੈਂ, ਮੇਰਾ ਅਕਾਰ ਹੈ, ਮੈਂ ਤੇਰੇ ਚਰਨ ਕਿਵੇਂ ਪਰਸਾਂ? ਕੁਝ ਔਹੜਦਾ ਨਹੀਂ। ਤੇਰੀ ਅੰਮ੍ਰਿਤ ਬਾਣੀ ਆਈ, ਉਸ ਨੇ ਸੋਧ ਬਖ਼ਸ਼ੀ :-

**੧- ਹਰਿ ਜੀਉ ਸਬਦਿ ਪਛਾਣੀਐ, ਸਾਚਿ ਰਤੇ ਗੁਰਵਾਕਿ ॥** [ਪੰਨਾ ੫੫
**੨- ਅੰਤਰਿ ਆਇ ਵਸੈ, ਗੁਰਸਬਦੁ ਵੀਚਾਰੈ ਕੋਇ ॥** [ਪੰਨਾ ੧੪੧੯

ਕੁਝ ਸਮਝ ਆਈ, ਤੇਰਾ ਸ਼ਬਦ ਸੂਖਮ ਹੈ, ਇਸ ਦਾ ਆਧਾਰ ਤੇਰਾ ਦੀਦਾਰ ਹੈ। ਇਸ ਲਈ ਤੇਰੀ ਬਾਣੀ ਨੂੰ ਇਕ ਵਾਰ ਨਹੀਂ, ਅਨੇਕ ਵਾਰੀ ਨਮਸਕਾਰ ਹੈ। ਤੂੰ ਅਗਣਤ ਹੈਂ, ਤੂੰ ਅਰੂਪ ਹੈਂ। ਤੇਰਾ ਧੰਨਵਾਦ ਕਰਦਿਆਂ ਡਰ ਲੱਗ ਰਿਹਾ ਹੈ, ਕਿਤੇ ਥਿੜਕ ਕੇ ਆਦਰ ਦੀ ਥਾਂ ਤੇਰਾ ਨਿਰਾਦਰ ਹੀ ਨਾ ਕਰ ਬੈਠਾਂ। ਇਸ ਲਈ ਮੈਂ ਮੂਰਖ ਕੁਝ ਨਹੀਂ ਕਹਿੰਦਾ, ਤੂੰ ਆਪ ਹੀ ਮੇਰੇ ਮੂੰਹ ਵਿੱਚ ਆਪਣੀ 'ਸਿਫਤਿ ਸੁਆਲਿਓ' ਪਾ ਦੇ:-

**ਤੂੰ ਸੁਲਤਾਨੁ ਕਹਾ ਹਉ ਮੀਆ, ਤੇਰੀ ਕਵਨ ਵਡਾਈ ॥**
**ਜੋ ਤੂ ਦੇਹਿ ਸੁ ਕਹਾ ਸੁਆਮੀ, ਮੈ ਮੂਰਖ ਕਹਣੁ ਨ ਜਾਈ॥** [ਪੰਨਾ ੭੯੫

*ਮੇਰੇ ਸਾਹਿਬ ਜੀਓ!* ਮੈਂ ਪਾਪੀ, ਪਤਿਤ, ਪਰਮ ਪਖੰਡੀ ਹਾਂ, ਅਤੇ ਤੂੰ ਨਿਰਮਲ ਨਿਰੰਕਾਰੀ ਹੈਂ। ਤੇਰੀ ਬਾਣੀ ਅਗਮ ਅਗਾਧ, ਗੂਹੜ ਰਤਨਾਂ ਦੀ ਖਾਣ ਹੈ। ਮੈਂ ਊਰਾ ਤੇ ਹੋਛਾ ਮਨੁੱਖ ਅਗਮ ਰੂਪ ਬਾਣੀ ਨੂੰ ਕਿਵੇਂ ਖੋਜਾਂ? ਕਿਵੇਂ ਸਮਝਾਂ? ਕਿਵੇਂ ਅਰਥਾਵਾਂ? ਤੁਸਾਂ ਗੂੰਗੇ ਝੀਵਰ ਦੇ ਸਿਰ ਤੇ ਬਖ਼ਸ਼ਿਸ਼ ਦੀ ਛੜੀ ਰੱਖ ਕੇ ਗੀਤਾ ਦੇ ਅਰਥ ਕਰਵਾ ਲਏ ਸਨ। ਕਿਰਪਾ ਨਿਧਾਨ ਜੀਓ! ਮੈਂ ਨਾਦਾਨ ਹਾਂ, ਮੇਰੇ ਸਿਰ ਉਤੇ ਵੀ ਆਪਣਾ ਹੱਥ ਰਖੋ, ਕਲਾ ਵਰਤਾ ਕੇ ਗੁਰਬਾਣੀ ਦੇ ਗੂਹੜ ਭਾਵਾਂ ਨੂੰ ਸਮਝਣ ਦਾ ਆਤਮਿਕ ਬਲ

ਬਖਸ਼ੋ ਜੀ। ਮੈਨੂੰ ਆਪਣੇ ਆਪ ਕੁਝ ਨਹੀਂ ਜੇ ਆਉਂਦਾ, ਜੋ ਕੁਝ ਕਰਵਾ ਰਹੇ ਹੋ, ਇਹ ਤੁਹਾਡੀ ਆਪਣੀ ਖੇਡ ਹੈ। ਤੁਹਾਨੂੰ ਹਾਜ਼ਰ ਨਾਜ਼ਰ ਜਾਣ ਕੇ ਮੈਂ ਤੁਹਾਡੇ ਵਾਕਾਂ ਰਾਹੀਂ ਸੱਚੋ ਸੱਚ ਲਿਖ ਰਿਹਾ ਹਾਂ:-

**ਸੁਰਤਿ ਮਤਿ ਨਾਹੀ ਚਤੁਰਾਈ॥ ਕਰਿ ਕਿਰਪਾ ਪ੍ਰਭ ਲਾਵਹੁ ਪਾਈ॥ [ਪੰਨਾ ੭੫੦**

ਮੇਰੇ ਸਾਈਆਂ ਜੀਓ! ਗੁਰਬਾਣੀ ਦੀ ਟੀਕਾਕਾਰੀ ਬਹੁਤ ਔਖੀ ਹੈ। ਆਪ ਜੀ ਦੇ ਬਖਸ਼ੇ ਹੋਏ ਸਹਜ ਰੱਸ ਨਾਲ ਤਾਂ ਹੀ ਸਵਾਰੀ ਜਾ ਸਕਦੀ ਹੈ ਜੇ ਲੇਖਕ ਅਤੇ ਲੇਖਣੀ ਤੇ ਤੁਹਾਡੀ ਅੰਮ੍ਰਿਤ ਦ੍ਰਿਸ਼ਟੀ ਪਏ। ਅਸਮਝ ਮਨ ਤਾਂ ਹੀ ਪਤੀਜ ਸਕਦਾ ਹੈ ਜੇ ਇਸ ਵਿੱਚੋਂ ਤਰਕ, ਅਪਣਤ ਅਤੇ ਮਨ ਦੇ ਅਧਿਕ ਤਰੰਗ ਨਿਕਲ ਜਾਣ। ਬਖਸ਼ੋ ਓਹਨਾਂ ਪਿਆਰਿਆਂ, ਸਵਾਰਿਆਂ, ਬ੍ਰਹਮ ਬੇਤਿਆਂ ਦੀ ਸੰਗਤ ਜਿਥੇ ਸਦਾ ਅੰਮ੍ਰਿਤ ਦੇ ਝਰਨੇ ਚਲਦੇ ਹੋਣ, ਸ੍ਵੈ-ਸਰੂਪ ਦੀ ਸੋਝੀ, ਨਿਰਮਲ ਕਥਾ ਗਿਆਨ ਤੇ ਧਿਆਨ ਦੀ ਧੁਨੀ ਦੁਆਰਾ ਸਹਜਿ ਸਮਾਧ ਲੱਗ ਜਾਂਦੀ ਹੋਵੇ:-

**ਜਿਨੀ ਗੁਰਮੁਖਿ ਨਾਮੁ ਸਲਾਹਿਆ, ਤਿਨਾ ਸਭ ਕੋ ਕਹੈ ਸਾਬਾਸਿ॥**
**ਤਿਨ ਕੀ ਸੰਗਤਿ ਦੇਹਿ ਪ੍ਰਭ, ਮੈ ਜਾਚਿਕ ਕੀ ਅਰਦਾਸਿ ॥**
**ਨਾਨਕ, ਭਾਗ ਵਡੇ ਤਿਨਾ ਗੁਰਮੁਖਾ, ਜਿਨ ਅੰਤਰਿ ਨਾਮੁ ਪਰਗਾਸਿ ॥ [ਪੰਨਾ ੪੨**

ਸੱਚੇ ਗੁਰਦੇਵ ਜੀਓ! ਮੇਰੇ ਮੂੰਹ ਵਿੱਚ ਸਿਮਰਨ ਦੀ ਗੁੜਤੀ ਪਾਉ, ਤਰਸਾਓ ਨਾ। ਨੇਤਰਾਂ ਵਿੱਚ ਅਨੁਭਵੀ ਗਿਆਨੀ ਦਾ ਸੁਰਮਾ ਪਾਓ, ਜਿਸ ਦੇ ਫਲ ਸਰੂਪ ਮੈਂ ਹਰ ਵੇਲੇ ਤੁਹਾਡੇ ਨੂਰੀ ਬਾਣੀ ਦੇ ਅਨੁਭਵੀ ਦਰਸ਼ਨ ਕਰਦਾ ਰਹਾਂ। ਕਈ ਵਾਰੀ ਤੁਹਾਡੀ ਕਾਰ ਵਿੱਚ ਲੱਗਿਆਂ ਵੀ ਆਧੀਆਂ, ਬਿਆਧੀਆਂ ਤੇ ਉਪਾਧੀਆਂ ਰਸਤੇ ਵਿੱਚ ਰੋੜਾ ਬਣ ਖਲੋਂਦੀਆਂ ਹਨ, ਗ੍ਰਹਿਝ ਪਾਵਕ ਦਾ ਸੇਕ ਵੀ ਨੇੜੇ ਆਣੋ ਹੱਟਦਾ ਨਹੀਂ। ਇਹਨਾਂ ਨੂੰ ਪਰੇ ਹੱਟਣ ਦਾ ਹੁਕਮ ਦਿਓ। 'ਕਾਹੂ ਫਲ ਕੀ ਇਛਾ ਨਹੀ ਬਾਛੈ॥ ਕੇਵਲ ਭਗਤਿ ਕੀਰਤਨ ਸੰਗਿ ਰਾਚੈ॥' (ਪੰਨਾ ੨੭੪) ਵਾਲੀ ਭਾਵਨਾ ਭਰ ਦਿਓ। ਜਿਵੇਂ ਪਹਿਲਾਂ ਸਰੀਰ ਨੂੰ ਅਤਿ ਭਾਰੀ ਕਠਿਨ ਪੀਰ ਤੋਂ ਆਪ ਜੀ ਨੇ ਬਚਾਇਆ ਸੀ, ਤਿਵੇਂ ਅਗੋਂ ਵੀ ਸਾਰ-ਸੰਭਾਲ ਕਰਦੇ ਰਹਿਣਾ ਜੀ। ਅੰਤ ਵਿੱਚ ਅੰਤਰ-ਆਤਮੇ ਦੇ ਵਲਵਲੇ ਨਾਲ ਛੇਵੀਂ ਪੋਥੀ ਦੀ ਸੰਪੂਰਨਤਾ ਉਤੇ ਆਪ ਜੀ ਦਾ ਜਿਥੇ ਕੋਟਾਨ-ਕੋਟਿ ਧੰਨਵਾਦ ਕਰਦਾ ਹਾਂ ਉਥੇ ਦਿਲੀ-ਫਰਯਾਦ ਵੀ ਕਰਦਾ ਹਾਂ ਕਿ ਮੇਰੀਆਂ ਭੁੱਲਾਂ ਬਖ਼ਸ਼ ਲਵੋ ਜੀ। ਆਪ ਸਾਖੀ ਰੂਪ ਹੋ ਕੇ ਬਾਕੀ ੭ ਪੋਥੀਆਂ ਦਾ ਕਾਰਜ ਸਵਾਰਨ ਦੀ ਕਿਰਪਾਲਤਾ ਕਰੋ ਜੀ:-

**ਅਪਨਾ ਕਾਜੁ ਸਵਾਰਹੁ ਆਪੇ, ਸੁਖਦਾਤੇ ਗੋਸਾਂਈ ॥ [ਪੰਨਾ ੧੨੭੩**

ਮੈਂ ਅਜਾਨ ਜਨੁ
***ਹਰਿਬੰਸ ਸਿੰਘ***
੨੮-੧-੧੯੯੦

ਗੁਰਮਤਿ ਨਿਰਣੈ ਭਵਨ,
ਪਟਿਆਲਾ।

# ਪ੍ਰਸਤਾਵਨਾ

ਗੁਰੂ ਨਾਨਕ ਦੇਵ ਜੀ ਦੇ ਬਚਨ ਹਨ:-

**ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖਿ ਹੋਇ ॥**

**ਇਹ ਬਾਣੀ ਮਹਾਪੁਰਖ ਕੀ ਨਿਜਘਰਿ ਵਾਸਾ ਹੋਇ॥** [ਪੰਨਾ ੯੩੫

'ਇਹ ਬਾਣੀ ਮਹਾਪੁਰਖ ਕੀ' ਅਰਥਾਤ ਇਹ ਬਾਣੀ ਅਕਾਲ ਪੁਰਖ ਦੀ ਹੈ, ਕੋਈ ਵਿਰਲਾ ਜੋ ਗੁਰਮੁਖ ਹੋਵੇਗਾ, ਉਹ ਇਸ ਪਾਵਨ ਪਵਿੱਤਰ ਬਾਣੀ ਦਾ ਵਿਚਾਰ ਕਰੇਗਾ ਅਤੇ ਇਸ ਵਿਚਾਰ ਦੇ ਫਲਸਰੂਪ ਉਸਦਾ ਨਿਜਘਰ ਭਾਵ ਆਤਮ ਸਰੂਪ (ਸ੍ਵੈ-ਸਰੂਪ) ਵਿਚ ਨਿਵਾਸ ਹੋ ਜਾਵੇਗਾ। ਇਨ੍ਹਾਂ ਉਪਰ ਅੰਕਿਤ ਪੰਕਤੀਆਂ ਵਿੱਚ ਵਰਤੇ ਗਏ 'ਬਾਣੀ' 'ਗੁਰਮੁਖਿ' 'ਮਹਾਪੁਰਖ' ਅਤੇ 'ਨਿਜਘਰਿ' ਅਜਿਹੇ ਮਹੱਤਵ ਪੂਰਣ ਪਦ ਹਨ ਜਿਨ੍ਹਾਂ ਦੇ ਮਰਮ ਨੂੰ ਸਮਝਣ ਲਈ ਗੰਭੀਰ ਚਿੰਤਨ ਦੀ ਲੋੜ ਹੈ। ਇਨ੍ਹਾਂ ਸ਼ਬਦਾਂ ਦਾ ਸੰਬੰਧ ਭਾਰਤੀ ਸੰਸਕ੍ਰਿਤੀ ਅਤੇ ਧਰਮ ਸਾਧਨਾ ਦੇ ਸਾਹਿਤ ਨਾਲ ਹੈ। ਸੰਸਕ੍ਰਿਤ, ਪਾਲੀ ਅਤੇ ਪ੍ਰਾਕ੍ਰਿਤ ਭਾਸ਼ਾ ਵਿੱਚ ਰਚੇ ਗਏ ਪ੍ਰਾਚੀਨ ਗ੍ਰੰਥਾਂ ਵਿੱਚ ਇਨ੍ਹਾਂ ਪਦਾਂ ਦਾ ਵਿਵੇਚਨ ਬੜੇ ਵਿਸਥਾਰ ਨਾਲ ਅੰਕਿਤ ਹੈ। ਸਮੇਂ ਸਮੇਂ ਦਰਸ਼ਨ ਸ਼ਾਸਤ੍ਰੀਆਂ ਅਤੇ ਧਰਮ ਸਾਧਨਾ ਵਿੱਚ ਲੀਨ ਮਹਾਪੁਰਖਾਂ ਨੇ ਇਨ੍ਹਾਂ ਰਹੱਸਮਈ ਸ਼ਬਦਾਂ ਦੇ ਮਰਮ ਨੂੰ ਦਰਸਾਉਣ ਲਈ ਗ੍ਰੰਥ ਰਚੇ ਹਨ। ਗੁਰਬਾਣੀ ਵਿੱਚ ਅਜਿਹੇ ਹੋਰ ਕਾਫੀ ਸ਼ਬਦ ਹਨ ਜਿਨ੍ਹਾਂ ਦਾ ਸੰਬੰਧ ਭਾਰਤੀ ਅਤੇ ਇਸਲਾਮੀ ਧਰਮ ਗ੍ਰੰਥਾਂ ਵਿੱਚ ਦਰਸਾਈ ਗਈ ਵਿਚਾਰਧਾਰਾ ਨਾਲ ਜੁੜਿਆ ਹੈ। ਇਨ੍ਹਾਂ ਸ਼ਬਦਾਂ ਦੀ ਸਹੀ ਜਾਣਕਾਰੀ ਬਿਨਾਂ, ਗੁਰਮਤਿ ਸਾਹਿਤ ਦੀ ਵਿਲੱਖਣਤਾ ਨੂੰ ਉਜਾਗਰ ਕਰਨਾ ਸੰਭਵ ਨਹੀਂ ਹੈ। ਇਸ ਦਿਸ਼ਾ ਵੱਲ ਯੋਜਨਾ ਉਲੀਕ ਕੇ, ਪ੍ਰਸਿਧ ਵਿਦਵਾਨਾਂ ਦਾ ਸਹਿਯੋਗ ਪ੍ਰਾਪਤ ਕਰਕੇ, ਖੋਜ ਦੀਆਂ ਨਵੀਨ ਵਿਧੀਆਂ ਨੂੰ ਅਪਣਾ ਕੇ ਕੰਮ ਕਰਨ ਦੀ ਲੋੜ ਹੈ। ਇਹ ਕਾਰਜ ਕੋਈ ਸਾਧਨ ਸੰਪੰਨ ਸੰਸਥਾ ਹੀ ਕਰਵਾ ਸਕਦੀ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਅੰਕਿਤ ਬਾਣੀ ਬ੍ਰਹਮ ਗਿਆਨ ਹੈ ਜੋ ਮਾਨਵ-ਮਨ ਨੂੰ ਅਦ੍ਰਿਸ਼ਟ ਦਾ ਅਨੁਭਵ ਕਰਵਾ ਕੇ ਸੁੱਚੇ ਤੇ ਸੱਚੇ ਮਾਰਗ ਦੀ ਸੋਝੀ ਕਰਾਉਂਦੀ ਹੈ। ਅਗਿਆਨ, ਅੰਧਕਾਰ ਅਤੇ ਅਵਿਦਿਆ ਦੇ ਵਿਨਾਸ਼ ਲਈ ਗੁਰਬਾਣੀ ਮਹਾਂ ਮੰਤਰ ਹੈ। ਆਧਿ, ਬਿਆਧੀ, ਅਤੇ ਉਪਾਧੀ ਲਈ ਗੁਰਬਾਣੀ ਔਖਧ ਹੈ। ਧੁਰ ਕੀ ਬਾਣੀ ਸਾਰੀਆਂ ਚਿੰਤਾਵਾਂ ਨੂੰ ਦੂਰ ਕਰਨ ਦੇ ਸਮਰਥ ਹੈ। ਗੁਰਬਾਣੀ ਸੰਸਾਰ ਸਾਗਰ ਤੋਂ ਸਫਲਤਾ ਸਹਿਤ ਪਾਰ ਹੋਣ ਲਈ ਬੋਹਿਥ ਹੈ। ਗੁਰਬਾਣੀ ਗਰੁੜ ਮੰਤਰ ਹੈ ਜੋ ਅਗਿਆਨ ਵਿਹੁ ਦੇ ਨਾਸ਼ ਕਰਨ ਵਾਲਾ ਗੁਰ ਮੰਤਰ ਹੈ। ਗੁਰਬਾਣੀ ਅੰਮ੍ਰਿਤ ਨਾਮ ਹੈ ਜੋ ਸਾਰੇ ਸੁੱਖਾਂ ਨੂੰ ਸੁਚਾਰੂ ਜੀਵਨ ਜੁਗਤ ਪ੍ਰਦਾਨ ਕਰਦੀ ਹੋਈ ਅਕਾਲ ਪੁਰਖ ਨਾਲ ਜੋੜਦੀ ਹੈ। ਗੁਰਸਿੱਖ ਲਈ ਗੁਰਬਾਣੀ ਜੀਵਨ ਦਾ ਆਧਾਰ ਹੈ। ਗੁਰਬਾਣੀ ਧਰਮ, ਅਰਥ, ਕਾਮ, ਅਤੇ ਮੋਖ ਪ੍ਰਦਾਨ ਕਰਨ ਦੇ ਸਮਰਥ ਹੈ। ਗੁਰਬਾਣੀ ਦੀ ਚਮਤਕਾਰੀ ਸ਼ਕਤੀ ਗੁਰਮਤਿ-ਗਿਆਨ ਹੈ ਜਿਸ ਦਾ ਬੋਧ ਕੋਈ ਅਭਿਆਸੀ ਵਿਦਵਾਨ ਕਰਵਾ ਸਕਦਾ ਹੈ। ਗੁਰੂ ਸਾਹਿਬਾਨ ਨੇ ਪਰਮਾਰਥ ਮਾਰਗ ਦੀਆਂ ਰਮਜ਼ਾਂ ਅਤੇ ਮਹੱਤਵਪੂਰਣ

ਵਿਚਾਰਾਂ ਨੂੰ ਦਰਸਾਉਣ ਲਈ ਅਨੇਕ ਪ੍ਰਕਾਰ ਦੇ ਬਿੰਬ, ਪ੍ਰਤੀਕ ਅਤੇ ਅਲੰਕਾਰ ਵਰਤ ਕੇ ਮੂਲ ਸਿਧਾਂਤਾਂ ਨੂੰ ਅਨੇਕ ਪ੍ਰਕਾਰ ਦੀ ਸ਼ੈਲੀ ਦੁਆਰਾ ਨਿਰੂਪਣ ਕੀਤਾ ਹੈ। ਜੇ ਇਹ ਪ੍ਰਸ਼ਨ ਕੀਤਾ ਜਾਏ ਕਿ ਗੁਰਬਾਣੀ ਦਾ ਪਹਿਲਾ ਟੀਕਾਕਾਰ ਕੌਣ ਸੀ? ਤਾਂ ਸਹਿਜ ਭਾਵ ਨਾਲ ਉਤਰ ਵਿੱਚ ਇਹ ਕਹਿਣਾ ਗਲਤ ਨਹੀਂ ਹੋਵੇਗਾ ਕਿ ਗੁਰੂ ਨਾਨਕ ਦੇਵ ਜੀ ਆਪ ਹੀ ਇਸ ਕਾਰਜ ਦੇ ਮੋਢੀ ਸਨ। ਗੁਰੂ ਜੀ ਨੇ ਆਪਣੀ ਬਾਣੀ ਵਿੱਚ ਵਰਤੇ ਗਏ ਗੂਹਜ ਸ਼ਬਦਾਂ ਦੇ ਭੇਦਾਂ ਨੂੰ ਅਨੇਕ ਪ੍ਰਕਾਰ ਦੀਆਂ ਵਿਧੀਆਂ ਅਪਣਾਅ ਕੇ ਸਪਸ਼ਟ ਕੀਤਾ ਹੈ।

ਅਗੰਮ ਅਗਾਧ ਅਕਾਲ ਪੁਰਖ ਦੀ ਬਾਣੀ ਦੇ ਅਰਥ ਭਾਵਾਂ ਨੂੰ ਸਮਝਣਾ ਅਤੇ ਫਿਰ ਲਿਖਤੀ ਰੂਪ ਵਿੱਚ ਪ੍ਰਸਤੁਤ ਕਰਨਾ ਕਾਫੀ ਔਖਾ ਕਾਰਜ ਹੈ। ਸਮੇਂ ਸਮੇਂ ਵਿਦਵਾਨ ਨਾਦ ਬੇਦ ਗੁਰਬਾਣੀ ਦੇ ਟੀਕੇ, ਪਰਮਾਰਥ, ਪ੍ਰਯਾਯ, ਵਿਆਖਿਆ-ਗ੍ਰੰਥ ਆਦਿ ਤਿਆਰ ਕਰਦੇ ਆਏ ਹਨ ਅਤੇ ਇਹ ਸਿਲਸਲਾ ਨਿਰੰਤਰ ਜਾਰੀ ਰਹੇਗਾ। ਸੱਚ ਪੁਰਾਣਾ ਨਹੀਂ ਹੁੰਦਾ, ਕਾਲ ਦਾ ਪ੍ਰਭਾਵ ਸੱਚ ਦੀ ਜੋਤਿ ਨੂੰ ਬੁਝਾ ਨਹੀਂ ਸਕਦਾ। ਇਸੇ ਤਰ੍ਹਾਂ ਗੁਰਬਾਣੀ ਇਕ ਅਜਿਹੀ ਗਿਆਨ-ਜੋਤੀ ਹੈ ਜਿਸ ਦਾ ਪ੍ਰਕਾਸ਼ ਮਾਨਵ-ਮਨ ਨੂੰ ਚੰਗੇ ਤੋਂ ਚੰਗਾ ਬਣ ਕੇ ਉਦਮੀ ਤੇ ਉਪਕਾਰੀ ਜੀਵਨ ਬਤੀਤ ਕਰਨ ਲਈ ਪ੍ਰੇਰਨਾ ਦਿੰਦਾ ਰਹੇਗਾ। ਗੁਰਮੁਖ ਪਿਆਰੇ ਗਿਆਨੀ ਹਰਿਬੰਸ ਸਿੰਘ ਜੀ ਨੇ ਆਪਣੇ ਆਪ ਨੂੰ ਸ਼ਬਦ ਦੀ ਟਕਸਾਲ ਵਿਚ ਢਾਲਣ ਲਈ ਕਰੜੀ ਘਾਲ ਕਮਾਈ ਕੀਤੀ ਹੈ। ਗਿਆਨੀ ਜੀ ਨੇ ਬਚਪਨ ਤੋਂ ਅਲਪ ਅਹਾਰ ਤੇ ਸੁਲਪਸੀ ਨਿੰਦਰਾ ਦੇ ਅਸੂਲ ਅਪਣਾਅ ਕੇ ਗੁਰਮਤਿ ਮਰਯਾਦਾ ਅਨੁਸਾਰ ਅੰਮ੍ਰਿਤ ਵੇਲੇ ਉਠ ਕੇ, ਨੇਮ ਨਾਲ ਗੁਰਬਾਣੀ ਦਾ ਕੀਰਤਨ ਕਰਕੇ, ਹਰਿਨਾਮ ਵਿੱਚ ਜੁੜ ਕੇ, ਗੁਰਬਾਣੀ ਦਾ ਨਿਰੰਤਰ ਅਧਿਐਨ ਕਰਨ ਦੇ ਅਨੁਸ਼ਾਸਨ ਦੀ ਪਾਲਣਾ ਕੀਤੀ ਹੈ। ਇਸ ਅਭਿਆਸ ਦੇ ਫਲਸਰੂਪ ਆਪ ਕਈ ਪੁਸਤਕਾਂ ਲਿੱਖ ਚੁੱਕੇ ਹਨ ਅਤੇ ਨਾਲ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਟੀਕ ਤਿਆਰ ਕਰ ਰਹੇ ਹਨ। ਬਿਹਾਗੜਾ ਰਾਗ ਤੱਕ, ਇਹ ਕਾਰਜ ਛੇ ਪੋਥੀਆਂ ਦੇ ਰੂਪ ਵਿੱਚ ਛੱਪ ਚੁੱਕਾ ਹੈ। ਇਸ ਕਾਰਜ ਦੀ ਵਿਸ਼ੇਸ਼ਤਾ ਇਹ ਹੈ ਕਿ ਮੂਲ ਗੁਰਬਾਣੀ ਦੇ ਨਾਲ, ਉਚਾਰਨ ਸੇਧ, ਪਦ-ਅਰਥ, ਅਰਥ, ਸਾਰੰਸ਼ ਅਤੇ ਸਿਧਾਂਤ ਪ੍ਰਸਤੁਤ ਕਰਕੇ ਤੁਲਨਾਤਮਿਕ ਅਧਿਐਨ ਦੀ ਪਰਪਾਟੀ ਆਰੰਭ ਕੀਤੀ ਗਈ ਹੈ। ਭਾਸ਼ਾ ਬੜੀ ਸਰਲ ਤੇ ਸੁਗਮ ਹੈ। ਗੁਰਮਤਿ ਦੇ ਆਸ਼ੇ ਨੂੰ ਗੁਰਬਾਣੀ ਦੀ ਲੋਅ ਵਿਚ ਦਰਸਾ ਕੇ ਨਿਰਣਾ ਕਰਨ ਦਾ ਜਤਨ ਗਿਆਨੀ ਜੀ ਨੇ ਕੀਤਾ ਹੈ। ਇਸ ਤਰ੍ਹਾਂ ਇਸ ਸਟੀਕ ਦੁਆਰਾ ਨਵੀਨ ਖੋਜ ਕੀਤੀ ਗਈ ਹੈ। ਲੁਤਫ਼ ਦੀ ਗੱਲ ਇਹ ਹੈ ਕਿ ਗਿਆਨੀ ਹਰਿਬੰਸ ਸਿੰਘ ਜੀ ਇਹ ਸਾਰਾ ਕਾਰਜ ਨੰਗੇ ਪਿੰਡੇ, ਗ੍ਰਿਹਸਤੀ ਜੀਵਨ ਦੀਆਂ ਜ਼ਿੰਮੇਵਾਰੀਆਂ ਦੇ ਨਾਲ ਨਾਲ 'ਸਦਾ ਵਿਗਾਸ' ਰਹਿ ਕੇ ਕਰ ਰਹੇ ਹਨ। ਅਕਾਲ ਪੁਰਖ ਇਸ ਕਾਰਜ ਨੂੰ ਆਪ ਹੀ ਸਿਰੇ ਚਾੜ੍ਹੇ, ਇਹੋ ਮੇਰੀ ਜੋਦੜੀ ਹੈ।

*ਜੀ. ਐਸ. ਆਨੰਦ*

ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ,
ਪੰਜਾਬੀ ਯੂਨੀਵਰਸਿਟੀ, ਪਟਿਆਲਾ।

ਜਨਵਰੀ ੨੯, ੧੯੯੦

# ਭੈ ਤੇ ਭਾਵਨੀ

**ਹਰਿ ਗੁਣ ਹਿਰਦੈ ਟਿਕਹਿ ਤਿਸ ਕੈ, ਜਿਸੁ ਅੰਤਰਿ ਭਉ ਭਾਵਨੀ ਹੋਈ॥**
**ਬਿਨੁ ਭੈ ਕਿਨੈ ਨ ਪ੍ਰੇਮੁ ਪਾਇਆ, ਬਿਨੁ ਭੈ ਪਾਰਿ ਨ ਉਤਰਿਆ ਕੋਈ॥ਪੰ. ੧੧੧੫**

'ਭੈ' ਤੇ 'ਭਾਵਨੀ' ਮਨੁੱਖੀ ਜੀਵਨ ਉਸਾਰੀ ਦੇ ਦੋ ਵਿਸ਼ੇਸ਼ ਅੰਗ ਹਨ। ਜਿਵੇਂ ਪੰਛੀ ਪਰਾਂ ਤੋਂ ਬਿਨਾਂ ਉਡ ਨਹੀਂ ਸਕਦਾ, ਤਿਵੇਂ ਜੀਵ ਰੂਪ ਪੰਛੀ ਆਤਮਿਕ ਮੰਡਲ ਵਿੱਚ ਭੈ ਤੇ ਭਾਉ ਤੋਂ ਬਿਨਾਂ ਉਚੀਆਂ ਉਡਾਰੀਆਂ ਨਹੀਂ ਮਾਰ ਸਕਦਾ। ਭੈ ਦੋ ਪ੍ਰਕਾਰ ਦਾ ਹੈ ਇਕ ਸੰਸਾਰੀ, ਦੂਜਾ ਨਿਰੰਕਾਰੀ। ਭਾਵਨੀ ਵੀ ਦੋ ਤਰ੍ਹਾਂ ਦੀ ਹੈ, ਇਕ ਮੰਦ-ਭਾਵਨੀ ਅਤੇ ਦੂਜੀ ਨਿਰਮਲ-ਭਾਵਨੀ। ਭੈ ਜਿਥੇ ਨਿਰਬਲਤਾ ਦਾ ਪ੍ਰਤੀਕ ਹੈ ਉਥੇ ਗੁਣਾਂ ਦੀ ਖਾਣ ਵੀ ਹੈ। ਭੈ ਜੀਵਨ ਨੂੰ ਸੁਧਾਰ ਵੀ ਸਕਦਾ ਹੈ ਅਤੇ ਮਾਰ ਵੀ ਸਕਦਾ ਹੈ। ਆਰਥਿਕ ਤੇ ਪਰਮਾਰਥਕ ਖੇਤਰਾਂ ਵਿੱਚ ਇਹਨਾਂ ਦੋਹਾਂ ਦੈਵੀ ਗੁਣਾਂ ਦੀ ਲੋੜ ਹੈ।

'ਭਯ' ਸੰਸਕ੍ਰਿਤ ਦਾ ਪਦ ਹੈ ਜਿਸ ਤੋਂ ਪੰਜਾਬੀ ਦਾ 'ਭਉ' ਤੇ 'ਭੈ' ਪਦ ਹੋਂਦ ਵਿੱਚ ਆਏ ਹਨ। ਜਿਹੜਾ ਡਰ ਮਨ ਵਿੱਚ ਘਿਰਣਾ ਪੈਦਾ ਕਰੇ ਉਹ ਸੰਸਾਰੀ ਭਉ ਹੈ ਜਿਹੜਾ ਡਰ ਪ੍ਰਭੂ ਲਈ ਪ੍ਰੇਮ ਪੈਦਾ ਕਰੇ ਉਹ ਨਿਰੰਕਾਰੀ ਭਉ ਹੈ। ਜਿਵੇਂ ਭੁੱਖ ਦਾ ਭੈ ਮਨੁੱਖ ਨੂੰ ਕਿਰਤ ਵਿਰਤ ਕਰਨ ਲਈ ਉਦਮਸ਼ੀਲ ਬਣਾਉਂਦਾ ਹੈ ਤਿਵੇਂ ਬਿਪਤਾ, ਬੀਮਾਰੀ ਅਤੇ ਜਨਮ ਮਰਨ ਦਾ ਭੈ ਮਨੁੱਖ ਨੂੰ ਬੁਰਿਆਈਆਂ, ਵਿਸ਼ੇ ਵਿਕਾਰਾਂ ਤੋਂ ਬਚਣ ਦੀ ਪ੍ਰੇਰਨਾ ਦੇ ਨਾਲ ਨਾਲ ਪਰਮੇਸ਼ਰ ਦੀ ਪ੍ਰੇਮਾ-ਭਗਤੀ ਨਾਲ ਜੋੜਦਾ ਹੈ। ਸੁਖਾਵੀਂ ਤੇ ਪੱਧਰੀ ਜਿੰਦਗੀ ਘੜਨ ਵਿਚ 'ਭੈ' ਇਹ ਇਕ ਬਰੇਕ ਦਾ ਕੰਮ ਕਰਦਾ ਹੈ। ਜਿਵੇਂ ਸਕੂਟਰ, ਮੋਟਰ ਕਾਰਾਂ ਤੇ ਗੱਡੀਆਂ ਬਿਨਾਂ ਬਰੇਕ ਤੋਂ ਚਲਾਇਆਂ ਕਈ ਵਾਰੀ ਸਖ਼ਤ ਹਾਦਸੇ ਦਾ ਸ਼ਿਕਾਰ ਹੋ ਜਾਂਦੀਆਂ ਹਨ ਤਿਵੇਂ ਮਨੁੱਖ ਰਬੀ-ਭੈ ਦੀ ਬਰੇਕ ਤੋਂ ਬਿਨਾਂ 'ਮਾਤਾ ਭੈਸਾ ਅਮੁਹਾ ਜਾਇ' ਦਾ ਰੂਪ ਧਾਰ ਲੈਂਦਾ ਹੈ। ਪਰ-ਤਨ ਤੇ ਪਰ-ਧਨ ਦੀ ਚੋਰੀ ਦਾ ਮੂਲ ਕਾਰਨ ਭਾਈਚਾਰਕ, ਸਮਾਜਕ ਅਤੇ ਧਾਰਮਿਕ ਭੈ ਦੀ ਅਣਹੋਂਦ ਹੈ। ਭੈ ਤੇ ਭਾਵਨੀ ਮਨੁੱਖੀ ਜੀਵਨ ਵਿੱਚ ਅਜਿਹੇ ਸ਼ਕਤੀਸ਼ਾਲੀ ਤੱਤ ਹਨ ਜਿਨ੍ਹਾਂ ਤੋਂ ਬਿਨਾਂ ਜੀਵਨ ਉਸਾਰੀ ਵਿੱਚ ਵਿਕਾਸ ਹੋਣਾ ਸੰਭਵ ਨਹੀਂ। ਭੈ ਦਾ ਮੂਲਕ ਰੂਪ ਡਰਾਉਣਾ ਹੈ। ਜਦੋਂ ਇਸ ਨਾਲ ਮੰਦ ਭਾਵਨਾ ਜੁੜ ਜਾਏ ਤਾਂ ਇਸ ਦੀ ਭਿਆਨਕ ਦਸ਼ਾ ਇਕ ਹਤਿਆਰੇ ਨਾਲੋਂ ਵੀ ਭੈੜੀ ਹੁੰਦੀ ਹੈ ਜੋ ਮਾਸੂਮ ਜਿੰਦਾਂ ਦਾ ਕਤਲ ਕਰਨੋ ਭੀ ਗੁਰੇਜ਼ ਨਹੀਂ ਕਰਦਾ। ਪਰ ਜਦੋਂ ਸ਼ੁੱਧ ਭਾਵਨਾ ਨਾਲ ਭਿੱਜਿਆ ਹੋਇਆ ਭੈ ਹੋਵੇ ਓਦੋਂ ਇਸ ਦੇ ਹਿਰਦੇ ਵਿੱਚ ਕੌਮਲਤਾ ਆ ਵਸਦੀ ਹੈ। ਫਿਰ ਬਖਸ਼ਿੰਦਾ ਬਣ ਕੇ ਇਹ ਆਪਣੇ ਵਿਰੋਧੀਆਂ ਦੇ ਵੱਡੇ ਵੱਡੇ ਗੁਨਾਹ ਭੀ ਮੁਆਫ਼ ਕਰ ਦਿੰਦਾ ਹੈ। ਦੁਨਿਆਵੀ ਭੈ ਸਿਹਤ ਲਈ ਹਾਨੀਕਾਰਕ ਹੈ ਕਿਉਂਕਿ ਇਹ ਮਨੁੱਖ ਨੂੰ ਚਿੰਤਾ ਤੇ ਝੋਰੇ ਦੀ ਭੱਠੀ ਵਿੱਚ ਝੋਕੀ ਰਖਦਾ ਹੈ ਜਿਸ ਨਾਲ ਮਨੁੱਖ ਦਾ ਸਰੀਰ ਲਿੱਸਾ ਤੇ ਨਿਰੱਸਾ ਹੋ ਜਾਂਦਾ ਹੈ। ਜਿਵੇਂ ਸ਼ੇਰ ਦੇ ਸਾਹਮਣੇ ਬਕਰੀ ਬੰਨ੍ਹ ਕੇ ਉਸ ਨੂੰ ਜਿਤਨੇ ਮਰਜ਼ੀ ਪੱਠੇ ਪਾਈ ਜਾਓ, ਉਹ ਪੁੰਗਰ ਨਹੀਂ ਸਕਦੀ, ਅਜਿਹੀ ਹਾਲਤ ਹੀ ਡਰਪੋਕ ਮਨੁੱਖ ਦੀ

ਹੁੰਦੀ ਹੈ। ਪਰਮਾਤਮਾ ਦਾ ਭੈ ਮਨੁੱਖ ਦੇ ਹਿਰਦੇ ਵਿੱਚ ਆਤਮਿਕ ਬਲ ਪੈਦਾ ਕਰਦਾ ਹੈ ਜਿਸ ਦੇ ਫਲਸਰੂਪ ਇਸ ਦੇ ਮੁਖੜੇ ਤੇ ਨਾਮ 'ਜਪੰਦੜੀ ਲਾਲੀ' ਚੋਂਦੀ ਹੈ। ਖੇੜਾ ਤੇ ਕੁਦਰਤੀ ਨੂਰ ਵਿਖਾਈ ਦਿੰਦਾ ਹੈ। ਗੁਰਬਾਣੀ ਵਿੱਚ ਇਹਨਾਂ ਦੋਹਾਂ ਡਰਾਂ ਦਾ ਇਉਂ ਵਿਸ਼ਲੇਸ਼ਣ ਕੀਤਾ ਹੈ:-

੧- **ਜਿਨਾ ਭਉ ਤਿਨ੍ ਨਾਹਿ ਭਉ, ਮੁਚੁ ਭਉ ਨਿਭਵਿਆਹ॥**
**ਨਾਨਕ ਏਹੁ ਪਟੰਤਰਾ, ਤਿਤੁ ਦੀਬਾਣਿ ਗਇਆਹ ॥੧॥** [ਪੰਨਾ ੭੮੮

੨- **ਡਡਾ, ਡਰ ਉਪਜੈ ਡਰੁ ਜਾਈ॥ ਤਾ ਡਰ ਮਹਿ ਡਰੁ ਰਹਿਆ ਸਮਾਈ ॥**
**ਜਉ ਡਰ ਡਰੈ, ਤ ਫਿਰਿ ਡਰੁ ਲਾਗੈ ॥**
**ਨਿਡਰੁ ਹੂਆ, ਡਰੁ ਉਰ ਹੋਇ ਭਾਗੈ ॥੧੯॥** [ਪੰਨਾ ੩੪੧

ਪੁਲਿਸ ਤੇ ਫ਼ੌਜ ਦਾ ਭੈ ਬਦਕਾਰਾਂ, ਚੋਰਾਂ, ਹਰਾਮਖੋਰਾਂ, ਦੇਸ਼ ਵਿਦਰੋਹੀਆਂ ਦੇ ਸਿਰ ਉਤੇ ਕੁੰਡੇ ਦਾ ਕੰਮ ਕਰਦਾ ਹੈ ਪਰ ਅਜਿਹਾ ਡਰ ਕਈ ਵਾਰੀ ਦੋਸ਼ੀਆਂ ਨੂੰ ਆਤਮ ਹਤਿਆ ਕਰਨ ਲਈ ਵੀ ਮਜਬੂਰ ਕਰ ਦਿੰਦਾ ਹੈ। ਰਬੀ-ਭੈ ਮਨੁੱਖ ਦੇ ਹਿਰਦੇ ਵਿਚੋਂ ਕੂੜ ਦੀਆਂ ਜੜ੍ਹਾਂ ਪੁੱਟ ਦਿੰਦਾ ਹੈ, ਅਤੇ ਸਚਿਆਰ ਬਣਨ ਦੀ ਲਾਲਸਾ ਪੈਦਾ ਕਰਦਾ ਹੈ। ਮਨੁੱਖ ਵਿੱਚ ਡਰ ਦਾ ਇਤਨਾ ਵੱਡਾ ਅੰਸ਼ ਮੌਜੂਦ ਹੈ ਕਿ ਕਈ ਵਾਰੀ ਇਹ ਆਪਣੇ ਪਰਛਾਵੇਂ ਤੋਂ ਵੀ ਡਰਨ ਲਗ ਜਾਂਦਾ ਹੈ। ਜੇ ਜਗਿਆਸੂ ਨੂੰ 'ਭੈ ਵਿਚਿ ਨਿਰਭਉ ਪਾਇਆ' ਦਾ ਗਿਆਨ ਹੋ ਜਾਵੇ ਤਾਂ ਫਿਰ ਇਹ ਨਾ ਕਿਸੇ ਤੋਂ ਡਰੇਗਾ ਨਾ ਕਿਸੇ ਨੂੰ ਡਰਾਏਗਾ।

ਭੈ ਦੀਆਂ ਕਈ ਸ਼ਕਲਾਂ ਹਨ ਜਿਨ੍ਹਾਂ ਦਾ ਬਾਹਰਲਾ ਰੂਪ ਚਿਹਰੇ ਜਾਂ ਚਿਤਰਾਂ ਤੋਂ ਭਾਂਪਿਆ ਜਾ ਸਕਦਾ ਹੈ ਪਰ ਅੰਦਰਲਾ ਰੂਪ ਦਰਸਾਉਣ ਲਈ ਅਜੇ ਕੋਈ ਕੈਮਰਾ ਜਾਂ ਕੰਪਿਊਟਰ ਤਿਆਰ ਨਹੀਂ ਹੋਇਆ। 'ਡਰਪੈ ਧਰਤਿ ਅਕਾਸ ਨਖ੍ਹਤ੍ਰਾ,ਸਿਰ ਊਪਰਿ ਅਮਰੁ ਕਰਾਰਾ॥ ਪਉਣ ਪਾਣੀ ਬੈਸੰਤੁਰ ਡਰਪੈ, ਡਰਪੈ ਇੰਦ੍ਰੁ ਬਿਚਾਰਾ॥' (ਪੰਨਾ ੯੯੮) ਅਥਵਾ 'ਭੈ ਵਿਚਿ ਸੂਰਜ,ਭੈ ਵਿਚਿ ਚੰਦੁ॥ ਕੋਹ ਕਰੋੜੀ ਚਲਤ ਨ ਅੰਤੁ॥' (ਪੰਨਾ ੪੬੪) ਵਾਲੇ ਵਿਆਪਕ ਭੈ ਦੀ ਵਿਸਥਾਰ ਸਹਿਤ ਜਾਣਕਾਰੀ ਕੌਣ ਦੇ ਸਕਦਾ ਹੈ? ਭੈ ਸਹਿਮ ਦਾ ਹੀ ਪੁੰਗਰਿਆ ਹੋਇਆ ਰੂਪ ਹੈ। ਧਾਰਮਿਕ, ਭਾਈਚਾਰਕ ਅਤੇ ਰਾਜਸੀ ਭੈ ਤੋਂ ਬਿਨਾਂ ਭੀ ਮਾਨਵਤਾ ਦਾ ਕੋਈ ਸਰੇਸ਼ਟ ਪੱਖ ਨਹੀ ਉਘੜ ਸਕਦਾ। ਗੁਰਸਿੱਖ ਦੀ ਜੀਵਨ ਮਰਯਾਦਾ ਦਾ ਪਹਿਲਾ ਅੰਗ ਹੀ ਗੁਰੂ ਦਾ ਭੈ ਹੈ। ਡਰਦਾ ਕੌਣ ਹੈ ਤੇ ਨਿਡਰ ਕੌਣ ਹੈ?:-

੧- **ਸੋ ਡਰੈ ਜਿ ਪਾਪ ਕਮਾਵਦਾ, ਧਰਮੀ ਵਿਗਸੇਤੁ ॥** [ਪੰਨਾ ੮੪

੨- **ਹਰਿ ਵੇਖੇ ਸੁਣੈ ਨਿਤ ਸਭੁ ਕਿਛੁ ਮੇਰੀ ਜਿੰਦੁੜੀਏ,**
**ਸੋ ਡਰੈ ਜਿਨਿ ਪਾਪ ਕਮਤੇ ਰਾਮ ॥**
**ਜਿਨ ਅੰਤਰੁ ਹਿਰਦਾ ਸੁਧੁ ਹੈ ਮੇਰੀ ਜਿੰਦੁੜੀਏ,**
**ਤਿਨਿ ਜਨ ਸਭਿ ਡਰ ਸੁਟਿ ਘਤੇ ਰਾਮ ॥** [ਪੰਨਾ ੫੪੦

ਭਾਵਨੀ ਸ਼ਬਦ 'ਭਾਵ' ਪਦ ਤੋਂ ਬਣਿਆ ਹੈ ਜਿਸ ਦੇ ਅਰਥ ਹਨ, ਪਿਆਰ। ਇਸ ਭਾਵਨੀ ਵਿੱਚ ਸ਼ਰਧਾ, ਮੁਰਾਦ, ਸੰਕਲਪ, ਇਛ ਆਦਿ ਕਈ ਤੱਤ ਸਮਿਲਤ ਹਨ। ਭਾਵਨੀ ਦਾ ਮੂਲ ਸੋਮਾਂ 'ਸਤਿ

ਸੰਗਤ' ਹੈ ਜਿਸ ਦੀ ਪੁਸ਼ਟੀ ਗੁਰੂ ਅਰਜਨ ਦੇਵ ਜੀ ਦੇ ਪਵਿੱਤਰ ਵਾਕ 'ਭਾਵਨੀ ਸਾਧ ਸੰਗੇਣ ਲਭੰਤੰ ਬਡਭਾਗਣਹ॥' (ਪੰਨਾ ੧੩੬੦) ਤੋਂ ਹੋ ਜਾਂਦੀ ਹੈ। ਨਿਰਮਲ-ਭਉ ਵਾਂਗੂ ਨਿਰਮਲ-ਭਾਵਨੀ ਦੀ ਵੀ ਹਰੇਕ ਜਗਿਆਸੂ ਨੂੰ ਲੋੜ ਹੈ। ਭਾਵਨੀ ਸਿੱਖ ਦੇ ਜੀਵਨ ਵਿੱਚ ਅਜਿਹੀ ਕ੍ਰਾਂਤੀ ਲਿਆਉਂਦੀ ਹੈ ਕਿ ਉਸ ਦੇ ਕਈ ਗ਼ਲਤ ਬਣੇ ਹੋਏ ਨਿਸ਼ਚੇ ਪਾਸ਼ ਪਾਸ਼ ਕਰ ਦਿੰਦੀ ਹੈ। ਮਨੁੱਖ ਦੇ ਸਮੂਹ ਕਾਰਜਾਂ ਦੀ ਸਫਲਤਾ ਦਾ ਰਾਜ਼ ਮਨ-ਭਾਵਨੀ ਵਿੱਚ ਲੁੱਕਿਆ ਹੋਇਆ ਹੈ, ਪਰ ਭਾਵਨੀ ਗਿਆਨ ਸਹਿਤ ਹੋਣੀ ਚਾਹੀਦੀ ਹੈ। ਗੁਰੂ ਨਾਲ ਭਾਵਨੀ ਲਾਇਆਂ ਹੀ ਤੱਤ ਗਿਆਨ ਦੀ ਸੋਝੀ ਅਤੇ ਪਰਮ-ਪੁਰਖ ਦੀ ਲਖਤਾ ਪ੍ਰਾਪਤ ਹੁੰਦੀ ਹੈ। ਭਉ ਤੇ ਭਾਵਨੀ ਵਾਲੀ ਪ੍ਰੀਤਿ ਪਰਮੇਸ਼ਰ ਦੀ ਦਾਤ ਹੈ, ਜਿਸ ਉਤੇ ਆਪ ਕਿਰਪਾ ਕਰੇ ਉਸ ਨੂੰ ਮਿਲਦੀ ਹੈ। 'ਭਉ ਭਾਉ ਪ੍ਰੀਤਿ ਨਾਨਕ ਤਿਸਹਿ ਲਾਗੈ, ਜਿਸੁ ਤੂੰ ਆਪਣੀ ਕਿਰਪਾ ਕਰਹਿ॥' (ਪੰਨਾ ੧੧੧੬)। ਪ੍ਰੇਮਾ-ਭਗਤੀ ਵਾਲੇ ਸੰਤਾਂ ਦੀ ਇਹ ਨਿਸ਼ਾਨੀ ਹੈ ਕਿ ਓਹ ਮਿਤਰ ਤੇ ਸ਼ਤਰੂ ਸਭ ਨੂੰ ਇਕੋ ਜਿਹਾ ਉਪਦੇਸ਼ ਦਿੰਦੇ ਹਨ, ਕੋਈ ਵਿਤਕਰਾ ਨਹੀਂ ਕਰਦੇ:-

**ਉਪਦੇਸੰ ਸਮ ਮਿਤ੍ਰ ਸਤ੍ਰਹ,ਭਗਵੰਤ ਭਗਤਿ ਭਾਵਨੀ ॥** [ਪੰਨਾ ੧੩੫੭

ਇਸ ਬ੍ਰਿਤੀ ਵਾਲੇ ਮਹਾਂ ਪੁਰਸ਼ ਬਾਬਾ ਅਜੀਤ ਸਿੰਘ ਜੀ ਨੱਥਲਪੁਰ ਵਾਲੇ ਹੋਏ ਹਨ ਜੋ ਭਗਵਾਨ ਦੀ ਭਾਵਨੀ ਨਾਲ ਭਰੇ ਹੋਏ ਸਨ। ਉਹ ਬੜੀ ਮਧੁਰ ਧੁੰਨ ਵਿੱਚ ਭਗਤ ਕਬੀਰ ਜੀ ਦਾ ਹੇਠ ਲਿਖਿਆ ਸਲੋਕ ਆਪ ਅੱਗੇ ਅੱਗੇ ਪੜ੍ਹਦੇ ਸਨ ਤੇ ਪਿੱਛੇ ਪਿੱਛੇ ਸੰਗਤਾਂ ਗੂੰਜਾਂ ਪਾਉਂਦੀਆਂ ਸਨ:-

**ਕਬੀਰ ਘਾਣੀ ਪੀੜਤੇ, ਸਤਿਗੁਰ ਲੀਏ ਛਡਾਇ ॥**
**ਪਰਾ ਪੂਰਬਲੀ ਭਾਵਨੀ, ਪਰਗਟੁ ਹੋਈ ਆਇ ॥੨੦੭॥** [ਪੰਨਾ ੧੩੭੫

ਭਾ. ਗੁਰਦਾਸ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਭਾਵਨੀ ਬਾਰੇ ਇਹ ਤੱਤ ਕਢਿਆ ਹੈ:

**੧- ਭਾਵਨੀ ਭਗਤ ਭਾਇ,ਕਉਡੀ ਅਗ੍ਰਭਾਗ ਰਾਖੈ,**
**ਤਾਹਿ ਗੁਰ ਸਰਬ ਨਿਧਾਨ ਦਾਨ ਦੇਤ ਹੈ ॥** [ਕਬਿਤ ਨੰ. ੧੧੧
**੨- .... ਏਕ ਭਾਵਨਾ ਬਿਹੀਨ ਕੈਸ ਪਾਵੈ ਜਗਦੀਸ ਕੋ ॥** [ਅਕਾਲ ਉਸਤਤਿ

ਗੁਰਸਿੱਖ ਜੀਵਨ ਦਾ ਆਦਰਸ਼ ਗੁਰੂ ਦੀ ਦੱਸੀ ਕਾਰ ਨੂੰ ਭੈ ਤੇ ਭਾਵਨਾ ਸਹਿਤ ਕਮਾਉਣਾ ਹੈ। ਪੀਰ ਬੁਧੂ ਸ਼ਾਹ ਨੇ ਭੰਗਾਣੀ ਦੇ ਜੁੱਧ ਵਿੱਚ ਆਪਣੇ ਪੁੱਤਰ ਅਤੇ ੫੦੦ ਮੁਸਲਮਾਨ ਸ਼ਰਧਾਲੂ ਇਕ ਭਾਵਨੀ ਅਧੀਨ ਹੀ ਸ਼ਹੀਦ ਕਰਾਏ ਸਨ। ਉਸ ਦੇ ਬਦਲੇ ਪੀਰ ਜੀ ਨੂੰ ਸਾਹਿਬਾਂ ਦੇ ਪਾਵਨ ਸੀਸ ਚੋਂ ਕੰਘਾ ਕਰਕੇ ਨਿਕਲੇ ਕੇਸ ਤੇ ਕੰਘਾ ਬਖ਼ਸ਼ਿਸ਼ ਵਜੋਂ ਮਿਲੇ ਸਨ। ਸੰਸਾਰ ਦੀ ਮੁਦਰਾ ਵਿੱਚ ਭਾਵੇਂ ਇਨਾਂ ਕੱਕਿਆਂ ਦਾ ਮੁਲ ਸਾਧਾਰਨ ਜਿਹਾ ਹੋਵੇ ਪਰ ਭਾਵਨੀ ਦੇ ਪੱਖੋਂ ਇਹ ਇਕ ਉਚੀ ਦਾਤਿ ਹੈ ਜਿਸਨੂੰ ਅਜ ਵੀ ਲੱਖਾਂ ਸਿੱਖ ਭਾਵਨਾ ਸਹਿਤ ਆਪਣਾ ਸੀਸ ਝੁਕਾਉਂਦੇ ਹਨ। ਗੁਰੂ ਸਾਹਿਬ ਦੇ ਇਕ ਇਕ ਕੇਸ ਦੀ ਬੇ-ਬਹਾ ਕੀਮਤ ਹੈ:-

**ਦੀਨ ਦੁਨੀਆ ਦਰ ਕਮੰਦੇ ਆ ਪਰੀ ਰੁਖਸਾਰੇ ਮਾ ॥**
**ਹਰ ਦੋ ਆਲਮ ਕੀਮਤੇ ਯਕ ਤਾਰ ਮੂਏ ਯਾਰੇ ਮਾ ॥** [ਭਾ. ਨੰਦ ਲਾਲ (ਸਿੰਘ) ਜੀ

ਭੈ ਭਾਵਨੀ ਤੇ ਅਦਬ ਬਾਰੇ ਗਿ. ਸੰਤ ਸਿੰਘ ਜੀ ਗ੍ਰੰਥੀ ਜੋ ਸ੍ਰੀ ਹਰਿਮੰਦਰ ਸਾਹਿਬ ਵਿਚ ਦਿਨ ਦੇ ਤੀਸਰੇ ਪਹਿਰ ਕਥਾ ਕਰਿਆ ਕਰਦੇ ਸਨ, ਦੇ ਜੀਵਨ ਚੋਂ ਇਕ ਕਮਾਲ ਦੀ ਮਿਸਾਲ ਮਿਲਦੀ ਹੈ।

ਇਕ ਵਾਰੀ ਮਹਾਰਾਜਾ ਰਣਜੀਤ ਸਿੰਘ ਕਿਸੇ ਕੰਮ ਲਈ ਅੰਮ੍ਰਿਤਸਰ ਆਏ ਤਾਂ ਆਪ ਨੇ ਆਪਣੇ ਇਕ ਸੇਵਕ ਨੂੰ ਕਿਹਾ ਕਿ ਜਾਓ ਗਿਆਨੀ ਜੀ ਨੂੰ ਆਖੋ ਤੁਹਾਨੂੰ ਮਹਾਰਾਜਾ ਸਾਹਿਬ ਯਾਦ ਕਰਦੇ ਹਨ। ਉਸ ਵੇਲੇ ਗਿਆਨੀ ਜੀ ਸ੍ਰੀ ਹਰਿਮੰਦਰ ਸਾਹਿਬ ਜਾਣ ਲਈ ਤਿਆਰ ਬੈਠੇ ਸਨ। ਆਪ ਨੇ ਉਤਰ ਭੇਜਿਆ 'ਇਸ ਵੇਲੇ ਮੈਂ ਸੱਚੇ ਪਾਤਸ਼ਾਹ ਜੀ ਦੀ ਹਾਜ਼ਰੀ ਭਰਨ ਜਾ ਰਿਹਾ ਹਾਂ, ਉਸ ਤੋਂ ਮਗਰੋਂ ਤੁਹਾਡੀ ਸੇਵਾ ਵਿੱਚ ਹਾਜ਼ਰ ਹੋਵਾਂਗਾ।'

ਜਦੋਂ ਮਹਾਰਾਜਾ ਸਾਹਿਬ ਨੂੰ ਇਹ ਸੁਨੇਹਾ ਪਹੁੰਚਿਆ ਤਾਂ ਆਪ ਕਹਿਣ ਲੱਗੇ ਕਿ ਸਾਨੂੰ ਕਥਾ ਸੁਨਣ ਦਾ ਅਵਸਰ ਘੱਟ ਹੀ ਮਿਲਦਾ ਹੈ, ਕਿਉਂ ਨਾ ਅਜ ਗੁਰੂ ਰਾਮਦਾਸ ਜੀ ਦੀ ਹਾਜ਼ਰੀ ਭਰੀਏ। ਆਪ ਰਾਮ ਬਾਗ਼ ਠਹਿਰੇ ਹੋਏ ਸਨ। ਆਪਣੇ ਪੈਰਾਂ ਤੋਂ ਜੋੜਾ ਉਤਾਰ ਕੇ ਨੰਗੀ ਪੈਰੀ ਸ੍ਰੀ ਹਰਿਮੰਦਰ ਸਾਹਿਬ ਵਲ ਤੁਰ ਪਏ। ਗਿਆਨੀ ਜੀ ਕਥਾ ਕਰ ਚੁੱਕੇ ਸਨ ਪਰ ਸੰਗਤ ਬੜੇ ਧਿਆਨ ਵਿੱਚ ਜੁੜੀ ਬੈਠੀ ਸੀ, ਆਪ ਅਡੋਲ ਹੀ ਉਥੇ ਬੈਠ ਗਏ। ਉਸ ਵੇਲੇ ਕਿਸੇ ਨੇ ਆਪ ਦਾ ਉਚੇਚਾ ਸਤਿਕਾਰ ਨਾ ਕੀਤਾ। ਭੋਗ ਪੈ ਗਿਆ, ਗਿਆਨੀ ਜੀ ਨੇ ਅਰਦਾਸਿ ਕੀਤੀ 'ਸੱਚੇ ਪਾਤਿਸ਼ਾਹ ਜੀਓ! ਆਪ ਦਾ ਸ਼ਬਦ ਸਮਝਣ ਲਈ ਜੁੜ ਬੈਠੇ ਸਾਂ, ਸਮਝ ਤਾਂ ਹੀ ਆ ਸਕਦੀ ਹੈ ਜੇ ਤੁਸੀਂ ਆਪ ਸਮਝਾਓ। ਕਿਰਪਾ ਕਰੋ ਇਹ ਮਨ ਸਵੱਛ ਹੋਵੇ ਤੇ ਆਪ ਦਾ ਸ਼ਬਦ ਸਮਝਣ ਲਈ ਸਿਵਾਏ ਤੁਹਾਡੇ ਸ਼ਬਦ ਤੋਂ ਹੋਰ ਕਿਸੇ ਚੀਜ਼ ਦਾ ਵਾਸਾ ਨਾ ਹੋਵੇ।' ਇਉਂ ਅਰਜ਼ੋਈ ਕਰਨ ਮਗਰੋਂ ਜਦ ਬਾਹਰ ਨਿਕਲੇ ਤਾਂ ਗਿਆਨੀ ਜੀ ਅੱਗੇ ਅੱਗੇ, ਸੰਗਤਾਂ ਤੇ ਮਹਾਰਾਜਾ ਪਿਛੇ ਪਿਛੇ, ਗਿਆਨੀ ਜੀ ਜਦ ਘੰਟਾ ਘਰ ਵਾਲੀ ਬਾਹੀ ਦੀਆਂ ਪਉੜੀਆਂ ਚੜ੍ਹ ਕੇ ਬਾਹਰੋਂ ਜੋੜਾ ਪਾ ਕੇ ਇਕ ਪਾਸੇ ਹੋ ਗਏ ਤੇ ਆਖਣ ਲੱਗੇ 'ਮਹਾਰਾਜਾ ਸਾਹਿਬ! ਹੁਣ ਆਪ ਅੱਗੇ ਚਲੋ।' ਆਪ ਜੀ ਨੇ ਕਿਹਾ 'ਗਿਆਨੀ ਜੀ! ਅਸੀਂ ਤੁਹਾਡੇ ਪਿੱਛੇ ਤੁਰਦੇ ਹੀ ਸੋਭਦੇ ਹਾਂ।' ਨਹੀਂ, ਮਹਾਰਾਜਾ ਸਾਹਿਬ! ਹੁਣ ਤੁਹਾਡੇ ਰਾਜ ਦੀ ਹੱਦ ਆ ਗਈ ਹੈ। ਪਿੱਛੇ ਗੁਰੂ ਰਾਮਦਾਸ ਜੀ ਦਾ ਪਾਵਨ ਰਾਜ-ਦਰਬਾਰ ਸੀ, ਇਸ ਲਈ ਉਨ੍ਹਾਂ ਦੇ ਸੇਵਕ ਹੋਣ ਦੇ ਨਾਤੇ ਅਸੀ ਅੱਗੇ ਚਲਦੇ ਆਏ, ਹੁਣ ਤੁਸੀ ਅੱਗੇ ਚਲੋ। ਅਜਿਹੀ ਭਾਵਨਾ ਜੇ ਵਰਤਮਾਨ ਗ੍ਰੰਥੀ ਸਿੰਘਾਂ ਦੇ ਮਨ ਵਿਚ ਵਸ ਜਾਏ ਤਾਂ ਧਰਮ ਦੀ ਵੇਲ ਸਦਾ ਲਈ ਪ੍ਰਫੁਲਤ ਰਹਿ ਸਕਦੀ ਹੈ। ਇਸ ਵੇਲੇ ਜੋ ਗ੍ਰੰਥੀ ਸਾਹਿਬਾਨ ਦੇ ਸਤਿਕਾਰ ਵਿਚ ਕੋਈ ਕਮੀ ਹੈ ਤਾਂ ਉਹ ਉਹਨਾਂ ਦੀ ਭੈ-ਭਾਵਨੀ ਦੀ ਘਾਟ ਕਰਕੇ ਹੈ। ਸਾਰੀ ਵੀਚਾਰ ਦਾ ਸਾਰ ਇਹ ਹੈ:-

**ਸਾਧ ਸੰਗਿ ਰਾਮਈਆ ਰਸੁ ਪਾਇਓ, ਨਾਨਕ ਜਾ ਕੈ ਭਾਵਨੀ ਨੀਕੀ ॥**

**[ਪੰਨਾ ੧੨੭੨**



# ਬਾਣੀ ਬਿਉਰਾ ਪੋਥੀ ਛੇਵੀਂ

## ਰਾਗੁ ਗੂਜਰੀ, ਦੇਵ ਗੰਧਾਰੀ ਅਤੇ ਬਿਹਾਗੜਾ (ਪੰਨਾ ੪੮੯-੫੫੬)

(ਨੋਟ- ਆਸਾ ਰਾਗ ਦਾ ਬਾਣੀ ਬਿਉਰਾ ਪੰਜਵੀ ਪੋਥੀ ਵਿੱਚ ਵਿਦਮਾਨ ਹੈ।)

| ਰਾਗੁ | ਪੂਰਾ ਮੂਲ ਮੰਤਰ | ਗਿਣਤੀ | ਸੰਖੇਪ ਮੂਲ ਮੰਤਰ | ਗਿਣਤੀ |
|---|---|---|---|---|
| ਗੂਜਰੀ | ੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥ | ੧ | ੧ਓ ਸਤਿਗੁਰ ਪ੍ਰਸਾਦਿ | ੨੩ |
| | | | ੧ਓ ਸਤਿਗੁਰ ਪ੍ਰਸਾਦਿ | ੮ |
| ਦੇਵ ਗੰਧਾਰੀ | '' | ੧ | ੧ਓ ਸਤਿਗੁਰ ਪ੍ਰਸਾਦਿ | ੪ |
| ਬਿਹਾਗੜਾ | '' | ੧ | '' | ੧ |

### ਰਾਗੁ ਗੂਜਰੀ

| ਕਰਤਾ | ਦੁਪਦੇ | ਤਿਪਦੇ | ਚਉਪਦੇ | ਪੰਚਪਦੇ | ਅਸ਼ਟ ਪਦੀਆਂ | ਛੰਤ | ਸਲੋਕ | ਪਉੜੀਆਂ | ਬਾਣੀਆਂ |
|---|---|---|---|---|---|---|---|---|---|
| ਮ: ੧ | -- | -- | ੨ | -- | ੫ | -- | -- | -- | -- |
| ਮ: ੩ | -- | -- | ੫ | ੨ | ੧ | -- | ੪੩ | ੨੨ | ਵਾਰ ਮਹਲਾ ੩ |
| ਮ: ੪ | -- | -- | ੬ | -- | ੧ | -- | -- | -- | -- |
| ਮ: ੫ | ੧੯ | ੧ | ੧੧ | ੧ | ੨ | -- | ੪੨ | ੨੧ | ਵਾਰ ਮਹਲਾ ੫ |

### ਭਗਤ ਬਾਣੀ

| ਕਰਤਾ | ਦੁਪਦੇ | ਤਿਪਦੇ | ਚਉਪਦੇ | ਪੰਚ ਪਦੇ | ਸਲੋਕ | ਬਾਣੀਆਂ |
|---|---|---|---|---|---|---|
| ਭਗਤ ਕਬੀਰ ਜੀ | -- | -- | ੨ | -- | ੧ | ਵਾਰ ਮਹਲਾ ੩ |
| ਭਗਤ ਨਾਮਦੇਵ ਜੀ | ੫ | -- | -- | -- | -- | -- |
| ਭਗਤ ਰਵਿਦਾਸ ਜੀ | ੧ | -- | -- | -- | -- | -- |

### ਰਾਗੁ ਦੇਵ ਗੰਧਾਰੀ

| | | | | | | | | |
|---|---|---|---|---|---|---|---|---|
| ਮਹਲਾ ੪ | ੬ | -- | -- | -- | -- | -- | -- | -- |
| ਮਹਲਾ ੫ | ੩੮ | -- | -- | -- | -- | -- | -- | -- |
| ਮਹਲਾ ੯ | ੩ | -- | -- | -- | -- | -- | -- | -- |

### ਰਾਗੁ ਬਿਹਾਗੜਾ

| ਕਰਤਾ | ਦੁਪਦੇ | ਤਿਪਦੇ | ਚਉਪਦੇ | ਪੰਚਪਦੇ | ਛੰਤ | ਸਲੋਕ | ਪਉੜੀਆਂ | ਬਾਣੀਆਂ |
|---|---|---|---|---|---|---|---|---|
| ਮ: ੧ | -- | -- | -- | -- | -- | ੨+੩ | -- | -- |
| ਮ: ੩ | -- | -- | -- | -- | -- | ੩੩ | -- | -- |
| ਮ: ੪ | -- | -- | -- | -- | ੬ | ੨ | ੨੧ | ਵਾਰ ਮਹਲਾ ੪ |
| ਮ: ੫ | -- | -- | ੧ | -- | ੯ | ੨ | -- | '' |
| ਭਗਤ ਕਬੀਰ ਜੀ | | -- | -- | -- | -- | ੧ | -- | -- |

## ਰਾਗੁ ਆਸਾ ਮਹਲਾ ੧ ਛੰਤ ਘਰੁ ੧

**ੴ ਸਤਿਗੁਰ ਪ੍ਰਸਾਦਿ ॥ ਮੁੰਧ ਜੋਬਨਿ ਬਾਲੜੀਏ, ਮੇਰਾ ਪਿਰੁ ਰਲੀਆਲਾ ਰਾਮ ॥ ਧਨ ਪਿਰ ਨੇਹੁ ਘਣਾ, ਰਸਿ ਪ੍ਰੀਤਿ ਦਇਆਲਾ ਰਾਮ ॥ ਧਨ ਪਿਰਹਿ ਮੇਲਾ ਹੋਇ ਸੁਆਮੀ, ਆਪਿ ਪ੍ਰਭੁ ਕਿਰਪਾ ਕਰੇ॥ ਸੇਜਾ ਸੁਹਾਵੀ ਸੰਗਿ ਪਿਰ ਕੈ, ਸਾਤ ਸਰ ਅੰਮ੍ਰਿਤ ਭਰੇ ॥ ਕਰਿ ਦਇਆ ਮਇਆ ਦਇਆਲ ਸਾਚੇ, ਸਬਦਿ ਮਿਲਿ ਗੁਣ ਗਾਵਓ ॥ ਨਾਨਕਾ, ਹਰਿ ਵਰੁ ਦੇਖਿ ਬਿਗਸੀ, ਮੁੰਧ ਮਨਿ ਓਮਾਹਓ ॥੧॥ ਮੁੰਧ ਸਹਜਿ ਸਲੋਨੜੀਏ, ਇਕ ਪ੍ਰੇਮ ਬਿਨੰਤੀ ਰਾਮ ॥ ਮੈ ਮਨਿ ਤਨਿ ਹਰਿ ਭਾਵੈ, ਪ੍ਰਭ ਸੰਗਮਿ ਰਾਤੀ ਰਾਮ ॥ ਪ੍ਰਭ ਪ੍ਰੇਮਿ ਰਾਤੀ ਹਰਿ ਬਿਨੰਤੀ; ਨਾਮਿ ਹਰਿ ਕੈ ਸੁਖਿ ਵਸੈ ॥ ਤਉ ਗੁਣ ਪਛਾਣਹਿ ਤਾ ਪ੍ਰਭੁ ਜਾਣਹਿ, ਗੁਣਹ ਵਸਿ ਅਵਗਣ ਨਸੈ ॥ ਤੁਧੁ ਬਾਝੁ ਇਕੁ ਤਿਲੁ ਰਹਿ ਨ ਸਾਕਾ, ਕਹਣਿ ਸੁਨਣਿ ਨ ਧੀਜਏ ॥ ਨਾਨਕਾ, ਪ੍ਰਿਉ ਪ੍ਰਿਉ ਕਰਿ ਪੁਕਾਰੇ, ਰਸਨ ਰਸਿ ਮਨੁ ਭੀਜਏ ॥੨॥**

### ਉਚਾਰਨ ਸੇਧ

**ਬਿੰਦੀ ਸਹਿਤ:** ਗਾਵਓਂ, ਪਛਾਣਹਿਂ, ਤਾਂ, ਜਾਣਹਿਂ, ਗੁਣਹਂ, ਨਸੈਂ, ਸਾਕਾਂ।

**ਪਦ ਅਰਥ:** ਮੁੰਧ ਜੋਬਨਿ ਬਾਲੜੀਏ-ਹੇ ਜੁਆਨੀ ਵਿਚ (ਮਸਤ ਹੋਈ) ਅਲੜ ਇਸਤ੍ਰੀਏ!। ਘਣਾ-ਬਹੁਤਾ। ਰਲੀਆਲਾ-ਮੌਜਾਂ ਵਾਲਾ, ਅਨੰਦੀ। ਧਨ-(ਜੀਵ) ਇਸਤਰੀ। ਰਸਿ-ਰਸ ਨਾਲ। ਪਿਰਹਿ-ਪਤੀ ਨਾਲ। ਸਾਤ ਸਰ-ਸਤ ਸਰੋਵਰ (ਪੰਜ ਗਿਆਨ ਇੰਦਰੇ, ਮਨ ਅਤੇ ਬੁਧਿ)। ਮਇਆ-ਮਿਹਰ, ਕਿਰਪਾ। ਗਾਵਓ-ਮੈਂ ਗਾਵਾਂ। ਵਰੁ-ਪਤੀ। ਸਹਜਿ-ਅਡੋਲ ਅਵਸਥਾ ਵਿਚ। ਸਲੋਨੜੀਏ=ਸੁੰਦਰ ਨੈਣਾਂ ਵਾਲੀਏ!। ਸੰਗਮਿ-ਮੇਲ ਵਿਚ। ਰਾਤੀ-ਰਤੀ (ਮਸਤ) ਹੋਈ। ਨ ਧੀਜਏ-ਧੀਰਜ ਨਹੀਂ ਆਉਂਦੀ। ਪ੍ਰਿਉ-ਪਿਆਰਾ। ਰਸਨ-ਰਸਨਾ, ਜੀਭ। ਰਸਿ-ਰਸ ਵਿਚ। ਭੀਜਏ-ਭਿੱਜ (ਪਸੀਜ) ਜਾਂਦੀ ਹੈ।

**ਅਰਥ:** ਹੇ ਜੁਆਨੀ ਵਿਚ (ਮਸਤ ਹੋਈ) ਅਲੜ ਇਸਤਰੀਏ! ਮੇਰਾ ਪਤੀ ਮੌਜਾਂ ਵਾਲਾ (ਅਨੰਦੀ ਸਾਹਿਬ) ਹੈ। (ਜਿਵੇਂ) ਇਸਤਰੀ ਤੇ ਪਤੀ ਦਾ ਬਹੁਤਾ ਪ੍ਰੇਮ ਹੁੰਦਾ ਹੈ (ਤਿਵੇਂ ਵਾਹਿਗੁਰੂ ਆਪਣੀ) ਪ੍ਰੀਤ ਦੇ ਰਸ ਨਾਲ (ਜਗਿਆਸੂ ਉਤੇ) ਦਿਆਲੂ ਹੁੰਦਾ ਹੈ। (ਜਦ ਉਹ) ਸੁਆਮੀ ਪ੍ਰਭੂ (ਆਪ ਕਿਰਪਾ ਕਰਦਾ ਹੈ ਤਦ ਹੀ ਜੀਵ ਇਸਤਰੀ ਦਾ ਪ੍ਰਭੂ ਪਤੀ ਨਾਲ ਮਿਲਾਪ ਹੁੰਦਾ ਹੈ। ਪਤੀ ਦੇ ਮਿਲਾਪ ਨਾਲ (ਜੀਵ-ਇਸਤ੍ਰੀ ਦੀ ਹਿਰਦੇ ਰੂਪੀ) ਸੇਜ ਸੋਹਣੀ (ਅਨੰਦਮਈ) ਬਣ ਜਾਂਦੀ ਹੈ (ਅਤੇ) ਸਤ ਸਰੋਵਰ (ਭਾਵ ਪੰਜ ਗਿਆਨ ਇੰਦਰੇ, ਮਨ ਤੇ ਬੁਧਿ) ਅੰਮ੍ਰਿਤ ਨਾਲ ਭਰੇ ਜਾਂਦੇ ਹਨ। ਹੇ ਸਚੇ ਦਿਆਲੂ! (ਮੇਰੇ ਤੇ) ਕਿਰਪਾ ਕਰ, ਮਿਹਰ ਕਰ ਕਿ (ਮੈਂ) ਸ਼ਬਦ ਵਿਚ ਲੀਨ ਹੋ ਕੇ (ਤੇਰੇ) ਗੁਣ ਗਾਵਾਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੀਵ) ਇਸਤਰੀ ਹਰੀ ਪਤੀ ਨੂੰ ਵੇਖ ਕੇ ਖਿੜ ਪੌਂਦੀ ਹੈ (ਅਤੇ ਉਸ) ਇਸਤਰੀ ਦੇ ਮਨ ਵਿਚ (ਹੋਰ) ਚਾਅ ਪੈਦਾ ਹੁੰਦਾ ਹੈ।੧।

ਹੇ ਅਡੋਲ ਅਵਸਥਾ ਵਿਚ ਵਿਚਰ ਰਹੀ ਸੁੰਦਰ ਨੈਣਾਂ ਵਾਲੀ ਜੀਵ ਇਸਤਰੀਏ! (ਮੈਂ) ਇਕ ਪਿਆਰ ਭਰੀ ਬੇਨਤੀ (ਕਰਦੀ ਹਾਂ ਤੂੰ ਸੁਣ ਅਤੇ ਦਸ ਕਿ) ਮੈਨੂੰ ਹਰੀ ਮਨ ਕਰਕੇ ਤਨ ਕਰਕੇ (ਕਿਵੇਂ)

ਚੰਗਾ ਲਗੇ (ਅਤੇ ਮੈਂ) ਪ੍ਰਭੂ ਦੇ ਮੇਲ ਵਿਚ ਰੰਗੀ ਜਾਵਾਂ? (ਉਤਰ- ਜਿਹੜੀ ਜੀਵ ਇਸਤਰੀ) ਪ੍ਰਭੂ ਦੇ ਪ੍ਰੇਮ ਵਿਚ ਰੰਗੀ ਜਾਂਦੀ ਹੈ, ਪ੍ਰਭੂ ਦੇ (ਦਰ ਉਤੇ) ਬੇਨਤੀ (ਕਰਦੀ ਰਹਿੰਦੀ ਹੈ ਉਹ) ਹਰੀ ਦੇ ਨਾਮ ਦੁਆਰਾ (ਆਤਮਿਕ) ਸੁਖ ਵਿਚ ਜਾ ਵਸਦੀ ਹੈ। (ਹੇ ਜੀਵ ਇਸਤਰੀਏ! ਜੇ) ਤੂੰ (ਉਸ ਪ੍ਰਭੂ ਦੇ) ਗੁਣ ਪਛਾਣੇ ਤਾਂ (ਉਸ) ਪ੍ਰਭੂ ਨੂੰ ਜਾਣ ਲਵੇਂ (ਅਤੇ) ਗੁਣ ਵਸਣ ਨਾਲ (ਤੇਰੇ) ਅਵਗਣ ਨਸ ਜਾਣਾ (ਹੇ ਪ੍ਰਭੂ ਮੈਂ) ਤੈਥੋਂ ਬਿਨਾਂ ਇਕ ਖਿਨ (ਪਲ ਜਿਤਨਾ ਸਮਾਂ ਭੀ) ਜੀਉਂਦੀ ਨਹੀਂ ਰਹਿ ਸਕਦੀ (ਅਤੇ ਹੋਰ ਇਧਰ ਉਧਰ ਦੀਆਂ ਗੱਲਾਂ) ਕਹਿਣ ਸੁਣਨ ਨਾਲ (ਮੈਨੂੰ) ਧੀਰਜ ਨਹੀਂ ਆਉਂਦੀ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜੀ ਜੀਵ-ਇਸਤਰੀ) ਪਪੀਹੇ ਵਾਂਗੂੰ ਪ੍ਰਿਉ ਪ੍ਰਿਉ (ਹੇ ਪਿਆਰੇ! ਹੇ ਪਿਆਰੇ!) ਕਰਕੇ ਪੁਕਾਰਦੀ ਹੈ, ਉਸ ਦੀ ਰਸਨਾ ਤੇ ਮਨ (ਪਰਮਾਤਮਾ ਦੇ ਨਾਮ) ਰਸ ਵਿਚ ਭਿੱਜ ਜਾਂਦੇ ਹਨ॥੨॥

**ਸਖੀਹੋ ਸਹੇਲੜੀਹੋ, ਮੇਰਾ ਪਿਰੁ ਵਣਜਾਰਾ ਰਾਮ ॥ ਹਰਿ ਨਾਮੋ ਵਣੰਜੜਿਆ, ਰਸਿ ਮੋਲਿ ਅਪਾਰਾ ਰਾਮ ॥ ਮੋਲਿ ਅਮੋਲੋ ਸਚ ਘਰਿ ਢੋਲੋ, ਪ੍ਰਭ ਭਾਵੈ ਤਾ ਮੁੰਧ ਭਲੀ ॥ ਇਕਿ ਸੰਗਿ ਹਰਿ ਕੈ ਕਰਹਿ ਰਲੀਆ, ਹਉ ਪੁਕਾਰੀ ਦਰਿ ਖਲੀ ॥ ਕਰਣ ਕਾਰਣ ਸਮਰਥ ਸ੍ਰੀਧਰ, ਆਪਿ ਕਾਰਜੁ ਸਾਰਏ॥ ਨਾਨਕ, ਨਦਰੀ ਧਨ ਸੋਹਾਗਣਿ, ਸਬਦੁ ਅਭ ਸਾਧਾਰਏ ॥੩॥ ਹਮ ਘਰਿ ਸਾਚਾ ਸੋਹਿਲੜਾ, ਪ੍ਰਭ ਆਇਅੜੇ ਮੀਤਾ ਰਾਮ॥ ਰਾਵੇ ਰੰਗਿ ਰਾਤੜਿਆ, ਮਨੁ ਲੀਅੜਾ ਦੀਤਾ ਰਾਮ॥ ਆਪਣਾ ਮਨੁ ਦੀਆ ਹਰਿ ਵਰੁ ਲੀਆ, ਜਿਉ ਭਾਵੈ ਤਿਉ ਰਾਵਏ॥ ਤਨੁ ਮਨੁ ਪਿਰ ਆਗੈ ਸਬਦਿ ਸਭਾਗੈ, ਘਰਿ ਅੰਮ੍ਰਿਤ ਫਲੁ ਪਾਵਏ ॥ ਬੁਧਿ ਪਾਠਿ ਨ ਪਾਈਐ ਬਹੁ ਚਤੁਰਾਈਐ, ਭਾਇ ਮਿਲੈ ਮਨਿ ਭਾਣੇ ॥ ਨਾਨਕ, ਠਾਕੁਰ ਮੀਤ ਹਮਾਰੇ, ਹਮ ਨਾਹੀ ਲੋਕਾਣੇ ॥੪॥੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਰਹਿੰ, ਰਲੀਆਂ, ਹਉਂ, ਪੁਕਾਰੀਂ, ਜਿਉਂ, ਤਿਉਂ।

**ਪਦ ਅਰਥ:** ਵਣਜਾਰਾ-ਵਾਪਾਰੀ। ਵਣੰਜੜਿਆ-ਖ਼ਰੀਦਿਆ। ਰਸਿ-ਰਸ ਵਿਚ। ਅਪਾਰਾ-ਬੇਅੰਤ। ਰਲੀਆ-ਖੁਸ਼ੀਆਂ। ਸ੍ਰੀ ਧਰ-ਲਛਮੀ ਦਾ ਆਸਰਾ, ਪਰਮਾਤਮਾ। ਸਾਰਏ-ਸਾਰਦਾ, ਸੰਭਾਲਦਾ ਹੈ। ਅਭ-ਹਿਰਦਾ। ਸਾਧਾਰਏ-ਆਸਰੇ ਸਹਿਤ ਕਰਦਾ ਹੈ। ਸੋਹਿਲੜਾ-ਖੁਸ਼ੀ ਦਾ ਗੀਤ। ਰਾਵਏ-ਰਾਵਦਾ ਭਾਵ ਪਿਆਰ ਕਰਦਾ ਹੈ। ਬੁਧਿ-ਅਕਲ ਨਾਲ। ਪਾਠਿ-ਪਾਠ ਕਰਕੇ, ਪਾਠ ਦੁਆਰਾ। ਭਾਇ-ਪ੍ਰੇਮ ਦੁਆਰਾ। ਲੋਕਾਣੇ-ਗ਼ੈਰ ਲੋਕ, ਬੇਗਾਨੇ।

**ਅਰਥ:** ਹੇ (ਸਤਿਸੰਗਣ) ਸਖੀਓ ਸਹੇਲੜੀਓ! ਮੇਰਾ ਪਤੀ (ਪਰਮਾਤਮਾ ਪ੍ਰੀਤ ਦਾ) ਵਾਪਾਰੀ ਹੈ (ਜਿਸ ਨੇ ਉਸ) ਹਰੀ ਦੇ ਨਾਮ ਨੂੰ ਖ਼ਰੀਦਿਆ ਹੈ (ਉਹ ਜਾਣਦਾ ਹੈ ਕਿ ਉਸ ਦੇ) ਰੱਸ ਵਿੱਚ (ਅਕਹਿ ਸੁਆਦ ਹੈ ਅਤੇ ਉਹ) ਬੇਅੰਤ ਮੁੱਲ ਵਾਲਾ ਹੈ। (ਪ੍ਰਭੂ ਜੋ) ਮੁਲ ਵਿਚ ਅਮੋਲਕ ਹੈ (ਉਹ) ਪਿਆਰਾ ਸਚੇ ਘਰ ਵਿਚ ਟਿਕਿਆ ਹੋਇਆ ਹੈ, (ਜੇ ਉਹ) ਪ੍ਰਭੂ ਚਾਹੇ ਤਾਂ (ਨਿਗੁਣੀ ਜੀਵ-ਇਸਤਰੀ ਭੀ) ਚੰਗੀ ਹੋ ਜਾਂਦੀ ਹੈ। ਕਈ (ਜੀਵ ਇਸਤਰੀਆਂ) ਪ੍ਰਭੂ ਦੇ ਨਾਲ (ਮਿਲ ਕੇ) ਅਨੰਦ ਮਾਣਦੀਆਂ ਹਨ (ਪਰ ਮੈਂ

ਨਿਗੁਣੀ ਜਿਹੀ ਇਸਤਰੀ ਵੀ ਉਸ ਦੇ) ਦਰ ਉਤੇ ਖੜੀ ਹੋ ਕੇ ਪੁਕਾਰ ਕਰ ਰਹੀ ਹਾਂ (ਕਿਉਂਕਿ ਮੈਂ ਸਚੇ ਮਹਿਲ ਵਿਚ ਜਾਣ ਦੇ ਯੋਗ ਨਹੀਂ ਬਣੀ)। ਲਛਮੀ ਦਾ ਆਸਰਾ (ਪਰਮਾਤਮਾ, ਜੋ ਜਗਤ ਦੇ ਸਾਰੇ ਕੰਮਾਂ ਦਾ) ਕਰਤਾ ਧਰਤਾ ਹੈ (ਉਹ) ਆਪ ਹੀ (ਮਨੁੱਖਾ ਜਨਮ ਦੀ ਸਫਲਤਾ ਵਾਲਾ) ਕਾਰਜ ਸਵਾਰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪ੍ਰਭੂ ਦੀ) ਨਦਰ ਨਾਲ (ਜੀਵ) ਇਸਤਰੀ ਸੋਹਾਗਣਿ (ਤੇ ਭਾਗਣਿ) ਹੋ ਜਾਂਦੀ ਹੈ ਅਤੇ ਸ਼ਬਦ ਨੂੰ ਹਿਰਦੇ ਦਾ ਆਸਰਾ (ਬਣਾ ਲੈਂਦੀ ਹੈ)।੩।

(ਹੇ ਸਖੀਓ ਸਹੇਲੀਓ!) ਮੇਰੇ (ਹਿਰਦੇ ਰੂਪੀ) ਘਰ ਵਿੱਚ ਸੱਚਾ ਸੋਹਿਲਾ (ਆਤਮਿਕ ਖ਼ੁਸ਼ੀਆਂ ਦਾ ਗੀਤ ਗਾਇਨ ਹੋ ਰਿਹਾ ਹੈ ਕਿਉਂਕਿ ਮੇਰਾ) ਮਿਤਰ ਪ੍ਰਭੂ (ਮੇਰੇ ਘਰ ਵਿਚ) ਆ (ਵਸਿਆ) ਹੈ। ਪ੍ਰੇਮ (ਰੂਪੀ) ਰੰਗ ਵਿੱਚ ਰੱਤਾ ਹੋਇਆ (ਪ੍ਰਭੂ ਪਤੀ ਮੈਨੂੰ) ਭੋਗਦਾ ਹੈ, (ਮੈਂ) ਉਸ ਦਾ ਦਿਲ ਲਿਆ ਤੇ ਆਪਣਾ ਦਿਲ (ਉਸ ਹਰੀ ਨੂੰ ਭੇਟਾ ਕਰ) ਦਿੱਤਾ ਹੈ (ਭਾਵ ਦੋਹਾਂ ਪਾਸਿਓਂ ਦਿਲ ਦੀ ਲੇਵਾ-ਦੇਵੀ ਹੋਈ ਹੈ)। ਆਪਨਾ ਮਨ ਦਿੱਤਾ (ਤਾਂ) ਹਰੀ ਰੂਪ ਪਤੀ ਨੂੰ ਪ੍ਰਾਪਤ ਕੀਤਾ (ਹੁਣ) ਜਿਵੇਂ (ਉਸ ਪ੍ਰਭੂ ਨੂੰ) ਭਾਉਂਦਾ ਹੈ ਤਿਵੇਂ (ਉਹ ਜੀਵ ਇਸਤਰੀ ਨੂੰ) ਰਾਵਦਾ (ਭੋਗਦਾ) ਹੈ। (ਗੁਰੂ ਦੇ) ਸ਼ਬਦ ਦੁਆਰਾ (ਆਪਣਾ) ਤਨ ਮਨ (ਪ੍ਰਭੂ) ਪਤੀ ਅਗੇ (ਭੇਟਾ ਕਰੀਏ ਤਾਂ) ਭਾਗਾਂ ਵਾਲੇ ਬਣ ਕੇ ਘਰ ਵਿਚ ਹੀ (ਆਤਮਿਕ ਜੀਵਨ ਦੇਣ ਵਾਲਾ) ਅੰਮ੍ਰਿਤ (ਨਾਮ) ਫਲ ਪਾ ਲਈਦਾ ਹੈ। (ਇਸਤ੍ਰੀ ਭਰਤੇ ਦਾ ਅਲੰਕਾਰ ਛੱਡ ਕੇ ਤੱਤ ਦੀ ਗੱਲ ਇਹ ਹੈ ਕਿ ਹੇ ਭਾਈ!) ਕਿਸੇ ਸਿਆਣਪ ਦੁਆਰਾ ਕਿਸੇ (ਧਰਮ ਗ੍ਰੰਥ ਦਾ) ਪਾਠ ਕਰਨ ਨਾਲ, ਬਹੁਤ ਚਾਲਾਕੀਆਂ ਨਾਲ (ਉਸ ਪਰਮੇਸ਼ਰ ਨੂੰ) ਪ੍ਰਾਪਤ ਨਹੀਂ ਕੀਤਾ ਜਾ ਸਕਦਾ (ਕੇਵਲ) ਪ੍ਰੇਮ ਕਰਕੇ (ਜੇ ਜੀਵ ਇਸਤਰੀ ਉਸ ਪਤੀ ਦੇ) ਮਨ ਵਿਚ ਭਾ ਜਾਵੇ (ਤਾਂ ਮਿਲ ਸਕੀਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ) ਠਾਕੁਰ (ਮਾਲਕ) ਸਾਡੇ ਮਿਤਰ ਹਨ ਅਸੀਂ (ਉਸ ਲਈ ਕੋਈ) ਗ਼ੈਰ-ਲੋਕ (ਬੇਗਾਨੇ ਜਾਂ ਓਪਰੇ) ਨਹੀਂ ਹਾਂ।੪।੧।

## ਸਾਰੰਸ਼ ਅਤੇ ਸਿਧਾਂਤ

ਪ੍ਰੇਮ-ਰਸ ਵਿਚ ਵਿਆਕੁਲ ਹੋਈ ਜੀਵ ਇਸਤਰੀ ਦਾ ਪਤੀ-ਪਰਮੇਸ਼ਰ ਤੋਂ ਬਿਨਾਂ ਇਕ ਖਿਨ ਪਲ ਜਿਤਨਾ ਸਮਾਂ ਬਤੀਤ ਕਰਨਾ ਭੀ ਅਤਿਅੰਤ ਦੁਖਦਾਈ ਹੁੰਦਾ ਹੈ। ਗੁਰਵਾਕ ਹਨ:-

**ਹਰਿ ਬਿਨੁ ਜੋ ਰਹਣਾ ਨਰਕੁ ਸੋ ਸਹਣਾ,ਚਰਨ ਕਮਲ ਮਨੁ ਬੇਧਿਆ॥ [ਪੰਨਾ ੧੧੨੨**

ਮੁੰਧ ਜੋਬਨ ਬਾਲੜੀ ਦਾ ਬਾਹਰਮੁਖੀ ਗਲਾਂ ਬਾਤਾਂ ਨਾਲ ਧੀਰਜ ਨਹੀਂ ਬਝਦਾ। ਉਹ ਪ੍ਰਿਉ ਪ੍ਰਿਉ ਕਰਦੀ ਪ੍ਰੇਮ ਰਸ ਦੀ ਪੁਜਾਰਣ ਬਣ ਕੇ ਜਦੋਂ ਹਉ 'ਪੁਕਾਰੀ ਦਰਿ ਖਲੀ' ਦਾ ਵੈਰਾਗ ਮਈ ਗੀਤ ਗਾਉਂਦੀ ਹੈ ਤਾਂ ਸਾਂਈ ਨਾਲ ਜਾ ਜੁੜਦੀ ਹੈ।

ਗੁਰਮਤਿ ਦਾ ਸਿਧਾਂਤ ਹੈ ਕਿ ਚਤੁਰਾਈਆਂ, ਸਿਆਣਪਾਂ ਅਤੇ ਪਾਠ-ਪੂਜਾ ਨਾਲ ਪਰਮੇਸ਼ਰ ਨੂੰ ਨਹੀਂ ਰਿਝਾਇਆ ਜਾ ਸਕਦਾ। ਉਸ ਦੇ ਮਿਲਾਪ ਦਾ ਵੱਡਾ ਵਸੀਲਾ 'ਭਾਇ ਮਿਲੈ ਮਨਿ ਭਾਣੇ' ਹੈ। ਤੱਤ ਇਹ ਹੈ ਕਿ ਪ੍ਰਭੂ ਦੀ ਨਦਰਿ ਨਾਲ ਹੀ ਜੀਵ-ਇਸਤਰੀ ਸੋਹਾਗਣਿ ਬਣਦੀ ਹੈ ਅਤੇ ਗੁਰ-ਸ਼ਬਦ ਦੇ ਆਸਰੇ ਹੀ ਆਪਣੇ ਅੰਤਸ਼ਕਰਨ ਨੂੰ ਸਵਾਰ ਸਕਦੀ ਹੈ। ਸਹੀ ਅਰਥਾਂ ਵਿਚ ਉਹ ਸੋਹਾਗਣਿ ਇਸਤਰੀ

ਹੈ ਜਿਸ ਨੇ ਆਪਣਾ ਤਨੁ, ਮਨੁ, ਧਨੁ ਅਤੇ ਘਰ ਸਭ ਕੁਝ ਪਤੀ ਦੇ ਸਮਰਪਿਤ ਕਰ ਦਿੱਤਾ ਹੈ:-

**ਤਨੁ ਮਨੁ ਧਨੁ ਗ੍ਰਿਹੁ ਸਉਪਿ ਸਰੀਰੁ ॥ ਸੋਈ ਸੁਹਾਗਨਿ ਕਹੈ ਕਬੀਰੁ॥ [ਪੰ. ੩੨੮**

**ਆਸਾ ਮਹਲਾ ੧ ॥ ਅਨਹਦੋ ਅਨਹਦੁ ਵਾਜੈ, ਰੁਣ ਝੁਣਕਾਰੇ ਰਾਮ ॥ ਮੇਰਾ ਮਨੋ ਮੇਰਾ ਮਨੁ ਰਾਤਾ, ਲਾਲ ਪਿਆਰੇ ਰਾਮ ॥ ਅਨਦਿਨੁ ਰਾਤਾ ਮਨੁ ਬੈਰਾਗੀ, ਸੁੰਨ ਮੰਡਲਿ ਘਰੁ ਪਾਇਆ ॥ ਆਦਿ ਪੁਰਖੁ ਅਪਰੰਪਰੁ ਪਿਆਰਾ, ਸਤਿਗੁਰਿ ਅਲਖੁ ਲਖਾਇਆ ॥ ਆਸਣਿ ਬੈਸਣਿ ਥਿਰੁ ਨਾਰਾਇਣੁ, ਤਿਤੁ ਮਨੁ ਰਾਤਾ ਵੀਚਾਰੇ ॥ ਨਾਨਕ, ਨਾਮਿ ਰਤੇ ਬੈਰਾਗੀ, ਅਨਹਦ ਰੁਣ ਝੁਣਕਾਰੇ ॥੧॥ ਤਿਤੁ ਅਗਮ ਤਿਤੁ ਅਗਮਪੁਰੇ, ਕਹੁ ਕਿਤੁ ਬਿਧਿ ਜਾਈਐ ਰਾਮ ॥ ਸਚੁ ਸੰਜਮੋ ਸਾਰਿ ਗੁਣਾ, ਗੁਰ ਸਬਦੁ ਕਮਾਈਐ ਰਾਮ ॥ ਸਚੁ ਸਬਦੁ ਕਮਾਈਐ ਨਿਜ ਘਰਿ ਜਾਈਐ, ਪਾਈਐ ਗੁਣੀ ਨਿਧਾਨਾ ॥ ਤਿਤੁ ਸਾਖਾ ਮੂਲੁ ਪਤੁ ਨਹੀ ਡਾਲੀ, ਸਿਰਿ ਸਭਨਾ ਪਰਧਾਨਾ ॥ ਜਪੁ ਤਪੁ ਕਰਿ ਕਰਿ ਸੰਜਮ ਥਾਕੀ, ਹਠਿ ਨਿਗ੍ਰਹਿ ਨਹੀ ਪਾਈਐ ॥ ਨਾਨਕ, ਸਹਜਿ ਮਿਲੇ ਜਗ ਜੀਵਨ, ਸਤਿਗੁਰ ਬੂਝ ਬੁਝਾਈਐ ॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਸਾਖਾਂ, ਨਹੀਂ.

**ਪਦ ਅਰਥ:** ਅਨਹਦੋ ਅਨਹਦੁ-ਇਕ ਰਸ ਵਜਣ ਵਾਲਾ ਅਸੀਮ ਸ਼ਬਦ। ਰੁਣ ਝੁਣਕਾਰੇ-ਰਣਤੁਕਾਰ ਅਤੇ ਝਨਤਕਾਰ, ਆਨੰਦ ਦੀ ਧੁਨੀ। ਰਾਤਾ-ਰੱਤਾ ਹੋਇਆ। ਸੁੰਨ ਮੰਡਲਿ-ਇਕਾਂਤ ਵਾਲੇ ਵਾਤਾਵਰਣ ਵਿਚ। ਘਰੁ-ਟਿਕਾਣਾ। ਆਸਣਿ-ਆਸਣ ਉਤੇ। ਬੈਸਣਿ-ਬੈਠਣ ਵਾਲੀ ਥਾਂ ਤੇ। ਥਿਰੁ-ਨਿਹਚਲ, ਕਾਇਮ। ਤਿਤੁ-ਉਸ (ਪ੍ਰਭੂ ਵਿਚ) ਅਗਮਪੁਰੇ-ਅਪਹੁੰਚ ਨਗਰ ਵਿਚ। ਸੰਜਮੁ-ਵਿਕਾਰਾਂ ਨੂੰ ਰੋਕਣਾ। ਸਾਰਿ ਗੁਣਾ-ਗੁਣਾਂ ਨੂੰ ਸੰਭਾਲ (ਯਾਦ) ਕਰਕੇ। ਨਿਜਘਰਿ-ਆਪਣੇ ਅਸਲੀ ਘਰ ਵਿਚ (ਹਰੀ ਦੀ ਹਜ਼ੂਰੀ ਵਿਚ)। ਨਿਧਾਨਾ-ਖਜ਼ਾਨਾ। ਸਾਖਾ-ਸ਼ਾਖਾਂ। ਮੂਲੁ-ਮੁੱਢ, ਜੜ੍ਹ। ਪਤੁ-ਪੱਤਰ। ਹਠਿ ਨਿਗ੍ਰਹਿ-ਹਠ ਦੁਆਰਾ ਇੰਦ੍ਰਿਆਂ ਨੂੰ ਰੋਕਣ ਨਾਲ। ਸਹਜਿ-ਸਹਜ ਦੁਆਰਾ, ਸੁਭਾਵਿਕ ਹੀ।

**ਅਰਥ:** ਇਕ ਰਸ ਵਜਣ ਵਾਲਾ ਅਨਹਦ (ਸ਼ਬਦ ਮੇਰੇ ਹਿਰਦੇ ਵਿਚ) ਵਜਦਾ ਹੈ (ਜਿਸ ਦੀ) ਰਣਤਕਾਰ ਝਣਤਕਾਰ (ਬੜੀ ਮਧੁਰ ਹੈ)। ਮੇਰਾ ਮਨ ਲਾਲ ਪਿਆਰੇ (ਪ੍ਰਭੂ ਦੇ ਰੰਗ ਵਿੱਚ) ਮਸਤ ਹੋ ਗਿਆ ਹੈ। (ਮੇਰਾ) ਮਨ (ਮਾਇਆ ਵਲੋਂ) ਉਪਰਾਮ ਹੋ ਕੇ ਦਿਨ ਰਾਤ (ਪ੍ਰਭੂ ਦੇ ਸ਼ਬਦ ਵਿੱਚ) ਰੱਤਾ ਨਿਰ-ਵਿਕਲਪ ਹਾਲਤ ਵਿੱਚ (ਰਹਿੰਦਾ ਹੈ ਅਤੇ ਇਸ ਨੇ ਆਪਣਾ) ਟਿਕਾਣਾ ਲਭ ਲਿਆ ਹੈ। ਆਦਿ ਪੁਰਖ ਜੋ ਬੇਅੰਤ ਅਤੇ ਲਖਤਾ ਤੋਂ ਰਹਿਤ ਪਿਆਰਾ (ਪ੍ਰਭੂ) ਹੈ, ਸਤਿਗੁਰੂ ਨੇ (ਮੈਨੂੰ) ਜਣਾਅ ਦਿੱਤਾ ਹੈ। (ਉਹ) ਪ੍ਰਭੂ (ਆਪਣੇ) ਆਸਣ ਉਤੇ ਰਹਿੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜੇ ਜੀਵ ਪ੍ਰਭੂ ਦੇ) ਨਾਮ ਵਿਚ ਰੰਗੇ ਗਏ ਹਨ (ਉਹ) ਬੈਰਾਗੀ ਹਨ, (ਉਨ੍ਹਾਂ ਦੇ ਹਿਰਦੇ ਵਿਚ) ਇਕ ਰਸ ਵਜਣ ਵਾਲੇ ਅਨਹਦ ਸ਼ਬਦ ਦੀ ਰੁਣ ਝੁਣਕਾਰ ਵਾਲਾ (ਵਾਜਾ ਸਦਾ ਹੀ ਵਜਦਾ ਰਹਿੰਦਾ ਹੈ)।੧।

(ਹੇ ਭਾਈ! ਦਸ) ਉਸ ਅਪਹੁੰਚ (ਆਦਿ ਪੁਰਖ ਦੇ) ਨਗਰ ਵਿਚ ਕਿਸ ਤਰੀਕੇ ਨਾਲ ਜਾਈਦਾ

ਹੈ? (ਅਗੋਂ ਉਤਰ ਮਿਲਦਾ ਹੈ ਕਿ) ਸਚ, ਸੰਜਮ ਅਤੇ (ਪ੍ਰਭੂ ਦੇ) ਗੁਣਾਂ ਨੂੰ ਸੰਭਾਲ ਕੇ ਗੁਰੂ ਦਾ ਸ਼ਬਦ (ਉਪਦੇਸ਼) ਕਮਾਉਣਾ ਚਾਹੀਦਾ ਹੈ। (ਗੁਰੂ ਦਾ) ਸਚ ਰੂਪ ਸ਼ਬਦ ਕਮਾਈਏ (ਤਾਂ) ਨਿਜ ਸਰੂਪ ਵਿਚ (ਟਿਕ) ਜਾਈਦਾ ਹੈ, (ਇਸ ਤਰੀਕੇ ਨਾਲ) ਗੁਣਾਂ ਦੇ ਖਜ਼ਾਨੇ (ਪਰਮਾਤਮਾ ਨੂੰ) ਪ੍ਰਾਪਤ ਕਰ ਲਈਦਾ ਹੈ। ਉਹ (ਪ੍ਰਭੂ ਜਿਸ ਦੀਆਂ) ਨਾ ਕੋਈ ਸ਼ਾਖਾਂ ਹਨ, ਨਾ ਕੋਈ ਜੜ੍ਹ ਹੈ, ਨਾ ਪੱਤਰ ਹੈ, ਨਾ ਟਾਹਣੀਆਂ ਹਨ (ਤ੍ਰਿਗੁਣ ਅਤੀਤ ਹੈ), ਸਭ ਦੇ ਸਿਰ ਉਤੇ ਪਰਧਾਨ ਹੈ (ਅਤੇ ਸਭ ਨੂੰ ਆਸਰਾ ਦੇਣ ਵਾਲਾ ਹੈ)। (ਸਾਰੀ ਲੁਕਾਈ) ਜਪ, ਤਪ ਸੰਜਮ ਕਰਕੇ ਥੱਕ ਗਈ (ਭਾਵ ਹਾਰ ਗਈ) ਹੈ (ਪਰ ਉਹ ਪ੍ਰਭੂ) ਹਠ ਨਾਲ, ਇੰਦ੍ਰਿਆਂ ਨੂੰ ਰੋਕਣ ਨਾਲ ਨਹੀਂ ਪਾਇਆ ਜਾ ਸਕਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਨ੍ਹਾਂ ਨੂੰ ਸਤਿਗੁਰੂ) ਦੀ ਦਿੱਤੀ ਹੋਈ ਬੂਝ ਸਮਝ ਆ ਗਈ ਹੈ (ਉਨ੍ਹਾਂ ਨੂੰ) ਸੁਭਾਵਿਕ ਹੀ ਜਗ ਜੀਵਨ (ਪੁਰਖ) ਮਿਲ ਪੈਂਦਾ ਹੈ।੨।

**ਗੁਰੁ ਸਾਗਰੋ ਰਤਨਾਗਰੁ, ਤਿਤੁ ਰਤਨ ਘਣੇਰੇ ਰਾਮ॥ ਕਰਿ ਮਜਨੋ ਸਪਤ ਸਰੇ, ਮਨ ਨਿਰਮਲ ਮੇਰੇ ਰਾਮ ॥ ਨਿਰਮਲ ਜਲਿ ਨ੍ਹਾਏ ਜਾ ਪ੍ਰਭ ਭਾਏ, ਪੰਚ ਮਿਲੇ ਵੀਚਾਰੇ ॥ ਕਾਮੁ ਕਰੋਧੁ ਕਪਟੁ ਬਿਖਿਆ ਤਜਿ, ਸਚੁ ਨਾਮੁ ਉਰਿ ਧਾਰੇ ॥ ਹਉਮੈ ਲੋਭ ਲਹਰਿ ਲਬ ਥਾਕੇ, ਪਾਏ ਦੀਨ ਦਇਆਲਾ ॥ ਨਾਨਕ, ਗੁਰ ਸਮਾਨਿ ਤੀਰਥੁ ਨਹੀ ਕੋਈ, ਸਾਚੇ ਗੁਰ ਗੋਪਾਲਾ ॥੩॥ ਹਉ ਬਨੁ ਬਨੋ ਦੇਖਿ ਰਹੀ, ਤ੍ਰਿਣੁ ਦੇਖਿ ਸਬਾਇਆ ਰਾਮ ॥ ਤ੍ਰਿਭਵਣੋ ਤੁਝਹਿ ਕੀਆ, ਸਭੁ ਜਗਤੁ ਸਬਾਇਆ ਰਾਮ ॥ ਤੇਰਾ ਸਭੁ ਕੀਆ ਤੂੰ ਥਿਰੁ ਥੀਆ, ਤੁਧੁ ਸਮਾਨਿ ਕੋ ਨਾਹੀ ॥ ਤੂੰ ਦਾਤਾ ਸਭ ਜਾਚਿਕ ਤੇਰੇ, ਤੁਧੁ ਬਿਨੁ ਕਿਸੁ ਸਾਲਾਹੀ ॥ ਅਣਮੰਗਿਆ ਦਾਨੁ ਦੀਜੈ ਦਾਤੇ, ਤੇਰੀ ਭਗਤਿ ਭਰੇ ਭੰਡਾਰਾ ॥ ਰਾਮ ਨਾਮ ਬਿਨੁ ਮੁਕਤਿ ਨ ਹੋਈ, ਨਾਨਕੁ ਕਹੈ ਵੀਚਾਰਾ ॥੪॥੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਸਾਲਾਹੀਂ। 'ਨਾਏ' ਦਾ ਉਚਾਰਨ 'ਨ੍ਹਾਏ' ਕਰਨਾ ਹੈ।

**ਬਿੰਦੀ ਰਹਿਤ :** ਤੁਝਹਿ, ਅਣ-ਮੰਗਿਆ।

**ਪਦ ਅਰਥ :** ਸਾਗਰੋ-ਸਮੁੰਦਰ । ਰਤਨਾਗਰੁ-ਰਤਨਾ ਦੀ ਖਾਣ । ਤਿਤੁ-ਉਸ ਵਿਚ। ਮਜਨੋ-ਇਸ਼ਨਾਨ । ਸਪਤ ਸਰੇ-ਸਤ ਸਮੁੰਦਰ (ਹਿੰਦੂ ਲੋਕ ਸਤਾਂ ਸਮੁੰਦਰਾਂ ਵਿਚ ਇਸ਼ਨਾਨ ਕਰਨ ਦਾ ਬੜਾ ਮਹੱਤਵ ਮੰਨਦੇ ਹਨ, ਪੰਜ ਗਿਆਨ ਇੰਦਰੇ, ਮਨ ਅਤੇ ਬੁੱਧੀ ਭਾਵ ਸਤਿਸੰਗਤ)। ਨ੍ਹਾਏ-ਇਸ਼ਨਾਨ ਕਰੇ। ਪੰਚ-ਪੰਜ(ਦੈਵੀ ਗੁਣ, ਸਤ, ਸੰਤੋਖ, ਦਇਆ, ਧਰਮ ਅਤੇ ਧੀਰਜ)। ਕਪਟੁ-ਖੋਟ । ਬਿਖਿਆ-ਮਾਇਆ। ਉਰਿ-ਹਿਰਦੇ ਵਿਚ। ਧਾਰੇ-ਰਖੇ, ਟਿਕਾਏ। ਬਨੁ ਬਨੋ-ਹਰੇਕ ਜੰਗਲ। ਤ੍ਰਿਣੁ-ਘਾਹ, ਭਾਵ ਸਾਰੀ ਬਨਾਸਪਤੀ। ਸਬਾਇਆ-ਸਾਰਾ। ਤ੍ਰਿਭਵਣੋ-ਤਿੰਨਾ ਭਵਣਾਂ ਵਾਲਾ ਸੰਸਾਰ। ਥਿਰੁ-ਪੱਕਾ। ਸਮਾਨਿ-ਬਰਾਬਰ ਦਾ, ਵਰਗਾ। ਅਣਮੰਗਿਆ-ਬਿਨਾ ਮੰਗੇ।

**ਅਰਥ :** ਗੁਰੂ (ਇਕ) ਸਮੁੰਦਰ ਹੈ, (ਗੁਰੂ) ਰਤਨਾ ਦੀ ਖਾਣ ਹੈ, ਉਸ ਵਿਚ (ਸਿਖਿਆ ਰੂਪੀ) ਅਨੇਕਾਂ (ਅਮੋਲਕ) ਰਤਨ ਹਨ। ਮੇਰੇ ਮਨ! (ਤੂੰ) ਸਤ ਸਮੁੰਦਰਾਂ (ਭਾਵ ਸਤਿ ਸੰਗਤ ਵਿਚ) ਇਸ਼ਨਾਨ ਕਰ ਅਤੇ ਪਵਿਤਰ ਹੋ ਜਾ। (ਅਜਿਹੇ) ਪਵਿਤ੍ਰ ਸਰੋਵਰ ਵਿਚ (ਉਹ) ਜੀਵ (ਤਦ ਹੀ) ਨਹਾ ਸਕੇ ਜਦ ਪ੍ਰਭੂ ਨੂੰ ਚੰਗਾ ਲਗੇ, (ਅਤੇ ਸ਼ਬਦ ਦੀ) ਵੀਚਾਰ ਦੁਆਰਾ (ਸਤ, ਸੰਤੋਖ, ਦਇਆ ਧਰਮ ਅਤੇ ਧੀਰਜ) ਪੰਜ (ਗੁਣ) ਪ੍ਰਾਪਤ ਕਰ ਲਏ। (ਉਨ੍ਹਾਂ ਨੇ) ਕਾਮ, ਕ੍ਰੋਧ, ਖੋਟ, ਮਾਇਆ (ਦਾ ਮੋਹ) ਛੱਡ ਕੇ ਸੱਚ ਰੂਪ ਨਾਮ ਨੂੰ ਹਿਰਦੇ ਵਿਚ ਧਾਰਨ ਕੀਤਾ (ਉਨ੍ਹਾਂ ਦੀ) ਹਉਮੈ, ਲਬ-ਲੋਭ ਦੀ ਲਹਿਰ, (ਆਦਿ ਵੈਰੀ) ਥੱਕ (ਗਏ ਭਾਵ ਹਾਰ ਗਏ, ਜਿਸ ਦੇ ਫਲਸਰੂਪ ਉਨ੍ਹਾਂ ਨੇ) ਜੀਆਂ ਤੇ ਦਇਆ ਕਰਨ ਵਾਲੇ (ਪ੍ਰਭੂ) ਨੂੰ ਪਾ ਲਿਆ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰੂ ਵਰਗਾ (ਹੋਰ) ਕੋਈ ਤੀਰਥ ਨਹੀਂ ਹੈ, ਗੁਰੂ ਸਦਾ ਥਿਰ ਰਹਿਣ ਵਾਲੇ ਪ੍ਰਭੂ ਦਾ ਰੂਪ ਹੈ ।੩।

(ਹੇ ਪ੍ਰਭੂ! ਮੈਂ) ਹਰੇਕ ਜਗ੍ਹਾ ਵੇਖ ਚੁਕੀ ਹਾਂ। ਸਾਰਾ ਘਾਹ ਭਾਵ ਸਾਰੀ(ਬਨਸਪਤੀ) ਵੇਖ ਚੁਕੀ ਹਾਂ ਇਹ ਤਿੰਨੇ ਭਵਣ (ਤੇਰੇ ਹੀ) ਬਣਾਏ ਹੋਏ ਹਨ। ਸਾਰਾ ਸੰਸਾਰ (ਤੇਰਾ) ਬਣਾਇਆ, ਭਾਵ (ਪੈਦਾ) ਕੀਤਾ ਹੋਇਆ ਹੈ (ਜੋ ਨਾਸ਼ਵੰਤ ਹੈ, ਪਰ) ਤੂੰ ਸਦਾ ਕਾਇਮ ਰਹਿਣ ਵਾਲਾ ਹੈਂ, (ਹੇ ਪ੍ਰਭੂ !) ਤੇਰੇ ਬਰਾਬਰ ਦਾ (ਹੋਰ ਕੋਈ) ਨਹੀਂ ਹੈ। ਤੂੰ (ਸਾਰੇ ਜੀਆਂ ਦਾ) ਦਾਤਾ ਹੈਂ, ਸਾਰੇ ਤੇਰੇ ਮੰਗਤੇ ਹਨ ਤੈਥੋਂ ਬਿਨਾ (ਮੈਂ ਹੋਰ) ਕਿਸ ਦੀ ਸਿਫ਼ਤ ਕਰਾਂ? (ਭਾਵ ਹੋਰ ਕਿਸੇ ਨੂੰ ਨਹੀਂ ਸਲਾਹੁੰਦੀ)। ਹੇ ਦਾਤਾ ਜੀ ! ਤੁਸੀਂ ਬਿਨਾ ਮੰਗੇ ਦਾਨ ਦਿੰਦੇ ਹੋ (ਅਤੇ) ਤੇਰੀ ਭਗਤੀ ਦੇ ਭੰਡਾਰ ਭਰੇ ਪਏ ਹਨ। ਨਾਨਕ (ਇਹ) ਤੱਤ ਵੀਚਾਰ ਆਖਦਾ ਹੈ (ਹੇ ਸੰਸਾਰ ਦੇ ਲੋਕੋ !) ਪਰਮਾਤਮਾ ਦੇ ਨਾਮ ਤੋਂ ਬਿਨਾਂ (ਕੋਈ ਮਨੁੱਖ ਮਾਇਆ ਦੇ ਬੰਧਨਾਂ ਤੋਂ) ਛੁਟਕਾਰਾ ਨਹੀਂ ਪਾ ਸਕਦਾ ।੪।੨।

## ਸਾਰੰਸ਼ ਅਤੇ ਸਿਧਾਂਤ

ਸੁੰਨ ਮੰਡਲ ਅਥਵਾ ਅਗਮਪੁਰੇ ਵਿਚ ਪਹੁੰਚਣ ਵਾਲੀ ਮਨ ਦੀ ਉਹ ਹਾਲਤ ਹੈ ਜਦ ਜੀਵ ਇਸਤ੍ਰੀ ਨੂੰ ਕਿਸੇ ਪ੍ਰਕਾਰ ਦਾ ਸੰਕਲਪ ਵਿਕਲਪ ਨਹੀਂ ਫੁਰਦਾ। ਆਤਮਾਂ ਨਿਜ ਸਰੂਪ ਵਿਚ ਲੀਨ ਹੋ ਜਾਂਦੀ ਹੈ। ਗੁਰ ਸ਼ਬਦ ਦੀ ਕਮਾਈ ਦਾ ਸਦਕਾ ਅਨਹਦ ਸ਼ਬਦ ਦੀ ਰੁਣਝੁਣ ਸੁਣਾਈ ਦੇਣ ਲਗ ਜਾਂਦੀ ਹੈ। ਬੈਰਾਗਣਿ ਇਸਤ੍ਰੀ ਦੀ ਆਤਮਾ ਸਹਜ-ਅਵਸਥਾ ਵਿਚ ਟਿੱਕ ਜਾਂਦੀ ਹੈ। ਉਥੇ ਨੀਂਦ ਭੁਖ ਅਤੇ ਲੋਭ ਲਹਿਰ ਲਈ ਕੋਈ ਥਾਂ ਨਹੀਂ ਹੁੰਦੀ।

ਅੰਤ ਵਿਚ ਸਾਰੇ ਸ਼ਬਦ ਦਾ ਸਾਰ ਅਥਵਾ ਵੀਚਾਰ ਦਾ ਸਿਧਾਂਤ ਇਹ ਹੈ ਕਿ ਨਾਮ-ਸਿਮਰਨ ਤੋਂ ਬਿਨਾ ਕਿਸੇ ਨੂੰ ਭੀ ਜੀਵਨ-ਮੁਕਤੀ ਨਹੀਂ ਮਿਲ ਸਕਦੀ।

**ਆਸਾ ਮਹਲਾ ੧॥ ਮੇਰਾ ਮਨੋ ਮੇਰਾ ਮਨੁ ਰਾਤਾ, ਰਾਮ ਪਿਆਰੇ ਰਾਮ ॥ ਸਚੁ ਸਾਹਿਬੋ ਆਦਿ ਪੁਰਖੁ, ਅਪਰੰਪਰੋ ਧਾਰੇ ਰਾਮ ॥ ਅਗਮ ਅਗੋਚਰੁ ਅਪਰ ਅਪਾਰਾ, ਪਾਰਬ੍ਰਹਮ ਪਰਧਾਨੋ ॥ ਆਦਿ ਜੁਗਾਦੀ ਹੈ ਭੀ ਹੋਸੀ, ਅਵਰੁ ਝੂਠਾ ਸਭੁ ਮਾਨੋ ॥ ਕਰਮ ਧਰਮ ਕੀ ਸਾਰ ਨ ਜਾਣੈ, ਸੁਰਤਿ ਮੁਕਤਿ ਕਿਉ ਪਾਈਐ॥ ਨਾਨਕ, ਗੁਰਮੁਖਿ ਸਬਦਿ**

**ਪਛਾਣੈ, ਅਹਿਨਿਸਿ ਨਾਮੁ ਧਿਆਈਐ ॥ ੧ ॥ ਮੇਰਾ ਮਨੋ ਮੇਰਾ ਮਨੁ ਮਾਨਿਆ, ਨਾਮੁ ਸਖਾਈ ਰਾਮ ॥ ਹਉਮੈ ਮਮਤਾ ਮਾਇਆ, ਸੰਗਿ ਨ ਜਾਈ ਰਾਮ ॥ ਮਾਤਾ ਪਿਤ ਭਾਈ, ਸੁਤ ਚਤੁਰਾਈ, ਸੰਗਿ ਨ ਸੰਪੈ ਨਾਰੇ ॥ ਸਾਇਰ ਕੀ ਪੁਤ੍ਰੀ ਪਰਹਰਿ ਤਿਆਗੀ, ਚਰਣ ਤਲੈ ਵੀਚਾਰੇ ॥ ਆਦਿ, ਪੁਰਖਿ ਇਕੁ ਚਲਤੁ ਦਿਖਾਇਆ, ਜਹ ਦੇਖਾ ਤਹ ਸੋਈ ॥ ਨਾਨਕ, ਹਰਿ ਕੀ ਭਗਤਿ ਨ ਛੋਡਉ, ਸਹਜੇ ਹੋਇ ਸੁ ਹੋਈ ॥ ੨ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਕਿਉਂ, ਜਹਾਂ, ਦੇਖਾਂ, ਤਹਾਂ, ਛੋਡਉਂ।

**ਪਦ ਅਰਥ:** ਰਾਤਾ-ਰੰਗਿਆ ਹੋਇਆ। ਅਪਰੰਪਰੋ-ਪਰੇ ਤੋਂ ਪਰੇ, ਬੇਅੰਤ। ਧਾਰੇ-(ਪੈਦਾ) ਕੀਤੇ ਹੋਏ। ਅਗੋਚਰੁ-ਗਿਆਨ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ। ਪਰਧਾਨੋ-ਸਭ ਤੋਂ ਵੱਡਾ। ਮਾਨੋ-ਜਾਣੋ। ਸਾਰ-ਸੋਝੀ। ਮਾਨਿਆ-ਪਤੀਜ ਗਿਆ ਹੈ। ਸੰਪੈ-ਧਨ, ਪਦਾਰਥ। ਨਾਰੇ-ਇਸਤ੍ਰੀ। ਸਾਇਰ ਕੀ ਪੁਤ੍ਰੀ ਸਮੁੰਦਰ ਦੀ ਧੀ ਭਾਵ ਮਾਇਆ। ਪਰਹਰਿ-ਪਰੇ ਹਟਾ ਕੇ। ਤਿਆਗੀ-ਛੋੜ ਦਿਤੀ ਹੈ। ਚਰਣ ਤਲੇ-ਪੈਰਾਂ ਹੇਠ। ਚਲਤੁ ਤਮਾਸ਼ਾ । ਨ ਛੋਡਉ-ਨਹੀਂ ਛੱਡ ਸਕਦਾ।

**ਅਰਥ** : (ਹੇ ਭਾਈ !) ਮੇਰਾ ਮਨ ਪਿਆਰੇ ਪ੍ਰਭੂ ਦੇ (ਨਾਮ ਰੰਗ ਵਿਚ) ਰੰਗਿਆ ਗਿਆ ਹੈ। (ਜੋ) ਸਦਾ ਥਿਰ ਰਹਿਣ ਵਾਲਾ ਸਾਹਿਬ ਹੈ, ਆਦਿ ਪੁਰਖ ਹੈ, ਪਰੇ ਤੋਂ ਪਰੇ (ਬੇਅੰਤ ਹੈ ਜਿਸ ਦੇ) ਧਾਰੇ (ਹੋਏ ਸਾਰੇ ਜੀਵ ਜੰਤੂ ਹਨ ਉਹ ਪ੍ਰਭੂ) ਅਪਹੁੰਚ ਹੈ। ਗਿਆਨ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ, ਪਰੇ ਤੋਂ ਪਰੇ ਹੈ, ਪਾਰਬ੍ਰਹਮ ਹੈ (ਸਭ ਤੋਂ) ਵੱਡਾ ਹੈ। (ਉਹ) ਆਦਿ ਤੋਂ, ਜੁੱਗਾਂ ਦੇ ਆਰੰਭ ਤੋਂ (ਕਾਇਮ) ਹੈ, ਹੁਣ ਭੀ ਹੈ, (ਅਗੋਂ ਲਈ ਭੀ) ਹੋਵੇਗਾ (ਉਸ ਤੋਂ ਬਿਨਾਂ) ਹੋਰ ਸਭ ਕੁਝ ਨਾਸ਼ਵੰਤ ਮੰਨੋ।

(ਜਿਸ ਮਨੁੱਖ ਨੂੰ ਦਸੇ ਹੋਏ) ਕਰਮ ਧਰਮ ਦੀ ਸੋਝੀ ਨਹੀਂ ਹੈ (ਅਤੇ ਇਹ ਵੀ) ਸੋਝੀ ਨਹੀਂ ਕਿ ਮੁਕਤੀ ਕਿਵੇਂ ਪਾਈਦੀ ਹੈ? (ਉਹ ਸੰਸਾਰ ਸਾਗਰ ਤੋਂ ਕਿਵੇਂ ਪਾਰ ਹੋਵੇਗਾ?) ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਹੈ ਕਿ ਮੁਕਤੀ ਬਾਰੇ) ਗੁਰਮੁਖ ਗੁਰੂ ਸ਼ਬਦ ਵਿਚ (ਲੀਨ ਹੋ ਕੇ) ਇਹ ਗਲ ਪਛਾਣਦਾ ਹੈ ਕਿ ਦਿਨ ਰਾਤ (ਪ੍ਰਭੂ ਦਾ) ਨਾਮ ਧਿਆਉਣਾ ਚਾਹੀਦਾ ਹੈ (ਤਾਂ ਹੀ ਜੀਵਨ ਮੁਕਤੀ ਮਿਲਦੀ ਹੈ) ।੧।

ਹੇ ਭਾਈ ! (ਗੁਰੂ ਦੀ ਕਿਰਪਾ ਨਾਲ) ਮੇਰਾ ਮਨ (ਪੂਰੀ ਤਰ੍ਹਾਂ) ਪਤੀਜ ਗਿਆ ਹੈ ਕਿ ਨਾਮ ਹੀ (ਅਸਲੀ) ਸਾਥੀ ਹੈ। ਹਉਮੈ ਅਤੇ ਮਾਇਆ ਦੀ ਮਮਤਾ, ਇਹ (ਅੰਤ ਸਮੇਂ) ਨਾਲ ਨਹੀਂ ਜਾਂਦੀ। ਮਾਤਾ ਪਿਤਾ, ਭਰਾ, ਪੁਤਰ, (ਦੁਨੀਆਂ ਦੀ) ਚਲਾਕੀ, ਸੰਪਦਾ, ਇਸਤ੍ਰੀ ਆਦਿ ਸਾਥੀ (ਬਣ ਕੇ ਨਾਲ) ਨਹੀਂ (ਜਾਂਦੇ)। (ਇਸ ਲਈ ਮੈਂ) ਸਮੁੰਦਰ ਦੀ ਧੀ (ਮਾਇਆ) ਪਰੇ ਕਰ ਦਿਤੀ ਹੈ ਭਾਵ ਤਿਆਗ ਦਿਤੀ ਹੈ। (ਗੁਰ ਸ਼ਬਦ ਦੇ) ਵੀਚਾਰ ਦੁਆਰਾ (ਇਹ) ਪੈਰਾਂ ਹੇਠਾਂ ਦਿੱਤੀ ਹੈ (ਭਾਵ ਇਸ ਤੇ ਕਾਬੂ ਪਾਇਆ ਹੈ)। ਆਦਿ ਪੁਰਖ ਨੇ (ਮੈਨੂੰ) (ਜਗਤ ਰੂਪ) ਇਕ ਤਮਾਸ਼ਾ ਵਿਖਾਇਆ ਹੈ, (ਮੈਂ) ਜਿਥੇ ਵੇਖਦਾ ਹਾਂ ਉਥੇ ਹੀ ਉਹ (ਪ੍ਰਭੂ ਮੈਨੂੰ ਵਿਖਾਈ ਦੇਂਦਾ ਹੈ) । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਮੈਂ ਅਜਿਹੇ ਹਰੀ ਦੀ ਭਗਤੀ ਨਹੀਂ ਛਡਾਂਗਾ, (ਜੋ ਕੁਝ ਹੋ ਰਿਹਾ ਹੈ ) ਉਹ ਸਹਜ (ਸੁਭਾਵਿਕ) ਹੀ ਹੋ ਰਿਹਾ ਹੈ ।੨।

**ਮੇਰਾ ਮਨੋ ਮੇਰਾ ਮਨੁ ਨਿਰਮਲੁ, ਸਾਚੁ ਸਮਾਲੇ ਰਾਮ ॥ ਅਵਗਣ ਮੇਟਿ ਚਲੇ, ਗੁਣ ਸੰਗਮ ਨਾਲੇ ਰਾਮ ॥ ਅਵਗਣ ਪਰਹਰਿ ਕਰਣੀ ਸਾਰੀ, ਦਰਿ ਸਚੈ ਸਚਿਆਰੋ॥ ਆਵਣੁ ਜਾਵਣੁ ਠਾਕਿ ਰਹਾਏ, ਗੁਰਮੁਖਿ ਤਤੁ ਵੀਚਾਰੋ॥ ਸਾਜਨੁ ਮੀਤ ਸੁਜਾਣੁ ਸਖਾ ਤੂੰ, ਸਚਿ ਮਿਲੈ ਵਡਿਆਈ॥ ਨਾਨਕ, ਨਾਮੁ ਰਤਨੁ ਪਰਗਾਸਿਆ, ਐਸੀ ਗੁਰਮਤਿ ਪਾਈ ॥੩॥ ਸਚੁ ਅੰਜਨੋ ਅੰਜਨੁ ਸਾਰਿ, ਨਿਰੰਜਨਿ ਰਾਤਾ ਰਾਮ ॥ ਮਨਿ ਤਨਿ ਰਵਿ ਰਹਿਆ, ਜਗ ਜੀਵਨੋ ਦਾਤਾ ਰਾਮ ॥ ਜਗ ਜੀਵਨੁ ਦਾਤਾ ਹਰਿ ਮਨਿ ਰਾਤਾ, ਸਹਜਿ ਮਿਲੈ ਮੇਲਾਇਆ॥ ਸਾਧ ਸਭਾ ਸੰਤਾ ਕੀ ਸੰਗਤਿ, ਨਦਰਿ ਪ੍ਰਭੂ ਸੁਖੁ ਪਾਇਆ॥ ਹਰਿ ਕੀ ਭਗਤਿ ਰਤੇ ਬੈਰਾਗੀ, ਚੂਕੇ ਮੋਹ ਪਿਆਸਾ॥ ਨਾਨਕ, ਹਉਮੈ ਮਾਰਿ ਪਤੀਣੇ, ਵਿਰਲੇ ਦਾਸ ਉਦਾਸਾ ॥੪॥੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਸੰਤਾਂ।

**ਪਦ ਅਰਥ :** ਸਾਚੁ ਸਮਾਲੇ-ਸਚ ਨੂੰ ਸਿਮਰ ਕੇ। ਸੰਗਮ-ਸਾਥ। ਪਰਹਰਿ-ਦੂਰ ਕਰਕੇ। ਸਾਰੀ-ਸ੍ਰੇਸ਼ਟ। ਠਾਕਿ ਰਹਾਏ-ਰੋਕ ਕੇ ਰਖਦਾ, ਭਾਵ ਮੁਕਾ ਦਿੰਦਾ ਹੈ। ਅੰਜਨੋ ਅੰਜਨੁ-ਸੁਰਮਿਆਂ ਵਿਚੋਂ ਸ੍ਰੇਸ਼ਟ ਸੁਰਮਾਂ, ਸਾਰਿ-ਪਾ ਕੇ, ਵਰਤ ਕੇ। ਨਿਰੰਜਨੁ-ਮਾਇਆ ਤੋਂ ਰਹਿਤ ਪ੍ਰਭੂ। ਰਾਤਾ-ਰੰਗਿਆ ਗਿਆ ਹੈ। ਪਤੀਣੇ-ਪਤੀਜ ਗਏ, ਭਰੋਸਾ ਆ ਗਿਆ।

**ਅਰਥ:** ਸਚੁ (ਸਦਾ ਥਿਰ ਪ੍ਰਭੂ) ਨੂੰ ਸਿਮਰ ਕੇ ਮੇਰਾ ਮਨ ਪਵਿੱਤਰ ਹੋ ਗਿਆ ਹੈ (ਕਿਉਂਕਿ ਇਸ ਨੇ) ਅਉਗਣ ਛਡ ਦਿਤੇ ਹਨ (ਤੇ) ਗੁਣਾਂ ਨਾਲ (ਇਸ ਦਾ) ਸਾਥ ਬਣ ਗਿਆ ਹੈ। (ਇਹ ਮਨ) ਅਉਗਣਾਂ ਨੂੰ ਦੂਰ ਕਰਕੇ (ਨਾਮ ਸਿਮਰਨ ਦੀ) ਸ੍ਰੇਸ਼ਟ ਕਰਣੀ ਕਰਦਾ ਹੈ, ਸੱਚੇ (ਪ੍ਰਭੂ ਦੇ) ਦਰ ਉਤੇ ਸਚਿਆਰ (ਮੰਨਿਆ ਜਾਂਦਾ ਹੈ)। (ਆਪਣਾ) ਆਉਣ ਜਾਣ (ਭਾਵ ਜਨਮ ਮਰਨ ਵਾਲਾ ਗੇੜ) ਰੋਕ ਕੇ ਰਖਦਾ ਹੈ (ਅਤੇ) ਗੁਰੂ ਦੁਆਰਾ ਤੱਤ ਵੀਚਾਰ ਨੂੰ (ਅਪਨਾਉਂਦਾ ਹੈ)। (ਹੇ ਪ੍ਰਭੂ !) ਤੂੰ ਹੀ ਮੇਰਾ ਸਜਣ, ਮਿਤਰ, ਮੇਰੇ ਹਿਰਦੇ ਦੀ ਜਾਣਨ ਵਾਲਾ ਸਾਥੀ ਹੈਂ (ਅਤੇ) ਸੱਚ ਵਿੱਚ (ਜੁੜਿਆਂ ਹੀ ਤੇਰੇ ਦਰ ਤੋਂ) ਵਡਿਆਈ ਮਿਲਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਅਜਿਹੀ ਗੁਰਮਤਿ ਪਾਈ ਹੈ, (ਜਿਸ ਦੀ ਬਰਕਤ ਨਾਲ ਹੁਣ) ਨਾਮ-ਰਤਨ (ਹਿਰਦੇ ਵਿਚ) ਪ੍ਰਗਟ ਹੋ ਗਿਆ ਹੈ।੨।

ਸੁਰਮਿਆਂ ਵਿਚੋਂ (ਸ੍ਰੇਸ਼ਟ) ਸੁਰਮਾ ਸੱਚ ਹੈ ਜਿਸ ਨੂੰ ਪਾ ਕੇ (ਮੇਰਾ ਮਨ) ਮਾਇਆ ਤੋਂ ਰਹਿਤ ਪ੍ਰਭੂ ਦੇ (ਨਾਮ) ਰੰਗ ਵਿਚ ਰੰਗਿਆ ਗਿਆ ਹੈ। (ਹੁਣ ਮੇਰੇ) ਮਨ ਤੇ ਸਰੀਰ ਵਿਚ ਜਗਜੀਵਨ ਦਾਤਾ ਵਿਆਪਕ ਹੋ ਰਿਹਾ ਹੈ। ਜਗ ਜੀਵਨ ਦਾਤਾ (ਮੇਰੇ) ਮਨ ਵਿੱਚ ਰੱਚ ਗਿਆ ਹੈ (ਅਤੇ ਉਹ ਗੁਰੂ ਦੇ) ਮਿਲਾਇਆਂ, ਸਹਜੇ ਮਿਲ ਪੈਂਦਾ ਹੈ (ਫਿਰ ਤਰੱਦਦ ਕਰਨ ਦੀ ਲੋੜ ਨਹੀਂ ਰਹਿੰਦੀ)। ਸਾਧੂ (ਪੁਰਸ਼ਾਂ ਦੀ) ਸੱਭਾ, ਸੰਤਾਂ ਦੀ ਸੰਗਤ ਨਾਲ ਅਤੇ ਪ੍ਰਭੂ ਦੀ (ਕ੍ਰਿਪਾ) ਦ੍ਰਿਸ਼ਟੀ ਨਾਲ (ਹਰ ਵਕਤ ਆਤਮਿਕ) ਸੁੱਖ (ਅਨੰਦ) ਪ੍ਰਾਪਤ ਕੀਤਾ ਜਾਂਦਾ ਹੈ। (ਜਿਹੜੇ ਮਨੁੱਖ) ਹਰੀ ਦੀ ਭਗਤੀ ਵਿਚ ਰੰਗੇ ਗਏ ਹਨ (ਉਹੋ ਹੀ ਅਸਲੀ) ਬੈਰਾਗੀ ਹਨ। (ਉਨ੍ਹਾਂ ਦੇ ਮਨ ਵਿਚੋਂ ਮਾਇਆ) ਮੋਹ ਅਤੇ (ਪਦਾਰਥਾਂ ਦੀ) ਤ੍ਰਿਸ਼ਨਾ ਆਦਿ

(ਵਿਕਾਰ) ਮੁੱਕ ਗਏ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜੇ ਮਨੁੱਖ) ਹਉਮੈ ਨੂੰ ਮਾਰ ਕੇ ਪਤੀਜ ਗਏ ਹਨ, (ਭਾਵ ਜੋ ਮੋਹ ਮਾਇਆ ਵਲੋਂ) ਉਦਾਸ (ਨਿਰਲੇਪ ਹੋ ਗਏ ਹਨ ਉਹ) ਵਿਰਲੇ ਦਾਸ ਹਨ ।੪।੩।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਨਾਲ ਰੱਤਾ ਹੋਇਆ ਮਨੁੱਖ ਸਦਾ ਮਾਇਆ ਤੋਂ ਮੁਕਤ ਰਹਿੰਦਾ ਹੈ। ਉਸ ਨੂੰ ਸੰਸਾਰ ਪ੍ਰਭੂ ਦਾ ਇਕ ਤਮਾਸ਼ਾ ਵਿਖਾਈ ਦਿੰਦਾ ਹੈ। ਜਿਹੜਾ ਮਨੁੱਖ ਕਰਮ ਧਰਮ ਦੀ ਸਾਰ ਤੋਂ ਬੇਖ਼ਬਰ ਹੈ, ਉਸ ਨੂੰ ਜੀਵਨ-ਮੁਕਤੀ ਦੀ ਸੋਝੀ ਨਹੀਂ ਹੋ ਸਕਦੀ। ਜਿਹੜੇ ਮਨੁੱਖ ਮਾਇਆ ਦੀ ਮਮਤਾ ਅਤੇ ਪਦਾਰਥਾਂ ਦੀ ਤ੍ਰਿਸ਼ਨਾ ਵਿਚ ਫਸੇ ਰਹਿੰਦੇ ਹਨ ਉਹਨਾਂ ਦਾ ਆਵਾ-ਗਵਣ ਸਦਾ ਕਾਇਮ ਰਹਿੰਦਾ ਹੈ। ਜਿਹੜੇ ਅਵਗੁਣਾਂ ਦਾ ਤਿਆਗ ਕਰਕੇ ਪ੍ਰੇਮਾ-ਭਗਤੀ ਵਿਚ ਲੀਨ ਹੋ ਜਾਂਦੇ ਹਨ, ਉਹ ਸਚੇ ਬੈਰਾਗੀ ਹਨ। ਪਰ ਸੰਸਾਰ ਉਤੇ ਅਜਿਹੇ ਵਿਰਲੇ ਸੇਵਕ ਹਨ।

**ਐਸੇ ਜਨ ਵਿਰਲੇ ਸੰਸਾਰੇ॥ ਗੁਰ ਸਬਦੁ ਵੀਚਾਰਹਿ ਰਹਹਿ ਨਿਰਾਰੇ॥**
**ਆਪਿ ਤਰਹਿ ਸੰਗਤ ਕੁਲ ਤਾਰਹਿ, ਤਿਨ ਸਫਲ ਜਨਮੁ ਜਗਿ ਆਇਆ॥[ਪੰਨਾ ੧੦੩੯**

## ਰਾਗ ਆਸਾ ਮਹਲਾ ੧ ਛੰਤ ਘਰੁ ੨

**੧ੴ ਸਤਿਗੁਰ ਪ੍ਰਸਾਦਿ ॥ ਤੂੰ ਸਭਨੀ ਥਾਈ ਜਿਥੈ ਹਉ ਜਾਈ, ਸਾਚਾ ਸਿਰਜਣਹਾਰੁ ਜੀਉ॥ ਸਭਨਾ ਕਾ ਦਾਤਾ ਕਰਮ ਬਿਧਾਤਾ, ਦੂਖ ਬਿਸਾਰਣਹਾਰੁ ਜੀਉ॥ ਦੂਖ ਬਿਸਾਰਣਹਾਰੁ ਸੁਆਮੀ, ਕੀਤਾ ਜਾ ਕਾ ਹੋਵੈ॥ ਕੋਟ ਕੋਟੰਤਰ ਪਾਪਾ ਕੇਰੇ, ਏਕ ਘੜੀ ਮਹਿ ਖੋਵੈ॥ ਹੰਸ ਸਿ ਹੰਸਾ, ਬਗ ਸਿ ਬਗਾ, ਘਟ ਘਟ ਕਰੇ ਬੀਚਾਰੁ ਜੀਉ॥ ਤੂੰ ਸਭਨੀ ਥਾਈ ਜਿਥੈ ਹਉ ਜਾਈ, ਸਾਚਾ ਸਿਰਜਣਹਾਰੁ ਜੀਉ॥੧॥ ਜਿਨ੍ ਇਕ ਮਨਿ ਧਿਆਇਆ ਤਿਨ੍ ਸੁਖੁ ਪਾਇਆ, ਤੇ ਵਿਰਲੇ ਸੰਸਾਰਿ ਜੀਉ॥ ਤਿਨ ਜਮੁ ਨੇੜਿ ਨ ਆਵੈ ਗੁਰ ਸਬਦੁ ਕਮਾਵੈ, ਕਬਹੁ ਨ ਆਵਹਿ ਹਾਰਿ ਜੀਉ॥ ਤੇ ਕਬਹੁ ਨ ਹਾਰਹਿ ਹਰਿ ਹਰਿ ਗੁਣ ਸਾਰਹਿ, ਤਿਨ੍ ਜਮ ਨੇੜਿ ਨ ਆਵੈ॥ ਜੰਮਣ ਮਰਣੁ ਤਿਨ੍ਾ ਕਾ ਚੂਕਾ, ਜੋ ਹਰਿ ਲਾਗੇ ਪਾਵੈ॥ਗੁਰਮਤਿ ਹਰਿ ਰਸੁ ਹਰਿ ਫਲੁ ਪਾਇਆ, ਹਰਿ ਹਰਿ ਨਾਮੁ ਉਰ ਧਾਰਿ ਜੀਉ॥ ਜਿਨ੍ ਇਕ ਮਨਿ ਧਿਆਇਆ ਤਿਨ੍ ਸੁਖੁ ਪਾਇਆ, ਤੇ ਵਿਰਲੇ ਸੰਸਾਰਿ ਜੀਉ॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਥਾਈਂ, ਹਉਂ, ਜਾਈਂ, ਪਾਪਾਂ, ਬੱਗਾਂ, ਆਵਹਿੰ, ਹਾਰਹਿੰ, ਸਾਰਹਿੰ ।

**ਪਦ ਅਰਥ :** ਹਉ ਜਾਈ-ਮੈਂ ਜਾਂਦਾ ਹਾਂ । ਕਰਮ ਬਿਧਾਤਾ-ਕਰਮ ਬਣਾਉਣ ਵਾਲਾ, ਫਲ ਪ੍ਰਦਾਤਾ। ਦੂਖ ਬਿਸਾਰਣਹਾਰੁ-ਭਾਵ ਦੁੱਖ ਦੂਰ ਕਰਨ ਵਾਲਾ। ਕੋਟ ਕੋਟੰਤਰ-ਕਿਲ੍ਹਿਆਂ ਵਾਂਗ ਵੱਡੇ। ਪਾਪਾ

ਕੇਰੇ-ਪਾਪਾਂ ਦੇ। ਖੋਵੇ-ਨਾਸ਼ ਕਰ ਦਿੰਦਾ ਹੈ। ਹੰਸ ਸਿ ਹੰਸਾ-ਨਿਰਮਲਾਂ ਤੋਂ ਨਿਰਮਲ-ਸ੍ਰੇਸ਼ਟ। ਬਗ ਸਿ ਬਗਾ-ਬਗਲਿਆਂ ਦੇ ਬਗਲੇ, ਭਾਵ ਨਖਿੱਧ। ਨ ਹਾਰਹਿ-ਨਹੀਂ ਹਾਰਦੇ ਹਨ। ਸਾਰਹਿ-ਸੰਭਾਲਦੇ (ਯਾਦ ਕਰਦੇ) ਹਨ। ਲਾਗੇ ਪਾਵੈ-ਚਰਨੀ ਲਗੇ ਹਨ। ਉਰਧਾਰਿ-ਹਿਰਦੇ ਵਿਚ ਵਸਾ ਲਿਆ ਹੈ।

**ਅਰਥ** : (ਹੇ ਪ੍ਰਭੂ !) ਮੈਂ ਜਿਥੇ ਭੀ ਜਾਂਦਾ ਹਾਂ ਤੂੰ ਸਭ ਥਾਵਾਂ ਤੇ (ਮੌਜੂਦ ਹੈਂ) ਸਦਾ ਥਿਰ ਰਹਿਣ ਵਾਲਾ ਅਤੇ (ਸ੍ਰਿਸ਼ਟੀ ਨੂੰ) ਪੈਦਾ ਕਰਨ ਵਾਲਾ ਹੈਂ। (ਤੂੰ) ਸਭ (ਜੀਆਂ) ਦਾ ਦਾਤਾ ਅਤੇ ਕਰਮਾਂ ਦਾ ਫਲ ਪ੍ਰਦਾਤਾ (ਅਤੇ ਸਭ) ਦੁਖਾਂ ਨੂੰ ਦੂਰ ਕਰਨ ਵਾਲਾ (ਦਾਤਾ) ਹੈਂ। (ਉਹ) ਦੁਖਾਂ ਨੂੰ ਵਿਸਾਰਣ ਵਾਲਾ ਭਾਵ ਨਾਸ਼ ਕਰਨ ਵਾਲਾ ਸੁਆਮੀ ਹੈ ਜਿਸ ਦਾ ਕੀਤਾ ਹੋਇਆ ਸਭ ਕੁਝ ਹੁੰਦਾ ਹੈ। ਪਾਪਾਂ ਦੇ ਢੇਰ (ਜੋ) ਕਿਲ੍ਹਿਆਂ ਵਾਂਗ ਵੱਡੇ ਪਾਪਾਂ ਦੇ ਢੇਰ (ਅਗੇ ਖੜੇ ਹੋਣ) (ਓਹ ਪ੍ਰਭੂ) ਇਕ ਘੜੀ ਵਿਚ (ਕ੍ਰੋੜਾਂ ਪਾਪਾਂ ਦਾ) ਨਾਸ਼ ਕਰ ਦਿੰਦਾ ਹੈ। (ਜੀਵ ਭਾਵੇਂ) ਸ੍ਰੇਸ਼ਟ (ਭਾਵੇਂ) ਪਾਪੀ ਤੋਂ ਪਾਪੀ ਹੋਣ (ਭਾਵ ਘਟੀਆ ਤੋਂ ਘਟੀਆ ਹੋਣ) ਪਰ (ਪ੍ਰਭੂ)ਹਰੇਕ ਹਿਰਦੇ ਦੀ ਸੰਭਾਲ ਕਰਦਾ ਹੈ। (ਹੇ ਪ੍ਰਭੂ!)ਮੈਂ ਜਿਥੇ ਵੀ ਜਾਂਦਾ ਹਾਂ (ਤੂੰ)ਸਭ ਥਾਵਾਂ ਤੇ ਮੌਜੂਦ ਹੈਂ (ਤੂੰ) ਸਦਾ ਥਿਰ ਰਹਿਣ ਵਾਲਾ (ਸ੍ਰਿਸ਼ਟੀ ਨੂੰ) ਪੈਦਾ ਕਰਨ ਵਾਲਾ (ਮੇਰੇ ਨਾਲ) ਹੈਂ।੧।

ਜਿਨ੍ਹਾਂ (ਮਨੁੱਖਾਂ) ਨੇ ਇਕਾਗਰ ਮਨ ਨਾਲ (ਪ੍ਰਭੂ ਦਾ) ਧਿਆਨ ਕੀਤਾ ਹੈ। ਉਨ੍ਹਾਂ ਨੇ ਹੀ (ਸੱਚਾ) ਸੁਖ ਪ੍ਰਾਪਤ ਕੀਤਾ ਹੈ। (ਪਰ ਅਜਿਹੇ ਮਨੁੱਖ) ਸੰਸਾਰ ਵਿਚ ਵਿਰਲੇ ਹਨ। ਜੋ ਗੁਰੂ ਸ਼ਬਦ ਨੂੰ ਕਮਾਉਂਦੇ ਹਨ ਉਨ੍ਹਾਂ ਦੇ ਨੇੜੇ ਜਮਦੂਤ ਨਹੀਂ ਆਉਂਦੇ (ਅਤੇ ਅਜਿਹੇ ਮਨੁੱਖ) ਕਦੇ ਵੀ (ਆਪਣੀ ਜੀਵਨ ਬਾਜ਼ੀ) ਹਾਰ ਕੇ ਨਹੀਂ ਜਾਂਦੇ। (ਹਾਂ, ਜਿਹੜੇ ਮਨੁੱਖ) ਹਰੀ ਦੇ ਗੁਣ ਯਾਦ ਕਰਦੇ ਹਨ ਉਹ ਕਦੇ ਵੀ ਨਹੀਂ ਹਾਰਦੇ ਹਨ ਉਨ੍ਹਾਂ ਦੇ ਨੇੜੇ ਜਮ ਨਹੀਂ ਆਉਂਦਾ। ਜੋ ਹਰੀ ਦੇ ਚਰਨਾਂ ਨਾਲ (ਜੁੜ) ਗਏ ਹਨ ਉਨ੍ਹਾਂ ਦਾ ਜੰਮਣ ਮਰਨਾ ਮੁੱਕ ਗਿਆ ਹੈ। (ਉਨ੍ਹਾਂ ਨੇ) ਗੁਰੂ ਦੀ ਮਤਿ ਦੁਆਰਾ ਹਰੀ (ਨਾਮ ਦਾ) ਰਸ, ਹਰੀ (ਨਾਮ ਦਾ) ਫਲ, ਪ੍ਰਾਪਤ ਕੀਤਾ ਹੈ (ਅਤੇ) ਹਰੀ ਨਾਮ ਨੂੰ ਹਿਰਦੇ ਵਿਚ ਵਸਾ ਲਿਆ ਹੈ। ਜਿਨ੍ਹਾਂ ਨੇ ਇਕ ਮਨ ਹੋ ਕੇ (ਪ੍ਰਭੂ ਨੂੰ) ਯਾਦ ਕੀਤਾ ਹੈ, ਉਨ੍ਹਾਂ ਨੇ (ਸਦੀਵੀ) ਸੁਖ ਪਾਇਆ ਹੈ (ਅਤੇ) ਉਹ (ਭਾਵ ਅਜਿਹੇ ਮਨੁੱਖ) ਸੰਸਾਰ ਵਿਚ ਵਿਰਲੇ ਹਨ।੨।

**ਜਿਨਿ ਜਗਤੁ ਉਪਾਇਆ ਧੰਧੈ ਲਾਇਆ, ਤਿਸੈ ਵਿਟਹੁ ਕੁਰਬਾਣੁ ਜੀਉ॥ ਤਾ ਕੀ ਸੇਵ ਕਰੀਜੈ ਲਾਹਾ ਲੀਜੈ, ਹਰਿ ਦਰਗਹ ਪਾਈਐ ਮਾਣੁ ਜੀਉ॥ ਹਰਿ ਦਰਗਹ ਮਾਨੁ ਸੋਈ ਜਨੁ ਪਾਵੈ, ਜੋ ਨਰੁ ਏਕੁ ਪਛਾਣੈ ॥ ਓਹੁ ਨਵ ਨਿਧਿ ਪਾਵੈ ਗੁਰਮਤਿ ਹਰਿ ਧਿਆਵੈ, ਨਿਤ ਹਰਿ ਗੁਣ ਆਖਿ ਵਖਾਣੈ ॥ ਅਹਿਨਿਸਿ ਨਾਮੁ ਤਿਸੈ ਕਾ ਲੀਜੈ, ਹਰਿ ਊਤਮੁ ਪੁਰਖੁ ਪਰਧਾਨੁ ਜੀਉ॥ ਜਿਨਿ ਜਗਤੁ ਉਪਾਇਆ ਧੰਧੈ ਲਾਇਆ, ਹਉ ਤਿਸੈ ਵਿਟਹੁ ਕੁਰਬਾਨੁ ਜੀਉ ॥੩॥ ਨਾਮੁ ਲੈਨਿ ਸਿ ਸੋਹਹਿ, ਤਿਨ ਸੁਖ ਫਲ ਹੋਵਹਿ, ਮਾਨਹਿ ਸੇ ਜਿਣਿ ਜਾਹਿ ਜੀਉ॥ ਤਿਨ ਫਲ ਤੋਟਿ ਨ ਆਵੈ ਜਾ ਤਿਸੁ ਭਾਵੈ, ਜੇ ਜੁਗ ਕੇਤੇ ਜਾਹਿ ਜੀਉ ॥ ਜੇ ਜੁਗ ਕੇਤੇ ਜਾਹਿ ਸੁਆਮੀ, ਤਿਨ ਫਲ ਤੋਟਿ ਨ ਆਵੈ॥ ਤਿਨ੍ ਜਰਾ ਨ ਮਰਣਾ ਨਰਕਿ ਨ ਪਰਣਾ, ਜੋ ਹਰਿਨਾਮੁ ਧਿਆਵੈ॥ ਹਰਿ ਹਰਿ ਕਰਹਿ ਸਿ ਸੂਕਹਿ ਨਾਹੀ, ਨਾਨਕ, ਪੀੜ ਨ**

**ਖਾਹਿ ਜੀਉ॥ ਨਾਮੁ ਲੈਨਿ੍ ਸਿ ਸੋਹਹਿ, ਤਿਨ ਸੁਖ ਫਲ ਹੋਵਹਿ, ਮਾਨਹਿ ਸੇ ਜਿਣਿ ਜਾਹਿ ਜੀਉ॥੪॥੧॥੪॥**

## ਉਚਾਰਨ ਸੇਧ

**ਬਿੰਦੀ ਸਹਿਤ** : ਵਿਟਹੁੰ, ਹਉਂ, ਸੋਹਹਿੰ, ਹੋਵਹਿੰ, ਮਾਨਹਿੰ, ਜਾਹਿੰ,ਕਰਹਿੰ, ਸੂਕਹਿ, ਖਾਹਿੰ।

**ਪਦ ਅਰਥ** : ਅਹਿਨਿਸ-ਦਿਨ ਰਾਤ। ਲੈਨਿ-ਲੈਂਦੇ ਹਨ। ਸੋਹਹਿ-ਸੋਭਾ ਪਾਉਂਦੇ ਹਨ। ਮਾਨਹਿ-ਮੰਨੇ ਜਾਂਦੇ ਹਨ। (ਭਾਵ ਆਦਰ ਪਾਉਂਦੇ) ਹਨ। ਜਿਣਿ-ਜਿਤ ਕੇ। ਜਾਹਿ-ਜਾਂਦੇ ਹਨ। ਜਾਹਿ-ਲੰਘ ਜਾਣ, ਬਤੀਤ ਹੋ ਜਾਣ। ਜਰਾ-ਬੁਢੇਪਾ। ਪਰਣਾ-ਪੈਣਾ। ਸੂਕਹਿ ਨਾਹੀ-ਸੁਕਦੇ ਨਹੀਂ ਹਨ। ਪੀੜ ਨ ਖਾਹਿ-ਪੀੜ ਨਹੀਂ ਖਾਂਦੇ, ਦੁਖੀ ਨਹੀਂ ਹੁੰਦੇ ਹਨ।

**ਅਰਥ** : (ਹੇ ਭਾਈ !) ਜਿਸ (ਪ੍ਰਭੂ) ਨੇ ਸੰਸਾਰ ਪੈਦਾ ਕੀਤਾ ਹੈ ਤੇ ਸੰਸਾਰ ਦੇ ਲੋਕਾਂ ਨੂੰ ਧੰਧੇ (ਕਿਰਤ ਵਿਰਤ) ਵਿਚ ਲਾਇਆ ਹੈ (ਮੈਂ) ਉਸ ਤੋਂ ਕੁਰਬਾਨ (ਜਾਂਦਾ ਹਾਂ) ਜੀ। ਉਸ (ਪ੍ਰਭੂ) ਦੀ ਸੇਵਾ ਕਰੀਏ (ਅਤੇ ਜਗਤ ਵਿਚੋਂ ਜੀਵਨ ਦਾ ਇਹ) ਲਾਭ ਖਟੀਏ, (ਇਸ ਤਰ੍ਹਾਂ) ਹਰੀ ਦੀ ਦਰਗਾਹ ਵਿਚ ਆਦਰ ਪਾਈਦਾ ਹੈ ਜੀ। ਹਰੀ ਦੀ ਦਰਗਾਹ ਵਿਚ ਉਹੀ ਜਨ ਮਾਣ ਪਾਉਂਦਾ ਹੈ ਜਿਹੜਾ (ਮਨੁੱਖ) ਇਕ ਪ੍ਰਭੂ ਨੂੰ ਪਛਾਣਦਾ ਹੈ। ਓਹ (ਮਨੁੱਖ ਮਾਨੋ) ਨੌ ਨਿਧਾਂ (ਭਾਵ ਸਭ ਕੁੱਝ) ਪ੍ਰਾਪਤ ਕਰ ਲੈਂਦਾ ਹੈ। (ਜੋ) ਗੁਰੂ ਦੀ ਸਿੱਖਿਆ ਦੁਆਰਾ ਪ੍ਰਭੂ ਦਾ ਸਿਮਰਨ ਕਰਦਾ ਹੈ, (ਅਤੇ) ਸਦਾ ਹਰੀ ਦੇ ਗੁਣ ਆਖ ਕੇ ਬਿਆਨ ਕਰਦਾ ਹੈ। (ਹੇ ਭਾਈ) ਦਿਨ ਰਾਤ ਉਸ (ਪ੍ਰਭੂ ਦਾ) ਨਾਮ ਲੈਣਾ(ਜਪਣਾ) ਚਾਹੀਦਾ ਹੈ (ਜਿਹੜਾ ਹਰੀ ਸਭ ਤੋਂ) ਸ੍ਰੇਸ਼ਟ ਪੁਰਖੁ ਹੈ ਜੀ। ਜਿਸ (ਪ੍ਰਭੂ) ਨੇ ਜਗਤ ਪੈਦਾ ਕੀਤਾ ਹੈ, (ਹਰੇਕ ਨੂੰ) ਧੰਧੇ ਵਿਚ ਲਾਇਆ ਹੋਇਆ ਹੈ, ਮੈਂ ਉਸ (ਪ੍ਰਭੂ) ਤੋਂ ਕੁਰਬਾਨ (ਸਦਕੇ ਜਾਂਦਾ ਹਾਂ) ਜੀ।੩।

(ਹੇ ਭਾਈ ! ਜੋ ਮਨੁੱਖ ਪ੍ਰਭੂ ਦਾ) ਨਾਮ ਲੈਂਦੇ (ਜਪਦੇ ) ਹਨ, ਉਹ (ਲੋਕ ਪ੍ਰਲੋਕ ਵਿਚ) ਸ਼ੋਭਾ ਪਾਉਂਦੇ ਹਨ (ਅਤੇ) ਉਨ੍ਹਾਂ ਨੂੰ (ਆਤਮਿਕ) ਸੁੱਖਾਂ ਦੇ ਫਲ (ਪ੍ਰਾਪਤ) ਹੁੰਦੇ ਹਨ, ਉਹ (ਇਸ ਮਨੁੱਖਾ ਜੀਵਨ ਦੀ ਬਾਜ਼ੀ) ਜਿਤ ਕੇ ਜਾਂਦੇ ਹਨ (ਅਤੇ ਰਬੀ ਦਰਗਾਹ ਵਿੱਚ) ਮੰਨੇ ਜਾਂਦੇ ਹਨ (ਭਾਵ ਆਦਰ ਪਾਉਂਦੇ ਹਨ)। ਜਦ ਉਸ ਵਾਹਿਗੁਰੂ ਨੂੰ ਭਾਉਂਦਾ ਹੈ ਉਨ੍ਹਾਂ ਨੂੰ (ਸੁੱਖ ਦੇ) ਫਲਾਂ ਦੀ ਕਮੀ ਨਹੀਂ ਆਉਂਦੀ ਭਾਵੇਂ ਕਿਤਨੇ ਹੀ ਜੁਗ ਕਿਉਂ ਨ ਗੁਜ਼ਰ ਜਾਣ। ਹੇ ਸੁਆਮੀ! ਜੇ ਕਿਤਨੇ ਹੀ ਜੁਗ ਗੁਜ਼ਰ ਜਾਣ, ਉਨ੍ਹਾਂ ਨੂੰ (ਸੁੱਖ) ਫਲਾਂ ਦੀ ਤੋਟ ਨਹੀਂ ਆਉਂਦੀ, ਜੋ (ਮਨੁੱਖ) ਹਰੀ ਦਾ ਨਾਮ ਧਿਆਉਂਦਾ ਹੈ (ਜਾਂ ਧਿਆਉਂਦੇ ਹਨ) ਉਨ੍ਹਾਂ ਨੂੰ ਨਾ ਬੁਢੇਪਾ ਨਾ ਮੌਤ ਦਾ ਡਰ ਹੁੰਦਾ ਹੈ ਅਤੇ ਨਾ ਉਹ ਨਰਕ ਵਿਚ ਪੈਂਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜੇ) ਮਨੁੱਖ ਹਰ ਵੇਲੇ ਹਰੀ ਹਰੀ ਕਰਦੇ ਹਨ (ਭਾਵ ਨਾਮ ਸਿਮਰਦੇ ਰਹਿੰਦੇ ਹਨ) ਉਹ ਕਦੇ ਸੁਕਦੇ ਨਹੀਂ (ਭਾਵ ਖੇੜੇ ਵਿਚ ਰਹਿੰਦੇ ਹਨ) ਅਤੇ ਨਾ ਹੀ ਉਹ ਦੁਖੀ ਹੁੰਦੇ ਹਨ। (ਜਿਹੜੇ ਮਨੁੱਖ) ਨਾਮ ਜਪਦੇ ਹਨ ਉਹ (ਲੋਕ ਪ੍ਰਲੋਕ ਵਿਚ) ਸ਼ੋਭਾ ਪਾਉਂਦੇ ਹਨ, ਉਨ੍ਹਾਂ ਨੂੰ ਸੁਖ ਫਲ ਪ੍ਰਾਪਤ ਹੁੰਦੇ ਹਨ ਉਹ (ਰਬੀ ਦਰਗਾਹ ਵਿਚ) ਮੰਨੇ ਜਾਂਦੇ ਹਨ (ਤੇ ਜੀਵਨ ਬਾਜ਼ੀ) ਜਿਤ ਕੇ ਜਾਂਦੇ ਹਨ।੪।੧।੪।

## ਸਾਰੰਸ਼ ਅਤੇ ਸਿਧਾਂਤ

ਕਰਮਾਂ ਦਾ ਬਿਧਾਤਾ, ਸੁਖ ਦੁਖ ਦਾ ਫਲ ਪਰਦਾਤਾ, ਸਚਾ ਸਿਰਜਣਹਾਰ ਹਰੇਕ ਥਾਂ ਤੇ ਵਿਆਪਕ ਹੈ। ਉਹ ਸੰਸਾਰ ਦੇ ਸਾਰੇ ਜੀਆਂ ਨੂੰ ਧੰਧੇ ਵਿਚ ਲਾ ਕੇ ਸਭ ਦੀ ਸਾਰ ਲੈ ਰਿਹਾ ਹੈ। ਪ੍ਰਭੂ ਦੇ ਨਾਮ ਵਿਚ ਲੀਨ ਹੋਇਆ ਸੇਵਕ ਆਪਣੇ ਸਾਹਿਬ ਤੋਂ ਸਦਕੇ ਤੇ ਕੁਰਬਾਨ ਜਾਂਦਾ ਹੈ। ਇਸ ਛੰਤ ਵਿਚ ਸਿਧਾਂਤ ਇਹ ਹੈ ਕਿ ਨਾਮ ਜਪਣ ਵਾਲਿਆਂ ਨੂੰ ਜਮ ਦੀ ਪੀੜਾ ਨਹੀਂ ਸਹਾਰਨੀ ਪੈਂਦੀ। ਉਹ ਨਾਮ ਸਿਮਰਨ ਦੇ ਫਲ ਸਰੂਪ ਸਾਈਂ ਦੇ ਦਰਬਾਰ ਵਿਚ ਸ਼ੋਭਾ ਪਾਉਂਦੇ ਹਨ। ਉਨ੍ਹਾਂ ਦਾ ਕੋਈ ਨਿਰਾਦਰ ਨਹੀਂ ਕਰਦਾ:-

**ਰੇ ਰੇ ਦਰਗਹ ਕਹੈ ਕੋਊ ॥ ਆਉ ਬੈਠੁ ਆਦਰੁ ਸੁਭ ਦੇਊ ॥** [ਪੰਨਾ ੨੫੨

**੧ੴ ਸਤਿਗੁਰ ਪ੍ਰਸਾਦਿ ॥ ਆਸਾ ਮਹਲਾ ੧ ਛੰਤ ਘਰੁ ੩ ॥ ਤੂੰ ਸੁਣਿ ਹਰਣਾ ਕਾਲਿਆ, ਕੀ ਵਾੜੀਐ ਰਾਤਾ ਰਾਮ ॥ ਬਿਖੁ ਫਲੁ ਮੀਠਾ ਚਾਰਿ ਦਿਨ, ਫਿਰਿ ਹੋਵੈ ਤਾਤਾ ਰਾਮ ॥ ਫਿਰਿ ਹੋਇ ਤਾਤਾ ਖਰਾ ਮਾਤਾ, ਨਾਮ ਬਿਨੁ ਪਰਤਾਪਏ॥ ਓਹੁ ਜੇਵ ਸਾਇਰ ਦੇਇ ਲਹਰੀ, ਬਿਜੁਲ ਜਿਵੈ ਚਮਕਏ॥ ਹਰਿ ਬਾਝੁ ਰਾਖਾ ਕੋਇ ਨਾਹੀ, ਸੋਇ ਤੁਝਹਿ ਬਿਸਾਰਿਆ॥ ਸਚੁ ਕਹੈ ਨਾਨਕੁ ਚੇਤਿ ਰੇ ਮਨ, ਮਰਹਿ ਹਰਣਾ ਕਾਲਿਆ ॥੧॥ ਭਵਰਾ ਫੂਲਿ ਭਵੰਤਿਆ, ਦੁਖੁ ਅਤਿ ਭਾਰੀ ਰਾਮ ॥ ਮੈ ਗੁਰੁ ਪੂਛਿਆ ਆਪਣਾ, ਸਾਚਾ ਬੀਚਾਰੀ ਰਾਮ ॥ ਬੀਚਾਰਿ, ਸਤਿਗੁਰ ਮੁਝੈ ਪੂਛਿਆ, ਭਵਰੁ ਬੇਲੀ ਰਾਤਓ ॥ ਸੂਰਜੁ ਚੜਿਆ ਪਿੰਡੁ ਪੜਿਆ, ਤੇਲੁ ਤਾਵਣਿ ਤਾਤਓ ॥ ਜਮ ਮਗਿ ਬਾਧਾ ਖਾਹਿ ਚੋਟਾ, ਸਬਦ ਬਿਨੁ ਬੇਤਾਲਿਆ ॥ ਸਚੁ ਕਹੈ ਨਾਨਕੁ ਚੇਤਿ ਰੇ ਮਨ, ਮਰਹਿ ਭਵਰਾ ਕਾਲਿਆ ॥ ੨ ॥**

### ਉਚਾਰਨ ਸੇਧ

**ਬਿੰਦੀ ਸਹਿਤ :** ਲਹਰੀਂ, ਜਿਵੈਂ, ਮਰਹਿੰ, ਬੇਲੀਂ, ਖਾਹਿੰ, ਚੋਟਾਂ,

**ਪਦ ਅਰਥ :** ਕੀ-ਕਿਉਂ?। ਵਾੜੀਐ-ਵਿਸ਼ੇ ਵਿਕਾਰਾਂ ਦੀ ਵਾੜੀ ਵਿੱਚ। ਰਾਤਾ-ਰੱਤਾ, ਮਸਤ ਬਿਖੁ-ਜ਼ਹਰ। ਮੀਠਾ-ਮਿੱਠਾ, ਸੁਆਦਲਾ। ਚਾਰਿ ਦਿਨ-ਚੰਦ ਦਿਨ, ਥੋੜੇ ਦਿਨ। ਤਾਤਾ-ਤੱਤਾ, ਦੁਖਦਾਈ। ਖਰਾ ਮਾਤਾ-ਬਹੁਤ ਮਸਤ। ਪਰਤਾਪਏ-ਬਹੁਤ ਤਪਦਾ, ਦੁਖ ਦੇਂਦਾ ਹੈ। ਜੇਵ-ਜਿਵੇਂ। ਸਾਇਰ-ਸਮੁੰਦਰ। ਦੇਇ-ਦੇਂਦਾ ਹੈ। ਲਹਰੀ-ਲਹਿਰਾਂ, ਤਰੰਗਾਂ। ਬਿਜੁਲ-ਬਿਜਲੀ। ਚਮਕਏ-ਚਮਕਦੀ, ਲਿਸ਼ਕਦੀ ਹੈ। ਫੂਲਿ ਭਵੰਤਿਆ-ਫੁੱਲਾਂ ਉਤੇ ਫਿਰਨ ਵਾਲਿਆ। ਬੀਚਾਰੀ-ਵਿਚਾਰ ਕਰੋ। ਮੁਝੈ-ਮੈਂ। ਬੇਲੀ-ਵੇਲਾਂ ਉਤੇ। ਰਾਤਓ-ਮਸਤ। ਸੂਰਜ ਚੜਿਆ-ਦਿਨ ਚੜ੍ਹਿਆ। ਪਿੰਡੁ ਪੜਿਆ-ਸਰੀਰ ਢਹਿ ਢੇਰੀ ਹੋ ਗਿਆ। ਤਾਵਣਿ-ਤਾਉਣੀ, (ਤਉੜੀ) ਵਿਚ। ਤਾਤਓ-ਤਾਇਆ ਜਾਂਦਾ ਹੈ, ਗਰਮ ਕੀਤਾ ਜਾਂਦਾ ਹੈ। ਖਾਹਿ ਚੋਟਾਂ-ਚੋਟਾਂ ਖਾਵੇਂਗਾ। ਬੇਤਾਲਿਆ-ਭੂਤਨਾ।

**ਅਰਥ :** ਹੇ ਕਾਲੇ ਹਰਣਾ ! (ਭਾਵ ਵਿਸ਼ਈ ਮਨ !) ਤੂੰ ਸੁਣ (ਵਿਸ਼ੇ ਵਿਕਾਰਾਂ ਦੀ) ਵਾੜੀ ਵਿਚ ਕਿਉਂ ਰੱਤਾ ਹੋਇਆ ਹੈਂ? (ਇਸ ਵਾੜੀ ਦਾ ਜੋ) ਜ਼ਹਰ ਰੂਪੀ ਫਲ ਹੈ, ਚੰਦ ਦਿਨ ਹੀ ਮਿਠਾ ਲਗਦਾ ਹੈ,

ਫਿਰ ਦੁਖਦਾਈ ਹੋ ਜਾਂਦਾ ਹੈ। ਫਿਰ (ਇਹ ਫਲ) ਦੁਖਦਾਈ ਹੋ ਜਾਂਦਾ ਹੈ (ਜਿਸ ਵਿਚ ਤੂੰ) ਬਹੁਤ ਮਸਤ ਹੈਂ, (ਪ੍ਰਭੂ ਦੇ) ਨਾਮ ਤੋਂ ਬਿਨਾਂ (ਇਹ ਫਲ) ਬਹੁਤ ਦੁਖ ਦਿੰਦਾ ਹੈ। ਜਿਵੇਂ ਸਮੁੰਦਰ ਲਹਿਰਾਂ ਮਾਰਦਾ ਹੈ, ਜਿਵੇਂ ਬਿਜਲੀ ਚਮਕਦੀ ਹੈ, (ਭਾਵ ਇਹ ਹਾਲਤ ਥੋੜਾ ਸਮਾਂ ਹੀ ਰਹਿੰਦੀ ਹੈ)। (ਜਿਸ ਹਰੀ ਤੋਂ ਬਿਨਾਂ ਤੇਰਾ) ਹੋਰ ਕੋਈ ਰਖਵਾਲਾ ਨਹੀਂ ਹੈ, ਉਸ ਹਰੀ ਨੂੰ ਤੂੰ (ਆਪਣੇ) ਮਨ ਚੋਂ ਵਿਸਾਰ ਦਿੱਤਾ ਹੈ। (ਇਸ ਲਈ) ਨਾਨਕ ਸਚ ਆਖਦਾ ਹੈ (ਕਿ) ਹੇ ਮਨ ! ਸਦਾ ਥਿਰ ਰਹਿਣ ਵਾਲੇ ਪਰਮੇਸ਼ਰ ਨੂੰ ਸਿਮਰ, (ਨਹੀਂ ਤਾਂ ਤੂੰ ਵੀ, ਵਿਸ਼ੇ-ਵਿਕਾਰਾਂ ਵਾਲੀ ਵਾੜੀ ਵਿਚ ਮਸਤ ਹੋਏ) ਹੇ ਕਾਲੇ ਹਰਣ! ਮਰ ਜਾਵੇਂਗਾ ।੧।

ਹੇ (ਮਾਇਕੀ) ਰਸਾਂ ਤੇ ਫੁੱਲਾਂ ਉਤੇ ਫਿਰਨ ਵਾਲੇ (ਜੀਵ ਰੂਪੀ) ਭੌਰੇ ! (ਤੈਨੂੰ) ਬਹੁਤ ਹੀ ਦੁੱਖ ਸਹਾਰਣਾ ਪਵੇਗਾ। ਮੈਂ ਸੱਚਾ ਵਿਚਾਰ ਕਰਕੇ ਆਪਣੇ ਸਤਿਗੁਰੂ ਨੂੰ ਪੁੱਛ ਲਿਆ ਹੈ। (ਹਾਂ) ਵੀਚਾਰ ਦੁਆਰਾ ਮੈਂ ਸਤਿਗੁਰੂ ਨੂੰ ਪੁੱਛਿਆ ਹੈ ਕਿ (ਜੀਵ ਰੂਪੀ) ਭੌਰਾ (ਵਿਸ਼ੇ ਰੂਪ) ਫੁੱਲਾਂ ਦੀਆਂ ਵੇਲਾਂ ਉਤੇ ਮਸਤ ਹੋਇਆ ਰਹਿੰਦਾ ਹੈ (ਇਸ ਦਾ ਕੀ ਹਾਲ ਹੋਵੇਗਾ? ਉਤਰ- ਜਦ) ਉਮਰ ਰੂਪੀ ਰਾਤ ਮੁੱਕੇਗੀ, ਦਿਨ ਚੜਿਆ ਹੋਵੇਗਾ, ਸਰੀਰ ਨੂੰ ਤਪਾਇਆ ਜਾਵੇਗਾ ਜਿਵੇਂ ਕਿ ਤੇਲ ਤਾਉੜੀ ਵਿਚ ਤਪਾਇਆ ਜਾਂਦਾ ਹੈ। (ਹੇ ਜੀਵ ਰੂਪੀ ਭੌਰੇ ! ਤੂੰ ਸਤਿਗੁਰੂ ਦੇ) ਸ਼ਬਦ ਤੋਂ ਬਿਨਾਂ ਭੂਤਨਾ ਹੈਂ, (ਅਤੇ) ਜਮ ਰਾਜ ਦੇ ਰਸਤੇ ਵਿੱਚ ਬੱਧਾ ਹੋਇਆ ਚੋਟਾਂ ਖਾਵੇਂਗਾ। ਨਾਨਕ ਆਖਦਾ ਹੈ ਕਿ ਹੇ ਮੇਰੇ ਮਨ ! (ਤੂੰ ਸਦਾ ਥਿਰ ਰਹਿਣ ਵਾਲੇ ਪ੍ਰਭੂ ਨੂੰ) ਸਿਮਰ, (ਨਹੀਂ ਤਾਂ ਹੇ ਜੀਵ ਰੂਪੀ) ਕਾਲੇ ਭਵਰੇ! (ਤੂੰ ਅਜਾਈਂ ਮੌਤ) ਮਰੇਂਗਾ ।੨।

**ਮੇਰੇ ਜੀਅੜਿਆ ਪਰਦੇਸੀਆ, ਕਿਤੁ ਪਵਹਿ ਜੰਜਾਲੇ ਰਾਮ ॥ ਸਾਚਾ ਸਾਹਿਬੁ ਮਨਿ ਵਸੈ, ਕੀ ਫਾਸਹਿ ਜਮ ਜਾਲੇ ਰਾਮ॥ ਮਛੁਲੀ ਵਿਛੁੰਨੀ ਨੈਣ ਰੁੰਨੀ, ਜਾਲੁ ਬਧਿਕਿ ਪਾਇਆ ॥ ਸੰਸਾਰੁ ਮਾਇਆ ਮੋਹੁ ਮੀਠਾ, ਅੰਤਿ ਭਰਮੁ ਚੁਕਾਇਆ ॥ ਭਗਤਿ ਕਰਿ ਚਿਤੁ ਲਾਇ ਹਰਿ ਸਿਉ, ਛੋਡਿ ਮਨਹੁ ਅੰਦੇਸਿਆ ॥ ਸਚੁ ਕਹੈ ਨਾਨਕੁ ਚੇਤਿ ਰੇ ਮਨ, ਜੀਅੜਿਆ ਪਰਦੇਸੀਆ ॥੩॥ ਨਦੀਆ ਵਾਹ ਵਿਛੁੰਨਿਆ, ਮੇਲਾ ਸੰਜੋਗੀ ਰਾਮ ॥ ਜੁਗ ਜੁਗੁ ਮੀਠਾ ਵਿਸੁ ਭਰੇ, ਕੋ ਜਾਣੈ ਜੋਗੀ ਰਾਮ ॥ ਕੋਈ ਸਹਜਿ ਜਾਣੈ ਹਰਿ ਪਛਾਣੈ, ਸਤਿਗੁਰੂ ਜਿਨਿ ਚੇਤਿਆ ॥ ਬਿਨੁ ਨਾਮ ਹਰਿ ਕੇ ਭਰਮ ਭੂਲੇ, ਪਚਹਿ ਮੁਗਧ ਅਚੇਤਿਆ ॥ ਹਰਿ ਨਾਮੁ ਭਗਤਿ ਨ ਰਿਦੈ ਸਾਚਾ, ਸੇ ਅੰਤਿ ਧਾਹੀ ਰੁੰਨਿਆ ॥ ਸਚੁ ਕਹੈ ਨਾਨਕ ਸਬਦਿ ਸਾਚੈ, ਮੇਲਿ ਚਿਰੀ ਵਿਛੁੰਨਿਆ॥੪॥੧॥੫॥**

ਉਚਾਰਨ ਸੇਧ

**ਬਿੰਦੀ ਸਹਿਤ :** ਪਵਹਿੰ, ਫਾਸਹਿੰ, ਨਦੀਆ, ਵਿਛੁੰਨਿਆਂ, ਪਚਹਿੰ, ਰੁੰਨਿਆਂ।

**ਪਦ ਅਰਥ :** ਕਿਤੁ-ਕਿਸ ਲਈ। ਕੀ ਫਾਸਹਿ-ਕਿਉਂ ਫਸਦਾ ਹੈ?। ਨੈਣ ਰੁੰਨੀ-ਅੱਖਾਂ (ਭਰਕੇ) ਰੋਈ। ਬਧਿਕਿ-ਸ਼ਿਕਾਰੀ ਨੇ। ਅੰਦੇਸਿਆ-ਅੰਦੇਸੇ, ਫ਼ਿਕਰ। ਵਾਹ-ਵਹਿਣ। ਸੰਜੋਗੀ-ਸੰਜੋਗਾਂ ਨਾਲ। ਵਿਸੁ-ਜ਼ਹਰ। ਕੋ-ਕੋਈ। ਜੋਗੀ-ਜੁੜਿਆ ਹੋਇਆ। ਸਹਜਿ-ਅਡੋਲ ਅਵਸਥਾ ਵਿਚ। ਜਿਨਿ-ਜਿਸ (ਮਨੁੱਖ) ਨੇ।

ਚੇਤਿਆ-ਸਿਮਰਿਆ, ਯਾਦ ਕੀਤਾ। ਪਚਹਿ-ਖੁਆਰ ਹੁੰਦੇ ਹਨ। ਮੁਗਧ-ਮੂਰਖ। ਅਚੇਤਿਆ ਅਚੇਤ-ਗਾਫ਼ਲ। ਰਿਦੈ-ਹਿਰਦੇ ਵਿਚ। ਧਾਹੀ-ਢਾਹ ਮਾਰ ਕੇ। ਚਿਰੀ ਵਿਛੁੰਨਿਆ-ਚਿਰਾਂ ਦੇ ਵਿਛੜਿਆਂ ਨੂੰ।

**ਅਰਥ** : ਹੇ ਮੇਰੇ ਪਰਦੇਸੀ ਜੀਉੜੇ ! (ਤੂੰ) ਕਿਉਂ (ਮਾਇਆ ਮੋਹ ਦੇ) ਜਾਲ ਵਿਚ ਫਸ ਰਿਹਾ ਹੈਂ? ਜੇ ਸੱਚਾ ਸਾਹਿਬ ਤੇਰੇ ਮਨ ਵਿਚ ਵਸਿਆ ਹੋਵੇ (ਤਾਂ ਤੂੰ ਮਾਇਆ ਮੋਹ ਦੇ ਫਲ ਸਰੂਪ) ਜਮ ਦੀ ਫਾਹੀ ਵਿਚ ਕਿਉਂ ਫਸੇਂ? (ਹੇ ਮੇਰੇ ਜੀਵ !) ਜਦੋਂ ਸ਼ਿਕਾਰੀ ਨੇ (ਪਾਣੀ ਵਿਚ) ਜਾਲ ਪਾਇਆ (ਤਾਂ ਮੱਛੀ ਜੀਭ ਦੇ ਸੁਆਦ ਕਰਕੇ ਕੁੰਡੀ ਵਿਚ ਲਗੀ ਭਿਤੀ ਮਿਠੀ ਲਗਣ ਕਰਕੇ ਫਸ ਗਈ, ਪਾਣੀ ਤੋਂ ਵਿਛੜ ਗਈ (ਅਤੇ) ਅੱਖਾਂ ਭਰ ਕੇ ਰੋਈ। (ਇਸੇ ਤਰਾਂ ਜੀਵ ਨੂੰ) ਇਹ ਜਗਤ ਮਿੱਠਾ ਲੱਗਾ (ਕਿਉਂਕਿ) ਮਾਇਆ ਦਾ ਮੋਹ ਮੀਠਾ ਲੱਗਾ, ਅੰਤ ਵੇਲੇ ਸੋਝੀ ਆਈ ਕਿ ਇਹ ਸਾਰਾ (ਮਾਇਆ ਮੋਹ) ਨਿਰਾ ਭਰਮ (ਭੁਲੇਖਾ ਧੋਖਾ) ਸੀ। (ਹੇ ਜੀਵ !) ਤੂੰ ਹਰੀ ਨਾਲ (ਆਪਣਾ) ਚਿਤ ਲਾ ਕੇ (ਪ੍ਰਭੂ ਦੀ) ਪ੍ਰੇਮਾ ਭਗਤੀ ਕਰ (ਅਤੇ) ਮਨ ਵਿਚੋਂ ਸਾਰੇ ਅੰਦੇਸ਼ੇ (ਫ਼ਿਕਰ) ਛਡ ਦੇ। ਨਾਨਕ (ਗੁਰੂ ਜੀ) ਆਖਦੇ ਹਨ ਕਿ ਹੇ (ਮੇਰੇ) ਪਰਦੇਸੀ ਜੀਉੜੇ ! (ਤੂੰ ਪ੍ਰਭੂ ਨੂੰ ਆਪਣੇ) ਮਨ ਵਿਚ ਯਾਦ ਕਰ ।੩।

ਨਦੀਆਂ ਦੇ ਵਿਛੜੇ ਵਹਿਣਾਂ ਦਾ ਮਿਲਣਾ ਸੰਜੋਗ ਨਾਲ ਹੀ ਹੁੰਦਾ ਹੈ। (ਪਰ ਇਹ ਗੱਲ) ਕੋਈ (ਵਿਰਲਾ) ਤਤ ਬੇਤਾ ਹੀ ਸਮਝਦਾ ਹੈ (ਕਿ ਮਾਇਆ ਮੋਹ ਰੂਪੀ) ਮਿੱਠਾ ਹਰੇਕ ਜੁਗ ਤੋਂ (ਕਿਸੇ ਨ ਕਿਸੇ ਸ਼ਕਲ ਵਿਚ) ਜ਼ਹਰ ਭਰਦਾ ਰਹਿੰਦਾ ਹੈ। ਕੋਈ (ਵਿਰਲਾ) ਮਨੁੱਖ ਜਿਸ ਨੇ ਸਤਿਗੁਰੂ ਨੂੰ ਸਿਮਰਿਆ ਹੈ (ਉਹ) ਅਡੋਲ (ਅਵਸਥਾ) ਵਿਚ (ਇਸ ਤੱਥ ਨੂੰ) ਪਛਾਣਦਾ ਹੈ। ਹਰੀ ਦੇ ਨਾਮ ਤੋਂ ਬਿਨਾਂ (ਮਾਇਆ ਮੋਹ ਦੇ) ਭਰਮ ਵਿਚ ਭੁਲੇ ਹੋਏ ਮੂਰਖ ਤੇ ਅਚੇਤ (ਜੀਵ !) ਖੁਆਰ ਹੁੰਦੇ ਹਨ। (ਜਿਨ੍ਹਾਂ ਦੇ) ਹਿਰਦੇ ਵਿਚ (ਹਰੀ ਦਾ) ਨਾਮ ਨਹੀਂ ਹੁੰਦਾ (ਅਤੇ) ਭਗਤੀ ਨਹੀਂ ਕਰਦੇ, ਉਹ ਅੰਤ ਸਮੇਂ ਢਾਹ ਮਾਰ ਕੇ (ਭਾਵ ਦੁਖੀ ਹੋ ਕੇ) ਰੋਂਦੇ ਹਨ। ਨਾਨਕ ਆਖਦਾ ਹੈ (ਕਿ ਉਹ) ਸੱਚ ਸਰੂਪ ਪ੍ਰਭੂ (ਆਪਣੇ) ਸੱਚੇ ਸ਼ਬਦ ਦੁਆਰਾ ਚਿਰਾਂ ਦੇ ਵਿਛੁੜਿਆਂ ਨੂੰ (ਆਪਣੇ ਨਾਲ) ਮੇਲ ਲੈਂਦਾ ਹੈ ।੪।੧।੫।

## ਸਾਰੰਸ਼ ਅਤੇ ਸਿਧਾਂਤ

ਇਸ ਛੰਤ ਵਿਚ ਵਿਸ਼ੇ ਰੂਪੀ ਵਾੜੀ ਅੰਦਰ ਚੁੱਗਦੇ ਹਿਰਨ ਅਤੇ ਫੁੱਲਾਂ ਦਾ ਰੱਸ ਭੋਗਣ ਵਾਲੇ ਭਵਰੇ ਰੂਪੀ ਮਨ ਨੂੰ ਤਾੜਨਾ ਕੀਤੀ ਹੈ ਕਿ ਤੂੰ ਸੰਸਾਰ ਰੂਪੀ ਸਮੁੰਦਰ ਵਿਚ ਚਲ ਰਹੀਆਂ ਡਰਾਉਣੀਆਂ ਲਹਿਰਾਂ ਤੋਂ ਚੇਤੰਨ ਹੋ, ਰੱਸਾਂ ਵਿਚ ਨ ਫੱਸ। ਮੱਛੀ ਦੀ ਹਾਲਤ ਵੇਖ 'ਮਛੁਲੀ ਵਿਛੁੰਨੀ ਨੈਣ ਰੁੰਨੀ, ਜਾਲੁ ਬਧਿਕਿ ਪਾਇਆ'। ਹੇ ਪਰਦੇਸੀ ਮਨ ! ਤੂੰ ਚਿਤ ਲਾ ਕੇ ਪ੍ਰਭੂ ਦੀ ਭਗਤੀ ਕਰ, ਬਾਕੀ ਸਾਰੇ ਫ਼ਿਕਰ ਅੰਦੇਸ਼ੇ ਛਡ ਦੇ ਕਿਉਂਕਿ ਇਸ ਸੰਸਾਰ ਵਿਚ ਤੇਰਾ ਸਦਾ ਲਈ ਟਿਕਾਣਾ ਨਹੀਂ ਹੈ।

ਅੰਤ ਵਿਚ ਸਿਧਾਂਤ ਇਹ ਕਢਿਆ ਹੈ ਕਿ ਜਿਸ ਮਨੁੱਖ ਪਾਸ ਨਾਮ ਸਿਮਰਨ ਦੀ ਪੂੰਜੀ ਨਹੀਂ ਉਸ ਨੂੰ ਅੰਤ ਸਮੇਂ ਢਾਹ ਮਾਰ ਕੇ ਰੋਣਾ ਪੈਂਦਾ ਹੈ, ਇਸ ਜੀਵ ਦੀ ਉਥੇ ਕੋਈ ਵਾਹ ਨਹੀਂ ਚਲਦੀ। ਇਸ ਲਈ ਜੀਵ ਨੂੰ ਇਹ ਸਿਖਿਆ ਦਿਤੀ ਹੈ ਕਿ ਹੇ ਜੀਵ! ਤੂੰ ਮਾਇਆ ਰੂਪੀ ਮਹੁਰਾ ਛਡ ਕੇ ਮਾਲਕ ਦਾ ਅੰਮ੍ਰਿਤ ਨਾਮ ਚਖ ਤਾਂ ਜੋ ਅੰਤ ਸਮੇਂ ਨਾਮ ਤੇਰਾ ਬੇਲੀ ਬਣੇ।

## ਆਸਾ ਮਹਲਾ ੩ ਛੰਤ ਘਰੁ ੧ ॥

**੧ੴ ਸਤਿਗੁਰ ਪ੍ਰਸਾਦਿ ॥ ਹਮ ਘਰੇ ਸਾਚਾ ਸੋਹਿਲਾ, ਸਾਚੈ ਸਬਦਿ ਸੁਹਾਇਆ ਰਾਮ ॥ ਧਨ ਪਿਰ ਮੇਲੁ ਭਇਆ, ਪ੍ਰਭਿ ਆਪਿ ਮਿਲਾਇਆ ਰਾਮ॥ ਪ੍ਰਭਿ ਆਪਿ ਮਿਲਾਇਆ ਸਚੁ ਮੰਨਿ ਵਸਾਇਆ, ਕਾਮਣਿ ਸਹਜੇ ਮਾਤੀ ॥ ਗੁਰ ਸਬਦਿ ਸੀਗਾਰੀ ਸਚਿ ਸਵਾਰੀ, ਸਦਾ ਰਾਵੇ ਰੰਗਿ ਰਾਤੀ ॥ ਆਪੁ ਗਵਾਏ ਹਰਿ ਵਰੁ ਪਾਏ, ਤਾ ਹਰਿ ਰਸੁ ਮੰਨਿ ਵਸਾਇਆ ॥ ਕਹੁ ਨਾਨਕ ਗੁਰ ਸਬਦਿ ਸਵਾਰੀ, ਸਫਲਿਉ ਜਨਮੁ ਸਬਾਇਆ ॥੧॥ ਦੂਜੜੈ, ਕਾਮਣਿ ਭਰਮਿ ਭੂਲੀ, ਹਰਿ ਵਰੁ ਨ ਪਾਏ ਰਾਮ ॥ ਕਾਮਣਿ ਗੁਣੁ ਨਾਹੀ, ਬਿਰਥਾ ਜਨਮੁ ਗਵਾਏ ਰਾਮ ॥ ਬਿਰਥਾ ਜਨਮੁ ਗਵਾਏ ਮਨਮੁਖਿ ਇਆਣੀ, ਅਉਗਣਵੰਤੀ ਝੂਰੇ ॥ ਆਪਣਾ ਸਤਿਗੁਰੁ ਸੇਵਿ ਸਦਾ ਸੁਖੁ ਪਾਇਆ, ਤਾ ਪਿਰੁ ਮਿਲਿਆ ਹਦੂਰੇ ॥ ਦੇਖਿ ਪਿਰੁ ਵਿਗਸੀ ਅੰਦਰਹੁ ਸਰਸੀ, ਸਚੈ ਸਬਦਿ ਸੁਭਾਏ ॥ ਨਾਨਕ, ਵਿਣੁ ਨਾਵੈ ਕਾਮਣਿ ਭਰਮਿ ਭੁਲਾਣੀ, ਮਿਲਿ ਪ੍ਰੀਤਮ ਸੁਖੁ ਪਾਏ ॥੨॥**

### ਉਚਾਰਨ ਸੇਧ

**ਬਿੰਦੀ ਸਹਿਤ :** ਸੀਂਗਾਰੀ, ਤਾਂ, ਨਹੀਂ, ਅੰਦਰਹੁ, ਨਾਵੈਂ।

**ਪਦ ਅਰਥ :** ਸੋਹਿਲਾ-ਰਬੀ ਸਿਫਤਾਂ ਦਾ ਗੀਤ। ਸੁਹਾਇਆ-ਸੋਹਣਾ ਬਣਿਆ ਹੈ। ਧਨ-ਜੀਵ ਇਸਤ੍ਰੀ। ਕਾਮਣਿ-(ਜੀਵ) ਇਸਤ੍ਰੀ। ਸਹਜੇ-ਅਡੋਲ ਅਵਸਥਾ ਵਿਚ। ਮਾਤੀ-ਮਸਤ ਹੋਈ ਹੈ। ਰਾਵੈ-ਮਾਣਦੀ ਹੈ। ਰਾਤੀ-ਰੰਗੀ ਹੋਈ। ਵਰੁ-ਖਸਮ। ਦੂਜੜੈ-(ਪ੍ਰਭੂ ਪਤੀ ਤੋਂ ਬਿਨਾ) ਕਿਸੇ ਹੋਰ ਵਿਚ। ਝੂਰੇ-ਝੂਰਦੀ, ਦੁਖੀ ਹੁੰਦੀ ਹੈ। ਵਿਗਸੀ-ਖਿੜ ਪਈ, ਪ੍ਰਸੰਨ ਹੋ ਗਈ। ਸਰਸੀ-ਰਸ ਸਹਿਤ ਹੋ ਗਈ। ਸੁਭਾਇ-ਸੁਭਾਵਿਕ ਹੀ।

**ਅਰਥ :** (ਹੇ ਭਾਈ !) ਸਾਡੇ (ਹਿਰਦੇ ਰੂਪੀ) ਘਰ ਵਿਚ ਪ੍ਰਭੂ ਦੀ ਸਿਫਤ ਸਲਾਹ ਦਾ ਸੱਚਾ ਗੀਤ, ਸੱਚੇ ਸ਼ਬਦ ਦੁਆਰਾ ਸੋਹਣਾ ਬਣਿਆ ਹੈ। ਜੀਵ ਇਸਤ੍ਰੀ ਦਾ ਪ੍ਰਭੂ ਪਤੀ ਨਾਲ ਮੇਲ ਹੋ ਗਿਆ ਹੈ ਅਤੇ ਪ੍ਰਭੂ ਨੇ ਆਪ ਹੀ (ਜੀਵ ਇਸਤ੍ਰੀ) ਨੂੰ ਆਪਣੇ ਨਾਲ ਮਿਲਾ ਲਿਆ ਹੈ। ਪ੍ਰਭੂ ਨੇ ਆਪ ਹੀ (ਆਪਣੇ ਨਾਲ) ਮਿਲਾਇਆ ਹੈ (ਜਿਸ ਕਰਕੇ) ਜੀਵ ਇਸਤ੍ਰੀ ਅਡੋਲ ਅਵਸਥਾ ਵਿਚ ਮਸਤ ਹੋ ਗਈ ਹੈ। ਗੁਰੂ ਦੇ ਸ਼ਬਦ ਨੇ (ਜੀਵ ਇਸਤ੍ਰੀ) ਦੇ ਜੀਵਨ ਨੂੰ ਸ਼ਿੰਗਾਰ ਦਿੱਤਾ ਹੈ (ਅਤੇ ਉਹ) ਸਚ ਦੁਆਰਾ ਸਵਾਰੀ ਗਈ ਹੈ, ਹੁਣ ਪ੍ਰੇਮ ਵਿਚ ਰੰਗੀ ਹੋਈ ਸਦਾ (ਆਪਣੇ ਪਤੀ ਦਾ) ਅਨੰਦ ਮਾਣ ਰਹੀ ਹੈ। (ਜੀਵ ਇਸਤ੍ਰੀ) ਆਪਾ-ਭਾਵ (ਹੰਕਾਰ) ਦੂਰ ਕਰੇ (ਤਾਂ) ਹਰੀ ਪਤੀ ਨੂੰ ਪਾਏ (ਜਿਸ ਨੇ ਅਹੰਕਾਰ ਗਵਾਇਆ ਹੈ, ਉਸਨੇ) ਹਰੀ (ਨਾਮ ਦਾ) ਰੱਸ ਆਪਣੇ ਮਨ ਵਿਚ ਵਸਾਇਆ ਹੈ। ਨਾਨਕ ਆਖਦਾ ਹੈ ਕਿ ਗੁਰੂ ਦੇ ਸ਼ਬਦ ਦੁਆਰਾ (ਜਿਹੜੀ) ਜੀਵ ਇਸਤ੍ਰੀ ਸਵਾਰੀ ਗਈ ਹੈ (ਉਸ ਦਾ) ਸਾਰਾ ਜਨਮ ਸਫ਼ਲ ਹੋ ਗਿਆ ਹੈ ।੧।

(ਜਿਹੜੀ ਜੀਵ) ਇਸਤ੍ਰੀ (ਹਰੀ ਤੋਂ ਬਿਨਾਂ) ਦੂਜੇ (ਕਿਸੇ ਹੋਰ ਦੇ ਪਿਆਰ ਵਿਚ ਲੱਗੀ ਹੈ ਉਹ)

ਭਟਕਣਾ ਵਿਚ ਫਸ ਕੇ (ਜੀਵਨ ਪੰਧ ਤੋਂ) ਭੁੱਲੀ ਹੋਈ ਹੈ, (ਉਹ) ਪ੍ਰਭੂ ਪਤੀ ਨੂੰ ਨਹੀਂ ਮਿਲ ਸਕਦੀ। (ਜਿਸ) ਇਸਤ੍ਰੀ ਵਿਚ (ਪਤੀ ਮਿਲਾਪ ਵਾਲਾ ਕੋਈ) ਗੁਣ ਨਹੀਂ ਹੈ (ਉਹ ਆਪਣਾ) ਜਨਮ ਵਿਅਰਥ ਗੁਆ ਲੈਂਦੀ ਹੈ। ਮਨਮੁਖ (ਆਪ-ਹੁਦਰੀ ਇਸਤ੍ਰੀ) ਔਗੁਣਾ ਵਾਲੀ ਹੋਣ (ਕਰਕੇ ਆਪਣਾ) ਜਨਮ ਵਿਅਰਥ ਗੁਆ ਲੈਂਦੀ ਹੈ (ਫਿਰ) ਝੁਰਦੀ ਰਹਿੰਦੀ ਹੈ। (ਜਦੋਂ ਜੀਵ-ਇਸਤ੍ਰੀ ਨੇ) ਆਪਣੇ ਸਤਿਗੁਰ ਨੂੰ ਸੇਵ ਕੇ ਸਦੀਵੀ (ਆਤਮਿਕ) ਸੁਖ ਪ੍ਰਾਪਤ ਕੀਤਾ ਤਾਂ ਪ੍ਰਭੂ ਪਤੀ (ਉਸ ਨੂੰ) ਹਾਜ਼ਰ ਨਾਜ਼ਰ ਮਿਲ ਪਿਆ। ਸਚੇ ਸ਼ਬਦ ਦੁਆਰਾ ਸੁਭਾਵਕ ਹੀ ਉਹ ਹਰੀ ਪਤੀ ਨੂੰ ਵੇਖ ਕੇ ਖਿੜ ਪਈ (ਅਤੇ) ਉਹ ਰਸ ਸਹਿਤ ਹੋ ਗਈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪ੍ਰਭੂ ਦੇ) ਨਾਮ ਤੋਂ ਬਿਨਾ ਜੀਵ ਇਸਤ੍ਰੀ ਭਰਮ ਵਿਚ ਭੁਲੀ ਰਹੀ, (ਪਰ ਹੁਣ) ਪ੍ਰੀਤਮ ਨੂੰ ਮਿਲ ਕੇ ਆਨੰਦ ਮਾਣਦੀ ਹੈ ।੨।

**ਪਿਰੁ ਸੰਗਿ ਕਾਮਣਿ ਜਾਣਿਆ, ਗੁਰਿ ਮੇਲਿ ਮਿਲਾਈ ਰਾਮ ॥ ਅੰਤਰਿ ਸਬਦਿ ਮਿਲੀ, ਸਹਜੇ ਤਪਤਿ ਬੁਝਾਈ ਰਾਮ ॥ ਸਬਦਿ ਤਪਤਿ ਬੁਝਾਈ ਅੰਤਰਿ ਸਾਂਤਿ ਆਈ, ਸਹਜੇ ਹਰਿ ਰਸੁ ਚਾਖਿਆ ॥ ਮਿਲਿ ਪ੍ਰੀਤਮ ਆਪਣੇ ਸਦਾ ਰੰਗੁ ਮਾਣੇ, ਸਚੈ ਸਬਦਿ ਸੁਭਾਖਿਆ ॥ ਪੜਿ ਪੜਿ ਪੰਡਿਤ ਮੋਨੀ ਥਾਕੇ, ਭੇਖੀ ਮੁਕਤਿ ਨ ਪਾਈ ॥ ਨਾਨਕ, ਬਿਨੁ ਭਗਤੀ ਜਗੁ ਬਉਰਾਨਾ, ਸਚੈ ਸਬਦਿ ਮਿਲਾਈ ॥੩॥ ਸਾਧਨ ਮਨਿ ਅਨਦੁ ਭਇਆ, ਹਰਿ ਜੀਉ ਮੇਲਿ ਪਿਆਰੇ ਰਾਮ ॥ ਸਾਧਨ ਹਰਿ ਕੈ ਰਸਿ ਰਸੀ, ਗੁਰ ਕੈ ਸਬਦਿ ਅਪਾਰੇ ਰਾਮ ॥ ਸਬਦਿ ਅਪਾਰੇ ਮਿਲੇ ਪਿਆਰੇ, ਸਦਾ ਗੁਣ ਸਾਰੇ ਮਨਿ ਵਸੇ॥ ਸੇਜ ਸੁਹਾਵੀ ਜਾ ਪਿਰਿ ਰਾਵੀ, ਮਿਲਿ ਪ੍ਰੀਤਮ ਅਵਗਣ ਨਸੇ॥ ਜਿਤੁ ਘਰਿ ਨਾਮੁ ਹਰਿ ਸਦਾ ਧਿਆਈਐ, ਸੋਹਿਲੜਾ ਜੁਗ ਚਾਰੇ ॥ ਨਾਨਕ, ਨਾਮ ਰਤੇ ਸਦਾ ਅਨਦੁ ਹੈ, ਹਰਿ ਮਿਲਿਆ ਕਾਰਜ ਸਾਰੇ ॥੪॥੧॥੬॥**

## ਉਚਾਰਨ ਸੇਧ

**ਬਿੰਦੀ ਸਹਿਤ :** ਭੇਖੀਂ, ਜਾਂ, ਮਿਲਿਆਂ ।

**ਪਦ ਅਰਥ :** ਕਾਮਣਿ-(ਜੀਵ) ਇਸਤ੍ਰੀ ਨੇ। ਗੁਰਿ-ਗੁਰੂ ਨੇ। ਅੰਤਰਿ-ਅੰਦਰ, ਵਿਚ। ਸਬਦਿ-ਸਬਦ ਦੁਆਰਾ। ਤਪਤਿ-ਤਪਸ਼, ਸੜਨ ਭਾਵ ਅਸ਼ਾਂਤੀ। ਸੁਭਾਖਿਆ-ਸ੍ਰੇਸ਼ਟ ਬੋਲ, ਆਖਿਆ। ਮੋਨੀ-ਚੁੱਪ ਰਹਿਣ ਵਾਲੇ। ਭੇਖੀ-ਭੇਖਾਂ ਨਾਲ। ਮੁਕਤਿ-ਮੁਕਤੀ, ਬੰਧਨਾਂ ਤੋਂ ਖਲਾਸੀ। ਬਉਰਾਨਾ-ਝੱਲਾ। ਸਾਧਨ-ਜੀਵ ਇਸਤ੍ਰੀ। ਮਨਿ-ਮਨ ਵਿਚ। ਰਸਿ ਰਸੀ-ਰੱਸ ਵਿਚ ਭਿਜ ਗਈ। ਅਪਾਰੇ-ਪਾਰ ਤੋਂ ਰਹਿਤ। ਸਬਦਿ-ਪ੍ਰਭੂ ਦੇ ਸ਼ਬਦ ਦੁਆਰਾ। ਸਾਰੇ-ਸੰਭਾਲਦੀ ਹੈ। ਸੇਜ-ਹਿਰਦਾ ਰੂਪੀ ਸੇਜਾ। ਸੁਹਾਵੀ-ਸੋਹਣੀ। ਰਾਵੀ-ਭੋਗੀ। ਹਰਿ ਮਿਲਿਆ-ਹਰੀ ਦੇ ਮਿਲਿਆਂ। ਸਾਰੇ-ਰਾਸ ਹੁੰਦੇ ਹਨ।

**ਅਰਥ:** (ਗੁਰਮੁਖ ਜੀਵ) ਇਸਤ੍ਰੀ ਨੇ (ਪ੍ਰਭੂ) ਪਤੀ ਨੂੰ (ਆਪਣੇ ਅੰਗ) ਸੰਗ ਜਾਣਿਆ ਹੈ ਪਰ ਇਹ ਮਿਲਣੀ ਗੁਰੂ ਨੇ ਆਪਣੇ ਨਾਲ ਮੇਲ ਕੇ (ਹਰੀ ਨਾਲ) ਮਿਲਾਈ ਹੈ। (ਜੀਵ ਇਸਤ੍ਰੀ) ਗੁਰੂ ਸ਼ਬਦ ਦੁਆਰਾ (ਆਪਣੇ ਅੰਦਰ) ਭਾਵ ਹਿਰਦੇ ਵਿਚ ਮਿਲੀ ਹੈ ਫਿਰ ਸਹਜੇ ਹੀ (ਪਤੀ ਪਰਮੇਸਰ ਨੇ) ਉਸ ਦੀ

ਤ੍ਰਿਸ਼ਨਾ ਰੂਪੀ ਤਪਸ਼ ਬੁਝਾ ਦਿਤੀ। (ਜਦੋਂ) ਸਬਦ ਦੁਆਰਾ ਤਪਤ ਬੁਝਾ ਲਈ (ਤਾਂ ਉਸਦੇ) ਹਿਰਦੇ ਵਿਚ ਸ਼ਾਂਤੀ ਆ ਗਈ ਅਤੇ ਸਹਜੇ ਹੀ (ਉਸਨੇ) ਹਰੀ (ਨਾਮ ਦਾ) ਰਸ ਚਖ ਲਿਆ। (ਹੁਣ ਉਹ) ਆਪਣੇ ਪ੍ਰੀਤਮ ਨੂੰ ਮਿਲ ਕੇ ਸਦਾ ਅਨੰਦ ਮਾਣਦੀ ਹੈ, ਸੱਚੇ ਸ਼ਬਦ ਦੁਆਰਾ ਸ੍ਰੇਸ਼ਟ ਬਚਨ ਬੋਲਦੀ ਹੈ। ਪੰਡਿਤ ਅਤੇ ਮੋਨੀ ਲੋਕ ਪੜ੍ਹ ਪੜ੍ਹ ਕੇ, ਚੁਪ ਧਾਰਨ ਕਰ ਕਰ ਕੇ ਥਕ ਗਏ, (ਭਾਵ ਰਹਿ ਗਏ, ਪ੍ਰੰਤੂ) ਭੇਖਾਂ ਨਾਲ (ਕਿਸੇ ਨੇ ਵੀ) ਮੁਕਤੀ ਨਹੀਂ ਪਾਈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਪ੍ਰਭੂ ਦੀ ਭਗਤੀ ਤੋਂ ਬਿਨਾਂ (ਸਾਰਾ) ਜਗਤ ਬਉਰਾ ਹੋਇਆ ਪਿਆ ਹੈ। (ਪਰ ਹਰੀ ਨੇ ਜੀਵ ਇਸਤ੍ਰੀ ਗੁਰੂ ਦੇ) ਸਚੇ ਸ਼ਬਦ ਦੁਆਰਾ (ਆਪਣੇ ਨਾਲ) ਮਿਲਾ ਲਈ ਹੈ ।੩।

(ਜਦੋਂ) ਹਰੀ ਪਿਆਰੇ ਦਾ ਮੇਲ ਹੋਇਆ ਤਾਂ (ਜੀਵ) ਇਸਤ੍ਰੀ ਦੇ ਮਨ ਵਿਚ ਅਨੰਦ ਹੋ ਗਿਆ (ਕਿਉਂਕਿ) ਹਰੀ ਪਿਆਰੇ ਦਾ ਮੇਲ ਹੋ ਗਿਆ ਹੈ। ਬੇਅੰਤ ਪ੍ਰਭੂ ਦੇ ਸ਼ਬਦ ਦੁਆਰਾ ਜੀਵ ਇਸਤ੍ਰੀ ਹਰੀ (ਨਾਮ) ਰਸ ਵਿਚ ਭਿੱਜ ਗਈ ਹੈ। ਅਪਾਰ ਪ੍ਰਭੂ ਦੇ ਸ਼ਬਦ ਦੁਆਰਾ (ਜਦੋਂ ਪਿਆਰੇ ਪ੍ਰਭੂ ਨੂੰ) ਮਿਲ ਪੈਂਦੀ ਹੈ (ਤਾਂ) ਸਦਾ (ਪ੍ਰਭੂ ਦੇ) ਗੁਣ ਸੰਭਾਲਦੀ ਹੈ (ਕਿਉਂਕਿ) ਪ੍ਰੀਤਮ ਮਨ ਵਿਚ ਵਸ ਜਾਂਦਾ ਹੈ। ਜਦੋਂ ਪਤੀ ਨੇ ਜੀਵ ਇਸਤ੍ਰੀ ਦੀ ਹਿਰਦੇ ਰੂਪੀ ਸੇਜ ਮਾਣੀ, ਪ੍ਰੀਤਮ ਨੂੰ ਮਿਲ ਕੇ ਉਸ ਦੇ (ਅੰਦਰੋਂ) ਅਵਗੁਣ ਦੂਰ ਹੋ ਗਏ । ਜਿਸ (ਹਿਰਦੇ) ਘਰ ਵਿਚ ਸਦਾ (ਪ੍ਰਭੂ ਦਾ) ਨਾਮ ਸਿਮਰਿਆ ਜਾਂਦਾ ਹੈ (ਉਥੇ) ਚਹੁੰ ਜੁੱਗਾਂ ਵਿੱਚ (ਭਾਵ ਹਰ ਸਮੇਂ ਆਤਮਿਕ ਸ਼ਬਦ ਦਾ) ਗੀਤ ਗਾਇਆ ਜਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੋ ਪੁਰਖ) ਨਾਮ ਵਿਚ ਰੱਤੇ ਜਾਂਦੇ ਹਨ (ਉਨ੍ਹਾਂ ਨੂੰ) ਸਦਾ ਹੀ ਅਨੰਦ (ਹੁੰਦਾ ਹੈ ਅਤੇ) ਹਰੀ ਦੇ ਮਿਲਿਆਂ (ਉਨ੍ਹਾਂ ਦੇ) ਸਾਰੇ ਕਾਰਜ ਰਾਸ ਹੋ ਜਾਂਦੇ ਹਨ ।੪।੧।੬।

## ਸਾਰੰਸ਼ ਅਤੇ ਸਿਧਾਂਤ

ਜਿਸ ਜੀਵ ਇਸਤ੍ਰੀ ਦੇ ਹਿਰਦੇ ਵਿਚ ਪ੍ਰਭੂ ਦਾ ਮੰਗਲ ਹੈ, ਉਹ ਰਸੀਲੀ, ਰੰਗੀਲੀ ਤੇ ਗੁਣਵੰਤੀ ਹੈ। ਜਿਹੜੀ ਦੂਜੇ ਭਾਵ ਵਿਚ ਫੱਸੀ ਹੋਈ ਹੈ, ਉਹ ਇਆਣੀ ਤੇ ਅਉਗਣਵੰਤੀ ਹੈ। ਬਾਹਰਲੇ ਹਾਰ ਸ਼ਿੰਗਾਰ ਨਾਲ ਪਤੀ ਪਰਮਾਤਮਾ ਦੀ ਪ੍ਰਾਪਤੀ ਨਹੀਂ ਹੁੰਦੀ। ਵਡੇ ਵਡੇ ਪੰਡਿਤ ਮੋਨੀ ਲੋਕ ਹਾਰ ਗਏ, ਭੇਖਾਂ ਨਾਲ ਕਿਸੇ ਨੂੰ ਮੁਕਤੀ ਪ੍ਰਾਪਤ ਨਹੀਂ ਹੋਈ। ਜਿਹੜੀ ਗੁਰਮੁਖ ਜੀਵ ਇਸਤ੍ਰੀ ਪ੍ਰਭੂ ਦੇ ਰਸ ਵਿਚ ਅਨੰਦ ਹੋ ਜਾਂਦੀ ਹੈ ਉਸ ਦੀ ਸਾਰੀ ਤਪਸ਼ ਬੁਝ ਜਾਂਦੀ ਹੈ ਭਾਵ ਮਨ ਦੀ ਅਸ਼ਾਂਤੀ ਦੂਰ ਜਾਂਦੀ ਹੈ। ਉਸ ਦਾ ਜੀਵਨ ਅਨੰਦਮਈ ਬਣ ਜਾਂਦਾ ਹੈ। ਸਿਧਾਂਤ ਇਹ ਹੈ ਕਿ ਜਿਸ ਹਿਰਦੇ ਰੂਪੀ ਘਰ ਵਿਚ ਨਾਮ ਦਾ ਸਿਮਰਨ ਸਦਾ ਵਸਦਾ ਰਸਦਾ ਰਹੇ, ਉਥੇ ਸਦਾ ਅਨੰਦਮਈ ਵਾਤਾਵਰਨ ਬਣਿਆ ਰਹਿੰਦਾ ਹੈ।

**ੴ ਸਤਿਗੁਰ ਪ੍ਰਸਾਦਿ ॥ ਆਸਾ ਮਹਲਾ ੩ ਛੰਤ ਘਰੁ ੩ ॥ ਸਾਜਨ ਮੇਰੇ ਪ੍ਰੀਤਮਹੁ, ਤੁਮ ਸਹ ਕੀ ਭਗਤਿ ਕਰੇਹੋ ॥ ਗੁਰੁ ਸੇਵਹੁ ਸਦਾ ਆਪਣਾ, ਨਾਮੁ ਪਦਾਰਥੁ ਲੇਹੋ ॥ ਭਗਤਿ ਕਰਹੁ ਤੁਮ ਸਹੈ ਕੇਰੀ, ਜੋ ਸਹ ਪਿਆਰੇ ਭਾਵਏ ॥ ਆਪਣਾ ਭਾਣਾ ਤੁਮ ਕਰਹੁ, ਤਾ ਫਿਰਿ ਸਹ ਖੁਸੀ ਨ ਆਵਏ ॥ ਭਗਤਿ ਭਾਵ ਇਹੁ ਮਾਰਗੁ ਬਿਖੜਾ, ਗੁਰ ਦੁਆਰੈ ਕੋ ਪਾਵਏ ॥ ਕਹੈ ਨਾਨਕੁ ਜਿਸੁ ਕਰੇ ਕਿਰਪਾ, ਸੋ ਹਰਿ ਭਗਤੀ ਚਿਤੁ ਲਾਵਏ**

**॥੧॥ ਮੇਰੇ ਮਨ ਬੈਰਾਗੀਆ, ਤੂੰ ਬੈਰਾਗੁ ਕਰਿ ਕਿਸੁ ਦਿਖਾਵਹਿ ॥ ਹਰਿ ਸੋਹਿਲਾ ਤਿਨ ਸਦ ਸਦਾ, ਜੋ ਹਰਿ ਗੁਣ ਗਾਵਹਿ ॥ ਕਰਿ ਬੈਰਾਗ ਤੂੰ ਛੋਡਿ ਪਾਖੰਡੁ, ਸੋ ਸਹੁ ਸਭੁ ਕਿਛੁ ਜਾਣਏ ॥ ਜਲਿ ਥਲਿ ਮਹੀਅਲਿ ਏਕੋ ਸੋਈ, ਗੁਰਮੁਖਿ ਹੁਕਮੁ ਪਛਾਣਏ ॥ ਜਿਨਿ ਹੁਕਮੁ ਪਛਾਤਾ ਹਰੀ ਕੇਰਾ, ਸੋਈ ਸਰਬ ਸੁਖ ਪਾਵਏ ॥ ਇਵ ਕਹੈ ਨਾਨਕੁ ਸੋ ਬੈਰਾਗੀ, ਅਨਦਿਨੁ ਹਰਿ ਲਿਵ ਲਾਵਏ ॥੨॥**

ਉਚਾਰਨ ਸੇਧ

**ਬਿੰਦੀ ਸਹਿਤ** : ਦਿਖਾਵਹਿ, ਗਾਵਹਿਂ

**ਪਦ ਅਰਥ** : ਪ੍ਰੀਤਮਹੁ-ਪਿਆਰਿਓ!। ਸਹ ਕੀ-(ਪ੍ਰਭੂ) ਪਤੀ ਦੀ। ਕਰੇਹੋ-ਕਰਦੇ ਰਹੁ। ਭਗਤਿ ਭਾਵ-ਭਗਤੀ ਭਾਵ ਦਾ। ਬਿਖੜਾ-ਔਖਾ। ਸੋਹਿਲਾ-ਖੁਸ਼ੀ ਦਾ ਗੀਤ। ਜਲਿ - ਜਲ ਵਿਚ। ਥਲਿ-ਧਰਤੀ ਵਿਚ। ਮਹੀਅਲਿ-ਪੁਲਾੜ ਵਿਚ। ਇਵ-ਇਸ ਤਰਾਂ।

**ਅਰਥ** : ਹੇ ਮੇਰੇ (ਸਤਿਸੰਗੀ) ਸਜਣੋ ! ਪਿਆਰਿਓ ! ਤੁਸੀਂ (ਪ੍ਰਭੂ ਪਤੀ) ਦੀ ਭਗਤੀ ਕਰਦੇ ਰਹੋ। ਸਦਾ ਆਪਣੇ ਗੁਰੂ ਦੀ ਸੇਵਾ (ਸਿਮਰਨ) ਕਰਦੇ ਰਹੋ ਅਤੇ ਗੁਰੂ ਪਾਸੋਂ ਨਾਮ ਪਦਾਰਥ ਲੈ ਲਵੋ। (ਹੇ ਪਿਆਰਿਓ!) ਤੁਸੀਂ ਪ੍ਰਭੂ ਪਤੀ ਦੀ ਭਗਤੀ ਕਰੋ ਜੋ ਪ੍ਰਭੂ ਪਿਆਰੇ ਨੂੰ ਚੰਗੀ ਲਗਦੀ ਹੈ। (ਜੇ) ਤੁਸੀਂ ਆਪਣੀ ਮਰਜ਼ੀ ਕਰਦੇ ਰਹੋਗੇ (ਭਾਵ ਭਗਤੀ ਨਹੀਂ ਕਰੋਗੇ) ਤਾਂ (ਫਿਰ ਉਹ) ਪ੍ਰਭੂ ਪਤੀ (ਤੁਹਾਡੇ ਤੋਂ) ਪ੍ਰਸੰਨ ਨਹੀਂ ਹੋਵੇਗਾ। ਭਗਤੀ-ਭਾਵ ਦਾ ਇਹ ਰਸਤਾ ਬੜਾ ਔਖਾ ਹੈ, ਗੁਰੂ ਰਾਹੀਂ (ਕੋਈ ਵਿਰਲਾ ਹੀ) (ਇਸ ਭਗਤੀ ਮਾਰਗ ਨੂੰ) ਪ੍ਰਾਪਤ ਕਰਦਾ ਹੈ। ਨਾਨਕ ਇਸ ਤਰ੍ਹਾਂ ਆਖਦਾ ਹੈ ਕਿ ਜਿਸ (ਜਗਿਆਸੂ ਉਤੇ ਪ੍ਰਭੂ ਆਪ) ਕਿਰਪਾ ਕਰਦਾ ਹੈ, ਉਹ (ਜਗਿਆਸੂ) ਪ੍ਰਭੂ ਦੀ ਭਗਤੀ ਵਿੱਚ ਦਿਨ ਰਾਤ (ਆਪਣਾ) ਚਿਤ ਜੋੜਦਾ ਹੈ।੧।

ਹੇ ਮੇਰੇ ਬੈਰਾਗੀ ਮਨ ! ਤੂੰ ਬੈਰਾਗ ਕਰਕੇ (ਕਿਸ ਨੂੰ) ਵਿਖਾ ਰਿਹਾ ਹੈਂ? ਜਿਹੜੇ (ਮਨੁੱਖ) ਹਰੀ ਦੇ ਗੁਣ ਗਾਉਂਦੇ ਹਨ, ਉਨ੍ਹਾਂ ਦੇ (ਹਿਰਦੇ ਅੰਦਰ) ਸਦਾ ਹੀ ਸੋਹਿਲਾ (ਆਤਮਿਕ ਅਨੰਦ ਵਾਲਾ ਗੀਤ) ਬਣਿਆ ਰਹਿੰਦਾ ਹੈ। ਤੂੰ ਪਖੰਡ (ਭਾਵ ਬਾਹਰਮੁਖੀ ਵਿਖਾਵਾ) ਛਡ ਕੇ (ਸਚਾ) ਬੈਰਾਗ ਕਰ, ਉਹ ਪ੍ਰਭੂ ਪਤੀ ਸਭ ਕੁਝ ਜਾਣਦਾ ਹੈ। ਉਹ ਇਕੋ (ਪ੍ਰਭੂ) ਜਲ ਵਿਚ, ਧਰਤੀ ਵਿਚ, ਪੁਲਾੜ ਵਿਚ, (ਹਰ) ਥਾਂ ਤੇ ਸਮਾਇਆ ਹੋਇਆ ਹੈ (ਪਰ) ਗੁਰੂ ਅਨੁਸਾਰੀ (ਜੀਊੜਾ ਉਸ ਪ੍ਰਭੂ ਦਾ) ਹੁਕਮ ਪਛਾਣ ਲੈਂਦਾ ਹੈ। ਜਿਸ (ਮਨੁੱਖ) ਨੇ ਪ੍ਰਭੂ ਦੇ ਹੁਕਮ ਨੂੰ ਪਛਾਣ ਲਿਆ ਹੈ ਉਹੀ ਸਾਰੇ ਸੁਖ ਪ੍ਰਾਪਤ ਕਰਦਾ ਹੈ (ਹੇ ਜੀਵ !) ਨਾਨਕ (ਤੈਨੂੰ) ਇਸ ਤਰਾਂ ਆਖਦਾ ਹੈ ਕਿ ਉਹ (ਅਸਲੀ) ਬੈਰਾਗੀ ਹੈ (ਜੋ) ਦਿਨ ਰਾਤ (ਹਰ ਵੇਲੇ) ਹਰੀ ਨਾਲ (ਆਪਣੀ) ਸੁਰਤਿ ਜੋੜੀ ਰਖਦਾ ਹੈ।੨।

**ਜਹ ਜਹ ਮਨ ਤੂੰ ਧਾਵਦਾ, ਤਹ ਤਹ ਹਰਿ ਤੇਰੈ ਨਾਲੇ ॥ ਮਨ ਸਿਆਣਪ ਛੋਡੀਐ, ਗੁਰ ਕਾ ਸਬਦੁ ਸਮਾਲੇ ॥ ਸਾਥਿ ਤੇਰੈ ਸੋ ਸਹੁ ਸਦਾ ਹੈ, ਇਕੁ ਖਿਨੁ ਹਰਿ ਨਾਮੁ ਸਮਾਲਹੇ॥ ਜਨਮ ਜਨਮ ਕੇ ਤੇਰੇ ਪਾਪ ਕਟੇ, ਅੰਤਿ ਪਰਮ ਪਦੁ ਪਾਵਹੇ॥ ਸਾਚੇ**

**ਨਾਲਿ ਤੇਰਾ ਗੰਢੁ ਲਾਗੀ, ਗੁਰਮੁਖਿ ਸਦਾ ਸਮਾਲੇ ॥ ਇਉ ਕਹੈ ਨਾਨਕੁ, ਜਹ ਮਨ ਤੂੰ ਧਾਵਦਾ, ਤਹ ਹਰਿ ਤੇਰੈ ਸਦਾ ਨਾਲੇ ॥੩॥ ਸਤਿਗੁਰ ਮਿਲਿਐ ਧਾਵਤੁ ਥੰਮ੍ਹਿਆ, ਨਿਜ ਘਰਿ ਵਸਿਆ ਆਏ ॥ ਨਾਮੁ ਵਿਹਾਝੇ ਨਾਮੁ ਲਏ, ਨਾਮਿ ਰਹੇ ਸਮਾਏ॥ ਧਾਵਤੁ ਥੰਮ੍ਹਿਆ ਸਤਿਗੁਰਿ ਮਿਲਿਐ, ਦਸਵਾ ਦੁਆਰੁ ਪਾਇਆ ॥ ਤਿਥੈ ਅੰਮ੍ਰਿਤ ਭੋਜਨੁ ਸਹਜ ਧੁਨਿ ਉਪਜੈ, ਜਿਤੁ ਸਬਦਿ ਜਗਤੁ ਥੰਮ੍ਹਿ ਰਹਾਇਆ ॥ ਤਹ ਅਨੇਕ ਵਾਜੇ ਸਦਾ ਅਨਦੁ ਹੈ, ਸਚੇ ਰਹਿਆ ਸਮਾਏ ॥ ਇਉ ਕਹੈ ਨਾਨਕੁ, ਸਤਿਗੁਰਿ ਮਿਲਿਐ ਧਾਵਤੁ ਥੰਮ੍ਹਿਆ, ਨਿਜ ਘਰਿ ਵਸਿਆ ਆਏ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਹਂ, ਜਹਂ, ਧਾਂਵਦਾ, ਤਹਂ ਤਹਂ, ਸਮਾਲਹੇਂ, ਪਾਵਹੇਂ, ਇਉਂ, ਥੰਮ੍ਹਿਆ, ਦਸਵਾਂ।

**ਫੁਟਕਲ:** 'ਸਮਾਲੇ' ਦਾ ਉਚਾਰਨ 'ਸਮ੍ਹਾਲੇ' ਕਰਨਾ ਹੈ।

**ਪਦ ਅਰਥ:** ਜਹ ਜਹ-ਜਿੱਥੇ ਜਿੱਥੇ। ਧਾਵਦਾ-ਦੌੜਦਾ ਜਾਂਦਾ ਹੈਂ। ਤਹ ਤਹ-ਉਥੇ ਉਥੇ। ਮਨ-ਹੇ ਮਨ!। ਸਮਾਲੇ-ਸੰਭਾਲ, ਯਾਦ ਕਰ। ਸਮਾਲਹੇ-ਜੇ ਤੂੰ ਯਾਦ ਕਰੇਂ। ਪਰਮ ਪਦੁ-ਵਡੀ ਪਦਵੀ, ਉੱਚਾ ਰੁੱਤਬਾ, ਗੰਢੁ-ਜੋੜ, ਸਬੰਧ।੩। ਧਾਵਤੁ-ਦੌੜਦਾ ਹੋਇਆ (ਮਨ)। ਥੰਮ੍ਹਿਆ-ਟਿੱਕ ਗਿਆ ਹੈ। ਵਿਹਾਝੇ-ਖ਼ਰੀਦਦਾ ਹੈ। ਦਸਵਾ ਦੁਆਰੁ-ਉਹ ਸਥਾਨ ਜਿਥੇ ਕੇਵਲ ਵਾਹਿਗੁਰੂ ਜੀ ਦਾ ਮਿਲਾਪ ਅਨੁਭਵ ਹੁੰਦਾ ਹੈ।

**ਅਰਥ** : ਹੇ ਮਨ ! ਜਿੱਥੇ ਜਿੱਥੇ ਤੂੰ ਦੌੜਦਾ ਜਾਂਦਾ ਹੈਂ, ਉਥੇ ਉਥੇ ਹੀ ਪਰਮਾਤਮਾ ਤੇਰੇ ਨਾਲ (ਭਾਵ ਅੰਗ ਸੰਗ) ਹੈ। ਹੇ ਮਨ ! (ਤੂੰ ਆਪਣੀ) ਸਿਆਣਪ ਛਡ ਦੇ ਅਤੇ ਗੁਰੂ ਦਾ ਸ਼ਬਦ (ਹਿਰਦੇ ਵਿਚ) ਯਾਦ ਕਰ। ਜੇ ਤੂੰ ਇਕ ਖਿਨ ਮਾਤਰ (ਸਮੇਂ ਲਈ ਭੀ) ਪ੍ਰਭੂ ਦਾ ਨਾਮ ਯਾਦ ਕਰੇਂ (ਤਾਂ ਉਹ ਪਰਮੇਸਰ) ਸਦਾ ਤੇਰੇ ਨਾਲ (ਹੈ, ਤੇਰੀ) ਸੰਭਾਲ ਕਰੇਗਾ। (ਹੇ ਮਨ ! ਨਾਮ ਜਪਣ ਨਾਲ) ਤੇਰੇ ਜਨਮ ਜਨਮਾਤਰਾਂ ਦੇ ਪਾਪ ਕਟੇ ਜਾਣਗੇ। ਅਤੇ ਅੰਤ ਸਮੇਂ (ਤੂੰ) ਪਰਮਪਦ ਪ੍ਰਾਪਤ ਕਰ ਲਏਂਗਾ। ਗੁਰੂ ਦੇ ਰਾਹੀਂ (ਤੂੰ) ਸਦਾ (ਪ੍ਰਭੂ ਨੂੰ ਸਿਮਰ ਇਸ ਤਰ੍ਹਾਂ) ਸੱਚੇ (ਪ੍ਰਭੂ) ਨਾਲ ਤੇਰਾ ਜੋੜ (ਪਿਆਰ) ਬਣ ਜਾਵੇਗਾ। ਨਾਨਕ ਇਸ ਤਰ੍ਹਾਂ ਕਹਿੰਦਾ ਹੈ ਕਿ ਹੇ ਮਨ ! ਜਿਥੇ ਵੀ ਤੂੰ ਦੌੜਦਾ ਜਾਂਦਾ ਹੈਂ ਉਥੇ ਹੀ ਹਰੀ ਸਦਾ ਤੇਰੇ ਨਾਲ ਹੈ ।੩।

(ਹੇ ਭਾਈ !) ਸਤਿਗੁਰੂ ਦੇ ਮਿਲਣ ਨਾਲ ਦੌੜਦਾ (ਚੰਚਲ ਮਨ) ਟਿਕ ਗਿਆ ਹੈ (ਅਤੇ) ਨਿਜ ਘਰ(ਭਾਵ ਸ੍ਵੈ ਸਰੂਪ) ਵਿਚ ਆ ਕੇ ਵਸ ਗਿਆ ਹੈ । (ਹੁਣ ਇਹ) ਨਾਮ ਖ਼ਰੀਦਦਾ, ਨਾਮ ਜਪਦਾ, ਅਤੇ ਨਾਮ ਵਿਚ ਹੀ ਲੀਨ ਹੋਇਆ ਰਹਿੰਦਾ ਹੈ। ਸਤਿਗੁਰੂ ਦੇ ਮਿਲਣ ਨਾਲ ਜਦੋਂ ਦੌੜਦਾ ਹੋਇਆ ਮਨ ਟਿਕ ਗਿਆ (ਤਾਂ) ਦਸਵਾਂ ਦੁਆਰ ਪਾ ਲਿਆ। ਉਥੇ (ਦਸਮ ਦੁਆਰ ਵਿਚ) ਅੰਮ੍ਰਿਤ ਨਾਮ ਦਾ ਭੋਜਨ (ਅਤੇ) ਸਹਜ ਦੀ ਧੁਨੀ ਪੈਦਾ ਹੁੰਦੀ ਹੈ, ਜਿਸ ਸ਼ਬਦ ਦੁਆਰਾ (ਵਾਹਿਗੁਰੂ ਨੇ ਸਾਰਾ ਜਗਤ ਟਿਕਾ ਕੇ ਰਖਿਆ

ਹੋਇਆ ਹੈ। ਉਥੇ ਅਨੇਕਾਂ ਵਾਜੇ ਹਨ, ਸਦਾ ਅਨਹਦ (ਸ਼ਬਦ) ਵਜਦਾ ਰਹਿੰਦਾ ਹੈ, ਅਤੇ (ਮਨ) ਸਚੇ (ਸਾਹਿਬ) ਵਿਚ ਸਮਾਇਆ ਰਹਿੰਦਾ ਹੈ। ਨਾਨਕ (ਇਸ ਤਰ੍ਹਾਂ) ਆਖਦਾ ਹੈ ਕਿ ਸਤਿਗੁਰੂ ਦੇ ਮਿਲਿਆਂ (ਭਾਵ ਮਿਲਣ ਨਾਲ)ਦੌੜਦਾ ਹੋਇਆ ਮਨ ਟਿਕ ਗਿਆ ਤੇ ਸ੍ਵੈ-ਸਰੂਪ ਵਿਚ ਆ ਕੇ ਵਸ ਗਿਆ।੪।

**ਮਨ ਤੂੰ ਜੋਤਿ ਸਰੂਪੁ ਹੈ, ਆਪਣਾ ਮੂਲੁ ਪਛਾਣੁ ॥ ਮਨ ਹਰਿ ਜੀ ਤੇਰੈ ਨਾਲਿ ਹੈ, ਗੁਰਮਤੀ ਰੰਗੁ ਮਾਣੁ ॥ ਮੂਲੁ ਪਛਾਣਹਿ ਤਾਂ ਸਹੁ ਜਾਣਹਿ, ਮਰਣ ਜੀਵਣ ਕੀ ਸੋਝੀ ਹੋਈ ॥ ਗੁਰ ਪਰਸਾਦੀ ਏਕੋ ਜਾਣਹਿ, ਤਾਂ ਦੂਜਾ ਭਾਉ ਨ ਹੋਈ ॥ ਮਨਿ ਸਾਂਤਿ ਆਈ ਵਜੀ ਵਧਾਈ, ਤਾ ਹੋਆ ਪਰਵਾਣੁ॥ ਇਉ ਕਹੈ ਨਾਨਕੁ, ਮਨ ਤੂੰ ਜੋਤਿ ਸਰੂਪੁ ਹੈ, ਅਪਣਾ ਮੂਲੁ ਪਛਾਣੁ ॥੫॥ ਮਨ ਤੂੰ ਗਾਰਬਿ ਅਟਿਆ, ਗਾਰਬਿ ਲਦਿਆ ਜਾਹਿ ॥ ਮਾਇਆ ਮੋਹਣੀ ਮੋਹਿਆ, ਫਿਰਿ ਫਿਰਿ ਜੂਨੀ ਭਵਾਹਿ ॥ ਗਾਰਬਿ ਲਾਗਾ ਜਾਹਿ ਮੁਗਧ ਮਨ, ਅੰਤਿ ਗਇਆ ਪਛੁਤਾਵਹੇ ॥ ਅਹੰਕਾਰੁ ਤਿਸਨਾ ਰੋਗੁ ਲਗਾ, ਬਿਰਥਾ ਜਨਮੁ ਗਵਾਵਹੇ ॥ ਮਨਮੁਖ ਮੁਗਧ ਚੇਤਹਿ ਨਾਹੀ, ਅਗੈ ਗਇਆ ਪਛੁਤਾਵਹੇ॥ ਇਉ ਕਹੈ ਨਾਨਕੁ, ਮਨ ਤੂੰ ਗਾਰਬਿ ਅਟਿਆ, ਗਾਰਬਿ ਲਦਿਆ ਜਾਵਹੇ ॥੬॥**

## ਉਚਾਰਨ ਸੇਧ

**ਬਿੰਦੀ ਸਹਿਤ** : ਹੈਂ, ਪਛਾਣਹਿਂ, ਜਾਣਹਿਂ, ਤਾਂ, ਇਉਂ, ਜਾਹਿਂ, ਭਵਾਹਿਂ, ਪਛੁਤਾਵਹੇਂ, ਜਾਵਹੇਂ, ਗਵਾਵਹੇਂ।

**ਪਦ ਅਰਥ** : ਜੋਤਿ-ਵਿਆਪਕ(ਰਬੀ)ਜੋਤਿ। ਮੂਲੁ-ਅਸਲਾ। ਗੁਰਮਤੀ-ਗੁਰੂ ਦੀ ਮਤਿ ਦੁਆਰਾ। ਰੰਗ ਮਾਣੁ-ਅਨੰਦ,ਹੁਲਾਰਾ ਮਾਣ ਲੈ। ਦੂਜਾ ਭਾਉ-(ਪ੍ਰਭੂ ਤੋਂ ਬਿਨਾ)ਹੋਰ ਦਾ ਪਿਆਰ। ਗਾਰਬਿ-ਅਹੰਕਾਰ ਨਾਲ। ਅਟਿਆ-ਭਰਿਆ ਹੋਇਆ ਹੈਂ। ਜਾਹਿ-ਜਾਏਂਗਾ। ਭਵਾਹਿ-ਭਵਾਇਆ (ਫਿਰਾਇਆ) ਜਾਏਂਗਾ। ਗਵਾਵਹੇ-ਗਵਾਏਂਗਾ। ਜਾਵਹੇ-ਜਾਵੇਂਗਾ।

**ਅਰਥ:** ਹੇ ਮਨ ! ਤੂੰ ਵਿਆਪਕ ਰੱਬੀ-ਜੋਤਿ ਦਾ ਸਰੂਪ ਹੈਂ, ਆਪਣਾ ਅਸਲਾ ਪਛਾਣ। ਹੇ ਮਨ! ਪ੍ਰਭੂ ਜੀ ਤੇਰੇ ਨਾਲ ਹੈ (ਤੂੰ) ਗੁਰੂ ਦੀ ਮਤਿ ਦੁਆਰਾ (ਉਸ ਜੋਤਿ ਦਾ) ਅਨੰਦ ਮਾਣ। (ਜੇ ਤੂੰ ਆਪਣਾ) ਅਸਲਾ ਪਛਾਣ ਲਏ ਤਾਂ (ਸਹਜੇ ਹੀ ਉਸ) ਪਤੀ (ਪਰਮਾਤਮਾਂ ਨੂੰ) ਜਾਣ ਲਏਂਗਾ (ਫਿਰ ਤੈਨੂੰ) ਮੌਤ (ਅਤੇ ਆਤਮਿਕ) ਜੀਵਨ ਦੀ ਸੋਝੀ ਹੋ ਜਾਵੇਗੀ। ਗੁਰੂ ਦੀ ਕਿਰਪਾ ਨਾਲ (ਜਦ ਤੂੰ) ਇਕ (ਪ੍ਰਭੂ) ਨੂੰ ਜਾਣ ਪਛਾਣ ਲਏਂਗਾ ਤਾਂ (ਤੇਰੇ ਅੰਦਰ ਦੂਜਾ (ਭਾਵ ਹੋਰ ਕਿਸੇ ਦਾ) ਪਿਆਰ ਪੈਦਾ ਨਹੀਂ ਹੋਵੇਗਾ (ਜਦੋਂ ਤੇਰੇ) ਮਨ ਵਿਚ ਸ਼ਾਂਤੀ ਆ ਗਈ (ਤਾਂ ਸੁਤੇ ਹੀ ਤੇਰੇ ਹਿਰਦੇ ਵਿਚ) ਖੁਸ਼ੀ ਪ੍ਰਗਟ ਹੋ ਆਵੇਗੀ ਤਾਂ (ਤੂੰ ਆਪਣਾ ਜਨਮ) ਪਰਵਾਣ ਹੋਇਆ (ਸਮਝੀਂ)। (ਮੈਂ) ਨਾਨਕ ਇਉਂ ਕਹਿੰਦਾ ਹਾਂ ਕਿ ਹੇ ਮਨ ! ਤੂੰ ਵਿਆਪਕ ਰਬੀ ਜੋਤਿ ਦਾ ਸਰੂਪ ਹੈਂ (ਇਸ ਲਈ ਤੂੰ) ਆਪਣਾ ਅਸਲਾ (ਮੁੱਢ) ਪਛਾਣ ।੫।

ਹੇ ਮਨ! ਤੂੰ ਹੰਕਾਰ ਨਾਲ ਭਰਿਆ ਪਿਆ ਹੈਂ ਅਤੇ ਹੰਕਾਰ ਨਾਲ ਲਦਿਆ ਹੋਇਆ ਹੀ (ਇਸ ਸੰਸਾਰ ਤੋਂ ਚਲਾ)ਜਾਏਂਗਾ। ਮੋਹਣ ਵਾਲੀ ਮਾਇਆ ਨੇ (ਤੈਨੂੰ) ਮੋਹਿਆ (ਫਸਾਇਆ) ਹੋਇਆ ਹੈ (ਇਸ

ਲਈ) ਮੁੜ ਮੁੜ ਕੇ ਜੂਨਾਂ ਵਿਚ ਫਿਰਾਇਆ ਜਾਏਂਗਾ। ਹੇ ਮੂਰਖ ਮਨ ! (ਤੂੰ) ਹੰਕਾਰ ਵਿਚ ਲੱਗਾ ਹੋਇਆ (ਸੰਸਾਰ ਤੋਂ) ਚਲਾ ਜਾਏਂਗਾ ਅਤੇ ਅੰਤ ਜਾਣ ਸਮੇਂ ਪਛਤਾਏਂਗਾ। ਹੰਕਾਰ ਤੇ ਤ੍ਰਿਸ਼ਨਾ ਦਾ ਤੈਨੂੰ ਰੋਗ ਲੱਗਾ ਹੋਇਆ ਹੈ ਇਸ ਤਰ੍ਹਾਂ ਤੂੰ ਆਪਣਾ ਜਨਮ ਵਿਅਰਥ ਗੁਆ ਲਏਂਗਾ। ਹੇ ਮੂਰਖ ਮਨ! ਤੂੰ ਹੁਣ ਵਾਹਿਗੁਰੂ ਨੂੰ ਯਾਦ ਨਹੀਂ ਕਰ ਰਿਹਾ (ਫਿਰ) ਪਰਲੋਕ ਵਿਚ ਗਿਆ ਪਛਤਾਵਾ ਕਰੇਂਗਾ। ਨਾਨਕ (ਗੁਰੂ ਜੀ ਇਸ ਤਰ੍ਹਾਂ ਕਹਿੰਦੇ ਹਨ ਕਿ) ਹੇ ਮਨ ! (ਤੂੰ) ਹੰਕਾਰ ਨਾਲ ਭਰਿਆ ਪਿਆ ਹੈਂ (ਅਤੇ) ਹੰਕਾਰ ਨਾਲ ਲਦਿਆ ਹੋਇਆ ਇਸ ਸੰਸਾਰ ਤੋਂ ਚਲਾ ਜਾਵੇਂਗਾ ।੬।

**ਮਨ! ਤੂੰ ਮਤ ਮਾਣੁ ਕਰਹਿ, ਜਿ ਹਉ ਕਿਛੁ ਜਾਣਦਾ, ਗੁਰਮੁਖਿ ਨਿਮਾਣਾ ਹੋਹੁ ॥ ਅੰਤਰਿ ਅਗਿਆਨੁ ਹਉ ਬੁਧਿ ਹੈ, ਸਚਿ ਸਬਦਿ ਮਲੁ ਖੋਹੁ ॥ ਹੋਹੁ ਨਿਮਾਣਾ ਸਤਿਗੁਰੂ ਅਗੈ, ਮਤ ਕਿਛੁ ਆਪੁ ਲਖਾਵਹੇ ॥ ਆਪਣੈ ਅਹੰਕਾਰਿ ਜਗਤੁ ਜਲਿਆ, ਮਤ ਤੂੰ ਆਪਣਾ ਆਪੁ ਗਵਾਵਹੇ ॥ ਸਤਿਗੁਰ ਕੈ ਭਾਣੈ ਕਰਹਿ ਕਾਰ, ਸਤਿਗੁਰ ਕੈ ਭਾਣੈ ਲਾਗਿ ਰਹੁ ॥ ਇਉ ਕਹੈ ਨਾਨਕੁ, ਆਪੁ ਛਡਿ ਸੁਖ ਪਾਵਹਿ, ਮਨ ਨਿਮਾਣਾ ਹੋਇ ਰਹੁ॥੭॥ ਧੰਨੁ ਸੁ ਵੇਲਾ, ਜਿਤੁ ਮੈ ਸਤਿਗੁਰੁ ਮਿਲਿਆ, ਸੋ ਸਹੁ ਚਿਤਿ ਆਇਆ॥ ਮਹਾ ਅਨੰਦੁ ਸਹਜੁ ਭਇਆ, ਮਨਿ ਤਨਿ ਸੁਖੁ ਪਾਇਆ॥ ਸੋ ਸਹੁ ਚਿਤਿ ਆਇਆ,ਮੰਨਿ ਵਸਾਇਆ, ਅਵਗੁਣ ਸਭਿ ਵਿਸਾਰੇ॥ ਜਾ ਤਿਸੁ ਭਾਣਾ, ਗੁਣ ਪਰਗਟ ਹੋਏ, ਸਤਿਗੁਰ ਆਪਿ ਸਵਾਰੇ॥ ਸੇ ਜਨ ਪਰਵਾਣੁ ਹੋਏ, ਜਿਨ੍ਹੀ ਇਕੁ ਨਾਮੁ ਦਿੜਿਆ, ਦੁਤੀਆ ਭਾਉ ਚੁਕਾਇਆ॥ ਇਉ ਕਹੈ ਨਾਨਕੁ, ਧੰਨੁ ਸੁ ਵੇਲਾ, ਜਿਤੁ ਮੈ ਸਤਿਗੁਰ ਮਿਲਿਆ, ਸੋ ਸਹੁ ਚਿਤਿ ਆਇਆ॥੮॥**

## ਉਚਾਰਨ ਸੇਧ

**ਬਿੰਦੀ ਸਹਿਤ** : ਕਰਹਿਂ, ਹਉਂ, ਲਖਾਵਹੇਂ, ਗਵਾਵਹੇਂ, ਇਉਂ, ਪਾਵਹਿਂ, ਮਹਾਂ,

**ਪਦ ਅਰਥ:** ਮਤ ਮਾਣ ਕਰਹਿ-ਮਤਾਂ ਮਾਣ (ਹੰਕਾਰ) ਕਰੇਂ। ਗੁਰਮੁਖਿ-ਗੁਰੂ ਦੁਆਰਾ। ਅੰਤਰਿ-(ਤੇਰੇ) ਅੰਦਰ। ਹਉ ਬੁਧਿ-ਅਹੰਕਾਰ ਵਾਲੀ ਅਕਲ। ਮਲੁ-ਮੈਲ । ਖੋਹੁ-ਦੂਰ ਕਰ। ਆਪੁ-ਆਪਣਾ ਆਪ। ਲਖਾਵਹੇ-ਜਾਣਦਾ ਹੋਵੇਂ। ਜਲਿਆ-ਸੜਿਆ ਪਿਆ ਹੈ। ਮਤ-ਮੱਤਾਂ। ਗਵਾਵਹੇ-(ਸੰਤੁਲਨ) ਗੁਆ ਲਏਂ। ਭਾਣੈ-ਰਜ਼ਾ ਵਿਚ, ਮਰਜ਼ੀ ਵਿਚ, ਧੰਨੁ-ਭਾਗਾਂ ਵਾਲਾ। ਸੁ-ਉਹ। ਚਿਤਿ-ਚਿਤ ਵਿਚ। ਮਨਿ ਤਨਿ-ਮਨ ਵਿਚ, ਸਰੀਰ ਵਿਚ। ਦਿੜਿਆ-ਪੱਕਾ ਕੀਤਾ ਦੁਤੀਆ ਭਾਉ-ਦੂਜਾ ਪਿਆਰ। ਚੁਕਾਇਆ-ਦੂਰ ਕੀਤਾ।

**ਅਰਥ** : ਹੇ ਮਨ ! ਮੱਤਾਂ ਤੂੰ ਮਾਣ ਕਰਦਾ ਹੋਵੇਂ ਕਿ ਮੈਂ (ਕੁਝ) ਜਾਣਦਾ ਹਾਂ ਭਾਵ ਸਿਆਣਾ ਹਾਂ, (ਇਹ ਹੰਕਾਰ ਨਾ ਕਰ, ਸਗੋਂ) ਗੁਰੂ ਦੁਆਰਾ ਨਿੰਮਰਤਾ ਵਾਲਾ ਹੋ। (ਤੇਰੇ) ਅੰਦਰ ਬੇ-ਸਮਝੀ ਅਤੇ ਅਹੰਕਾਰ ਵਾਲੀ ਬੁੱਧੀ ਹੈ (ਇਨ੍ਹਾਂ ਦੀ) ਮੈਲ ਨੂੰ (ਗੁਰੂ ਦੇ) ਸਚੇ ਸ਼ਬਦ ਦੁਆਰਾ ਦੂਰ ਕਰ। (ਤੂੰ) ਸਤਿਗੁਰੂ ਅਗੇ ਨਿਮਾਣਾ (ਆਜਿਜ਼) ਹੋ ਕੇ ਚਰਨਾ ਵਿਚ (ਢਹਿ) ਪਉ, ਮੱਤਾਂ ਕੁਝ ਆਪਣਾ ਆਪ ਜਣਾਉਂਦਾ ਹੋਵੇਂ। ਆਪਣੇ ਹੰਕਾਰ ਵਿਚ (ਸਾਰਾ) ਸੰਸਾਰ ਹੀ ਸੜ ਰਿਹਾ ਹੈ, ਮੱਤਾਂ ਤੂੰ ਆਪਣਾ ਆਪੁ

(ਸੰਤੁਲਨ) ਗੁਆ ਬੈਠੋਂ। (ਹੇ ਮਨ ! ਇਸ ਹੰਕਾਰ ਤੋਂ ਤਾਂ ਬਚੇਂਗਾ ਜੇ) ਸਤਿਗੁਰੂ ਦੇ ਭਾਣੇ ਵਿਚ ਸੱਚੀ ਕਾਰ ਕਰੇਂਗਾ, ਤੂੰ ਸਤਿਗੁਰੂ ਦੇ ਭਾਣੇ (ਹੁਕਮ) ਵਿਚ ਲੱਗਾ ਰਹੁ। ਇਸ ਤਰ੍ਹਾਂ ਨਾਨਕ ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਮਨ ! ਹੰਕਾਰ ਛਡ ਕੇ ਸੁਖ ਪਾਵੇਂਗਾ ਇਸ ਲਈ ਨਿਮਾਣਾ ਹੋਇਆ ਰਹੁ।੭।

(ਹੇ ਭਾਈ!) ਉਹ ਵੇਲਾ ਭਾਗਾਂ ਵਾਲਾ ਸੀ ਜਦੋਂ ਮੈਨੂੰ ਸਤਿਗੁਰੂ ਮਿਲ ਪਿਆ ਅਤੇ ਉਹ ਮਾਲਕ ਮੇਰੇ ਚਿਤ ਵਿਚ ਆ ਵਸਿਆ। ਮੇਰੇ ਮਨ ਅੰਦਰ ਭਾਰੀ ਆਨੰਦ ਅਤੇ ਸਹਜ ਗਿਆਨ ਪ੍ਰਵੇਸ਼ ਕਰ ਗਿਆ, ਮੇਰੇ ਮਨ ਅਤੇ ਤਨ ਨੇ ਬਹੁਤ ਸੁੱਖ ਪਾਇਆ। ਉਹ ਮਾਲਕ ਮੇਰੇ ਚਿਤ ਵਿਚ ਆ ਗਿਆ, (ਗੁਰੂ ਨੇ ਮੇਰੇ) ਮਨ ਵਿਚ ਵਸਾ ਦਿੱਤਾ ਅਤੇ ਮੇਰੇ ਸਾਰੇ ਅਵਗੁਣ ਭੁਲਾ ਦਿਤੇ। ਜਦੋਂ ਮੇਰੇ ਮਾਲਕ ਨੂੰ ਚੰਗਾ ਲੱਗਾ ਤਾਂ ਮੇਰੇ ਅੰਦਰ ਸ੍ਰੇਸ਼ਟ ਗੁਣ ਪ੍ਰਗਟ ਹੋ ਗਏ, ਸਤਿਗੁਰੂ (ਨੇ) ਆਪ ਹੀ ਸਾਰੇ ਕਾਰਜ ਸਵਾਰ ਦਿਤੇ। ਉਹ ਜਨ ਸਾਈਂ ਦੇ ਦਰ ਉਤੇ ਪਰਵਾਨ ਹੋਏ ਜਿਨ੍ਹਾਂ ਨੇ ਇਕ ਵਾਹਿਗੁਰੂ ਨਾਮ ਨੂੰ ਹਿਰਦੇ ਵਿਚ ਪੱਕਾ ਕਰ ਲਿਆ ਅਤੇ ਦੂਜਾ ਭਾਉ ਦੂਰ ਕਰ ਦਿਤਾ। ਇਸ ਤਰ੍ਹਾਂ ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਹ ਵੇਲਾ (ਧੰਨਤਾ ਯੋਗ) (ਭਾਗਾਂ ਵਾਲਾ) ਸੀ ਜਿਸ (ਵੇਲੇ) ਮੈਨੂੰ ਸਤਿਗੁਰੂ ਮਿਲ ਪਿਆ (ਅਤੇ) ਉਹ ਮਾਲਕ (ਮੇਰੇ) ਚਿਤ ਵਿਚ ਆ ਵਸਿਆ।੮।

**ਇਕਿ ਜੰਤ ਭਰਮਿ ਭੂਲੇ, ਤਿਨਿ ਸਹਿ ਆਪਿ ਭੁਲਾਏ ॥ ਦੂਜੈ ਭਾਇ ਫਿਰਹਿ, ਹਉਮੈ ਕਰਮ ਕਮਾਏ ॥ ਤਿਨਿ ਸਹਿ ਆਪਿ ਭੁਲਾਏ ਕੁਮਾਰਗਿ ਪਾਏ, ਤਿਨ ਕਾ ਕਿਛੁ ਨ ਵਸਾਈ ॥ ਤਿਨ ਕੀ ਗਤਿ ਅਵਿਗਤਿ ਤੂੰ ਹੈ ਜਾਣਹਿ, ਜਿਨਿ ਇਹ ਰਚਨ ਰਚਾਈ ॥ ਹੁਕਮੁ ਤੇਰਾ ਖਰਾ ਭਾਰਾ, ਗੁਰਮੁਖਿ ਕਿਸੈ ਬੁਝਾਏ ॥ ਇਉ ਕਹੈ ਨਾਨਕੁ ਕਿਆ ਜੰਤ ਵਿਚਾਰੇ, ਜਾ ਤੁਧੁ ਭਰਮਿ ਭੁਲਾਏ ॥ ੯ ॥ ਸਚੇ ਮੇਰੇ ਸਾਹਿਬਾ, ਸਚੀ ਤੇਰੀ ਵਡਿਆਈ ॥ ਤੂੰ ਪਾਰਬ੍ਰਹਮੁ ਬੇਅੰਤੁ ਸੁਆਮੀ, ਤੇਰੀ ਕੁਦਰਤਿ ਕਹਣੁ ਨ ਜਾਈ ॥ ਸਚੀ ਤੇਰੀ ਵਡਿਆਈ, ਜਾ ਕਉ ਤੁਧੁ ਮੰਨਿ ਵਸਾਈ, ਸਦਾ ਤੇਰੇ ਗੁਣ ਗਾਵਹੇ ॥ ਤੇਰੇ ਗੁਣ ਗਾਵਹਿ, ਜਾ ਤੁਧੁ ਭਾਵਹਿ, ਸਚੈ ਸਿਉ ਚਿਤੁ ਲਾਵਹੇ ॥ ਜਿਸ ਨੋ ਤੂੰ ਆਪੇ ਮੇਲਹਿ, ਸੁ ਗੁਰਮੁਖਿ ਰਹੈ ਸਮਾਈ ॥ ਇਉ ਕਹੈ ਨਾਨਕੁ ਸਚੇ ਮੇਰੇ ਸਾਹਿਬਾ, ਸਚੀ ਤੇਰੀ ਵਡਿਆਈ ॥ ੧੦ ॥ ੨॥੭॥੫॥੨॥੭॥**

ਉਚਾਰਨ ਸੇਧ

**ਬਿੰਦੀ ਸਹਿਤ:** ਫਿਰਹਿਂ, ਤੂੰਹੈਂ, ਜਾਣਹਿਂ, ਇਉਂ, ਜਾਂ, ਗਾਵਹੇਂ, ਗਾਵਹਿਂ, ਭਾਵਹਿਂ, ਸਿਉਂ, ਲਾਵਹੇਂ, ਮੇਲਹਿਂ।

**ਪਦ ਅਰਥ:** ਇਕਿ-ਕਈ। ਜੰਤ-ਜੀਵ। ਤਿਨਿ ਸਹਿ-ਉਸ ਸ਼ਾਹ (ਮਾਲਕ) ਨੇ। ਕੁਮਾਰਗਿ-ਭੈੜੇ ਰਸਤੇ ਤੇ। ਨ ਵਸਾਈ-ਵਸ ਨਹੀਂ ਚਲਦਾ। ਗਤਿ-(ਚੰਗੀ) ਹਾਲਤ। ਅਵਿਗਤਿ-ਮੰਦੀ ਹਾਲਤ। ਰਚਨ-ਰਚਨਾ (ਸ੍ਰਿਸ਼ਟੀ)। ਰਚਾਈ-ਬਣਾਈ। ਖਰਾ-ਬਹੁਤ। ਕੁਦਰਤਿ-ਤਾਕਤ, ਸ਼ਕਤੀ। ਗਾਵਹੇ-ਗਾਉਂਦੇ ਹਨ। ਗੁਰਮੁਖਿ-ਗੁਰੂ ਦੀ ਰਾਹੀਂ।

**ਅਰਥ:** ਕਈ ਜੀਵ ਭ੍ਰਮ ਵਿਚ ਭੁੱਲੇ ਪਏ ਹਨ (ਪਰ ਉਹ) ਉਸ ਸ਼ਾਹ (ਮਾਲਕ) ਨੇ ਆਪ ਹੀ ਭੁਲਾਏ ਹਨ। (ਉਹ ਜੀਵ) ਦੂਜੇ ਭਾਇ (ਭਾਵ ਮਾਇਆ ਵਿਚ ਲੱਗੇ) ਫਿਰਦੇ ਹਨ ਅਤੇ ਹਉਮੈ (ਦੇ ਆਸਰੇ) ਕੰਮ ਕਰ ਰਹੇ ਹਨ। ਉਸ ਮਾਲਕ ਨੇ ਆਪ ਭੁਲਾਏ ਹਨ ਅਤੇ ਭੈੜੇ ਰਸਤੇ ਤੇ ਪਾਏ ਹਨ (ਇਸ ਲਈ) ਉਨਾਂ ਦਾ ਕੋਈ ਉਥੇ ਵਸ ਨਹੀਂ ਚਲਦਾ। (ਹੇ ਪ੍ਰਭੂ!) ਉਨ੍ਹਾਂ ਦੀ (ਚੰਗੀ ਤੇ) ਮੰਦੀ ਹਾਲਤ ਨੂੰ ਤੂੰ (ਆਪ ਹੀ) ਜਾਣਦਾ ਹੈ ਜਿਸ ਨੇ ਇਹ ਸ੍ਰਿਸ਼ਟੀ ਬਣਾਈ ਹੈ। (ਜਿਸ) ਕਿਸੇ (ਵਿਰਲੇ ਮਨੁੱਖ ਨੂੰ ਪ੍ਰਭੂ) ਗੁਰੂ ਦੁਆਰਾ ਸਮਝਾ ਦੇਵੇ (ਤਾਂ ਉਹ ਕਹਿੰਦਾ ਹੈ ਕਿ ਹੇ ਪ੍ਰਭੂ!) ਤੇਰਾ ਹੁਕਮ ਬਹੁਤ ਭਾਰਾ ਹੈ। ਇਸ ਤਰ੍ਹਾਂ ਨਾਨਕ (ਗੁਰੂ ਜੀ) ਕਹਿੰਦੇ ਹਨ ਕਿ ਹੇ ਪ੍ਰਭੂ ! ਇਹ ਜੀਵ ਵਿਚਾਰੇ ਕੀ ਕਰ ਸਕਦੇ ਹਨ ਜਦ ਤੁਸੀਂ ਆਪ ਹੀ ਭਰਮ ਵਿਚ ਭੁਲਾ ਦਿੱਤੇ ਹਨ ।੯।

ਹੇ ਮੇਰੇ ਸਚੇ ਸਾਹਿਬਾ! ਤੇਰੀ ਵਡਿਆਈ ਸਚੀ (ਭਾਵ ਸਦਾ ਥਿਰ ਰਹਿਣ ਵਾਲੀ) ਹੈ। ਤੂੰ ਪਾਰਬ੍ਰਹਮ ਬੇਅੰਤ ਹੈਂ, ਮਾਲਕ ਹੈਂ, ਤੇਰੀ ਸ਼ਕਤੀ ਕਥਨ ਨਹੀਂ ਕੀਤੀ ਜਾ ਸਕਦੀ। (ਹੇ ਪ੍ਰਭੂ !) ਤੇਰੀ ਵਡਿਆਈ ਸਚੀ ਹੈ, ਜਿਨ੍ਹਾਂ ਦੇ ਮਨ ਵਿਚ ਤੁਧ (ਆਪਣੀ ਵਡਿਆਈ) ਵਸਾ ਦਿਤੀ ਹੈ, (ਉਹ ਸਦਾ ਹੀ) ਸੱਚੇ (ਨਾਮ) ਨਾਲ ਚਿਤ ਲਾਈ ਰਖਦੇ ਹਨ। (ਹੇ ਪ੍ਰਭੂ !) ਜਿਸ ਮਨੁੱਖ ਨੂੰ ਤੂੰ ਆਪ (ਆਪਣੇ ਚਰਨਾਂ ਨਾਲ) ਮੇਲਦਾ ਹੈਂ, ਉਹ ਗੁਰੂ ਦੁਆਰਾ (ਤੇਰੀ ਸਿਫ਼ਤ ਵਿਚ) ਲੀਨ ਹੋਇਆ ਰਹਿੰਦਾ ਹੈ। ਇਸ ਤਰ੍ਹਾਂ ਨਾਨਕ (ਗੁਰੂ ਜੀ ਆਖਦੇ ਹਨ ਕਿ) ਮੇਰੇ ਸਚੇ ਸਾਹਿਬਾ! ਤੇਰੀ ਵਡਿਆਈ ਸੱਚੀ, (ਭਾਵ ਸਦਾ ਥਿਰ ਰਹਿਣ ਵਾਲੀ) ਹੈ ।੧੦।੨।੭।੫।੨।੭।

## ਸਾਰੰਸ਼ ਅਤੇ ਸਿਧਾਂਤ

ਇਸ ਛੰਤ ਦੇ ਦਸ ਅੰਕ ਹਨ। ਪਹਿਲੇ ਅੰਕ ਵਿਚ 'ਭਗਤਿ ਭਾਵ ਇਹੁ ਮਾਰਗੁ ਬਿਖੜਾ ਗੁਰਦੁਆਰੇ ਕੋ ਪਾਵਏ' ਦੂਜੇ ਅੰਕ ਵਿਚ 'ਜਿਨਿ ਹੁਕਮੁ ਪਛਾਤਾ ਹਰੀ ਕੇਰਾ, ਸੋਈ ਸਰਬ ਸੁਖ ਪਾਵਏ, ਤੀਜੇ ਵਿਚ 'ਮਨ ਸਿਆਣਪ ਛੋਡੀਐ ਗੁਰ ਕਾ ਸਬਦੁ ਸਮਾਲੇ' ਦਾ ਉਪਦੇਸ਼ ਅੰਕਿਤ ਹੈ। ਚੌਥੇ ਅੰਕ ਵਿਚ ਸਤਿਗੁਰੂ ਦੇ ਮਿਲਾਪ ਦੀ ਵਡਿਆਈ ਦਾ ਵਰਣਨ ਇਉਂ ਕੀਤਾ ਹੈ ਕਿ ਗੁਰੂ ਦੀ ਕਿਰਪਾ ਨਾਲ ਦੌੜਦਾ ਮਨ ਨਿਜ ਘਰ ਵਿਚ ਆ ਵਸਦਾ ਹੈ। ਪੰਜ ਤੋਂ ਸੱਤ ਅੰਕਾਂ ਵਿਚ ਮਨ ਪ੍ਰਤੀ ਉਪਦੇਸ਼ ਹੈ ਕਿ ਤੂੰ ਜੋਤਿ ਸਰੂਪ ਹੈ, ਹੰਕਾਰ ਵਿਚ ਲਗ ਕੇ ਆਪਣਾ ਅਮੋਲਕ ਜਨਮ ਅਜਾਈਂ ਗੁਆ ਰਿਹਾ ਹੈਂ, ਨਿਮਾਣਾ ਹੋ ਕੇ ਗੁਰੂ ਦੇ ਭਾਣੇ ਵਿਚ ਰਹਿ ਕੇ ਸਦੀਵੀ ਸੁਖ ਪਾ। ਅੱਠਵੇਂ ਅੰਕ ਵਿਚ ਸਤਿਗੁਰੂ ਦੇ ਮਿਲਣ ਵਾਲੇ ਅਵਸਰ ਨੂੰ 'ਧੰਨੁ ਸੁ ਵੇਲਾ' ਦਸਿਆ ਹੈ, ਨੌਵੇਂ ਅੰਕ ਵਿਚ ਪ੍ਰਭੂ ਦੀ ਅੰਤਰਜਾਮਤਾ ਜੀਵ ਦੀ ਅਲਪਗਤਾ ਤੇ ਅਸਮਰਥਾ ਨੂੰ ਪ੍ਰਗਟਾਇਆ ਹੈ 'ਏਨਾ ਜੰਤਾ ਕੈ ਵਸਿ ਕਿਛੁ ਨਾਹੀ।' ਦਸਵੇਂ ਅੰਕ ਵਿਚ ਵਿਸਮਾਦ ਰੂਪ ਵਿਚ ਆ ਕੇ 'ਕਹੈ ਨਾਨਕ ਸਚੇ ਮੇਰੇ ਸਾਹਿਬਾ, ਸਚੀ ਤੇਰੀ ਵਡਿਆਈ' ਨਾਲ ਸਮਾਪਤ ਕਰ ਦਿੱਤਾ ਹੈ।

## ਰਾਗੁ ਆਸਾ ਛੰਤ ਮਹਲਾ ੪ ਘਰੁ ੧

**ੴ ਸਤਿਗੁਰ ਪ੍ਰਸਾਦਿ ॥ ਜੀਵਨੋ ਮੈ ਜੀਵਨੁ ਪਾਇਆ, ਗੁਰਮੁਖਿ ਭਾਏ ਰਾਮ ॥ ਹਰਿ ਨਾਮੋ ਹਰਿ ਨਾਮੁ ਦੇਵੈ, ਮੇਰੈ ਪ੍ਰਾਨਿ ਵਸਾਏ ਰਾਮ ॥ ਹਰਿ ਹਰਿ ਨਾਮੁ ਮੇਰੈ ਪ੍ਰਾਨਿ**

**ਵਸਾਏ, ਸਭੁ ਸੰਸਾ ਦੂਖੁ ਗਵਾਇਆ ॥ ਅਦਿਸਟੁ ਅਗੋਚਰੁ ਗੁਰ ਬਚਨਿ ਧਿਆਇਆ, ਪਵਿਤ੍ ਪਰਮ ਪਦੁ ਪਾਇਆ ॥ ਅਨਹਦ ਧੁਨਿ ਵਾਜਹਿ ਨਿਤ ਵਾਜੇ, ਗਾਈ ਸਤਿਗੁਰ ਬਾਣੀ ॥ ਨਾਨਕ, ਦਾਤਿ ਕਰੀ ਪ੍ਰਭਿ ਦਾਤੈ, ਜੋਤੀ ਜੋਤਿ ਸਮਾਣੀ ॥੧॥ ਮਨਮੁਖਾ ਮਨਮੁਖਿ ਮੁਏ, ਮੇਰੀ ਕਰਿ ਮਾਇਆ ਰਾਮ ॥ ਖਿਨੁ ਆਵੈ ਖਿਨੁ ਜਾਵੈ, ਦੁਰਗੰਧ ਮੜੈ ਚਿਤੁ ਲਾਇਆ ਰਾਮ ॥ ਲਾਇਆ ਦੁਰਗੰਧ ਮੜੈ ਚਿਤੁ ਲਾਗਾ, ਜਿਉ ਰੰਗੁ ਕਸੁੰਭ ਦਿਖਾਇਆ ॥ ਖਿਨੁ ਪੂਰਬਿ ਖਿਨੁ ਪਛਮਿ ਛਾਏ, ਜਿਉ ਚਕੁ ਕੁਮ੍ਹਿਆਰਿ ਭਵਾਇਆ ॥ ਦੁਖੁ ਖਾਵਹਿ ਦੁਖੁ ਸੰਚਹਿ ਭੋਗਹਿ, ਦੁਖ ਕੀ ਬਿਰਧਿ ਵਧਾਈ ॥ ਨਾਨਕ, ਬਿਖਮੁ ਸੁਹੇਲਾ ਤਰੀਐ, ਜਾ ਆਵੈ ਗੁਰ ਸਰਣਾਈ ॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਵਾਜਹਿ, ਮਨਮੁੱਖਾਂ, ਖਾਵਹਿਂ, ਸੰਚਹਿਂ, ਭੋਗਹਿਂ.

**ਪਦ ਅਰਥ:** ਜੀਵਨੋ-ਜੀਵਨ । ਗੁਰਮੁਖਿ-ਗੁਰੂ ਰਾਹੀਂ। ਭਾਏ-ਚੰਗੇ ਲਗ ਗਏ । ਮੇਰੈ ਪ੍ਰਾਨਿ-ਮੇਰੇ ਪ੍ਰਾਣਾਂ ਵਿਚ। ਅਦਿਸਟੁ-ਨਾ ਦਿਸਣ ਵਾਲਾ ਅਗੋਚਰੁ-ਇੰਦ੍ਰਿਆ ਦੀ ਪਹੁੰਚ ਤੋਂ ਪਰੇ। ਅਨਹਦ ਧੁਨਿ-ਬਿਨਾ ਵਜਾਏ ਇਕ ਰੱਸ ਵਜਣ ਵਾਲੀ ਧੁਨੀ । ਦਾਤੈ-ਦਾਤੇ ਨੇ । ਦੁਰਗੰਧ ਮੜੇ-ਬਦਬੂ ਭਰੇ ਸਰੀਰ ਰੂਪੀ ਕੋਠੇ ਵਿੱਚ । ਰੰਗੁ ਕਸੁੰਭ-ਕੁਸੰਭੜੇ ਦਾ ਨਾਸ਼ਵੰਤ ਰੰਗ । ਪੂਰਬਿ-ਚੜ੍ਹਦੇ ਵਾਲੇ ਪਾਸੇ । ਪਛਮਿ-ਲਹਿੰਦੇ ਵਾਲੇ ਪਾਸੇ । ਛਾਏ-ਛਾਂ, ਪਰਛਾਵਾਂ । ਖਾਵਹਿ-ਖਾਂਦੇ ਭਾਵ ਸਹਿੰਦੇ ਹਨ। ਸੰਚਹਿ-ਇਕੱਠਾ ਕਰਦੇ ਹਨ। ਭੋਗਹਿ-ਭੋਗਦੇ ਹਨ। ਬਿਰਧਿ-ਬ੍ਰਿਧੀ, ਵਾਧਾ। ਬਿਖਮੁ-ਔਖਾ! ਸੁਹੇਲਾ-ਸੌਖਾ।

**ਅਰਥ:** (ਹੇ ਭਾਈ!) ਮੈਂ ਜੀਵਨ (ਜੋ ਅਸਲੀ ਆਤਮਿਕ) ਜੀਵਨ ਹੈ ਪਾ ਲਿਆ (ਅਤੇ) ਮੈਨੂੰ ਗੁਰੂ ਦੁਆਰਾ (ਪਰਮੇਸ਼ਰ ਜੀ) ਚੰਗੇ ਲਗ ਗਏ ਹਨ। (ਗੁਰੂ), ਹਰੀ ਦਾ ਨਾਮ (ਨਿਰੋਲ) ਹਰੀ ਦਾ ਨਾਮ ਦੇਂਦਾ ਹੈ (ਉਸ ਨੇ) ਹਰੀ (ਨਾਮ) ਮੇਰੇ ਪ੍ਰਾਣਾਂ ਵਿਚ ਵਸਾ ਦਿੱਤੇ ਹਨ। ਹਰੀ ਦਾ ਨਾਮ (ਜਦੋਂ) ਮੇਰੇ ਪ੍ਰਾਣਾਂ ਵਿਚ ਵਸ ਗਿਆ, ਸਾਰਾ ਸੰਸਾ ਤੇ ਦੁਖ ਦੂਰ ਹੋ ਗਿਆ। ਨਾ ਦਿਸਣ ਵਾਲਾ (ਪ੍ਰਭੂ ਜੋ) ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ, ਗੁਰੂ ਦੇ ਬਚਨਾਂ ਦੁਆਰਾ ਮੈਂ ਉਸ ਨੂੰ ਸਿਮਰਿਆ (ਜਿਸ ਦਾ ਸਦਕਾ) ਉਚਾ ਤੇ ਪਵਿਤ੍ (ਅਧਿਆਤਮਿਕ) ਵੱਡਾ ਪਦ ਪ੍ਰਾਪਤ ਕਰ ਲਿਆ। (ਜਦੋਂ ਮੈਂ) ਸਤਿਗੁਰੂ ਦੀ ਬਾਣੀ ਗਾਇਨ ਕੀਤੀ ਤਾਂ ਅਨਹਦ ਸ਼ਬਦ ਦੀ ਧੁਨੀ ਵਾਲੇ ਵਾਜੇ ਨਿਤ ਵਜਣ ਲਗ ਪਏ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਪ੍ਰਭੂ ਦਾਤੇ ਨੇ (ਮੈਨੂੰ) ਦਾਤਿ ਬਖਸ਼ੀ ਹੈ (ਅਤੇ ਹੁਣ ਮੇਰੀ) ਜੋਤਿ (ਪ੍ਰਭੂ ਦੀ ਪਰਮ) ਜੋਤਿ ਵਿਚ ਸਮਾਅ ਗਈ ਭਾਵ ਲੀਨ ਹੋ ਗਈ ਹੈ।੧।

(ਹੇ ਭਾਈ ! ਜੋ) ਮਨਮੁਖ (ਨਿਰੇ) ਆਪ-ਹੁਦਰੇ ਹਨ, ਉਹ ਮੇਰੀ ਮੇਰੀ ਕਰਕੇ ਆਤਿਮਕ ਮੌਤ ਮਰ ਗਏ ਹਨ। (ਉਨ੍ਹਾਂ ਦਾ ਮਨ) ਖਿਨ ਵਿਚ ਆਉਂਦਾ ਹੈ ਤੇ ਖਿਨ ਵਿਚ ਚਲਾ ਜਾਂਦਾ ਹੈ (ਭਾਵ ਮਨ ਟਿਕਦਾ ਨਹੀਂ, ਬੇ-ਕਾਬੂ ਰਹਿੰਦਾ ਹੈ ਕਿਉਂਕਿ ਉਨ੍ਹਾਂ ਨੇ ਆਪਣਾ) ਚਿਤ ਦੁਰਗੰਧ-ਭਰੇ ਸਰੀਰ ਨਾਲ

ਲਾਇਆ ਹੋਇਆ ਹੈ। (ਮਨਮੁੱਖਾਂ ਨੇ ਆਪਣਾ) ਚਿਤ ਬਦਬੂ-ਭਰੇ ਸਰੀਰ ਨਾਲ ਲਾਇਆ (ਭਾਵ ਜੋੜਿਆ ਹੋਇਆ) ਹੈ, ਜਿਸ ਤਰ੍ਹਾਂ ਕਸੁੰਭੇ ਦਾ ਰੰਗ ਵੇਖੀਦਾ ਹੈ (ਉਹ ਵੇਖਣ ਨੂੰ ਸ਼ੋਖ ਹੁੰਦਾ ਹੈ ਪਰ ਉਹ ਛੇਤੀ ਫਿਕਾ ਪੈ ਜਾਂਦਾ ਹੈ)। (ਮਾਇਕ ਦਿਖਾਵਾ ਇਸ ਤਰ੍ਹਾਂ ਨਾਸ਼ਵੰਤ ਹੈ) ਜਿਵੇਂ (ਪਰਛਾਵਾਂ) ਖਿਨ ਵਿਚ ਚੜ੍ਹਦੇ ਪਾਸੇ ਤੇ ਖਿਨ ਵਿਚ ਲਹਿੰਦੇ ਪਾਸੇ (ਖਿਲਰ ਜਾਂਦਾ ਹੈ, ਜਾਂ ਇਉਂ ਸਮਝੋ) ਜਿਵੇਂ ਕੁਮ੍ਹਿਆਰ ਨੇ ਚਕ ਨੂੰ (ਚੋਤਰਫੀ) ਫਿਰਾਇਆ ਹੁੰਦਾ ਹੈ (ਭਾਵ ਜਿਹੜੇ ਮਾਇਕ ਪਦਾਰਥ ਮਨ ਨੂੰ ਦੁਰਗੰਧਿਤ ਕਰਦੇ ਹਨ ਉਹ ਬਿਰਛ ਦੀ ਛਾਂ ਵਾਂਗੂੰ ਨਾਸ਼ਮਾਨ ਹੁੰਦੇ ਹਨ)। (ਮਨਮੁਖ ਲੋਕ ਮਾਇਆ ਦੇ ਮੋਹ ਕਰਕੇ ਹੀ) ਦੁੱਖ ਸਹਿੰਦੇ ਹਨ, ਦੁੱਖ ਇਕੱਠੇ ਕਰਦੇ ਹਨ ਅਤੇ ਇਸ ਤਰਾਂ (ਉਨ੍ਹਾਂ ਦੇ ਜੀਵਨ ਵਿਚ) ਦੁੱਖਾਂ ਦੀ ਬ੍ਰਿਧੀ ਵਿੱਚ ਹੋਰ ਵਾਧਾ ਹੁੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਦੋਂ ਮਨੁੱਖ ਗੁਰੂ ਦੀ ਸ਼ਰਨ ਵਿਚ ਆ ਜਾਂਦਾ ਹੈ ਤਾਂ (ਇਹ ਔਖਾ ਤਰਿਆ ਜਾਣ ਵਾਲਾ ਸੰਸਾਰ) ਸੌਖਾ ਤਰਿਆ ਜਾਂਦਾ ਹੈ।੨।

**ਮੇਰਾ ਠਾਕੁਰੋ ਠਾਕੁਰੁ ਨੀਕਾ, ਅਗਮ ਅਥਾਹਾ ਰਾਮ ॥ ਹਰਿ ਪੂਜੀ ਹਰਿ ਪੂਜੀ ਚਾਹੀ, ਮੇਰੇ ਸਤਿਗੁਰ ਸਾਹਾ ਰਾਮ ॥ ਹਰਿ ਪੂਜੀ ਚਾਹੀ ਨਾਮੁ ਬਿਸਾਹੀ, ਗੁਣ ਗਾਵੈ ਗੁਣ ਭਾਵੈ ॥ ਨੀਦ ਭੂਖ ਸਭ ਪਰਹਰਿ ਤਿਆਗੀ, ਸੁੰਨੇ ਸੁੰਨਿ ਸਮਾਵੈ ॥ ਵਣਜਾਰੇ ਇਕ ਭਾਤੀ ਆਵਹਿ, ਲਾਹਾ ਹਰਿ ਨਾਮੁ ਲੈ ਜਾਹੇ ॥ ਨਾਨਕ, ਮਨੁ ਤਨੁ ਅਰਪਿ ਗੁਰ ਆਗੈ, ਜਿਸੁ ਪ੍ਰਾਪਤਿ ਸੋ ਪਾਏ ॥ ੩ ॥ ਰਤਨਾ ਰਤਨ ਪਦਾਰਥ, ਬਹੁ ਸਾਗਰੁ ਭਰਿਆ ਰਾਮ ॥ ਬਾਣੀ ਗੁਰਬਾਣੀ ਲਾਗੇ, ਤਿਨ੍ ਹਥਿ ਚੜਿਆ ਰਾਮੁ ॥ ਗੁਰਬਾਣੀ ਲਾਗੇ, ਤਿਨ੍ ਹਥਿ ਚੜਿਆ, ਨਿਰਮੋਲਕੁ ਰਤਨੁ ਅਪਾਰਾ ॥ ਹਰਿ ਹਰਿ ਨਾਮੁ ਅਤੋਲਕੁ ਪਾਇਆ, ਤੇਰੀ ਭਗਤਿ ਭਰੇ ਭੰਡਾਰਾ ॥ ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ, ਇਕ ਵਸਤੁ ਅਨੂਪ ਦਿਖਾਈ ॥ ਗੁਰ ਗੋਵਿੰਦੁ, ਗੋੁਵਿੰਦੁ ਗੁਰੂ ਹੈ, ਨਾਨਕ, ਭੇਦੁ ਨ ਭਾਈ ॥ ੪ ॥ ੧ ॥ ੮ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਪੂੰਜੀ, ਭਾਂਤੀ ਆਵਹਿਂ, ਜਾਹੇਂ।

**ਫੁਟਕਲ :** 'ਗੋੁਵਿੰਦੁ' ਦਾ ਉਚਾਰਨ 'ਗੁਵਿੰਦ' ਕਰਨਾ ਹੈ।

**ਪਦ ਅਰਥ:** ਠਾਕੁਰੋ ਠਾਕੁਰ-ਮਾਲਕ। ਨੀਕਾ-ਚੰਗਾ। ਅਗਮ-ਅਪਹੁੰਚ। ਅਥਾਹ-ਜਿਸ ਦੀ ਥਾਹ ਨਾ ਆ ਸਕੇ, ਬਹੁਤੀ ਹੀ ਡੂੰਘਾ। ਪੂਜੀ-ਪੂੰਜੀ, ਮੂੜੀ। ਚਾਹੀ-ਚਾਹੁਣ ਵਾਲਾ। ਬਿਸਾਹੀ-(ਭਾਵ ਸ਼ਰਧਾ ਸਰੂਪ ਵਿਚ) ਖ਼ਰੀਦੀ। ਪਰਹਰਿ-ਪਰੇ ਕਰਨਾ, ਤਿਆਗ ਦੇਣਾ। ਸੁੰਨੇ ਸੁੰਨਿ-ਨਿਰੋਲ ਸੁੰਨ ਵਿਚ (ਅਫੁਰ ਅਵਸਥਾ ਵਿਚ)। ਇਕ ਭਾਤੀ-ਇਕ ਕਿਸਮ ਦੇ (ਸ਼ਰਧਾ ਤੇ ਲਗਨ ਵਾਲੇ)। ਲੈ ਜਾਹੇ-ਲੈ ਜਾਂਦੇ ਹਨ। ਰਤਨਾ ਰਤਨ-ਅਨੇਕਾਂ ਰਤਨ। ਬਹੁ-ਬਹੁਤ। ਸਾਗਰੁ-ਸਮੁੰਦਰ (ਸਰੀਰ ਰੂਪੀ)। ਹਥਿ ਚੜਿਆ-ਹੱਥ ਵਿਚ ਆਇਆ। ਨਿਰਮੋਲਕੁ-ਜਿਸ ਦਾ ਮੁੱਲ ਨਾ ਪੈ ਸਕੇ। ਅਤੋਲਕੁ-ਜੋ ਤੋਲਿਆ ਨਾ ਜਾ ਸਕੇ। ਵਿਰੋਲਿ-ਨਿਤਾਰ ਕੇ। ਅਨੂਪ-ਜਿਸ ਦੀ ਪ੍ਰਸੰਸਾ ਨਾ ਹੋ ਸਕੇ, ਬਹੁਤ ਸੁੰਦਰ। ਭੇਦੁ-ਅੰਤਰ, ਫਰਕ। ਭਾਈ-ਹੇ ਭਾਈ!।

**ਅਰਥ:** ਠਾਕੁਰਾਂ ਦਾ ਠਾਕੁਰ (ਭਾਵ ਮੇਰਾ ਮਾਲਕ) ਚੰਗਾ ਹੈ, ਅਪਹੁੰਚ ਅਤੇ ਅਥਾਹ ਹੈ। (ਮੈਂ ਸਤਿਗੁਰ ਪਾਸੋਂ) ਹਰੀ (ਨਾਮ ਦੀ) ਪੂੰਜੀ (ਲੈਣੀ) ਚਾਹੁੰਦਾ ਹਾਂ (ਇਹ ਬੇਨਤੀ ਮੈਂ ਆਪਣੇ) ਸਤਿਗੁਰੂ ਸ਼ਾਹ (ਪਾਸ ਕੀਤੀ)। (ਜੋ) ਹਰੀ (ਨੂੰ ਪ੍ਰਾਪਤ ਕਰਨ ਦੀ) ਪੂੰਜੀ ਚਾਹੁਣ ਵਾਲਾ ਹੈ, (ਉਹ) ਹਰੀ (ਨਾਮ ਨੂੰ) ਖ਼ਰੀਦਦਾ ਹੈ, (ਉਹ ਹਰੀ ਦੇ) ਗੁਣ ਗਾਉਂਦਾ ਹੈ ਅਤੇ ਉਸ ਨੂੰ ਹਰੀ ਦੇ ਗੁਣਾਂ ਦਾ (ਕੀਰਤਨ ਹੀ) ਚੰਗਾ ਲਗਦਾ ਹੈ। (ਉਹ) ਨੀਂਦ ਤੇ ਭੁਖ ਸਭ ਕੁਝ ਤਿਆਗ ਕੇ ਪਰਮਾਤਮਾ ਦੇ ਨਿਰਗੁਣ ਸਰੂਪ ਵਿਚ ਲੀਨ ਹੋ ਜਾਂਦਾ ਹੈ। (ਗੁਰੂ ਪਾਸ) ਵਣਜ ਕਰਨ ਵਾਲੇ ਇਕ ਕਿਸਮ ਦੇ ਜੀਵ ਆਉਂਦੇ ਹਨ (ਉਹ) ਹਰੀ ਨਾਮ ਰੂਪੀ ਲਾਭ (ਖਟ ਕੇ) ਲੈ ਜਾਂਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹੇ ਭਾਈ! ਜੇ ਤੂੰ ਪ੍ਰਭੂ (ਨਾਮ) ਦੀ ਪ੍ਰਾਪਤੀ ਚਾਹੁੰਦਾ ਹੈ ਤਾਂ ਆਪਣਾ ਮਨ ਤਨ ਗੁਰੂ ਅਗੇ ਭੇਟਾ ਕਰ ਦੇ, ਕਿਉਂਕਿ ਜਿਸ ਨੂੰ (ਗੁਰੂ ਪਾਸੋਂ ਨਾਮ) ਪ੍ਰਾਪਤ ਹੁੰਦਾ ਹੈ ਉਹ (ਜਗਿਆਸੂ ਹੀ ਪ੍ਰਭੂ ਨੂੰ) ਪ੍ਰਾਪਤ ਕਰਦਾ ਹੈ ।੩।

(ਹੇ ਭਾਈ ! ਇਹ ਮਨੁੱਖਾ ਸਰੀਰ ਰੂਪੀ) ਸਮੁੰਦਰ ਬੇਅੰਤ ਰਤਨਾ ਤੇ ਪਦਾਰਥਾਂ (ਭਾਵ ਆਤਮਿਕ ਜੀਵਨ ਵਾਲੇ ਅਮੋਲਕ ਗੁਣਾਂ ਰੂਪੀ) ਰਤਨਾ ਨਾਲ ਭਰਿਆ ਹੋਇਆ ਹੈ। (ਜਿਹੜੇ ਜਗਿਆਸੂ) ਸ਼ੋਮਣੀ ਗੁਰਬਾਣੀ ਵਿਚ ਆਪਣਾ ਮਨ ਲਾਈ (ਜੋੜੀ) ਰਖਦੇ ਹਨ, ਉਨਾਂ ਦੇ ਹਥ ਵਿਚ (ਰਤਨਾਂ ਦਾ ਭੰਡਾਰ) ਆਇਆ ਹੈ। ਬੇਅੰਤ ਪ੍ਰਭੂ ਦਾ (ਉਹ) ਰਤਨ ਨਾਮ ਉਨ੍ਹਾਂ ਨੂੰ ਪ੍ਰਾਪਤ ਹੁੰਦਾ ਹੈ (ਜੋ) ਗੁਰਬਾਣੀ ਵਿਚ (ਆਪਣੀ ਸੁਰਤਿ ਨੂੰ) ਜੋੜਦੇ ਹਨ। (ਹੇ ਪ੍ਰਭੂ! ਤੈਂ) ਹਰੀ ਦਾ ਨਾਮ ਜੋ ਅਤੋਲ ਹੈ (ਉਨਾਂ ਨੇ) ਪਾ ਲਿਆ ਹੈ (ਅਤੇ) ਤੇਰੀ ਭਗਤੀ ਦੇ ਭੰਡਾਰ ਭਰੇ ਪਏ ਹਨ। ਹੇ ਭਾਈ ! (ਜਦੋਂ) ਅਸਾਂ ਸਰੀਰ ਰੂਪੀ ਸਮੁੰਦਰ ਨੂੰ ਵਿਰੋਲ ਕੇ ਵੇਖਿਆ (ਭਾਵ ਸ੍ਵੈ-ਪੜਚੋਲ ਕੀਤੀ ਤਾਂ ਸਤਿਗੁਰੂ ਨੇ) ਇਕ ਅਨੂਪ ਵਸਤੂ ਦਿਖਾਈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹੇ ਭਾਈ! ਗੁਰੂ ਪਰਮੇਸਰ ਹੈ, ਤੇ ਪਰਮੇਸਰ ਗੁਰੂ ਹੈ (ਭਾਵ ਗੁਰੂ ਤੇ ਪਰਮੇਸਰ ਦੋਹਾਂ) ਵਿਚ ਕੋਈ ਅੰਤਰ ਨਹੀਂ ਹੈ ।੪।੧।੮।

## ਸਾਰੰਸ਼ ਅਤੇ ਸਿਧਾਂਤ

ਸ੍ਰੀ ਗੁਰੂ ਰਾਮਦਾਸ ਜੀ ਇਸ ਛੰਤ ਵਿਚ ਫੁਰਮਾਉਂਦੇ ਹਨ ਕਿ ਮੈਨੂੰ ਅਮਲੀ ਜੀਵਨ ਗੁਰੂ ਦੀ ਕਿਰਪਾ ਨਾਲ ਪ੍ਰਾਪਤ ਹੋਇਆ ਹੈ। ਗੁਰੂ ਦੇ ਬਚਨਾਂ ਦੀ ਬਰਕਤ ਨਾਲ ਗੁਰੂ ਦੀ ਬਾਣੀ ਗਾਉਣ ਨਾਲ ਜੋਤੀ ਜੋਤਿ ਸਮਾਉਣ ਵਾਲੀ ਪਰਮ ਪਦਵੀ ਪ੍ਰਾਪਤ ਹੋਈ ਹੈ। ਦੂਜੇ ਅੰਕ ਵਿਚ ਮਨਮੁਖਾਂ ਦੀ ਭੈੜੀ ਦਸ਼ਾ ਦਾ ਵਰਣਨ ਹੈ। ਤੀਜੇ ਅੰਕ ਵਿਚ ਸ਼ਰਧਾਲੂ ਵਣਜਾਰਿਆ ਦੀ ਵਡਿਆਈ ਕੀਤੀ ਹੈ ਕਿ ਉਹ ਨਾਮ ਦਾ ਵਪਾਰ ਕਰਕੇ ਜੀਵਨ ਲਾਹਾ ਖਟ ਕੇ ਲੈ ਜਾਂਦੇ ਹਨ। ਚੌਥੇ ਅੰਕ ਵਿਚ ਗੁਰਬਾਣੀ ਵੀਚਾਰਨ ਨਾਲ ਅਮੋਲਕ ਪਦਾਰਥਾਂ ਦੀ ਪ੍ਰਾਪਤੀ, ਨਾਮ ਰਤਨ ਅਤੇ ਭਗਤੀ ਦੇ ਅਖੁੱਟ ਭੰਡਾਰ ਦੀ ਲਬਧ ਦਾ ਮੂਲ ਕਾਰਨ ਗੁਰਬਾਣੀ ਦੀ ਲਗਨ ਤੇ ਕੀਰਤਨ ਦਸਿਆ ਹੈ। ਗੁਰਬਾਣੀ ਵਿਚ ਅਨੂਪ ਗੁੱਝੇ ਪਦਾਰਥ ਭਰਪੂਰ ਹਨ। ਸਰੀਰ ਰੂਪੀ ਸਮੁੰਦਰ ਵਿਚ ਰਿੜਕਦਿਆਂ ਭਾਵ ਸ਼ਬਦ ਸੁਰਤਿ ਦੇ ਸੰਜੋਗ ਨਾਲ ਸਾਈਂ ਦੇ ਸਿਮਰਨ ਵਿਚ ਜੁੜਿਆਂ ਅਭੇਦ ਹੋਇਆਂ ਹੀ 'ਪਾਰਬ੍ਰਹਮ ਗੁਰ ਨਾਹੀ ਭੇਦ' (ਪੰਨਾ ੧੧੪੨) ਵਾਲੀ ਪ੍ਰਤੀਤ ਪਲੇ ਪੈਂਦੀ ਹੈ

**ਆਸਾ ਮਹਲਾ ੪ ॥ ਝਿਮਿ ਝਿਮੇ ਝਿਮਿ ਝਿਮਿ ਵਰਸੈ, ਅੰਮ੍ਰਿਤ ਧਾਰਾ ਰਾਮ ॥ ਗੁਰਮੁਖੇ ਗੁਰਮੁਖਿ ਨਦਰੀ, ਰਾਮੁ ਪਿਆਰਾ ਰਾਮ ॥ ਰਾਮਨਾਮੁ ਪਿਆਰਾ ਜਗਤ ਨਿਸਤਾਰਾ, ਰਾਮ ਨਾਮਿ ਵਡਿਆਈ॥ ਕਲਿਜੁਗਿ ਰਾਮ ਨਾਮੁ ਬੋਹਿਥਾ, ਗੁਰਮੁਖਿ ਪਾਰਿ ਲਘਾਈ ॥ ਹਲਤਿ ਪਲਤਿ ਰਾਮ ਨਾਮਿ ਸੁਹੇਲੇ, ਗੁਰਮੁਖਿ ਕਰਣੀ ਸਾਰੀ ॥ ਨਾਨਕ, ਦਾਤਿ ਦਇਆ ਕਰਿ ਦੇਵੈ, ਰਾਮ ਨਾਮਿ ਨਿਸਤਾਰੀ ॥੧॥ ਰਾਮੋ ਰਾਮ ਨਾਮੁ ਜਪਿਆ, ਦੁਖ ਕਿਲਵਿਖ ਨਾਸ ਗਵਾਇਆ ਰਾਮ ॥ ਗੁਰ ਪਰਚੈ ਗੁਰ ਪਰਚੈ ਧਿਆਇਆ, ਮੈ ਹਿਰਦੈ ਰਾਮੁ ਰਵਾਇਆ ਰਾਮ ॥ ਰਵਿਆ ਰਾਮੁ ਹਿਰਦੈ, ਪਰਮ ਗਤਿ ਪਾਈ, ਜਾ ਗੁਰ ਸਰਣਾਈ ਆਏ ॥ ਲੋਭ ਵਿਕਾਰ ਨਾਵ ਡੁਬਦੀ ਨਿਕਲੀ, ਜਾ ਸਤਿਗੁਰਿ ਨਾਮੁ ਦਿੜਾਏ॥ ਜੀਅ ਦਾਨੁ ਗੁਰਿ ਪੂਰੈ ਦੀਆ, ਰਾਮ ਨਾਮਿ ਚਿਤੁ ਲਾਏ ॥ ਆਪਿ ਕ੍ਰਿਪਾਲੁ ਕ੍ਰਿਪਾ ਕਰਿ ਦੇਵੈ, ਨਾਨਕ, ਗੁਰ ਸਰਣਾਏ॥੨॥**

**ਪਦ ਅਰਥ:** ਝਿਮਿ ਝਿਮੇ ਝਿਮਿ ਝਿਮਿ-ਨਿਕੀ ਫੂਹਾਰ, ਬੂੰਦਾ ਬਾਂਦੀ ਵਾਂਗੂ ਮਧਮ ਅਵਾਜ਼ ਨਾਲ। ਅੰਮ੍ਰਿਤ ਧਾਰਾ-(ਨਾਮ) ਜਲ ਦੀ ਧਾਰਾ। ਵਰਸੈ-ਵਰਖਾ ਕਰਦਾ ਹੈ। ਗੁਰਮੁਖਿ-ਗੁਰੂ ਦੁਆਰਾ ਨਦਰੀ-ਨਦਰ ਨਾਲ। ਰਾਮੁ-ਰਵਿਆ ਹੋਇਆ ਪ੍ਰਭੂ। ਬੋਹਿਥਾ-ਜਹਾਜ਼। ਹਲਤਿ ਪਲਤਿ-ਲੋਕ ਪ੍ਰਲੋਕ ਵਿਚ। ਸਾਰੀ-ਸ੍ਰੇਸ਼ਟ। ਰਵਾਇਆ-ਵਸਾ ਲਿਆ। ਨਾਵ- ਬੇੜੀ।

**ਅਰਥ:** (ਹੇ ਭਾਈ!) ਨਿਕੀ ਨਿਕੀ ਫੁਹਾਰ ਵਾਂਗੂ (ਮਧਮ ਅਵਾਜ਼ ਨਾਲ) ਸਤਿਗੁਰੂ ਦੇ (ਉਪਦੇਸ਼ ਰੂਪੀ) ਅੰਮ੍ਰਿਤ ਧਾਰਾ ਦੀ ਵਰਖਾ ਹੋ ਰਹੀ ਹੈ। ਗੁਰੂ ਦੀ ਨਦਰ ਨਾਲ ਗੁਰਮੁਖਾਂ ਨੂੰ ਰਾਮ ਪਿਆਰਾ ਲਗਦਾ ਹੈ। ਜਗਤ ਦੇ ਤਾਰਨ ਵਾਲਾ ਰਾਮ ਦਾ ਨਾਮ ਹੀ (ਉਨਾਂ ਨੂੰ) ਪਿਆਰਾ ਲਗਦਾ ਹੈ (ਅਤੇ ਨਾਮ ਦੀ ਬਰਕਤ ਨਾਲ) ਲੋਕ ਪ੍ਰਲੋਕ ਵਿਚ ਵਡਿਆਈ ਹੁੰਦੀ ਹੈ। ਕਲਜੁਗ ਵਿਚ ਰਾਮ ਨਾਮ ਰੂਪੀ ਜਹਾਜ਼ ਹੈ ਗੁਰੂ ਦੁਆਰਾ (ਜੀਵ ਨੂੰ ਸੰਸਾਰ ਸਾਗਰ ਤੋਂ) ਪਾਰ ਲੰਘਾਉਂਦਾ ਹੈ। ਗੁਰੂ ਦੁਆਰਾ (ਇਹ) ਸ੍ਰੇਸ਼ਟ ਕਰਣੀ ਸਮਝ ਕੇ ਗੁਰਮੁਖ (ਲੋਕ) ਰਾਮ ਨਾਮ ਦੁਆਰਾ ਲੋਕ ਪ੍ਰਲੋਕ ਵਿਚ ਸੁਖੀ ਹੋ ਗਏ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਪ੍ਰਭੂ ਨਾਮ ਦੀ) ਦਾਤ ਦਇਆ ਕਰ ਕੇ ਦਿੰਦਾ ਹੈ (ਜਿਸ ਦੀ ਬਰਕਤ ਨਾਲ) ਰਾਮ ਨਾਮ ਦੁਆਰਾ ਮਨੁੱਖ ਦਾ ਉਧਾਰ ਹੁੰਦਾ ਹੈ।੧।

(ਹੇ ਭਾਈ! ਜਿਨ੍ਹਾਂ ਮਨੁੱਖਾਂ ਨੇ) ਨਿਰੋਲ ਰਾਮ-ਨਾਮ ਜਪਿਆ ਹੈ (ਉਨ੍ਹਾਂ ਦੇ) ਸਾਰੇ ਦੁਖ ਤੇ ਪਾਪ ਨਾਸ਼ ਹੋ ਗਏ ਹਨ। ਗੁਰੂ ਦੇ ਮਿਲਣ ਨਾਲ ਮੈ ਹਰੀ ਨੂੰ ਧਿਆਇਆ ਅਤੇ ਹਿਰਦੇ ਵਿਚ ਵਸਾ ਲਿਆ ਹੈ। ਜਦੋਂ ਗੁਰੂ ਦੀ ਸ਼ਰਣ ਵਿਚ ਆਏ ਤਾਂ ਹਿਰਦੇ ਵਿਚ ਰਾਮ ਵਸਾ ਲਿਆ (ਜਿਸ ਸਦਕਾ) ਉਚੀ ਆਤਮਿਕ ਅਵਸਥਾ ਪ੍ਰਾਪਤ ਹੋ ਗਈ। ਜਦੋਂ ਸਤਿਗੁਰੂ ਨੇ ਨਾਮ ਦ੍ਰਿੜ ਕਰਵਾਇਆ (ਤਾਂ) ਹਿਰਦੇ ਵਿਚ ਰਾਮ ਵਸਿਆ ਲੋਭ ਆਦਿਕ ਵਿਕਾਰਾਂ ਨਾਲ ਡੁਬਦੀ ਹੋਈ ਬੇੜੀ (ਘੁੰਮਣਘੇਰੀ ਚੋਂ) ਬਾਹਰ ਨਿਕਲ ਆਈ। ਪੂਰੇ ਗੁਰੂ ਨੇ (ਜਿਸ ਨੂੰ ਜੀਵਨ ਦਾਨ) ਦਿੱਤਾ (ਉਸਨੇ)ਰਾਮ ਨਾਮ ਵਿਚ ਆਪਣਾ ਚਿਤ ਲਾਇਆ ਜੋੜ ਲਿਆ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਮਨੁੱਖ ਜਦੋਂ) ਗੁਰੂ ਦੀ ਸ਼ਰਣ ਵਿਚ ਆ ਜਾਵੇ (ਤਾਂ)

ਕਿਰਪਾਲੂ (ਪਰਮਾਤਮਾ ਆਪਣੀ) ਕਿਰਪਾ ਕਰਕੇ (ਨਾਮ ਸਿਮਰਨ ਦੀ ਦਾਤਿ) ਬਖਸ਼ ਦੇਂਦਾ ਹੈ।੨।

**ਬਾਣੀ ਰਾਮਨਾਮ ਸੁਣੀ, ਸਿਧਿ ਕਾਰਜ ਸਭਿ ਸੁਹਾਏ ਰਾਮ ॥ ਰੋਮੇ ਰੋਮਿ, ਰੋਮਿ ਰੋਮੇ, ਮੈ ਗੁਰਮੁਖਿ ਰਾਮੁ ਧਿਆਏ ਰਾਮ ॥ ਰਾਮਨਾਮੁ ਧਿਆਏ ਪਵਿਤੁ ਹੋਇ ਆਏ, ਤਿਸੁ ਰੂਪੁ ਨ ਰੇਖਿਆ ਕਾਈ॥ ਰਾਮੋ ਰਾਮੁ ਰਵਿਆ ਘਟ ਅੰਤਰਿ, ਸਭ ਤ੍ਰਿਸਨਾ ਭੂਖ ਗਵਾਈ ॥ ਮਨੁ ਤਨੁ ਸੀਤਲੁ ਸੀਗਾਰੁ ਸਭੁ ਹੋਆ, ਗੁਰਮਤਿ ਰਾਮੁ ਪ੍ਰਗਾਸਾ ॥ ਨਾਨਕ, ਆਪਿ ਅਨੁਗ੍ਰਹੁ ਕੀਆ, ਹਮ ਦਾਸਨਿ ਦਾਸਨਿ ਦਾਸਾ ॥੩॥ ਜਿਨੀ ਰਾਮੋ ਰਾਮ ਨਾਮੁ ਵਿਸਾਰਿਆ, ਸੇ ਮਨਮੁਖ ਮੂੜ ਅਭਾਗੀ ਰਾਮ ॥ ਤਿਨ ਅੰਤਰੇ ਮੋਹੁ ਵਿਆਪੈ, ਖਿਨੁ ਖਿਨੁ ਮਾਇਆ ਲਾਗੀ ਰਾਮ ॥ ਮਾਇਆ ਮਲੁ ਲਾਗੀ ਮੂੜ ਭਏ ਅਭਾਗੀ, ਜਿਨ ਰਾਮ ਨਾਮੁ ਨਹ ਭਾਇਆ ॥ ਅਨੇਕ ਕਰਮ ਕਰਹਿ ਅਭਿਮਾਨੀ, ਹਰਿ ਰਾਮੋ ਨਾਮੁ ਚੋਰਾਇਆ ॥ ਮਹਾ ਬਿਖਮੁ ਜਮ ਪੰਥੁ ਦੁਹੇਲਾ, ਕਾਲੂਖਤ ਮੋਹ ਅੰਧਿਆਰਾ ॥ ਨਾਨਕ, ਗੁਰਮੁਖਿ ਨਾਮੁ ਧਿਆਇਆ, ਤਾ ਪਾਏ ਮੋਖ ਦੁਆਰਾ ॥੪॥**

ਉਚਾਰਨ ਸੇਧ

**ਬਿੰਦੀ ਸਹਿਤ:** ਸੀਂਗਾਰ, ਕਰਹਿਂ, ਮਹਾਂ, ਤਾਂ।

**ਪਦ ਅਰਥ:** ਸਿਧਿ-ਸਿਧੀ, ਸਫਲਤਾ। ਸੁਹਾਏ-ਸੋਹਣੇ ਹੋ ਗਏ। ਰੋਮੇ ਰੋਮਿ-ਰੋਮ ਰੋਮ ਦੁਆਰਾ ਗੁਰਮੁਖਿ ਗੁਰੂ ਦੁਆਰਾ। ਰੇਖਿਆ-ਰੇਖਾ ਚਿੰਨ੍ਹ ਕਾਈ-ਕੋਈ। ਅਨੁਗ੍ਰਹੁ-ਕਿਰਪਾ।

**ਅਰਥ:** (ਹੇ ਭਾਈ! ਜਿਸ ਮਨੁੱਖ ਨੇ) ਰਾਮ ਨਾਮ ਦੀ (ਸਿਫ਼ਤ ਸਲਾਹ ਵਾਲੀ) ਬਾਣੀ ਸੁਣੀ ਉਸ ਦੇ ਸਾਰੇ ਕਾਰਜ ਸਫਲ (ਤੇ) ਸੋਹਣੇ ਹੋ ਗਏ। ਮੈਂ ਗੁਰੂ ਦੁਆਰਾ (ਇਕ ਜੀਭ ਨਾਲ ਨਹੀਂ, ਸਗੋਂ) ਰੋਮ ਰੋਮ ਰਾਹੀਂ ਪ੍ਰਭੂ ਦਾ ਨਾਮ ਸਿਮਰਿਆ। ਰਾਮ ਦਾ ਨਾਮ ਧਿਆਉਣ ਨਾਲ (ਸਾਰੇ ਅੰਗ) ਪਵਿੱਤ੍ਰ ਹੋ ਗਏ, ਉਸ (ਪ੍ਰਭੂ ਦਾ ਕੋਈ) ਰੂਪ, ਰੇਖਾ ਨਹੀਂ ਹੈ। (ਜਿਸਦੇ) ਹਿਰਦੇ ਵਿਚ ਰਾਮ ਹੀ ਰਾਮ ਘਰ ਕਰ ਗਿਆ (ਉਸ ਦੀਆਂ) ਸਾਰੀਆਂ ਭੁੱਖਾਂ ਤੇ ਪਿਆਸਾਂ ਦੂਰ ਹੋ ਗਈਆਂ (ਉਸਦਾ) ਮਨ ਤੇ ਸਰੀਰ ਠੰਢਾ ਠਾਰ ਹੋ ਗਿਆ (ਅਤੇ ਉਸਦਾ) ਸਾਰਾ (ਸਾਧਨਾ ਰੂਪੀ) ਸਿੰਗਾਰ (ਸਫ਼ਲ) ਹੋ ਗਿਆ, ਗੁਰੂ ਦੀ ਸਿਖਿਆ ਦੁਆਰਾ (ਉਸ ਦੇ ਹਿਰਦੇ ਅੰਦਰ) ਪਰਮਾਤਮਾ ਪ੍ਰਗਟ ਹੋ ਗਿਆ। ਨਾਨਕ (ਗੁਰੂ ਜੀ ਫ਼ੁਰਮਾਉਂਦੇ ਹਨ ਕਿ ਜਿਸ ਮਨੁੱਖ ਉਤੇ ਪ੍ਰਭੂ ਨੇ)ਆਪ ਕਿਰਪਾ ਕੀਤੀ ਹੈ, ਅਸੀਂ (ਉਸਦੇ) ਦਾਸਾਂ ਦੇ ਦਾਸਾਂ ਦੇ ਦਾਸ ਹਾਂ।੩।

ਜਿਨ੍ਹਾਂ (ਮਨਮੁਖਾਂ) ਨੇ ਪ੍ਰਭੂ ਦਾ ਨਾਮ ਭੁਲਾ ਦਿੱਤਾ ਹੈ ਉਹ ਮਨਮੁਖ ਖੋਟੇ ਭਾਗਾਂ ਵਾਲੇ (ਬੰਦੇ) ਹਨ। ਉਨ੍ਹਾਂ ਦੇ ਅੰਦਰ (ਭਾਵ ਅੰਤਸ਼ਕਰਨ ਵਿਚ ਮਾਇਆ ਦਾ) ਮੋਹ ਵਿਆਪਦਾ ਹੈ (ਉਨ੍ਹਾਂ ਦੀ ਬ੍ਰਿਤੀ) ਖਿਨ ਖਿਨ ਮਾਇਆ ਮੋਹ ਵਿਚ ਫਸੀ ਰਹਿੰਦੀ ਹੈ। (ਉਨ੍ਹਾਂ ਮਨੁੱਖਾਂ ਨੂੰ) ਰਾਮ ਦਾ ਨਾਮ ਚੰਗਾ ਨਹੀਂ ਲੱਗਾ (ਜਿਨ੍ਹਾਂ ਨੂੰ) ਮਾਇਆ ਦੀ ਮੈਲ ਲੱਗੀ ਹੋਈ ਹੈ, ਉਹ ਮੂਰਖ ਬਦ-ਕਿਸਮਤ (ਲੋਕ) ਹਨ। (ਉਹ ਅਹੰਕਾਰੀ ਮਨੁੱਖ) ਅਨੇਕਾਂ ਕਰਮ (ਕਾਂਡ) ਕਰਦੇ ਹਨ ਪਰ ਹਰੀ ਨਾਮ ਨੂੰ ਲੁਕਾ ਕੇ ਰਖਦੇ ਹਨ (ਭਾਵ ਮੂੰਹੋਂ ਨਹੀਂ ਕਢਦੇ)। ਜਮਾਂ ਵਾਲਾ ਰਸਤਾ ਬਹੁਤ ਕਰੜਾ ਹੈ (ਕਿਉਂਕਿ ਮਾਇਆ) ਮੋਹ ਦੀ ਕਾਲਖ

ਕਾਰਨ (ਜੀਵਨ ਵਿੱਚ) ਹਨ੍ਹੇਰਾ (ਹੀ ਹਨੇਰਾ ਵਾਪਰਿਆ ਰਹਿੰਦਾ) ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜਾ ਜੀਵ) ਗੁਰੂ ਦੁਆਰਾ ਨਾਮ ਸਿਮਰੇਗਾ ਉਹ ਮੁਕਤੀ ਦਾ ਦਰਵਾਜ਼ਾ ਪਾ ਲਵੇਗਾ ।੪।

**ਰਾਮੋ ਰਾਮ ਨਾਮੁ ਗੁਰੂ, ਰਾਮੁ ਗੁਰਮੁਖੇ ਜਾਣੈ ਰਾਮ ॥ ਇਹੁ ਮਨੂਆ ਖਿਨੁ ਊਭ ਪਇਆਲੀ ਭਰਮਦਾ, ਇਕਤੁ ਘਰਿ ਆਣੈ ਰਾਮ ॥ ਮਨੁ ਇਕਤੁ ਘਰਿ ਆਣੈ, ਸਭ ਗਤਿ ਮਿਤਿ ਜਾਣੈ, ਹਰਿ ਰਾਮੋ ਨਾਮੁ ਰਸਾਏ ॥ ਜਨ ਕੀ ਪੈਜ ਰਖੈ ਰਾਮਨਾਮਾ, ਪ੍ਰਹਿਲਾਦ ਉਧਾਰਿ ਤਰਾਏ ॥ ਰਾਮੋ ਰਾਮੁ ਰਮੋ ਰਮੁ ਊਚਾ, ਗੁਣ ਕਹਤਿਆ ਅੰਤੁ ਨ ਪਾਇਆ ॥ ਨਾਨਕ, ਰਾਮ ਨਾਮੁ ਸੁਣਿ ਭੀਨੇ, ਰਾਮੈ ਨਾਮਿ ਸਮਾਇਆ ॥ ੫ ॥ ਜਿਨ ਅੰਤਰੇ ਰਾਮਨਾਮੁ ਵਸੈ, ਤਿਨ ਚਿੰਤਾ ਸਭ ਗਵਾਇਆ ਰਾਮ ॥ ਸਭਿ ਅਰਥਾ ਸਭਿ ਧਰਮ ਮਿਲੈ, ਮਨ ਚਿੰਦਿਆ ਸੋ ਫਲੁ ਪਾਇਆ ਰਾਮ ॥ ਮਨ ਚਿੰਦਿਆ ਫਲੁ ਪਾਇਆ ਰਾਮਨਾਮੁ ਧਿਆਇਆ, ਰਾਮ ਨਾਮ ਗੁਣ ਗਾਏ ॥ ਦੁਰਮਤਿ ਕਬੁਧਿ ਗਈ ਸੁਧਿ ਹੋਈ, ਰਾਮਨਾਮਿ ਮਨੁ ਲਾਏ ॥ ਸਫਲੁ ਜਨਮੁ ਸਰੀਰੁ ਸਭੁ ਹੋਆ ਜਿਤੁ ਰਾਮ ਨਾਮੁ ਪਰਗਾਸਿਆ ॥ ਨਾਨਕ, ਹਰਿ ਭਜੁ ਸਦਾ ਦਿਨੁ ਰਾਤੀ, ਗੁਰਮੁਖਿ ਨਿਜਘਰਿ ਵਾਸਿਆ॥੬॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਨੂਆਂ, ਕਹਤਿਆਂ,

**ਪਦ ਅਰਥ:** ਊਭ-ਉੱਚਾ (ਭਾਵ ਅਹੰਕਾਰ ਵਿਚ)। ਪਇਆਲੀ-ਪਾਤਾਲ ਵਿਚ (ਭਾਵ ਨੀਵਾਂ)। ਇਕਤੁ ਘਰਿ-ਇਕ ਘਰ ਵਿਚ (ਭਾਵ ਆਪਣੇ ਹਿਰਦੇ ਵਿਚ), ਇਕਾਗਰਤਾ ਵਿਚ । ਭਰਮਦਾ-ਭਟਕਦਾ। ਗਤਿ ਮਿਤਿ-ਉਚੀ ਆਤਮਿਕ ਅਵਸਥਾ ਤੇ ਮਰਯਾਦਾ। ਰਸਾਏ-ਰਸ ਮਾਣਦਾ ਹੈ। ਪੈਜ-ਇਜ਼ਤ। ਪ੍ਰਹਿਲਾਦ-ਭਗਤ ਦਾ ਨਾਂ। ਉਧਾਰਿ-ਬਚਾਅ ਕੇ । ਭੀਨੇ-ਭਿਜ ਗਏ, ਪਸੀਜ ਗਏ। ਸਭਿ ਅਰਥਾ-ਸਾਰੇ ਅਰਥ (ਹਰ ਤਰ੍ਹਾਂ ਦੀ ਦੌਲਤ)। ਮਨ ਚਿੰਦਿਆ-ਮਨ ਦਾ ਚਿਤਵਿਆ ਹੋਇਆ। ਦੁਰਮਤਿ-ਖੋਟੀ ਮਤ। ਕਬੁਧਿ-ਖੋਟੀ ਬੁਧੀ, ਮੂਰਖਤਾ। ਪਰਗਾਸਿਆ-ਪ੍ਰਕਾਸ਼ (ਚਾਨਣ) ਹੋਇਆ। ਗੁਰਮੁਖਿ-ਗੁਰੂ ਦੁਆਰਾ। ਨਿਜਘਰਿ-ਆਪਣੇ ਅਸਲ ਘਰ ਵਿਚ, ਸ੍ਵੈ-ਸਰੂਪ ਵਿਚ।

**ਅਰਥ:** (ਹੇ ਭਾਈ! ਜਿਹੜਾ ਮਨੁੱਖ ਗੁਰੂ ਅਨੁਸਾਰੀ ਹੈ ਉਹ) ਗੁਰੂਦੁਆਰਾ (ਇਹ) ਸਮਝ ਲੈਂਦਾ ਹੈ ਕਿ ਰਾਮ ਦਾ ਨਾਮ ਹੀ ਗੁਰੂ ਹੈ (ਇਹੋ ਹੀ ਰਵਿਆ ਹੋਇਆ) ਰਾਮ ਹੈ। (ਉਸ ਨੇ ਆਪਣਾ) ਇਹ ਮਨ (ਜੋ) ਖਿਨ ਵਿਚ ਆਕਾਸ਼ (ਉਚੀਆਂ ਥਾਵਾਂ ਤੇ) ਖਿਨ ਵਿਚ ਪਾਤਾਲ (ਨੀਵੀਆਂ ਥਾਵਾਂ ਤੇ) ਭਟਕਦਾ ਹੈ (ਉਸ ਨੂੰ) ਇਕ ਘਰ ਵਿਚ (ਭਾਵ ਇਕਾਗਰਤਾ ਵਿਚ) ਲੈ ਆਉਂਦਾ ਹੈ। (ਉਹ) ਮਨ ਨੂੰ ਇਕ ਘਰ ਵਿਚ (ਭਾਵ ਹਿਰਦੇ ਵਿਚ) ਟਿਕਾਉਂਦਾ ਹੈ (ਅਤੇ ਆਤਮਿਕ ਜੀਵਨ ਦੀ) ਉਚੀ ਅਵਸਥਾ ਤੇ ਮਰਯਾਦਾ ਨੂੰ ਜਾਣਦਾ ਹੈ (ਅਤੇ) ਪ੍ਰਭੂ ਦੇ ਨਾਮ ਦਾ ਰਸ ਮਾਣਦਾ ਰਹਿੰਦਾ ਹੈ । ਪ੍ਰਭੂ ਦਾ ਨਾਮ (ਅਜਿਹੇ) ਜਨ ਦੀ ਇਜ਼ਤ ਰਖ ਲੈਂਦਾ ਹੈ (ਜਿਸ ਤਰ੍ਹਾਂ ਭਗਤ) ਪ੍ਰਹਿਲਾਦ (ਜੀ ਦੋਖੀਆਂ ਤੋਂ) ਬਚਾਅ ਕੇ (ਸੰਸਾਰ ਸਾਗਰ ਤੋਂ) ਤਰਾ ਦਿਤੇ (ਪਾਰ ਕਰ ਦਿਤੇ)। (ਹੇ ਭਾਈ! ਉਹ) ਰਾਮ ਜੋ (ਸਭ ਤੋਂ) ਉਚਾ ਹੈ

(ਸਭ ਤੋਂ) ਸੋਹਣਾ ਹੈ (ਉਸ ਦੇ ਗੁਣਾਂ ਦੀ ਵਡਿਆਈ) ਬਿਆਨ ਕਰਦਿਆਂ (ਕਿਸੇ ਨੇ) ਅੰਤ ਨਹੀਂ ਪਾਇਆ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਜਿਹੇ ਮਨੁੱਖ) ਰਾਮ ਦਾ ਨਾਮ ਸੁਣ ਕੇ (ਅੰਤਰ ਆਤਮੇ) ਭਿੱਜ ਗਏ (ਅਤੇ ਉਨ੍ਹਾਂ ਦਾ ਮਨ) ਰਾਮ ਦੇ ਨਾਮ ਵਿਚ ਲੀਨ ਹੋ ਗਿਆ।੫।

(ਹੇ ਭਾਈ!) ਜਿਨ੍ਹਾਂ (ਮਨੁੱਖਾਂ ਦੇ ਹਿਰਦੇ) ਵਿਚ ਪਰਮਾਤਮਾ ਦਾ ਨਾਮ ਵਸਦਾ ਹੈ ਉਨ੍ਹਾਂ ਨੇ ਸਭ ਚਿੰਤਾਵਾਂ ਨੂੰ ਦੂਰ ਕਰ ਦਿਤਾ ਹੈ। (ਉਨ੍ਹਾਂ ਨੂੰ) ਸਾਰੇ ਅਰਥ (ਹਰ ਤਰ੍ਹਾਂ ਦੀ ਦੌਲਤ) ਸਾਰੇ ਧਰਮ ਪ੍ਰਾਪਤ ਹੋ ਗਏ (ਅਤੇ ਜੋ) ਮਨ ਵਿਚ ਚਿਤਵਿਆ ਸੀ ਉਹ ਫਲ ਭੀ ਪਾ ਲਿਆ। (ਉਨ੍ਹਾਂ ਨੇ) ਰਾਮ ਨਾਮ ਨੂੰ ਸਿਮਰਿਆ, (ਰਾਮ ਨਾਮ ਦੇ ਗੁਣ ਗਾਏ ਅਤੇ) ਮਨ ਦਾ ਚਿਤਵਿਆ ਫਲ ਪਾ ਲਿਆ। (ਜਦੋਂ ਉਨ੍ਹਾਂ ਰਾਮ ਨਾਮ ਵਿਚ (ਆਪਣਾ) ਮਨ ਜੋੜ ਲਿਆ (ਉਨ੍ਹਾਂ ਦੀ) ਖੋਟੀ ਮਤ, ਮੂਰਖਤਾ ਦੂਰ ਹੋ ਗਈ (ਅਤੇ) ਸ਼ੁੱਧ (ਮਤਿ) ਪ੍ਰਾਪਤ ਹੋ ਗਈ। ਜਿਸ ਸਮੇਂ (ਉਨ੍ਹਾਂ ਦੇ ਹਿਰਦੇ ਵਿਚ) ਰਾਮ ਨਾਮ ਰੂਪੀ ਪ੍ਰਕਾਸ਼ ਹੋਇਆ (ਉਨ੍ਹਾਂ ਦਾ) ਸਰੀਰ, (ਅਤੇ ਮਨੁੱਖਾ) ਜਨਮ ਸਭ ਸਫਲ ਹੋ ਗਿਆ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ! ਤੂੰ) ਹਰੀ ਦਾ (ਨਾਮ) ਦਿਨ ਰਾਤੀ ਸਦਾ ਹੀ ਸਿਮਰਦਾ ਰਹੁ (ਕਿਉਂਕਿ) ਗੁਰੂ ਦੁਆਰਾ ਹੀ ਅਸਲੀ ਘਰ (ਭਾਵ ਰਬ ਦੀ ਹਜ਼ੂਰੀ) ਵਿਚ ਵਾਸਾ (ਪ੍ਰਾਪਤ) ਹੁੰਦਾ ਹੈ।੬।

**ਜਿਨ ਸਰਧਾ ਰਾਮ ਨਾਮਿ ਲਗੀ, ਤਿਨ ਦੂਜੈ ਚਿਤੁ ਨ ਲਾਇਆ ਰਾਮ ॥ ਜੇ ਧਰਤੀ ਸਭ ਕੰਚਨੁ ਕਰਿ ਦੀਜੈ, ਬਿਨੁ ਨਾਵੈ ਅਵਰੁ ਨ ਭਾਇਆ ਰਾਮ ॥ ਰਾਮ ਨਾਮੁ ਮਨਿ ਭਾਇਆ ਪਰਮ ਸੁਖੁ ਪਾਇਆ, ਅੰਤਿ ਚਲਦਿਆ ਨਾਲਿ ਸਖਾਈ ॥ ਰਾਮ ਨਾਮ ਧਨੁ ਪੂੰਜੀ ਸੰਚੀ, ਨਾ ਡੂਬੈ ਨਾ ਜਾਈ ॥ ਰਾਮ ਨਾਮੁ ਇਸੁ ਜੁਗ ਮਹਿ ਤੁਲਹਾ, ਜਮਕਾਲੁ ਨੇੜਿ ਨ ਆਵੈ ॥ ਨਾਨਕ, ਗੁਰਮੁਖਿ ਰਾਮੁ ਪਛਾਤਾ, ਕਰਿ ਕਿਰਪਾ ਆਪਿ ਮਿਲਾਵੈ ॥੭॥ ਰਾਮੋ ਰਾਮ ਨਾਮੁ, ਸਤੇ ਸਤਿ ਗੁਰਮੁਖਿ ਜਾਣਿਆ ਰਾਮ ॥ ਸੇਵਕੋ ਗੁਰ ਸੇਵਾ ਲਾਗਾ, ਜਿਨਿ ਮਨੁ ਤਨੁ ਅਰਪਿ ਚੜਾਇਆ ਰਾਮ ॥ ਮਨੁ ਤਨੁ ਅਰਪਿਆ ਬਹੁਤੁ ਮਨਿ ਸਰਧਿਆ, ਗੁਰ ਸੇਵਕ ਭਾਇ ਮਿਲਾਏ ॥ ਦੀਨਾਨਾਥੁ ਜੀਆ ਕਾ ਦਾਤਾ, ਪੂਰੇ ਗੁਰ ਤੇ ਪਾਏ ॥ ਗੁਰੂ ਸਿਖੁ ਸਿਖੁ ਗੁਰੂ ਹੈ, ਏਕੋ ਗੁਰ ਉਪਦੇਸੁ ਚਲਾਏ ॥ ਰਾਮ ਨਾਮ ਮੰਤੁ ਹਿਰਦੈ ਦੇਵੈ, ਨਾਨਕ ਮਿਲਣੁ ਸੁਭਾਏ ॥੮॥੨॥੯॥**

## ਉਚਾਰਨ ਸੇਧ

**ਬਿੰਦੀ ਸਹਿਤ:** ਚਲਦਿਆਂ, ਮਹਿੰ, ਜੀਆਂ।

**ਪਦ ਅਰਥ:** ਕੰਚਨੁ-ਸੋਨਾ। ਅਵਰੁ ਨ ਭਾਇਆ-ਹੋਰ ਚੰਗਾ ਨਹੀਂ ਲੱਗਾ। ਸਖਾਈ-ਸਾਥੀ। ਸੰਚੀ-ਇਕਠੀ ਕੀਤੀ। ਤੁਲਹਾ-ਦਰਯਾ ਤੋਂ+ ਪਾਰ ਲੰਘਣ ਲਈ, ਲਕੜਾ ਦਾ ਬਣਾਇਆ ਢਾਂਚਾ। ਸਤੇ ਸਤਿ-ਸੱਚੋ ਸੱਚ ਕਰਕੇ। ਅਰਪਿ-ਭੇਟਾ ਕਰਕੇ। ਚੜਾਇਆ-(ਭੇਟਾ ਵਜੋਂ) ਚੜ੍ਹਾ ਦਿਤਾ। ਸਰਧਿਆ-ਸਰਧਾ ਪੈਦਾ ਹੋਈ। ਭਾਇ-ਪ੍ਰੇਮ ਕਰਕੇ। ਜੀਆ ਕਾ-ਸਭ ਜੀਵਾਂ ਦਾ। ਤੇ-ਤੋਂ। ਮੰਤੁ-ਮੰਤ੍ਰ, ਉਪਦੇਸ਼। ਮਿਲਣੁ- ਮਿਲਾਪ। ਸੁਭਾਏ-ਸੁਭਾਵਕ ਹੀ।

**ਅਰਥ:** (ਹੇ ਭਾਈ!) ਜਿਨ੍ਹਾਂ (ਜਗਿਆਸੂਆਂ ਦੀ) ਸ਼ਰਧਾ ਪਰਮਾਤਮਾ ਦੇ ਨਾਮ ਵਿਚ ਲੱਗੀ (ਜੁੜੀ) ਹੈ, ਉਨ੍ਹਾਂ (ਆਪਣੇ) ਚਿਤ ਨੂੰ ਦੂਜੇ (ਪਾਸੇ) ਨਹੀਂ ਲਾਇਆ। ਜੇ ਸਾਰੀ ਧਰਤੀ ਸੋਨੇ ਦੀ ਬਣਾ ਕੇ (ਉਨ੍ਹਾਂ ਅਗੇ ਰਖ) ਦਿੱਤੀ ਜਾਏ (ਤਾਂ ਭੀ) ਨਾਮ ਤੋਂ ਬਿਨਾਂ ਉਨ੍ਹਾਂ ਨੂੰ ਹੋਰ ਕੁਝ ਚੰਗਾ ਨਹੀਂ ਲਗਦਾ। (ਉਨ੍ਹਾਂ ਦੇ) ਮਨ ਵਿਚ (ਕੇਵਲ) ਪਰਮਾਤਮਾ ਦਾ ਨਾਮ ਹੀ ਚੰਗਾ ਲੱਗਾ (ਇਸ ਕਰਕੇ ਉਨ੍ਹਾਂ) ਪਰਮ ਸੁੱਖ ਪਾ ਲਿਆ (ਅਤੇ) ਅੰਤ ਚਲਣ ਸਮੇਂ (ਨਾਮ ਉਨ੍ਹਾਂ ਦੇ) ਨਾਲ ਸਾਥੀ ਬਣਿਆ। (ਉਨ੍ਹਾਂ ਨੇ) ਪਰਮਾਤਮਾ ਦੇ ਨਾਮ ਧਨ ਰੂਪੀ ਰਾਸ ਹੀ ਜਮ੍ਹਾਂ ਕੀਤੀ (ਜਿਹੜੀ ਕਿ) ਨਾ ਡੁਬਦੀ ਹੈ, ਨਾ (ਕਿਤੇ ਹੋਰ) ਜਾਂਦੀ ਹੈ। ਪਰਮਾਤਮਾ ਦਾ ਨਾਮ ਇਸ (ਕਲਿ) ਜੁਗ ਵਿਚ ਤੁਲਹਾ ਰੂਪ ਹੈ (ਜਿਸਦੇ) ਨੇੜੇ ਜਮ ਕਾਲ ਵੀ ਨਹੀਂ ਆ ਸਕਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਨ੍ਹਾਂ ਨੇ ਗੁਰੂ ਦੁਆਰਾ ਪਰਮਾਤਮਾ ਨੂੰ ਪਛਾਣ ਲਿਆ ਹੈ, (ਉਨ੍ਹਾਂ ਨੂੰ) ਕਿਰਪਾ ਕਰਕੇ (ਪ੍ਰਭੂ) ਆਪ ਹੀ (ਆਪਣੇ ਨਾਲ) ਮਿਲਾ ਲੈਂਦਾ ਹੈ ।੭।

ਪਰਮੇਸ਼ਰ ਦਾ ਨਾਮ ਸਦਾ ਥਿਰ ਰਹਿਣ ਵਾਲਾ ਹੈ (ਪਰ ਇਸ ਨੂੰ ਕਿਸੇ) ਗੁਰਮੁਖ ਨੇ ਸੱਚੋ ਸੱਚ ਕਰਕੇ ਜਾਣਿਆ ਹੈ। (ਕੋਈ) ਵਿਰਲਾ ਸੇਵਕ ਹੈ (ਜਿਹੜਾ) ਗੁਰੂ ਦੀ ਸੇਵਾ ਵਿਚ ਲੱਗਾ ਹੈ, ਜਿਸ ਨੇ (ਆਪਣਾ) ਮਨ ਤੇ ਤਨ ਅਰਪਨ ਕਰਕੇ (ਭੇਟਾ ਵਜੋਂ) ਚੜ੍ਹਾ ਦਿੱਤਾ ਹੈ। (ਉਸਨੇ ਆਪਣਾ) ਮਨ ਤਨ ਭੇਟਾ ਕਰ ਦਿੱਤਾ (ਕਿਉਂਕਿ ਉਸ ਦੇ ਮਨ ਵਿਚ) ਬਹੁਤ ਸ਼ਰਧਾ ਸੀ (ਅਤੇ) ਗੁਰੂ, ਸੇਵਕ-ਭਾਵਨਾ ਵਾਲਿਆ ਨੂੰ (ਪ੍ਰਭੂ ਨਾਲ) ਮਿਲਾ ਦਿੰਦਾ ਹੈ। ਪਰਮਾਤਮਾਂ ਜੋ ਗਰੀਬਾਂ ਦਾ ਮਾਲਕ ਹੈ ਅਤੇ ਸਭ ਜੀਵਾਂ ਨੂੰ ਦਾਤਾਂ ਦੇਣ ਵਾਲਾ ਹੈ, ਪੂਰੇ ਗੁਰੂ ਤੋਂ (ਉਪਦੇਸ਼ ਰਾਹੀਂ ਸੇਵਕ, ਉਸ ਦਾਤੇ ਨੂੰ) ਪਾ ਲੈਂਦਾ ਹੈ। (ਅਜਿਹੀ ਅਵਸਥਾ ਦਾ ਮਾਲਕ) ਗੁਰੂ ਸਿਖ ਹੈ ਅਤੇ ਸਿਖ ਗੁਰੂ ਹੈ (ਜੋ) ਇਕੋ ਗੁਰੂ ਦਾ ਉਪਦੇਸ਼ (ਅਗੇ ਤੋਂ ਅਗੇ) ਚਲਾਉਂਦਾ ਹੈ (ਭਾਵ ਦੀਖਿਅਤ ਕਰਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜਾ ਸਿਖ ਆਪ ਨਾਮ ਜਪਦਾ ਹੈ, ਉਥੇ ਹੋਰਨਾ ਦੇ) ਹਿਰਦੇ ਵਿੱਚ ਵੀ ਪਰਮਾਤਮਾ ਦਾ ਨਾਮ ਮੰਤਰ (ਉਪਦੇਸ਼) ਦੇਂਦਾ ਹੈ (ਉਸ ਨੂੰ) ਪ੍ਰਭੂ ਦਾ ਮਿਲਾਪ ਸੁਭਾਵਕ ਹੀ ਹੋ ਜਾਂਦਾ ਹੈ ।੮।੨।੯।

## ਸਾਰੰਸ਼ ਅਤੇ ਸਿਧਾਂਤ

ਸ੍ਰੀ ਗੁਰੂ ਰਾਮਦਾਸ ਜੀ ਦੇ ਕੋਮਲ ਹਿਰਦੇ ਚੋਂ ਨਿਕਲਿਆ ਹੋਇਆ ਇਹ ਛੰਤ ਝਿਮ ਝਿਮ ਕਰਕੇ ਵਰਸਣ ਵਾਲੀ ਅੰਮ੍ਰਿਤ ਧਾਰਾ ਦਾ ਨਜ਼ਾਰਾ ਰੂਪਮਾਨ ਕਰਦਾ ਹੈ। ਨਾਮ ਸਿਮਰਨ ਦੀ ਦਾਤਿ ਉਸੇ ਸਿਖ ਨੂੰ ਪ੍ਰਾਪਤ ਹੁੰਦੀ ਹੈ ਜਿਸ ਉਤੇ ਗੁਰੂ ਦੀ ਕਿਰਪਾ ਦ੍ਰਿਸ਼ਟੀ ਹੁੰਦੀ ਹੈ । ਨਾਮ ਨਾਲ ਸਰਸ਼ਾਰ ਹੋਏ ਹਿਰਦੇ ਵਿਚ ਵਿਕਾਰਾਂ ਲਈ ਥਾਂ ਨਹੀਂ ਹੁੰਦੀ। ਉਥੇ ਦੁਨਿਆਵੀ ਪਦਾਰਥਾਂ ਦੀਆਂ ਭੁੱਖਾਂ ਤੇ ਚਿੰਤਾਵਾਂ ਦਾ ਅਭਾਵ ਹੁੰਦਾ ਹੈ। 'ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ' ਵਾਲੀ ਅਵਸਥਾ ਸਿਮਰਨ ਦੀ ਸਿਖਰ ਹੈ।

ਚੌਥੇ ਅੰਕ ਵਿਚ ਨਾਮ ਵਿਹੂਣੜਿਆਂ ਦੀ ਗਲ ਕੀਤੀ ਹੈ ਕਿ ਉਨ੍ਹਾਂ ਦੀ ਦਸ਼ਾ 'ਕਾਲੂਖਤ ਮੋਹ ਅੰਧਿਆਰਾ' ਵਾਲੀ ਹੁੰਦੀ ਹੈ। ਰਹਿੰਦੇ ਅੰਕਾਂ ਵਿਚ ਨਾਮ ਜਪਣ ਵਾਲੇ ਗੁਰਮੁਖਾਂ ਦੀ ਵਡਿਆਈ ਕੀਤੀ ਹੈ ਅਤੇ ਨਾਮ ਦਾ ਪਰਤਾਪ ਪ੍ਰਗਟਾਇਆ ਹੈ ਕਿ ਕਿਵੇਂ ਨਾਮ-ਸਿਮਰਨ ਨੇ ਭਗਤ ਪ੍ਰਹਿਲਾਦ ਨੂੰ ਤਰਾਇਆ ਹੈ । ਨਾਮ ਰਸ ਨਾਲ ਭਰਪੂਰ ਹਿਰਦਿਆਂ ਦੀ ਵਿਲਖਣਤਾ ਇਹ ਹੈ ਕਿ ਉਨ੍ਹਾਂ ਨੂੰ ਨਾਮ ਤੋਂ

ਬਿਨਾਂ ਕੋਈ ਵਸਤੂ ਭਾਵੇਂ ਉਹ ਬੇ-ਬਹਾ ਕੀਮਤੀ ਕਿਉਂ ਨਾ ਹੋਵੇ, ਉਕਾ ਹੀ ਨਹੀਂ ਸੁਖਾਉਂਦੀ। ਉਨ੍ਹਾਂ ਵਾਸਤੇ ਸੋਨਾ ਵੀ ਮਿੱਟੀ ਦੇ ਸਮਾਨ ਹੁੰਦਾ ਹੈ। ਸਿਮਰਨ ਨਾਲ ਇਕ ਸੁਰ ਹੋਇਆ ਮਨੁੱਖ ਹੀ ਗੁਰੂ ਦਾ ਸਚਾ ਸੇਵਕ ਹੁੰਦਾ ਹੈ। ਉਹ ਗੁਰੂ ਦੀ ਦਸੀ ਹੋਈ ਕਾਰ 'ਆਪਿ ਜਪਹੁ ਅਵਰਾ ਨਾਮੁ ਜਪਾਵਹੁ' ਤੇ ਪਹਿਰਾ ਦਿੰਦਾ ਹੈ।

ਸਿਧਾਂਤ ਇਹ ਹੈ ਕਿ ਪ੍ਰਭੂ ਨੂੰ ਮਿਲਣ ਦਾ ਸਭ ਤੋਂ ਸੌਖਾ ਮਾਰਗ ਨਾਮ ਸਿਮਰਨ ਹੈ। ਹੱਠ ਮਾਰਗ ਨਾਲ ਜਿਥੇ ਤਨ ਦਾ ਨਾਸ਼ ਹੁੰਦਾ ਹੈ ਉਥੇ ਨਾਮ ਦਾ ਪ੍ਰਕਾਸ਼ ਵੀ ਨਹੀਂ ਹੁੰਦਾ। ਸੋ, ਹੁਕਮੀ ਬੰਦਾ ਬਣ ਕੇ ਹੀ ਇਹ ਮਾਣਸ ਜਨਮ ਸੁਹੇਲਾ ਹੋ ਸਕਦਾ ਹੈ।

**ੴ ਸਤਿਗੁਰ ਪ੍ਰਸਾਦਿ ॥ ਆਸਾ ਛੰਤ ਮਹਲਾ ੪ ਘਰੁ ੨ ॥ ਹਰਿ ਹਰਿ ਕਰਤਾ ਦੂਖ ਬਿਨਾਸਨੁ, ਪਤਿਤ ਪਾਵਨੁ ਹਰਿ ਨਾਮੁ ਜੀਉ ॥ ਹਰਿ ਸੇਵਾ ਭਾਈ ਪਰਮ ਗਤਿ ਪਾਈ, ਹਰਿ ਊਤਮੁ ਹਰਿ ਹਰਿ ਕਾਮੁ ਜੀਉ ॥ ਹਰਿ ਊਤਮੁ ਕਾਮੁ, ਜਪੀਐ ਹਰਿ ਨਾਮੁ, ਹਰਿ ਜਪੀਐ ਅਸਥਿਰੁ ਹੋਵੈ ॥ ਜਨਮ ਮਰਣ ਦੋਵੈ ਦੂਖ ਮੇਟੇ, ਸਹਜੇ ਹੀ ਸੁਖਿ ਸੋਵੈ ॥ ਹਰਿ ਹਰਿ ਕਿਰਪਾ ਧਾਰਹੁ ਠਾਕੁਰ, ਹਰਿ ਜਪੀਐ ਆਤਮਰਾਮੁ ਜੀਉ ॥ ਹਰਿ ਹਰਿ ਕਰਤਾ ਦੂਖ ਬਿਨਾਸਨੁ, ਪਤਿਤ ਪਾਵਨੁ ਹਰਿ ਨਾਮੁ ਜੀਉ ॥੧॥ ਹਰਿ ਨਾਮੁ ਪਦਾਰਥੁ ਕਲਜੁਗਿ ਊਤਮੁ, ਹਰਿ ਜਪੀਐ ਸਤਿਗੁਰ ਭਾਇ ਜੀਉ ॥ ਗੁਰਮੁਖਿ ਹਰਿ ਪੜੀਐ ਗੁਰਮੁਖਿ ਹਰਿ ਸੁਣੀਐ, ਹਰਿ ਜਪਤ ਸੁਣਤ ਦੁਖੁ ਜਾਇ ਜੀਉ ॥ ਹਰਿ ਹਰਿ ਨਾਮੁ ਜਪਿਆ ਦੁਖੁ ਬਿਨਸਿਆ, ਹਰਿ ਨਾਮੁ ਪਰਮ ਸੁਖੁ ਪਾਇਆ ॥ ਸਤਿਗੁਰ ਗਿਆਨੁ ਬਲਿਆ ਘਟਿ ਚਾਨਣੁ, ਅਗਿਆਨ ਅੰਧੇਰੁ ਗਵਾਇਆ ॥ ਹਰਿ ਹਰਿ ਨਾਮੁ ਤਿਨੀ ਆਰਾਧਿਆ, ਜਿਨ ਮਸਤਕਿ ਧੁਰਿ ਲਿਖਿ ਪਾਇ ਜੀਉ ॥ ਹਰਿ ਨਾਮੁ ਪਦਾਰਥੁ ਕਲਿਜੁਗਿ ਊਤਮੁ, ਹਰਿ ਜਪੀਐ ਸਤਿਗੁਰ ਭਾਇ ਜੀਉ ॥ ੨ ॥**

## ਉਚਾਰਨ ਸੇਧ

**ਬਿੰਦੀ ਰਹਿਤ:** ਦੋਵੈ। **ਬਿੰਦੀ ਸਹਿਤ:** ਅੰਧੇਰ।

**ਫੁਟਕਲ:** 'ਪੜੀਐ' ਦਾ ਉਚਾਰਨ 'ਪੜ੍ਹੀਐ' ਕਰਨਾ ਹੈ।

**ਪਦ ਅਰਥ:** ਕਰਤਾ-(ਸ੍ਰਿਸ਼ਟੀ ਪੈਦਾ)ਕਰਨ ਵਾਲਾ। ਪਤਿਤ-ਡਿੱਗੇ ਹੋਏ,ਆਚਰਨ ਹੀਨ ਪਾਵਨੁ-ਪਵਿਤ੍ਰ। ਪਰਮਗਤਿ-ਉਚੀ ਆਤਮਿਕ ਅਵਸਥਾ। ਭਾਇ-ਪ੍ਰੇਮ(ਪਿਆਰ)ਵਿਚ। ਬਲਿਆ-ਪ੍ਰਕਾਸ਼ ਹੋਇਆ।

**ਅਰਥ:** (ਹੇ ਭਾਈ!) ਹਰੀ ਪਰਮਾਤਮਾ (ਸਭ) ਦੁੱਖਾਂ ਦਾ ਨਾਸ਼ ਕਰਨ ਵਾਲਾ ਹੈ ਅਤੇ ਉਸ ਪ੍ਰਭੂ ਦਾ ਨਾਮ ਡਿੱਗੇ ਹੋਏ (ਭਾਵ ਆਚਰਨਹੀਣਾਂ ਨੂੰ) ਪਵਿਤ੍ਰ ਕਰਨ ਵਾਲਾ ਹੈ। (ਜਿਸ ਜਗਿਆਸੂ ਨੂੰ) ਹਰੀ ਦੀ ਸੇਵਾ ਚੰਗੀ ਲੱਗੀ (ਉਸ ਨੇ) ਉਚੀ ਆਤਮਿਕ ਅਵਸਥਾ ਪਾ ਲਈ (ਕਿਉਂਕਿ) ਹਰੀ (ਨਾਮ ਦਾ) ਸਿਮਰਨ (ਕਰਨਾ ਸਭ ਤੋਂ) ਸ੍ਰੇਸ਼ਟ ਕੰਮ ਹੈ। ਹਰੀ ਦਾ ਨਾਮ ਸਿਮਰਨ ਕਰਨਾ ਉਤਮ ਕੰਮ ਹੈ (ਕਿਉਂਕਿ)

ਹਰੀ ਦਾ ਨਾਮ ਜਪਣ ਨਾਲ ਮਨ ਅਡੋਲ ਹੋ ਜਾਂਦਾ ਹੈ। (ਜੀਵ) ਜਨਮ ਤੇ ਮਰਣ ਦੇ ਦੋਵੇਂ ਦੁਖ ਦੂਰ ਕਰ ਲੈਂਦਾ ਹੈ ਅਤੇ ਸੁਭਾਵਕ ਹੀ (ਆਤਮਕ) ਸੁਖ ਵਿਚ ਲੀਨ ਹੋ ਜਾਂਦਾ ਹੈ। ਹੇ ਮਾਲਕ ! ਕਿਰਪਾ ਕਰੋ (ਅਸੀਂ ਆਪਣੇ) ਆਤਮਰਾਮ (ਪ੍ਰਭੂ) ਨੂੰ ਜਪਦੇ ਰਹੀਏ। (ਹੇ ਭਾਈ! ਜੋ) ਹਰੀ ਪਰਮਾਤਮਾ (ਸਭ ਸ੍ਰਿਸ਼ਟੀ ਨੂੰ ਪੈਦਾ) ਕਰਨ ਵਾਲਾ ਹੈ (ਉਹ ਸਭ) ਦੁਖਾਂ ਦਾ ਨਾਸ਼ ਕਰਨ ਵਾਲਾ ਹੈ (ਉਸਦਾ) ਨਾਮ ਡਿਗੇ ਹੋਏ (ਆਚਰਨਹੀਣਾ) ਨੂੰ ਵੀ ਪਵਿਤ੍ਰ ਕਰਨ ਵਾਲਾ ਹੈ।੧।

(ਹੇ ਭਾਈ !) ਕਲਜੁਗ ਵਿੱਚ ਹਰਿ ਨਾਮ ਰੂਪ ਪਦਾਰਥ (ਸਭ ਤੋਂ) ਸ੍ਰੇਸ਼ਟ (ਪਦਾਰਥ) ਹੈ, ਹਰੀ ਦਾ ਨਾਮ ਸਤਿਗੁਰੂ ਦੇ ਪਿਆਰ ਵਿਚ (ਟਿੱਕ ਕੇ) ਕਰਨਾ ਚਾਹੀਦਾ ਹੈ। ਗੁਰੂ ਦੀ ਰਾਹੀਂ (ਹਰੀ ਦਾ ਨਾਮ) ਪੜ੍ਹਨਾ ਤੇ ਸੁਣਨਾ ਚਾਹੀਦਾ ਹੈ (ਜਿਸ ਨੇ ਇਸ ਤਰ੍ਹਾਂ) ਹਰੀ ਦਾ ਨਾਮ ਜਪਿਆ (ਉਸਦਾ) ਦੁਖ ਨਾਸ਼ ਹੋ ਗਿਆ (ਉਸ ਨੇ ਜੋ) ਹਰੀ ਦਾ ਨਾਮ (ਪ੍ਰਾਪਤ ਕੀਤਾ, ਮਾਨੋ ਸਭ ਤੋਂ) ਵੱਡਾ ਸੁੱਖ (ਨਾਮ-ਸਿਮਰਨ) ਪਾ ਲਿਆ। ਉਸ ਦੇ ਹਿਰਦੇ ਵਿਚ ਸਤਿਗੁਰੂ ਦਾ ਗਿਆਨ ਰੂਪੀ ਪ੍ਰਕਾਸ਼ ਹੋ ਗਿਆ (ਜਿਸ ਨੇ) ਅਗਿਆਨ ਰੂਪੀ ਹਨੇਰਾ ਦੂਰ ਕਰ ਦਿੱਤਾ। ਜਿਨ੍ਹਾਂ ਦੇ ਮਥੇ ਉਤੇ ਧੁਰੋਂ ਤੋਂ (ਪ੍ਰਭੂ ਨੇ ਸਿਮਰਨ) ਲੇਖ ਲਿਖ ਦਿੱਤਾ ਉਨ੍ਹਾਂ (ਮਨੁੱਖਾਂ) ਨੇ ਹਰੀ ਹਰੀ ਨਾਮ ਸਿਮਰਿਆ। ਕਲਜੁਗ ਵਿਚ ਹਰਿ ਨਾਮ ਰੂਪੀ ਪਦਾਰਥ ਸਭ ਤੋਂ ਸ੍ਰੇਸ਼ਟ ਹੈ, (ਪਰ) ਹਰੀ ਦਾ ਨਾਮ ਸਤਿਗੁਰੂ ਦੇ ਪ੍ਰੇਮ ਵਿਚ ਕਰਨਾ ਹੀ ਉਚਿਤ ਹੈ।੨।

**ਹਰਿ ਹਰਿ ਮਨਿ ਭਾਇਆ, ਪਰਮ ਸੁਖ ਪਾਇਆ, ਹਰਿ ਲਾਹਾ ਪਦੁ ਨਿਰਬਾਣੁ ਜੀਉ ॥ ਹਰਿ ਪ੍ਰੀਤਿ ਲਗਾਈ, ਹਰਿ ਨਾਮੁ ਸਖਾਈ, ਭ੍ਰਮੁ ਚੂਕਾ ਆਵਣੁ ਜਾਣੁ ਜੀਉ ॥ ਆਵਣ ਜਾਣਾ ਭ੍ਰਮੁ ਭਉ ਭਾਗਾ, ਹਰਿ ਹਰਿ ਹਰਿ ਗੁਣ ਗਾਇਆ ॥ ਜਨਮ ਜਨਮ ਕੇ ਕਿਲਵਿਖ ਦੁਖ ਉਤਰੇ, ਹਰਿ ਹਰਿ ਨਾਮਿ ਸਮਾਇਆ ॥ ਜਿਨ ਹਰਿ ਧਿਆਇਆ ਧੁਰਿ ਭਾਗ ਲਿਖਿ ਪਾਇਆ, ਤਿਨ ਸਫਲੁ ਜਨਮੁ ਪਰਵਾਣੁ ਜੀਉ ॥ ਹਰਿ ਹਰਿ ਮਨਿ ਭਾਇਆ, ਪਰਮ ਸੁਖ ਪਾਇਆ, ਹਰਿ ਲਾਹਾ ਪਦੁ ਨਿਰਬਾਣੁ ਜੀਉ ॥੩॥ ਜਿਨ੍ ਹਰਿ ਮੀਠ ਲਗਾਨਾ, ਤੇ ਜਨ ਪਰਧਾਨਾ, ਤੇ ਊਤਮ ਹਰਿ ਹਰਿ ਲੋਗ ਜੀਉ॥ ਹਰਿ ਨਾਮੁ ਵਡਾਈ ਹਰਿ ਨਾਮੁ ਸਖਾਈ, ਗੁਰ ਸਬਦੀ ਹਰਿ ਰਸ ਭੋਗ ਜੀਉ॥ ਹਰਿ ਰਸ ਭੋਗ ਮਹਾ ਨਿਰਜੋਗ, ਵਡਭਾਗੀ ਹਰਿ ਰਸੁ ਪਾਇਆ ॥ ਸੇ ਧੰਨੁ ਵਡੇ ਸਤਪੁਰਖਾ ਪੂਰੇ, ਜਿਨ ਗੁਰਮਤਿ ਨਾਮੁ ਧਿਆਇਆ ॥ ਜਨੁ ਨਾਨਕੁ ਰੇਣੁ ਮੰਗੈ ਪਗ ਸਾਧੂ, ਮਨਿ ਚੂਕਾ ਸੋਗੁ ਵਿਜੋਗੁ ਜੀਉ ॥ ਜਿਨ੍ ਹਰਿ ਮੀਠ ਲਗਾਨਾ, ਤੇ ਜਨ ਪਰਧਾਨਾ, ਤੇ ਊਤਮ ਹਰਿ ਹਰਿ ਲੋਗ ਜੀਉ ॥੪॥੩॥੧੦॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਹਾਂ, ਵਡਭਾਗੀਂ।

**ਪਦ ਅਰਥ:** ਭਾਇਆ-ਚੰਗਾ ਲੱਗਾ। ਲਾਹਾ-ਲਾਭ। ਪਦੁ-ਪਦਵੀ। ਨਿਰਬਾਣੁ-ਵਾਸ਼ਨਾ ਤੋਂ ਰਹਿਤ। ਸਖਾਈ-ਸਾਥੀ। ਮੀਠ ਲਗਾਨਾ-ਮਿੱਠਾ ਸੁਆਦਲਾ ਲੱਗਾ। ਭੋਗ-ਭੋਗਦੇ, ਅਨੰਦ ਮਾਣਦੇ ਹਨ।

ਨਿਰਜੋਗ-ਨਿਰਲੇਪ। ਵਡਭਾਗੀ-ਵੱਡੇ ਭਾਗਾਂ ਵਾਲਾ। ਧੰਨੁ-ਧੰਨਤਾ ਯੋਗ। ਸਤ ਪੁਰਖਾ ਪੂਰੇ-ਪੂਰਨ ਪਦਵੀ ਵਾਲੇ ਸਤਿ ਪੁਰਖ। ਰੇਣੁ-ਧੂੜੀ। ਪਗ ਸਾਧੂ-ਸਾਧ (ਗੁਰੂ ਦੇ) ਚਰਨਾ ਦੀ। ਚੂਕਾ-ਦੂਰ ਹੋ ਜਾਂਦਾ ਹੈ। ਸੋਗੁ-ਗ਼ਮੀ। ਵਿਜੋਗ-ਵਿਛੋੜਾ।

**ਅਰਥ:** (ਹੇ ਭਾਈ! ਜਿਸ ਮਨੁੱਖ ਦੇ) ਮਨ ਵਿਚ ਹਰੀ ਦਾ ਨਾਮ ਚੰਗਾ ਲੱਗਾ (ਉਸ ਨੇ) ਵਡਾ (ਆਤਮਿਕ) ਸੁਖ ਪਾ ਲਿਆ ਜੀ (ਅਤੇ) ਉਸ ਨੇ ਆਤਮਿਕ ਲਾਭ ਖੱਟ ਕੇ ਵਾਸ਼ਨਾ ਤੋਂ ਰਹਿਤ ਨਿਰਲੇਪ ਪਦ ਪ੍ਰਾਪਤ ਕਰ ਲਿਆ। (ਜਿਸ ਮਨੁੱਖ ਨੇ) ਹਰੀ (ਨਾਮ ਵਿਚ) ਪ੍ਰੀਤ ਲਾਈ, (ਉਸ ਦਾ) ਹਰਿ ਨਾਮ ਸਾਥੀ ਬਣ ਗਿਆ, (ਉਸ ਦਾ) ਭਰਮ ਦੂਰ ਹੋ ਗਿਆ ਅਤੇ ਆਵਾਗਵਣ ਮਿਟ ਗਿਆ। (ਜਿਸ ਨੇ) ਹਰੀ ਦੇ ਗੁਣਾਂ ਦਾ ਗਾਇਨ ਕੀਤਾ (ਉਸ ਦਾ) ਜੰਮਣ ਮਰਣ ਦਾ ਡਰ ਦੂਰ ਹੋ ਗਿਆ। ਉਸ ਦੇ ਜਨਮ ਜਨਮਾਤਰਾਂ ਦੇ ਪਾਪ (ਕਰਮ ਤੇ) ਦੁੱਖ ਦੂਰ ਹੋ ਗਏ (ਉਹ) ਹਰੀ ਦੇ ਨਾਮ ਵਿਚ ਸਦਾ ਲਈ ਲੀਨ ਹੋ ਗਿਆ। ਜਿਨ੍ਹਾਂ (ਮਨੁੱਖਾਂ) ਨੇ ਹਰੀ ਦਾ (ਨਾਮ) ਧਿਆਇਆ (ਉਨ੍ਹਾਂ ਦੇ ਮੱਥੇ ਉਤੇ) ਧੁਰ ਤੋਂ ਭਾਗ ਲਿਖ ਕੇ ਪਾਏ ਸਨ (ਉਨ੍ਹਾਂ ਦਾ) ਜਨਮ ਸਫਲ ਤੇ ਪਰਵਾਣ ਹੋ ਗਿਆ। (ਉਨ੍ਹਾਂ ਦੇ) ਮਨ ਵਿਚ ਹਰੀ (ਨਾਮ) ਚੰਗਾ ਲੱਗਾ, (ਉਨ੍ਹਾਂ ਨੇ) ਵੱਡੇ (ਆਤਮਿਕ) ਸੁੱਖਾਂ ਨੂੰ ਪਾ ਲਿਆ, ਹਰੀ ਨਾਮ ਦਾ ਲਾਭ ਵਾਸ਼ਨਾ ਤੋਂ ਰਹਿਤ ਨਿਰਲੇਪ ਪਦ ਪਾ ਲਿਆ।੩।

(ਹੇ ਭਾਈ!) ਜਿਨ੍ਹਾਂ (ਮਨੁੱਖਾਂ ਨੂੰ) ਹਰੀ ਪਰਮਾਤਮਾ ਦਾ (ਨਾਮ) ਮਿੱਠਾ ਲੱਗਾ, ਉਹ ਹਰੀ ਦੇ ਲੋਗ ਪਰਧਾਨ ਅਤੇ ਸ੍ਰੇਸ਼ਟ ਹਨ ਜੀ। (ਉਨ੍ਹਾਂ ਨੂੰ) ਹਰੀ ਨਾਮ ਰੂਪੀ ਵਡਿਆਈ (ਮਿਲ ਗਈ ਹੈ) ਹਰੀ ਦਾ ਨਾਮ (ਉਨਾ ਦਾ) ਸਾਥੀ ਹੈ, ਗੁਰੂ ਦੇ ਸ਼ਬਦ ਦੁਆਰਾ (ਉਨ੍ਹਾਂ ਨੇ) ਹਰੀ ਦੇ ਨਾਮ-ਰਸ ਦਾ ਅਨੰਦ ਮਾਣਿਆ ਹੈ। (ਜਿਨ੍ਹਾਂ ਨੇ) ਹਰੀ ਦਾ ਨਾਮ-ਰਸ ਮਾਣਿਆ, ਉਹ ਮਹਾਨ ਨਿਰਲੇਪ ਰਹਿੰਦੇ ਹਨ, (ਕਿਉਂਕਿ) ਵੱਡੇ ਭਾਗਾਂ ਨਾਲ (ਉਨ੍ਹਾਂ) ਹਰੀ ਨਾਮ ਰਸ ਨੂੰ ਪ੍ਰਾਪਤ ਕੀਤਾ ਹੁੰਦਾ ਹੈ। ਉਹ ਵਡੇ ਧੰਨਤਾ ਯੋਗ, ਪੂਰੇ ਸਤਿਪੁਰਖ ਹਨ ਜਿਨ੍ਹਾਂ ਨੇ ਗੁਰੂ ਦੀ ਮਤਿ ਲੈ ਕੇ ਹਰੀ ਨਾਮ ਦਾ ਸਿਮਰਨ ਕੀਤਾ ਹੈ। ਦਾਸ ਨਾਨਕ ਸਾਧੂ (ਗੁਰੂ) ਦੇ ਚਰਨਾਂ ਦੀ ਧੂੜੀ ਮੰਗਦਾ ਹੈ (ਜਿਸ ਦੀ ਬਰਕਤ ਨਾਲ) ਮਨ ਵਿਚੋਂ ਗ਼ਮੀ ਤੇ ਵਿਛੋੜਾ ਦੂਰ ਹੋ ਜਾਂਦਾ ਹੈ। ਜਿਨ੍ਹਾਂ ਨੂੰ ਹਰੀ ਮਿੱਠਾ ਲੱਗਾ ਹੈ ਉਹ ਜਨ ਪਰਧਾਨ (ਪੁਰਖ) ਹਨ, ਉਹ ਰਬੀ-ਬੰਦੇ ਅਤੀ ਸ੍ਰੇਸ਼ਟ ਹਨ।੪।੩।੧੦।

## ਸਾਰੰਸ਼ ਅਤੇ ਸਿਧਾਂਤ

ਹਰੀ ਦਾ ਨਾਮ ਜਪਣਾ ਸਭ ਤੋਂ ਉਤਮ ਕੰਮ ਹੈ- 'ਊਤਮੁ ਊਚਾ ਸਬਦ ਕਾਮੁ' (ਪੰਨਾ ੧੧੭੬)। ਇਸ ਨਾਲ ਜਨਮ ਮਰਣ ਦਾ ਦੁਖ ਮਿਟ ਜਾਂਦਾ ਹੈ। ਕਲਜੁਗ ਵਿਚ ਵਿਸ਼ੇਸ਼ ਕਰਕੇ ਨਾਮ ਤੋਂ ਉਤਮ ਹੋਰ ਕੋਈ ਪਦਾਰਥ ਨਹੀਂ ਹੈ ਪਰ ਇਹ ਜਪਣਾ ਪ੍ਰੇਮ ਨਾਲ ਹੈ। ਜਿਨ੍ਹਾਂ ਨੂੰ ਹਰੀ ਦਾ ਨਾਮ ਮਿੱਠਾ ਲੱਗਾ, ਸਹੀ ਅਰਥਾਂ ਵਿਚ ਉਹੀ ਪੁਰਖ ਪਰਧਾਨ ਮੰਨੇ ਗਏ ਹਨ। ਸਿਧਾਂਤ ਇਹ ਹੈ ਕਿ ਨਾਮ-ਸਿਮਰਨ ਨਾਲ ਨਿਰਬਾਣ ਪਦਵੀ ਪ੍ਰਾਪਤ ਹੁੰਦੀ ਹੈ।

**ਆਸਾ ਮਹਲਾ ੪ ॥ ਸਤਜੁਗਿ ਸਭੁ ਸੰਤੋਖ ਸਰੀਰਾ, ਪਗ ਚਾਰੇ ਧਰਮੁ ਧਿਆਨੁ**

ਜੀਉ॥ ਮਨਿ ਤਨਿ ਹਰਿ ਗਾਵਹਿ ਪਰਮ ਸੁਖੁ ਪਾਵਹਿ, ਹਰਿ ਹਿਰਦੈ ਹਰਿ ਗੁਣ ਗਿਆਨੁ ਜੀਉ ॥ ਗੁਣ ਗਿਆਨੁ ਪਦਾਰਥੁ ਹਰਿ ਹਰਿ ਕਿਰਤਾਰਥੁ, ਸੋਭਾ ਗੁਰਮੁਖਿ ਹੋਈ ॥ ਅੰਤਰਿ ਬਾਹਰਿ ਹਰਿ ਪ੍ਰਭੁ ਏਕੋ, ਦੂਜਾ ਅਵਰੁ ਨ ਕੋਈ ॥ ਹਰਿ ਹਰਿ ਲਿਵ ਲਾਈ ਹਰਿ ਨਾਮੁ ਸਖਾਈ, ਹਰਿ ਦਰਗਹ ਪਾਵੈ ਮਾਨੁ ਜੀਉ ॥ ਸਤਜੁਗਿ ਸਭੁ ਸੰਤੋਖ ਸਰੀਰਾ, ਪਗ ਚਾਰੇ ਧਰਮ ਧਿਆਨੁ ਜੀਉ ॥੧॥ ਤੇਤਾ ਜੁਗੁ ਆਇਆ, ਅੰਤਰਿ ਜੋਰੁ ਪਾਇਆ, ਜਤੁ ਸੰਜਮ ਕਰਮ ਕਮਾਇ ਜੀਉ ॥ ਪਗੁ ਚਉਥਾ ਖਿਸਿਆ, ਤ੍ਰੈ ਪਗ ਟਿਕਿਆ, ਮਨਿ ਹਿਰਦੈ ਕ੍ਰੋਧੁ ਜਲਾਇ ਜੀਉ ॥ ਮਨਿ ਹਿਰਦੈ ਕ੍ਰੋਧੁ ਮਹਾ ਬਿਸਲੋਧੁ, ਨਿਰਪ ਧਾਵਹਿ ਲੜਿ ਦੁਖੁ ਪਾਇਆ ॥ ਅੰਤਰਿ ਮਮਤਾ ਰੋਗੁ ਲਗਾਨਾ, ਹਉਮੈ ਅਹੰਕਾਰੁ ਵਧਾਇਆ ॥ ਹਰਿ ਹਰਿ ਕ੍ਰਿਪਾ ਧਾਰੀ ਮੇਰੈ ਠਾਕੁਰਿ, ਬਿਖੁ ਗੁਰਮਤਿ ਹਰਿ ਨਾਮਿ ਲਹਿ ਜਾਇ ਜੀਉ ॥ ਤੇਤਾ ਜੁਗੁ ਆਇਆ ਅੰਤਰਿ ਜੋਰੁ ਪਾਇਆ, ਜਤੁ ਸੰਜਮ ਕਰਮ ਕਮਾਇ ਜੀਉ ॥੨॥

ਉਚਾਰਨ ਸੇਧ

**ਬਿੰਦੀ ਸਹਿਤ** : ਗਾਵਹਿਂ, ਪਾਵਹਿਂ, ਧਾਵਹਿਂ।

**ਪਦ ਅਰਥ:** ਸਤਜੁਗਿ-ਸਤਜੁਗ ਵਿਚ। ਸਭੁ-ਹਰ ਥਾਂ ਤੇ। ਪਗ ਚਾਰੇ ਧਰਮੁ-ਚਹੁ ਪੈਰਾਂ ਵਾਲਾ ਧਰਮ। ਧਿਆਨੁ-ਨਿਸ਼ਾਨਾ। ਮਨਿ-ਮਨ ਵਿਚ। ਤਨਿ-ਤਨ ਵਿਚ। ਗਾਵਹਿ-ਗਾਉਂਦੇ ਹਨ। ਕਿਰਤਾਰਥੁ-ਸਫਲ। ਸਖਾਈ-ਸਾਥੀ। ਮਾਨੁ-ਆਦਰ, ਇਜ਼ਤ। ਜੋਰੁ-ਭਾਰ। ਪਗੁ-ਪੈਰ। ਜਤੁ-ਵੀਰਜ ਨੂੰ ਰੋਕਣਾ। ਸੰਜਮੁ-ਇੰਦ੍ਰਿਆਂ ਨੂੰ ਕਾਬੂ ਕਰਨਾ। ਖਿਸਿਆ-ਤਿਲਕ ਗਿਆ। ਤ੍ਰੈ ਪਗ-ਤਿੰਨਾ ਪੈਰਾਂ ਦੇ (ਸਹਾਰੇ)। ਜਲਾਇ-ਸਾੜਦਾ ਹੈ। ਬਿਸਲੋਧੁ-ਜ਼ਹਿਰ ਦਾ ਮਾਦਾ। ਨਿਰਪ-ਰਾਜੇ। ਧਾਵਹਿ-ਦੌੜਦੇ ਹਨ, ਧਾਵਾ (ਹਲਾ) ਕਰਦੇ ਹਨ। ਲੜਿ-ਲੜ ਕੇ।

**ਅਰਥ:** ਸਤਜੁਗ ਵਿਚ ਸਭ ਸਰੀਰਾਂ ਅੰਦਰ ਸੰਤੋਖ ਸੀ ਧਰਮ ਦੇ ਚਾਰੇ ਪੈਰ (ਦਯਾ, ਦਾਨ, ਤਪ, ਸੌਚ) ਸਨ (ਭਾਵ ਇਹ) ਧਿਆਨ (ਪਰਧਾਨ) ਸੀ। (ਉਹ) ਮਨ ਤੇ ਤਨ ਕਰਕੇ ਹਰੀ ਦੇ (ਗੁਣ) ਗਾਉਂਦੇ ਸਨ (ਅਤੇ) ਵੱਡਾ ਸੁੱਖ ਪਾਉਂਦੇ ਸਨ, ਹਿਰਦੇ ਵਿਚ ਹਰੀ ਤੇ ਹਰੀ ਦੇ ਗੁਣਾ ਦਾ ਗਿਆਨ (ਧਰਦੇ ਸਨ)। (ਜਿਹੜੇ) ਹਰੀ ਦੇ ਗੁਣਾਂ ਦਾ ਗਿਆਨ ਰੂਪੀ ਪਦਾਰਥ ਪਾ ਕੇ ਕਿਰਤਾਰਥ (ਸਫਲ) ਹੋ ਗਏ, ਗੁਰੂ ਦੁਆਰਾ (ਉਨ੍ਹਾਂ ਦੀ ਹਰ ਥਾਂ ਤੇ) ਸੋਭਾ ਹੋਈ। (ਉਨ੍ਹਾਂ ਨੂੰ) ਅੰਦਰ ਬਾਹਰ ਇਕ ਪਰਮੇਸ਼ਰ ਹੀ (ਦਿਸਦਾ) ਸੀ, ਹੋਰ ਦੂਜਾ ਕੋਈ ਨਹੀਂ ਸੀ (ਦਿਸਦਾ)। (ਜਿਸ ਨੇ) ਹਰੀ ਹਰੀ (ਨਾਮ ਵਿਚ ਆਪਣੀ) ਸੁਰਤਿ ਜੋੜੀ ਹੈ, ਹਰਿ ਨਾਮ ਉਸ ਦਾ ਸਾਥੀ ਹੁੰਦਾ ਹੈ ਅਤੇ ਉਹ ਹਰੀ ਦੀ ਦਰਗਾਹ ਵਿਚ ਆਦਰ ਪਾਉਂਦਾ ਹੈ। ਸਤਜੁਗ ਵਿਚ ਸਭ ਸਰੀਰਾਂ ਅੰਦਰ ਸੰਤੋਖ ਸੀ, ਧਰਮ ਦੇ ਚਾਰ ਪੈਰ ਸਨ (ਅਤੇ ਹਰ ਹਿਰਦੇ) ਵਿਚ ਧਰਮ ਦਾ ਧਿਆਨ ਸੀ।੧।

ਤ੍ਰੇਤਾ ਜੁਗ ਆਇਆ (ਤਾਂ ਸਭ ਸਰੀਰਾਂ ਦੇ) ਅੰਦਰ (ਵੱਖੋ ਵੱਖਰੇ ਭੇਦਾਂ ਨੇ) ਜ਼ੋਰ ਪਾ ਲਿਆ (ਲੋਕੀਂ) ਜਤ, ਸੰਜਮ (ਆਦਿ) ਕਰਮ ਕਮਾਉਣ ਲਗ ਪਏ। ਚੌਥਾਂ ਪੈਰ ਖਿਸਕ (ਤਿਲਕ) ਗਿਆ,

(ਧਰਮ) ਤਿੰਨਾ ਪੈਰਾਂ ਦੇ ਟਿਕਿਆ (ਅਟਕਿਆ) ਮਨ ਅਤੇ ਹਿਰਦੇ ਵਿਚ ਕ੍ਰੋਧ ਬਲਣ ਲਗ ਪਿਆ। ਮਨ ਤੇ ਹਿਰਦੇ ਵਿਚ ਜੋ ਕ੍ਰੋਧ ਸੀ (ਉਹ) ਮਹਾਨ ਕ੍ਰੋਧ (ਬਿਛੂ ਦੀ) ਜ਼ਹਿਰ (ਵਾਂਗੂ) ਸੀ, ਰਾਜੇ ਲੜਾਈਆਂ ਵਿਚ ਦੋੜਦੇ ਭਜਦੇ ਸਨ। ਉਨਾਂ ਨੇ ਲੜ ਕੇ (ਬਹੁਤ) ਦੁਖ ਪਾਇਆ। (ਉਨ੍ਹਾਂ) ਅੰਦਰ ਮੈਂ ਮੇਰੀ ਦਾ ਰੋਗ ਲਗਾ ਹੋਇਆ ਸੀ (ਉਨ੍ਹਾਂ ਨੇ) ਹਉਮੈਂ ਤੇ ਹੰਕਾਰ ਨੂੰ ਵਧਾਇਆ। ਹਰੀ ਮਾਲਕ ਨੇ (ਜਿਨ੍ਹਾਂ ਉਤੇ ਆਪਣੀ) ਕਿਰਪਾ ਕੀਤੀ ਹੋਵੇ ਗੁਰਮਤਿ ਦੁਆਰਾ ਹਰੀ ਦੇ ਨਾਮ (ਸਿਮਰਨ) ਨਾਲ (ਉਨ੍ਹਾਂ ਦੀ)ਜ਼ਹਰ ਲਹਿ ਜਾਂਦੀ ਹੈ। ਤ੍ਰੇਤਾ ਜੁਗ ਆਇਆ (ਉਨ੍ਹਾਂ ਦੇ ਦਿਲ) ਵਿਚ (ਕਈ ਪ੍ਰਕਾਰ ਦੇ ਭੇਦਾਂ ਨੇ) ਜ਼ੋਰ ਪਾ ਦਿੱਤਾ (ਅਤੇ ਉਹ) ਜਤੁ, ਸੰਜਮ (ਆਦਿ) ਕਰਮ ਕਮਾਉਣ ਲੱਗ ਪਏ।੨।

**ਜੁਗੁ ਦੁਆਪੁਰੁ ਆਇਆ, ਭਰਮਿ ਭਰਮਾਇਆ, ਹਰਿ ਗੋਪੀ ਕਾਨ੍ਹੁ ਉਪਾਇ ਜੀਉ ॥ ਤਪੁ ਤਾਪਨ ਤਾਪਹਿ, ਜਗ ਪੁੰਨ ਅਰੰਭਹਿ, ਅਤਿ ਕਿਰਿਆ ਕਰਮ ਕਮਾਇ ਜੀਉ ॥ ਕਿਰਿਆ ਕਰਮ ਕਮਾਇਆ, ਪਗੁ ਦੁਇ ਖਿਸਕਾਇਆ, ਦੁਇ ਪਗ ਟਿਕੈ ਟਿਕਾਇ ਜੀਉ ॥ ਮਹਾ ਜੁਧ ਜੋਧ ਬਹੁ ਕੀਨ੍ਹੇ, ਵਿਚਿ ਹਉਮੈ ਪਚੈ ਪਚਾਇ ਜੀਉ ॥ ਦੀਨ ਦਇਆਲਿ, ਗੁਰੁ ਸਾਧੁ ਮਿਲਾਇਆ, ਮਿਲਿ ਸਤਿਗੁਰ ਮਲੁ ਲਹਿ ਜਾਇ ਜੀਉ ॥ ਜੁਗੁ ਦੁਆਪੁਰੁ ਆਇਆ, ਭਰਮਿ ਭਰਮਾਇਆ, ਹਰਿ ਗੋਪੀ ਕਾਨ੍ਹੁ ਉਪਾਇ ਜੀਉ ॥੩॥ ਕਲਜੁਗਿ ਹਰਿ ਕੀਆ ਪਗ ਤ੍ਰੈ ਖਿਸਕੀਆ, ਪਗੁ ਚਉਥਾ ਟਿਕੈ ਟਿਕਾਇ ਜੀਉ ॥ ਗੁਰ ਸਬਦੁ ਕਮਾਇਆ ਅਉਖਧੁ ਹਰਿ ਪਾਇਆ, ਹਰਿ ਕੀਰਤਿ ਹਰਿ ਸਾਂਤਿ ਪਾਇ ਜੀਉ ॥ ਹਰਿ ਕੀਰਤਿ ਰੁਤਿ ਆਈ, ਹਰਿ ਨਾਮੁ ਵਡਾਈ, ਹਰਿ ਹਰਿ ਨਾਮੁ ਖੇਤੁ ਜਮਾਇਆ ॥ ਕਲਿਜੁਗਿ ਬੀਜੁ ਬੀਜੈ ਬਿਨੁ ਨਾਵੈ, ਸਭੁ ਲਾਹਾ ਮੂਲੁ ਗਵਾਇਆ ॥ ਜਨ ਨਾਨਕਿ ਗੁਰੁ ਪੂਰਾ ਪਾਇਆ, ਮਨ ਹਿਰਦੈ ਨਾਮੁ ਲਖਾਇ ਜੀਉ ॥ ਕਲਜੁਗਿ ਹਰਿ ਕੀਆ ਪਗ ਤ੍ਰੈ ਖਿਸਕੀਆ, ਪਗੁ ਚਉਥਾ ਟਿਕੈ ਟਿਕਾਇ ਜੀਉ ॥੪॥੪॥੧੧॥**

## ਉਚਾਰਨ ਸੇਧ

**ਬਿੰਦੀ ਸਹਿਤ :** ਤਾਪਹਿੰ, ਆਰੰਭਹਿੰ, ਮਹਾਂ, ਹਉਮੈਂ, ਨਾਵੈਂ।

**ਪਦ ਅਰਥ:** ਭਰਮਿ-ਭਟਕਣਾ ਵਿਚ। ਗੋਪੀ-ਗੋਪ ਦੀ ਇਸਤ੍ਰੀ, ਗਵਾਲਣ। ਕਾਨ੍ਹ-(ਕ੍ਰਿਸ਼ਨ) ਉਪਾਇ ਪੈਦਾ ਕੀਤੇ। ਤਪੁ ਤਾਪਨ-ਤਪ (ਤੇ) ਧੂਣੀਆਂ। ਤਾਪਹਿ-ਤਪਦੇ ਹਨ, ਸਹਾਰਦੇ ਹਨ। ਜਗ-ਯੱਗ। ਪੁੰਨ-(ਸ਼ਾਸਤਰਾਂ ਅਨੁਸਾਰ ਮਿਥੇ ਹੋਏ) ਸ਼ੁੱਭ ਕਰਮ। ਅਰੰਭਹਿ-ਅਰੰਭ ਕਰਦੇ ਹਨ। ਅਤਿ ਕਿਰਿਆ ਕਰਮ-ਕਈ ਪ੍ਰਕਾਰ ਦੀ ਕਿਰਿਆ ਤੇ ਕਰਮ-ਕਾਂਡ। ਪਗ ਦੋਇ-(ਧਰਮ ਦੇ) ਦੋ ਪੈਰ। ਖਿਸਕਾਇਆ-ਤਿਲਕ ਗਏ, ਹਟ ਗਏ। ਮਹਾ ਜੁਧ-ਵਡੇ ਯੁੱਧ, ਲੜਾਈਆਂ। ਜੋਧ-ਜੋਧਿਆਂ ਨੇ। ਪਚੈ-ਪਚਦਾ (ਸੜਦਾ) ਹੈ। ਪਚਾਇ-(ਹੋਰਨਾਂ ਨੂੰ) ਸਾੜਦਾ ਹੈ। ਗੁਰੁ ਸਾਧੁ-ਸਾਧੂ ਸਤਿਗੁਰੂ। ਹਰਿ ਕੀਆ-ਹਰੀ ਨੇ (ਪੈਦਾ) ਕੀਤਾ, ਬਣਾਇਆ। ਪਗ ਤ੍ਰੈ ਖਿਸਕੀਆ-(ਧਰਮ ਦੇ) ਤਿੰਨ ਪੈਰ (੧-ਸਤ ੨-ਦਾਨ ੩-ਤਪ) ਖਿਸਕ ਗਏ। ਮੂਲੁ-

ਅਸਲ (ਰਕਮ)। ਜਨ ਨਾਨਕਿ-ਦਾਸ ਨਾਨਕ ਨੇ। ਲਖਾਇ-ਜਣਾ ਦਿੱਤਾ ਹੈ।

**ਅਰਥ** : (ਜਦ ਤੀਸਰਾ) ਜੁਗ ਦੁਆਪਰ ਆਇਆ (ਤਾਂ ਉਸ ਨੇ ਸਭ ਲੋਕਾਂ ਨੂੰ) ਭਰਮ ਵਿਚ (ਪਾ ਕੇ) ਭਟਕਾ ਦਿੱਤਾ ਹਰੀ (ਪਰਮਾਤਮਾ) ਨੇ ਗੋਪੀਆਂ ਤੇ ਕ੍ਰਿਸ਼ਨ ਪੈਦਾ ਕਰ ਦਿਤੇ। (ਦੁਆਪਰ ਦੇ ਲੋਕੀ) ਤਪ ਧੂਣੀਆਂ (ਆਦਿ) ਤਪਦੇ ਹਨ (ਅਤੇ) ਯੱਗ, ਪੁੰਨ (ਕਰਮ) ਅਰੰਭਦੇ ਹਨ, (ਉਨ੍ਹਾਂ ਨੇ) ਕਈ ਪ੍ਰਕਾਰ ਦੀ ਕਿਰਿਆ (ਤੇ) ਕਰਮ (ਕਾਂਡ) ਆਦਿ ਕਮਾਉਣਾ (ਸ਼ੁਰੂ ਕਰ ਦਿੱਤਾ)। (ਜਦੋਂ ਲੋਕਾਂ ਨੇ) ਕਿਰਿਆ, ਕਰਮ (ਕਾਂਡ) ਕਰਨਾ ਸ਼ੁਰੂ ਕੀਤਾ (ਤਾਂ ਧਰਮ ਰੂਪੀ ਧੌਲ ਦੇ) ਦੋ ਪੈਰ ਖਿਸਕ ਗਏ (ਅਤੇ ਇਹ) ਦੋ ਪੈਰਾਂ ਤੇ ਟਿਕਾਇਆ ਹੋਇਆ ਟਿਕਦਾ ਹੈ। (ਇਸ ਜੁਗ ਵਿਚ) ਵਡੇ ਯੋਧਿਆਂ ਨੇ ਬਹੁਤ ਯੁੱਧ ਕੀਤੇ (ਇਸ ਤਰਾਂ ਮਾਨੋ ਇਹ ਆਪ) ਹਉਮੈ ਵਿਚ ਸੜਦਾ ਹੈ (ਅਤੇ ਹੋਰਨਾਂ ਨੂੰ) ਸਾੜਦਾ ਹੈ। (ਪ੍ਰਭੂ ਨੇ ਜਿਸ ਨੂੰ) ਜੀਆਂ ਉਤੇ ਦਇਆ ਕਰਨ ਵਾਲਾ ਸਾਧੂ ਸਤਿਗੁਰੂ ਮਿਲਾ ਦਿਤਾ ਹੈ, ਸਤਿਗੁਰੂ ਨੂੰ ਮਿਲ ਕੇ (ਉਸਦੇ ਮਨ ਦੀ) ਮੈਲ ਲਹਿ ਜਾਂਦੀ ਹੈ ਜੀ। (ਜਦ) ਦੁਆਪਰ ਜੁਗ ਆਇਆ (ਉਸ ਨੇ ਲੋਕਾਂ ਨੂੰ ਭਰਮ ਵਿਚ ਪਾ ਕੇ ਪਟਕਾ ਦਿਤਾ, ਹਰੀ ਨੇ (ਆਪ ਹੀ) ਗੋਪੀਆਂ ਤੇ ਕ੍ਰਿਸ਼ਨ ਪੈਦਾ ਕੀਤੇ ਹਨ ਜੀ।੩।

(ਜਦੋਂ) ਹਰੀ ਨੇ ਕਲਜੁਗ (ਪੈਦਾ) ਕੀਤਾ (ਤਾਂ ਧਰਮ ਰੂਪੀ ਧੌਲ ਦੇ) ਤਿੰਨ ਪੈਰ ਖਿਸਕ ਗਏ ਕੇਵਲ ਚੌਥਾ ਪੈਰ (ਹਰੀ ਦਾ ਕੀਰਤੀ ਵਾਲਾ) ਕਾਇਮ ਰਹਿਆ (ਜੋ ਹੋਰਨਾਂ ਨੂੰ ਵੀ) ਟਿਕਾਉਂਦਾ (ਭਾਵ ਕਾਇਮ ਰਖਦਾ ਹੈ)। (ਜਿਨ੍ਹਾਂ ਨੇ) ਗੁਰੂ ਦਾ ਸ਼ਬਦ (ਉਪਦੇਸ਼) ਕਮਾਇਆ (ਉਨ੍ਹਾਂ ਨੇ ਹਰੀ ਦਾ (ਨਾਮ ਰੂਪੀ) ਦਾਰੂ ਪ੍ਰਾਪਤ ਕਰ ਲਿਆ, ਹਰੀ ਦਾ ਕੀਰਤਨ ਕੀਤਾ ਹਰੀ ਨੇ (ਉਹਨਾਂ ਨੂੰ ਆਤਮਿਕ) ਸ਼ਾਂਤੀ ਪਰਦਾਨ ਕਰ ਦਿਤੀ। (ਹੁਣ) ਹਰੀ ਕੀਰਤਨ ਦੀ ਰੁਤਿ ਆ ਗਈ ਹੈ, ਹਰਿ ਨਾਮ ਨੂੰ ਵਡਿਆਈ ਮਿਲੀ ਹੈ (ਅਥਵਾ ਉਨ੍ਹਾਂ ਨੂੰ ਵਡਿਆਈ ਮਿਲੀ ਹੈ ਜਿਨ੍ਹਾਂ ਨੇ) ਹਰੀ ਦਾ ਨਾਮ ਰੂਪੀ ਖੇਤ ਜਮਾਇਆ ਹੈ। ਕਲਜੁਗ ਵਿਚ (ਨਾਮ ਤੋਂ ਬਿਨਾ ਜੇ ਕੋਈ ਹੋਰ) ਬੀਜ ਬੀਜਦਾ ਹੈ (ਤਾਂ) ਉਹ ਉਗਦਾ ਨਹੀਂ ਹੈ (ਇਸ ਲਈ ਨਾਮ ਹੀਣਿਆਂ ਨੇ) ਮੂਲ ਤੇ ਲਾਹਾ ਸਭ ਕੁਝ ਹੀ ਗੁਆ ਲਿਆ ਹੈ। (ਜਦੋਂ) ਹਰੀ ਨੇ ਕਲਜੁਗ ਨੂੰ ਪੈਦਾ ਕੀਤਾ (ਤਾਂ ਧਰਮ ਰੂਪੀ) ਬੈਲ ਦੇ ਤਿੰਨ ਪੈਰ ਖਿਸਕ ਗਏ (ਹੁਣ) ਚੌਥਾ ਪੈਰ ਟਿਕਦਾ ਹੈ (ਅਤੇ ਹੋਰ ਲੋਕਾਂ ਨੂੰ ਇਕ ਪੈਰ ਤੇ) ਟਿਕਾਉਂਦਾ (ਭਾਵ ਕਾਇਮ ਰਖਦਾ ਹੈ) ॥੪॥੪॥੧੧॥

## ਅਰਥ ਭੇਦ ਅਤੇ ਨਿਰਣੈ

**ਜੁਗ ਦੁਆਪੁਰੁ ਆਇਆ ਭਰਮਿ ਭਰਮਾਇਆ, ਹਰਿ ਗੋਪੀ ਕਾਨ੍ਹ ਉਪਾਇ ਜੀਉ ॥**

**ਵਖ ਵਖ ਅਰਥ**

੧. (ਤੀਸਰਾ) ਜੁਗ ਆਇਆ ਦੁਆਪਰ (ਤਦੋਂ ਸਰੀਰਾਂ ਭਾਵ ਲੋਕਾਂ ਨੂੰ ਭਰਮ ਨੇ ਭੁਲਾਇਆ, ਹਰੀ ਨੇ ਕ੍ਰਿਸ਼ਨ ਤੇ ਗੋਪੀ ਪੈਦਾ ਕੀਤੇ। [ਸੰ. ਪੋ.

੨. (ਇਹ ਸਾਰੇ ਇਸਤ੍ਰੀ ਮਰਦ ਜੋ ਹਰੀ ਨੇ ਪੈਦਾ ਕੀਤੇ ਹਨ, ਇਹਨਾਂ ਵਿਚੋਂ ਜੇਹੜਾ ਜੇਹੜਾ ਮਾਇਆ ਦੀ) ਭਟਕਣਾ ਵਿਚ ਭਟਕ ਰਿਹਾ ਹੈ (ਉਸਦੇ ਵਾਸਤੇ, ਮਾਨੋ) ਦੁਆਪਰ ਜੁਗ ਆਇਆ ਹੋਇਆ ਹੈ। [ਦਰਪਣ

੩. ਜਦੋਂ ਦੁਆਪਰ ਜੁਗ ਆਇਆ ਤਾਂ ਸਾਰਿਆਂ ਜੀਆਂ ਦਾ ਮਨ ਭਰਮ ਨੇ ਭਰਮਾ ਲਿਆ ਤਾਂ ਪਰਮੇਸਰ ਨੇ ਆਪ ਹੀ ਗੋਪੀਆਂ ਤੇ ਕ੍ਰਿਸ਼ਨ ਰੂਪ ਹੋ ਕੇ ਆਪਣੇ ਆਪ ਨੂੰ ਪੈਦਾ ਕੀਤਾ ਜਾਂ ਗੋਪੀਆਂ ਤੇ ਕ੍ਰਿਸ਼ਨ ਨੂੰ ਪੈਦਾ ਕੀਤਾ। [ਗਿਆਨੀ ਬਿਸ਼ਨ ਸਿੰਘ

**ਨਿਰਣੈ** : ਗੋਪੀ ਤੇ ਕਾਨ੍ਹ ਪਦਾਂ ਦੇ ਅਰਥ ਇਸਤ੍ਰੀ ਤੇ ਮਰਦ ਜਿਵੇਂ ਉਪਰ ਨੰ: ੨ ਦੇ ਸਾਹਮਣੇ ਕੀਤੇ ਹਨ ਜਾਂ ਨੰ: ੩ ਵਿਚ ਪਰਮੇਸਰ ਨੇ ਆਪ ਹੀ ਕ੍ਰਿਸ਼ਨ ਰੂਪ ਹੋ ਕੇ ਆਪਣੇ ਆਪ ਨੂੰ ਪੈਦਾ ਕੀਤਾ ਠੀਕ ਨਹੀਂ ਹਨ। ਆਸਾ ਕੀ ਵਾਰ ਵਿਚ '**ਗਾਵਨਿ ਗੋਪੀਆ ਗਾਵਨਿ ਕਾਨ੍ਹ**' ਵਾਲੀ ਪੰਕਤੀ ਵਿਚ ਇਸਤਰੀਆਂ ਤੇ ਮਰਦ ਅਰਥ ਕਿਵੇਂ ਢੁਕਵੇਂ ਮੰਨੇ ਜਾ ਸਕਦੇ ਹਨ? ਨਹੀਂ। ਹਰੀ (ਪਰਮਾਤਮਾ) ਨੇ ਕ੍ਰਿਸ਼ਨ ਜੀ ਤੇ ਗੋਪੀਆਂ ਪੈਦਾ ਕੀਤੀਆਂ। ਦੁਆਪਰ ਵਿਚ ਲੋਕੀ ਦੁਬਿਧਾ ਵਿਚ ਫਸ ਗਏ, ਵਾਹਿਗੁਰੂ ਜੀ ਦੇ ਸਰੂਪ ਨੂੰ ਭੁਲ ਗਏ। ਭਰਮ ਦੀ ਇਹ ਸ਼ਕਲ ਕ੍ਰਿਸ਼ਨ ਜੀ ਦੀ ਅਵਤਾਰ ਪੂਜਾ ਜੀ।

## ਸਾਰੰਸ਼ ਅਤੇ ਸਿਧਾਂਤ

ਇਸ ਛੰਤ ਵਿਚ ਗੁਰਦੇਵ ਜੀ ਨੇ ਜਿਥੇ ਸਤਿਜੁਗ, ਤ੍ਰੇਤਾ ਅਤੇ ਦੁਆਪਰ ਦੀ ਕਿਰਿਆ ਦਾ ਜ਼ਿਕਰ ਕੀਤਾ ਹੈ ਉਥੇ ਕਲਜੁਗ ਨੂੰ '**ਹਰਿ ਕੀਰਤਿ ਰੁਤਿ ਆਈ ਹਰਿ ਨਾਮੁ ਵਡਾਈ**' ਦੇ ਵਾਕਾਂ ਨਾਲ ਵਡਿਆਇਆ ਹੈ। ਗੁਰੂ ਅਰਜਨ ਦੇਵ ਜੀ ਦਾ ਆਸਾ ਰਾਗ ਵਿਚ '**ਸਤਜੁਗ ਤ੍ਰੇਤਾ ਦੁਆਪਰ ਭਣੀਐ ਕਲਜੁਗਿ ਊਤਮੋ ਜੁਗਾ ਮਾਹਿ**' ਵਾਲਾ ਸੰਕੇਤ ਇਸ ਸਿਧਾਂਤ ਦਾ ਪ੍ਰਤੀਕ ਹੈ ਕਿ ਕਲਜੁਗ ਵਿਚ ਨਾਮ ਤੋਂ ਬਿਨਾਂ ਜਿਤਨੇ ਸਾਧਨ ਹਨ ਸਭ ਨਿਰਜਿੰਦ ਤੇ ਨਿਸਫਲ ਹਨ। ਕੇਵਲ '**ਇਕੁ ਨਾਮੁ ਬੋਵਹੁ ਬੋਵਹੁ**' ਹੀ ਪਰਵਾਨ ਹੈ।

**ਆਸਾ ਮਹਲਾ ੪ ॥ ਹਰਿ ਕੀਰਤਿ ਮਨਿ ਭਾਈ ਪਰਮ ਗਤਿ ਪਾਈ, ਹਰਿ ਮਨਿ ਤਨਿ ਮੀਠ ਲਗਾਨ ਜੀਉ ॥ ਹਰਿ ਹਰਿ ਰਸੁ ਪਾਇਆ ਗੁਰਮਤਿ ਹਰਿ ਧਿਆਇਆ, ਧੁਰਿ ਮਸਤਕਿ ਭਾਗ ਪੁਰਾਨ ਜੀਉ ॥ ਧੁਰਿ ਮਸਤਕਿ ਭਾਗੁ ਹਰਿ ਨਾਮਿ ਸੁਹਾਗ, ਹਰਿ ਨਾਮੈ ਹਰਿ ਗੁਣ ਗਾਇਆ ॥ ਮਸਤਕਿ ਮਣੀ ਪ੍ਰੀਤਿ ਬਹੁ ਪ੍ਰਗਟੀ, ਹਰਿ ਨਾਮੈ ਹਰਿ ਸੋਹਾਇਆ ॥ ਜੋਤੀ ਜੋਤਿ ਮਿਲੀ ਪ੍ਰਭੁ ਪਾਇਆ, ਮਿਲਿ ਸਤਿਗੁਰ ਮਨੂਆ ਮਾਨ ਜੀਉ ॥ ਹਰਿ ਕੀਰਤਿ ਮਨਿ ਭਾਈ ਪਰਮਗਤਿ ਪਾਈ, ਹਰਿ ਮਨਿ ਤਨਿ ਮੀਠ ਲਗਾਨ ਜੀਉ ॥੧॥ ਹਰਿ ਹਰਿ ਜਸੁ ਗਾਇਆ ਪਰਮ ਪਦੁ ਪਾਇਆ, ਤੇ ਊਤਮ ਜਨ ਪਰਧਾਨ ਜੀਉ ॥ ਤਿਨ੍ਹ ਹਮ ਚਰਣ ਸਰੇਵਹ ਖਿਨੁ ਖਿਨੁ ਪਗ ਧੋਵਹ, ਜਿਨ ਹਰਿ ਮੀਠ ਲਗਾਨ ਜੀਉ ॥ ਹਰਿ ਮੀਠਾ ਲਾਇਆ ਪਰਮ ਸੁਖ ਪਾਇਆ, ਮੁਖਿ ਭਾਗਾ ਰਤੀ ਚਾਰੇ ॥ ਗੁਰਮਤਿ ਹਰਿ ਗਾਇਆ ਹਰਿ ਹਾਰੁ ਉਰਿ ਪਾਇਆ ਹਰਿ ਨਾਮਾ ਕੰਠਿ ਧਾਰੇ॥ ਸਭ ਏਕ ਦ੍ਰਿਸਟਿ ਸਮਤੁ ਕਰਿ ਦੇਖੈ, ਸਭੁ ਆਤਮਰਾਮੁ ਪਛਾਨ ਜੀਉ ॥ ਹਰਿ ਹਰਿ ਜਸੁ ਗਾਇਆ, ਪਰਮ ਪਦੁ ਪਾਇਆ ਤੇ ਊਤਮ ਜਨ ਪਰਧਾਨ ਜੀਉ॥੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਸਰੇਵਹਂ, ਧੋਵਹਂ, ਭਾਗਾਂ,

**ਪਦ ਅਰਥ :** ਕੀਰਤਿ-ਸਿਫ਼ਤਿ ਸਾਲਾਹ। ਮਨਿ-ਮਨ ਵਿਚ। ਪਰਮਗਤਿ-ਉਚੀ ਆਤਮਿਕ ਅਵਸਥਾ। ਲਗਾਨ-ਲੱਗਾ। ਧੁਰਿ-ਧੁਰ ਤੋਂ। ਪੁਰਾਨਾ-ਪੁਰਾਣੇ, ਪਹਿਲਾਂ ਤੋਂ। ਮਣੀ ਪ੍ਰੀਤਿ ਬਹੁ-ਘਣੀ ਪ੍ਰੀਤ ਦੀ ਮਣੀ। ਪ੍ਰਗਟੀ-ਪ੍ਰਕਾਸ਼ ਹੋਈ। ਸੋਹਾਇਆ-ਸੋਹਣਾ ਬਣਾ ਦਿੱਤਾ। ਮਾਨ-ਮੰਨ (ਪਤੀਜ) ਗਿਆ। ਤੇ-ਉਹ। ਸਰੇਵਹ-ਅਸੀਂ ਸੇਵਦੇ ਹਾਂ। ਪਗ ਧੋਵਹ-ਪੈਰ (ਚਰਨ) ਧੋਂਦੇ ਹਾਂ। ਮੁਖਿ-ਮਥੇ ਉਤੇ। ਭਾਗਾ ਰਤੀ ਚਾਰੇ-ਭਾਗਾਂ ਦੀ ਸੁੰਦਰ ਮਣੀ। ਉਰਿ-ਹਿਰਦੇ ਵਿਚ। ਕੰਠਿ-ਗਲੇ ਵਿਚ। ਸਮਤੁ-ਸਮਾਨ, ਇਕੋ ਜਿਹਾ।

**ਅਰਥ:** (ਹੇ ਭਾਈ ! ਜਿਸ ਜਗਿਆਸੂ ਦੇ) ਮਨ ਵਿਚ ਹਰੀ ਦੀ ਸਿਫਤ ਸਾਲਾਹ ਚੰਗੀ ਲੱਗੀ (ਉਸਨੇ) ਉਚੀ ਆਤਮਿਕ ਅਵਸਥਾ ਪਾ ਲਈ ਅਤੇ (ਉਸ ਨੂੰ) ਹਰੀ ਦਾ ਨਾਮ ਮਨ ਤੇ ਤਨ ਵਿਚ ਮਿੱਠਾ ਲਗਣ ਲਗ ਪਿਆ। (ਉਸ ਨੇ) ਗੁਰੂ ਦੀ ਮਤ ਲੈ ਕੇ ਹਰੀ ਦਾ ਸਿਮਰਨ ਕੀਤਾ ਅਤੇ ਹਰੀ ਦੇ ਨਾਮ ਦਾ ਸੁਆਦ ਚਖਿਆ (ਮਾਨੋ ਉਸ ਦੇ) ਮਥੇ ਉਤੇ ਧੁਰੋਂ (ਲਿਖੇ ਹੋਏ) ਪੁਰਾਣੇ ਭਾਗ ਜਾਗ ਪਏ। (ਜਦੋਂ ਉਸਦੇ) ਮੱਥੇ ਉਤੇ ਧੁਰੋਂ (ਲਿਖਿਆ ਹੋਇਆ) ਭਾਗ (ਜਾਗਿਆ ਤਾਂ) ਹਰੀ ਦੇ ਨਾਮ ਵਿੱਚ (ਜੁੜ ਕੇ ਉਸ ਨੇ) ਹਰੀ-ਸੁਹਾਗ (ਖਸਮ ਪਾ ਲਿਆ ਅਤੇ) ਹਰਿਨਾਮ ਦੁਆਰਾ ਹਰੀ ਦੇ ਗੁਣਾਂ ਦਾ ਗਾਇਨ ਕੀਤਾ। ਮਾਨੋ (ਉਸ ਦੇ) ਮੱਥੇ ਉਤੇ ਘਣੀ ਪ੍ਰੀਤਿ ਦੀ ਮਣੀ ਚਮਕ ਉਠੀ ਹੈ (ਅਤੇ) ਨਾਮ ਨੇ ਉਸ ਨੂੰ ਸੋਹਣਾ ਬਣਾ ਦਿੱਤਾ ਹੈ। (ਉਸ ਦੀ) ਆਤਮ ਜੋਤਿ (ਪ੍ਰਭੂ ਦੀ) ਪਰਮ ਜੋਤੀ ਨਾਲ ਆ ਮਿਲੀ (ਉਸ ਨੇ) ਪ੍ਰਭੂ ਨੂੰ ਪਾ ਲਿਆ, ਸਤਿਗੁਰੂ ਨੂੰ ਮਿਲ ਕੇ (ਉਸ ਦਾ) ਮਨੂਆਂ ਮੰਨ (ਪਤੀਜ) ਗਿਆ (ਸੋ) ਹਰੀ ਦੀ ਸਿਫਤ (ਜਿਸ ਦੇ ਮਨ ਨੂੰ) ਚੰਗੀ ਲਗੀ (ਉਸ ਦੇ) ਮਨ ਵਿਚ ਹਰੀ ਪ੍ਰਭੂ ਮਿੱਠਾ ਲਗਣ ਲਗ ਪਿਆ (ਅਤੇ ਉਸ ਨੇ) ਪਰਮ ਗਤੀ ਪਾ ਲਈ।੧।

(ਜਿਨ੍ਹਾਂ ਨੇ) ਹਰੀ ਦਾ ਜਸ ਗਾਇਆ ਹੈ, (ਉਨ੍ਹਾਂ ਨੇ) ਪਰਮਪਦ ਪ੍ਰਾਪਤ ਕੀਤਾ ਹੈ (ਸੰਸਾਰ ਵਿਚ) ਉਹੀ ਸ੍ਰੇਸ਼ਟ ਅਤੇ ਪਰਧਾਨ ਜਨ ਹਨ। ਅਸੀਂ ਉਨ੍ਹਾਂ (ਜਨਾਂ) ਦੇ ਚਰਨ ਸੇਵਦੇ ਹਾਂ ਖਿਨ ਖਿਨ ਪੈਰ ਧੋਂਦੇ ਹਾਂ, ਜਿਨ੍ਹਾਂ ਨੂੰ ਹਰੀ ਮਿੱਠਾ ਲਗ ਗਿਆ ਹੈ। ਜਿਨ੍ਹਾਂ ਨੂੰ ਹਰੀ ਮਿੱਠਾ ਲਗ ਗਿਆ ਹੈ (ਉਨ੍ਹਾਂ ਨੇ) ਵੱਡਾ (ਆਤਮਿਕ) ਸੁਖ ਪਾ ਲਿਆ ਹੈ (ਅਤੇ ਉਨ੍ਹਾਂ ਦੇ) ਮਥੇ ਉਤੇ ਭਾਗਾਂ ਦੀ ਸੁੰਦਰ ਮਣੀ ਚਮਕ ਪਈ ਹੈ। (ਜਿਸ ਮਨੁੱਖ ਨੇ) ਗੁਰੂ ਦੀ ਮਤਿ ਲੈ ਕੇ ਹਰੀ ਦੇ ਗੁਣਾਂ ਦਾ ਗਾਇਨ ਕੀਤਾ ਅਤੇ ਹਰਿ (ਨਾਮ ਰੂਪੀ) ਹਾਰ ਹਿਰਦੇ ਵਿਚ ਪਾਇਆ (ਅਥਵਾ) ਹਰੀ ਨਾਮ ਦਾ (ਹਾਰ ਆਪਣੇ) ਗਲੇ ਵਿੱਚ ਪ੍ਰੋ ਲਿਆ ਹੈ। (ਉਹ) ਸਾਰੀ (ਸ੍ਰਿਸ਼ਟੀ) ਨੂੰ ਇਕੋ (ਜਿਹੀ) ਦ੍ਰਿਸ਼ਟੀ ਨਾਲ ਬਰਾਬਰ ਕਰਕੇ ਵੇਖਦਾ ਹੈ (ਅਤੇ) ਸਭ (ਜੀਆਂ) ਨੂੰ ਪਰਮਾਤਮਾ ਦਾ ਰੂਪ ਹੀ ਪਛਾਣਦਾ ਹੈ:- '**ਜੋ ਦੀਸੈ ਸੋ ਤੇਰਾ ਰੂਪੁ ॥ ਗੁਣ ਨਿਧਾਨ ਗੋਵਿੰਦ ਅਨੂਪ ॥**' (ਸੋ ਜਿਨ੍ਹਾਂ) ਹਰੀ ਦਾ ਜਸ ਗਾਇਨ ਕੀਤਾ ਹੈ (ਉਨ੍ਹਾਂ ਨੇ) ਪਰਮਪਦ ਨੂੰ ਪ੍ਰਾਪਤ ਕੀਤਾ ਹੈ (ਸੰਸਾਰ ਉਤੇ) ਉਹੀ ਸ੍ਰੇਸ਼ਟ ਅਤੇ ਪਰਧਾਨ ਜਨ ਹਨ।੨।

**ਸਤਸੰਗਤਿ ਮਨਿ ਭਾਈ ਹਰਿ ਰਸਨ ਰਸਾਈ, ਵਿਚਿ ਸੰਗਤਿ ਹਰਿ ਰਸੁ ਹੋਇ**

ਜੀਉ॥ ਹਰਿ ਹਰਿ ਆਰਾਧਿਆ ਗੁਰ ਸਬਦਿ ਵਿਗਾਸਿਆ, ਬੀਜਾ ਅਵਰੁ ਨ ਕੋਇ ਜੀਉ ॥ ਅਵਰੁ ਨ ਕੋਇ ਹਰਿ ਅੰਮ੍ਰਿਤੁ ਸੋਇ, ਜਿਨਿ ਪੀਆ ਸੋ ਬਿਧਿ ਜਾਣੈ ॥ ਧਨੁ ਧੰਨੁ ਗੁਰੂ ਪੂਰਾ ਪ੍ਰਭੁ ਪਾਇਆ, ਲਗਿ ਸੰਗਤਿ ਨਾਮੁ ਪਛਾਣੈ ॥ ਨਾਮੋ ਸੇਵਿ ਨਾਮੋ ਆਰਾਧੈ, ਬਿਨੁ ਨਾਮੈ ਅਵਰੁ ਨ ਕੋਇ ਜੀਉ ॥ ਸਤ ਸੰਗਤਿ ਮਨਿ ਭਾਈ ਹਰਿ ਰਸਨ ਰਸਾਈ, ਵਿਚਿ ਸੰਗਤਿ ਹਰਿ ਰਸੁ ਹੋਇ ਜੀਉ ॥੩॥ ਹਰਿ ਦਇਆ ਪ੍ਰਭ ਧਾਰਹੁ ਪਾਖਣ ਹਮ ਤਾਰਹੁ, ਕਢਿ ਲੇਵਹੁ ਸਬਦਿ ਸੁਭਾਇ ਜੀਉ ॥ ਮੋਹ ਚੀਕੜਿ ਫਾਥੇ, ਨਿਘਰਤ ਹਮ ਜਾਤੇ, ਹਰਿ ਬਾਂਹ ਪ੍ਰਭੂ ਪਕਰਾਇ ਜੀਉ ॥ ਪ੍ਰਭਿ ਬਾਂਹ ਪਕਰਾਈ ਊਤਮ ਮਤਿ ਪਾਈ ਗੁਰਚਰਣੀ ਜਨੁ ਲਾਗਾ ॥ ਹਰਿ ਹਰਿ ਨਾਮੁ ਜਪਿਆ ਆਰਾਧਿਆ, ਮੁਖਿ ਮਸਤਕਿ ਭਾਗੁ ਸੁਭਾਗਾ ॥ ਜਨ ਨਾਨਕ ਹਰਿ ਕਿਰਪਾ ਧਾਰੀ, ਮਨਿ ਹਰਿ ਹਰਿ ਮੀਠਾ ਲਾਇ ਜੀਉ ॥ ਹਰਿ ਦਇਆ ਪ੍ਰਭ ਧਾਰਹੁ ਪਾਖਣ ਹਮ ਤਾਰਹੁ, ਕਢਿ ਲੇਵਹੁ ਸਬਦਿ ਸੁਭਾਇ ਜੀਉ ॥੪॥੫॥੧੨॥

**ਪਦ ਅਰਥ** : ਰਸਨ ਰਸਾਈ-ਰਸ ਨਾਲ ਰੱਸੀ (ਭਿੱਜੀ) ਹੋਈ। ਬੀਜਾ-ਦੂਜਾ। ਬਿਧਿ-ਦਸ਼ਾ, ਹਾਲਤ। ਧਾਰੋ-ਰਖੋ, ਕਰੋ। ਪਾਖਣ-ਪੱਥਰ (ਭਾਵ ਪਾਪੀ)। ਸਬਦਿ-(ਗੁਰੂ ਦੇ) ਸ਼ਬਦ ਦੁਆਰਾ। ਸੁਭਾਇ-ਸੁਭਾਵਕ ਹੀ, (ਪ੍ਰੇਮ ਵਿਚ)। ਮੋਹ ਚੀਕੜਿ - ਮੋਹ (ਮਾਇਆ ਦੇ ਚਿਕੜ ਵਿਚ) । ਫਾਥੇ-ਫਸੇ (ਖੁਭੇ ਪਏ) ਹਾਂ। ਨਿਘਰਤ ਹਮ ਜਾਤੇ-ਅਸੀਂ ਨਿਘਰਦੇ, ਕਮਜ਼ੋਰ ਹੁੰਦੇ ਜਾ ਰਹੇ ਹਾਂ। ਪ੍ਰਭਿ-ਪ੍ਰਭੂ ਨੇ। ਪਕਰਾਇ ਜੀਉ-ਫੜਾਉ ਜੀ। ਪਕਰਾਈ-ਫੜਾਈ। ਮੁਖਿ ਮਸਤਕਿ-ਮੂੰਹ ਤੇ, ਮਥੇ ਉਤੇ। ਭਾਗੁ ਸੁਭਾਗਾ-ਸ੍ਰੇਸ਼ਟ ਭਾਗ।

**ਅਰਥ** : (ਜਿਸ ਦੇ ) ਮਨ ਵਿਚ ਸਤਸੰਗਤ ਚੰਗੀ ਲਗ ਗਈ (ਉਸ ਦੀ) ਰਸਨਾਂ ਹਰੀ ਦੇ (ਨਾਮ) ਰੱਸ ਨਾਲ ਭਿਜੋਂ ਗਈ (ਕਿਉਂਕਿ) ਸਤਿਸੰਗਤ ਵਿੱਚ (ਸੁਤੇ ਹੀ) ਹਰੀ ਨਾਮ ਦਾ ਰੱਸ (ਭਰਪੂਰ) ਹੁੰਦਾ ਹੈ। (ਜਿਸ ਨੇ) ਹਰੀ ਹਰੀ (ਨਾਮ ਨੂੰ) ਅਰਾਧਿਆ (ਉਸ ਦਾ ਹਿਰਦਾ) ਗੁਰੂ ਦੇ ਸ਼ਬਦ ਦੁਆਰਾ ਖਿੜ ਪਿਆ (ਉਸ ਨੂੰ ਪ੍ਰਭੂ ਤੋਂ ਬਿਨਾ) ਦੂਜਾ ਹੋਰ ਕੋਈ ਨਹੀਂ ਦਿਸਦਾ। (ਉਸ ਨੂੰ) ਹੋਰ ਕੋਈ (ਨਹੀਂ ਦਿਸਦਾ) ਉਹ ਅੰਮ੍ਰਿਤ ਹਰੀ ਹੀ (ਸਭ ਪਾਸੇ ਦਿਸਦਾ) ਹੈ, ਜਿਸ ਨੇ (ਹਰੀ ਦਾ ਅੰਮ੍ਰਿਤ ਨਾਮ ਰਸ) ਪੀਤਾ ਹੈ (ਉਹੀ) ਇਸ ਦਸ਼ਾ ਨੂੰ ਜਾਣਦਾ ਹੈ। (ਉਹ ਹਰ ਵੇਲੇ) ਇਹ ਆਖਦਾ ਹੈ ਕਿ ਧੰਨ ਗੁਰੂ ਧੰਨ ਗੁਰੂ ਹੈ (ਜਿਸ ਦੁਆਰਾ) ਪੂਰਾ ਪ੍ਰਭੂ ਪਾ ਲਿਆ, (ਗੁਰੂ ਦੀ) ਸੰਗਤ ਨਾਲ ਲਗ ਕੇ (ਉਹ ਪਰਮਾਤਮਾ ਦਾ) ਨਾਮੁ ਪਛਾਣ ਲੈਂਦਾ ਹੈ (ਭਾਵ ਸਾਂਝ ਪਾ ਲੈਂਦਾ ਹੈ)। (ਉਹ ਹਰੀ ਦਾ) ਨਾਮੁ ਹੀ ਸਿਮਰਦਾ ਹੈ, ਨਾਮ ਹੀ ਆਖਦਾ ਹੈ ਨਾਮ ਤੋ ਬਿਨਾਂ (ਉਸ ਨੂੰ) ਹੋਰ ਕੋਈ (ਵਸਤੂ ਚੰਗੀ ਨਹੀਂ ਲਗਦੀ)। (ਜਿਸ ਦੇ) ਮਨ ਵਿੱਚ ਸਤਿਸੰਗਤ ਚੰਗੀ ਲੱਗ ਗਈ ਹੈ (ਉਸ ਦੀ) ਰਸਨਾ (ਹਰੀ ਦੇ ਨਾਮ) ਰੱਸ ਵਿੱਚ ਭਿੱਜ ਗਈ ਹੈ (ਕਿਉਂਕਿ) ਸਤਿਸੰਗਤ ਵਿਚ ਹਰੀ (ਨਾਮ ਦਾ) ਰਸ (ਭਰਪੂਰ) ਹੁੰਦਾ ਹੈ ।੩।

ਹੇ ਹਰੀ ! ਹੇ ਪ੍ਰਭੂ ! ਸਾਡੇ ਉਤੇ (ਆਪਣੀ) ਦਇਆ ਕਰੋ, ਅੱਸਾਂ ਪੱਥਰ (ਵਤ ਕਠੋਰ ਪਾਪੀਆਂ ਨੂੰ ਭਵਜਲ ਸੰਸਾਰ ਤੋਂ ) ਤਾਰ ਲਵੋ (ਅਤੇ ਮੋਹ ਦੇ ਚਿਕੜ ਵਿਚੋਂ) ਸਹਜੇ ਹੀ ਕਢ ਲਵੋ ਜੀ। ਅਸੀਂ ਮੋਹ ਦੇ ਚਿਕੜ ਵਿਚ ਫਸੇ ਹੋਏ ਹਾਂ (ਦਿਨ ਬ-ਦਿਨ) ਨਿਘਰਦੇ ਜਾਂਦੇ ਹਾਂ (ਕਮਜ਼ੋਰ ਹੋਏ ਡਿਗਦੇ ਜਾ ਰਹੇ

ਹਾਂ) ਹੇ ਹਰੀ ! (ਸਾਨੂੰ ਆਪਣੀ) ਬਾਂਹ ਫੜਾ ਦਿਉ ਜੀ। (ਜਿਸ ਨੂੰ) ਪ੍ਰਭੂ ਨੇ (ਆਪਣੀ) ਬਾਂਹ ਫੜਾ ਦਿੱਤੀ ਉਸ ਨੇ ਸ੍ਰੇਸ਼ਟ ਮਤ ਪਾ ਲਈ (ਅਤੇ ਉਹ) ਜਨ ਗੁਰੂ ਦੀ ਚਰਨੀ ਲੱਗ ਗਿਆ। (ਉਸ ਨੇ) ਹਰੀ ਦਾ ਨਾਮ ਜਪਿਆ ਤੇ ਸਿਮਰਿਆ (ਉਸ ਦੇ ਮੂੰਹ ਭਾਵ) ਮੱਥੇ ਉਤੇ ਸ੍ਰੇਸ਼ਟ ਭਾਗ ਜਾਗ ਪਿਆ। ਦਾਸ ਨਾਨਕ (ਆਖਦਾ ਹੈ ਕਿ ਜਿਸ ਉਤੇ) ਪ੍ਰਭੂ ਨੇ ਕਿਰਪਾ ਕੀਤੀ (ਉਸ ਦੇ) ਮਨ ਵਿੱਚ ਹਰੀ ਦਾ (ਨਾਮ) ਮਿੱਠਾ ਲਾ ਦਿੱਤਾ। ਹੇ ਹਰੀ ਪ੍ਰਭੂ ਜੀ! (ਸਾਡੇ ਉਤੇ) ਦਇਆ ਕਰੋ ਅੱਸਾਂ ਪੱਥਰ (ਵਤ ਕਠੋਰ ਪਾਪੀਆਂ ਨੂੰ) ਸੰਸਾਰ ਸਾਗਰ ਤੋਂ ਤਾਰ ਲਵੋ (ਅਤੇ ਮਾਇਆ ਮੋਹ ਦੇ ਚਿਕੜ ਵਿਚੋ) ਸੁਭਾਵਕ ਹੀ ਆਪਣੇ ਸ਼ਬਦ ਦੁਆਰਾ ਕੱਢ ਲਵੋ ਜੀ।੪।੫।੧੨।

## ਸਾਰੰਸ਼ ਅਤੇ ਸਿਧਾਂਤ

ਹਰਿਨਾਮ ਦਾ ਸੁਹਾਗ ਮਸਤਕ ਉਤੇ ਧੁਰੋਂ ਲਿਖੇ ਭਾਗਾਂ ਅਨੁਸਾਰ ਹੀ ਪ੍ਰਗਟ ਹੁੰਦਾ ਹੈ। ਕਲਜੁਗ ਵਿਚ ਹਰੀ ਦਾ ਜਸ (ਕੀਰਤਨ) ਪਰਧਾਨ ਵਸਤੂ ਹੈ। ਜਿਹੜਾ ਮਨੁੱਖ ਸਤਿਸੰਗਤ ਵਿਚ ਹਰੀ ਦੇ ਗੁਣ ਗਾ ਕੇ, ਸ਼ਬਦ ਦੀ ਕਮਾਈ ਕਰ ਕੇ ਵਿਕਸਤ ਹੁੰਦਾ ਹੈ ਉਸ ਰੱਸ ਨੂੰ ਉਹੀ ਜਾਣਦਾ ਹੈ। ਅੰਤਲੇ ਪਦੇ ਵਿਚ ਨਿਮਰਤਾ ਭਰੀ ਅਰਦਾਸ ਕੀਤੀ ਹੈ:'**ਹਰਿ ਦਇਆ ਪ੍ਰਭ ਧਾਰਹੁ ਪਾਖਣ ਹਮ ਤਾਰਹੁ, ਕਢਿ ਲੇਵਹੁ ਸਬਦਿ ਸੁਭਾਇ ਜੀਉ**'।

ਸਿਧਾਂਤ ਇਹ ਹੈ ਕਿ ਹਰੀ ਦਾ ਨਾਮ ਤੇ ਕੀਰਤਨ ਹੀ ਸੁੱਖਾਂ ਦਾ ਖ਼ਜ਼ਾਨਾ ਹੈ। ਸਤਿਸੰਗਤ ਵਿਚ ਹਰੀ ਦੇ ਜਸ ਨਾਲ ਜੋ ਰਸ ਪ੍ਰਾਪਤ ਹੁੰਦਾ ਹੈ ਉਸ ਨਾਲ ਹੀ ਮਨੁੱਖਾ ਜੀਵਨ ਪ੍ਰਫੁਲਤ ਹੁੰਦਾ ਹੈ।

**ਆਸਾ ਮਹਲਾ ੪ ॥ ਮਨਿ ਨਾਮੁ ਜਪਾਨਾ ਹਰਿ ਹਰਿ ਮਨਿ ਭਾਨਾ, ਹਰਿ ਭਗਤ ਜਨਾ ਮਨਿ ਚਾਉ ਜੀਉ॥ ਜੋ ਜਨ ਮਰਿ ਜੀਵੇ, ਤਿਨ੍ ਅੰਮ੍ਰਿਤੁ ਪੀਵੇ, ਮਨਿ ਲਾਗਾ ਗੁਰਮਤਿ ਭਾਉ ਜੀਉ॥ ਮਨਿ ਹਰਿ ਹਰਿ ਭਾਉ, ਗੁਰ ਕਰੇ ਪਸਾਉ, ਜੀਵਨ ਮੁਕਤੁ ਸੁਖੁ ਹੋਈ॥ ਜੀਵਣਿ ਮਰਣਿ ਹਰਿ ਨਾਮੁ ਸੁਹੇਲੇ, ਮਨਿ ਹਰਿ ਹਰਿ ਹਿਰਦੈ ਸੋਈ॥ ਮਨਿ ਹਰਿ ਹਰਿ ਵਸਿਆ, ਗੁਰਮਤਿ ਹਰਿ ਰਸਿਆ, ਹਰਿ ਹਰਿ ਰਸ ਗਟਾਕ ਪੀਆਉ ਜੀਉ॥ ਮਨਿ ਨਾਮੁ ਜਪਾਨਾ ਹਰਿ ਹਰਿ ਮਨਿ ਭਾਨਾ, ਹਰਿ ਭਗਤ ਜਨਾ ਮਨਿ ਚਾਉ ਜੀਉ॥੧॥ ਜਗਿ ਮਰਣੁ ਨ ਭਾਇਆ, ਨਿਤ ਆਪੁ ਲੁਕਾਇਆ, ਮਤ ਜਮੁ ਪਕਰੈ ਲੈ ਜਾਇ ਜੀਉ ॥ ਹਰਿ ਅੰਤਰਿ ਬਾਹਰਿ ਹਰਿ ਪ੍ਰਭੁ ਏਕੋ, ਇਹੁ ਜੀਅੜਾ ਰਖਿਆ ਨ ਜਾਇ ਜੀਉ ॥ ਕਿਉ ਜੀਉ ਰਖੀਜੈ ਹਰਿ ਵਸਤੁ ਲੋੜੀਜੈ, ਜਿਸ ਕੀ ਵਸਤੁ ਸੋ ਲੈ ਜਾਇ ਜੀਉ ॥ ਮਨਮੁਖ ਕਰਣ ਪਲਾਵ ਕਰਿ ਭਰਮੇ, ਸਭ ਅਉਖਧ ਦਾਰੂ ਲਾਇ ਜੀਉ ॥ ਜਿਸ ਕੀ ਵਸਤੁ ਪ੍ਰਭੁ ਲਏ ਸੁਆਮੀ, ਜਨ ਉਬਰੇ ਸਬਦੁ ਕਮਾਇ ਜੀਉ ॥ ਜਗਿ ਮਰਣੁ ਨ ਭਾਇਆ, ਨਿਤ ਆਪੁ ਲੁਕਾਇਆ, ਮਤ ਜਮੁ ਪਕਰੈ ਲੈ ਜਾਇ ਜੀਉ ॥੨॥**

**ਪਦ ਅਰਥ** : ਮਨਿ-ਮਨ ਵਿਚ। ਜਪਾਨਾ-ਜਪਿਆ ਹੈ। ਭਾਨਾ-ਚੰਗਾ ਲਗ ਗਿਆ ਹੈ।

ਮਰਿ ਜੀਵੇ-ਮਰ ਕੇ (ਆਪਾ-ਭਾਵ ਮਿਟਾ ਕੇ) ਜੀਉਂਦਾ ਹੈ। ਭਾਉ-ਪ੍ਰੇਮ। ਪਸਾਉ-ਪ੍ਰਸਾਦ, ਕਿਰਪਾ ਸੁਹੇਲੇ-ਸੌਖੇ। ਗਟਾਕ-ਗਟ ਗਟ ਕਰਕੇ, ਡੀਕ ਲਾਕੇ। ਪੀਆਉ-ਪੀਤਾ ਹੈ। ਜਗਿ-ਜਗ ਉਤੇ। ਮਰਣ ਮੌਤ। ਕਰਣ ਪਲਾਵ-ਕੀਰਨੇ, ਤਰਲੇ।

**ਅਰਥ:** (ਹੇ ਭਾਈ ਉਨ੍ਹਾਂ) ਪਰਮੇਸਰ ਦੇ ਭਗਤ ਜਨਾਂ ਦੇ ਮਨ ਵਿਚ ਚਾਉ (ਉਤਸ਼ਾਹ ਹੈ ਜਿਨ੍ਹਾਂ ਨੇ ਆਪਣੇ) ਮਨ ਵਿਚ ਨਾਮ ਜਪਿਆ ਹੈ ( ਅਤੇ ਉਨ੍ਹਾਂ ਨੂੰ) ਹਰੀ-ਪਰਮੇਸਰ ਮਨ ਵਿਚ ਚੰਗਾ ਲਗ ਗਿਆ ਹੈ। ਜਿਹੜੇ ਮਨੁਖ ਆਪਾ-ਭਾਵ ਮਿਟਾ ਕੇ ਜੀਵੇ ਹਨ, ਉਨ੍ਹਾਂ ਨੇ ਹੀ ਅੰਮ੍ਰਿਤ ਪੀਤਾ ਹੈ (ਕਿਉਂਕਿ ਉਨ੍ਹਾਂ ਦੇ) ਮਨ ਵਿਚ ਗੁਰੂ ਦੀ ਮਤਿ ਦੁਆਰਾ (ਪਰਮੇਸ਼ਰ ਦਾ) ਪ੍ਰੇਮ ਲੱਗਾ ਹੈ। (ਜਿਸ ਉਤੇ ਗੁਰੂ ਆਪਣੀ) ਕਿਰਪਾ ਕਰੇ (ਉਸ ਦੇ) ਮਨ ਵਿਚ ਹਰੀ ਹਰੀ (ਨਾਮ ਜਪਣ ਦਾ) ਪ੍ਰੇਮ ਪੈਦਾ ਹੁੰਦਾ ਹੈ, ਉਹ) ਜੀਵਨ ਮੁਕਤ ਹੋ ਜਾਂਦਾ ਹੈ (ਮਾਨੋਂ ਉਸਨੂੰ ਸਦਾ) ਸੁਖ ਮਿਲ ਜਾਂਦਾ ਹੈ। (ਜਿਹੜੇ ਮਨੁੱਖ ਆਪਣੇ) ਜੀਵਨ (ਕਾਲ) ਵਿਚ, ਮਰਣ (ਕਾਲ) ਵਿਚ ਹਰੀ ਨਾਮ ਵਿਚ (ਜੁੜੇ ਰਹਿੰਦੇ ਹਨ, ਉਨ੍ਹਾਂ ਦੇ) ਮਨ ਵਿਚ ਹਿਰਦੇ ਵਿਚ ਉਹ ਪ੍ਰਭੂ (ਵਸਿਆ ਰਹਿੰਦਾ ਹੈ) । (ਜਿਨ੍ਹਾਂ ਦੇ) ਮਨ ਵਿਚ ਹਰੀ ਹਰੀ ਵਸ ਗਿਆ, ਗੁਰੂ ਦੀ ਮਤਿ ਦੁਆਰਾ ਹਰੀ ਦਾ (ਨਾਮ) ਰੱਸ ਗਿਆ (ਉਨ੍ਹਾਂ ਨੇ) ਹਰੀ ਦਾ (ਨਾਮ) ਰਸ ਗਟ ਗਟ ਕਰ ਕੇ (ਡੀਕ ਲਾ ਕੇ) ਪੀਤਾ ਹੈ । (ਜਿਨ੍ਹਾਂ ਨੇ ਆਪਣੇ) ਮਨ ਵਿਚ ਨਾਮ ਜਪਿਆ (ਉਨ੍ਹਾਂ ਦੇ) ਮਨ ਵਿਚ ਹਰੀ ਹਰੀ (ਨਾਮ) ਚੰਗਾ ਲਗ ਗਿਆ, (ਉਨ੍ਹਾਂ) ਹਰੀ ਦੇ ਭਗਤ ਜਨਾ ਦੇ ਮਨ ਵਿਚ (ਸਦਾ ਸਿਮਰਨ ਤੇ ਸੇਵਾ ਦਾ) ਚਾਉ (ਬਣਿਆ ਰਹਿੰਦਾ ਹੈ) ।੧।

ਸੰਸਾਰ ਵਿਚ (ਕਿਸੇ ਨੂੰ) ਕਾਲ ਚੰਗਾ ਨਹੀਂ ਲੱਗਾ, (ਹਰੇਕ ਜੀਵ) ਨੇ ਮੌਤ ਤੋਂ ਡਰ ਕੇ ਆਪਣੇ ਆਪ ਨੂੰ ਲੁਕਾਇਆ, ਮੱਤਾਂ ਕਿਤੇ ਜਮ ਪਕੜ ਕੇ ਲੈ ਜਾਵੇ । ਉਹ ਇਕੋ ਹਰੀ ਪ੍ਰਭੂ, ਅੰਦਰ ਤੇ ਬਾਹਰ (ਭਾਵ ਸਾਰੇ ਸੰਸਾਰ ਵਿਚ ਵਸਦਾ ਹੈ), ਇਸ ਜਿੰਦ ਨੂੰ (ਉਸ ਪਾਸੋਂ ਲੁਕਾ ਕੇ) ਰਖਿਆ ਨਹੀਂ ਜਾ ਸਕਦਾ। (ਜਦੋਂ) ਹਰੀ (ਜੀਵ ਰੂਪੀ) ਵਸਤੂ ਨੂੰ ਲੋੜਦਾ ਹੈ, (ਉਦੋਂ ਇਸ) ਜਿੰਦ ਨੂੰ (ਜੋ) ਪ੍ਰਭੂ ਦੀ ਵਸਤੂ ਹੈ, ਕਿਸ ਤਰ੍ਹਾਂ (ਮੌਤ ਤੋਂ ਬਚਾਅ ਕੇ) ਰਖਿਆ ਜਾ ਸਕਦਾ ਹੈ? (ਭਾਵ ਨਹੀਂ ਰਖਿਆ ਜਾ ਸਕਦਾ), ਜਿਸ ਦੀ ਵਸਤੂ ਹੈ ਉਹ (ਪ੍ਰਭੂ ਇਸ ਨੂੰ ਲੈ ਜਾਂਦਾ ਹੈ। ਮਨਮੁਖ ਸਾਰੇ ਦਾਰੂ ਦਰਮਲ ਲਾ ਕੇ (ਵਰਤ ਕੇ) ਕੀਰਨੇ (ਵਿਰਲਾਪ) ਕਰਕੇ ਭਟਕਦੇ ਫਿਰਦੇ ਰਹੇ (ਕਿ ਮੌਤ ਤੋਂ ਜਿੰਦ ਨੂੰ ਬਚਾਇਆ ਜਾ ਸਕੇ)। (ਇਹ ਜਿੰਦ) ਜਿਸ ਦੀ ਵਸਤੂ ਹੈ ਉਹ ਸੁਆਮੀ ਲੈ ਲੈਂਦਾ ਹੈ, (ਹਾਂ, ਉਸ ਪ੍ਰਭੂ ਦਾ) ਸ਼ਬਦ ਕਮਾ ਕੇ ਸੇਵਕ (ਜਨ ਮੌਤ ਦੇ ਦੁਖ ਤੋਂ) ਬਚ ਨਿਕਲੇ। ਜਗਤ ਵਿਚ ਕਿਸੇ ਨੂੰ ਮਰਣਾ ਨਹੀਂ ਚੰਗਾ ਲੱਗਾ (ਜਿਸ ਕਰਕੇ ਹਰੇਕ ਨੇ ਆਪਣੇ) ਆਪ ਨੂੰ (ਮੌਤ ਤੋਂ) ਲੁਕਾਉਣ (ਦਾ ਜਤਨ ਕੀਤਾ) ਮੱਤਾਂ ਜਮ ਫੜ ਕੇ ਲੈ ਜਾਵੇ (ਭਾਵ ਮੌਤ ਤੋਂ ਡਰਦੇ ਰਹੇ) ।੨।

**ਧੁਰਿ ਮਰਣੁ ਲਿਖਾਇਆ ਗੁਰਮੁਖਿ ਸੋਹਾਇਆ, ਜਨ ਉਬਰੇ ਹਰਿ ਹਰਿ ਧਿਆਨਿ ਜੀਉ ॥ ਹਰਿ ਸੋਭਾ ਪਾਈ ਹਰਿ ਨਾਮਿ ਵਡਿਆਈ, ਹਰਿ ਦਰਗਹ ਪੈਧੇ ਜਾਨਿ ਜੀਉ ॥ ਹਰਿ ਦਰਗਹ ਪੈਧੇ ਹਰਿ ਨਾਮੈ ਸੀਧੇ, ਹਰਿ ਨਾਮੈ ਤੇ ਸੁਖੁ ਪਾਇਆ॥ ਜਨਮ ਮਰਣ ਦੋਵੈ**

**ਦੂਖ ਮੇਟੇ, ਹਰਿ ਰਾਮੈ ਨਾਮਿ ਸਮਾਇਆ ॥ ਹਰਿ ਜਨ ਪ੍ਰਭੁ ਰਲਿ ਏਕੋ ਹੋਏ, ਹਰਿ ਜਨ ਪ੍ਰਭੁ ਏਕ ਸਮਾਨਿ ਜੀਉ ॥ ਧੁਰਿ ਮਰਣੁ ਲਿਖਾਇਆ, ਗੁਰਮੁਖਿ ਸੋਹਾਇਆ, ਜਨ ਉਬਰੇ ਹਰਿ ਹਰਿ ਧਿਆਨਿ ਜੀਉ ॥੩॥ ਜਗੁ ਉਪਜੈ ਬਿਨਸੈ ਬਿਨਸਿ ਬਿਨਾਸੈ, ਲਗਿ ਗੁਰਮੁਖਿ ਅਸਥਿਰੁ ਹੋਇ ਜੀਉ ॥ ਗੁਰੁ ਮੰਤ੍ਰੁ ਦ੍ਰਿੜਾਏ ਹਰਿ ਰਸਕਿ ਰਸਾਏ, ਹਰਿ ਅੰਮ੍ਰਿਤੁ ਹਰਿ ਮੁਖਿ ਚੋਇ ਜੀਉ ॥ ਹਰਿ ਅੰਮ੍ਰਿਤ ਰਸੁ ਪਾਇਆ ਮੁਆ ਜੀਵਾਇਆ, ਫਿਰਿ ਬਾਹੁੜਿ ਮਰਣੁ ਨ ਹੋਈ ॥ ਹਰਿ ਹਰਿ ਨਾਮੁ ਅਮਰ ਪਦੁ ਪਾਇਆ,ਹਰਿ ਨਾਮਿ ਸਮਾਵੈ ਸੋਈ ॥ ਜਨ ਨਾਨਕ ਨਾਮੁ ਅਧਾਰੁ ਟੇਕ ਹੈ, ਬਿਨੁ ਨਾਵੈ ਅਵਰੁ ਨ ਕੋਇ ਜੀਉ ॥ ਜਗੁ ਉਪਜੈ ਬਿਨਸੈ, ਬਿਨਸਿ ਬਿਨਾਸੈ, ਲਗਿ ਗੁਰਮੁਖਿ ਅਸਥਿਰੁ ਹੋਇ ਜੀਉ ॥੪॥੬॥੧੩॥**

**ਪਦ ਅਰਥ:** ਧੁਰਿ-ਧੁਰ (ਦਰਗਾਹ) ਤੋਂ। ਸੋਹਾਇਆ-ਸੋਹਣਾ ਲਗਦਾ ਹੈ। ਉਬਰੇ-ਬਚੇ ਧਿਆਨਿ-ਧਿਆਨ ਵਿਚ। ਪੈਧੇ-ਇਜ਼ਤ ਨਾਲ। ਜਾਨਿ-ਜਾਂਦੇ ਹਨ। ਸੀਧੇ-ਸਫਲ ਹੁੰਦੇ ਹਨ। ਰਲਿ-ਰਲਕੇ। ਏਕ ਸਮਾਨਿ-ਇਕੋ ਜਿਹੇ। ਉਪਜੈ-ਜੰਮਦਾ ਹੈ। ਬਿਨਸੈ ਬਿਨਸ ਬਿਨਾਸੇ-ਨਾਸ ਹੁੰਦਾ ਹੈ, ਨਾਸ਼ ਹੋ ਕੇ (ਫਿਰ ਜੰਮਦਾ ਤੇ ਫਿਰ) ਮਰਦਾ ਹੈ। ਲਗਿ ਗੁਰਮੁਖਿ-ਗੁਰੂ ਨਾਲ ਲਗ ਕੇ। ਰਸਕਿ ਰਸਾਏ-ਸੁਆਦ ਨਾਲ ਆਪਣੇ ਅੰਦਰ ਰਸਾਂਦਾ ਹੈ। ਮੁਖਿ - ਮੂੰਹ ਵਿਚ। ਚੋਇ-ਚੋਂਦਾ ਹੈ। ਬਾਹੁੜਿ-ਮੁੜ ਕੇ, ਫਿਰ।

**ਅਰਥ :** (ਸਭ ਨੇ) ਧੁਰ (ਦਰਗਾਹ ਤੋਂ ) ਮੌਤ ਨੂੰ ਲਿਖਾਇਆ ਹੋਇਆ ਹੈ, ਗੁਰਦੁਆਰਾ (ਇਹ ਮਰਨਾ) ਸੋਹਣਾ ਲਗਦਾ ਹੈ, (ਪਰ ਹਰੀ ਦੇ) ਸੇਵਕ ਹਰੀ ਦੇ ਧਿਆਨ ਵਿਚ (ਜਨਮ ਮਰਨ ਦੇ ਦੁਖ ਤੋਂ) ਬਚੇ ਰਹਿੰਦੇ ਹਨ। (ਉਨ੍ਹਾਂ ਨੂੰ) ਹਰੀ ਦੇ (ਨਾਮ ਦੀ) ਸੋਭਾ ਪ੍ਰਾਪਤ ਹੁੰਦੀ ਹੈ (ਅਤੇ) ਹਰੀ ਦੇ ਨਾਮ ਦੁਆਰਾ (ਸਚੀ) ਵਡਿਆਈ ਮਿਲਦੀ ਹੈ। (ਓਹ) ਹਰੀ ਦੀ ਦਰਗਾਹ ਵਿਚ ਇਜ਼ਤ ਨਾਲ ਜਾਂਦੇ ਹਨ, ਹਰੀ ਨਾਮ ਦੀ (ਬਰਕਤ ਨਾਲ ਮਨੁਖਾ ਜਨਮ) ਸਫਲ ਕਰਦੇ ਹਨ, ਹਰੀ ਦੇ ਨਾਮ ਤੋਂ ਹੀ ਉਨ੍ਹਾਂ ਨੇ ਸਚਾ ਆਤਮਕਿ ਸੁਖ ਪ੍ਰਾਪਤ ਕੀਤਾ ਹੈ। (ਪ੍ਰਭੂ ਨੇ ਉਨ੍ਹਾਂ ਦੇ) ਜਨਮ ਮਰਣ (ਵਾਲੇ) ਦੋਵੇਂ ਦੁਖ ਮੇਟ ਦਿਤੇ ਹਨ। (ਕਿਉਂਕਿ ਉਹ) ਹਰੀ ਦੇ ਨਾਮ ਦੁਆਰਾ ਹਰੀ ਵਿਚ ਲੀਨ ਹੋ ਗਏ ਹਨ। ਹਰੀ ਦੇ ਜਨ ਤੇ ਪ੍ਰਭੂ ਰਲ ਕੇ ਇਕ-ਮਿਕ ਹੋ ਗਏ ਹਨ, ਕਿਉਂਕਿ ਹਰੀ ਦਾ ਜਨ ਅਤੇ ਪ੍ਰਭੂ ਇਕੋ ਜਿਹੇ ਹਨ। (ਹਰੇਕ ਜੀਵ ਨੇ) ਧੁਰ (ਦਰਗਾਹ) ਤੋਂ ਮੌਤ (ਰੂਪੀ ਲੇਖ) ਲਿਖਾਇਆ ਹੈ (ਪਰ) ਗੁਰੂ ਦੁਆਰਾ (ਇਹ ਜੀਵ) ਸੋਭਾ ਵਾਲਾ ਬਣਦਾ ਹੈ, (ਹਰੀ ਦੇ) ਜਨ ਹਰੀ ਦੇ ਧਿਆਨ ਦੁਆਰਾ (ਜਨਮ ਮਰਨ ਦੇ ਡਰ ਤੋਂ) ਬਚ ਜਾਂਦੇ ਹਨ ।੩।

(ਹੇ ਭਾਈ !) ਜਗਤ ਜੰਮਦਾ ਹੈ, ਮਰਦਾ ਹੈ, ਨਾਸ ਹੋ ਕੇ (ਫਿਰ ਜੰਮਦਾ ਤੇ) ਨਾਸ਼ ਹੁੰਦਾ ਹੈ। (ਪਰ) ਗੁਰੂ ਨਾਲ ਲਗ ਕੇ (ਮਨੁੱਖ) ਪੱਕਾ (ਭਾਵ ਅਮਰ) ਹੋ ਜਾਂਦਾ ਹੈ। ਗੁਰੂ (ਸਿੱਖ ਨੂੰ) ਮੰਤ੍ਰ ਦ੍ਰਿੜਾਉਂਦਾ ਹੈ, ਹਰੀ (ਦਾ ਨਾਮ) ਸੁਆਦ ਨਾਲ (ਮਾਨਣ ਦੀ ਜਾਚ ਸਿਖਾਉਂਦਾ ਹੈ, ਫਿਰ) ਰਸਾਉਂਦਾ ਹੈ (ਅਰਥਾਤ) ਹਰੀ ਦੇ ਅੰਮ੍ਰਿਤ (ਨਾਮ ਨੂੰ ਜਗਿਆਸੂ) ਮੂੰਹ ਵਿੱਚ ਚੋਂਦਾ ਹੈ। (ਜਿਸ ਦੇ ਮੂੰਹ ਵਿਚ ਗੁਰੂ ਨੇ) ਹਰੀ ਦਾ ਅੰਮ੍ਰਿਤ (ਨਾਮ) ਰਸ ਪਾਇਆ ਹੈ (ਮਾਨੋ ਉਸ ਦਾ) ਮੋਇਆ (ਹੋਇਆ ਆਤਮਿਕ ਜੀਵਨ) ਜਿੰਦਾ ਕਰ ਦਿਤਾ ਹੈ, ਮੁੜ ਕੇ (ਉਸ ਦਾ) ਫਿਰ ਮਰਣਾ ਹੀ ਨਹੀਂ ਹੁੰਦਾ। (ਜਿਸ ਨੇ) ਅਮਰ ਪਦ (ਦੇਣ

ਵਾਲਾ) ਹਰੀ ਦਾ ਨਾਮ ਪਾ ਲਿਆ ਹੈ, ਉਹੀ ਹਰੀ ਦੇ ਨਾਮ ਵਿਚ ਸਮਾਉਂਦਾ ਹੈ। ਦਾਸ ਨਾਨਕ (ਆਖਦਾ ਹੈ ਕਿ ਉਸ ਦਾ) ਆਸਰਾ ਤੇ ਟੇਕ ਨਾਮ ਹੈ, ਨਾਮ ਤੋਂ ਬਿਨਾਂ (ਉਸ ਦਾ) ਹੋਰ ਕੋਈ (ਆਸਰਾ) ਨਹੀਂ ਹੈ। ਜਗਤ ਜੰਮਦਾ ਹੈ, ਮਰਦਾ ਹੈ, (ਇਉਂ) ਨਾਸ ਹੋ ਕੇ (ਫਿਰ) ਨਾਸ ਹੁੰਦਾ ਰਹਿੰਦਾ ਹੈ ਪਰ ਗੁਰੂ ਨਾਲ ਲਗ ਕੇ (ਮਨੁੱਖ) ਪੱਕਾ (ਅਚਲ) ਹੋ ਜਾਂਦਾ ਹੈ।੪।੬।੧੩।

## ਸਾਰੰਸ਼ ਅਤੇ ਸਿਧਾਂਤ

ਰਬੀ-ਭਗਤਾਂ ਦੇ ਮਨ ਵਿਚ ਪ੍ਰਭੂ ਦਾ ਭਾਉ ਅਤੇ ਨਾਮ ਜਪਣ ਦਾ ਚਾਉ ਹੁੰਦਾ ਹੈ। ਉਨ੍ਹਾਂ ਦਾ ਨਿਸ਼ਚਾ ਹੈ ਕਿ ਨਾਮ ਜਪਣ ਦੀ ਬਰਕਤ ਨਾਲ ਜੰਮਣ ਮਰਣ ਤੋਂ ਰਹਿਤ ਹੋ ਜਾਈਦਾ ਹੈ। ਅਬਿਨਾਸ਼ੀ ਪੁਰਖ ਨੂੰ ਸੇਵਣ ਵਾਲੇ ਨਾਮ ਦਾ ਰੱਸ ਮਾਣਨ ਵਾਲੇ ਸੰਤ ਜਨ ਸੰਸਾਰ ਤੇ ਸਦਾ ਲਈ ਜ਼ਿੰਦਾ ਰਹਿੰਦੇ ਹਨ:-

**ਸਾਕਤ ਮਰਹਿ, ਸੰਤ ਸਭਿ ਜੀਵਹਿ॥ ਰਾਮ ਰਸਾਇਨੁ ਰਸਨਾ ਪੀਵਹਿ॥**[ਪੰਨਾ ੩੨੬

ਦੂਜੇ ਪਾਸੇ ਆਪ-ਹੁਦਰੇ ਮਨੁੱਖਾਂ ਦਾ ਮਰਨ ਬਾਰੇ ਕੋਈ ਨਿਸਚਾ ਹੀ ਨਹੀਂ ਬਝਦਾ ਜਿਸ ਕਰਕੇ ਉਹ ਦਿਨ ਰਾਤ ਦੁਨਿਆਵੀ ਧੰਧਿਆਂ ਵਿਚ ਫਸੇ ਰਹਿੰਦੇ ਹਨ ਅਤੇ ਆਵਾਗਵਣ ਵਿਚ ਪਏ ਰਹਿੰਦੇ ਹਨ।

ਇਸ ਛੰਤ ਵਿਚ ਸਿਧਾਂਤ ਇਹ ਹੈ ਕਿ ਆਪਣੇ ਆਪ ਨੂੰ ਕਾਲ ਪਾਸੋਂ ਨਹੀਂ ਲੁਕਾਇਆ ਜਾ ਸਕਦਾ ਦਸਮੇਸ਼ ਪਿਤਾ ਜੀ ਨੇ ਵੀ ਇਸ ਬਾਰੇ ਇਉਂ ਨਿਰਣਾ ਕੀਤਾ ਹੈ :-

**ਜੋ ਕਹੂੰ ਕਾਲ ਤੇ ਭਾਜ ਕੇ ਬਾਚੀਅਤ,**
**ਤੌ ਕਿਹ ਕੁੰਟ ਕਹੋ ਭਜਿ ਜਈਐ ॥**
**ਆਗੇ ਹੂੰ ਕਾਲ ਧਰੈ ਅਸਿ ਗਾਜਤ,**
**ਛਾਜਤ ਹੈ ਜਿਹ ਤੇ ਨਸਿ ਅਈਐ ॥** [ਬਚਿਤ੍ਰ ਨਾਟਕ

**ਆਸਾ ਮਹਲਾ ੪ ਛੰਤ ॥ ਵਡਾ ਮੇਰਾ ਗੋਵਿੰਦ ਅਗਮ ਅਗੋਚਰੁ, ਆਦਿ ਨਿਰੰਜਨੁ ਨਿਰੰਕਾਰੁ ਜੀਉ ॥ ਤਾ ਕੀ ਗਤਿ ਕਹੀ ਨ ਜਾਈ ਅਮਿਤਿ ਵਡਿਆਈ, ਮੇਰਾ ਗੋਵਿੰਦੁ ਅਲਖ ਅਪਾਰ ਜੀਉ ॥ ਗੋਵਿੰਦੁ ਅਲਖ ਅਪਾਰੁ ਅਪਰੰਪਰੁ, ਆਪੁ ਆਪਣਾ ਜਾਣੈ ॥ ਕਿਆ ਇਹ ਜੰਤ ਵਿਚਾਰੇ ਕਹੀਅਹਿ, ਜੋ ਤੁਧੁ ਆਖਿ ਵਖਾਣੈ ॥ ਜਿਸ ਨੋ ਨਦਰਿ ਕਰਹਿ ਤੂੰ ਅਪਣੀ, ਸੋ ਗੁਰਮੁਖਿ ਕਰੇ ਵੀਚਾਰੁ ਜੀਉ ॥ ਵਡਾ ਮੇਰਾ ਗੋਵਿੰਦੁ ਅਗਮ ਅਗੋਚਰੁ, ਆਦਿ ਨਿਰੰਜਨੁ ਨਿਰੰਕਾਰੁ ਜੀਉ ॥੧॥ ਤੂੰ ਆਦਿ ਪੁਰਖੁ ਅਪਰੰਪਰੁ ਕਰਤਾ, ਤੇਰਾ ਪਾਰੁ ਨ ਪਾਇਆ ਜਾਇ ਜੀਉ ॥ ਤੂੰ ਘਟ ਘਟ ਅੰਤਰਿ ਸਰਬ ਨਿਰੰਤਰਿ, ਸਭ ਮਹਿ ਰਹਿਆ ਸਮਾਇ ਜੀਉ ॥ ਘਟ ਅੰਤਰਿ ਪਾਰਬ੍ਰਹਮੁ ਪਰਮੇਸਰੁ, ਤਾ ਕਾ ਅੰਤੁ ਨ ਪਾਇਆ ॥ ਤਿਸੁ ਰੂਪੁ ਨ ਰੇਖ ਅਦਿਸਟੁ ਅਗੋਚਰੁ, ਗੁਰਮੁਖਿ ਅਲਖੁ ਲਖਾਇਆ ॥ ਸਦਾ ਅਨੰਦਿ ਰਹੈ ਦਿਨੁ ਰਾਤੀ, ਸਹਜੇ ਨਾਮਿ ਸਮਾਇ ਜੀਉ ॥ ਤੂੰ ਆਦਿ ਪੁਰਖੁ ਅਪਰੰਪਰੁ ਕਰਤਾ, ਤੇਰਾ ਪਾਰੁ ਨ ਪਾਇਆ ਜਾਇ ਜੀਉ ॥੨॥**

## ਉਚਾਰਨ ਸੇਧ

**ਬਿੰਦੀ ਸਹਿਤ** : ਕਹੀਅਹਿੰ, ਕਰਹਿੰ

**ਪਦ ਅਰਥ** : ਅਗਮ-ਅਪੁੰਹਚ। ਅਗੋਚਰੁ-ਗਿਆਨ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ। ਆਦਿ-ਸਭ ਦਾ ਮੂਲ। ਨਿਰੰਜਨੁ-ਮਾਇਆ ਦੀ ਕਾਲਖ ਤੋਂ ਰਹਿਤ। ਨਿਰੰਕਾਰੁ-ਆਕਾਰੁ (ਵਜੂਦ) ਤੋਂ ਰਹਿਤ। ਗਤਿ-ਹਾਲਤ। ਅਮਿਤਿ-ਮਿਣਤੀ ਤੋਂ ਰਹਿਤ। ਅਲਖ-ਲਖਤਾ ਤੋਂ ਰਹਿਤ। ਅਪਾਰ-ਪਾਰ ਤੋਂ ਰਹਿਤ। ਬੇਅੰਤ। ਅਪਰੰਪਰੁ-ਪਰੇ ਤੋਂ ਪਰੇ। ਕਹੀਅਹਿ-ਆਖੀਏ। ਪਾਰੁ-ਪਾਰਲਾ। ਨਿਰੰਤਰਿ-ਇਕ ਰੱਸ। ਸਮਾਇ ਜੀਉ-ਵਿਆਪਕ ਹੋ ਰਿਹਾ ਹੈ ਜੀ। ਗੁਰਮੁਖਿ-ਗੁਰੂ ਦੁਆਰਾ। ਅਨੰਦਿ-ਅਨੰਦ ਵਿੱਚ।

**ਅਰਥ** : (ਹੇ ਭਾਈ !) ਮੇਰਾ ਗੋਵਿੰਦ (ਸਭ ਤੋਂ) ਵੱਡਾ ਹੈ, (ਉਹ) ਅਪੁੰਹਚ ਹੈ, ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ, (ਸਭ ਦਾ) ਮੂਲ ਹੈ, (ਉਹ ਮਾਇਆ ਦੀ) ਕਾਲਖ ਤੋਂ ਰਹਿਤ ਹੈ, ਅਕਾਰ ਤੋਂ ਰਹਿਤ ਹੈ ਜੀ। ਉਸ (ਪ੍ਰਭੂ) ਦੀ ਹਾਲਤ ਦਸੀ ਨਹੀਂ ਜਾ ਸਕਦੀ (ਕਿਉਂਕਿ) ਉਸ ਦੀ ਵਡਿਆਈ ਮਿਣਤੀ ਤੋਂ ਪਰੇ ਹੈ, ਮੇਰਾ ਗੋਵਿੰਦ ਲਖਤਾ ਤੋਂ ਰਹਿਤ (ਅਤੇ) ਪਾਰ ਤੋਂ ਰਹਿਤ ਹੈ ਜੀ । (ਉਹ) ਗੋਬਿੰਦ ਲਖਤਾ ਤੋਂ ਪਰੇ, ਪਾਰ ਤੋਂ ਰਹਿਤ, ਪਰੇ ਤੋਂ ਪਰੇ ਹੈ, (ਉਹ) ਆਪਣਾ ਆਪ (ਆਪ ਹੀ) ਜਾਣਦਾ ਹੈ। (ਹੇ ਪ੍ਰਭੂ !) ਇਹ ਜੰਤ (ਜੋ) ਵਿਚਾਰੇ ਕਹੇ ਜਾਂਦੇ ਹਨ ਤੈਨੂੰ ਕੀ ਆਖ ਕੇ ਬਿਆਨ ਕਰ ਸਕਦੇ ਹਨ? (ਭਾਵ ਤੇਰੀ ਮਿਤ ਨਹੀਂ ਪਾ ਸਕਦੇ)। (ਹੇ ਪ੍ਰਭੂ !) ਜਿਸ ਉਤੇ ਤੂੰ ਆਪਣੀ (ਮਿਹਰ ਦੀ) ਦ੍ਰਿਸ਼ਟੀ ਕਰਦਾ ਹੈਂ ਉਹ (ਜੀਵ) ਗੁਰੂ ਦੁਆਰਾ ਤੇਰੀ ਵੀਚਾਰ ਕਰਦਾ ਹੈ। (ਹੇ ਭਾਈ!) ਮੇਰਾ ਗੋਵਿੰਦ (ਸਭ ਤੋਂ) ਵੱਡਾ ਹੈ, ਅਪੁੰਹਚ ਹੈ, ਇੰਦ੍ਰਿਆਂ ਦੀ ਪਹੁੰਚ ਤੋਂ ਵੀ ਪਰੇ ਹੈ, (ਸਭ ਦਾ) ਮੂਲ ਹੈ, (ਮਾਇਆ ਦੀ) ਕਾਲਖ ਤੋਂ ਰਹਿਤ ਹੈ (ਅਤੇ) ਆਕਾਰ ਤੋਂ ਰਹਿਤ ਹੈ ਜੀ ।੧।

(ਹੇ ਪ੍ਰਭੂ !) ਤੂੰ (ਸਭ ਦਾ) ਕਰਤਾ ਹੈਂ, ਆਦਿ ਪੁਰਖ ਹੈਂ, ਪਰੇ ਤੋਂ ਪਰੇ ਹੈਂ, ਤੇਰਾ ਪਾਰ ਨਹੀਂ ਪਾਇਆ ਜਾ ਸਕਦਾ ਹੈ ਜੀ। ਤੂੰ ਹਰੇਕ ਹਿਰਦੇ ਅੰਦਰ ਹੈਂ, ਸਭ ਵਿਚ ਇਕ ਰਸ ਹੋ ਕੇ (ਵਿਆਪ ਰਿਹਾ ਹੈਂ ਅਤੇ) ਸਭ ਵਿਚ ਸਮਾ ਰਿਹਾ ਹੈਂ ਜੀ। (ਹੇ ਭਾਈ ! ਉਹ) ਪਾਰਬ੍ਰਹਮ-ਪਰਮੇਸਰ ਸਭ ਜੀਵਾਂ ਦੇ ਅੰਦਰ ਹੈ, ਉਸ ਦਾ ਅੰਤ (ਕਿਸੇ ਤੋਂ) ਨਹੀਂ ਪਾਇਆ ਜਾ ਸਕਦਾ। ਉਸ ਦਾ ਰੂਪ ਨਹੀਂ, ਚਿੰਨ ਨਹੀਂ, ਦ੍ਰਿਸ਼ਟੀ ਤੋਂ ਪਰੇ ਹੈ, ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ (ਪਰ) ਗੁਰੂ ਨੇ (ਉਸ) ਲਖਤਾ ਤੋਂ ਰਹਿਤ ਪ੍ਰਭੂ ਨੂੰ ਲਖਾ (ਜਣਾ) ਦਿੱਤਾ ਹੈ। (ਗੁਰੂ ਅਨੁਸਾਰੀ ਜੀਉੜਾ) ਦਿਨ ਰਾਤ ਸਦਾ ਅਨੰਦ ਵਿਚ ਰਹਿੰਦਾ ਹੈ, (ਉਹ) ਸਹਜੇ ਹੀ ਨਾਮ ਵਿਚ ਸਮਾਇਆ ਰਹਿੰਦਾ ਹੈ ਜੀ। (ਹੇ ਪ੍ਰਭੂ !) ਤੂੰ ਆਦਿ ਪੁਰਖ ਹੈਂ, ਪਰੇ ਤੋਂ ਪਰੇ ਹੈਂ, ਕਰਤਾ (ਪੁਰਖ) ਹੈਂ, (ਕਿਸੇ ਤੋਂ ਵੀ) ਤੇਰਾ ਪਾਰ (ਅੰਤ) ਨਹੀਂ ਪਾਇਆ ਜਾ ਸਕਦਾ।

**ਤੂੰ ਸਤਿ ਪਰਮੇਸਰੁ ਸਦਾ ਅਬਿਨਾਸੀ, ਹਰਿ ਹਰਿ ਗੁਣੀ ਨਿਧਾਨੁ ਜੀਉ ॥ ਹਰਿ ਹਰਿ ਪ੍ਰਭੁ ਏਕੋ ਅਵਰੁ ਨ ਕੋਈ, ਤੂੰ ਆਪੇ ਪੁਰਖੁ ਸੁਜਾਨੁ ਜੀਉ ॥ ਪੁਰਖੁ ਸੁਜਾਨੁ ਤੂੰ ਪਰਧਾਨੁ, ਤੁਧੁ ਜੇਵਡੁ ਅਵਰੁ ਨ ਕੋਈ ॥ ਤੇਰਾ ਸਬਦੁ ਸਭੁ ਤੂੰਹੈ ਵਰਤਹਿ, ਤੂੰ ਆਪੇ ਕਰਹਿ ਸੁ ਹੋਈ ॥ ਹਰਿ ਸਭ ਮਹਿ ਰਵਿਆ ਏਕੋ ਸੋਈ, ਗੁਰਮੁਖਿ ਲਖਿਆ ਹਰਿ ਨਾਮੁ**

**ਜੀਉ ॥ ਤੂੰ ਸਤਿ ਪਰਮੇਸਰੁ ਸਦਾ ਅਬਿਨਾਸੀ, ਹਰਿ ਹਰਿ ਗੁਣੀ ਨਿਧਾਨੁ ਜੀਉ ॥੩॥ ਸਭੁ ਤੂੰ ਹੈ ਕਰਤਾ ਸਭ ਤੇਰੀ ਵਡਿਆਈ, ਜਿਉ ਭਾਵੈ ਤਿਵੈ ਚਲਾਇ ਜੀਉ ॥ ਤੁਧੁ ਆਪੇ ਭਾਵੈ ਤਿਵੈ ਚਲਾਵਹਿ, ਸਭ ਤੇਰੈ ਸਬਦਿ ਸਮਾਇ ਜੀਉ ॥ ਸਭ ਸਬਦਿ ਸਮਾਵੈ ਜਾਂ ਤੁਧੁ ਭਾਵੈ ਤੇਰੈ ਸਬਦਿ ਵਡਿਆਈ ॥ ਗੁਰਮੁਖਿ ਬੁਧਿ ਪਾਈਐ ਆਪੁ ਗਵਾਈਐ, ਸਬਦੇ ਰਹਿਆ ਸਮਾਈ ॥ ਤੇਰਾ ਸਬਦੁ ਅਗੋਚਰੁ, ਗੁਰਮੁਖਿ ਪਾਈਐ, ਨਾਨਕ ਨਾਮਿ ਸਮਾਇ ਜੀਉ ॥ ਸਭੁ ਤੂੰਹੈ ਕਰਤਾ ਸਭ ਤੇਰੀ ਵਡਿਆਈ, ਜਿਉ ਭਾਵੈ ਤਿਵੈ ਚਲਾਇ ਜੀਉ ॥੪॥੭॥੧੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਵਰਤਹਿੰ, ਕਰਹਿੰ, ਮਹਿੰ, ਹੈਂ, ਜਿਉਂ, ਤਿਵੈਂ, ਚਲਾਵਹਿੰ।

**ਪਦ ਅਰਥ:** ਸਤਿ-ਸਦਾ ਥਿਰ ਰਹਿਣ ਵਾਲਾ। ਅਬਿਨਾਸੀ-ਨਾਸ ਤੋਂ ਰਹਿਤ। ਗੁਣੀ ਨਿਧਾਨੁ-ਗੁਣਾਂ ਦਾ ਖ਼ਜ਼ਾਨਾ। ਪੁਰਖੁ-(ਸਰਬ ਵਿਆਪਕ) ਪੁਰਖ। ਸੁਜਾਨੁ-ਸਿਆਣਾ, (ਅੰਤਰਜਾਮੀ)। ਸਬਦੁ-ਹੁਕਮ। ਸਭੁ-ਹਰੇਕ ਪਾਸੇ। ਵਰਤਹਿ-ਵਰਤ ਰਿਹਾ ਹੈਂ। ਕਰਹਿ-ਕਰਦਾ ਹੈਂ। ਰਵਿਆ-ਵਿਆਪਕ ਹੈ। ਲਖਿਆ-ਜਾਣਿਆ, ਸਮਝਿਆ। ਚਲਾਇ-ਚਲਾ ਰਿਹਾ, ਮਾਰਗ ਦਰਸ਼ਨ ਕਰ ਰਿਹਾ ਹੈ। ਚਲਾਵਹਿ-ਚਲਾਉਂਦਾ ਹੈ। ਸਭ-ਸਾਰੀ (ਸ੍ਰਿਸ਼ਟੀ)। ਸਬਦਿ-ਹੁਕਮ ਵਿਚ। ਸਮਾਇ-ਲੀਨ ਹੁੰਦੀ ਹੈ।

**ਅਰਥ:** ਤੂੰ ਸਦਾ ਥਿਰ ਰਹਿਣ ਵਾਲਾ, ਨਾਸ਼ ਤੋਂ ਰਹਿਤ ਪਰਮੇਸ਼ਰ ਹੈਂ, ਹੇ ਹਰੀ ! ਤੂੰ (ਸਮੂਹ) ਗੁਣਾਂ ਦਾ ਖਜ਼ਾਨਾ ਹੈਂ ਜੀ। ਹੇ ਹਰੀ ਪ੍ਰਭੂ! (ਤੂੰ ਹੀ) ਇਕੋ (ਸਭ ਦਾ ਮਾਲਕ) ਹੈਂ ਹੋਰ ਕੋਈ (ਮਾਲਕ) ਨਹੀਂ ਹੈ, ਤੂੰ ਆਪ ਹੀ (ਵਿਆਪਕ) ਪੁਰਖ, ਸੁਜਾਨੁ (ਭਾਵ ਅੰਤਰਜਾਮੀ) ਹੈਂ। ਤੂੰ ਸੁਜਾਨ ਅਤੇ ਪਰਧਾਨ ਪੁਰਖ ਹੈਂ, ਤੇਰੇ ਬਰਾਬਰ ਦਾ ਕੋਈ (ਪੁਰਖ) ਨਹੀਂ ਹੈਂ। ਤੇਰਾ ਹੁਕਮ ਹੈ, ਹਰੇਕ (ਪਾਸੇ) ਤੂੰ ਹੀ ਵਰਤ ਰਿਹਾ ਹੈਂ, ਤੂੰ ਆਪ ਹੀ (ਜੋ ਕੁਝ)ਕਰਦਾ ਹੈਂ, ਉਹੀ ਹੁੰਦਾ ਹੈ। (ਹੇ ਭਾਈ! ਉਹ)ਇਕੋ ਹਰੀ ਸਾਰਿਆਂ ਵਿਚ ਵਿਆਪਕ ਹੋ ਰਿਹਾ ਹੈ (ਜੋ) ਸਦਾ ਹੀ ਨਾਸ਼ ਤੋਂ ਰਹਿਤ ਹੈਂ, ਹੇ ਹਰੀ! ਤੂੰ ਸਾਰੇ ਗੁਣਾਂ ਦਾ ਖਜ਼ਾਨਾ ਹੈ।੩।

ਹੇ ਕਰਤਾ (ਪੁਰਖ !) ਤੂੰ ਸਭ ਥਾਵਾਂ ਤੇ ਹੈਂ, (ਸਾਰੀ ਸਿਸ਼ਟੀ ਵਿਚ) ਤੇਰੀ ਵਡਿਆਈ (ਪਸਰੀ ਹੋਈ ਹੈ) ਜਿਵੇਂ (ਤੈਨੂੰ) ਭਾਉਂਦਾ ਹੈ (ਤੂੰ) ਉਸੇ ਤਰ੍ਹਾਂ (ਸ੍ਰਿਸ਼ਟੀ ਦਾ) ਮਾਰਗ ਦਰਸ਼ਨ ਕਰ ਰਿਹਾ ਹੈਂ। ਜਿਵੇਂ ਤੈਨੂੰ ਆਪ ਨੂੰ ਭਾਉਂਦਾ ਹੈ, ਉਸੇ ਤਰ੍ਹਾਂ ਤੂੰ (ਸ੍ਰਿਸ਼ਟੀ ਨੂੰ) ਚਲਾਉਂਦਾ ਹੈ, ਸਾਰੀ (ਸ੍ਰਿਸ਼ਟੀ) ਤੇਰੇ ਹੁਕਮ ਵਿਚ ਲੀਨ ਹੋਈ ਰਹਿੰਦੀ ਹੈ। ਸਾਰੀ (ਸ੍ਰਿਸ਼ਟੀ ਤੇਰੇ) ਹੁਕਮ ਵਿਚ ਉਦੋਂ ਸਮਾਉਂਦੀ ਹੈ, ਜਦੋਂ ਤੈਨੂੰ ਭਾਉਂਦਾ ਹੈ ਤੇਰੇ ਹੁਕਮ ਅਨੁਸਾਰ ਹੀ (ਸਭ ਨੂੰ) ਵਡਿਆਈ ਮਿਲਦੀ ਹੈ। (ਹੇ ਭਾਈ!) ਗੁਰੂ ਰਾਹੀਂ (ਸਰੇਸ਼ਟ) ਬੁਧੀ ਪਾਈਏ, ਆਪਾ (ਭਾਵ) ਦੂਰ ਕਰੀਏ (ਤਾਂ ਉਹ ਪ੍ਰਭੂ ਆਪਣੇ) ਹੁਕਮ ਵਿਚ ਸਮਾਇਆ (ਹੋਇਆ ਦਿਸਦਾ ਹੈ)। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ ਹੇ ਪ੍ਰਭੂ !) ਤੇਰਾ ਸਬਦ (ਹੁਕਮ) ਗਿਆਨ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ (ਜੋ) ਗੁਰੂ ਦੁਆਰਾ ਪਾਈਦਾ ਹੈ (ਅਤੇ) ਨਾਮ ਵਿਚ ਸਮਾਈਦਾ ਹੈ। ਹੇ ਕਰਤਾ (ਪੁਰਖ!) ਤੂੰ ਸਭ ਥਾਵਾਂ ਤੇ ਹੈਂ, ਸਭ ਤੇਰੀ ਵਡਿਆਈ (ਪਸਰ ਰਹੀ ਹੈ) ਜਿਵੇਂ (ਤੈਨੂੰ)

ਭਾਉਂਦਾ ਹੈ ਤਿਵੇਂ (ਤੂੰ ਇਸ ਸ੍ਰਿਸ਼ਟੀ ਨੂੰ ਆਪਣੇ ਹੁਕਮ ਵਿਚ) ਚਲਾ ਰਿਹਾ ਹੈਂ (ਭਾਵ ਮਾਰਗ ਦਰਸ਼ਨ ਕਰ ਰਿਹਾ ਹੈਂ) ।੪।੭।੧੪।

## ਸਾਰੰਸ਼ ਤੇ ਸਿਧਾਂਤ

ਇਸ ਛੰਤ ਵਿਚ ਨਿਰ-ਆਕਾਰ, ਅਪੁੰਹਚ ਅਤੇ ਬੇਅੰਤ ਪ੍ਰਭੂ ਦੀਆਂ ਅਮਿਤ ਵਡਿਆਈਆਂ ਨੂੰ ਸਾਹਮਣੇ ਰਖਦੇ ਹੋਏ ਅਰਦਾਸਿ ਕੀਤੀ ਹੈ। ਹੇ ਪ੍ਰਭੂ ! ਤੇਰੀਆਂ ਵਡਿਆਈਆਂ ਨੂੰ ਓਹੀ ਗੁਰਮੁਖ ਜੀਉੜਾ ਵੀਚਾਰ ਸਕਦਾ ਹੈ ਜਿਸ ਉਤੇ ਤੂੰ ਆਪ ਮਿਹਰਬਾਨ ਹੋਵੇਂ ਅਤੇ ਆਪਣੀ ਨਦਰ ਕਰ ਦੇਵੇਂ। ਸੰਸਾਰ ਵਿਚ ਤੇਰੇ ਜੇਡਾ ਕੋਈ ਸੁਜਾਨ, ਪਰਧਾਨ ਤੇ ਗੁਣੀ ਨਿਧਾਨ ਨਹੀਂ ਹੈ ।

ਅੰਤਲੇ ਪਦੇ ਵਿੱਚ 'ਗੁਰਮੁਖਿ ਬੁਧਿ ਪਾਈਐ ਆਪੁ ਗਵਾਈਐ' ਅਤੇ 'ਤੇਰਾ ਸਬਦੁ ਅਗੋਚਰੁ ਗੁਰਮੁਖਿ ਪਾਈਐ, ਨਾਨਕ ਨਾਮਿ ਸਮਾਇ ਜੀਉ' ਤੋਂ ਇਹ ਸਿਧਾਂਤ ਪ੍ਰਗਟ ਹੁੰਦਾ ਹੈ ਕਿ ਸਤਿਗੁਰੂ ਹੀ ਸਮਰਥ ਪੁਰਸ਼ ਹਨ ਜੋ ਵਾਹਿਗੁਰੂ ਜੀ ਦੀਆਂ ਵਡਿਆਈਆਂ ਦਾ ਗਿਆਨ ਕਰਵਾ ਸਕਦੇ ਹਨ।

ਸਿਧਾਂਤ ਇਹ ਹੈ ਕਿ ਸ੍ਰਿਸ਼ਟੀ ਦਾ ਮਾਲਕ ਪ੍ਰਭੂ ਆਪ ਹੈ, ਜਿਵੇਂ ਉਸ ਪ੍ਰਭੂ ਨੂੰ ਚੰਗਾ ਲਗਦਾ ਹੈ, ਤਿਵੇਂ ਓਹ ਸ੍ਰਿਸ਼ਟੀ ਨੂੰ ਚਲਾ ਰਿਹਾ ਹੈ ।

###

## 'ਆਸਾ ਮਹਲਾ ੪ ਛੰਤ ਘਰ ੪'

## ਛੰਤਾਂ ਦੇ ਕੀਰਤਨ ਦਾ ਪਿਛੋਕੜ

ਛੇ ਸ਼ਬਦਾਂ ਦੇ ਸੰਗ੍ਰਹਿ ਨੂੰ ਛੱਕਾ ਆਖਿਆ ਜਾਂਦਾ ਹੈ। 'ਆਸਾ ਮਹਲਾ ੪ ਛੰਤ ਘਰ ੪' ਦੇ ਸਿਰਲੇਖ ਹੇਠ ਚਾਰ ਚਾਰ ਪਦਿਆਂ ਦੇ ੬ ਛੰਤ ਹਨ। ਇਸ ਤਰ੍ਹਾਂ ਪਦਿਆਂ ਦੀ ਕੁਲ ਗਿਣਤੀ ੨੪ ਬਣ ਜਾਂਦੀ ਹੈ। 'ਆਸਾ ਕੀ ਵਾਰ' ਬਾਣੀ ਵੀ ੨੪ ਪਉੜੀਆਂ ਤੇ ਅਧਾਰਤ ਹੈ। ਆਸਾ ਕੀ ਵਾਰ ਦੇ ਕਈ ਪ੍ਰੇਮੀ ਇਹ ਪ੍ਰਸ਼ਨ ਕਰਦੇ ਹਨ ਕਿ ਹਰੇਕ ਪਉੜੀ ਦੇ ਸਲੋਕਾਂ ਤੋਂ ਪਹਿਲਾਂ ਛੰਤ ਗਾਇਨ ਕਰਨ ਦੀ ਮਰਯਾਦਾ ਕਿਸ ਨੇ ਆਰੰਭ ਕੀਤੀ? ਅਤੇ ਕਦੋਂ ਹੋਂਦ ਵਿਚ ਆਈ? ਇਸ ਦਾ ਉਤਰ ਹੇਠ ਦਰਜ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਹ ਛੰਤ ਪੰਨਾ ੪੪੮-੫੧ ਤੇ ਦਰਜ ਹਨ ਅਤੇ 'ਆਸਾ ਕੀ ਵਾਰ' ਪੰਨਾ ੪੬੨-੭੫ ਉਤੇ ਦਰਜ ਹੈ। ਇਹਨਾਂ ਦੋਹਾਂ ਬਾਣੀਆਂ ਦਾ ਪਰਸਪਰ ਸੁਮੇਲ ਕਿਵੇਂ ਬਣਿਆ, ਪਾਠਕਾਂ ਤਾਈਂ ਇਸ ਦੀ ਜਾਣ-ਪਛਾਣ ਹੋਣੀ ਜ਼ਰੂਰੀ ਹੈ।

ਭਾ.ਸ. ਕਾਨ੍ਹ ਸਿੰਘ ਜੀ ਨਾਭਾ ਨੇ ਮਹਾਨ ਕੋਸ਼ (੧੯੬੦, ਦੂਜੀ ਵੇਰ- ਅਕਸੀ ਸੰਸਕਰਣ) ਦੇ ਪੰਨਾ ੬੯ ਉਤੇ ਲਿਖਦੇ ਹਨ ਕਿ ਆਸਾ ਜਿਥੇ ਸੰਪੂਰਣ ਜਾਤਿ ਦੀ ਇਕ ਦੇਸ (ਦੇਸ਼ੀਜ) ਰਾਗਿਨੀ ਅੰਮ੍ਰਿਤ ਵੇਲੇ ਆਲਾਪੀ ਜਾਂਦੀ ਦਾ ਜ਼ਿਕਰ ਕੀਤਾ ਹੈ ਉਥੇ ਆਸਾ ਕੀ ਵਾਰ ਅਤੇ ਇਸ ਦੇ ਨਾਲ ਆਸਾ ਮਹਲਾ ੪ ਘਰੁ ੪ ਵਾਲੇ ਛੰਤਾਂ ਦੇ ਗਾਇਨ ਦੀ ਰੀਤੀ ਬਾਰੇ ਇਉਂ ਲਿਖਿਆ ਹੈ:--

"ਸਤਿਗੁਰੂ ਅੰਗਦ ਦੇਵ ਜੀ ਨੇ ਗੁਰੂ ਨਾਨਕ ਮਹਾਰਾਜ ਦੇ ਸਨਮੁਖ ਅੰਮ੍ਰਿਤ ਵੇਲੇ ਦੇ ਦੀਵਾਨ ਵਿਚ ਆਸਾ ਦੀ ਵਾਰ ਗਾਇਣ ਦੀ ਰੀਤਿ ਚਲਾਈ। ਗੁਰੂ ਅਰਜਨ ਸਾਹਿਬ ਨੇ ਚੌਥੇ ਸਤਿਗੁਰੂ ਦੇ ੨੪ ਛੱਕਿਆਂ ਨੂੰ ੨੪ ਪਉੜੀਆਂ ਨਾਲ ਕੀਰਤਨ ਵਿਚ ਸ਼ਾਮਿਲ ਕੀਤਾ। ਹੁਣ ਗੁਰਦੁਆਰਿਆਂ ਵਿਚ ਆਸਾ ਦੀ ਵਾਰ ਦਾ ਨਿੱਤ ਕੀਰਤਨ ਹੁੰਦਾ ਹੈ:--

**ਗਾਂਇ ਰਬਾਬੀ ਆਸਾ ਵਾਰ"** [ਗੁ.ਪ੍ਰ. ਸੂ.

ਇਸ ਤੋਂ ਇਲਾਵਾ ਹੋਰ ਕੋਈ ਇਤਿਹਾਸਕ ਸਬੂਤ ਉਪਲਬਧ ਨਹੀਂ ਹੋਇਆ।

ਸ੍ਰੀ ਗੁਰੂ ਰਾਮਦਾਸ ਜੀ ੧੬੩੮ ਭਾਦਰੋਂ ਸੁਦੀ ਤੀਜ ਨੂੰ ਜੋਤੀ ਜੋਤਿ ਸਮਾਅ ਗਏ ਅਤੇ ਗੁਰਿਆਈ ਗਦੀ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਸਉਂਪ ਗਏ। ਗੁਰੂ ਨਾਨਕ ਕਾਲ ਵਿਚ ਆਸਾ ਕੀ ਵਾਰ ਦਾ ਕੀਰਤਨ ਕੇਵਲ ਪਉੜੀਆਂ ਦੇ ਰੂਪ ਵਿਚ ਸਲੋਕਾਂ ਨਾਲ ਕੀਤਾ ਜਾਂਦਾ ਸੀ ਪਰ ਗੁਰੂ ਅਰਜਨ-ਕਾਲ ਵਿੱਚ ਸੱਚੀ ਬਾਣੀ ਵਿੱਚ ਕੱਚੀ ਬਾਣੀ ਦਾ ਰੱਲਾ ਪਾਉਣ ਵਾਲੀ ਦਸ਼ਾ ਨੂੰ ਮੁੱਖ ਰਖਦੇ ਹੋਏ ਸੰਗਤਾਂ ਨੇ ਗੁਰੂ ਚਰਨਾਂ ਵਿੱਚ ਬੇਨਤੀ ਕੀਤੀ ਕਿ "ਸਚੇ ਪਾਤਿਸ਼ਾਹ ਜੀਓ! ਕੀਰਤਨ ਵਿਚ ਰਬਾਬੀ ਕੱਚੀ ਬਾਣੀ

ਗਾਇਨ ਕਰਦੇ ਹਨ। ਆਪ ਜੀ ਨੇ ਧੁਰੋਂ ਆਈ ਬਾਣੀ ਨਾਲ ਸੰਗਤਾਂ ਨੂੰ ਨਿਰੰਤਰ ਜੁੜਨ ਦਾ ਜੋ ਪਰਚਾ ਬਖਸ਼ਿਆ ਹੈ, ਕਿਰਪਾ ਕਰੋ ਉਹ ਸਦੀਵੀ ਕਾਇਮ ਰਹੇ।" ਸੋ, ਆਪ ਜੀ ਨੇ ਵਾਰ ਵਿਚ ਕੱਚੀ ਰਚਨਾ ਪੜ੍ਹਨ ਤੋਂ ਹਟਾਉਣ ਲਈ ਪਿਤਾ ਗੁਰੂ ਰਾਮਦਾਸ ਜੀ ਦੇ ਉਚਾਰਨ ਕੀਤੇ ੨੪ ਛੰਤ ਆਸਾ ਕੀ ਵਾਰ ਦੀ ਹਰੇਕ ਪਉੜੀ ਨਾਲ ਲਗੇ ਸਲੋਕਾਂ ਤੋਂ ਪਹਿਲਾਂ ਪੜ੍ਹਨ ਦਾ ਆਦੇਸ਼ ਦਿੱਤਾ। ਇਸ ਤਰ੍ਹਾਂ ਵਾਰ ਵਿਚ ਛੰਤ ਗਾਇਨ ਦੀ ਸੁਚਾਰੂ ਰਹੁਰੀਤਿ ਹੋਂਦ ਵਿਚ ਆਈ।

ਵਰਤਮਾਨ ਸਮੇਂ ਵਿਚ ਪੁਰਾਤਨ ਰਹੁਰੀਤਿ ਕਾਇਮ ਹੈ ਪਰ ਆਮ ਤੌਰ ਤੇ ਰਾਗੀ ਸਿੰਘ ਛੰਤ ਤੇ ਸਲੋਕ ਛੇਤੀ ਛੇਤੀ ਗਾਇਨ ਕਰ ਜਾਂਦੇ ਹਨ ਭਾਵ ਪਿਆਰ ਨਾਲ ਟਿੱਕ ਕੇ ਸਹਜੇ ਸਹਜੇ ਗਾਇਨ ਨਹੀਂ ਕਰਦੇ। ਗੁਰਵਾਕ ਹਨ:--

**ਸਹਜੇ ਗਾਵਿਆ ਥਾਇ ਪਵੈ, ਬਿਨੁ ਸਹਜੇ ਕਥਨੀ ਬਾਦਿ ॥** [ਪੰਨਾ ੬੮

ਆਸਾ ਕੀ ਵਾਰ ਸਮਾਜ-ਸੁਧਾਰ ਦੀ ਕੁੰਜੀ ਵਤ ਹੈ ਪਰ ਅਜੋਕੀ ਪੀੜੀ ਦਾ ਇਸ ਬਾਣੀ ਨਾਲ ਕੋਈ ਵਿਸ਼ੇਸ਼ ਪਿਆਰ (ਲਗਾਉ) ਨਜ਼ਰ ਨਹੀਂ ਆਉਂਦਾ। ਉਹ ਅੰਮ੍ਰਿਤ ਵੇਲੇ ਜਾਗਣ ਤੋਂ ਕੰਨੀ ਕਤਰਾਉਂਦੇ ਹਨ। ਇਸ ਵਿਚ ਸੰਦੇਹ ਨਹੀਂ ਕਿ ਇਹ ਰਚਨਾ ਸਮਾਜ-ਸੁਧਾਰ ਦਾ ਸੂਰਜ ਹੈ ਪਰ ਸਮਾਜ ਫਿਰ ਵੀ ਹਨੇਰੇ ਵਿਚ ਹੈ, ਕਿਉਂ?। ਅਸਲ ਵਿਚ ਇਸ ਬਾਣੀ ਨੂੰ ਕੇਵਲ ਕੀਰਤਨ ਰੂਪ ਵਿਚ ਹੀ ਸਾਂਭਿਆ ਹੋਇਆ ਹੈ, ਇਸ ਨੂੰ ਅਜੇ ਤੱਕ ਗੁਰਮਤਿ ਵੀਚਾਰਾਂ ਜਾਂ ਵਿਆਖਿਆ ਦਾ ਵਿਸ਼ਾ ਕਿਸੇ ਨਹੀਂ ਬਣਾਇਆ। ਜਿਵੇਂ ਬਾਕੀ ਗੁਰਬਾਣੀ ਦੀ ਕਥਾ ਕੀਤੀ ਜਾਂਦੀ ਹੈ, ਜੇ ਇਸ ਬਾਣੀ ਵਿਚ ਅੰਕਿਤ ਸਿਧਾਂਤਾਂ ਨੂੰ ਪਰਚਾਰਿਆ ਜਾਏ ਤਾਂ ਨੌਜਵਾਨ ਪੀੜੀ ਦੇ ਜੀਵਨ ਵਿਚ ਪਰਿਵਰਤਨ ਲਿਆਇਆ ਜਾ ਸਕਦਾ ਹੈ, ਕੌਮ ਚੜ੍ਹਦੀ ਕਲਾ ਵਿਚ ਜਾ ਸਕਦੀ ਹੈ।

ਸ੍ਰੀ ਗੁਰੂ ਰਾਮਦਾਸ ਜੀ ਦੇ ਰਚਿਤ ਛੰਤਾਂ ਦੀ ਸ਼ਬਦਾਵਲੀ ਭਾਵੇਂ ਬੜੀ ਰਸਦਾਇਕ ਤੇ ਸਰਲ ਹੈ, ਪਰੰਤੂ ਕੁਝ ਉਚਾਰਨ ਅਤੇ ਸ਼ਬਦ ਅਜਿਹੇ ਹਨ, ਜਿਨ੍ਹਾਂ ਦੀ ਅਰਥ ਜਾਣਕਾਰੀ ਦੀ ਲੋੜ ਹੈ। ਮੂਲ ਪਾਠ ਦੇ ਨਾਲ ਉਚਾਰਨ, ਪਦ ਅਰਥ, ਅਰਥ, ਅਰਥ ਭੇਦ ਅਤੇ ਨਿਰਣੈ ਦਿੱਤੇ ਹਨ ਪਰ ਪੋਥੀ ਦੇ ਆਕਾਰ ਵੱਧਣ ਦੇ ਭੈ ਕਾਰਨ ੨੪ ਛੰਤਾਂ ਦਾ ਸਾਰੰਸ਼ ਅਤੇ ਸਿਧਾਂਤ ਇਹਨਾਂ ਦੇ ਅਰਥਾਂ ਮਗਰੋਂ ਲੜੀਵਾਰ ਇਕੋ ਥਾਂ ਤੇ ਦੇ ਦਿੱਤਾ ਹੈ। ਆਸ ਹੈ ਪਾਠਕ ਇਸ ਰਚਨਾ ਦਾ ਅਨੰਦ ਮਾਣ ਕੇ ਆਪਣਾ ਜੀਵਨ ਸਫਲ ਕਰਨਗੇ।



**ੴ ਸਤਿਗੁਰ ਪ੍ਰਸਾਦਿ ॥ ਆਸਾ ਮਹਲਾ ੪ ਛੰਤ ਘਰੁ ੪ ॥ ਹਰਿ ਅੰਮ੍ਰਿਤ ਭਿੰਨੇ ਲੋਇਣਾ, ਮਨੁ ਪ੍ਰੇਮਿ ਰਤੰਨਾ ਰਾਮ ਰਾਜੇ ॥ ਮਨੁ ਰਾਮਿ ਕਸਵਟੀ ਲਾਇਆ, ਕੰਚਨੁ ਸੋਵਿੰਨਾ ॥ ਗੁਰਮੁਖਿ ਰੰਗਿ ਚਲੂਲਿਆ, ਮੇਰਾ ਮਨੁ ਤਨੋ ਭਿੰਨਾ ॥ ਜਨੁ ਨਾਨਕੁ, ਮੁਸਕਿ ਝਕੋਲਿਆ, ਸਭੁ ਜਨਮੁ ਧਨੁ ਧੰਨਾ ॥ ੧ ॥**

## ਉਚਾਰਨ ਸੇਧ

**ਫੁਟਕਲ:** 'ਮਨੁ ਤਨੋ' ਨੂੰ 'ਮਨ ਤਨ' ਨਹੀਂ ਉਚਾਰਨਾ ਚਾਹੀਦਾ ਹੈ।

**ਪਦ ਅਰਥ:**ਲੋਇਣਾ-ਅੱਖਾਂ। ਰਤੰਨਾ-ਰੱਤਾ ਹੋਇਆ। ਰਾਮ ਰਾਜੇ-ਇਹ ਸ਼ਬਦ ਸੰਗੀਤ ਦੀ ਚਾਲ ਇਕਸਾਰ ਰਖਣ ਦੇ ਪ੍ਰਤੀਕ ਹਨ, ਇਨ੍ਹਾਂ ਦਾ ਅਰਥਾਂ ਨਾਲ ਕੋਈ ਸੰਬੰਧ ਨਹੀਂ ਹੈ। ਪੁਰਾਤਨ ਸਮੇਂ ਜਦੋਂ ਰਬਾਬੀ ਕੀਰਤਨ ਕਰਦੇ ਸਨ ਤਾਂ 'ਰਾਮ ਰਾਜੇ' ਛੰਦ ਦੀ ਹਰੇਕ ਪੰਕਤੀ ਨਾਲ ਗਾਇਨ ਕਰਦੇ ਹੁੰਦੇ ਸਨ; ਪਰ ਹੌਲੀ ਹੌਲੀ ਇਹ ਰਹੁਰੀਤਿ ਹੱਟ ਗਈ। 'ਰਾਮ ਰਾਜੇ' ਪੜ੍ਹੇ ਬਿਨਾਂ ਛੰਦ ਦੀ ਚਾਲ ਪੂਰੀ ਨਹੀਂ ਹੁੰਦੀ। ਅੱਜ ਕਲ 'ਰਾਮ ਰਾਜੇ' ਦੀ ਥਾਂ ਬਾਕੀ ਤੁੱਕਾ ਵਿੱਚ ਛੰਦ ਦੀ ਅੱਧੀ ਪੰਕਤੀ ਨੂੰ ਮੁੜ ਦੁਹਰਾਇਆ ਜਾਂਦਾ ਹੈ। ਪਰ ਕਈ ਵਾਰੀ ਪੰਕਤੀ ਦੁਹਰਾਏ ਬਿਨਾਂ ਅਸਲ ਰੂਪ ਵਿਚ ਵੀ ਗਾਇਨ ਕੀਤਾ ਜਾਂਦਾ ਹੈ। ਰਤੰਨਾ-ਰੱਤਾ ਹੋਇਆ। ਰਾਮਿ-ਰਾਮ ਨੇ। ਕੰਚਨੁ-ਸੋਨਾ। ਸੋਵਿੰਨਾ-ਬਾਰ੍ਹਾਂ ਵੰਨੀ ਦੇ ਸੋਨੇ ਵਾਂਗ ਸੁੰਦਰ । ਗੁਰਮੁਖਿ-ਗੁਰੂ ਦੁਆਰਾ । ਚਲੂਲਿਆ-ਗੂੜ੍ਹੇ ਲਾਲ ਰੰਗ ਵਾਲਾ । ਮੁਸਕਿ-ਸੁਗੰਧੀ ਵਿਚ । ਝਕੋਲਿਆ-ਪਾਣੀ ਦਾ ਹਿਲਾਣਾ, ਜਿਵੇਂ ਮਧਾਣੀ ਨਾਲ ਲੱਸੀ ਦੀ ਮੁਸ਼ਕ ਖਿਲਰਦੀ ਹੈ, ਭਾਵ ਸੁਗੰਧਿਤ ਹੋਣਾ ।

**ਅਰਥ:** (ਹੇ ਭਾਈ!) ਹਰੀ ਦੇ ਅੰਮ੍ਰਿਤ (ਨਾਮ) ਨਾਲ ਮੇਰੀਆਂ ਅੱਖਾਂ ਭਿੱਜ ਗਈਆਂ ਹਨ (ਅਤੇ) ਮਨ ਪਿਆਰ ਵਿੱਚ ਰੰਗਿਆ ਗਿਆ ਹੈ। (ਮੇਰਾ) ਮਨ ਵਾਹਿਗੁਰੂ ਜੀ ਨੇ (ਪ੍ਰੇਮ ਰੂਪੀ) ਕਸਵਟੀ ਉਤੇ ਘਸਾਇਆ (ਪਰਖਿਆ) ਹੈ (ਅਤੇ ਇਹ ਬਾਰ੍ਹਾ ਵੰਨੀ) ਸੋਨੇ (ਵਾਂਗ ਸ਼ੁੱਧ) ਰੰਗ ਵਾਲਾ ਹੋ ਗਿਆ ਹੈ । (ਮੇਰਾ ਮਨ) ਗੁਰੂ ਦੁਆਰਾ (ਪ੍ਰੇਮ) ਰੰਗ ਵਿਚ ਲਾਲ ਹੋ ਗਿਆ ਹੈ ਅਤੇ ਮੇਰਾ ਮਨ ਤਨ ਭਿੱਜ ਗਿਆ ਹੈ (ਭਾਵ ਪਸੀਜ ਗਿਆ ਹੈ)। ਦਾਸ ਨਾਨਕ (ਨਾਮ ਰੂਪੀ) ਸੁਗੰਧੀ ਨਾਲ ਸੁਗੰਧਿਤ ਹੋ ਗਿਆ ਹੈ (ਜਿਸ ਦੇ ਫਲਸਰੂਪ) ਸਾਰਾ ਜੀਵਨ ਧੰਨਤਾ ਯੋਗ ਹੋ ਗਿਆ ਹੈ ।੧।

**ਹਰਿ ਪ੍ਰੇਮ ਬਾਣੀ ਮਨੁ ਮਾਰਿਆ, ਅਣੀਆਲੇ ਅਣੀਆ ਰਾਮ ਰਾਜੇ ॥ ਜਿਸੁ ਲਾਗੀ ਪੀਰ ਪਿਰੰਮ ਕੀ, ਸੋ ਜਾਣੈ ਜਰੀਆ ॥ ਜੀਵਨ ਮੁਕਤਿ ਸੋ ਆਖੀਐ, ਮਰਿ ਜੀਵੈ ਮਰੀਆ ॥ ਜਨ ਨਾਨਕ ਸਤਿਗੁਰੁ ਮੇਲਿ ਹਰਿ, ਜਗੁ ਦੁਤਰੁ ਤਰੀਆ ॥੨॥**

**ਪਦ ਅਰਥ:** ਅਣੀਆਲੇ-ਅਣੀਆਂ (ਨੋਕਾਂ) ਵਾਲੇ, ਤਿੱਖੇ । ਅਣੀਆ-ਤੀਰ । ਪੀਰ-ਪੀੜਾ। ਪਿਰੰਮ ਕੀ-ਪ੍ਰੇਮ ਦੀ। ਜਰੀਆ-ਜਰੀ (ਸਹਾਰੀ) ਹੈ । ਦੁਤਰੁ-ਜਿਸ ਤੋਂ ਤਰਨਾ ਔਖਾ ਹੋਵੇ ।

**ਅਰਥ:** ਹਰੀ ਦੇ ਮਿਠੇ ਬਚਨਾਂ ਨੇ ਮੇਰੇ ਮਨ ਨੂੰ (ਆਪਣੇ) ਪ੍ਰੇਮ-ਬਾਣੀ ਦੇ ਨੋਕਦਾਰ ਤਿੱਖੇ ਤੀਰਾਂ ਨਾਲ ਵਿੰਨ੍ਹ ਲਿਆ ਹੈ । ਜਿਸ (ਜਗਿਆਸੂ ਨੂੰ) ਪ੍ਰੇਮ ਦੀ ਪੀੜਾ ਲਗੀ ਹੈ (ਉਸ ਨੂੰ) ਉਹੀ ਜਾਣਦਾ ਹੈ (ਜਿਸ ਨੇ) ਸਹਾਰੀ ਹੈ। ਉਹ (ਜਗਿਆਸੂ ਹੀ) ਜੀਵਨ-ਮੁਕਤ ਆਖਿਆ ਜਾਂਦਾ ਹੈ ਜਿਹੜਾ

(ਸੰਸਾਰ ਵਲੋਂ) ਮਰ ਕੇ ਜੀਊਂਦਾ ਹੈ, (ਸਹੀ ਅਰਥਾਂ ਵਿਚ ਉਸੇ ਨੂੰ ਹੀ ਜੀਵਤ-ਭਾਵ ਤੋਂ) ਮਰਨ ਵਾਲਾ (ਆਖਿਆ ਜਾ ਸਕਦਾ ਹੈ)। ਦਾਸ ਨਾਨਕ (ਬੇਨਤੀ ਕਰਦਾ ਹੈ ਕਿ) ਹੇ ਹਰੀ ਜੀ! (ਮੈਨੂੰ) ਸਤਿਗੁਰੂ ਜੀ ਮਿਲਾ ਦਿਓ (ਤਾਂ ਜੋ ਮੈਂ ਇਸ) ਔਖੇ ਤਰੇ ਜਾਣ ਵਾਲੇ ਸੰਸਾਰ ਤੋਂ ਤਰ ਸਕਾਂ ।੨।

**ਹਮ ਮੂਰਖ ਮੁਗਧ ਸਰਣਾਗਤੀ, ਮਿਲੁ ਗੋਬਿੰਦ ਰੰਗਾ ਰਾਮ ਰਾਜੇ ॥ ਗੁਰਿ ਪੂਰੈ ਹਰਿ ਪਾਇਆ, ਹਰਿ ਭਗਤਿ ਇਕ ਮੰਗਾ ॥ ਮੇਰਾ ਮਨੁ ਤਨੁ ਸਬਦਿ ਵਿਗਾਸਿਆ, ਜਪਿ ਅਨਤ ਤਰੰਗਾ ॥ ਮਿਲਿ ਸੰਤ ਜਨਾ ਹਰਿ ਪਾਇਆ, ਨਾਨਕ ਸਤਸੰਗਾ ॥੩॥**

**ਪਦ ਅਰਥ:** ਮੁਗਧ-ਬੇ-ਸਮਝ । ਰੰਗਾ-ਰੰਗੀਲਾ, ਮੌਜੀ। ਵਿਗਾਸਿਆ-ਖਿੜਿਆ । ਅਨਤ ਤਰੰਗਾ-ਅਨੰਤ ਤਰੰਗਾਂ, ਲਹਿਰਾਂ ਵਾਲਾ (ਨਾਮ) ।

**ਅਰਥ:** ਹੇ ਰੰਗੀਲੇ ਗੋਬਿੰਦ ਜੀ ! ਅਸੀਂ ਮੂਰਖ ਬੇ-ਸਮਝ (ਜੀਵ) ਆਪ ਜੀ ਦੀ ਸ਼ਰਨ ਵਿਚ ਆਏ ਹਾਂ, ਸਾਨੂੰ ਮਿਲੋ ਜੀ? ਪੂਰੇ ਗੁਰੂ ਦੁਆਰਾ (ਅਸਾਂ) ਹਰੀ ਪ੍ਰਾਪਤ ਕੀਤਾ ਹੈ ਅਤੇ ਇਕੋ ਹਰੀ ਦੀ ਭਗਤੀ ਦਾ (ਦਾਨ) ਮੰਗਿਆ ਹੈ । ਅਨੇਕ ਤਰੰਗਾਂ ਵਾਲਾ (ਨਾਮ) ਜਪ ਕੇ ਮੇਰਾ ਮਨ ਅਤੇ ਸ਼ਰੀਰ ਸ਼ਬਦ ਦੁਆਰਾ ਖਿੜ ਗਿਆ ਹੈ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸੰਤ ਜਨਾਂ ਨੂੰ ਮਿਲ ਕੇ ਹਰੀ ਪ੍ਰਾਪਤ ਕੀਤਾ ਹੈ (ਜਿਸ ਸਦਕਾ) ਸਤਿਸੰਗ (ਦਾ ਰੰਗ ਬਣਿਆ ਹੈ)।੩।

**ਦੀਨ ਦਇਆਲ ਸੁਣਿ ਬੇਨਤੀ, ਹਰਿ ਪ੍ਰਭ ਹਰਿ ਰਾਇਆ ਰਾਮ ਰਾਜੇ ॥ ਹਉ ਮਾਗਉ ਸਰਣਿ ਹਰਿ ਨਾਮ ਕੀ, ਹਰਿ ਹਰਿ ਮੁਖਿ ਪਾਇਆ ॥ ਭਗਤਿ ਵਛਲੁ ਹਰਿ ਬਿਰਦੁ ਹੈ, ਹਰਿ ਲਾਜ ਰਖਾਇਆ ॥ ਜਨੁ ਨਾਨਕੁ ਸਰਣਾਗਤੀ, ਹਰਿ ਨਾਮਿ ਤਰਾਇਆ ॥੪॥੮॥੧੫॥**

## ਉਚਾਰਨ ਸੇਧ

**ਬਿੰਦੀ ਸਹਿਤ:** ਹਉਂ, ਮਾਂਗਉਂ ।

**ਪਦ ਅਰਥ:** ਹਰਿ ਰਾਇਆ-ਹੇ ਹਰੀ ਪਾਤਿਸ਼ਾਹ ਜੀ!। ਹਉ ਮਾਗਉ-ਮੈਂ ਮੰਗਦਾ ਹਾਂ। ਮੁਖਿ-ਮੂੰਹ ਵਿੱਚ। ਭਗਤਿ ਵਛਲੁ-ਭਗਤੀ (ਕਰਨ ਵਾਲਿਆਂ ਨੂੰ) ਪਿਆਰ ਕਰਨ ਵਾਲਾ। ਬਿਰਦੁ-ਸੁਭਾਅ। ਲਾਜ-ਇਜ਼ਤ, ਪੈਜ।

**ਅਰਥ:** ਹੇ ਦੀਨ ਦਿਆਲ ਹਰੀ ਪ੍ਰਭੂ ਜੀ ! ਹੇ ਹਰੀ ਪਾਤਸ਼ਾਹ ਜੀ ! (ਮੇਰੀ) ਬੇਨਤੀ ਸੁਣੋ । ਹੇ ਹਰੀ ! ਮੈਂ (ਤੁਹਾਡੇ ਪਾਸੋਂ) ਨਾਮ ਦੀ ਸ਼ਰਨ ਮੰਗਦਾ ਹਾਂ, (ਮੇਰੇ) ਮੂੰਹ ਵਿਚ ਹਰੀ ਹਰੀ (ਭਾਵ ਨਾਮ-ਸਿਮਰਨ) ਪਾਓ ਜੀ। ਹੇ ਹਰੀ ਜੀ ! ਭਗਤੀ ਕਰਨ ਵਾਲਿਆਂ ਨੂੰ ਪਿਆਰ ਕਰਨ ਵਾਲਾ (ਤੁਹਾਡਾ) (ਸੁਭਾਅ) ਹੈ । (ਹੇ ਹਰੀ ! ਤੁਸੀਂ ਦਾਸਾਂ ਦੀ) ਲਜਿਆ (ਇੱਜ਼ਤ) ਰੱਖਣ ਵਾਲੇ ਹੋ । ਦਾਸ ਨਾਨਕ (ਆਪ ਦੀ) ਸ਼ਰਨ ਵਿਚ ਹੈ, (ਕਿਰਪਾ ਕਰੋ) ਹਰਿ ਨਾਮ ਦੁਆਰਾ (ਸੰਸਾਰ ਸਮੁੰਦਰ ਤੋਂ) ਤਾਰ ਲਵੋ ।੪।੮।੧੫।

**ਆਸਾ ਮਹਲਾ ੪ ॥ ਗੁਰਮੁਖਿ ਢੂੰਢਿ ਢੂਢੇਦਿਆ, ਹਰਿ ਸਜਣੁ ਲਧਾ ਰਾਮ ਰਾਜੇ ॥ ਕੰਚਨ ਕਾਇਆ ਕੋਟ ਗੜ, ਵਿਚਿ ਹਰਿ ਹਰਿ ਸਿਧਾ ॥ ਹਰਿ ਹਰਿ ਹੀਰਾ ਰਤਨੁ ਹੈ, ਮੇਰਾ ਮਨੁ ਤਨੁ ਵਿਧਾ ॥ ਧੁਰਿ ਭਾਗ ਵਡੇ ਹਰਿ ਪਾਇਆ, ਨਾਨਕ ਰਸਿ ਗੁਧਾ ॥੧॥**

ਉਚਾਰਨ ਸੇਧ

**ਬਿੰਦੀ ਸਹਿਤ:** ਢੂੰਢੇਦਿਆਂ, ਕਾਇਆਂ। **ਫੁਟਕਲ:** ਗੁੱਧਾ।

**ਪਦ ਅਰਥ:** ਗੁਰਮੁਖਿ-ਗੁਰੂ ਦੁਆਰਾ। ਕੋਟ-ਕਿਲ੍ਹਾ, ਜਿਸ ਦੁਆਲੇ ਨਿਰੀ ਫਸੀਲ ਹੋਵੇ ਪਾਣੀ ਨਾ ਹੋਵੇ। ਗੜ-ਕਿਲ੍ਹਾ ਜਿਸ ਦੇ ਦੁਆਲੇ ਖਾਈ ਹੋਵੇ। ਸਿਧਾ-ਸਿੱਧ, ਪਰਗਟ ਹੋਇਆ। ਵਿਧਾ-ਵਿੰਨ੍ਹਿਆਂ। ਗੁਧਾ-ਗੁੰਨ੍ਹਿਆ ਹੋਇਆ।

**ਅਰਥ** : ਗੁਰੂ ਦੁਆਰਾ ਲਭਦਿਆਂ ਲਭਦਿਆਂ (ਮੈਨੂੰ) ਹਰੀ ਮਿੱਤਰ ਲਭ ਪਿਆ ਹੈ। ਕੰਚਨ-ਵੰਨੀ ਦੇਹੀ ਮਾਨੋ ਕਿਲ੍ਹਾ ਹੈ, (ਇਸ) ਵਿਚ ਹਰੀ ਪਰਮਾਤਮਾ ਪ੍ਰਗਟ ਹੋ ਗਿਆ ਹੈ। ਹਰੀ ਹੀ ਹੀਰਾ ਤੇ ਹਰੀ ਹੀ ਰਤਨ ਹੈ, (ਜਿਸ ਨੇ) ਮੇਰਾ ਮਨ ਅਤੇ ਤਨ ਵਿੰਨ੍ਹ ਲਿਆ ਹੈ (ਭਾਵ ਆਪਣੇ ਪ੍ਰੇਮ ਵਿੱਚ ਪ੍ਰੋ ਲਿਆ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਧੁਰੋਂ ਲਿਖੇ ਹੋਏ ਵਡੇ ਭਾਗਾਂ ਨਾਲ ਹਰੀ (ਪਰਮਾਤਮਾ) ਪਾਇਆ ਹੈ ਅਤੇ (ਮੇਰਾ ਮਨ ਹਰੀ ਦੇ ਨਾਮ) ਰੱਸ ਵਿਚ ਗੁੱਧਾ ਗਿਆ (ਭਾਵ ਅਭੇਦ ਹੋ ਗਿਆ) ਹੈ।੧।

**ਪੰਥੁ ਦਸਾਵਾ ਨਿਤ ਖੜੀ, ਮੁੰਧ ਜੋਬਨਿ ਬਾਲੀ ਰਾਮ ਰਾਜੇ ॥ ਹਰਿ ਹਰਿ ਨਾਮੁ ਚੇਤਾਇ ਗੁਰ, ਹਰਿ ਮਾਰਗਿ ਚਾਲੀ ॥ ਮੇਰੈ ਮਨਿ ਤਨਿ ਨਾਮੁ ਆਧਾਰੁ ਹੈ, ਹਉਮੈ ਬਿਖੁ ਜਾਲੀ ॥ ਜਨ ਨਾਨਕ ਸਤਿਗੁਰੁ ਮੇਲਿ ਹਰਿ, ਹਰਿ ਮਿਲਿਆ ਬਨਵਾਲੀ ॥੨॥**

ਉਚਾਰਨ ਸੇਧ

**ਬਿੰਦੀ ਸਹਿਤ** : ਦਸਾਵਾਂ, ਚਾਲੀਂ, ਹਉਮੈਂ, ਜਾਲੀਂ।

**ਪਦ ਅਰਥ:** ਪੰਥੁ-ਰਸਤਾ। ਦਸਾਵਾ-ਪੁਛਦੀ ਹਾਂ। ਮੁੰਧ-ਇਸਤ੍ਰੀ। ਬਾਲੀ-ਬਾਲੜੀ, ਬਾਲ ਬੁੱਧ ਵਾਲੀ। ਚਾਲੀ-ਚੱਲਾਂ। ਜਾਲੀ-ਸਾੜ ਦਿਆਂ। ਬਨਵਾਲੀ-ਬਨ ਹੀ ਜਿਸ ਦੀ ਮਾਲਾ ਹੈ ਭਾਵ ਪਰਮਾਤਮਾ।

**ਅਰਥ** : (ਹੇ ਪਿਆਰੇ ! ਮੈਂ) ਤੁੱਛ ਬੁੱਧੀ ਵਾਲੀ ਜੁਆਨ ਇਸਤ੍ਰੀ (ਤੇਰੇ ਸਚ ਖੰਡ ਦਾ) ਰਸਤਾ ਹਰ ਰੋਜ਼ ਪੁਛਦੀ ਰਹਿੰਦੀ ਹਾਂ। ਹੇ ਗੁਰੂ ਜੀ ! (ਮੈਨੂੰ) ਹਰੀ ਦਾ ਨਾਮ ਚੇਤੇ ਕਰਾਉ (ਤਾਂ ਜੋ ਮੈਂ ਉਸ) ਹਰੀ ਦੇ ਰਸਤੇ ਉਤੇ ਚੱਲਾਂ। ਮੇਰੇ ਮਨ ਅਤੇ ਹਿਰਦੇ ਵਿਚ (ਤੇਰਾ) ਨਾਮ ਰੂਪੀ ਆਸਰਾ ਹੈ, (ਇਸ ਨਾਲ) ਹਉਮੈਂ ਰੂਪੀ ਜ਼ਹਿਰ ਨੂੰ ਸਾੜ ਦਿਆਂ। ਦਾਸ ਨਾਨਕ (ਬੇਨਤੀ ਕਰਦਾ ਹੈ ਕਿ) ਹੇ ਹਰੀ ਜੀ ! ਸਤਿਗੁਰੂ ਨੂੰ ਮੇਲ ਕੇ (ਮੈਨੂੰ ਆਪਣੇ ਨਾਲ ਮਿਲਾ ਲਵੋ ਕਿਉਂਕਿ ਤੈਂ) ਹਰੀ ਬਨਵਾਲੀ ਨੂੰ (ਸਤਿਗੁਰੂ ਰਾਹੀਂ ਹੀ) ਮਿਲਿਆ (ਜਾ ਸਕਦਾ ਹੈ)।੨।

**ਗੁਰਮੁਖਿ ਪਿਆਰੇ ਆਇ ਮਿਲੁ, ਮੈ ਚਿਰੀ ਵਿਛੁੰਨੇ ਰਾਮ ਰਾਜੇ ॥ ਮੇਰਾ ਮਨੁ ਤਨੁ ਬਹੁਤੁ ਬੈਰਾਗਿਆ, ਹਰਿ ਨੈਣ ਰਸਿ ਭਿੰਨੇ ॥ ਮੈ ਹਰਿ ਪ੍ਰਭੁ ਪਿਆਰਾ ਦਸਿ ਗੁਰੁ, ਮਿਲਿ**

**ਹਰਿ ਮਨੁ ਮੰਨੇ ॥ ਹਉ ਮੂਰਖੁ ਕਾਰੈ ਲਾਈਆ, ਨਾਨਕ ਹਰਿ ਕੰਮੇ ॥੩॥**

**ਪਦ ਅਰਥ:** ਵਿਛੁੰਨੇ-ਵਿਛੜੇ ਹੋਏ। ਲਾਈਆ-ਲਾਇਆ ਜਾਵੇ।

**ਅਰਥ:** ਹੇ ਪਿਆਰੇ (ਹਰੀ ਜੀ!) ਮੈਂ ਚਿਰਾਂ ਤੋਂ ਵਿਛੜੇ ਹੋਏ ਨੂੰ ਗੁਰੂ ਦੁਆਰਾ ਆ ਕੇ ਮਿਲੋ। ਮੇਰਾ ਮਨ ਤੇ ਹਿਰਦਾ ਬਹੁਤ ਵੈਰਾਗ ਵਿੱਚ ਆਇਆ ਹੋਇਆ ਹੈ, (ਅਤੇ ਮੇਰੇ) ਨੇਤਰ (ਤੈਂ) ਹਰੀ-ਰਸ ਵਿਚ ਭਿੱਜੇ ਹੋਏ ਹਨ। ਹੇ ਹਰੀ ਪ੍ਰਭੂ! (ਮੈਨੂੰ) ਪਿਆਰਾ ਗੁਰੂ ਦਸੋ (ਜਿਸ ਨੂੰ) ਮਿਲ ਕੇ (ਮੇਰਾ) ਮਨ (ਤੈਂ) ਹਰੀ ਨਾਲ ਪਤੀਜ ਜਾਵੇ। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ ਮੈਂ) ਮੂਰਖ ਨੂੰ (ਨਾਮ-ਸਿਮਰਨ ਵਾਲੀ) ਕਾਰ ਵਿਚ ਲਾਇਆ ਜਾਵੇ (ਅਤੇ ਮੈਂ ਉਸੇ) ਕੰਮ ਵਿਚ ਹੀ (ਲੱਗਾ ਰਹਾਂ) ।੩।

**ਗੁਰ ਅੰਮ੍ਰਿਤ ਭਿੰਨੀ ਦੇਹੁਰੀ, ਅੰਮ੍ਰਿਤੁ ਬੁਰਕੇ ਰਾਮ ਰਾਜੇ ॥ ਜਿਨਾ ਗੁਰਬਾਣੀ ਮਨਿ ਭਾਈਆ, ਅੰਮ੍ਰਿਤਿ ਛਕਿ ਛਕੇ ॥ ਗੁਰ ਤੁਠੈ ਹਰਿ ਪਾਇਆ, ਚੂਕੇ ਧਕ ਧਕੇ ॥ ਹਰਿ ਜਨੁ ਹਰਿ ਹਰਿ ਹੋਇਆ, ਨਾਨਕੁ ਹਰਿ ਇਕੇ ॥੪॥੯॥੧੬॥**

**ਨੋਟ**- ਪਾਠ ਚਾਲ ਪਖੋਂ 'ਬੁਰਕੇ' ਪਦ ਨੂੰ 'ਬੁਰੱਕੇ' ਉਚਾਰਨਾ ਅਸ਼ੁੱਧ ਨਹੀਂ।

**ਪਦ ਅਰਥ:** ਦੇਹੁਰੀ-ਦੇਹੀ। ਬੁਰਕੇ-ਸੰਸਕ੍ਰਿਤ : ਸਿੰਚਣਾ, ਛੱਟੇ ਮਾਰਨੇ। ਭਾਈਆ-ਚੰਗੀ ਲੱਗੀ ਹੈ। ਛਕਿ ਛਕੇ-ਛੱਕ ਕੇ, ਪੀ ਕੇ ਤ੍ਰਿਪਤ ਹੋ ਗਏ। ਤੁਠੈ-ਪ੍ਰਸੰਨ ਹੋਣ ਤੇ। ਚੂਕੇ-ਮੁੱਕ ਗਏ। ਧਕ ਧਕੇ-ਧੱਕੇ ਧੋੜੇ, ਠੇਡੇ, ਭੰਭਲ ਭੂਸੇ।

**ਅਰਥ:** ਗੁਰਦੇਵ ਜੀ ਦੀ ਅੰਮ੍ਰਿਤ (ਰਸ) ਨਾਲ ਭਿੱਜੀ ਹੋਈ ਦੇਹੀ (ਗੁਰਸਿਖਾਂ ਤਾਈਂ) ਅੰਮ੍ਰਿਤ (ਬਾਣੀ)ਦੇ ਛਿੱਟੇ ਮਾਰਦੀ ਹੈ (ਭਾਵ ਅੰਮ੍ਰਿਤ ਉਪਦੇਸ਼ ਸੁਣਾਉਂਦੀ ਹੈ)। ਜਿਨ੍ਹਾਂ (ਗੁਰਸਿਖਾਂ ਦੇ) ਮਨ ਵਿੱਚ ਗੁਰਬਾਣੀ ਚੰਗੀ ਲਗੀ ਹੈ (ਉਹ) ਅੰਮ੍ਰਿਤ ਪੀ ਕੇ ਤ੍ਰਿਪਤ ਹੋ ਗਏ ਹਨ। (ਹਰੀ ਜਨਾਂ ਨੂੰ) ਸਤਿਗੁਰੂ ਦੇ ਤੁੱਠਣ (ਪ੍ਰਸੰਨ ਹੋਣ) ਤੇ ਹਰੀ ਪ੍ਰਾਪਤ ਹੋਇਆ ਹੈ ਅਤੇ ਉਨ੍ਹਾਂ ਦੇ ਧਕੇ ਠੇਡੇ (ਭੰਬਲ-ਭੂਸੇ) ਮੁਕ ਗਏ ਹਨ। ਨਾਨਕ (ਗੁਰੂ ਜੀ ਫਰਮਾਉਂਦੇ ਹਨ ਕਿ) ਹਰੀ ਦਾ ਸੇਵਕ ਹਰੀ ਹਰੀ (ਭਾਵ ਨਾਮ-ਸਿਮਰਨ ਅਭਿਆਸ ਕਰਦਿਆਂ) ਹਰੀ ਨਾਲ ਇਕ ਮਿਕ (ਅਭੇਦ) ਹੋ ਗਿਆ ਹੈ ।੪।੯।੧੬।

**ਆਸਾ ਮਹਲਾ ੪ ॥ ਹਰਿ ਅੰਮ੍ਰਿਤ ਭਗਤਿ ਭੰਡਾਰ ਹੈ, ਗੁਰ ਸਤਿਗੁਰ ਪਾਸੇ ਰਾਮ ਰਾਜੇ ॥ ਗੁਰੁ ਸਤਿਗੁਰੁ ਸਚਾ ਸਾਹੁ ਹੈ, ਸਿਖ ਦੇਇ ਹਰਿ ਰਾਸੇ ॥ ਧਨੁ ਧੰਨੁ ਵਣਜਾਰਾ ਵਣਜੁ ਹੈ, ਗੁਰੁ ਸਾਹੁ ਸਾਬਾਸੇ ॥ ਜਨੁ ਨਾਨਕੁ ਗੁਰੁ ਤਿਨ੍ਹੀ ਪਾਇਆ, ਜਿਨ ਧੁਰਿ ਲਿਖਤੁ ਲਿਲਾਟਿ ਲਿਖਾਸੇ ॥੧॥**

## ਉਚਾਰਨ ਸੇਧ

**ਫੁਟਕਲ:** 'ਸਾਹੁ' ਦਾ ਸ਼ੁੱਧ ਉਚਾਰਨ 'ਸ਼ਾਹੁ' ਹੈ, ਇਸ ਨੂੰ 'ਸ਼ਾਹੋ' ਉਚਾਰਨਾ ਠੀਕ ਨਹੀਂ ਹੈ ਕਿਉਂਕਿ 'ਹ' ਨੂੰ ਲੱਗਾ ਔਕੜ ਇਕ ਵਚਨ ਪੁਲਿੰਗ ਨਾਂਵ ਦਾ ਲਖਾਇਕ ਹੈ। 'ਸਾਬਾਸੇ' ਦਾ ਉਚਾਰਨ 'ਸ਼ਾਬਾਸ਼ੇ' ਹੈ।

**ਪਦ ਅਰਥ:**ਪਾਸੇ-ਪਾਸ, ਕੋਲ। ਰਾਸੇ-ਰਾਸਿ,ਪੂੜੀ,ਪੂੰਜੀ।ਵਣਜਾਰਾ-ਵਪਾਰੀ। ਲਿਲਾਟਿ-ਮੱਥੇ ਉਤੇ।

**ਅਰਥ:** ਹਰੀ ਦੀ ਅੰਮ੍ਰਿਤ ਰੂਪ ਭਗਤੀ ਦਾ ਖ਼ਜ਼ਾਨਾ ਪਰਮ-ਸਤਿਗੁਰੂ ਪਾਸ ਹੈ । ਜੋਤਿ ਰੂਪ ਸਤਿਗੁਰੂ ਸੱਚਾ ਸ਼ਾਹ ਹੈ, (ਜਿਹੜਾ ਕਿ ਆਪਣੇ) ਸਿੱਖਾਂ ਨੂੰ ਪ੍ਰਭੂ (ਭਗਤੀ) ਦੀ ਪੂੰਜੀ ਦੇਂਦਾ ਹੈ । (ਨਾਮ ਰੂਪੀ) ਵਾਪਾਰ ਧੰਨ ਹੈ, ਵਾਪਾਰ ਕਰਨ ਵਾਲਾ ਵੀ ਧੰਨਤਾ ਯੋਗ ਹੈ ਅਤੇ ਗੁਰੂ ਸ਼ਾਹ ਨੂੰ ਵੀ ਸ਼ਾਬਾਸ਼ ਹੈ (ਜੋ ਭਗਤੀ ਦਾ ਵਾਪਾਰ ਕਰਾਉਂਦਾ ਹੈ)। ਦਾਸ ਨਾਨਕ (ਆਖਦਾ ਹੈ ਕਿ)ਗੁਰੂ (ਸ਼ਾਹ) ਉਨ੍ਹਾਂ (ਵਪਾਰੀਆਂ ਨੇ) ਪਾਇਆ ਹੈ ਜਿਨ੍ਹਾਂ ਦੇ ਮਥੇ ਉਤੇ ਧੁਰੋਂ (ਰਬੀ ਦਰਗਾਹੋਂ) ਲੇਖ ਲਿਖਿਆ ਹੋਇਆ ਸੀ ।੧।

**ਸਚੁ ਸਾਹੁ ਹਮਾਰਾ ਤੂੰ ਧਣੀ, ਸਭੁ ਜਗਤੁ ਵਣਜਾਰਾ ਰਾਮ ਰਾਜੇ॥ ਸਭ ਭਾਂਡੇ ਤੁਧੈ ਸਾਜਿਆ, ਵਿਚਿ ਵਸਤੁ ਹਰਿ ਥਾਰਾ॥ ਜੋ ਪਾਵਹਿ ਭਾਂਡੇ ਵਿਚਿ ਵਸਤੁ ਸਾ ਨਿਕਲੈ, ਕਿਆ ਕੋਈ ਕਰੇ ਵੇਚਾਰਾ ॥ ਜਨ ਨਾਨਕ ਕਉ ਹਰਿ ਬਖਸਿਆ, ਹਰਿ ਭਗਤਿ ਭੰਡਾਰਾ ॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਪਾਵਹਿਂ। **ਫੁਟਕਲ:** 'ਸਾਹੁ' ਦਾ ਉਚਾਰਨ 'ਸ਼ਾਹੁ' ਕਰਨਾ ਹੈ।

**ਪਦ ਅਰਥ:** ਵੇਚਾਰਾ-ਵਿਚਾਰਾ, ਗ਼ਰੀਬੜਾ। ਸਾਜਿਆ-ਬਣਾਏ ਹਨ। ਥਾਰਾ-ਤੁਹਾਡਾ।

**ਅਰਥ:** (ਹੇ ਵਾਹਿਗੁਰੂ ਜੀ !) ਤੂੰ ਸਾਡਾ ਸੱਚਾ ਸ਼ਾਹ ਅਤੇ ਮਾਲਕ ਹੈਂ, (ਬਾਕੀ) ਸਾਰਾ ਸੰਸਾਰ (ਤੇਰੇ ਨਾਮ ਦਾ) ਵਪਾਰੀ ਹੈ । ਹੇ ਹਰੀ! ਸਾਰੇ (ਜੀਵ ਰੂਪ) ਭਾਂਡੇ ਤੁਸਾਂ ਹੀ ਬਣਾਏ (ਸਵਾਰੇ) ਹਨ, ਉਨ੍ਹਾਂ ਵਿਚ (ਜੋਤਿ ਰੂਪੀ) ਵਸਤੂ (ਅਤੇ ਹੋਰ ਸਭ ਕੁਝ) ਤੁਹਾਡਾ ਹੀ (ਰਖਿਆ ਹੋਇਆ ਹੈ) । (ਹੇ ਪ੍ਰਭੂ!) ਜਿਹੋ ਜਿਹੀ ਵਸਤੂ (ਤੂੰ ਸਰੀਰ ਰੂਪੀ) ਭਾਂਡੇ ਵਿਚ ਪਾਉਂਦਾ ਹੈਂ ਉਹੋ ਜਿਹੀ (ਵਸਤੂ) ਬਾਹਰ ਨਿਕਲਦੀ ਹੈ, (ਦਸੋ ਇਸ ਵਿਚ) ਕੋਈ ਗਰੀਬੜਾ (ਜੀਵ) ਕੀ ਕਰ ਸਕਦਾ ਹੈ ? ਦਾਸ ਨਾਨਕ ਨੂੰ ਹਰੀ ਨੇ (ਆਪ) ਹਰੀ-ਭਗਤੀ ਦਾ ਖਜ਼ਾਨਾ ਬਖਸ਼ਿਆ ਹੈ ।੨।

**ਹਮ ਕਿਆ ਗੁਣ ਤੇਰੇ ਵਿਥਰਹ ਸੁਆਮੀ, ਤੂੰ ਅਪਰ ਅਪਾਰੋ ਰਾਮ ਰਾਜੋ॥ ਹਰਿ ਨਾਮੁ ਸਾਲਾਹਹ ਦਿਨੁ ਰਾਤਿ, ਏਹਾ ਆਸ ਆਧਾਰੋ॥ ਹਮ ਮੂਰਖ ਕਿਛੂਅ ਨ ਜਾਣਹਾ ਕਿਵ ਪਾਵਹ ਪਾਰੋ॥ ਜਨੁ ਨਾਨਕੁ ਹਰਿ ਕਾ ਦਾਸੁ ਹੈ, ਹਰਿ ਦਾਸ ਪਨਿਹਾਰੋ॥੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਵਿਥਰਹਂ, ਸਾਲਾਹਹਂ, ਜਾਣਹਾਂ ਅਤੇ ਪਾਵਹਂ ।

**ਫੁਟਕਲ:** 'ਕਿਛੂਅ' ਦਾ ਉਚਾਰਨ 'ਕਿਛੂਆ' ਨਹੀਂ ਕਰਨਾ।

**ਪਦ ਅਰਥ:** ਵਿਥਰਹ-ਵਿਸਥਾਰ ਕਰੀਏ । ਅਪਰ ਅਪਾਰੋ-ਪਰੇ ਤੋਂ ਪਰੇ, ਬੇਅੰਤ । ਪਾਰੋ-ਪਾਰ, ਅੰਤ । ਪਨਿਹਾਰੋ-ਪਾਣੀ ਭਰਨ ਵਾਲਾ ।

**ਅਰਥ:** (ਹੇ) ਸੁਆਮੀ! ਅਸੀਂ (ਜੀਵ) ਤੁਹਾਡੇ ਕਿਹੜੇ ਕਿਹੜੇ ਗੁਣਾਂ ਦਾ ਵਿਸਥਾਰ ਕਰੀਏ, ਤੁਸੀਂ ਅਪਰ-ਅਪਾਰ, (ਬੇਅੰਤ) ਹੋ । ਅਸੀਂ ਦਿਨ ਰਾਤ ਹਰਿਨਾਮ ਨੂੰ ਸਲਾਹੁੰਦੇ ਹਾਂ, ਇਹੋ ਹੀ ਸਾਡੀ (ਦਿਲੀ) ਆਸ ਹੈ ਤੇ (ਇਹੋ ਹੀ ਸਾਡਾ) ਆਸਰਾ ਹੈ । ਅਸੀਂ ਮੂਰਖ (ਤੇਰੇ ਗੁਣਾ ਨੂੰ) ਰਤੀ ਭਰ ਵੀ ਨਹੀਂ

ਜਾਣਦੇ (ਭਾਵ ਬੇ-ਸਮਝ ਹਾਂ, ਤੇਰੇ ਗੁਣਾਂ ਦਾ ਅੰਤ) ਕਿਵੇਂ ਪਾ ਸਕਦੇ ਹਾਂ? ਦਾਸ ਨਾਨਕ ਹਰੀ ਦਾ ਦਾਸ ਹੈ (ਅਤੇ) ਹਰੀ ਦੇ ਦਾਸਾਂ ਦਾ ਪਾਣੀ ਢੋਣ ਵਾਲਾ (ਲਾਲਾ ਗੋਲਾ) ਹੈ।੩।

**ਜਿਉ ਭਾਵੈ ਤਿਉ ਰਾਖਿ ਲੈ, ਹਮ ਸਰਣਿ ਪ੍ਰਭ ਆਏ ਰਾਮ ਰਾਜੇ ॥ ਹਮ ਭੂਲਿ ਵਿਗਾੜਹ ਦਿਨਸੁ ਰਾਤਿ, ਹਰਿ ਲਾਜ ਰਖਾਏ ॥ ਹਮ ਬਾਰਿਕ ਤੂੰ ਗੁਰੁ ਪਿਤਾ ਹੈ, ਦੇ ਮਤਿ ਸਮਝਾਏ ॥ ਜਨੁ ਨਾਨਕੁ ਦਾਸੁ ਹਰਿ ਕਾਂਢਿਆ, ਹਰਿ ਪੈਜ ਰਖਾਏ ॥੪॥੧੦॥੧੭॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਿਉਂ, ਵਿਗਾੜਹਂ, ਹੈਂ।

**ਫੁਟਕਲ:** 'ਕਾਂਢਿਆ' ਨੂੰ 'ਕਾਢਿਆ' ਉਚਾਰਨਾ ਅਸ਼ੁੱਧ ਹੈ।

**ਪਦ ਅਰਥ:** ਹਮ ਭੂਲਿ ਵਿਗਾੜਹ-ਅੱਸੀਂ ਭੁੱਲਾਂ ਕਰਕੇ (ਆਪਣਾ ਜੀਵਨ) ਵਿਗਾੜਦੇ (ਭਾਵ ਖਰਾਬ) ਕਰਦੇ ਹਾਂ। ਕਾਂਢਿਆ-ਆਖਿਆ ਜਾਂਦਾ ਹੈ।

**ਅਰਥ:** ਹੇ ਪ੍ਰਭੂ ਜੀ ! ਜਿਵੇਂ ਤੁਹਾਨੂੰ ਭਾਉਂਦਾ ਹੈ ਤਿਵੇਂ (ਸਾਨੂੰ) ਰੱਖ ਲਵੋ, ਅਸੀਂ (ਤੁਹਾਡੀ) ਸ਼ਰਨ ਵਿਚ ਆਏ ਹਾਂ। ਅਸੀਂ (ਸੱਚ ਦੇ ਮਾਰਗ ਤੋਂ) ਭੁਲ ਕੇ ਦਿਨ ਰਾਤ (ਆਪਣਾ ਜੀਵਨ) ਵਿਗਾੜਦੇ (ਭਾਵ ਖ਼ਰਾਬ) ਕਰਦੇ ਹਾਂ। ਹੇ ਹਰੀ ਜੀ ! (ਸ਼ਰਨ ਆਏ ਦੀ ਤੁਸੀਂ) ਲਾਜ ਰੱਖੋ। ਅਸੀਂ (ਤੁਹਾਡੇ) ਬੱਚੇ ਹਾਂ, ਤੁਸੀ (ਸਾਡੇ) ਗੁਰਦੇਵ ਪਿਤਾ ਹੋ (ਇਸ ਲਈ) ਮਤ ਦੇ ਕੇ (ਸਾਨੂੰ) ਸਮਝਾਉ। ਦਾਸ ਨਾਨਕ (ਆਪ) ਦਾ ਦਾਸ ਆਖਿਆ ਜਾਂਦਾ ਹੈ, (ਇਸ ਲਈ ਸ਼ਰਨ ਪਏ ਦੀ) ਪੈਜ ਰੱਖੋ ਜੀ॥੪॥੧੦॥੧੭॥

**ਆਸਾ ਮਹਲਾ ੪ ॥ ਜਿਨ ਮਸਤਕਿ ਧੁਰਿ ਹਰਿ ਲਿਖਿਆ, ਤਿਨਾ ਸਤਿਗੁਰੁ ਮਿਲਿਆ ਰਾਮ ਰਾਜੇ ॥ ਅਗਿਆਨੁ ਅੰਧੇਰਾ ਕਟਿਆ, ਗੁਰ ਗਿਆਨੁ ਘਟਿ ਬਲਿਆ ॥ ਹਰਿ ਲਧਾ ਰਤਨੁ ਪਦਾਰਥੋ, ਫਿਰਿ ਬਹੁੜਿ ਨ ਚਲਿਆ ॥ ਜਨ ਨਾਨਕੁ ਨਾਮੁ ਆਰਾਧਿਆ, ਆਰਾਧਿ ਹਰਿ ਮਿਲਿਆ ॥੧॥**

**ਪਦ ਅਰਥ:** ਘਟਿ-ਹਿਰਦੇ ਵਿਚ। ਬਲਿਆ-ਜਗ ਪਿਆ। ਪਦਾਰਥੋ-ਪਦਾਰਥ।

**ਨੋਟ:** ਅਰਥ ਤੋਂ ਅਨਜਾਣ ਕਈ ਰਾਗੀ ਤੇ ਪ੍ਰੇਮੀ ਇਸ ਦਾ ਉਚਾਰਨ 'ਪਦਾਰਥੋਂ ਕਰਦੇ ਹਨ ਜੋ ਕਿ ਅਸ਼ੁੱਧ ਹੈ। ਬਹੁੜਿ-ਮੁੜ ਕੇ।

**ਅਰਥ:** ਜਿਨ੍ਹਾਂ (ਮਨੁੱਖਾਂ) ਦੇ ਮੱਥੇ ਤੇ ਧੁਰੋਂ ਹਰੀ ਨੇ (ਲੇਖ) ਲਿਖਿਆ ਹੈ, ਉਨ੍ਹਾਂ ਨੂੰ ਹੀ ਸੱਚਾ ਗੁਰੂ (ਗੁਰੂ ਨਾਨਕ ਦੇਵ ਜੀ) ਮਿਲਿਆ ਹੈ। (ਉਨ੍ਹਾਂ ਦਾ) ਅਗਿਆਨਤਾ ਰੂਪੀ ਅੰਨ੍ਹੇਰਾ ਦੂਰ ਹੋ ਗਿਆ ਹੈ ਅਤੇ (ਉਨ੍ਹਾਂ ਦੇ) ਹਿਰਦੇ ਵਿਚ ਗਿਆਨ ਰੂਪੀ ਦੀਵਾ ਜਗ ਪਿਆ ਹੈ (ਭਾਵ ਜੋਤਿ ਦਾ ਪ੍ਰਕਾਸ਼ ਹੋ ਗਿਆ ਹੈ)। (ਉਨ੍ਹਾਂ ਨੂੰ) ਹਰੀ (ਅਤੇ ਹਰੀ ਦਾ ਉਹ) ਨਾਮ ਰੂਪੀ ਰਤਨ-ਪਦਾਰਥ ਲੱਭ ਪਿਆ ਹੈ, (ਜਿਹੜਾ ਹਿਰਦੇ ਵਿਚ ਵਸਿਆ ਹੋਇਆ) ਫਿਰ ਮੁੜ ਕੇ (ਕਿਧਰੇ) ਨਹੀਂ ਜਾਂਦਾ ਦਾਸ ਨਾਨਕ (ਆਖਦਾ ਹੈ, ਜਿਸ ਮਨੁੱਖ ਨੇ) ਨਾਮ ਜਪਿਆ ਹੈ (ਉਸ ਨੂੰ) ਨਾਮ ਅਰਾਧਣ ਕਰਕੇ ਹਰੀ ਮਿਲ ਪਿਆ ਹੈ ॥੧॥

**ਜਿਨੀ ਐਸਾ ਹਰਿ ਨਾਮੁ ਨ ਚੇਤਿਓ,ਸੇ ਕਾਹੇ ਜਗਿ ਆਏ ਰਾਮ ਰਾਜੇ॥ ਇਹੁ ਮਾਣਸ ਜਨਮੁ ਦੁਲੰਭੁ ਹੈ, ਨਾਮ ਬਿਨਾ ਬਿਰਥਾ ਸਭੁ ਜਾਏ ॥ ਹੁਣਿ ਵਤੈ ਹਰਿ ਨਾਮੁ ਨ ਬੀਜਿਓ, ਅਗੈ ਭੁਖਾ ਕਿਆ ਖਾਏ॥ ਮਨਮੁਖਾ ਨੋ ਫਿਰਿ ਜਨਮੁ ਹੈ, ਨਾਨਕ ਹਰਿ ਭਾਏ॥੨॥**

ਉਚਾਰਨ ਸੇਧ

**ਬਿੰਦੀ ਸਹਿਤ:** ਮਨਮੁੱਖਾਂ।

**ਪਦ ਅਰਥ:** ਦੁਲਭ-ਜਿਸ ਦਾ ਲੱਭਣਾ ਔਖਾ ਹੋਵੇ। ਵਤੈ-ਵਤਰ ਵੇਲੇ, ਸਮੇਂ ਸਿਰ।

**ਅਰਥ:** ਜਿਨ੍ਹਾਂ (ਮਨੁੱਖਾਂ) ਨੇ ਇਹੋ ਜਿਹਾ (ਸੁੰਦਰ) ਹਰੀ ਦਾ ਨਾਮ ਨਹੀਂ ਸਿਮਰਿਆ, ਉਹ (ਮਨੁੱਖ) ਕਿਸ ਲਈ ਸੰਸਾਰ ਵਿਚ ਆਏ ਹਨ ? ਇਹ ਮਨੁੱਖਾ ਜਨਮ ਬੜਾ ਔਖਾ ਲੱਭਦਾ ਹੈ, ਪਰ ਨਾਮ ਤੋਂ ਬਿਨਾਂ ਸਭ ਵਿਅਰਥ ਬੀਤਦਾ ਜਾ ਰਿਹਾ ਹੈ। (ਜਿਸ ਮਨੁੱਖ ਨੇ ਸਰੀਰ ਰੂਪੀ ਧਰਤੀ ਵਿਚ) ਹੁਣ ਵਤਰ ਵੇਲੇ ਹਰਿ ਨਾਮ ਰੂਪੀ ਬੀਜ ਨਹੀਂ ਬੀਜਿਆ (ਉਹ) ਭੁੱਖਾ ਮਨੁੱਖ ਅੱਗੇ (ਪ੍ਰਲੋਕ ਵਿਚ) ਕੀ ਖਾਵੇਗਾ? (ਭਾਵ ਕੁਝ ਨਹੀਂ, ਉਹ ਦੁੱਖ ਹੀ ਭੋਗੇਗਾ)। (ਇਹ ਨਿਸਚੇ ਜਾਣੋ ਕਿ) ਮਨਮੁਖਾਂ ਨੂੰ ਮੁੜ ਜਨਮ (ਗਰਭ ਜੋਨੀ) ਵਿਚ ਪੈਣਾ ਪੈਂਦਾ ਹੈ (ਕਿਉਂ?), ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹਰੀ ਨੂੰ (ਇਸੇ ਤਰ੍ਹਾਂ) ਭਾਉਂਦਾ ਹੈ ॥੨॥

**ਤੂੰ ਹਰਿ ਤੇਰਾ ਸਭੁ ਕੋ, ਸਭਿ ਤੁਧੁ ਉਪਾਏ ਰਾਮ ਰਾਜੇ ॥ ਕਿਛੁ ਹਾਥਿ ਕਿਸੈ ਦੈ ਕਿਛੁ ਨਾਹੀ, ਸਭਿ ਚਲਹਿ ਚਲਾਏ॥ ਜਿਨ੍ ਤੂੰ ਮੇਲਹਿ ਪਿਆਰੇ, ਸੇ ਤੁਧੁ ਮਿਲਹਿ, ਜੋ ਹਰਿ ਮਨਿ ਭਾਏ ॥ ਜਨ ਨਾਨਕ ਸਤਿਗੁਰੁ ਭੇਟਿਆ, ਹਰਿ ਨਾਮਿ ਤਰਾਏ ॥੩॥**

ਉਚਾਰਨ ਸੇਧ

**ਬਿੰਦੀ ਸਹਿਤ:** ਨਾਹੀਂ, ਚਲਹਿਂ, ਮੇਲਹਿਂ ਅਤੇ ਮਿਲਹਿਂ। **ਪਦ ਅਰਥ:** ਉਪਾਏ-ਪੈਦਾ ਕੀਤੇ।

**ਅਰਥ:** ਤੂੰ ਹਰੀ ਹੈਂ ਤੇ ਸਭ ਕੋਈ ਤੇਰਾ (ਹੀ) ਹੈ, ਸਾਰੇ (ਜੀਵ ਜੰਤੂ) ਤੇਰੇ ਪੈਦਾ ਕੀਤੇ ਹੋਏ ਹਨ। ਕਿਸੇ ਜੀਵ ਦੇ ਹੱਥ ਵਿੱਚ ਕੋਈ (ਸ਼ਕਤੀ) ਨਹੀਂ ਹੈ, ਸਾਰੇ (ਜੀਵ ਉਸੇ ਤਰ੍ਹਾਂ) ਚਲਦੇ ਹਨ ਜਿਵੇਂ ਤੂੰ ਚਲਾਉਂਦਾ ਹੈਂ। ਹੇ ਪਿਆਰੇ (ਹਰੀ!) ਜਿਨ੍ਹਾਂ ਨੂੰ ਤੂੰ (ਆਪਣੇ ਨਾਲ) ਮੇਲਦਾ ਹੈਂ ਉਹ ਤੈਨੂੰ ਮਿਲਦੇ ਹਨ, (ਅਰਥਾਤ) ਜਿਹੜੇ (ਤੈਂ) ਹਰੀ ਦੇ ਮਨ ਵਿੱਚ ਚੰਗੇ ਲੱਗਦੇ ਹਨ (ਉਹੀ ਤੈਨੂੰ ਮਿਲਦੇ ਹਨ)। ਦਾਸ ਨਾਨਕ (ਆਖਦਾ ਹੈ ਜਿਨ੍ਹਾਂ ਮਨੁੱਖਾਂ ਨੂੰ) ਸੱਚਾ ਗੁਰੂ ਮਿਲਿਆ ਹੈ (ਉਸ ਨੇ) ਹਰੀ ਨਾਮ ਦੁਆਰਾ (ਸਾਰੇ ਜੀਵ ਸੰਸਾਰ ਸਾਗਰ ਤੋਂ) ਤਰਾ ਦਿੱਤੇ ਹਨ (ਭਾਵ ਪਾਰ ਕਰ ਦਿੱਤੇ ਹਨ) ॥੩॥

**ਕੋਈ ਗਾਵੈ ਰਾਗੀ ਨਾਦੀ ਬੇਦੀ ਬਹੁ ਭਾਂਤਿ ਕਰਿ, ਨਹੀ ਹਰਿ ਹਰਿ ਭੀਜੈ ਰਾਮ ਰਾਜੇ ॥ ਜਿਨ੍ਾ ਅੰਤਰਿ ਕਪਟੁ ਵਿਕਾਰੁ ਹੈ, ਤਿਨਾ ਰੋਇ ਕਿਆ ਕੀਜੈ ॥ ਹਰਿ ਕਰਤਾ ਸਭੁ ਕਿਛੁ ਜਾਣਦਾ, ਸਿਰਿ ਰੋਗ ਹਥੁ ਦੀਜੈ ॥ ਜਿਨਾ ਨਾਨਕ ਗੁਰਮੁਖਿ ਹਿਰਦਾ ਸੁਧੁ ਹੈ, ਹਰਿ ਭਗਤਿ ਹਰਿ ਲੀਜੈ ॥੪॥੧੧॥੧੮॥**

## ਉਚਾਰਨ ਸੇਧ

**ਬਿੰਦੀ ਸਹਿਤ** : ਰਾਗੀਂ, ਨਾਦੀਂ, ਬੇਦੀਂ, ਜਿਨ੍ਹਾਂ। ਫੁਟਕਲ: 'ਸੁਧੁ' ਨੂੰ 'ਸ਼ੁੱਧੁ' ਉਚਾਰਨਾ ਹੈ।

**ਪਦ ਅਰਥ:** ਭੀਜੈ-ਭਿੱਜਣਾ, ਪ੍ਰਸੰਨ ਹੋਣਾ । ਬਹੁ ਭਾਂਤਿ ਕਰਿ-ਬਹੁਤ ਜੁਗਤੀਆਂ (ਤਰੀਕਿਆਂ) ਕਰਕੇ। ਸਿਰਿ-ਸਿਰ ਉਤੇ ।

**ਅਰਥ:** (ਪ੍ਰੇਮ ਤੋਂ ਬਿਨਾਂ ਬੇਸ਼ੱਕ) ਕੋਈ (ਮਨੁੱਖ) ਰਾਗਾਂ, ਨਾਦਾਂ, ਅਤੇ ਬੇਦਾਂ ਦੁਆਰਾ (ਹੋਰ) ਬਹੁਤ ਜੁਗਤੀਆਂ ਨਾਲ (ਪ੍ਰਭੂ ਦੇ ਗੁਣ) ਗਾਉਂਦਾ ਰਹੇ, (ਇਸ ਤਰ੍ਹਾਂ) ਪ੍ਰਮਾਤਮਾ ਬਿਲਕੁਲ ਪ੍ਰਸੰਨ ਨਹੀਂ ਹੁੰਦਾ । ਜਿਨ੍ਹਾਂ (ਮਨੁੱਖਾਂ) ਦੇ ਅੰਦਰ (ਹਿਰਦੇ ਵਿਚ) ਕਪਟ ਅਤੇ ਪਾਪ ਹੈ ਉਨ੍ਹਾਂ ਦੇ (ਬਾਹਰਮੁਖੀ) ਰੋਣ ਨਾਲ ਕੀ ਬਣਦਾ ਹੈ? ਹਰੀ (ਸਭ ਜੀਆਂ ਨੂੰ) ਪੈਦਾ ਕਰਨ ਵਾਲਾ ਹੈ, (ਅਤੇ ਮਨੁੱਖੀ ਹਿਰਦੇ ਦੀ) ਹਰੇਕ ਗੱਲ ਜਾਣਦਾ ਹੈ, (ਜਿਵੇਂ) ਰੋਗ (ਭਾਵ ਬੁਰਾਈ ਦੇ) ਸਿਰ ਉਤੇ ਹੱਥ ਪਏ ਦੇਈਏ (ਭਾਵ ਉਸ ਨੂੰ ਲੁਕਾਉਣ ਦਾ ਜਤਨ ਕਰਦੇ ਰਹੀਏ ਪ੍ਰੰਤੂ ਉਹ ਕਪਟ ਤੇ ਪਾਪ ਪ੍ਰਭੂ ਤੋਂ ਗੁਝਾ ਨਹੀਂ ਰਹਿ ਸਕਦਾ) । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਨ੍ਹਾਂ ਗੁਰੂ-ਪਿਆਰਿਆਂ ਦਾ ਹਿਰਦਾ ਪਵਿੱਤਰ ਹੈ ਉਹ ਹਰੀ ਦੀ ਭਗਤੀ ਦੁਆਰਾ ਹਰੀ ਨੂੰ ਪ੍ਰਾਪਤ ਕਰ ਲੈਂਦੇ ਹਨ ।੪।੧੧।੧੮।

## ਅਰਥ ਭੇਦ ਅਤੇ ਨਿਰਣੈ

**ਹਰਿ ਕਰਤਾ ਸਭ ਕਿਛੁ ਜਾਣਦਾ, ਸਿਰਿ ਰੋਗ ਹਥੁ ਦੀਜੈ ॥**

ਵੱਖ ਵੱਖ ਅਰਥ:

੧. ਭਾਵੇਂ ਅਸੀਂ ਆਪਣੇ ਰੋਗ (ਬੁਰਾਈ) ਦੇ ਸਿਰ ਉਤੇ ਹੱਥ ਪਏ ਦੇਈਏ, ਭਾਵ ਆਪਣੀ ਬੁਰਾਈ ਨੂੰ ਛੁਪਾਣ ਦਾ ਜਤਨ ਕਰੀਏ । [ਸ਼ਬਦਾਰਥ, ਦਰਪਣ

੨. ਹੇ ਹਰੀ ਕਰਤਾ ਤੂੰ ਸਭ ਕੁਝ ਜਾਣਦਾ ਹੈਂ, ਸਾਰਿਆਂ ਰੋਗਾਂ ਦਾ ਸਿਰ ਰੋਗ ਵੱਡਾ ਸਿਰੋਮਣੀ ਅਗਯਾਨ ਰੋਗ ਉਨ੍ਹਾਂ ਦੇ ਦਿਲ ਰੂਪ ਹੱਥ ਵਿਚ ਕਰਮਾਂ ਨੇ ਫੜਾ ਦਿੱਤਾ ਹੈ ਜਾਂ ਜਿਸ ਤਰ੍ਹਾਂ ਸਿਰ ਵਿਚ ਗੰਜ ਦਾ ਰੋਗ ਹੋਵੇ ਤਾਂ ਉਸ ਦੇ ਉਤੇ ਹੱਥ ਰੱਖ ਦੇਈਏ ਤਾਂ ਉਹ ਲੁਕਦਾ ਨਹੀਂ ਹੈ । [ਗਿ. ਬਿਸ਼ਨ ਸਿੰਘ

੩. ਉਨ੍ਹਾਂ ਸਿਰ ਰੋਗਾਂ ਦੇ ਹੱਥ ਵਿਚ ਦਿੱਤਾ ਹੈ । [ਸ੍ਰੀ ਗੁਰੂ ਬਾਣੀ ਪ੍ਰਕਾਸ਼ ਸੋਢੀ ਤੇਜਾ ਸਿੰਘ ਜੀ

**ਨਿਰਣੈ:** ਨੰ.੧ ਵਾਲੇ ਅਰਥ ਗੁਰਬਾਣੀ ਵਿਆਕਰਣ ਦੇ ਅਨੁਕੂਲ ਹਨ । ਨੰਬਰ ੨ ਅੰਦਰ 'ਸਿਰਿ ਰੋਗ'- ਸ਼ਬਦਾਂ ਦੇ ਅਰਥ ਸਿਰੋਮਣੀ ਰੋਗ ਕਰਨਾ ਠੀਕ ਨਹੀਂ ਕਿਉਂਕਿ 'ਰੋਗ' ਪਦ ਦਾ ਗਗਾ ਅੱਖਰ ਮੁਕਤਾ ਹੈ । 'ਹਥੁ' ਪਦ ਦੇ ਥੱਥੇ ਨੂੰ ਔਂਕੜ ਲੱਗਾ ਹੋਇਆ ਹੈ । ਇਸ ਲਈ ਹੱਥ ਵਿਚ ਅਰਥ ਕਰਨੇ ਲਗ-ਮਾਤਰੀ ਨੇਮਾਂ ਦੀ ਉਲੰਘਣਾ ਹੈ। ਸੋ, ਇਸ ਤਰ੍ਹਾਂ ਦੇ ਅਰਥ ਅਪਨਾਉਣੇ ਠੀਕ ਨਹੀਂ ਹਨ । ਸਹੀ ਅਰਥ ਪਿਛੇ ਕਰ ਦਿੱਤੇ ਹਨ ।

**ਆਸਾ ਮਹਲਾ ੪॥ ਜਿਨ ਅੰਤਰਿ ਹਰਿ ਹਰਿ ਪ੍ਰੀਤਿ ਹੈ, ਤੇ ਜਨ ਸੁਘੜ ਸਿਆਣੇ ਰਾਮ ਰਾਜੇ ॥ ਜੇ ਬਾਹਰਹੁ ਭੁਲਿ ਚੁਕਿ ਬੋਲਦੇ, ਭੀ ਖਰੇ ਹਰਿ ਭਾਣੇ ॥ ਹਰਿ ਸੰਤਾ ਨੋ ਹੋਰ ਥਾਉ**

**ਨਾਹੀ, ਹਰਿ ਮਾਣੁ ਨਿਮਾਣੇ॥ ਜਨ ਨਾਨਕ ਨਾਮੁ ਦੀਬਾਣੁ ਹੈ, ਹਰਿ ਤਾਣੁ ਸਤਾਣੇ ॥੧॥**

## ਉਚਾਰਨ ਸੇਧ

**ਬਿੰਦੀ ਸਹਿਤ :** ਬਾਹਰਹੁਂ, ਥਾਉਂ ਅਤੇ ਨਾਹੀਂ।

**ਪਦ ਅਰਥ:** ਬਾਹਰਹੁ-ਉਤੋਂ ਉਤੋਂ। ਭੁਲਿ ਚੁਕਿ-ਭਾਵ ਉਕਾਈ ਵਾਲਾ। ਦੀਬਾਣੁ-ਆਸਰਾ।

**ਅਰਥ:** ਜਿਨ੍ਹਾਂ (ਸੇਵਕਾਂ ਦੇ ਹਿਰਦੇ ਵਿਚ) ਹਰੀ ਪਰਮਾਤਮਾ ਦੀ ਪ੍ਰੀਤਿ ਹੈ। ਉਹ ਸੇਵਕ ਸੁਚੱਜੇ ਅਤੇ ਸਿਆਣੇ ਹਨ। ਜੇਕਰ (ਉਹ) ਬਾਹਰਮੁਖੀ (ਸਹਜ ਸੁਭਾਵਿਕ, ਉਤੋਂ ਉਤੋਂ) ਕੋਈ ਬਚਨ ਭੁਲ ਚੁਕ ਵਾਲਾ ਭਾਵ ਉਕਾਈ ਵਾਲਾ ਬੋਲਦੇ ਹਨ ਤਾਂ ਵੀ (ਉਹ) ਪਰਮਾਤਮਾ ਨੂੰ ਬਹੁਤ ਚੰਗੇ ਲੱਗਦੇ ਹਨ। ਹਰੀ ਦੇ ਸੰਤਾਂ (ਪਿਆਰਿਆਂ) ਨੂੰ ਹਰੀ ਤੋਂ ਬਿਨਾਂ ਕੋਈ ਟਿਕਾਣਾ ਨਹੀਂ ਹੈ, (ਉਨ੍ਹਾਂ ਨੂੰ ਇਹ ਭਰੋਸਾ ਹੈ ਕਿ) ਹਰੀ ਨਿਮਾਣਿਆਂ ਨੂੰ ਮਾਣ ਦੇਣ ਵਾਲਾ ਹੈ। ਦਾਸ ਨਾਨਕ (ਆਖਦਾ ਹੈ ਕਿ ਉਨ੍ਹਾਂ ਸੰਤਾਂ ਦਾ) ਆਸਰਾ ਨਾਮ ਹੈ (ਅਤੇ ਉਹ) ਹਰੀ ਦੇ ਬਲ ਕਰਕੇ ਹੀ ਬਲਵਾਨ ਹਨ ॥੧॥

**ਜਿਥੈ ਜਾਇ ਬਹੈ ਮੇਰਾ ਸਤਿਗੁਰੂ, ਸੋ ਥਾਨੁ ਸੁਹਾਵਾ ਰਾਮ ਰਾਜੇ॥ ਗੁਰਸਿੰਖੀ ਸੋ ਥਾਨੁ ਭਾਲਿਆ, ਲੈ ਧੂਰਿ ਮੁਖਿ ਲਾਵਾ॥ ਗੁਰਸਿਖਾ ਕੀ ਘਾਲ ਥਾਇ ਪਈ, ਜਿਨ ਹਰਿ ਨਾਮੁ ਧਿਆਵਾ॥ ਜਿਨ੍ ਨਾਨਕੁ ਸਤਿਗੁਰੁ ਪੂਜਿਆ, ਤਿਨ ਹਰਿ ਪੂਜ ਕਰਾਵਾ ॥੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਗੁਰਸਿਖਾਂ, ਥਾਇੰ।

**ਪਦ ਅਰਥ :** ਸੁਹਾਵਾ-ਸੋਹਣਾ, ਸੁਭਾਇਮਾਨ। ਮੁਖਿ-ਮੱਥੇ ਉਤੇ। ਲਾਵਾ-ਲਾਇਆ।

**ਅਰਥ :** ਮੇਰੇ ਸਤਿਗੁਰੂ ਜੀ ਜਿਸ ਥਾਨ ਤੇ ਜਾ ਕੇ ਬਿਰਾਜਮਾਨ ਹੁੰਦੇ ਹਨ, ਉਹ ਅਸਥਾਨ (ਬਹੁਤ ਸੋਹਣਾ) ਲੱਗਦਾ ਹੈ। ਗੁਰਸਿੱਖਾਂ ਨੇ ਉਸ ਅਸਥਾਨ ਨੂੰ (ਢੂੰਡ ਕੇ) ਲੱਭ ਲਿਆ ਹੈ ਤੇ (ਉਥੋਂ ਦੀ) ਧੂੜੀ ਨੂੰ ਲੈ ਕੇ ਮੱਥੇ ਉਤੇ ਲਾਇਆ ਭਾਵ ਮਲਿਆ ਹੈ। (ਉਨ੍ਹਾਂ) ਗੁਰਸਿੱਖਾਂ ਦੀ ਸੇਵਾ ਕਬੂਲ ਹੋ ਗਈ ਹੈ ਜਿਨ੍ਹਾਂ ਨੇ ਹਰੀ ਨਾਮ ਨੂੰ ਸਿਮਰਿਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਨ੍ਹਾਂ ਨੇ ਸਤਿਗੁਰੂ ਨੂੰ ਪੂਜਿਆ ਹੈ (ਭਾਵ, ਭੈ-ਭਾਵਨੀ ਤੇ ਸਤਿਕਾਰ ਸਹਿਤ ਸੇਵਿਆ ਤੇ ਸਿਮਰਿਆ ਹੈ) ਉਨ੍ਹਾਂ (ਗੁਰਸਿੱਖਾਂ) ਦੀ ਪਰਮਾਤਮਾ ਨੇ (ਜਗਤ ਤੋਂ) ਪੂਜਾ ਕਰਵਾਈ ਹੈ।੨।

**ਗੁਰਸਿਖਾ ਮਨਿ ਹਰਿ ਪ੍ਰੀਤਿ ਹੈ, ਹਰਿ ਨਾਮ ਹਰਿ ਤੇਰੀ ਰਾਮ ਰਾਜੇ ॥ ਕਰਿ ਸੇਵਹਿ ਪੂਰਾ ਸਤਿਗੁਰੂ, ਭੁਖ ਜਾਇ ਲਹਿ ਮੇਰੀ ॥ ਗੁਰਸਿਖਾ ਕੀ ਭੁਖ ਸਭ ਗਈ, ਤਿਨ੍ ਪਿਛੈ ਹੋਰ ਖਾਇ ਘਨੇਰੀ ॥ ਜਨ ਨਾਨਕ ਹਰਿ ਪੁੰਨੁ ਬੀਜਿਆ, ਫਿਰਿ ਤੋਟਿ ਨ ਆਵੈ ਹਰਿ ਪੁੰਨ ਕੇਰੀ ॥੩॥**

## ਉਚਾਰਨ ਸੇਧ

**ਬਿੰਦੀ ਸਹਿਤ :** ਗੁਰਸਿੱਖਾਂ ਅਤੇ ਸੇਵਹਿਂ।

**ਪਦ ਅਰਥ :** ਮੇਰੀ-ਮੈਂ-ਮੇਰੀ । ਗਈ-ਦੂਰ ਹੋ ਗਈ । ਘਣੇਰੀ-ਘਣੀ, ਬਹੁਤੀ। ਕੇਰੀ-ਦੀ ।

**ਅਰਥ :** ਗੁਰਸਿੱਖਾਂ ਦੇ ਮਨ ਵਿਚ ਹਰੀ ਦੀ ਪ੍ਰੀਤ ਹੈ, ਹੇ ਹਰੀ ! ਹਰਿ ਨਾਮ ਦੀ ਤੇਰੀ (ਪ੍ਰੀਤਿ ਵਿੱਚ ਗੁਰਸਿਖ ਮਸਤ ਰਹਿੰਦੇ ਹਨ)। (ਉਹ ਪ੍ਰੀਤਿ) ਕਰਕੇ ਪੂਰੇ ਸਤਿਗੁਰੂ ਨੂੰ ਸੇਵਦੇ ਹਨ, (ਜਿਸ ਦੇ ਫਲ ਸਰੂਪ ਉਨ੍ਹਾਂ ਦੀ ਪਦਾਰਥਕ) ਭੁੱਖ ਤੇ ਮੈਂ-ਮੇਰੀ ਦੂਰ ਹੋ ਜਾਂਦੀ ਹੈ। ਗੁਰਸਿੱਖਾਂ ਦੀ (ਸਮੂਹ ਪਦਾਰਥਾਂ ਦੀ) ਭੁੱਖ ਦੂਰ ਹੋ ਗਈ ਹੈ, ਉਨ੍ਹਾਂ ਦੀ ਬਰਕਤ ਦਾ ਸਦਕਾ ਹੀ ਹੋਰ (ਭਾਵ ਬਹੁਤੀ ਸ੍ਰਿਸ਼ਟੀ ਭੋਜਨ) ਖਾਂਦੀ ਹੈ। ਨਾਨਕ ਦਾਸ (ਆਖਦਾ ਹੈ, ਜਿਨ੍ਹਾਂ ਗੁਰਸਿੱਖਾਂ ਨੇ) ਹਰੀ ਨਾਮ-ਸਿਮਰਨ ਰੂਪੀ ਪੁੰਨ ਦਾ (ਬੀਜ) ਬੀਜਿਆ ਹੈ,(ਉਨ੍ਹਾਂ ਨੂੰ) ਮੁੜ ਕੇ ਹਰਿ (ਨਾਮ ਰੂਪੀ) ਪੁੰਨ ਦੀ ਥੋੜ ਨਹੀਂ ਆਉਂਦੀ ।੩।

**ਗੁਰਸਿਖਾ ਮਨਿ ਵਾਧਾਈਆ, ਜਿਨ੍ ਮੇਰਾ ਸਤਿਗੁਰੂ ਡਿਠਾ ਰਾਮ ਰਾਜੇ ॥ ਕੋਈ ਕਰਿ ਗਲ ਸੁਣਾਵੈ ਹਰਿ ਨਾਮ ਕੀ, ਸੋ ਲਗੈ ਗੁਰਸਿਖਾ ਮਨਿ ਮਿਠਾ ॥ ਹਰਿ ਦਰਗਹ ਗੁਰਸਿਖ ਪੈਨ੍ਾਈਅਹਿ, ਜਿਨ੍ਾ ਮੇਰਾ ਸਤਿਗੁਰੁ ਤੁਠਾ ॥ ਜਨ ਨਾਨਕੁ ਹਰਿ ਹਰਿ ਹੋਇਆ, ਹਰਿ ਹਰਿ ਮਨਿ ਵੁਠਾ ॥੪॥੧੨॥੧੯॥**

## ਉਚਾਰਨ ਸੇਧ

**ਬਿੰਦੀ ਸਹਿਤ :** ਗੁਰਸਿਖਾਂ, ਵਾਧਾਈਆਂ ਅਤੇ ਪੈਨ੍ਾਈਅਹਿਂ ।

**ਅੱਧਕ ਸਹਿਤ :** ਡਿੱਠਾ, ਮਿੱਠਾ, ਤੁੱਠਾ, ਵੁੱਠਾ।

**ਪਦ ਅਰਥ :** ਪੈਨ੍ਾਈਅਹਿ-ਸਨਮਾਨ ਪਾਉਂਦੇ ਹਨ। ਵੁਠਾ - ਵੱਸਿਆ ।

**ਅਰਥ :** (ਉਨ੍ਹਾਂ) ਗੁਰਸਿੱਖਾਂ ਦੇ ਮਨ ਵਿਚ ਖੁਸ਼ੀਆਂ (ਖੇੜੇ) ਹਨ ਜਿਨ੍ਹਾਂ ਨੇ ਮੇਰੇ ਸਤਿਗੁਰੂ ਜੀ ਨੂੰ ਡਿੱਠਾ ਹੈ ਭਾਵ (ਦਰਸ਼ਨ ਕੀਤਾ ਹੈ)। (ਜਿਹੜਾ) ਕੋਈ (ਉਨ੍ਹਾਂ ਨੂੰ) ਹਰਿ-ਨਾਮ ਦੀ ਗੱਲ ਸੁਣਾਉਂਦਾ ਹੈ, ਉਹ (ਮਨੁੱਖ) ਗੁਰਸਿੱਖਾਂ ਦੇ ਮਨ ਵਿਚ (ਬੜਾ) ਮਿੱਠਾ (ਪਿਆਰਾ) ਲੱਗਦਾ ਹੈ। (ਉਹੀ) ਗੁਰਸਿੱਖ ਹਰੀ ਦੇ ਦਰਬਾਰ ਵਿਚ ਸਨਮਾਨ ਪਾਉਂਦੇ ਹਨ, ਜਿਨ੍ਹਾਂ ਉਤੇ ਮੇਰਾ ਸਤਿਗੁਰੂ ਪ੍ਰਸੰਨ ਹੁੰਦਾ ਹੈ। ਦਾਸ ਨਾਨਕ (ਆਖਦਾ ਹੈ ਕਿ ਉਹ ਗੁਰਸਿੱਖ ਜਿਸ ਦੇ) ਮਨ ਵਿਚ ਹਰੀ ਵੱਸ ਗਿਆ ਹੈ (ਉਹ) ਹਰੀ ਹੀ ਹਰੀ ਹੋ ਗਿਆ ਹੈ (ਭਾਵ ਹਰੀ ਦਾ ਰੂਪ ਬਣ ਗਿਆ ਹੈ)॥੪॥੧੨॥੧੯॥

**ਆਸਾ ਮਹਲਾ ੪ ॥ ਜਿਨ੍ਾ ਭੇਟਿਆ ਮੇਰਾ ਪੂਰਾ ਸਤਿਗੁਰੂ, ਤਿਨ ਹਰਿ ਨਾਮੁ ਦ੍ਰਿੜਾਵੈ ਰਾਮ ਰਾਜੇ ॥ ਤਿਸ ਕੀ ਤ੍ਰਿਸਨਾ ਭੁਖ ਸਭ ਉਤਰੈ, ਜੋ ਹਰਿ ਨਾਮੁ ਧਿਆਵੈ ॥ ਜੋ ਹਰਿ ਹਰਿ ਨਾਮੁ ਧਿਆਇਦੇ, ਤਿਨ੍ ਜਮੁ ਨੇੜਿ ਨ ਆਵੈ ॥ ਜਨ ਨਾਨਕ ਕਉ ਹਰਿ ਕ੍ਰਿਪਾ ਕਰਿ, ਨਿਤ ਜਪੈ ਹਰਿ ਨਾਮੁ, ਹਰਿ ਨਾਮਿ ਤਰਾਵੈ ॥੧॥**

## ਉਚਾਰਨ ਸੇਧ

**ਬਿੰਦੀ ਸਹਿਤ :** ਧਿਆਇੰਦੇ।

**ਪਦ ਅਰਥ:** ਭੇਟਿਆ-ਮਿਲਿਆ। ਦ੍ਰਿੜਾਵੈ-ਦ੍ਰਿੜ੍ਹ ਕਰਾਉਂਦਾ ਹੈ।

**ਅਰਥ :** ਜਿਨ੍ਹਾਂ (ਮਨੁੱਖਾਂ ਨੂੰ) ਮੇਰਾ ਪੂਰਾ ਸਤਿਗੁਰੂ ਮਿਲਿਆ ਹੈ, ਉਨ੍ਹਾਂ ਨੂੰ (ਸਤਿਗੁਰੂ) ਹਰਿ-ਨਾਮ (ਸਿਮਰਨ) ਦ੍ਰਿੜ ਕਰਾਉਂਦਾ ਹੈ। ਜਿਹੜਾ ਹਰੀ ਨਾਮ ਨੂੰ ਧਿਆਉਂਦਾ ਹੈ ਉਸ (ਮਨੁੱਖ) ਦੀ ਸਾਰੇ (ਪਦਾਰਥਾਂ) ਦੀ ਭੁੱਖ ਦੂਰ ਹੋ ਜਾਂਦੀ ਹੈ। ਜਿਹੜੇ (ਮਨੁੱਖ) ਹਰਿ ਹਰਿ ਨਾਮ ਨੂੰ ਧਿਆਉਂਦੇ ਹਨ ਉਨ੍ਹਾਂ ਦੇ ਨੇੜੇ ਜਮ ਨਹੀਂ ਆਉਂਦਾ। ਹੇ ਹਰੀ !ਦਾਸ ਨਾਨਕ ਉਤੇ ਕਿਰਪਾ ਕਰ (ਕਿ ਤੇਰਾ ਦਾਸ) ਨਿਤਾਪ੍ਰਤ ਹਰਿ ਨਾਮ ਜਪਦਾ ਰਹੇ (ਕਿਉਂਕਿ) ਹਰੀ ਦਾ ਨਾਮ ਹੀ (ਜੀਵ ਨੂੰ ਸੰਸਾਰ ਸਾਗਰ ਤੋਂ) ਤਰਾਉਂਦਾ ਹੈ (ਭਾਵ ਪਾਰ ਕਰਦਾ ਹੈ)॥੧॥

**ਜਿਨ੍ੀ ਗੁਰਮੁਖਿ ਨਾਮੁ ਧਿਆਇਆ, ਤਿਨ੍ਾ ਫਿਰਿ ਬਿਘਨੁ ਨ ਹੋਈ ਰਾਮ ਰਾਜੇ ॥ ਜਿਨੀ ਸਤਿਗੁਰੁ ਪੁਰਖੁ ਮਨਾਇਆ, ਤਿਨ੍ ਪੂਜੇ ਸਭੁ ਕੋਈ ॥ ਜਿਨ੍ੀ ਸਤਿਗੁਰੁ ਪਿਆਰਾ ਸੇਵਿਆ, ਤਿਨ੍ਾ ਸੁਖੁ ਸਦ ਹੋਈ ॥ ਜਿਨ੍ਾ ਨਾਨਕੁ ਸਤਿਗੁਰੁ ਭੇਟਿਆ, ਤਿਨ੍ਾ ਮਿਲਿਆ ਹਰਿ ਸੋਈ ॥੨॥**

ਉਚਾਰਨ ਸੇਧ

**ਬਿੰਦੀ ਸਹਿਤ:** ਜਿਨ੍ੀਂ, ਤਿਨ੍ਾਂ, ਜਿਨ੍ਾਂ ।

**ਪਦ ਅਰਥ :** ਗੁਰਮੁਖਿ-ਗੁਰੂ ਦੁਆਰਾ। ਬਿਘਨੁ-ਬਿਪਤਾ, ਰੁਕਾਵਟ ।

**ਅਰਥ :** ਜਿਨ੍ਹਾਂ (ਗੁਰਮੁਖਾਂ ਨੇ) ਗੁਰੂ ਦੁਆਰਾ ਨਾਮ ਨੂੰ ਸਿਮਰਿਆ ਹੈ ਉਨ੍ਹਾਂ ਨੂੰ ਫਿਰ (ਜੀਵਨ ਵਿਚ) ਕੋਈ ਬਿਪਤਾ ਨਹੀਂ ਪੈਂਦੀ। ਜਿਨ੍ਹਾਂ ਨੇ ਸਤਿਗੁਰੂ (ਸਤਿ) ਪੁਰਖ ਨੂੰ ਮਨਾਇਆ ਹੈ ਉਨ੍ਹਾਂ ਦੀ ਹਰ ਕੋਈ ਪੂਜਾ ਕਰਦਾ ਹੈ। ਜਿਨ੍ਹਾਂ ਨੇ (ਆਪਣਾ) ਪਿਆਰਾ ਸਤਿਗੁਰੂ ਸੇਵਿਆ ਹੈ ਉਨ੍ਹਾਂ ਨੂੰ ਸਦਾ ਹੀ ਆਤਮਿਕ ਸੁਖ (ਪਰਾਪਤ) ਹੋਇਆ ਰਹਿੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਨ੍ਹਾਂ (ਮਨੁੱਖਾਂ) ਨੂੰ ਸੱਚਾ ਗੁਰੂ ਮਿਲਿਆ ਹੈ, ਉਨ੍ਹਾਂ ਨੂੰ ਹੀ ਉਹ ਹਰੀ ਮਿਲਿਆ ਹੈ ।੨।

**ਜਿਨ੍ਾ ਅੰਤਰਿ ਗੁਰਮੁਖਿ ਪ੍ਰੀਤਿ ਹੈ, ਤਿਨ੍ ਹਰਿ ਰਖਣਹਾਰਾ ਰਾਮ ਰਾਜੇ॥ ਤਿਨ੍ ਕੀ ਨਿੰਦਾ ਕੋਈ ਕਿਆ ਕਰੇ, ਜਿਨ੍ ਹਰਿ ਨਾਮੁ ਪਿਆਰਾ॥ ਜਿਨ੍ ਹਰਿ ਸੇਤੀ ਮਨੁ ਮਾਨਿਆ, ਸਭ ਦੁਸਟ ਝਖ ਮਾਰਾ ॥ ਜਨ ਨਾਨਕ ਨਾਮੁ ਧਿਆਇਆ, ਹਰਿ ਰਖਣਹਾਰਾ ॥੩॥**

**ਪਦ ਅਰਥ :**ਸੇਤੀ-ਨਾਲ । ਮਾਨਿਆ-ਮੰਨਿਆ ।

**ਅਰਥ :** ਜਿਨ੍ਹਾਂ ਦੇ ਅੰਦਰ ਵਾਹਿਗੁਰੂ ਦੀ ਪ੍ਰੀਤਿ ਹੈ, ਉਨ੍ਹਾਂ ਦੀ ਪੈਜ ਰੱਖਣ ਵਾਲਾ ਹਰੀ ਆਪ ਹੈ। ਜਿਨ੍ਹਾਂ ਨੂੰ ਵਾਹਿਗੁਰੂ-ਨਾਮ ਚੰਗਾ ਲੱਗ ਗਿਆ ਹੈ ਉਨ੍ਹਾਂ ਦੀ ਨਿੰਦਿਆ ਕੋਈ ਕੀ ਕਰੇ? (ਭਾਵ ਨਹੀਂ ਕਰ ਸਕਦਾ)। ਜਿਨ੍ਹਾਂ ਦਾ ਮਨ ਪਰਮਾਤਮਾ ਨਾਲ ਮੰਨ ਗਿਆ ਹੈ (ਭਾਵ ਅੰਤਰ-ਆਤਮੇ ਮੇਲ ਹੋ ਗਿਆ ਹੈ, ਉਨ੍ਹਾਂ ਦਾ ਕੋਈ) ਵੈਰੀ ਸਭ (ਤਰ੍ਹਾਂ ਦੀਆਂ) ਝੱਖ (ਪਿਆ ਮਾਰੇ, ਭਾਵ ਬਦਨਾਮੀ ਪਿਆ ਕਰੇ, ਉਨ੍ਹਾਂ ਦਾ ਕੁਝ ਨਹੀਂ ਵਿਗਾੜ ਸਕਦਾ)। ਦਾਸ ਨਾਨਕ (ਆਖਦਾ ਹੈ ਕਿ ਜਿਨ੍ਹਾਂ ਗੁਰੂ ਪਿਆਰਿਆਂ) ਨੇ ਨਾਮ

ਸਿਮਰਿਆ ਹੈ, ਹਰੀ ਉਨ੍ਹਾਂ ਦੀ (ਲਾਜ) ਰੱਖਣ ਵਾਲਾ ਹੈ ॥੩॥

**ਹਰਿ ਜੁਗੁ ਜੁਗੁ ਭਗਤ ਉਪਾਇਆ, ਪੈਜ ਰਖਦਾ ਆਇਆ ਰਾਮ ਰਾਜੇ ॥ ਹਰਣਾਖਸੁ ਦੁਸਟੁ ਹਰਿ ਮਾਰਿਆ, ਪ੍ਰਹਲਾਦੁ ਤਰਾਇਆ ॥ ਅਹੰਕਾਰੀਆ ਨਿੰਦਕਾ ਪਿਠਿ ਦੇਇ, ਨਾਮਦੇਉ ਮੁਖਿ ਲਾਇਆ ॥ ਜਨ ਨਾਨਕ ਐਸਾ ਹਰਿ ਸੇਵਿਆ, ਅੰਤਿ ਲਏ ਛਡਾਇਆ ॥੪॥੧੩॥੨੦॥**

## ਉਚਾਰਨ ਸੇਧ

**ਬਿੰਦੀ ਸਹਿਤ** : ਅਹੰਕਾਰੀਆਂ ਅਤੇ ਨਿੰਦਕਾਂ ।

**ਪਦ ਅਰਥ** : ਹਰਣਾਖਸੁ-ਪ੍ਰਹਿਲਾਦ ਦਾ ਪਿਉ, ਹਰਣਾਖਸ਼ ਦੈਂਤ । ਅਹੰਕਾਰੀਆ-ਅਭਿਮਾਨ ਵਾਲਿਆਂ ਨੂੰ। ਨਿੰਦਕ-ਨਿੰਦਿਆ ਕਰਨ ਵਾਲਿਆਂ ਨੂੰ। ਪਿਠਿ-ਕੰਡ । ਦੇਇ- ਦੇ ਕੇ । ਨਾਮਦੇਉ-ਨਾਮ ਦੇਵ।

**ਅਰਥ** : ਹਰੀ ਪਰਮਾਤਮਾ ਜੁਗਾਂ ਜੁਗਾਂ ਤੋਂ ਭਗਤ ਪੈਦਾ ਕਰਦਾ ਆਇਆ ਹੈ (ਅਤੇ ਉਨ੍ਹਾਂ ਦੀ) ਇਜ਼ਤ ਰੱਖਦਾ ਆਇਆ ਹੈ । ਹਰੀ ਨੇ ਹਰਨਾਖਸ਼ ਪਾਪੀ ਨੂੰ ਮਾਰਿਆ ਅਤੇ ਪ੍ਰਹਿਲਾਦ ਨੂੰ (ਆਪਣੇ ਨਾਮ ਦੁਆਰਾ) ਤਰਾਇਆ । (ਹਰੀ ਨੇ) ਅਭਿਮਾਨੀ ਨਿੰਦਕਾਂ (ਬ੍ਰਾਹਮਣਾਂ ਪੰਡਤਾਂ ਨੂੰ) ਕੰਡ ਦੇ ਕੇ ਨਾਮਦੇਵ ਜੀ ਨੂੰ (ਆਪਣੇ) ਮੂੰਹ ਲਾਇਆ(ਭਾਵ ਦਰਸ਼ਨ ਦਿਤੇ)। ਦਾਸ ਨਾਨਕ (ਆਖਦਾ ਹੈ ਕਿ ਭਗਤਾਂ ਨੇ ਇਹੋ ਜਿਹਾ) ਹਰੀ ਸੇਵਿਆ ਹੈ (ਜਿਸ ਨੇ) ਅੰਤ ਸਮੇਂ (ਭਾਵ ਔਖੀ ਤੋਂ ਔਖੀ ਘੜੀ ਵਿਚ ਆਪਣਿਆਂ ਭਗਤਾਂ ਨੂੰ ਦੁਸ਼ਟਾਂ ਦੋਖੀਆਂ ਦੇ ਪੰਜੇ ਤੋਂ) ਛੁੜਾਇਆ ਹੈ ॥੪॥੧੩॥੨੦॥

## ਸਾਰੰਸ਼ ਅਤੇ ਸਿਧਾਂਤ

ਰਸਿਕ ਕੀਰਤਨੀਏ ਜਦੋਂ ਆਸਾ ਕੀ ਵਾਰ ਨਾਲ'ਆਸਾ ਮਹਲਾ ੪ ਘਰੁ ੪' ਛੰਤਾਂ ਦਾ ਗਾਇਨ ਕਰਦੇ ਹਨ ਤਾਂ ਸਭ ਦੇ ਮਨ ਅਗੰਮੀ ਰਸ ਵਿਚ ਝੂਮਣ ਲੱਗ ਜਾਂਦੇ ਹਨ। ਮਨੁੱਖ ਦੇ ਨੇਤਰ ਹੀ ਨੂਰੋ ਨੂਰ ਨਹੀਂ ਹੁੰਦੇ, ਸਾਰਾ ਸਰੀਰ ਹੀ ਨਾਮ ਰਸ ਦੀ ਸੁਗੰਧੀ ਵਿਚ ਝਕੋਲਿਆ ਜਾਂਦਾ ਹੈ। ਪ੍ਰਭੂ ਦੀ ਪ੍ਰੇਮ ਬਾਣੀ ਦੇ ਅਣੀਆਲੇ ਤੀਰਾਂ ਨਾਲ ਵਿੰਨ੍ਹੇ ਹੋਏ ਜਗਿਆਸੂ ਲੋਟ-ਪੋਟ ਹੋ ਜਾਂਦੇ ਹਨ, ਉਨ੍ਹਾਂ ਨੂੰ ਸਰੀਰਕ ਸੁੱਧ ਹੀ ਨਹੀਂ ਰਹਿੰਦੀ। ਇਸ ਅਵਸਥਾ ਦਾ ਵਰਨਣ ਅੱਖਰਾਂ ਦਾ ਮੁਹਤਾਜ ਨਹੀਂ ਹੈ :-

**ਮੋਲੁ ਨਾਹੀ ਕਛੁ ਕਰਣੈ ਜੋਗਾ, ਕਿਆ ਕੋ ਕਹੈ ਸੁਣਾਵੈ ॥**
**ਕਥਨ ਕਹਣ ਕਉ ਸੋਝੀ ਨਾਹੀ, ਜੋ ਪੇਖੈ ਤਿਸੁ ਬਣਿ ਆਵੈ ॥** [ਪੰਨਾ ੮੮੩

ਗੁਰੂ ਦੇ ਸਨਮੁਖ ਆਪਣੇ ਆਪ ਨੂੰ ਮੂਰਖ ਮੁਗਧ ਜਾਣਨ ਵਾਲੇ ਮਨੁੱਖ ਸ਼ਬਦ ਨਾਲ ਇਕ ਮਿਕ ਹੋ ਜਾਂਦੇ ਹਨ। ਉਹ ਕੇਵਲ ਭਗਤੀ ਦਾ ਦਾਨ ਮੰਗਦੇ ਹਨ । ਜਿਹੜੇ ਦੀਨ ਦਇਆਲ ਪਰਮੇਸ਼ਰ ਅੱਗੇ ਬੇਨਤੀ ਕਰਦੇ ਹਨ ਅਤੇ ਹਰੀ ਨਾਮ ਦੀ ਸ਼ਰਣ ਮੰਗਦੇ ਹਨ, ਉਨ੍ਹਾਂ ਉਤੇ ਪ੍ਰਭੂ ਤ੍ਰੁਠਦਾ ਹੈ। ਉਨ੍ਹਾਂ ਨੂੰ ਸੰਤ ਜਨਾਂ ਦੀ ਸੰਗਤ ਪ੍ਰਾਪਤ ਹੋ ਜਾਂਦੀ ਹੈ। ਉਹ ਮਨੁੱਖਾ ਸਰੀਰ ਕੰਚਨ ਸਾਰਖੇ ਹਨ, ਜਿਨ੍ਹਾਂ ਨੂੰ ਹਰੀ ਸੱਜਣ ਹਿਰਦੇ ਚੋਂ ਲੱਭ ਪੈਂਦਾ ਹੈ। ਉਹ ਵੱਡਭਾਗੀ ਨਾਮ-ਰਸ ਵਿਚ ਰੱਤੇ ਜਾਂਦੇ ਹਨ। ਜਿਹੜੇ ਜੀਵ ਬੈਰਾਗਣ ਇਸਤ੍ਰੀ ਵਾਂਗ ਪ੍ਰਭੂ ਦਾ ਰਾਹ ਵੇਖਦੇ ਹਨ, ਉਹ ਨਾਮ ਦੀ ਲੋਚਾ ਨੂੰ ਤਰੋ ਤਾਜ਼ਾ ਰੱਖਦੇ ਹਨ।

ਉਨ੍ਹਾਂ ਦੇ ਅੰਤਰ ਆਤਮੇ ਵਿਚੋਂ ਬ੍ਰਿਹੋ ਭਰੀ ਹੂਕ ਨਿਕਲਦੀ ਹੈ: 'ਗੁਰਮੁਖਿ ਪਿਆਰੇ ਆਇ ਮਿਲੁ, ਮੈ ਚਿਰੀ ਵਿਛੁੰਨੇ ਰਾਮ ਰਾਜੇ ॥'

ਸਤਿਗੁਰਾਂ ਦੀ ਅੰਮ੍ਰਿਤ ਨਾਲ ਤਰੋ-ਤਰ ਹੋਈ ਦੇਹੁਰੀ ਵਿਚੋਂ ਜਦੋਂ ਅੰਮ੍ਰਿਤ ਦੇ ਝਰਨੇ ਚੱਲਦੇ ਹਨ ਤਾਂ ਸਿੱਖ ਸੰਗਤਾਂ ਦੀਆਂ ਆਤਮਾਵਾਂ ਸਰਸ਼ਾਰ ਹੋ ਜਾਂਦੀਆਂ ਹਨ। ਨਿਸਚੇ ਜਾਣੋ, ਅੰਮ੍ਰਿਤ ਨਾਮ ਅਤੇ ਭਗਤੀ ਦਾ ਖਜ਼ਾਨਾ ਕੇਵਲ ਸਤਿਗੁਰਾਂ ਪਾਸ ਹੈ ਅਤੇ ਵਣਜਾਰੇ ਸਿੱਖ ਇਹ ਦਾਤਿ ਪ੍ਰਾਪਤ ਕਰਦੇ ਹਨ :-

**ਸਤਿਗੁਰੁ ਸਾਹੁ ਸਿਖ ਵਣਜਾਰੇ॥ ਪੂੰਜੀ ਨਾਮੁ ਲੇਖਾ ਸਾਚੁ ਸਮ੍ਹਾਰੇ॥ [ਪੰਨਾ ੪੩੦**

ਪ੍ਰਭੂ ਦੇ ਬੇਅੰਤ ਗੁਣਾਂ ਦਾ ਵਰਣਨ ਕਰਨ ਤੋਂ ਗੁਰਸਿੱਖ ਹਮੇਸ਼ਾ ਆਪਣੀ ਅਸਮਰਥਾ ਪ੍ਰਗਟਾਉਂਦੇ ਹਨ। ਉਹ ਨਿਮਰਤਾ ਸਹਿਤ ਪ੍ਰਭੂ ਦੀ ਸ਼ਰਨ ਵਿਚ ਰਹਿਣ ਦੀ ਮੰਗ ਕਰਦੇ ਹਨ।

ਸਤਿਗੁਰੂ ਜੀ ਦਾ ਮੇਲ ਮਿਲਾਪ ਜੀਵ ਦੇ ਮੱਥੇ ਉਤੇ ਧੁਰੋਂ ਲਿਖੇ ਕਰਮਾਂ ਅਨੁਸਾਰ ਹੁੰਦਾ ਹੈ। ਹਾਂ, ਜਿਨ੍ਹਾਂ ਨੂੰ ਗੁਰੂ ਦਾ ਨਾਮ ਚੇਤਣਾ ਨਸੀਬ ਨਹੀਂ ਹੁੰਦਾ ਉਨ੍ਹਾਂ ਦਾ ਜਨਮ ਵਿਅਰਥ ਚਲਾ ਜਾਂਦਾ ਹੈ। ਅਸਲ ਵਿਚ ਸਾਰੀ ਸਤਾ ਦਾ ਮਾਲਕ ਪ੍ਰਭੂ ਆਪ ਹੈ ਜਿਸ ਨੇ ਸਾਰੀ ਸ੍ਰਿਸ਼ਟੀ ਪੈਦਾ ਕੀਤੀ ਹੈ। ਜਿਹੜੇ ਮਨੁੱਖ 'ਗਾਵਹਿ ਗੀਤੇ ਚੀਤਿ ਅਨੀਤੇ ॥ ਰਾਗ ਸੁਣਾਇ ਕਹਾਵਹਿ ਬੀਤੇ' ਦੇ ਧਾਰਨੀ ਹਨ, ਅੰਦਰੋਂ ਕਪਟ ਅਤੇ ਵਿਕਾਰਾਂ ਦੀ ਮੈਲ ਨਾਲ ਭਰੇ ਹੋਏ ਹਨ, ਉਨ੍ਹਾਂ ਤੇ ਹਰੀ ਨਹੀਂ ਰੀਝਦਾ। ਪ੍ਰਭੂ ਨੂੰ ਰੀਝਾਉਣ ਲਈ ਸ਼ੁਧ ਹਿਰਦੇ ਦੀ ਲੋੜ ਹੈ। ਜਿਨ੍ਹਾਂ ਦੇ ਹਿਰਦੇ ਸੱਚੀ ਪ੍ਰੀਤ ਨਾਲ ਜੁੜੇ ਹੋਏ ਹਨ, ਉਹ ਸੁਘੜ ਸੁਜਾਣ ਸਿੱਖ ਹਨ। ਉਨ੍ਹਾਂ ਦੀ ਬਾਹਰੋਂ ਹੋਈ ਭੁਲ-ਚੁਕ ਨੂੰ ਪ੍ਰਭੂ ਜੀ ਨਹੀਂ ਚਿਤਾਰਦੇ। ਹਾਂ, ਉਸ ਅਸਥਾਨ ਦੀ ਸ਼ੋਭਾ ਅਕਥਨੀ ਹੈ ਜਿਥੇ ਸਤਿਗੁਰੂ ਸੱਚੇ ਪਾਤਿਸਾਹ ਸੁਭਾਇਮਾਨ ਹੁੰਦੇ ਹਨ। ਗੁਰਸਿੱਖ ਉਸ ਅਸਥਾਨ ਦੀ ਧੂੜੀ ਲਈ ਤਰਸਦੇ ਰਹਿੰਦੇ ਹਨ।

ਸਿਧਾਂਤ ਇਹ ਹੈ ਕਿ ਜਿਹੜੇ ਸਿੱਖ ਸਤਿਗੁਰੂ ਦੀ ਸੇਵਾ ਅਤੇ ਪੂਜਾ ਕਰਦੇ ਹਨ, ਸਾਰਾ ਜਗਤ ਉਨ੍ਹਾਂ ਦੀ ਪੂਜਾ ਪ੍ਰਤਿਸ਼ਟਾ ਕਰਦਾ ਹੈ। ਜੀਵਨ ਦੀ ਅਸਲੀ ਪੂੰਜੀ 'ਪ੍ਰੀਤਿ' ਹੈ। ਜਿਨ੍ਹਾਂ ਗੁਰਸਿੱਖਾਂ ਨੂੰ ਇਹ ਪੂੰਜੀ ਪ੍ਰਾਪਤ ਹੁੰਦੀ ਹੈ, ਉਹ ਸਦਾ ਤ੍ਰਿਪਤ ਰਹਿੰਦੇ ਹਨ। ਕੇਵਲ ਉਹ ਗੁਰਸਿੱਖ ਹੀ ਵਧਾਈ ਦੇ ਪਾਤਰ ਹਨ ਜਿਨ੍ਹਾਂ ਨੂੰ ਗੁਰੂ ਦੇ ਦਰਸ਼ਨਾਂ ਦਾ ਸੁਭਾਗ ਪ੍ਰਾਪਤ ਹੋਇਆ ਹੈ। ਜਿਨ੍ਹਾਂ ਨੂੰ ਸਤਿਗੁਰੂ ਮਿਲ ਪੌਂਦਾ ਹੈ ਉਨ੍ਹਾਂ ਦੀ ਨਿਸ਼ਾਨੀ ਇਹ ਹੁੰਦੀ ਹੈ ਕਿ ਉਨ੍ਹਾਂ ਨੂੰ ਵਾਹਿਗੁਰੂ-ਨਾਮੁ ਦ੍ਰਿੜ ਹੁੰਦਾ ਹੈ। ਉਹ 'ਊਠਤ ਬੈਠਤ ਸੋਵਤ ਨਾਮ' ਦੇ ਧਾਰਨੀ ਹੁੰਦੇ ਹਨ। ਉਨ੍ਹਾਂ ਨੂੰ ਜੀਵਨ ਵਿਚ ਕੋਈ ਵਿਘਨ ਨਹੀਂ ਲੱਗਦਾ, ਸਦੀਵ ਕਾਲ ਸੁਖੀ ਰਹਿੰਦੇ ਹਨ। ਅਜਿਹੇ ਗੁਰਮੁਖਾਂ ਦੀ ਲੋੜ ਪੈਣ ਤੇ ਪ੍ਰਭੂ ਆਪ ਸਹਾਇਤਾ ਕਰਦਾ ਹੈ। ਅੰਤਲੇ ਛੰਤ ਵਿਚ ਪ੍ਰਭੂ ਦੇ ਕਦੀਮੀ ਸੁਭਾਅ ਦਾ ਜ਼ਿਕਰ ਹੈ ਕਿ ਉਹ ਪ੍ਰਭੂ ਸਦਾ ਆਪਣੇ ਭਗਤਾਂ ਦੀ ਪੈਜ ਰੱਖਦਾ ਹੈ।

**ਆਸਾ ਮਹਲਾ ੪ ਛੰਤ ਘਰੁ ੫**

**ੴ ਸਤਿਗੁਰ ਪ੍ਰਸਾਦਿ ॥ ਮੇਰੇ ਮਨ ਪਰਦੇਸੀ ਵੇ ਪਿਆਰੇ, ਆਉ ਘਰੇ ॥ ਹਰਿ ਗੁਰੁ ਮਿਲਾਵਹੁ ਮੇਰੇ ਪਿਆਰੇ, ਘਰਿ ਵਸੈ ਹਰੇ ॥ ਰੰਗਿ ਰਲੀਆ ਮਾਣਹੁ ਮੇਰੇ ਪਿਆਰੇ, ਹਰਿ ਕਿਰਪਾ ਕਰੇ ॥ ਗੁਰੁ ਨਾਨਕੁ ਤੁਠਾ ਮੇਰੇ ਪਿਆਰੇ, ਮੇਲੇ ਹਰੇ ॥੧॥**

**ਮੈ ਪ੍ਰੇਮੁ ਨ ਚਾਖਿਆ ਮੇਰੇ ਪਿਆਰੇ, ਭਾਉ ਕਰੇ ॥ ਮਨਿ ਤ੍ਰਿਸਨਾ ਨ ਬੁਝੀ ਮੇਰੇ ਪਿਆਰੇ, ਨਿਤ ਆਸ ਕਰੇ ॥ ਨਿਤ ਜੋਬਨੁ ਜਾਵੈ ਮੇਰੇ ਪਿਆਰੇ, ਜਮੁ ਸਾਸ ਹਿਰੇ ॥ ਭਾਗਮਣੀ ਸੋਹਾਗਣਿ ਮੇਰੇ ਪਿਆਰੇ, ਨਾਨਕ ਹਰਿ ਉਰਿ ਧਾਰੇ ॥੨॥**

## ਉਚਾਰਨ ਸੇਧ

**ਬਿੰਦੀ ਸਹਿਤ**, ਰਲੀਆਂ, ਮਾਣਹੁਂ, ਮੈਂ।

**ਪਦ ਅਰਥ** : ਘਰੇ-ਘਰ (ਨਿਜ ਸਰੂਪ) ਵਿਚ। ਰੰਗਿ ਰਲੀਆ ਮਾਣਹੁ-ਪ੍ਰੇਮ ਵਿਚ (ਆ ਕੇ) ਖੁਸ਼ੀਆਂ ਮਾਣੋ । ਤੁਠਾ-ਪ੍ਰਸੰਨ ਹੋਇਆ। ਭਾਉ ਕਰੇ-ਭਾਵਨੀ ਕਰ ਕੇ। ਜੋਬਨੁ ਜਾਵੈ-ਜੁਆਨੀ ਗੁਜ਼ਰਦੀ ਜਾ ਰਹੀ ਹੈ। ਹਿਰੇ-ਵੇਖ ਰਿਹਾ ਹੈ। ਭਾਗਮਣੀ-ਮੱਥੇ ਉਤੇ ਭਾਗਾਂ ਦੀ ਮਣੀ ਭਾਵ ਚੰਗੇ ਭਾਗਾਂ ਵਾਲੀ। ਉਰਿ ਧਾਰੇ- ਹਿਰਦੇ ਵਿਚ ਧਾਰਦੀ ਹੈ ਭਾਵ ਟਿਕਾਈ ਰੱਖਦੀ ਹੈ।

**ਅਰਥ** : ਹੇ ਮੇਰੇ ਪਿਆਰੇ ਪ੍ਰਦੇਸੀ (ਭਾਵ ਭਟਕਣ ਵਾਲੇ) ਮਨ ! (ਤੂੰ ਆਪਣੇ) ਨਿਜ ਸਰੂਪ ਵਿਚ ਆ ਜਾ (ਭਾਵ ਟਿਕ ਜਾ)। ਹੇ ਮੇਰੇ ਪਿਆਰੇ ! (ਤੁਸੀਂ) ਹਰੀ ਗੁਰੂ ਨੂੰ ਮਿਲਾ ਦਿਉ (ਤਾਂ ਜੋ ਉਹ) ਹਰੀ (ਹਿਰਦੇ ਰੂਪੀ) ਘਰ ਵਿਚ ਵੱਸ ਜਾਵੇ । ਹੇ ਪਿਆਰੇ ! ਹਰੀ (ਤੁਹਾਡੇ ਤੇ) ਕ੍ਰਿਪਾ ਕਰੇ (ਤੁਸੀਂ ਹਰੀ ਦੇ) ਪ੍ਰੇਮ ਵਿਚ ( ਆ ਕੇ ) ਮੌਜਾਂ ਮਾਣੋ । ਹੇ ਮੇਰੇ ਪਿਆਰੇ ! ਗੁਰੂ ਨਾਨਕ ਜੀ ਪ੍ਰਸੰਨ ਹੋ ਗਿਆ ਹੈ (ਉਹ ਮੈਨੂੰ) ਹਰੀ ਮਿਲਾ ਦੇਵੇਗਾ (ਭਾਵ ਦਰਸ਼ਨ ਕਰਾ ਦੇਵੇਗਾ) ॥੧॥

ਹੇ ਮੇਰੇ ਪਿਆਰੇ ! ਮੈਂ ਭਾਵਨੀ ਕਰਕੇ (ਉਸ ਪ੍ਰਭੂ ਦਾ) ਪ੍ਰੇਮ (ਰਸ) ਨਹੀਂ ਚਖਿਆ। ਹੇ ਮੇਰੇ ਪਿਆਰੇ ! (ਮੇਰੇ) ਮਨ ਵਿਚੋਂ (ਮਾਇਕ ਪਦਾਰਥਾਂ ਦੀ ਤ੍ਰਿਸ਼ਨਾ) ਖਤਮ ਨਹੀ ਹੋਈ (ਤੇ ਮੇਰਾ ਮਨ) ਹਰ ਰੋਜ਼ (ਨਵੇਂ ਤੋਂ ਨਵੇਂ ਪਦਾਰਥ ਖਾਣ ਦੀ) ਆਸ ਕਰਦਾ ਰਹਿੰਦਾ ਹੈ। ਹੇ ਮੇਰੇ ਪਿਆਰੇ ! ਜੁਆਨੀ ਗੁਜ਼ਰਦੀ ਜਾ ਰਹੀ ਹੈ (ਤੇ ਮੌਤ ਰੂਪੀ) ਜਮ ਨਿੱਤ (ਮੇਰੇ) ਸੁਆਸਾਂ ਵੱਲ ਵੇਖ ਰਿਹਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹੇ ਮੇਰੇ ਪਿਆਰੇ ! (ਉਹ ਚੰਗੇ) ਭਾਗਾਂ ਵਾਲੀ ਸੁਹਾਗਣਿ ਇਸਤ੍ਰੀ ਹੈ (ਜਿਹੜੀ) ਹਰੀ ਨੂੰ (ਆਪਣੇ) ਹਿਰਦੇ ਵਿਚ ਟਿਕਾਈ ਰਖਦੀ ਹੈ ॥੨॥

**ਪਿਰ ਰਤਿਅੜੇ ਮੈਡੇ ਲੋਇਣ ਮੇਰੇ ਪਿਆਰੇ, ਚਾਤ੍ਰਿਕ ਬੂੰਦ ਜਿਵੈ ॥ ਮਨੁ ਸੀਤਲੁ ਹੋਆ ਮੇਰੇ ਪਿਆਰੇ, ਹਰਿ ਬੂੰਦ ਪੀਵੈ ॥ ਤਨਿ ਬਿਰਹੁ ਜਗਾਵੈ ਮੇਰੇ ਪਿਆਰੇ, ਨੀਂਦ ਨ ਪਵੈ ਕਿਵੈ ॥ ਹਰਿ ਸਜਣੁ ਲਧਾ ਮੇਰੇ ਪਿਆਰੇ, ਨਾਨਕ ਗੁਰੂ ਲਿਵੈ ॥੩॥**

**ਚੜਿ ਚੇਤੁ ਬਸੰਤੁ ਮੇਰੇ ਪਿਆਰੇ, ਭਲੀਅ ਰੁਤੇ ॥ ਪਿਰ ਬਾਝੜਿਅਹੁ ਮੇਰੇ ਪਿਆਰੇ, ਆਂਗਣਿ ਧੂੜਿ ਲੁਤੇ ॥ ਮਨਿ ਆਸ ਉਡੀਣੀ ਮੇਰੇ ਪਿਆਰੇ, ਦੁਇ ਨੈਣ ਜੁਤੇ ॥ ਗੁਰੁ ਨਾਨਕੁ ਦੇਖਿ ਵਿਗਸੀ ਮੇਰੇ ਪਿਆਰੇ, ਜਿਉ ਮਾਤ ਸੁਤੇ ॥੪॥**

## ਉਚਾਰਨ ਸੇਧ

**ਬਿੰਦੀ ਸਹਿਤ** : ਜਿਵੈਂ, ਕਿਵੈਂ ਅਤੇ ਬਾਝੜਿਅਹੁਂ।

**ਪਦ ਅਰਥ** : ਰਤਿਅੜੇ-ਰਤੇ (ਰੰਗੇ) ਹੋਏ। ਲੋਇਣ-ਨੇਤਰ, ਅੱਖਾਂ। ਚਾਤ੍ਰਿਕ-ਪਪੀਹਾ। ਬੂੰਦ-ਸੁਆਂਤੀ ਬੂੰਦ। ਜਿਵੇ-ਜਿਸ ਤਰ੍ਹਾਂ। ਬਿਰਹੁ-ਵਿਛੋੜੇ ਦੀ ਪੀੜਾ। ਕਿਵੈ-ਕਿਸੇ ਤਰ੍ਹਾਂ ਵੀ। ਲਿਵੈ-ਲਿਵ, ਸੁਰਤਿ ਦੁਆਰਾ। ਭਲੀਅ-ਚੰਗੀ, ਸੋਹਣੀ। ਬਾਝੜਿਅਹੁ-ਬਿਨਾ। ਆਂਗਣਿ-(ਹਿਰਦੇ ਰੂਪੀ) ਵਿਹੜੇ ਵਿਚ। ਧੂੜਿ ਲੁਤੇ-ਧੂੜ ਉਡ ਰਹੀ ਹੈ। ਉਡੀਣੀ-ਉਦਾਸ। ਜੁਤੇ-ਜੁੜੇ ਹੋਏ। ਸੁਤੇ-ਸੁਤ (ਪੁੱਤਰ) ਨੂੰ।

**ਅਰਥ** : ਹੇ ਮੇਰੇ ਪਿਆਰੇ ! ਜਿਸ ਤਰ੍ਹਾਂ ਪਪੀਹਾ (ਸੁਆਂਤੀ) ਬੂੰਦ (ਦੀ ਪ੍ਰਾਪਤੀ ਲਈ ਪ੍ਰਿਉ ਪ੍ਰਿਉ ਕਰਦਾ ਰੰਗ ਵਿਚ ਰੱਤਾ ਰਹਿੰਦਾ ਹੈ ਇਸੇ ਤਰ੍ਹਾਂ) ਮੇਰੇ ਨੇਤਰ ਪਤੀ (ਪਰਮਾਤਮਾ ਦੇ ਦਰਸ਼ਨ ਦੀ ਸਿਕ ਵਿੱਚ) ਰੰਗੇ ਹੋਏ ਹਨ। ਹੇ ਮੇਰੇ ਪਿਆਰੇ! ਜਦੋਂ (ਮੇਰਾ ਮਨ) ਹਰੀ (ਨਾਮ ਰੂਪੀ ਜਲ ਦੀ) ਬੂੰਦ ਪੀਂਦਾ ਹੈ ਸੀਤਲ (ਸ਼ਾਂਤ) ਹੋ ਜਾਂਦਾ ਹੈ। ਹੇ ਮੇਰੇ ਪਿਆਰੇ ! (ਮੇਰੇ) ਸਰੀਰ ਵਿਚ ਵਿਛੋੜੇ ਦੀ ਪੀੜਾ (ਮੈਨੂੰ ਹਰ ਵੇਲੇ) ਜਗਾਈ ਰੱਖਦੀ ਹੈ, ਕਿਸੇ ਤਰ੍ਹਾਂ ਭੀ ਮੈਨੂੰ ਨੀਂਦ ਨਹੀਂ ਪੈਂਦੀ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰੂ ਦੀ ਲਿਵ ਦੁਆਰਾ (ਭਾਵ ਗੁਰੂ ਦੇ ਆਸਰੇ) ਹਰੀ ਰੂਪ ਸੱਜਣ (ਮੈਨੂੰ) ਲੱਭ ਪਿਆ ਹੈ।੩।

ਹੇ ਮੇਰੇ ਪਿਆਰੇ ! (ਹੁਣ ਮਹੀਨਾ) ਚੇਤ ਚੜ੍ਹ ਪਿਆ ਹੈ (ਅਤੇ) ਬਸੰਤ (ਇਕ) ਸੁਹਾਵਣੀ ਰੁਤ (ਆ ਗਈ ਹੈ)। ਹੇ ਮੇਰੇ ਪਿਆਰੇ ! ਪਤੀ (ਪਰਮਾਤਮਾਂ ਤੋਂ) ਬਿਨਾ (ਮੇਰੇ ਹਿਰਦੇ ਰੂਪੀ) ਵਿਹੜੇ ਵਿਚ ਧੂੜ ਉਡ ਰਹੀ ਹੈ (ਭਾਵ ਮੇਰਾ ਦਮ ਘੁਟ ਰਿਹਾ ਹੈ)। (ਮੇਰੇ) ਮਨ ਵਿਚ (ਪਿਰ ਨੂੰ ਮਿਲਣ ਦੀ) ਆਸ ਹੈ (ਅਤੇ ਉਸ ਦੇ ਦਰਸ਼ਨ ਤੋਂ ਬਿਨਾਂ ਮੈਂ) ਉਦਾਸ ਹਾਂ। (ਮੇਰੇ) ਦੋਵੇਂ ਨੇਤਰ (ਦਰਸ਼ਨ ਦੀ ਉਡੀਕ ਵਿਚ) ਜੁੜੇ (ਭਾਵ ਮੁੰਦੇ ਹੋਏ ਹਨ)। (ਹਾਂ, ਹੁਣ) ਗੁਰੂ ਨਾਨਕ ਨੂੰ ਵੇਖ ਕੇ (ਮੇਰੀ ਜਿੰਦ ਉਸ ਤਰ੍ਹਾਂ) ਖਿੜ ਗਈ ਹੈ ਜਿਵੇਂ ਮਾਤਾ (ਆਪਣੇ) ਪੁਤਰ ਨੂੰ (ਵੇਖ ਕੇ ਖਿੜ ਪੈਂਦੀ ਹੈ) ॥੪॥

**ਹਰਿ ਕੀਆ ਕਥਾ ਕਹਾਣੀਆ ਮੇਰੇ ਪਿਆਰੇ! ਸਤਿਗੁਰੁ ਸੁਣਾਈਆ ॥ ਗੁਰ ਵਿਟੜਿਅਹੁ ਹਉ ਘੋਲੀ ਮੇਰੇ ਪਿਆਰੇ! ਜਿਨਿ ਹਰਿ ਮੇਲਾਈਆ ॥ ਸਭਿ ਆਸਾ ਹਰਿ ਪੂਰੀਆ ਮੇਰੇ ਪਿਆਰੇ! ਮਨਿ ਚਿੰਦਿਅੜਾ ਫਲੁ ਪਾਇਆ। ਹਰਿ ਤੁਠੜਾ ਮੇਰੇ ਪਿਆਰੇ! ਜਨੁ ਨਾਨਕ ਨਾਮਿ ਸਮਾਇਆ ॥੫॥**

**ਪਿਆਰੇ! ਹਰਿ ਬਿਨੁ ਪ੍ਰੇਮੁ ਨ ਖੇਲਸਾ ॥ ਕਿਉ ਪਾਈ ਗੁਰੁ, ਜਿਤੁ ਲਗਿ ਪਿਆਰਾ ਦੇਖਸਾ ॥ ਹਰਿ ਦਾਤੜੇ! ਮੇਲਿ ਗੁਰੂ ਮੁਖਿ, ਗੁਰਮੁਖਿ ਮੇਲਸਾ ॥ ਗੁਰੁ ਨਾਨਕੁ ਪਾਇਆ ਮੇਰੇ ਪਿਆਰੇ! ਧੁਰਿ ਮਸਤਕਿ ਲੇਖੁ ਸਾ ॥੬॥੧੪॥੨੧॥**

## ਉਚਾਰਨ ਸੇਧ

**ਬਿੰਦੀ ਸਹਿਤ** : ਕੀਆਂ, ਕਹਾਣੀਆਂ, ਵਿਟੜਿਅਹੁਂ, ਪੂਰੀਆਂ, ਖੇਲਸਾਂ, ਕਿਉਂ, ਪਾਈਂ, ਦੇਖਸਾਂ ਅਤੇ ਮੇਲਸਾਂ। **ਬਿੰਦੀ ਰਹਿਤ** : ਮੇਲਾਈਆ।

**ਪਦ ਅਰਥ** : ਵਿਟੜਿਅਹੁ-ਤੋਂ। ਘੋਲੀ-ਸਦਕੇ। ਮਨਿ ਚਿੰਦਿਅੜਾ-ਮਨ ਵਿਚ ਚਿਤਵਿਆ ਹੋਇਆ। ਖੇਲਸਾ-ਮੈਂ ਖੇਡਾਂਗੀ। ਕਿਉਂ-ਕਿਵੇਂ, ਕਿਸ ਤਰ੍ਹਾਂ ? ਜਿਤੁ ਲਗਿ-ਜਿਸ (ਗੁਰੂ ਨਾਲ) ਲੱਗ ਕੇ। ਦੇਖਸਾ-ਦੇਖਾਂਗੀ। ਹਰਿ ਦਾਤੜੇ-ਹੇ ਹਰੀ ਦਾਤੇ ! ਮੇਲਿ ਗੁਰੂ ਮੁਖਿ-ਮੁਖੀ ਗੁਰੂ ਮਿਲਾ ਦੇ। ਗੁਰਮੁਖਿ-ਗੁਰੂ

ਦੁਆਰਾ। ਮੇਲਸਾ-ਮਿਲਾਂਵਾਂ ਗੀ। ਧੁਰਿ-ਧੁਰ ਤੋਂ । ਮਸਤਕਿ-ਮੱਥੇ ਉਤੇ। ਲੇਖੁ ਸਾ-ਲੇਖ (ਲਿਖਿਆ ਹੋਇਆ) ਸੀ।

**ਅਰਥ** : ਹੇ ਮੇਰੇ ਪਿਆਰੇ ! ਮੈਨੂੰ (ਆਪਣੇ) ਸਤਿਗੁਰੂ ਨੇ ਹਰੀ (ਪਰਮਾਤਮਾ) ਦੀਆਂ ਕਥਾ ਕਹਾਣੀਆਂ ਸੁਣਾਈਆਂ ਹਨ। ਹੇ ਮੇਰੇ ਪਿਆਰੇ ! ਮੈਂ (ਆਪਣੇ) ਗੁਰੂ ਤੋਂ ਸਦਕੇ ਜਾਂਦਾ ਹਾਂ ਜਿਸ ਕਰਕੇ (ਮੈਨੂੰ) ਹਰੀ ਮਿਲਿਆ ਹੈ। ਹੇ ਮੇਰੇ ਪਿਆਰੇ ! (ਮੇਰੀਆਂ) ਸਾਰੀਆਂ ਆਸਾਂ ਹਰੀ ਨੇ ਪੂਰੀਆਂ ਕਰ ਦਿੱਤੀਆਂ ਹਨ (ਅਤੇ ਮੈਂ ਆਪਣੇ) ਮਨ ਵਿਚ ਚਿਤਵਿਆ ਫਲ ਪਾ ਲਿਆ ਹੈ। ਹੇ ਮੇਰੇ ਪਿਆਰੇ ! (ਮੇਰੇ ਉਤੇ) ਹਰੀ ਤੁੱਠ ਪਿਆ ਹੈ (ਭਾਵ ਪ੍ਰਸੰਨ ਹੋ ਗਿਆ ਹੈ ਅਤੇ ਉਸ ਨੇ) ਦਾਸ ਨਾਨਕ ਨੂੰ (ਆਪਣੇ) ਨਾਮ ਵਿਚ ਲੀਨ ਕਰ ਲਿਆ ਹੈ ॥੫॥

ਹੇ ਮੇਰੇ ਪਿਆਰੇ ! (ਮੈਂ) ਹਰੀ ਤੋਂ ਬਿਨਾਂ (ਹੋਰ ਕਿਸੇ ਨਾਲ ਭੀ) ਪ੍ਰੇਮ ਰੂਪੀ ਖੇਡ ਨਹੀਂ ਖੇਡਾਂਗੀ। (ਹੇ ਮੇਰੇ ਪਿਆਰੇ! ਮੈਂ ਆਪਣੇ) ਗੁਰੂ ਨੂੰ ਕਿਸ ਤਰ੍ਹਾਂ ਪਾਵਾਂ, ਜਿਸ (ਗੁਰੂ) ਦੇ (ਚਰਨੀ) ਲੱਗ ਕੇ (ਮੈਂ ਆਪਣਾ) ਪਿਆਰਾ (ਪ੍ਰੀਤਮ) ਦੇਖ ਸਕਾਂਗੀ ? ਹੇ ਹਰੀ ਦਾਤੇ ! (ਮੈਨੂੰ) ਮੁਖੀ ਗੁਰੂ ਮਿਲਾ ਦੇ (ਜਿਸ) ਗੁਰੂ ਦੁਆਰਾ (ਮੈਂ ਆਪਣਾ ਆਪ ਤੇਰੇ ਨਾਲ) ਮੇਲ ਲਵਾਂਗੀ । ਹੇ ਮੇਰੇ ਪਿਆਰੇ ! (ਤੇਰੀ ਕਿਰਪਾ ਨਾਲ ਮੈਂ) ਗੁਰੂ ਨਾਨਕ ਪਾ ਲਿਆ ਹੈ (ਕਿਉਂਕਿ) ਧੁਰ ਤੋਂ (ਹੀ ਮੇਰੇ) ਮੱਥੇ ਉਤੇ (ਗੁਰੂ-ਮਿਲਾਪ ਦਾ ਅਜਿਹਾ) ਲੇਖ ਲਿਖਿਆ ਹੋਇਆ ਸੀ ॥੬॥੧੪॥੨੧॥

## ਅਰਥ ਭੇਦ ਅਤੇ ਨਿਰਣੈ

### ੳ) ਹਰਿ ਗੁਰੁ ਮਿਲਾਵਹੁ ਮੇਰੇ ਪਿਆਰੇ, ਘਰਿ ਵਸੈ ਹਰੇ॥

ਵਖ ਵਖ ਅਰਥ :

੧. ਹੇ ਮੇਰੇ ਪਿਆਰੇ ਮਨ ! ਹਰਿ ਰੂਪ ਗੁਰੂ ਨੂੰ ਮਿਲ (ਤੈਨੂੰ ਸਮਝ ਪੈ ਜਾਏਗੀ ਕਿ ਸਭ ਸੁਖਾਂ ਦਾ ਦਾਤਾ) ਪਰਮਾਤਮਾ ਤੇਰੇ ਅੰਦਰ ਹੀ ਵਸ ਰਿਹਾ ਹੈ। [ਦਰਪਣ

੨. ਹੇ ਮੇਰੇ ਪਿਆਰੇ (ਮਨ !) ਆਪਣੇ ਆਪ ਨੂੰ ਹਰੀ ਰੂਪ (ਗੁਰੂ) ਨਾਲ ਮਿਲਾ ਤਾਂ ਜੋ ਹਿਰਦੇ ਵਿਚ ਹਰੀ ਵਸ ਪਵੇ। [ਸਿੰ. ਪੋ.

**ਨਿਰਣੈ** : 'ਹਰਿ ਗੁਰੂ ਮਿਲਾਵਹੁ' ਸ਼ਬਦਾਂ ਦੇ 'ਅਰਥ ਹਰੀ ਰੂਪ ਗੁਰੂ ਨੂੰ ਮਿਲ ਜਾਂ ਆਪਣੇ ਆਪ ਨੂੰ ਹਰੀ ਰੂਪ ਗੁਰੂ ਨਾਲ ਮਿਲਾ' ਜਿਵੇਂ ਕਿ ਉਪਰ ਨੰ: ੧.ਅਤੇ ੨ ਦੇ ਸਾਹਮਣੇ ਕੀਤੇ ਗਏ ਹਨ ਦੋਵੇਂ ਹੀ ਗੁਰਬਾਣੀ ਵਿਆਕਰਣ ਦੇ ਨੇਮ ਅਨੁਸਾਰ ਨਹੀਂ ਹਨ। 'ਮਿਲਾਵਹੁ' ਦੇ ਅਰਥ 'ਮਿਲ' ਨਹੀਂ ਹੋ ਸਕਦੇ ਅਤੇ ਨਾ ਹੀ 'ਗੁਰੂ ਮਿਲਾਵਹੁ' ਦੇ ਅਰਥ ਗੁਰੂ ਨਾਲ ਮਿਲਾਵੇ ਕਰਨੇ ਠੀਕ ਹਨ। ਸੋ ਸ਼ਬਦਾਂ ਦੇ ਮੂਲ ਸਰੂਪ ਨੂੰ ਮੁਖ ਰੱਖ ਕੇ ਅਰਥ ਕਰਨੇ ਹੀ ਚੰਗੇ ਹੁੰਦੇ ਹਨ ਜਿਨ੍ਹਾਂ ਨੂੰ ਸਿਆਣੇ ਪਾਠਕ ਝਟ ਸਵੀਕਾਰ ਕਰ ਲੈਂਦੇ ਹਨ। ਸਹੀ ਅਰਥ ਇਉਂ ਹਨ:- "ਹੇ ਮੇਰੇ ਪਿਆਰੇ! (ਤੁਸੀ) ਹਰੀ-ਗੁਰੂ ਨੂੰ ਮਿਲਾ ਦਿਉ (ਤਾਂ ਜੋ ਉਹ) ਹਰੀ ਹਿਰਦੇ ਰੂਪੀ ਘਰ ਵਿੱਚ ਵਸ ਜਾਵੇ।"

### ਅ) ਗੁਰੁ ਨਾਨਕੁ ਤੁਠਾ ਮੇਰੇ ਪਿਆਰੇ, ਮੇਲੇ ਹਰੇ ॥

ਵਖ ਵਖ ਅਰਥ :

੧. ਮੇਰੇ ਪਿਆਰੇ ! ਗੁਰੂ ਨਾਨਕ ਨੇ ਕਿਰਪਾ ਕੀਤੀ ਹੈ ਅਤੇ ਹਰੀ ਮਿਲਾ ਦੇਵੇਗਾ। [ਸ਼ਬਦਾਰਥ

੨. ਹੇ ਮੇਰੇ ਪਿਆਰੇ ! ਗੁਰੂ ਨਾਨਕ ਤੁਠਾ ਪਿਆ (ਜੋ ਤੁਠਾ ਹੋਇਆ) ਹਰੀ ਮਿਲਾ ਦੇਂਦਾ ਹੈ।[ਸਿੰ. ਪੋ.

੩. ਹੇ ਮੇਰੇ ਪਿਆਰੇ ਮਨ ! ਜਿਸ ਮਨੁੱਖ ਤੇ ਗੁਰੂ ਦਇਆਵਾਨ ਹੁੰਦਾ ਹੈ ਉਸ ਨੂੰ ਪਰਮਾਤਮਾ ਨਾਲ ਮਿਲਾ ਦੇਂਦਾ ਹੈ। [ਦਰਪਣ

**ਨਿਰਣੈ :** ਗੁਰਬਾਣੀ ਵਿਆਕਰਣ ਅਨੁਸਾਰ 'ਮੇਲੇਂ' ਪਦ ਦੇ ਲੱਲੇ ਅੱਖਰ ਨੂੰ ਲੱਗੀ ਇਕ ਲਾਵ ਭੂਤ ਜਾਂ ਭਵਿਖਤ ਕਾਲ ਦੀ ਸੂਚਕ ਤਾਂ ਹੋ ਸਕਦੀ ਹੈ ਪਰ ਵਰਤਮਾਨ ਕਾਲ ਦੀ ਕਿਰਿਆ ਸ਼ਾਇਦ ਨਾ ਬਣਦੀ ਹੋਵੇ। ਸੋ 'ਮੇਲੇਂ' ਦੇ ਅਰਥ 'ਮਿਲਾ ਦੇਵੇਗਾ' ਕਰਨੇ ਹੀ ਠੀਕ ਹਨ। ਨੰ. ੩ ਵਾਲੇ ਅਰਥ ਵਿਚ 'ਗੁਰੂ ਨਾਨਕੁ' ਦੇ ਅਰਥ 'ਗੁਰੂ ਨਾਨਕ' ਨਹੀਂ ਕੀਤੇ ਗਏ। ਸ਼ਾਇਦ ਇਹ ਟੀਕਾਕਾਰ ਨੇ ਕਰਤਾ ਕਾਰਕ ਦੀ ਛਾਪ ਕਰਕੇ ਛੱਡ ਦਿੱਤੇ ਹੋਣ। ਪਰ ਇਹ ਸ਼ਬਦ ਗੁਰੂ ਰਾਮ ਦਾਸ ਜੀ ਦਾ ਉਚਾਰਨ ਕੀਤਾ ਹੋਇਆ ਹੈ। 'ਗੁਰੂ ਤੇ ਨਾਨਕੁ' ਦੋਹਾਂ ਪਦਾਂ ਦੇ ਅੰਤਲੇ ਅੱਖਰ ਔਂਕੜ ਸਹਿਤ ਹੋਣ ਕਰਕੇ ਗੁਰੂ ਨਾਨਕ ਦੇਵ ਜੀ ਦੇ ਹੀ ਸੂਚਕ ਹਨ। ਇਸ ਪੰਗਤੀ ਵਿਚ ਦ੍ਰਿੜ ਵਿਸ਼ਵਾਸ ਨੂੰ ਨਿਰੂਪਣ ਕੀਤਾ ਹੈ ਕਿ ਹੇ ਪਿਆਰੇ ਮਨ ! ਜੇ ਗੁਰੂ ਨਾਨਕ ਤੁਠ ਪਿਆ ਤਾਂ ਤੈਨੂੰ ਹਰੀ ਨਾਲ ਮਿਲਾ ਦੇਵੇਗਾ।

**ੲ) ਗੁਰੁ ਨਾਨਕੁ ਪਾਇਆ ਮੇਰੇ ਪਿਆਰੇ, ਧੁਰਿ ਮਸਤਕਿ ਲੇਖੁ ਸਾ ॥**

ਵਖ ਵਖ ਅਰਥ :

੧. ਜੋ ਧੁਰੋਂ ਮੱਥੇ ਉਤੇ ਲੇਖ ਸੀ, ਉਸ ਅਨੁਸਾਰ ਹੇ ਪਿਆਰੇ ਗੁਰੂ ਨਾਨਕ ਮਿਲਿਆ। [ਸ਼ਬਦਾਰਥ

੨. ਨਾਨਕ (ਆਖਦਾ ਹੈ) ਹੇ ਮੇਰੇ ਪਿਆਰੇ ! (ਜਿਸ ਵਡਭਾਗੀ ਦੇ) ਮੱਥੇ ਉਤੇ ਧੁਰ ਦਰਗਾਹ ਤੋਂ (ਪ੍ਰਭੂ ਮਿਲਾਪ ਦਾ) ਲੇਖ ਲਿਖਿਆ ਹੁੰਦਾ ਹੈ ਉਸ ਨੂੰ ਗੁਰੂ ਮਿਲ ਪੈਂਦਾ ਹੈ। [ਦਰਪਣ

**ਨਿਰਣੈ :** 'ਪਾਇਆ' ਦੇ ਅਰਥ 'ਮਿਲ ਪੈਂਦਾ ਹੈ' ਗੁਰਬਾਣੀ ਦੇ ਲਗ-ਮਾਤਰੀ ਨੇਮਾਂ ਅਨੁਸਾਰ ਠੀਕ ਨਹੀਂ। 'ਲੇਖੁ ਸਾ' ਪਦ ਭੂਤਕਾਲ ਦੀ ਭਾਵਨਾ ਨੂੰ ਪ੍ਰਗਟ ਕਰਦੇ ਹਨ। ਮੇਰੇ ਮੱਥੇ ਉਤੇ ਜੋ ਲੇਖ ਲਿਖਿਆ ਹੋਇਆ ਸੀ ਉਸ ਅਨੁਸਾਰ ਮੈਂ ਗੁਰੂ ਨਾਨਕ ਨੂੰ ਮਿਲ ਪਿਆ।

**ਸ) ਹਰਿ ਦਾਤੜੇ! ਮੇਲਿ ਗੁਰੂ ਮੁਖਿ, ਗੁਰਮੁਖਿ ਮੇਲਸਾ ॥**

ਵਖ ਵਖ ਅਰਥ :

੧. ਹੇ ਹਰੀ ਦਾਤੇ ! ਮੈਨੂੰ ਮੁਖੀ ਗੁਰੂ ਮਿਲਾ ਦੇ ਜਿਸ ਗੁਰੂ ਦੁਆਰਾ (ਆਪਣੇ ਆਪ ਨੂੰ ਤੇਰੇ ਨਾਲ) ਮਿਲਾਵਾਂ। [ਸ਼ਬਦਾਰਥ, ਸੰ. ਪੋ.

੨. ਹੇ ਪਿਆਰੇ ਦਾਤਾਰ ਹਰੀ ! ਮੈਨੂੰ ਗੁਰੂ ਮਿਲਾ। ਗੁਰੂ ਦੇ ਰਾਹੀਂ ਹੀ ਮੈਂ ਤੇਰੇ ਦਰਸ਼ਨ ਕਰ ਸਕਾਂਗੀ। [ਦਰਪਣ

**ਨਿਰਣੈ :** 'ਦਰਪਣ' ਦੇ ਕਰਤਾ ਨੇ ਪਦ ਅਰਥ ਵਿਚ 'ਮੁਖਿ ਮੇਲਸਾ-ਮੁਖਿ ਮੇਲਸਾਂ, ਮੈਂ ਮੂੰਹ ਨਾਲ ਮਿਲਾਵਾਂਗੀ, ਮੈਂ ਤੇਰੇ ਦਰਸ਼ਨ ਕਰਾਂਗੀ' ਅਰਥ ਕੀਤੇ ਹਨ, ਪਰ ਬਾਕੀ ਟਕਾਕਾਰਾਂ ਨੇ 'ਗੁਰੂ

ਮੁਖਿ' ਦੇ ਅਰਥ 'ਮੁਖੀ ਗੁਰੂ' ਕੀਤੇ ਹਨ। ਭਾਵ-ਅਰਥ ਭਾਵੇਂ ਦੋਹਾਂ ਦੇ ਮਿਲਦੇ ਜੁਲਦੇ ਹਨ, ਪਰ ਪਾਠ ਦੀ ਪਦ-ਵੰਡ ਵਿਚ ਫਰਕ ਪੈਂਦਾ ਹੈ। ਮਹਾਨ ਕੋਸ਼ ਦੇ ਕਰਤਾ ਨੇ ਇਉਂ ਅਰਥ ਕੀਤੇ ਹਨ : ਮੁਖਿ, ਵਿ- ਮੁਖਯ, ਪ੍ਰਧਾਨ, ਸ੍ਰੇਸ਼ਟ, ਉਤਮ 'ਮੇਲਿ ਗੁਰੂ ਮੁਖਿ' (ਆਸਾ ਛੰਤ ਮ : ੪) 'ਚੰਦ ਸੂਰਜ ਮੁਖਿ ਦੀਏ' (ਰ. ਮ. ੧.) ਜਿਵੇਂ 'ਮੁਖਿ ਗਿਆਨੀ' ਸ਼ਬਦ ਹੈ ਇਸ ਤਰ੍ਹਾਂ 'ਗੁਰੁਮੁਖਿ' ਸ਼ਬਦ ਹੈ। ਸੋ ਬਿਸਰਾਮ ਜਿਵੇਂ ਮੂਲ ਪਾਠ ਨਾਲ ਦਿੱਤਾ ਹੈ, ਉਸੇ ਤਰ੍ਹਾਂ ਉਚਾਰਨ ਕਰਨਾ ਹੀ ਉਚਿਤ ਹੈ। ਜੇ ਨੰ. ੨ ਵਾਲੇ ਅਰਥ ਅਪਣਾਏ ਜਾਣ ਤਾਂ ਬਿਸਰਾਮ ਵੀ ਬਦਲਣਾ ਪਵੇਗਾ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਪਰਦੇਸੀ ਮਨ ਜੋ ਬਾਸ਼ੇ ਪੰਛੀ ਵਾਂਗੂੰ ਉਡਣ, ਫਿਰਨ ਦਾ ਆਦੀ ਹੈ, ਨੂੰ ਆਪਣੇ ਘਰ ਵਿਚ ਆਉਣ ਦੀ ਤਾਕੀਦ ਕੀਤੀ ਹੈ। ਮੌਤ ਰੂਪੀ ਜਮ ਜੀਵ ਦੇ ਸੁਆਸਾਂ ਨੂੰ ਹਰ ਵੇਲੇ ਵੇਖਦਾ ਰਹਿੰਦਾ ਹੈ। ਗੁਰਦੇਵ ਜੀ ਦੇ ਬਚਨ ਹਨ:-

(ੳ) **ਗਨੰਤ ਸ੍ਵਾਸਾ ਭੈਯਾਨ ਧਰਮੰ ॥** [ਪੰਨਾ ੧੩੫੪

(ਅ) **ਅਚੇਤ ਮੂੜਾ ਨ ਜਾਣੰਤ, ਘਟੰਤ ਸਾਸਾ ਨਿਤ ਪ੍ਰਤੇ ॥**
**ਛਿਜੰਤ ਮਹਾ ਸੁੰਦਰੀ ਕਾਇਆ, ਕਾਲ ਕੰਨਿਆ ਗ੍ਰਾਸਤੇ ॥** [ਪੰਨਾ ੧੩੫੯

ਅਸਲ ਵਿਚ ਜੇ ਮਨ ਆਪਣੇ ਟਿਕਾਣੇ ਤੇ ਟਿਕਿਆ ਹੋਵੇ ਤਾਂ ਹੀ ਨਾਮ ਰਸ ਅਤੇ ਰੱਬੀ ਦਰਸ਼ਨ ਦਾ ਆਨੰਦ ਮਾਣ ਸਕੀਦਾ ਹੈ। ਜਿਵੇਂ ਬਬੀਹਾ ਸ੍ਵਾਂਤੀ ਬੂੰਦ ਲਈ ਤਰਸਦਾ ਹੈ ਤਿਵੇਂ ਜੀਵ-ਇਸਤ੍ਰੀ ਪਤੀ ਪਰਮੇਸ਼ਰ ਦੇ ਦਰਸ਼ਨਾ ਲਈ ਤੜਫਦੀ ਹੈ। ਜਦੋਂ ਉਸ ਦੇ ਮੂੰਹ ਵਿਚ ਇਕ ਬੂੰਦ ਅੰਮ੍ਰਿਤ ਨਾਮ ਦੀ ਪੈਂਦੀ ਹੈ ਤਾਂ ਉਹ ਤ੍ਰਿਪਤ ਹੋ ਜਾਂਦੀ ਹੈ।

ਚੌਥੇ ਪਦੇ ਵਿਚ 'ਚੜਿ ਚੇਤੁ ਬਸੰਤੁ ਮੇਰੇ ਪਿਆਰੇ' ਦਾ ਸੰਕੇਤ ਜੀਵ-ਇਸਤ੍ਰੀ ਦੀ ਬਿਰਹੁ ਨੂੰ ਰੂਪ-ਮਾਨ ਕਰਦਾ ਹੈ। ਹਿਰਦੇ ਵੇਧਕ ਭਾਵਨੀ, ਪ੍ਰਬਲ ਇੱਛਾ ਅਤੇ 'ਦੁਇ ਨੈਨ ਜੁਤੇ' ਵਾਲਾ ਦ੍ਰਿਸ਼ ਦੀਦਾਰ ਲਈ ਜੋਦੜੀ ਦਾ ਇਕ ਅਨੂਠਾ ਚਮਤਕਾਰ ਹੈ ਜੋ ਸਰੋਤੇ ਨੂੰ ਮੋਹ ਲੈਂਦਾ ਹੈ। 'ਜਿਉ ਮਾਤ ਸੁਤੇ' ਦਾ ਵਰਣਨ ਪਿਆਰ ਦੀ ਸਿਖਰ ਅਤੇ ਕਾਵਿ-ਕਲਾ ਦਾ ਇਕ ਬਚਿਤ੍ਰ ਰੰਗ ਹੈ।

ਅੰਤ ਵਿਚ ਪ੍ਰੀਤਮ ਮਿਲਾਪ ਦੀ ਤੀਬਰਤਾ 'ਪਿਆਰੇ ! ਹਰਿ ਬਿਨੁ, ਪ੍ਰੇਮ ਨ ਖੇਲਸਾ', 'ਹਰਿ ਦਾਤੜੇ ! ਮੇਲਿ ਗੁਰੂ ਮੁਖਿ, ਗੁਰਮੁਖਿ ਮੇਲਸਾ' ਅਤੇ 'ਗੁਰੁ ਨਾਨਕੁ ਪਾਇਆ ਮੇਰੇ ਪਿਆਰੇ, ਧੁਰਿ ਮਸਤਕਿ ਲੇਖੁ ਸਾ' ਆਦਿ ਰਸ ਭਿੰਨੜੇ ਸ਼ੁਕਰਾਨੇ ਅਤੇ ਨਿਮਰਤਾ ਦੇ ਨਮੂਨੇ ਹਨ ਜੋ ਜਗਿਆਸੂਆਂ ਲਈ ਮਾਰਗ ਦਰਸ਼ਨ ਹਨ।

**੧ੴ ਸਤਿਗੁਰ ਪ੍ਰਸਾਦਿ ॥ ਰਾਗੁ ਆਸਾ ਮਹਲਾ ੫ ਛੰਤ ਘਰੁ ੧ ॥ ਅਨਦੋ ਅਨਦੁ ਘਣਾ, ਮੈ ਸੋ ਪ੍ਰਭੁ ਡੀਠਾ ਰਾਮ ॥ ਚਾਖਿਅੜਾ ਚਾਖਿਅੜਾ ਮੈ, ਹਰਿ ਰਸੁ ਮੀਠਾ ਰਾਮ ॥ ਹਰਿ ਰਸੁ ਮੀਠਾ ਮਨ ਮਹਿ ਵੂਠਾ, ਸਤਿਗੁਰੁ ਤੂਠਾ ਸਹਜੁ ਭਇਆ ॥ ਗ੍ਰਿਹੁ ਵਸਿ ਆਇਆ ਮੰਗਲੁ ਗਾਇਆ, ਪੰਚ ਦੁਸਟ ਓਇ ਭਾਗਿ ਗਇਆ ॥ ਸੀਤਲ ਆਘਾਣੇ**

ਅੰਮ੍ਰਿਤ ਬਾਣੇ, ਸਾਜਨ ਸੰਤ ਬਸੀਠਾ ॥ ਕਹੁ ਨਾਨਕ ਹਰਿ ਸਿਉ ਮਨੁ ਮਾਨਿਆ, ਸੋ ਪ੍ਰਭੂ ਨੈਣੀ ਡੀਠਾ ॥੧॥

ਸੋਹਿਅੜੇ ਸੋਹਿਅੜੇ, ਮੇਰੇ ਬੰਕ ਦੁਆਰੇ ਰਾਮ॥ ਪਾਹੁਨੜੇ ਪਾਹੁਨੜੇ, ਮੇਰੇ ਸੰਤ ਪਿਆਰੇ ਰਾਮ ॥ ਸੰਤ ਪਿਆਰੇ ਕਾਰਜ ਸਾਰੇ, ਨਮਸਕਾਰ ਕਰਿ ਲਗੇ ਸੇਵਾ ॥ ਆਪੇ ਜਾਞੀ ਆਪੇ ਮਾਞੀ, ਆਪਿ ਸੁਆਮੀ ਆਪਿ ਦੇਵਾ॥ ਅਪਣਾ ਕਾਰਜੁ ਆਪਿ ਸਵਾਰੇ, ਆਪੇ ਧਾਰਨ ਧਾਰੇ॥ ਕਹੁ ਨਾਨਕ ਸਹੁ ਘਰ ਮਹਿ ਬੈਠਾ, ਸੋਹੇ ਬੰਕ ਦੁਆਰੇ॥੨॥

**ਪਦ ਅਰਥ:** ਅਨਦੋ ਅਨਦੁ-ਅਨੰਦ ਹੀ ਅਨੰਦ ਭਾਵ ਪੂਰਨ ਅਨੰਦ । ਘਣਾ-ਬਹੁਤ। ਵੁਠਾ-ਵਸ ਗਿਆ । ਤੁਠਾ-ਪ੍ਰਸੰਨ ਹੋਇਆ । ਸਹਜੁ-ਚੌਥਾ ਪਦ । ਗ੍ਰਿਹ-ਘਰ, ਭਾਵ ਹਿਰਦਾ । ਵਸਿ-ਵਸ ਵਿਚ । ਮੰਗਲ-ਖੁਸ਼ੀ ਦਾ ਗੀਤ। ਪੰਚ ਦੁਸਟ-(ਕਾਮਦਿਕ) ਪੰਜ ਵੈਰੀ । ਆਘਾਣੇ-ਰੱਜ ਗਏ । ਅੰਮ੍ਰਿਤ ਬਾਣੇ-ਮਿਠੀ ਬਾਣੀ ਨਾਲ । ਬਸੀਠਾ-ਵਕੀਲ । ਨੈਣੀ-ਅੱਖਾਂ ਨਾਲ । ਸੋਹਿਅੜੇ-ਸਭ ਤੋਂ ਸੋਹਣੇ, ਸੋਭਨੀਕ ਹੋ ਗਏ । ਬੰਕ ਦੁਆਰੇ-ਸੁੰਦਰ ਦੁਆਰੇ। ਪਾਹੁਨੜੇ-ਪ੍ਰਾਹੁਣੇ । ਕਾਰਜ ਸਾਰੇ-ਕੰਮ ਸਵਾਰੇ । ਜਾਞੀ-ਜੰਞ ਨਾਲ ਆਇਆ ਪ੍ਰਾਹੁਣਾ । ਮਾਞੀ-ਵਿਆਹ ਵਾਲੇ ਘਰ ਵਿਚ ਮੇਲ ਦੇ ਤੌਰ ਤੇ ਆਇਆ ਪ੍ਰਾਹੁਣਾ । ਸੁਆਮੀ-ਖਸਮ, ਪਤੀ, ਮਾਲਕ । ਦੇਵਾ--ਇਸ਼ਟ-ਦੇਵ । ਧਾਰਨ ਧਾਰੇ-ਆਸਰਾ ਦਿੰਦਾ ਹੈ । ਸਹੁ-ਪਤੀ ।

**ਅਰਥ:** (ਹੇ ਭਾਈ !) ਮੈਂ ਉਹ ਪ੍ਰਭੂ ਵੇਖ ਲਿਆ ਹੈ (ਜਿਸ ਕਰਕੇ ਮੇਰੇ ਹਿਰਦੇ ਅੰਦਰ) ਅਨੰਦ ਹੀ ਅਨੰਦ (ਪ੍ਰਗਟ ਹੋ ਗਿਆ ਹੈ) । (ਹੇ ਭਾਈ !) ਹਰੀ ਦਾ (ਨਾਮ) ਰਸ (ਜੋ ਅਤਿ) ਮਿੱਠਾ ਹੈ ਮੈਂ ਚੱਖ ਲਿਆ ਹੈ । ਹਰੀ ਦਾ (ਨਾਮ) ਰਸ ਮਿੱਠਾ (ਮੇਰੇ) ਮਨ ਵਿਚ ਵਸ ਗਿਆ (ਜਦ) ਸਤਿਗੁਰੂ ਤੁੱਠਾ (ਤਾਂ ਮੈਨੂੰ ਸਹਜ (ਪਦ) ਪ੍ਰਾਪਤ ਹੋ ਗਿਆ। (ਹੁਣ ਹਿਰਦਾ ਰੂਪੀ) ਘਰ (ਮੇਰੇ) ਵੱਸ ਵਿੱਚ ਆ ਗਿਆ ਹੈ, (ਮੇਰੇ ਮਨ ਨੇ ਇਸ ਖੁਸ਼ੀ ਵਿਚ ਪ੍ਰਭੂ ਦਾ) ਗੀਤ ਗਾਇਨ ਕੀਤਾ। ਗੁਰੂ ਦੀ ਮਿਠੀ ਬਾਣੀ ਨਾਲ (ਸਰੀਰ ਵਿਚੋਂ ਪੰਜ ਵੈਰੀ ਨੱਸ ਗਏ, (ਅਸੀਂ) ਸੀਤਲ ਹੋ ਗਏ, ਰੱਜ ਗਏ (ਕਿਉਂਕਿ) ਸੱਜਣ, ਸੰਤ (ਗੁਰੂਦੇਵ ਪਿਤਾ, ਪ੍ਰਭੂ ਨਾਲ ਮਿਲਾਪ ਕਰਾਉਣ ਲਈ) ਵਕੀਲ ਬਣੇ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਮਨ ! ਤੂੰ) ਆਖ (ਕਿ ਮੈਂ) ਉਹ ਪ੍ਰਭੂ (ਆਤਮਿਕ) ਅੱਖਾਂ ਨਾਲ ਵੇਖ ਲਿਆ ਹੈ ॥੧॥

(ਹੇ ਭਾਈ !) ਮੇਰੇ ਸੁੰਦਰ ਦੁਆਰੇ ਸਭ ਤੋਂ ਸੋਹਣੇ ਹੋ ਗਏ ਹਨ (ਕਿਉਂਕਿ) ਸੰਤ ਪਿਆਰੇ ਪ੍ਰਾਹੁਣੇ (ਬਣ ਕੇ ਮੇਰੇ ਘਰ ਆਏ) ਹਨ । ਸੰਤ ਪਿਆਰੇ (ਮੇਰੇ) ਸਾਰੇ ਕਾਰਜ ਸਵਾਰ ਰਹੇ ਹਨ । (ਅਸੀਂ ਉਨ੍ਹਾਂ ਸੰਤ ਪਿਆਰਿਆਂ ਨੂੰ) ਨਮਸਕਾਰ ਕਰਕੇ (ਉਨ੍ਹਾਂ ਦੀ) ਸੇਵਾ ਵਿਚ ਲੱਗ ਪਏ ਹਾਂ । (ਅਸਲ ਵਿਚ ਉਹ ਪ੍ਰਭੂ) ਆਪ ਹੀ ਜਾਞੀ (ਅਤੇ) ਆਪ ਹੀ ਮਾਞੀ ਹੈ, ਆਪ ਹੀ ਮਾਲਕ, ਆਪ ਹੀ ਇਸ਼ਟ ਦੇਵ ਹੈ । (ਉਹ ਮਾਲਕ) ਆਪਣਾ ਕੰਮ ਆਪ ਹੀ ਸਵਾਰਦਾ ਹੈ (ਅਤੇ ਆਪ ਹੀ) ਆਸਰਾ ਦਿੰਦਾ ਹੈ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਮਨ ! ਤੂੰ) ਆਖ (ਹੁਣ) ਪਤੀ (ਪਰਮਾਤਮਾ ਮੇਰੇ) ਘਰ ਇਚ ਬਿਰਾਜਮਾਨ ਭਾਵ ਪ੍ਰਕਾਸ਼ਮਾਨ ਹੋ ਗਿਆ ਹੈ (ਅਤੇ) ਮੇਰੇ ਸੁੰਦਰ ਦੁਆਰੇ ਸੋਭਾ ਦੇ ਰਹੇ ਹਨ ॥੨॥

ਨਵ ਨਿਧੇ ਨਉ ਨਿਧੇ, ਮੇਰੇ ਘਰ ਮਹਿ ਆਈ ਰਾਮ ॥ ਸਭੁ ਕਿਛੁ ਮੈ ਸਭੁ ਕਿਛੁ

**ਪਾਇਆ, ਨਾਮੁ ਧਿਆਈ ਰਾਮ ॥ ਨਾਮੁ ਧਿਆਈ ਸਦਾ ਸਖਾਈ, ਸਹਜ ਸੁਭਾਈ ਗੋਵਿੰਦਾ ॥ ਗਣਤ ਮਿਟਾਈ ਚੂਕੀ ਧਾਈ, ਕਦੇ ਨ ਵਿਆਪੈ ਮਨ ਚਿੰਦਾ ॥ ਗੋਵਿੰਦ ਗਾਜੇ ਅਨਹਦ ਵਾਜੇ, ਅਚਰਜ ਸੋਭ ਬਣਾਈ ॥ ਕਹੁ ਨਾਨਕ ਪਿਰੁ ਮੇਰੈ ਸੰਗੇ, ਤਾ ਮੈ ਨਵਨਿਧਿ ਪਾਈ॥੩॥**

**ਸਰਸਿਅੜੇ ਸਰਸਿਅੜੇ, ਮੇਰੇ ਭਾਈ ਸਭ ਮੀਤਾ ਰਾਮ ॥ ਬਿਖਮੋ ਬਿਖਮੁ ਅਖਾੜਾ, ਮੈ ਗੁਰ ਮਿਲਿ ਜੀਤਾ ਰਾਮ ॥ ਗੁਰ ਮਿਲਿ ਜੀਤਾ, ਹਰਿ ਹਰਿ ਕੀਤਾ, ਤੂਟੀ ਭੀਤਾ ਭਰਮ ਗੜਾ ॥ ਪਾਇਆ ਖਜਾਨਾ ਬਹੁਤੁ ਨਿਧਾਨਾ, ਸਾਣਥ ਮੇਰੀ ਆਪਿ ਖੜਾ ॥ ਸੋਈ ਸੁਗਿਆਨਾ ਸੋ ਪਰਧਾਨਾ, ਜੋ ਪ੍ਰਭਿ ਅਪਨਾ ਕੀਤਾ ॥ ਕਹੁ ਨਾਨਕ ਜਾਂ ਵਲਿ ਸੁਆਮੀ, ਤਾ ਸਰਸੇ ਭਾਈ ਮੀਤਾ ॥੪॥੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਹਿੰ ਅਤੇ ਧਿਆਈਂ

**ਪਦ ਅਰਥ :** ਨਵ ਨਿਧੇ ਨਉ ਨਿਧੇ- ਨੌਂ ਨਿਧੀ, (ਭਾਵ ਨੌਂ ਪ੍ਰਕਾਰ ਦੇ ਖਜ਼ਾਨੇ)। ਧਿਆਈ-(ਮੈਂ) ਧਿਆਉਂਦਾ ਹਾਂ। ਸਖਾਈ-ਸਖੀ। ਸਹਜ ਸੁਭਾਈ-ਸਹਜ ਸੁਭਾਵਕ। ਗਣਤ-ਗਿਣਤੀ, ਚਿੰਤਾ। ਚੂਕੀ-ਮੁਕ ਗਈ। ਧਾਈ-ਧਾਵਣਾ। ਮਨ ਚਿੰਦਾ-ਮਨ ਦੀ ਚਿੰਤਾ। ਅਨਹਦ-ਇਕ ਰਸ, ਅਖੰਡ। ਗਾਜੇ-ਗੱਜ ਰਿਹਾ ਹੈ। ਵਾਜੇ-ਵਜ ਰਿਹਾ ਹੈ। ਅਚਰਜ-ਅਸਚਰਜ। ਸਰਸਿਅੜੇ-ਖਿੜ ਗਏ, ਪ੍ਰਸੰਨ ਹੋ ਗਏ ਹਨ। ਬਿਖਮੋ ਬਿਖਮੁ-ਬਹੁਤ ਔਖਾ। ਅਖਾੜਾ-ਰਣ ਖੇਤਰ। ਭੀਤਾ-ਭੀਤ, ਕੰਧ। ਭਰਮ ਗੜਾ-ਭਰਮ ਦੇ ਕਿਲੇ ਦੀ। ਸਾਣਥ ਮੇਰੀ-ਮੇਰੀ ਮੱਦਦ, ਸਹਾਇਤਾ (ਲਈ)। ਸੁਗਿਆਨਾ-ਸ੍ਰੇਸ਼ਟ ਗਿਆਨ ਵਾਲਾ। ਪਰਧਾਨਾ-ਮੰਨਿਆ ਪ੍ਰਮੰਨਿਆ। ਸਰਸੇ-ਪ੍ਰਸੰਨ ਹੋ ਗਏ।

**ਅਰਥ :** (ਹੇ ਭਾਈ !) ਮੇਰੇ ਘਰ ਵਿਚ (ਨਾਮ ਰੂਪੀ) ਨੌਂ ਨਿਧੀ (ਹਾਂ) ਨੌਂ ਨਿਧੀ ਆ ਗਈ ਹੈ, ਮੈਂ ਸਭ ਕੁਝ ਪ੍ਰਾਪਤ ਕਰ ਲਿਆ (ਅਤੇ ਉਸ ਪ੍ਰਭੂ ਦਾ) ਨਾਮ (ਸਿਮਰਦਾ) ਧਿਆਉਂਦਾ ਹਾਂ (ਮੈਂ) ਨਾਮ ਨੂੰ ਧਿਆਉਂਦਾ (ਸਿਮਰਦਾ) ਹਾਂ (ਉਹ) ਗੋਵਿੰਦ ਸਹਜ ਸੁਭਾਵਕ ਸਦਾ ਹੀ(ਮੇਰਾ) ਸਾਥੀ ਹੈ। (ਪ੍ਰਭੂ ਨੇ) ਗਿਣਤੀ ਦੂਰ ਕਰ ਦਿੱਤੀ ਹੈ, ਭਟਕਣਾ ਮੁੱਕ ਗਈ ਹੈ, (ਹੁਣ) ਮਨ ਦੀ ਚਿੰਤਾ ਕਦੇ ਵੀ ਨਹੀਂ ਵਿਆਪਦੀ। (ਮੇਰੇ ਹਿਰਦੇ ਵਿਚ) ਗੋਵਿੰਦ ਗੱਜ ਰਿਹਾ ਹੈ, ਅਨਹਦ (ਸ਼ਬਦ ਦੇ ਵਾਜੇ) ਵੱਜ ਰਹੇ ਹਨ (ਜਿਸ ਨੇ) ਅਸਚਰਜ ਸੋਭਾ ਬਣਾ ਦਿੱਤੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਮਨ ! ਤੂੰ) ਆਖ ਪਤੀ (ਪਰਮਾਤਮਾ) ਮੇਰੇ ਨਾਲ ਹੈ, ਤਾਂ (ਤੇ ਮੈਂ ਨਾਮ ਰੂਪ) ਨੌਂ ਨਿਧੀ ਪਾ ਲਈ ਹੈ ॥੩॥

(ਹੇ ਭਾਈ !) ਮੇਰੇ ਸਾਰੇ ਮਿੱਤਰ, ਭਰਾ (ਗਿਆਨ ਇੰਦ੍ਰੇ) ਪ੍ਰਸੰਨ ਹੋ ਗਏ ਹਨ, (ਕਿਉਂਕਿ) ਮੈਂ ਬਹੁਤ ਔਖਾ ਰਣ ਖੇਤਰ ਗੁਰੂ ਦੇ (ਨਾਲ) ਮਿਲ ਕੇ ਜਿੱਤ ਲਿਆ ਹੈ। (ਮੈਂ) ਗੁਰੂ ਦੇ (ਨਾਲ) ਮਿਲ ਕੇ ਹਰੀ ਹਰੀ (ਨਾਮ ਦਾ ਸਿਮਰਨ) ਕੀਤਾ (ਅਤੇ ਇਹ ਰਣ ਖੇਤਰ ਭਾਵ ਸੰਸਾਰ) ਜਿੱਤ ਲਿਆ (ਜਿਸ ਕਰਕੇ) ਭਰਮ (ਰੂਪੀ) ਕਿਲ੍ਹੇ ਦੀ ਕੰਧ ਟੁਟ ਗਈ ਹੈ। (ਇਸ ਕਿਲ੍ਹੇ ਵਿਚੋਂ ਮੈਂ) ਨੌਂ-ਨਿਧੀਆਂ ਦਾ ਖਜ਼ਾਨਾ

ਪਾ ਲਿਆ ਹੈ (ਅਤੇ ਪ੍ਰਭੂ) ਆਪ ਮੇਰੀ ਮਦਦ ਤੇ ਖੜਾ ਹੈ। ਉਹੀ ਸ੍ਰੇਸ਼ਟ ਗਿਆਨ ਵਾਲਾ (ਅਤੇ) ਉਹੀ ਪ੍ਰਧਾਨ (ਪੁਰਸ਼) ਹੈ (ਜਿਸ ਨੂੰ ਪ੍ਰਭੂ ਨੇ ਆਪਣਾ) ਬਣਾ ਲਿਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਮਨ ! ਤੂੰ) ਆਖ ਜਦ (ਪ੍ਰਭੂ) ਮੇਰੇ ਵੱਲ ਹੋਏ ਤਾਂ ਸਾਰੇ ਭਾਈ ਤੇ ਮਿੱਤਰ ਪ੍ਰਸੰਨ ਹੋ ਗਏ ॥੪॥੧॥

## ਸਾਰੰਸ਼ ਅਤੇ ਸਿਧਾਂਤ

ਜਦੋਂ ਸਤਿਗੁਰੂ ਸੱਚੇ ਪਾਤਿਸ਼ਾਹ ਤੁੱਠ ਪੈਣ, ਆਤਮਿਕ ਨੈਣ ਮਿਲ ਜਾਣ, ਸਾਈਂ ਦੇ ਦਰਸ਼ਨ ਹੋ ਜਾਣ ਤਾਂ 'ਅਨਦੋ ਅਨਦ ਘਣਾ' ਹੋ ਜਾਂਦਾ ਹੈ। ਸਤਿਗੁਰੂ ਦੀ ਵਿਚੋਲਗੀ ਕਰਕੇ ਹੀ ਆਤਮਿਕ ਵਿਵਾਹ ਦਾ ਰੱਸ ਤੇ ਰਹੱਸ ਪ੍ਰਾਪਤ ਹੁੰਦਾ ਹੈ। ਸੁਆਮੀ ਜੀ ਆਪ ਹੀ ਜਾਵੀ ਤੇ ਆਪ ਹੀ ਮਾਵੀ ਬਣ ਕੇ ਸਾਰੇ ਕਾਰਜ ਸਵਾਰ ਦਿੰਦੇ ਹਨ।

ਵਾਹਿਗੁਰੂ ਦੀ ਪ੍ਰਾਪਤੀ ਤੋਂ ਪਿਛੋਂ ਜੀਵ-ਇਸਤ੍ਰੀ ਦੀ ਸਭ ਭੱਜ-ਦੌੜ ਮੁਕ ਜਾਂਦੀ ਹੈ 'ਚੂਕਾ ਭਾਰਾ ਕਰਮ ਕਾ, ਹੋਏ ਨਿਹਕਰਮਾ ॥ ਸਾਗਰ ਤੇ ਕੰਢੇ ਚੜੇ, ਗੁਰਿ ਕੀਨੇ ਧਰਮਾ॥' (ਪੰਨਾ ੧੦੦੨) ਵਾਲੀ ਅਵਸਥਾ ਬਣ ਜਾਂਦੀ ਹੈ। ਜਦ ਸਾਂਈਂ ਦੀ ਕਿਰਪਾ ਹੋ ਜਾਵੇ ਤਾਂ ਸਾਰੇ ਭਾਈ ਮਿੱਤਰ ਪ੍ਰਸੰਨ ਹੋ ਕੇ ਵਧਾਈਆਂ ਦੇਣ ਲੱਗ ਜਾਂਦੇ ਹਨ। ਇਸ ਸ਼ਬਦ ਵਿਚ ਨਾਮ ਅਭਿਆਸ ਦੀ ਬਰਕਤ ਨਾਲ ਸੁਤੇ ਸਿੱਧ ਪਤੀ-ਪਰਮਾਤਮਾ ਦਾ ਹਿਰਦੇ ਰੂਪੀ ਘਰ ਵਿਚ ਬਿਰਾਜਮਾਨ ਹੋਣ ਦਾ ਵਿਸਥਾਰ ਪੂਰਵਕ ਵਰਣਨ ਹੈ।

**ਆਸਾ ਮਹਲਾ ੫ ॥ ਅਕਥਾ ਹਰਿ ਅਕਥ ਕਥਾ, ਕਿਛੁ ਜਾਇ ਨ ਜਾਣੀ ਰਾਮ ॥ ਸੁਰਿ ਨਰ, ਸੁਰਿਨਰ ਮੁਨਿ ਜਨ, ਸਹਜਿ ਵਖਾਣੀ ਰਾਮ ॥ ਸਹਜੇ ਵਖਾਣੀ ਅਮਿਉ ਬਾਣੀ, ਚਰਨ ਕਮਲ ਰੰਗੁ ਲਾਇਆ ॥ ਜਪਿ ਏਕੁ ਅਲਖੁ ਪ੍ਰਭੁ ਨਿਰੰਜਨ, ਮਨ ਚਿੰਦਿਆ ਫਲੁ ਪਾਇਆ ॥ ਤਜਿ ਮਾਨੁ ਮੋਹੁ ਵਿਕਾਰੁ ਦੂਜਾ, ਜੋਤੀ ਜੋਤਿ ਸਮਾਣੀ ॥ ਬਿਨਵੰਤਿ ਨਾਨਕ ਗੁਰ ਪ੍ਰਸਾਦੀ, ਸਦਾ ਹਰਿ ਰੰਗੁ ਮਾਣੀ ॥੧॥**

**ਹਰਿ ਸੰਤਾ ਹਰਿ ਸੰਤ ਸਜਨ, ਮੇਰੇ ਮੀਤ ਸਹਾਈ ਰਾਮ॥ ਵਡਭਾਗੀ ਵਡਭਾਗੀ, ਸਤ ਸੰਗਤਿ ਪਾਈ ਰਾਮ॥ ਵਡਭਾਗੀ ਪਾਏ ਨਾਮੁ ਧਿਆਏ, ਲਾਥੇ ਦੂਖ ਸੰਤਾਪੈ॥ ਗੁਰਚਰਣੀ ਲਾਗੇ ਭ੍ਰਮ ਭਉ ਭਾਗੇ, ਆਪੁ ਮਿਟਾਇਆ ਆਪੈ ॥ ਕਰਿ ਕਿਰਪਾ ਮੇਲੇ ਪ੍ਰਭਿ ਅਪੁਨੇ, ਵਿਛੁੜਿ ਕਤਹਿ ਨ ਜਾਈ ॥ ਬਿਨਵੰਤਿ ਨਾਨਕ ਦਾਸੁ ਤੇਰਾ, ਸਦਾ ਹਰਿ ਸਰਣਾਈ ॥੨॥**

## ਉਚਾਰਨ ਸੇਧ

**ਬਿੰਦੀ ਰਹਿਤ :** ਗਾਵਾਂ, ਵਡਭਾਗੀਂ।

**ਪਦ ਅਰਥ :** ਅਕਥਾ-ਜੋ ਕਥੀ ਨਾ ਜਾ ਸਕੇ, ਬਿਆਨ ਤੋਂ ਰਹਿਤ। ਕਥਾ-ਸਿਫਤਿ ਸਾਲਾਹ। ਸੁਰਿ ਨਰ-ਸ੍ਰੇਸ਼ਟ ਗੁਣਾਂ ਵਾਲੇ ਮਨੁੱਖ। ਮੁਨਿ ਜਨ-ਚੁਪ (ਸ਼ਾਂਤ) ਰਹਿਣ ਵਾਲੇ ਸੇਵਕ-ਜਨ। ਸਹਜਿ-ਅਡੋਲ ਅਵਸਥਾ ਵਿਚ। ਵਖਾਣੀ-ਆਖੀ। ਅਮਿਉ-ਅੰਮ੍ਰਿਤ। ਰੰਗੁ-ਪ੍ਰੇਮ। ਅਲਖੁ-ਲਖਤਾ ਤੋਂ ਰਹਿਤ। ਨਿਰੰਜਨੁ-ਮਾਇਆ ਤੋਂ ਰਹਿਤ। ਚਿੰਦਿਆ-ਚਿਤਵਿਆ। ਤਜਿ-ਤਿਆਗ ਕੇ। ਆਪੁ-ਆਪਾ ਭਾਵ, ਅਹੰਕਾਰ। ਆਪੈ-

ਆਪਣੇ ਆਪ ਹੀ। ਸੰਤਾਪੈ-ਅੰਦਰ ਦੇ ਸਾੜੇ।

**ਅਰਥ** : (ਹੇ ਭਾਈ !) ਹਰੀ (ਪਰਮਾਤਮਾ) ਦੀ ਕਥਾ (ਸਿਫਤਿ ਸਲਾਹ) ਰੱਤਾ ਭਰ ਭੀ ਨਹੀਂ ਜਾਣੀ ਜਾ ਸਕਦੀ। ਸ੍ਰੇਸ਼ਟ ਮਨੁੱਖਾਂ, ਮੁਨੀ ਜਨਾਂ ਨੇ ਅਡੋਲ ਅਵਸਥਾ ਵਿਚ (ਲੀਨ ਹੋ ਕੇ ਇਹ ਗੱਲ) ਆਖੀ ਹੈ। ਜਿਨ੍ਹਾਂ ਨੇ (ਇਹ) ਅੰਮ੍ਰਿਤ ਬਾਣੀ ਅਡੋਲ ਅਵਸਥਾ ਵਿਚ ਆਖੀ (ਉਨ੍ਹਾਂ ਨੇ ਹਰੀ ਦੇ) ਚਰਨ ਕਮਲਾਂ ਨਾਲ ਪ੍ਰੇਮ ਲਾਇਆ। (ਉਨ੍ਹਾਂ ਨੇ) ਲਖਤਾ ਤੋਂ ਰਹਿਤ, ਮਾਇਆ ਤੋਂ ਰਹਿਤ ਇਕ ਪ੍ਰਭੂ ਨੂੰ ਜਪ ਕੇ ਮਨ ਚਿਤਵਿਆ ਫਲ ਪ੍ਰਾਪਤ ਕਰ ਲਿਆ। ਮਾਣ, ਮੋਹ, ਦ੍ਵੈਤ ਵਾਲਾ ਵਿਕਾਰ ਤਿਆਗ ਕੇ (ਉਨ੍ਹਾਂ ਦੀ) ਜੋਤਿ (ਪ੍ਰਭੂ ਦੀ) ਜੋਤਿ ਵਿਚ ਸਮਾ ਗਈ। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ) ਗੁਰੂ ਦੀ ਕਿਰਪਾ ਨਾਲ (ਉਨ੍ਹਾਂ ਦੀ ਸੁਰਤਿ ਨੇ) ਸਦਾ ਹਰੀ ਦਾ ਰੰਗੁ (ਪ੍ਰੇਮ) ਮਾਣਿਆ ॥੧॥

(ਹੇ ਭਾਈ !) ਹਰੀ ਦੇ ਸੰਤ ਸੱਜਣ ਮੇਰੇ ਮਿੱਤਰ ਤੇ ਸਹਾਇਕ ਹਨ। ਵੱਡੇ ਭਾਗਾਂ ਨਾਲ, (ਹਾਂ) ਵੱਡੇ ਭਾਗਾਂ ਨਾਲ ਮੈਂ ਉਨ੍ਹਾਂ ਦੀ ਸਤ ਸੰਗਤ ਪ੍ਰਾਪਤ ਕੀਤੀ ਹੈ। (ਜੋ ਮਨੁੱਖ) ਵੱਡੇ ਭਾਗਾਂ ਨਾਲ (ਉਨ੍ਹਾਂ ਦੀ ਸਤ ਸੰਗਤ) ਪਾ ਲਵੇ (ਅਤੇ) ਨਾਮ ਸਿਮਰੇ (ਜਾਣੋ ਉਸ ਦੇ ਸਾਰੇ) ਦੁਖ ਅਤੇ ਅੰਦਰ ਦੇ ਸਾੜੇ ਦੂਰ ਹੋ ਗਏ। (ਜੋ) ਗੁਰੂ ਦੇ ਚਰਨੀ ਲੱਗ ਗਏ (ਉਨ੍ਹਾਂ ਦੇ) ਭਰਮ ਅਤੇ ਡਰ ਦੂਰ ਹੋ ਗਏ, (ਉਨ੍ਹਾਂ ਨੇ) ਆਪਾ-ਭਾਵ ਹੰਕਾਰ ਨੂੰ ਆਪ ਹੀ ਦੂਰ ਕਰ ਲਿਆ। (ਜੋ ਮਨੁੱਖ) ਪਿਆਰੇ ਪ੍ਰਭੂ ਨੇ ਕਿਰਪਾ ਕਰਕੇ (ਆਪਣੇ ਨਾਲ) ਮੇਲ ਲਏ ਹਨ, (ਉਹ) ਵਿਛੁੜ ਕੇ ਕਿਤੇ ਭੀ ਨਹੀਂ ਜਾਂਦੇ। ਨਾਨਕ (ਇਹ) ਬੇਨਤੀ ਕਰਦਾ ਹੈ (ਕਿ ਹੇ ਹਰੀ! ਮੈਂ) ਤੇਰਾ ਦਾਸ ਹਾਂ (ਅਤੇ) ਸਦਾ (ਆਪ) ਹਰੀ ਦੀ ਸ਼ਰਣ ਵਿਚ (ਰਹਿੰਦਾ ਹਾਂ) ॥੨॥

**ਹਰਿ ਦਰੇ ਹਰਿ ਦਰਿ ਸੋਹਨਿ, ਤੇਰੇ ਭਗਤ ਪਿਆਰੇ ਰਾਮ ॥ ਵਾਰੀ ਤਿਨ ਵਾਰੀ ਜਾਵਾ, ਸਦ ਬਲਿਹਾਰੇ ਰਾਮ ॥ ਸਦ ਬਲਿਹਾਰੇ ਕਰਿ ਨਮਸਕਾਰੇ, ਜਿਨ ਭੇਟਤ ਪ੍ਰਭੁ ਜਾਤਾ ॥ ਘਟਿ ਘਟਿ ਰਵਿ ਰਹਿਆ ਸਭ ਥਾਈ, ਪੂਰਨ ਪੁਰਖੁ ਬਿਧਾਤਾ ॥ ਗੁਰੁ ਪੂਰਾ ਪਾਇਆ ਨਾਮੁ ਧਿਆਇਆ, ਜੂਐ ਜਨਮੁ ਨ ਹਾਰੇ ॥ ਬਿਨਵੰਤਿ ਨਾਨਕ ਸਰਣਿ ਤੇਰੀ, ਰਾਖੁ ਕਿਰਪਾ ਧਾਰੇ ॥ ੩ ॥**

**ਬੇਅੰਤਾ ਬੇਅੰਤ ਗੁਣ ਤੇਰੇ, ਕੇਤਕ ਗਾਵਾ ਰਾਮ ॥ ਤੇਰੇ ਚਰਣਾ ਤੇਰੇ ਚਰਣ ਧੂੜਿ, ਵਡਭਾਗੀ ਪਾਵਾ ਰਾਮ॥ ਹਰਿ ਧੂੜੀ ਨ੍ਹਾਈਐ ਮੈਲੁ ਗਵਾਈਐ, ਜਨਮ ਮਰਣ ਦੁਖ ਲਾਥੇ॥ ਅੰਤਰਿ ਬਾਹਰਿ ਸਦਾ ਹਦੂਰੇ, ਪਰਮੇਸਰੁ ਪ੍ਰਭੁ ਸਾਥੇ॥ ਮਿਟੇ ਦੂਖ ਕਲਿਆਣ ਕੀਰਤਨ, ਬਹੁੜਿ ਜੋਨਿ ਨ ਪਾਵਾ॥ ਬਿਨਵੰਤਿ ਨਾਨਕ ਗੁਰ ਸਰਣਿ ਤਰੀਐ, ਆਪਣੇ ਪ੍ਰਭ ਭਾਵਾ॥੪॥੨॥**

## ਉਚਾਰਨ ਸੇਧ

**ਬਿੰਦੀ ਸਹਿਤ** : ਜਾਵਾਂ, ਥਾਈਂ, ਗਾਵਾਂ, ਵਡਭਾਗੀਂ, ਪਾਵਾਂ ਅਤੇ ਭਾਵਾਂ। **ਢੁਟਕਲ**: ਨ੍ਹਾਈਐ।

**ਪਦ ਅਰਥ** : ਹਰਿ-ਹੇ ਹਰੀ!। ਦਰਿ-ਦੁਆਰੇ ਤੇ, ਬੂਹੇ ਤੇ। ਵਾਰੀ-ਸਦਕੇ, ਕੁਰਬਾਨ। ਭੇਟਤ-

ਮਿਲਿਦਿਆਂ। ਜਾਤਾ-ਜਾਣ ਲਿਆ। ਬਿਧਾਤਾ-ਲੇਖ ਲਿਖਣ ਵਾਲਾ ਸਿਰਜਨਹਾਰ। ਜੂਐ-ਜੂਏ ਵਿਚ। ਕੇਤਕ-ਕਿਤਨਾ ਕੁ। ਹਦੂਰੇ-ਹਾਜ਼ਰ ਨਾਜ਼ਰ, ਅੰਗ ਸੰਗ। ਕਲਿਆਣ-ਸੁਖ ਅਨੰਦ।

**ਅਰਥ** : ਹੇ ਹਰੀ ! ਤੇਰੇ ਦੁਆਰੇ ਤੇ (ਹਾਂ, ਹੇ ਹਰੀ! ਤੇਰੇ) ਦਰ ਉਤੇ, ਤੇਰੇ ਪਿਆਰੇ ਭਗਤ ਸੋਹਣੇ ਲੱਗਦੇ ਹਨ। (ਮੈਂ) ਉਨ੍ਹਾਂ ਤੋਂ ਸਦਕੇ ਜਾਵਾਂ, ਸਦਾ ਬਲਿਹਾਰੇ ਜਾਵਾਂ। ਨਮਸਕਾਰ ਕਰ ਕੇ (ਉਨ੍ਹਾਂ ਤੋਂ) ਬਲਿਹਾਰੇ ਜਾਵਾਂ, ਜਿਨ੍ਹਾਂ ਨੂੰ ਮਿਲਦਿਆਂ ਮੈਂ ਪ੍ਰਭੂ ਨੂੰ ਪਛਾਣਿਆ ਹੈ। (ਉਹ) ਪੂਰਨ (ਸਿਰਜਨਹਾਰ) ਪ੍ਰਭੂ ਘਟ ਘਟ ਵਿਚ ਵਸ ਰਿਹਾ ਹੈ, ਸਭ ਥਾਵਾਂ ਤੇ ਪਰੀ ਪੂਰਨ ਹੈ। (ਜਿਸ ਨੇ) ਪੂਰਾ ਗੁਰੂ ਪਾਇਆ ਹੈ, ਨਾਮ ਸਿਮਰਿਆ ਹੈ (ਉਹ ਆਪਣਾ) ਜਨਮ ਜੂਏ ਵਿਚ ਨਹੀਂ ਹਾਰਦਾ। ਨਾਨਕ (ਗੁਰੂ ਜੀ) ਬੇਨਤੀ ਕਰਦੇ ਹਨ (ਕਿ ਹੇ ਪ੍ਰਭੂ ! ਮੈਂ) ਤੇਰੀ ਸ਼ਰਨ ਪਿਆ ਹਾਂ, ਕਿਰਪਾ ਕਰਕੇ ਮੇਰੀ (ਲਾਜ) ਰੱਖ ਲਵੋ ਜੀ ।੩।

(ਹੇ ਪ੍ਰਭੂ !) ਤੇਰੇ ਬੇਅੰਤ ਗੁਣ ਹਨ (ਮੈਂ ਤੇਰੇ) ਕਿਤਨੇ ਕੁ ਗੁਣ ਗਾਇਨ ਕਰਾਂ। ਵੱਡੇ ਭਾਗਾਂ ਨਾਲ (ਮੈਂ) ਤੇਰੇ ਚਰਨਾਂ, ਤੇਰੇ ਚਰਨਾਂ ਦੀ ਧੂੜ ਪਾ ਲਵਾਂ। (ਹੇ ਭਾਈ!) ਪ੍ਰਭੂ ਦੇ ਚਰਨਾਂ ਦੀ ਧੂੜੀ ਵਿਚ ਇਸ਼ਨਾਨ ਕਰ ਲਈਏ ਸਾਰੀ (ਹੰਕਾਰ ਦੀ) ਮੈਲ ਦੂਰ ਕਰ ਲਈਦੀ ਹੈ, (ਅਤੇ) ਜਨਮ ਤੇ ਮਰਣ ਦੇ ਦੁਖ ਲਹਿ ਜਾਂਦੇ ਹਨ। (ਉਹ ਪ੍ਰਭੂ) ਅੰਦਰ ਬਾਹਰ ਸਦਾ ਹਾਜ਼ਰ ਹੈ (ਉਹ) ਪਰਮੇਸ਼ਰ ਸਦਾ ਸਭ ਥਾਈਂ ਹਾਜ਼ਰ ਨਾਜ਼ਰ ਹੈ, (ਸਦਾ) ਸਾਥ (ਅੰਗ-ਸੰਗ) ਵਸਦਾ ਹੈ। (ਹੇ ਭਾਈ ! ਪ੍ਰਭੂ ਦਾ) ਕੀਰਤਨ (ਸੁਣ ਕੇ ਮੇਰੇ) ਦੁਖ ਕਲੇਸ਼ ਨਾਸ਼ ਹੋ ਗਏ ਹਨ (ਅਤੇ ਮੈਂ) ਮੁੜ ਕੇ (ਕਿਸੇ) ਜੋਨੀ ਵਿੱਚ ਨਹੀਂ ਪਾਇਆ ਜਾਵਾਂਗਾ। ਨਾਨਕ (ਗੁਰੂ ਜੀ) ਆਖਦੇ ਹਨ ਕਿ ਗੁਰੂ ਦੀ ਸ਼ਰਨ ਵਿਚ ਪੈ ਕੇ (ਸੰਸਾਰ ਸਾਗਰ ਤੋਂ) ਤਰਿਆ ਜਾਂਦਾ ਹੈ (ਇਸ ਲਈ ਮੇਰੀ ਦਿਲੀ ਇੱਛਾ ਹੈ ਕਿ ਗੁਰੂ ਰਾਹੀਂ ਮੈਂ) ਆਪਣੇ ਪ੍ਰਭੂ ਨੂੰ ਚੰਗਾ ਲਗ ਜਾਵਾਂ ।੪।੨।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਦੇ ਅਨੰਦਮਈ ਮਿਲਾਪ ਭਾਵ ਦਰਸ਼ਨ-ਪਰਸਨ ਦੀ ਕਥਾ ਦਾ ਪੂਰਾ ਵਰਣਨ ਕਿਸੇ ਪ੍ਰਾਣੀ ਤੋਂ ਭੀ ਨਹੀਂ ਹੋ ਸਕਦਾ । ਜੇ ਕਥਾ ਕਥੀ ਜਾਏ ਤਾਂ 'ਅਕਥ' ਸ਼ਬਦ ਦਾ ਕੀ ਮੁੱਲ ਰਹਿ ਜਾਂਦਾ ਹੈ ? ਹਾਂ, ਗੁਰੂ ਦੀ ਕਿਰਪਾ ਨਾਲ ਸਹਿਜ ਅਵਸਥਾ ਵਿਚ ਇਸ ਕਥਾ ਦਾ ਰਸ ਮਾਣਿਆ ਜਾ ਸਕਦਾ ਹੈ । ਦੂਜੇ ਅੰਕ ਵਿਚ 'ਸੰਤ ਸਹਾਈ ਰਾਮ ਕੇ ਕਰਿ ਕਿਰਪਾ ਦੀਆ ਮਿਲਾਇ' ਵਾਲੀ ਭਾਵਨਾ ਨੂੰ ਉਜਾਗਰ ਕੀਤਾ ਗਿਆ ਹੈ । ਤੀਜੇ ਅੰਕ ਵਿਚ ਭਗਤਾਂ ਦੀ ਵਡਿਆਈ ਦਾ ਸੰਕੇਤ ਹੈ ਕਿਉਂਕਿ ਨਾਮ ਵਿਚ ਰੱਤੇ ਹੋਏ ਭਗਤਾਂ ਦੀ ਸੰਗਤ ਸਦਕਾ ਹੀ ਗੁਰੂ ਦਾ ਮੇਲ, ਨਾਮ ਦੀ ਦਾਤਿ ਅਤੇ ਪਰਮੇਸਰ ਦਾ ਮਿਲਾਪ ਹੁੰਦਾ ਹੈ । ਚੌਥੇ ਪਦੇ ਵਿਚ ਬੇਅੰਤ ਗੁਣਾਂ ਦੀ ਕਥਾ ਕਰਨ ਤੋਂ ਜਿਥੇ ਆਪਣੀ ਅਸਮਰਥਾ ਪ੍ਰਗਟਾਈ ਹੈ, ਉਥੇ ਚਰਨ ਧੂੜ ਦੀ ਚਾਹਨਾ ਨੂੰ ਪ੍ਰਗਟਾਇਆ ਹੈ ਅਤੇ 'ਮਿਟੇ ਦੂਖ ਕਲਿਆਣ ਕੀਰਤਨ' ਨਾਲ ਛੰਤ ਦੀ ਸਮਾਪਤੀ ਕਰ ਦਿੱਤੀ ਹੈ ।

## ਆਸਾ ਛੰਤ ਮਹਲਾ ੫ ਘਰੁ ੪

**ੴ ਸਤਿਗੁਰ ਪ੍ਰਸਾਦਿ ॥ ਹਰਿ ਚਰਨ ਕਮਲ ਮਨੁ ਬੇਧਿਆ, ਕਿਛੁ ਆਨ ਨ ਮੀਠਾ, ਰਾਮ ਰਾਜੇ ॥ ਮਿਲਿ ਸੰਤ ਸੰਗਤਿ ਆਰਾਧਿਆ, ਹਰਿ ਘਟਿ ਘਟੇ ਡੀਠਾ ਰਾਮ**

**ਰਾਜੇ ॥ ਹਰਿ ਘਟਿ ਘਟੇ ਡੀਠਾ, ਅੰਮ੍ਰਿਤੋ ਵੂਠਾ, ਜਨਮ ਮਰਨ ਦੁਖ ਨਾਠੇ ॥ ਗੁਣ ਨਿਧਿ ਗਾਇਆ ਸਭ ਦੂਖ ਮਿਟਾਇਆ, ਹਉਮੈ ਬਿਨਸੀ ਗਾਠੇ ॥ ਪ੍ਰਿਉ ਸਹਜ ਸੁਭਾਈ ਛੋਡਿ ਨ ਜਾਈ, ਮਨਿ ਲਾਗਾ ਰੰਗੁ ਮਜੀਠਾ ॥ ਹਰਿ ਨਾਨਕ ਬੇਧੇ ਚਰਨ ਕਮਲ, ਕਿਛੁ ਆਨ ਨ ਮੀਠਾ ॥੧॥ ਜਿਉ ਰਾਤੀ ਜਲਿ ਮਾਛੁਲੀ, ਤਿਉ ਰਾਮ ਰਸਿ ਮਾਤੇ, ਰਾਮ ਰਾਜੇ॥ ਗੁਰ ਪੂਰੈ ਉਪਦੇਸਿਆ, ਜੀਵਨ ਗਤਿ ਭਾਤੇ, ਰਾਮ ਰਾਜੇ॥ ਜੀਵਨ ਗਤਿ ਸੁਆਮੀ ਅੰਤਰਜਾਮੀ, ਆਪਿ ਲੀਏ ਲੜਿ ਲਾਏ॥ ਹਰਿ ਰਤਨ ਪਦਾਰਥੋ ਪਰਗਟੋ ਪੂਰਨੋ, ਛੋਡਿ ਨ ਕਤਹੂ ਜਾਏ॥ ਪ੍ਰਭੁ ਸੁਘਰੁ ਸਰੂਪੁ ਸੁਜਾਨੁ ਸੁਆਮੀ, ਤਾ ਕੀ ਮਿਟੈ ਨ ਦਾਤੇ॥ ਜਲ ਸੰਗਿ ਰਾਤੀ ਮਾਛੁਲੀ, ਨਾਨਕ ਹਰਿ ਮਾਤੇ ॥੨॥**

**ਪਦ ਅਰਥ :** ਬੇਧਿਆ-ਵਿੰਨ੍ਹ ਲਿਆ, ਮੋਹ ਲਿਆ । ਆਨ-ਹੋਰ । ਵੂਠਾ-ਆ ਵਸਿਆ । ਨਾਠੇ-ਨੱਸ ਗਏ । ਨਿਧਿ-ਖਜ਼ਾਨਾ । ਗਾਠੇ-ਗੰਢ । ਪ੍ਰਿਉ-ਪਿਆਰਾ । ਮਜੀਠਾ-ਮਜੀਠ, ਪੱਕਾ ਰੰਗ । ਰਾਤੀ-ਲੀਨ ਹੋਈ, ਮਸਤ ਹੋਈ । ਜਲਿ-ਪਾਣੀ ਵਿਚ । ਰਸਿ-ਰਸ ਵਿਚ । ਜੀਵਨ ਗਤਿ-ਜੀਵਨ-ਮੁਕਤੀ ਦਾ । ਭਾਤੇ-(ਭਾਂਤੇ) ਇਸ ਪ੍ਰਕਾਰ । ਲੜਿ ਲਾਏ-ਪੱਲੇ ਨਾਲ ਲਾ ਲਏ । ਪਰਗਟੋ-ਪ੍ਰਗਟ ਹੋ ਗਿਆ । ਪੂਰਨੋ-ਪੂਰਨ । ਕਤਹੂ-ਕਿਤੇ ਵੀ । ਸਰੂਪ-ਸੋਹਣੇ ਰੂਪ ਵਾਲਾ । ਦਾਤੇ-ਦਾਤਿ । ਮਾਤੇ-ਮਸਤ ।

**ਅਰਥ :** (ਹੇ ਭਾਈ ! ਜਿਸ ਜੀਵ ਦੇ) ਮਨ ਨੂੰ ਹਰੀ ਦੇ ਚਰਨ ਕਮਲਾਂ ਨੇ ਵਿੰਨ੍ਹ ਲਿਆ ਭਾਵ ਮੋਹ ਲਿਆ ਹੈ (ਉਸ ਨੂੰ) ਹੋਰ ਕੁਝ ਮਿੱਠਾ ਨਹੀਂ ਲੱਗਦਾ । ਸੰਤ (ਗੁਰੂ) ਦੀ ਸੰਗਤ ਵਿਚ ਮਿਲ ਕੇ (ਉਸ ਨੇ) ਹਰੀ ਨੂੰ ਆਰਾਧਿਆ (ਜਿਸ ਦਾ ਸਦਕਾ ਉਸ ਨੇ) ਹਰੀ ਨੂੰ ਘਟ ਘਟ ਵਿਚ ਵੇਖ ਲਿਆ । (ਜਦੋਂ) ਹਰੀ ਨੂੰ ਘੱਟ ਘੱਟ ਵਿੱਚ ਵੇਖ ਲਿਆ (ਉਸ ਦੇ ਹਿਰਦੇ ਵਿਚ) ਅੰਮ੍ਰਿਤ ਆ ਵਸਿਆ (ਅਤੇ ਉਸ ਦੇ) ਜਨਮ ਮਰਨ ਦੇ (ਸਾਰੇ) ਦੁਖ ਨੱਸ ਗਏ । (ਉਸ ਨੇ) ਗੁਣਾਂ ਦੇ ਖਜ਼ਾਨੇ (ਪ੍ਰਭੂ ਦੇ ਗੁਣਾਂ ਨੂੰ) ਗਾਇਨ ਕੀਤਾ (ਸਾਰੇ) ਦੁੱਖਾਂ ਨੂੰ ਦੂਰ ਕਰ ਲਿਆ (ਅਤੇ ਉਸ ਦੀ) ਹਉਮੈ ਦੀ ਗੰਢ ਵੀ ਖੁਲ੍ਹ ਗਈ । (ਹੁਣ) ਪਿਆਰਾ (ਪਤੀ) ਸਹਜ-ਸੁਭਾਵਕ (ਜੀਵ ਇਸਤ੍ਰੀ ਦੇ ਨਾਲ ਰਹਿੰਦਾ ਹੈ) ਛੱਡ ਕੇ ਨਹੀਂ ਜਾਂਦਾ (ਕਿਉਂਕਿ ਇਸ ਦੇ ਮਨ ਵਿਚ (ਪਤੀ ਪ੍ਰੇਮ ਦਾ) ਪੱਕਾ ਰੰਗ ਲੱਗ ਗਿਆ ਹੈ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ) ਮਨੁੱਖ ਦਾ ਮਨ ਹਰੀ ਦੇ ਚਰਨ ਕਮਲਾਂ ਨੇ ਵਿੰਨ੍ਹ ਲਿਆ ਹੈ (ਉਸ ਨੂੰ) ਹੋਰ ਕੁਝ ਭੀ ਮਿੱਠਾ ਨਹੀਂ ਲੱਗਦਾ ॥੧॥

(ਹੇ ਭਾਈ !) ਜਿਵੇਂ ਪਾਣੀ ਵਿਚ (ਰਹਿੰਦੀ) ਮੱਛੀ ਮਸਤ (ਹੁੰਦੀ ਹੈ) ਤਿਵੇਂ (ਹਰੀ ਦੇ ਜਨ) ਰਾਮ (ਨਾਮ ਦੇ) ਰੱਸ ਵਿੱਚ ਮਸਤ (ਰਹਿੰਦੇ ਹਨ)। ਪੂਰੇ ਗੁਰੂ ਨੇ (ਇਹ) 'ਉਪਦੇਸ਼' ਦਿੱਤਾ (ਕਿ ਇਸ ਪ੍ਰਕਾਰ) ਜੀਵਨ-ਮੁਕਤੀ ਹੁੰਦੀ ਹੈ। (ਜੋ) ਜੀਵਨ ਦੀ ਗਤੀ ਕਰਨ ਵਾਲਾ (ਮੁਕਤੀ ਦਾ) ਮਾਲਕ ਹੈ (ਉਹ) ਅੰਤਰ-ਜਾਮੀ ਹੈ (ਉਸ ਨੇ) ਆਪ (ਆਪਣੇ ਜਨ) ਪੱਲੇ ਨਾਲ ਲਾ ਲਏ ਹਨ । (ਉਨ੍ਹਾਂ ਨੂੰ) ਹਰੀ ਦਾ (ਨਾਮ) ਰਤਨ ਪਦਾਰਥ ਪ੍ਰਗਟ ਹੋ ਗਿਆ (ਹੁਣ ਉਹ) ਪੂਰਨ (ਪ੍ਰਭੂ) ਨੂੰ ਛੱਡ ਕੇ ਕਿਤੇ ਭੀ ਨਹੀਂ ਜਾਂਦੇ । (ਉਹ) ਸੁਆਮੀ ਪ੍ਰਭੂ ਪ੍ਰਬੀਨ, ਸੁੰਦਰ ਰੂਪ ਵਾਲਾ (ਅਤੇ) ਸਿਆਣਾ ਹੈ, ਉਸ ਦੀ ਦਿੱਤੀ (ਹੋਈ) ਦਾਤਿ ਮਿਟ

ਨਹੀਂ ਸਕਦੀ। ਨਾਨਕ (ਗੁਰੂ ਜੀ ਆਖਦੇ ਹਨ ਕਿ ਜਿਵੇਂ) ਜਲ ਨਾਲ ਮੱਛੀ ਰੱਤੀ (ਮਸਤ) ਰਹਿੰਦੀ ਹੈ (ਤਿਵੇਂ ਹਰੀ ਜਨ) ਹਰੀ ਦੇ (ਨਾਮ ਵਿਚ) ਮਸਤ ਰਹਿੰਦੇ ਹਨ ॥੨॥

**ਚਾਤ੍ਰਿਕੁ ਜਾਚੈ ਬੂੰਦ ਜਿਉ, ਹਰਿ ਪ੍ਰਾਨ ਅਧਾਰਾ ਰਾਮ ਰਾਜੇ ॥ ਮਾਲੁ ਖਜੀਨਾ ਸੁਤ ਭ੍ਰਾਤ ਮੀਤ, ਸਭ ਹੂੰ ਤੇ ਪਿਆਰਾ ਰਾਮ ਰਾਜੇ ॥ ਸਭਹੂੰ ਤੇ ਪਿਆਰਾ ਪੁਰਖੁ ਨਿਰਾਰਾ, ਤਾ ਕੀ ਗਤਿ ਨਹੀ ਜਾਣੀਐ ॥ ਹਰਿ ਸਾਸਿ ਗਿਰਾਸਿ ਨ ਬਿਸਰੈ ਕਬਹੂੰ, ਗੁਰ ਸਬਦੀ ਰੰਗੁ ਮਾਣੀਐ ॥ ਪ੍ਰਭੁ ਪੁਰਖੁ ਜਗ ਜੀਵਨੋ, ਸੰਤ ਰਸੁ ਪੀਵਨੋ, ਜਪਿ ਭਰਮ ਮੋਹ ਦੁਖ ਡਾਰਾ ॥ ਚਾਤ੍ਰਿਕੁ ਜਾਚੈ ਬੂੰਦ ਜਿਉ, ਨਾਨਕ ਹਰਿ ਪਿਆਰਾ ॥੩॥ ਮਿਲੇ ਨਰਾਇਣ ਆਪਣੇ, ਮਾਨੋਰਥੋ ਪੂਰਾ ਰਾਮ ਰਾਜੇ ॥ ਢਾਠੀ ਭੀਤਿ ਭਰੰਮ ਕੀ, ਭੇਟਤ ਗੁਰੁ ਸੂਰਾ ਰਾਮ ਰਾਜੇ ॥ ਪੂਰਨ ਗੁਰ ਪਾਏ ਪੁਰਬਿ ਲਿਖਾਏ, ਸਭ ਨਿਧਿ ਦੀਨ ਦਇਆਲਾ ॥ ਆਦਿ ਮਧਿ ਅੰਤਿ ਪ੍ਰਭੁ ਸੋਈ, ਸੁੰਦਰ ਗੁਰ ਗੋਪਾਲਾ ॥ ਸੂਖ ਸਹਜ ਆਨੰਦ ਘਨੇਰੇ, ਪਤਿਤ ਪਾਵਨ ਸਾਧੂ ਧੂਰਾ ॥ ਹਰਿ ਮਿਲੇ ਨਰਾਇਣ ਨਾਨਕਾ, ਮਾਨੋਰਥੋੁ ਪੂਰਾ ॥੪॥੧॥੩॥**

**ਪਦ ਅਰਥ** : ਚਾਤ੍ਰਿਕ-ਪਪੀਹਾ। ਜਿਉ-ਜਿਵੇਂ। ਅਧਾਰਾ-ਆਸਰਾ। ਖਜੀਨਾ-ਖਜ਼ਾਨਾ। ਸੁਤ-ਪੁਤ੍ਰ। ਨਿਰਾਰਾ-ਨਿਰਾਲਾ, ਨਿਰਲੇਪ। ਗਤਿ-ਅਵਸਥਾ। ਰੰਗੁ-ਪ੍ਰੇਮ ਅਨੰਦ। ਜਗ ਜੀਵਨੋ-ਜਗਤ ਦਾ ਜੀਵਨ (ਆਸਰਾ)। ਡਾਰਾ-ਦੂਰ ਕਰ ਲਿਆ ਹੈ। ਮਾਨੋਰਥੋ-ਮਨੋਰਥ, ਦਿਲੀ ਉਮੰਗ। ਢਾਠੀ-ਢਹਿ ਪਈ। ਭੀਤਿ-ਕੰਧ, ਦੀਵਾਰ। ਭਰੰਮ ਕੀ-ਭਟਕਣਾ ਦੀ। ਭੇਟਤ-ਮਿਲਦਿਆਂ। ਸੂਰਾ-ਸੂਰਮਾ। ਪੁਰਬਿ-ਪਹਿਲੇ (ਜਨਮ ਵਿਚ)। ਪਤਿਤ ਪਾਵਨ-ਧਰਮ ਤੋਂ ਡਿੱਗੇ ਹੋਇਆ ਨੂੰ ਪਵਿੱਤਰ ਕਰਨ ਵਾਲੀ।

**ਅਰਥ:** (ਹੇ ਭਾਈ!) ਜਿਵੇਂ ਪਪੀਹਾ (ਸੁਆਂਤੀ) ਬੂੰਦ ਮੰਗਦਾ ਹੈ (ਤਿਵੇਂ ਹਰੀ ਜਨਾਂ ਲਈ ਹਰੀ ਦਾ ਨਾਮ ਰੂਪੀ ਰੱਸ ਉਨ੍ਹਾਂ ਦੇ) ਪ੍ਰਾਣਾਂ ਦਾ ਆਸਰਾ ਹੈ। (ਦੁਨੀਆਂ ਦੇ) ਮਾਲ ਖਜ਼ਾਨੇ, ਪੁਤਰ ਭਰਾ ਮਿੱਤਰ (ਇਨ੍ਹਾਂ) ਸਭਨਾਂ ਨਾਲੋਂ (ਉਨ੍ਹਾਂ ਨੂੰ) ਨਾਮ ਪਿਆਰਾ (ਲੱਗਦਾ ਹੈ)। (ਉਹ) ਨਿਰਲੇਪ ਪੁਰਖ (ਜੋ) ਸਭ (ਸਬੰਧੀਆਂ) ਨਾਲੋਂ ਪਿਆਰਾ ਹੈ ਉਸ ਦੀ ਅਵਸਥਾ ਨਹੀਂ ਜਾਣੀ ਜਾ ਸਕਦੀ। (ਉਨ੍ਹਾਂ ਨੂੰ ਉਹ) ਹਰੀ (ਹਰੇਕ) ਸੁਆਸ ਨਾਲ, ਗਿਰਾਹੀ ਨਾਲ (ਯਾਦ ਰਹਿੰਦਾ ਹੈ ਅਤੇ ਉਹ) ਕਦੇ ਵੀ ਨਹੀਂ ਭੁਲਦਾ (ਪਰ) ਗੁਰੂ ਦੇ ਸ਼ਬਦ ਦੁਆਰਾ (ਅਜਿਹਾ) ਆਨੰਦ ਮਾਣਿਆ ਜਾਂਦਾ ਹੈ। ਹੇ ਭਾਈ! (ਜਿਹੜਾ) ਸਰਬ ਵਿਆਪਕ ਪ੍ਰਭੂ ਜਗਤ ਦਾ ਜੀਵਨ (ਆਧਾਰ) ਹੈ, ਸੰਤ (ਜਨ ਉਸ ਦਾ ਨਾਮ) ਰਸ ਪੀਂਦੇ ਹਨ, (ਨਾਮ) ਜਪ ਕੇ (ਉਨ੍ਹਾਂ ਨੇ ਆਪਣਾ) ਭਰਮ (ਅਤੇ) ਮੋਹ ਦਾ ਦੁਖ ਦੂਰ ਕਰ ਲਿਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਜਿਵੇਂ) ਪਪੀਹਾ (ਸੁਆਂਤੀ) ਬੂੰਦ ਮੰਗਦਾ ਹੈ ਤਿਵੇਂ (ਹਰੀ ਜਨਾਂ ਨੂੰ) ਹਰੀ ਪਿਆਰਾ (ਲੱਗਦਾ ਹੈ) ॥੩॥

(ਹੇ ਭਾਈ! ਜਦੋਂ) ਆਪਣੇ ਵਾਹਿਗੁਰੂ ਜੀ ਮਿਲ ਪਏ, (ਮਨ ਦਾ) ਮਨੋਰਥ ਪੂਰਾ (ਹੋ ਗਿਆ) ਗੁਰੂ ਸੂਰਮੇ ਨੂੰ ਮਿਲਦਿਆਂ ਹੀ ਭਰਮ-ਭਟਕਣ ਦੀ ਕੰਧ ਢਹਿ ਪਈ। ਪਹਿਲੇ (ਜਨਮਾਂ) ਦੇ ਲੇਖ ਜੋ ਲਿਖਾਏ ਹੋਏ ਸਨ (ਉਸ ਅਨੁਸਾਰ) ਪੂਰਨ ਗੁਰੂ ਪਾ ਲਏ (ਜੋ) ਸਭ (ਪ੍ਰਕਾਰ ਦੀ) ਨਿਧੀ ਅਤੇ ਦੀਨਾਂ

ਉਤੇ ਦਇਆ ਕਰਨ ਵਾਲੇ ਹਨ। (ਉਹ) ਸੁੰਦਰ ਪਰਮੇਸ਼ਰ ਪ੍ਰਿਥਵੀ ਦੇ ਪਾਲਕ ਆਦਿ ਮਧ ਅੰਤ (ਭਾਵ ਸਭ ਹਾਲਤਾਂ ਵਿਚ ਇਕ ਰਸ ਵਿਆਪਕ ਹਨ)। ਸਾਧੂ (ਜਨਾਂ ਦੀ) ਧੂੜੀ (ਜੋ) ਪਤਿਤਾਂ ਨੂੰ ਪਵਿਤਰ ਕਰਨ ਵਾਲੀ ਹੈ (ਉਸ ਦੀ ਪ੍ਰਾਪਤੀ ਨਾਲ) ਸੁਖ, ਸਹਜ (ਅਤੇ) ਘਣੇ ਆਨੰਦ (ਪ੍ਰਾਪਤ ਹੋ ਗਏ ਹਨ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਦੋਂ) ਹਰੀ ਨਰਾਇਣ ਮਿਲ ਪਏ (ਮਨ ਦਾ ਅਸਲੀ) ਮਨੋਰਥ ਪੂਰਾ ਹੋ ਗਿਆ ॥੪॥੧॥੩॥

## ਸਾਰੰਸ਼ ਅਤੇ ਸਿਧਾਂਤ

ਇਸ ਛੰਤ ਵਿਚ ਪ੍ਰਭੂ ਦੇ ਚਰਨ ਕਮਲਾਂ ਨਾਲ ਵਿੰਨ੍ਹੇ ਹੋਏ ਮਨ ਦੀ ਹਾਲਤ ਨੂੰ ਰੂਪਮਾਨ ਕੀਤਾ ਹੈ ਜਿਸ ਨੂੰ ਪ੍ਰਭੂ ਦਰਸ਼ਨਾਂ ਤੋਂ ਬਿਨਾਂ ਹੋਰ ਕਿਸੇ ਵਸਤੂ ਦੀ ਚਾਹਨਾ ਨਹੀਂ ਹੁੰਦੀ। ਮੱਛੀ ਤੇ ਜਲ ਦੀ, ਚਾਤ੍ਰਿਕ ਤੇ ਬੂੰਦ ਆਦਿ ਦੀ ਪ੍ਰੀਤਿ ਨੂੰ ਦ੍ਰਿਸ਼ਟਾਂਤ ਵਜੋਂ ਵਰਤ ਕੇ ਜੀਵ ਇਸਤ੍ਰੀ ਅਤੇ ਪਤੀ ਪਰਮਾਤਮਾ ਦੇ ਪ੍ਰੇਮ ਵਾਲੇ ਮਿਲਾਪ ਨੂੰ ਅਜਿਹੇ ਰਹੱਸਮਈ ਢੰਗ ਨਾਲ ਚਿਤਰਿਆ ਹੈ ਕਿ ਇਸ ਦਾ ਪ੍ਰਭਾਵ ਜਗਿਆਸੂਆਂ ਦੇ ਹਿਰਦੇ ਤੋਂ ਕਦੇ ਵੀ ਨਹੀਂ ਮਿਟ ਸਕਦਾ।

## ਆਸਾ ਮਹਲਾ ੫ ਛੰਤ ਘਰੁ ੬

**ੴ ਸਤਿਗੁਰ ਪ੍ਰਸਾਦਿ ॥ ਸਲੋਕੁ ॥ ਜਾ ਕਉ ਭਏ ਕ੍ਰਿਪਾਲ ਪ੍ਰਭ, ਹਰਿ ਹਰਿ ਸੇਈ ਜਪਾਤ॥ ਨਾਨਕ, ਪ੍ਰੀਤਿ ਲਗੀ ਤਿਨ੍ ਰਾਮ ਸਿਉ, ਭੇਟਤ ਸਾਧ ਸੰਗਾਤ॥੧॥ ਛੰਤੁ ॥ ਜਲ ਦੁਧ ਨਿਆਈ ਰੀਤਿ, ਅਬ ਦੁਧ ਆਚ ਨਹੀ, ਮਨ ਐਸੀ ਪ੍ਰੀਤਿ ਹਰੇ॥ ਅਬ ਉਰਝਿਓ ਅਲਿ ਕਮਲੇਹ, ਬਾਸਨ ਮਾਹਿ ਮਗਨ, ਇਕੁ ਖਿਨੁ ਭੀ ਨਾਹਿ ਟਰੈ ॥ ਖਿਨੁ ਨਾਹਿ ਟਰੀਐ ਪ੍ਰੀਤਿ ਹਰੀਐ, ਸੀਗਾਰ ਹਭਿ ਰਸ ਅਰਪੀਐ ॥ ਜਹ ਦੂਖੁ ਸੁਣੀਐ ਜਮ ਪੰਥੁ ਭਣੀਐ, ਤਹ ਸਾਧਸੰਗਿ ਨ ਡਰਪੀਐ॥ ਕਰਿ ਕੀਰਤਿ ਗੋਵਿੰਦ ਗੁਣੀਐ, ਸਗਲ ਪ੍ਰਾਛਤ ਦੁਖ ਹਰੇ॥ ਕਹੁ ਨਾਨਕ ਛੰਤ ਗੋਵਿੰਦ ਹਰਿ ਕੇ, ਮਨ ਹਰਿ ਸਿਉ ਨੇਹੁ ਕਰੇਹੁ, ਐਸੀ ਮਨ ਪ੍ਰੀਤਿ ਹਰੇ ॥੧॥ ਜੈਸੀ ਮਛੁਲੀ ਨੀਰ, ਇਕੁ ਖਿਨੁ ਭੀ ਨਾ ਧੀਰੇ, ਮਨ ਐਸਾ ਨੇਹੁ ਕਰੇਹੁ ॥ ਜੈਸੀ ਚਾਤ੍ਰਿਕ ਪਿਆਸ, ਖਿਨੁ ਖਿਨੁ ਬੂੰਦ ਚਵੈ, ਬਰਸੁ ਸੁਹਾਵੇ ਮੇਹੁ ॥ ਹਰਿ ਪ੍ਰੀਤਿ ਕਰੀਜੈ ਇਹੁ ਮਨੁ ਦੀਜੈ, ਅਤਿ ਲਾਈਐ ਚਿਤੁ ਮੁਰਾਰੀ ॥ ਮਾਨੁ ਨ ਕੀਜੈ ਸਰਣਿ ਪਰੀਜੈ, ਦਰਸਨ ਕਉ ਬਲਿਹਾਰੀ ॥ ਗੁਰ ਸੁਪ੍ਰਸੰਨੇ ਮਿਲੁ ਨਾਹ ਵਿਛੁੰਨੇ, ਧਨ ਦੇਦੀ ਸਾਚੁ ਸਨੇਹਾ ॥ ਕਹੁ ਨਾਨਕ, ਛੰਤ ਅਨੰਤ ਠਾਕੁਰ ਕੇ, ਹਰਿ ਸਿਉ ਕੀਜੈ ਨੇਹਾ, ਮਨ ਐਸਾ ਨੇਹੁ ਕਰੇਹੁ ॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਾਂ ਕਉਂ, ਸਿਉਂ, ਨਿਆਈਂ, ਆਂਚ, ਮਾਹਿਂ, ਨਾਹਿਂ, ਸੀਂਗਾਰ, ਜਹਂ, ਤਹਂ, ਦੇਂਦੀ, ਸਿਉਂ, ਨੇਂਹ। **ਫੁਟਕਲ:** 'ਨਾਹ' ਨੂੰ 'ਨਾਂਹ' ਉਚਾਰਨਾ ਠੀਕ ਨਹੀਂ ਹੈ।

**ਪਦ ਅਰਥ :** ਜਾ ਕਉ-ਜਿਨ੍ਹਾਂ ਉਤੇ। ਜਪਾਤ-ਜਪਦੇ ਹਨ। ਸਿਉ-ਨਾਲ। ਭੇਟਤ-ਮਿਲਦਿਆਂ

ਹੀ । ਛੰਤੁ—ਸਿਫਤਿ ਸਲਾਹ ਦਾ ਗੀਤ । ਆਚ-ਸੇਕ। ਹਰੇ-ਹਰੀ ਦੀ । ਉਰਝਿਓ-ਫੱਸ ਗਿਆ । ਕਮਲੇਹ-ਕਮਲ ਫੁੱਲ ਨਾਲ । ਬਾਸਨ ਮਾਹਿ-ਵਾਸ਼ਨਾ, ਸੁਗੰਧੀ ਵਿਚ । ਮਗਨ-ਮਸਤ । ਨਾਹਿ ਟਰੈ-ਟਲਦਾ ਨਹੀਂ, ਪਰੇ ਨਹੀਂ ਹੱਟਦਾ । ਹਰੀਐ-ਹਰੀ ਦੀ । ਹਭਿ-ਸਭ, ਸਾਰੇ । ਅਰਪੀਐ-ਭੇਟਾ ਕਰ ਦੇਣੀ ਚਾਹੀਦੀ ਹੈ । ਜਹ-ਜਿੱਥੇ । ਭਣੀਐ-ਆਖਿਆ ਜਾਂਦਾ ਹੈ । ਤਹ-ਉਥੇ । ਨ ਡਰਪੀਐ-ਨਹੀਂ ਡਰੀਦਾ । ਕੀਰਤਿ-ਸਿਫਤਿ ਸਾਲਾਹ । ਗੁਣੀਐ-ਗੁਣਾਂ ਦੀ । ਪ੍ਰਾਛਤ-ਪਰਛਾਂਵੇ । ਹਰੇ-ਦੂਰ ਕਰ ਦੇਂਦਾ ਹੈ । ਨੇਹੁ-ਪ੍ਰੇਮ । ਕਰੇਹੁ-ਕਰੋ । ਨੀਰ-ਪਾਣੀ । ਨ ਧੀਰੇ-ਧੀਰਜ ਨਹੀਂ ਕਰਦੀ । ਚਾਤ੍ਰਿਕ-ਪਪੀਹਾ । ਬੂੰਦ-ਮੀਂਹ ਦੀ ਕਣੀ । ਚਵੈ-ਬੋਲਦਾ ਹੈ । ਬਰਸੁ ਸੁਹਾਵੇ ਮੇਹੁ-ਹੇ ਸੋਹਣੇ ਬੱਦਲ! ਵਸ ਪਉ । ਮੁਰਾਰੀ-ਪ੍ਰਭੂ । ਸੁਪ੍ਰਸੰਨੇ-ਚੰਗੀ ਤਰ੍ਹਾਂ ਪ੍ਰਸੰਨ ਹੋਣ ਵਾਲੇ । ਨਾਹ-ਪਤੀ । ਵਿਛੁੰਨੇ-ਵਿਛੜੇ ਹੋਏ । ਧਨ-ਜੀਵ ਇਸਤ੍ਰੀ ।

**ਅਰਥ** : ਜਿਨ੍ਹਾਂ (ਜਗਿਆਸੂਆਂ) ਉਤੇ ਪ੍ਰਭੂ ਦਇਆਲੂ ਹੋਏ ਹਨ ਉਹੀ (ਜਗਿਆਸੂ ਸਦਾ) ਹਰੀ ਦਾ (ਨਾਮ) ਜਪਦੇ (ਜਪਾਂਦੇ) ਹਨ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸਾਧੂ ਗੁਰੂ ਨਾਲ ਮਿਲਦਿਆਂ ਹੀ ਉਨ੍ਹਾਂ ਦੀ ਪ੍ਰੀਤਿ ਪਰਮਾਤਮਾ ਨਾਲ ਲੱਗ ਗਈ ਹੈ ॥੧॥ ਛੰਤੁ ॥

ਜਲ ਤੇ ਦੁਧ ਦੀ (ਪ੍ਰੀਤਿ) ਰੀਤ ਵਾਂਗ (ਜੀਵ ਤੇ ਪ੍ਰਭੂ ਦੀ ਪ੍ਰੀਤਿ ਹੈ ਜਿਵੇਂ ਕਿ) ਪਾਣੀ ਦੁਧ ਨੂੰ ਸੇਕ ਨਹੀਂ (ਲੱਗਣ ਦਿੰਦਾ) ਹੇ ਮਨ ! ਹਰੀ ਨਾਲ ਇਹੋ ਜਿਹੀ ਪ੍ਰੀਤਿ ਕਰ (ਤੈਨੂੰ ਦੁਖ ਦਾ ਸੇਕ ਨਹੀਂ ਲੱਗਣ ਦੇਵੇਗਾ) । ਹੁਣ (ਵੇਖ ਜਿਵੇਂ) ਭੌਰਾ ਕਮਲ ਵਿੱਚ ਫਸਿਆ ਪਿਆ ਹੈ, (ਅਤੇ) ਸੁਗੰਧੀ ਵਿਚ ਮਸਤ ਹੈ ਇਕ ਖਿਨ ਲਈ ਭੀ ਪਰੇ ਨਹੀਂ ਹੱਟਦਾ, (ਇਸ ਤਰ੍ਹਾਂ ਹੇ ਮਨ !) ਇਕ ਖਿਨ (ਭੀ ਹਰੀ ਪਰਮਾਤਮਾ ਦੀ ਪ੍ਰੀਤਿ ਤੋਂ) ਪਰੇ ਨਹੀਂ ਹਟਣਾ ਚਾਹੀਦਾ, (ਸਰੀਰਕ) ਸ਼ਿੰਗਾਰ (ਅਤੇ) ਸਾਰੇ (ਦੁਨਿਆਵੀ) ਰਸ (ਉਸ ਪ੍ਰਭੂ) ਨੂੰ ਭੇਟਾ ਕਰ ਦੇਣੇ ਚਾਹੀਦੇ ਹਨ । ਜਿਸ ਥਾਂ ਤੇ ਦੁਖ ਸੁਣਿਆ ਜਾਂਦਾ ਹੈ, (ਉਸ ਨੂੰ) ਜਮ ਦਾ ਰਸਤਾ ਆਖਿਆ ਜਾਂਦਾ ਹੈ, ਉਥੇ ਸਾਧੂ (ਗੁਰੂ) ਦੀ (ਸੰਗਤ) ਕਰ ਕੇ (ਕੋਈ) ਡਰ (ਨੇੜੇ) ਨਹੀਂ ਆਉਂਦਾ । ਗੋਵਿੰਦ (ਪ੍ਰਭੂ ਦੇ) ਗੁਣਾਂ ਦਾ ਕੀਰਤਨ ਕਰੀਏ, ਸਾਰੇ ਪਛੁਤਾਵੇ ਤੇ ਦੁਖ ਦੂਰ ਹੋ ਜਾਂਦੇ ਹਨ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹੇ ਮਨ ! (ਤੂੰ) ਹਰੀ ਗੋਵਿੰਦ ਦੇ ਗੀਤ ਗਾ, ਹਰੀ ਦੇ ਨਾਮ ਨਾਲ ਪ੍ਰੇਮ ਕਰ, ਹੇ ਮਨ ! ਹਰੀ ਨਾਲ ਇਹੋ ਜਿਹੀ ਪ੍ਰੀਤਿ ਕਰ ॥੧॥

ਹੇ ਮਨ ! (ਤੂੰ ਪ੍ਰਭੂ ਨਾਲ) ਇਹੋ ਜਿਹਾ ਪ੍ਰੇਮ ਕਰ ਜਿਸ ਤਰ੍ਹਾਂ ਮੱਛੀ ਦਾ ਪਾਣੀ ਨਾਲ ਹੈ (ਅਤੇ ਮੱਛੀ ਪਾਣੀ ਤੋਂ ਬਿਨਾਂ) ਇਕ ਖਿਨ (ਮਾਤਰ ਲਈ ਭੀ) ਧੀਰਜ ਨਹੀਂ ਕਰ ਸਕਦੀ । ਜਿਵੇਂ ਪਪੀਹੇ ਨੂੰ (ਜਲ ਦੀ) ਪਿਆਸ (ਰਹਿੰਦੀ ਹੈ ਅਤੇ ਉਹ) ਮੁੜ ਮੁੜ ਕੇ (ਸੁਆਂਤੀ) ਬੂੰਦ (ਲਈ) ਬੋਲਦਾ ਹੇ ਸੋਹਣੇ ਮੀਂਹ! ਵਸ ਪਉ। (ਹੇ ਭਾਈ! ਇਸ ਤਰ੍ਹਾਂ) ਹਰੀ ਨਾਲ ਪ੍ਰੀਤਿ ਕਰਨੀ ਚਾਹੀਦੀ ਹੈ, (ਇਹ) ਮਨ (ਅਰਪਨ) ਕਰ ਦੇਣਾ ਚਾਹੀਦਾ ਹੈ, (ਆਪਣਾ) ਚਿੱਤ ਚੰਗੀ ਤਰ੍ਹਾਂ ਪ੍ਰਭੂ ਨਾਲ ਜੋੜਨਾ ਚਾਹੀਦਾ ਹੈ। ਅਹੰਕਾਰ ਨਹੀਂ ਕਰਨਾ ਚਾਹੀਦਾ, (ਪ੍ਰਭੂ ਦੀ) ਸ਼ਰਨ ਵਿਚ ਪੈਣਾ ਚਾਹੀਦਾ ਹੈ, (ਉਸ ਦੇ) ਦਰਸ਼ਨਾਂ ਤੋਂ (ਆਪਣਾ ਮਨ) ਸਦਕੇ ਕਰਨਾ ਚਾਹੀਦਾ ਹੈ । (ਅਜਿਹੀ ਭਾਵਨਾ ਵਾਲੀ ਜੀਵ ਇਸਤ੍ਰੀ ਤੇ ਜਦੋਂ) ਗੁਰੂ ਚੰਗੀ ਤਰ੍ਹਾਂ ਪ੍ਰਸੰਨ ਹੁੰਦੇ ਹਨ (ਤਾਂ) ਜੀਵ ਇਸਤ੍ਰੀ ਸੱਚ ਰੂਪ ਸੁਨੇਹਾ ਦਿੰਦੀ ਹੈ, ਹੇ ਵਿਛੜੇ ਹੋਏ ਪ੍ਰਭੂ !

(ਮੈਨੂੰ) ਮਿਲ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਮਨ ! ਤੂੰ) ਬੇਅੰਤ ਵਾਹਿਗੁਰੂ ਜੀ ਦੇ ਗੁਣ ਆਖ ! ਹਰੀ ਨਾਲ ਪ੍ਰੇਮ ਕਰ, (ਪਰ) ਇਹੋ ਜਿਹਾ ਪ੍ਰੇਮ ਕਰ (ਜਿਹੋ ਜਿਹਾ ਉਪਰ ਦਸਿਆ ਹੈ)॥੨॥

**ਚਕਵੀ ਸੂਰ ਸਨੇਹੁ, ਚਿਤਵੈ ਆਸ ਘਣੀ, ਕਦਿ ਦਿਨੀਅਰੁ ਦੇਖੀਐ ॥ ਕੋਕਿਲ ਅੰਬ ਪਰੀਤਿ, ਚਵੈ ਸੁਹਾਵੀਆ, ਮਨ ਹਰਿ ਰੰਗੁ ਕੀਜੀਐ ॥ ਹਰਿ ਪ੍ਰੀਤਿ ਕਰੀਜੈ ਮਾਨੁ ਨ ਕੀਜੈ, ਇਕ ਰਾਤੀ ਕੇ ਹਭਿ ਪਾਹੁਣਿਆ ॥ ਅਬ ਕਿਆ ਰੰਗੁ ਲਾਇਓ ਮੋਹੁ ਰਚਾਇਓ, ਨਾਗੇ ਆਵਣ ਜਾਵਣਿਆ ॥ ਥਿਰੁ ਸਾਧੂ ਸਰਣੀ, ਪੜੀਐ ਚਰਣੀ, ਅਬ ਟੂਟਸਿ ਮੋਹੁ ਜੁ ਕਿਤੀਐ ॥ ਕਹੁ ਨਾਨਕ, ਛੰਤ ਦਇਆਲ ਪੁਰਖ ਕੇ, ਮਨ ਹਰਿ ਲਾਇ ਪਰੀਤਿ, ਕਬ ਦਿਨੀਅਰੁ ਦੇਖੀਐ ॥੩॥ ਨਿਸਿ ਕੁਰੰਕ ਜੈਸੇ ਨਾਦ ਸੁਣਿ ਸ੍ਰਵਣੀ ਹੀਉ ਡਿਵੈ, ਮਨ ਐਸੀ ਪ੍ਰੀਤਿ ਕੀਜੈ ॥ ਜੈਸੀ ਤਰੁਣਿ ਭਤਾਰ ਉਰਝੀ ਪਿਰਹਿ ਸਿਵੈ, ਇਹੁ ਮਨੁ ਲਾਲ ਦੀਜੈ ॥ ਮਨੁ ਲਾਲਹਿ ਦੀਜੈ ਭੋਗ ਕਰੀਜੈ, ਹਭਿ ਖੁਸੀਆ ਰੰਗ ਮਾਣੇ ॥ ਪਿਰੁ ਅਪਨਾ ਪਾਇਆ ਰੰਗੁ ਲਾਲੁ ਬਣਾਇਆ, ਅਤਿ ਮਿਲਿਓ ਮਿਤ੍ਰ ਚਿਰਾਣੇ ॥ ਗੁਰੁ ਥੀਆ ਸਾਖੀ ਤਾ ਡਿਠਮੁ ਆਖੀ, ਪਿਰ ਜੇਹਾ ਅਵਰੁ ਨ ਦੀਸੈ ॥ ਕਹੁ ਨਾਨਕ, ਛੰਤ ਦਇਆਲ ਮੋਹਨ ਕੇ, ਮਨ! ਹਰਿ ਚਰਣ ਗਹੀਜੈ, ਐਸੀ ਮਨ ਪ੍ਰੀਤਿ ਕੀਜੈ ॥੪॥੧॥੪॥**

ਉਚਾਰਨ ਸੇਧ

**ਬਿੰਦੀ ਸਹਿਤ:** ਪਿਰਹਿੰ, ਲਾਲਹਿੰ, ਖ਼ੁਸ਼ੀਆਂ, ਤਾਂ ਅਤੇ ਆਖੀਂ।

**ਪਦ ਅਰਥ:** ਚਕਵੀ-ਚਕਵੀਂ ਦਾ। ਸੂਰ ਸਨੇਹੁ ਚਿਤਵੈ-ਸੂਰਜ ਦਾ ਪਿਆਰ ਚਿਤਵਦੀ (ਚੇਤੇ ਕਰਦੀ) ਹੈ। ਘਣੀ-ਬਹੁਤ। ਦਿਨੀਅਰੁ-ਸੂਰਜ। ਕੋਕਿਲ-ਕੋਇਲ। ਚਵੈ-ਬੋਲਦੀ ਹੈ। ਸੁਹਾਵੀ-ਸੋਹਣੀ, ਮਿੱਠੀ ਲੱਗਦੀ ਹੈ। ਰੰਗੁ-ਪ੍ਰੇਮ। ਹਭਿ-ਸਾਰੇ। ਪਾਹੁਣਿਆ-ਪ੍ਰਾਹੁਣੇ, ਮਹਿਮਾਨ। ਮੋਹੁ ਜੁ-ਜਿਹੜਾ ਮੋਹ। ਕਿਤੀਐ-(ਤੂੰ) ਕੀਤਾ ਹੈ। ਨਿਸਿ-ਰਾਤ ਸਮੇਂ। ਕੁਰੰਕ-ਹਿਰਨ। ਨਾਦ-ਸ਼ਬਦ (ਘੰਡੇ ਹੇੜੇ ਦੀ ਆਵਾਜ਼)। ਸੁਣਿ ਸ੍ਰਵਣੀ-ਕੰਨਾ ਨਾਲ ਸੁਣ ਕੇ। ਹੀਉ ਡਿਵੈ-ਹਿਰਦਾ ਦਿੰਦਾ ਹੈ। ਤਰੁਣਿ-ਜਵਾਨ ਇਸਤ੍ਰੀ। ਭਤਾਰ-ਪਤੀ। ਉਰਝੀ-ਰੁਝੀ ਰਹਿੰਦੀ ਹੈ। ਪਿਰਹਿ-ਪਤੀ ਨੂੰ। ਸਿਵੈ-ਸੇਵਾ ਕਰਦੀ ਹੈ। ਲਾਲ-ਪਿਆਰੇ (ਹਰੀ) ਨੂੰ। ਲਾਲਹਿ-ਲਾਲ (ਪਿਆਰੇ) ਨੂੰ। ਚਿਰਾਣੇ-ਚਿਰਾਂ ਦੇ। ਥੀਆ-ਹੋਇਆ। ਸਾਖੀ-ਗਵਾਹ। ਡਿਠਮੁ- ਮੈਂ ਵੇਖ ਲਿਆ ਹੈ। ਆਖੀ-ਅੱਖਾਂ ਨਾਲ। ਗਹੀਜੈ-ਪਕੜ ਲੈਣੇ ਚਾਹੀਦੇ ਹਨ।

**ਅਰਥ:** ਹੇ ਮਨ ! (ਜਿਸ ਤਰ੍ਹਾਂ) ਚਕਵੀ ਦਾ ਸੂਰਜ ਨਾਲ ਪਿਆਰ ਹੈ (ਅਤੇ ਉਹ ਸੂਰਜ ਨੂੰ) ਮਿਲਣ ਲਈ ਬਹੁਤ ਆਸ ਚਿਤਵਦੀ ਰਹਿੰਦੀ ਹੈ (ਕਿ) ਕਦੋਂ (ਉਹ) ਸੂਰਜ (ਦਾ ਮੂੰਹ) ਵੇਖੇਗੀ। (ਜਿਸ ਤਰ੍ਹਾਂ) ਕੋਇਲ ਦੀ ਅੰਬ ਨਾਲ ਪ੍ਰੀਤ ਹੈ (ਅੰਬ ਦੀ ਡਾਲੀ ਤੇ ਬੈਠ ਕੇ) ਸੋਹਣੀ (ਮਿੱਠੀ ਆਵਾਜ਼ ਨਾਲ) ਬੋਲਦੀ ਹੈ, (ਇਸ ਤਰ੍ਹਾਂ ਤੂੰ) ਹਰੀ ਨਾਲ ਪਿਆਰ ਕਰ। ਹਰੀ ਨਾਲ ਪ੍ਰੀਤਿ ਕਰਨੀ ਚਾਹੀਦੀ ਹੈ (ਪਰ ਇਸ ਦਾ) ਹੰਕਾਰ ਨਹੀਂ ਕਰਨਾ ਚਾਹੀਦਾ (ਕਿਉਂਕਿ ਅਸੀਂ) ਸਾਰੇ ਇਕ ਰਾਤ ਦੇ ਪ੍ਰਾਹੁਣੇ ਹਾਂ। ਹੁਣ (ਤੂੰ) ਕੀ ਪਿਆਰ ਪਾਇਆ ਹੈ, (ਮਾਇਆ ਨਾਲ) ਮੋਹ ਲਾਇਆ ਹੋਇਆ ਹੈ, (ਇਸ ਜਗਤ ਵਿਚ ਸਭ)

ਨੰਗੇ ਆਉਂਦੇ ਹਨ (ਅਤੇ) ਨੰਗੇ (ਹੀ ਇਥੋਂ) ਚਲੇ ਜਾਂਦੇ ਹਨ। (ਹੇ ਭਾਈ !) ਸਾਧੂ (ਗੁਰੂ) ਦੀ ਸ਼ਰਨ ਥਿਰ (ਪੱਕੀ ਹੈ, ਇਸ ਲਈ ਉਸ ਦੇ) ਚਰਨਾਂ ਵਿਚ ਪੈ ਜਾਣਾ ਚਾਹੀਦਾ ਹੈ, ਹੁਣ ਜਿਹੜਾ ਮੋਹ (ਤੂੰ) ਕੀਤਾ ਹੈ (ਇਹ) ਟੁੱਟ ਜਾਵੇਗਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਮਨ ! ਤੂੰ) ਦਇਆਲ ਪੁਰਖ (ਵਾਹਿਗੁਰੂ ਜੀ) ਦੇ ਸਿਫਤਾਂ ਭਰੇ ਗੀਤ ਗਾਇਆ ਕਰ, ਹੇ ਮਨ ! (ਉਸ) ਹਰੀ ਨਾਲ ਪ੍ਰੀਤਿ (ਇਉਂ) ਲਾ ਜਿਵੇਂ ਚਕਵੀ ਤਾਂਘਦੀ ਰਹਿੰਦੀ ਹੈ ਕਿ (ਉਹ) ਕਦੋਂ ਸੂਰਜ ਨੂੰ ਵੇਖੇਗੀ ॥੩॥

ਹੇ ਮਨ ! (ਤੈਨੂੰ) ਹਰੀ ਨਾਲ ਇਹੋ (ਜਿਹੀ) ਪ੍ਰੀਤਿ ਕਰਨੀ ਚਾਹੀਦੀ ਹੈ ਜਿਸ ਤਰ੍ਹਾਂ ਰਾਤ ਸਮੇਂ ਹਿਰਨ ਘੰਡੇ ਹੇੜੇ ਦੀ ਆਵਾਜ਼ (ਆਪਣੇ) ਕੰਨਾਂ ਨਾਲ ਸੁਣ ਕੇ (ਆਪਣਾ) ਦਿਲ (ਉਸ ਪਾਸੇ ਲਾ) ਦਿੰਦਾ ਹੈ। ਜਿਸ ਤਰ੍ਹਾਂ ਜਵਾਨ ਇਸਤ੍ਰੀ (ਆਪਣੇ) ਪਤੀ ਦੀ ਸੇਵਾ ਵਿਚ ਰੁੱਝੀ ਰਹਿੰਦੀ ਹੈ (ਅਤੇ ਆਪਣਾ) ਇਹ ਮਨ ਲਾਲ (ਸੋਹਣੇ ਪਤੀ) ਦੇ (ਹਵਾਲੇ ਕਰ) ਦਿੰਦੀ ਹੈ। (ਹੇ ਭਾਈ ! ਆਪਣਾ ਇਹ) ਮਨ ਪਿਆਰੇ (ਪਤੀ) ਨੂੰ ਦੇਣਾ ਚਾਹੀਦਾ ਹੈ (ਅਤੇ ਉਸ ਦੇ ਮਿਲਾਪ ਦਾ) ਰਸ ਮਾਣਨਾ ਚਾਹੀਦਾ ਹੈ। (ਜਿਹੜੀ ਇਸਤ੍ਰੀ ਮਨ ਪਤੀ ਦੇ ਹਵਾਲੇ ਕਰਦੀ ਹੈ ਉਹ) ਸਭ ਖੁਸ਼ੀਆਂ ਅਤੇ ਅਨੰਦ ਮਾਣਦੀ ਹੈ। (ਜੀਵ ਇਸਤਰੀ) ਨੇ ਆਪਣਾ ਪਤੀ ਪਾ ਲਿਆ ਹੈ, (ਬਹੁਤ) ਚਿਰਾਂ ਤੋਂ (ਵਿਛੜਿਆ) ਮਿੱਤਰ (ਉਸ ਨੂੰ) ਮਿਲ ਪਿਆ ਹੈ (ਜਿਸ ਨੇ ਖੁਸ਼ੀਆਂ) ਦਾ ਰੰਗ ਬਣਾ ਦਿੱਤਾ ਹੈ। (ਜਦੋਂ) ਗੁਰੂ ਸਾਖੀ (ਵਿਚੋਲਾ) ਹੋ ਗਿਆ (ਤਾਂ ਪ੍ਰਭੂ ਪਤੀ ਨੂੰ) ਅੱਖਾਂ ਨਾਲ ਵੇਖ ਲਿਆ, (ਹੁਣ) ਪਤੀ ਵਰਗਾ (ਉਸ ਨੂੰ) ਹੋਰ ਕੋਈ ਨਹੀਂ ਦਿਸਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹੇ ਮਨ ! ਹੁਣ ਮੋਹਣ ਦਇਆਲੂ (ਪਤੀ ਪਰਮੇਸ਼ਰ) ਦੇ ਚਰਨ ਪਕੜ ਕੇ (ਉਸ ਦੀਆਂ) ਸਿਫਤਾਂ ਦੇ ਗੀਤ ਗਾ, ਹੇ ਮਨ ! (ਤੈਨੂੰ ਪ੍ਰਭੂ ਪਤੀ ਨਾਲ) ਇਹੋ ਜਿਹਾ ਪ੍ਰੇਮ ਕਰਨਾ ਚਾਹੀਦਾ ਹੈ ॥੪॥੧॥੪॥

## ਸਾਰੰਸ਼ ਅਤੇ ਸਿਧਾਂਤ

ਪਿੱਛੇ ਆਏ ਛੰਤਾਂ ਵਿਚ ਸਲੋਕ ਨਹੀਂ ਸਨ, ਪਰ ਇਨ੍ਹਾਂ ਛੰਤਾਂ ਵਿਚ ਪਹਿਲਾਂ ਸਲੋਕ ਅਤੇ ਫਿਰ ਛੰਤ ਦਰਜ ਹੈ। ਸਲੋਕ ਵਿਚ ਛੰਤ ਦਾ ਸਾਰੰਸ਼ ਦਿੱਤਾ ਗਿਆ ਹੈ। ਇਸ ਛੰਤ ਵਿਚ ਵਾਹਿਗੁਰੂ ਜੀ ਦੀ ਪ੍ਰੀਤਿ ਨੂੰ ਜਲ ਤੇ ਦੁੱਧ, ਮਛਲੀ ਤੇ ਨੀਰ, ਚਾਤ੍ਰਿਕ ਤੇ ਬੂੰਦ, ਚਕਵੀ ਤੇ ਸੂਰਜ, ਕੋਇਲ ਤੇ ਅੰਬ, ਕੁਰੰਕ ਤੇ ਨਾਦ, ਤਰੁਣ ਤੇ ਭਤਾਰ ਦੀ ਪ੍ਰੀਤਿ ਦੇ ਦ੍ਰਿਸ਼ਟਾਂਤਾਂ ਨਾਲ ਨਿਰੂਪਣ ਕੀਤਾ ਹੈ। ਪ੍ਰੀਤਿ ਦੀ ਵਿਆਖਿਆ ਲਈ ਵੇਖੋ ਪਹਿਲੀ ਪੋਥੀ ਦਾ ਪੰਨਾ ੫੫੨-੫੩।

**ਆਸਾ ਮਹਲਾ ੫ ॥ ਸਲੋਕੁ ॥ ਬਨੁ ਬਨੁ ਫਿਰਤੀ ਖੋਜਤੀ, ਹਾਰੀ ਬਹੁ ਅਵਗਾਹਿ ॥ ਨਾਨਕ, ਭੇਟੇ ਸਾਧ ਜਬ, ਹਰਿ ਪਾਇਆ ਮਨ ਮਾਹਿ ॥੧॥ ਛੰਤ ॥ ਜਾ ਕਉ ਖੋਜਹਿ ਅਸੰਖ ਮੁਨੀ ਅਨੇਕ ਤਪੇ ॥ ਬ੍ਰਹਮੇ ਕੋਟਿ ਅਰਾਧਹਿ, ਗਿਆਨੀ ਜਾਪ ਜਪੇ ॥ ਜਪ ਤਾਪ ਸੰਜਮ ਕਿਰਿਆ ਪੂਜਾ, ਅਨਿਕ ਸੋਧਨ ਬੰਦਨਾ ॥ ਕਰਿ ਗਵਨੁ ਬਸੁਧਾ ਤੀਰਥਹ ਮਜਨੁ, ਮਿਲਨ ਕਉ ਨਿਰੰਜਨਾ ॥ ਮਾਨੁਖ ਬਨੁ ਤਿਨੁ ਪਸੁ ਪੰਖੀ, ਸਗਲ ਤੁਝਹਿ ਅਰਾਧਤੇ ॥ ਦਇਆਲ ਲਾਲ ਗੋਬਿੰਦ ਨਾਨਕ, ਮਿਲੁ ਸਾਧ ਸੰਗਤਿ ਹੋਇ ਗਤੇ ॥੧॥ ਕੋਟਿ ਬਿਸਨ**

**ਅਵਤਾਰ ਸੰਕਰ ਜਟਾਧਾਰ ॥ ਚਾਹਹਿ ਤੁਝਹਿ ਦਇਆਰ, ਮਨਿ ਤਨਿ ਰੁਚ ਅਪਾਰ ॥ ਅਪਾਰ ਅਗਮ ਗੋਬਿੰਦ ਠਾਕੁਰ, ਸਗਲ ਪੂਰਕ ਪ੍ਰਭ ਧਨੀ ॥ ਸੁਰ ਸਿਧ ਗਣ ਗੰਧਰਬ ਧਿਆਵਹਿ, ਜਖ ਕਿੰਨਰ ਗੁਣ ਭਨੀ ॥ ਕੋਟਿ ਇੰਦ੍ਰ ਅਨੇਕ ਦੇਵਾ, ਜਪਤ ਸੁਆਮੀ ਜੈ ਜੈ ਕਾਰ ॥ ਅਨਾਥ ਨਾਥ ਦਇਆਲ ਨਾਨਕ, ਸਾਧ ਸੰਗਤਿ ਮਿਲਿ ਉਧਾਰੁ ॥੨॥**

## ਉਚਾਰਨ ਸੇਧ

**ਬਿੰਦੀ ਸਹਿਤ** : ਖੋਜਹਿੰ, ਅਰਾਧਹਿੰ, ਚਾਹਹਿੰ ਅਤੇ ਧਿਆਵਹਿੰ।

**ਪਦ ਅਰਥ** : ਬਨੁ ਬਨੁ -ਜੰਗਲ, ਜੰਗਲ। ਹਾਰੀ-ਥੱਕ ਗਈ। ਅਵਗਾਹਿ-ਚੰਗੀ ਤਰ੍ਹਾਂ ਗਾਹ ਕੇ, ਫਰੋਲ ਕੇ, ਢੂੰਢ ਕੇ। ਸਾਧ-ਸਾਧੂ। ਅਸੰਖ-ਅਨਗਿਣਤ। ਮੁਨੀ-ਸਮਾਧੀਆਂ ਲਾਉਣ ਵਾਲੇ। ਤਪੇ-ਤਪ ਕਰਨ ਵਾਲੇ। ਕੋਟਿ-ਕਰੋੜਾਂ। ਜਪੇ-ਜਪ ਕੇ। ਕਿਰਿਆ-ਕਰਮ ਕਾਂਡ। ਸੋਧਨ-ਸੁੱਚਮਤਾ (ਪਵਿੱਤਰ ਕਰਨ ਵਾਲੇ ਸਾਧਨ)। ਬੰਦਨਾ-ਨਮਸਕਾਰ। ਗਵਨੁ-ਭ੍ਰਮਣ (ਫਿਰਨਾ)। ਬਸੁਧਾ-ਧਰਤੀ। ਮਜਨੁ-ਇਸ਼ਨਾਨ ਤਿਨ-ਤ੍ਰਿਣ। ਗਤੇ-ਗਤੀ। ਬਿਸਨ-ਵਿਸ਼ਨੂੰ। ਸੰਕਰ-ਸ਼ਿਵ ਜੀ। ਜਟਾਧਾਰ-ਲਿੱਟਾਂ ਵਾਲੇ, ਜਟਾ ਧਾਰੀ। ਰੁਚ-ਰੁਚੀ। ਅਪਾਰ-ਬੇਅੰਤ। ਅਗਮ-ਅਪਹੁੰਚ। ਪੂਰਕ-(ਇਛਾ) ਪੂਰੀ ਕਰਨ ਵਾਲਾ। ਧਨੀ-ਧਣੀ, ਮਾਲਕ। ਸੁਰ-ਦੇਵਤੇ। ਸਿਧ-ਸਾਧਨਾ ਕਰਕੇ ਪੁੱਗੇ ਹੋਏ। ਗਣ-ਸ਼ਿਵ ਜੀ ਦੇ ਸੇਵਕ। ਗੰਧਰਬ-ਦੇਵਤਿਆਂ ਦੇ ਗਵੱਈਏ। ਜਖ-ਦੇਵਤਿਆਂ ਦੀ ਇਕ ਜਮਾਤ। ਕਿੰਨਰ-ਦੇਵਤਿਆਂ ਦੀ ਉਹ ਕਿਸਮ ਜਿਨ੍ਹਾਂ ਦਾ ਅੱਧਾ ਧੜ ਘੋੜੇ ਦਾ ਤੇ ਅੱਧਾ ਮਨੁੱਖ ਦਾ। ਭਨੀ - ਉਚਾਰਦੇ ਹਨ। ਅਨੇਕ-ਅਨ ਗਿਣਤ। ਦੇਵਾ-ਦੇਵਤੇ। ਜੈ ਜੈ ਕਾਰ-ਜਿੱਤ ਹੋਵੇ। ਅਨਾਥ ਨਾਥ-ਨਿਖਸਮਿਆਂ ਦਾ ਮਾਲਕ। ਮਿਲਿ-ਮਿਲ ਕੇ। ਉਧਾਰ-ਬਚਾਉ।

**ਅਰਥ** : (ਮੈਂ) ਜੰਗਲ ਜੰਗਲ ਲੱਭਦੀ ਫਿਰੀ, ਬਹੁਤ ਢੂੰਢ ਕੇ ਥੱਕ ਗਈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਦ ਸਾਧੂ (ਭਾਵ ਗੁਰਦੇਵ) ਮਿਲੇ (ਤਦ) ਹਰੀ ਮਨ ਵਿਚ ਹੀ ਪਾ ਲਿਆ ॥੧॥

ਛੰਤ ॥ ਜਿਸ (ਪ੍ਰਭੂ) ਨੂੰ ਅਣ ਗਿਣਤ ਮੁਨੀ ਅਤੇ ਅਨੇਕ ਤਪੀਏ ਖੋਜਦੇ ਫਿਰਦੇ ਹਨ। ਕਰੋੜਾਂ ਬ੍ਰਹਮੇ (ਅਤੇ) ਗਿਆਨੀ ਜਾਪ ਜਪ ਕੇ (ਸਿਮਰਦੇ) ਹਨ। (ਪ੍ਰਭੂ ਨੂੰ) ਮਿਲਨ ਵਾਸਤੇ ਜਪ, ਤਪ, ਸੰਜਮ, ਕਰਮਕਾਂਡ, ਪੂਜਾ, ਸੁੱਚਮਤਾ (ਅਤੇ) ਤੀਰਥਾਂ ਤੇ ਇਸ਼ਨਾਨ, (ਡੰਡਉਤ) ਬੰਦਨ (ਪ੍ਰਣਾਮ ਆਦਿ), (ਸਾਰੀ) ਧਰਤੀ ਦਾ ਭ੍ਰਮਣ (ਕਰਦੇ ਹਨ)।

(ਹੇ ਪ੍ਰਭੂ !) ਮਨੁੱਖ, ਜੰਗਲ, ਘਾਹ, ਪਸ਼ੂ, ਪੰਛੀ ਸਾਰੇ ਤੈਨੂੰ ਹੀ ਅਰਾਧਦੇ ਹਨ। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ) ਹੇ ਦਇਆ ਦੇ ਘਰ !, ਹੇ ਪਿਆਰੇ !, ਹੇ ਪ੍ਰਿਥਵੀ ਦੇ ਮਾਲਕ ! (ਸਾਨੂੰ) ਸਾਧ ਸੰਗਤ ਦੁਆਰਾ ਮਿਲ ਪਓ (ਤਾਂ ਕਿ ) ਸਾਡੀ ਗਤੀ (ਮੁਕਤੀ) ਹੋ ਜਾਵੇ ॥੧॥

ਹੇ ਦਇਆਲੂ ! ਵਿਸ਼ਨੂੰ ਦੇ ਕਰੋੜਾਂ ਅਵਤਾਰ (ਕਰੋੜਾਂ) ਜਟਾਧਾਰੀ ਸ਼ਿਵਜੀ, ਮਨ ਕਰਕੇ, ਤਨ ਕਰਕੇ, ਬੇਅੰਤ ਲੋਚਾ ਨਾਲ ਤੈਨੂੰ (ਮਿਲਣਾ) ਚਾਹੁੰਦੇ ਹਨ। ਹੇ ਬੇਅੰਤ ਅਪਹੁੰਚ ਪ੍ਰਿਥਵੀ ਦੇ ਮਾਲਕ ਅਤੇ ਸਭ ਦੀ ਇੱਛਾ ਪੂਰੀ ਕਰਨ ਵਾਲੇ ਪ੍ਰਭੂ ! ਦੇਵਤੇ, ਪੁੱਗੇ ਹੋਏ ਸਿੱਧ, ਸ਼ਿਵਜੀ ਦੇ ਸੇਵਕ (ਦੇਵਤਿਆਂ ਦੇ) ਗਵੱਈਏ (ਤੈਨੂੰ) ਸਿਮਰਦੇ ਹਨ (ਅਤੇ) ਜਖ, ਕਿੰਨਰ (ਆਦਿਕ ਹੋਰ ਦੇਵ ਜਾਤੀ ਵਾਲੇ ਸਾਰੇ) ਤੇਰੇ ਗੁਣ

ਉਚਾਰਦੇ ਹਨ। ਕਰੋੜਾਂ ਇੰਦ੍ਰ ਅਨ-ਗਿਣਤ ਦੇਵਤੇ ਮਾਲਕ ਦੀ ਜੈ ਜੈ ਕਾਰ ਕਰਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ- ਹੇ ਭਾਈ!) ਉਹ ਵਾਹਿਗੁਰੂ ਅਨਾਥਾਂ ਦਾ ਨਾਥ, ਦਇਆਲੂ ਹੈ, (ਉਸ ਨੂੰ) ਸਾਧ ਸੰਗਤ ਦੁਆਰਾ ਮਿਲ ਕੇ ਹੀ (ਜੀਵਨ ਦਾ) ਉਧਾਰ ਹੁੰਦਾ ਹੈ ॥੨॥

**ਕੋਟਿ ਦੇਵੀ ਜਾ ਕਉ ਸੇਵਹਿ, ਲਖਿਮੀ ਅਨਿਕ ਭਾਤਿ ॥ ਗੁਪਤ ਪ੍ਰਗਟ ਜਾ ਕਉ ਅਰਾਧਹਿ, ਪਉਣ ਪਾਣੀ ਦਿਨਸੁ ਰਾਤਿ ॥ ਨਖਿਅਤ੍ਰ ਸਸੀਅਰ ਸੂਰ ਧਿਆਵਹਿ, ਬਸੁਧ ਗਗਨਾ ਗਾਵਏ ॥ ਸਗਲ ਖਾਣੀ ਸਗਲ ਬਾਣੀ, ਸਦਾ ਸਦਾ ਧਿਆਵਏ ॥ ਸਿਮ੍ਰਿਤਿ ਪੁਰਾਣ ਚਤੁਰ ਬੇਦਹ, ਖਟੁ ਸਾਸਤ੍ਰ ਜਾ ਕਉ ਜਪਾਤਿ ॥ ਪਤਿਤ ਪਾਵਨ ਭਗਤਿ ਵਛਲ, ਨਾਨਕ ਮਿਲੀਐ ਸੰਗਿ ਸਾਤਿ ॥੩॥ ਜੇਤੀ ਪ੍ਰਭੂ ਜਨਾਈ, ਰਸਨਾ ਤੇਤ ਭਨੀ ॥ ਅਨ ਜਾਨਤ ਜੋ ਸੇਵੈ, ਤੇਤੀ ਨਹ ਜਾਇ ਗਨੀ ॥ ਅਵਿਗਤ ਅਗਨਤ ਅਥਾਹ ਠਾਕੁਰ, ਸਗਲ ਮੰਝੇ ਬਾਹਰਾ ॥ ਸਰਬ ਜਾਚਿਕ ਏਕੁ ਦਾਤਾ, ਨਹ ਦੂਰਿ, ਸੰਗੀ ਜਾਹਰਾ ॥ ਵਸਿ ਭਗਤ ਥੀਆ ਮਿਲੇ ਜੀਆ, ਤਾ ਕੀ ਉਪਮਾ ਕਿਤ ਗਨੀ ॥ ਇਹੁ ਦਾਨੁ ਮਾਨੁ ਨਾਨਕੁ ਪਾਏ, ਸੀਸੁ ਸਾਧਹ ਧਰਿ ਚਰਨੀ ॥੪॥੨॥੫॥**

## ਉਚਾਰਨ ਸੇਧ

**ਬਿੰਦੀ ਸਹਿਤ** : ਸੇਵਹਿੰ, ਅਰਾਧਹਿੰ, ਧਿਆਵਹਿੰ, ਭਾਂਤਿੰ, ਗਾਵਏਂ, ਧਿਆਵਏਂ, ਸਾਧਹੰ.।

**ਪਦ ਅਰਥ** : ਲਖਿਮੀ-ਮਾਇਆ ਦੀ ਦੇਵੀ। ਸੇਵਹਿ-ਸੇਵਾ ਕਰਦੀਆਂ ਹਨ। ਅਨਿਕ ਭਾਤਿ-ਅਨੇਕਾਂ ਤਰੀਕਿਆਂ ਨਾਲ। ਨਖਿਅਤ੍ਰ-ਤਾਰੇ। ਸਸੀਅਰ-ਚੰਦਰਮਾ। ਸੂਰ-ਸੂਰਜ। ਬਸੁਧ- ਧਰਤੀ । ਗਗਨਾ-ਆਕਾਸ਼ । ਖਾਣੀ-(ਚਾਰ) ਖਾਣੀਆਂ ਅੰਡਰਜ, ਜੇਰਜ, ਸੇਤਜ, ਉਤਭੁਜ । ਸਿਮ੍ਰਿਤਿ-ਸਿਮਰਤੀਆਂ । ਚਤੁਰ ਬੇਦਹ-ਚਾਰ ਵੇਦ। ਖਟ-ਛੇ (ਸ਼ਾਸਤਰ)। ਭਗਤਿ ਵਛਲ-ਭਗਤੀ ਨੂੰ ਪਿਆਰ ਕਰਨ ਵਾਲਾ । ਸੰਗ ਸਾਤਿ-ਸਤਿ ਸੰਗ ਦੁਆਰਾ। ਜੇਤੀ-ਜਿਤਨੀ (ਸ੍ਰਿਸ਼ਟੀ)। ਜਨਾਈ-ਜਣਾਈ, ਸੂਝ ਬੂਝ ਦਿੱਤੀ । ਤੇਤੀ-ਉਤਨੀ । ਭਨੀ-ਆਖੀ ਹੈ। ਅਨ ਜਾਨਤ-ਸਮਝ ਤੋਂ ਪਰੇ । ਅਵਿਗਤ-ਅਵਿਅਕਤ । ਅਗਨਤ-(ਅ-ਗਨਤ) ਗਿਨਤੀ ਤੋਂ ਰਹਿਤ । ਮੰਝੇ-ਵਿਚ। ਜਾਚਿਕ-ਮੰਗਤੇ। ਜਾਹਰਾ-ਪ੍ਰਗਟ । ਜੀਆ-ਜੀਵਾਂ ਨੂੰ।

**ਅਰਥ** : (ਹੇ ਭਾਈ !) ਜਿਸ (ਪ੍ਰਭੂ) ਨੂੰ ਕਰੋੜਾਂ ਦੇਵੀਆਂ, ਸਿਮਰਤੀਆਂ ਅਤੇ ਮਾਇਆ ਦੀ ਦੇਵੀ ਅਨੇਕ ਤਰੀਕਿਆਂ ਨਾਲ (ਸੇਵਾ ਕਰਦੀ ਹੈ), ਜਿਸ (ਪ੍ਰਭੂ) ਨੂੰ ਅਣ-ਦਿਸਦੇ ਅਤੇ ਦਿਸਦੇ (ਸਾਰੇ ਜੀਵ) ਸਿਮਰਦੇ ਹਨ, ਹਵਾ, ਪਾਣੀ, ਦਿਨ ਰਾਤ (ਸਿਮਰਦੇ ਹਨ), (ਜਿਸ ਨੂੰ) ਤਾਰੇ, ਚੰਦ, ਸੂਰਜ ਸਿਮਰਦੇ ਹਨ, ਧਰਤੀ ਅਤੇ ਅਕਾਸ਼ (ਜਿਸ ਦੇ ਗੁਣ ) ਗਾਉਂਦੇ ਹਨ, ਸਾਰੀਆਂ ਖਾਣੀਆਂ, ਸਾਰੀਆਂ ਬਾਣੀਆਂ (ਬੋਲੀਆਂ, ਜਿਸ ਨੂੰ) ਸਦੀਵ ਕਾਲ ਧਿਆਉਂਦੀਆਂ ਹਨ, ਸਿਮਰਤੀਆਂ, ਪੁਰਾਣ, ਚਾਰ ਵੇਦ, ਛੇ ਸ਼ਾਸਤਰ ਜਿਸ (ਪ੍ਰਭੂ) ਨੂੰ ਜਪਦੇ ਹਨ, (ਉਹ ਪ੍ਰਭੂ ਜੋ) ਅਪਵਿੱਤਰ ਨੂੰ ਪਵਿੱਤਰ ਕਰਨ ਵਾਲਾ, ਭਗਤੀ ਨੂੰ ਪਿਆਰ ਕਰਨ ਵਾਲਾ ਹੈ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਪ੍ਰਭੂ ਨੂੰ) ਸਤਿ ਸੰਗ ਦੁਆਰਾ ਹੀ ਮਿਲ ਸਕੀਦਾ ਹੈ ॥੩॥

(ਹੇ ਭਾਈ !) ਪ੍ਰਭੂ ਨੇ (ਸ੍ਰਿਸਟੀ) ਬਾਰੇ ਜਿਤਨੀ (ਮੈਨੂੰ) ਸੂਝ ਬੂਝ ਦਿੱਤੀ ਹੈ (ਮੇਰੀ) ਰਸਨਾ ਨੇ ਉਤਨੀ ਹੀ ਆਖੀ ਹੈ। ਹੋਰ ਸ੍ਰਿਸਟੀ ਜੋ ਮੇਰੀ ਸਮਝ ਤੋਂ ਪਰੇ ਹੈ ਜੋ ਸੇਵਾ ਕਰਦੀ ਹੈ, ਉਹ ਮੈਥੋਂ ਗਿਣੀ ਨਹੀਂ ਜਾ ਸਕਦੀ। (ਉਹ ਪ੍ਰਭੂ ਮਾਇਆ ਤੇ) ਸਰੀਰ ਤੋਂ ਰਹਿਤ ਹੈ (ਉਸ ਦੇ ਗੁਣ) ਗਿਣੇ ਨਹੀਂ ਜਾ ਸਕਦੇ, (ਜਿਸ ਦੀ) ਡੂੰਘਾਈ ਦਾ ਪਤਾ ਨਹੀਂ ਲੱਗਦਾ (ਉਹ) ਸਭ ਵਿਚ (ਵਸਦਾ ਹੈ ਅਤੇ ਸਭ ਤੋਂ) ਬਾਹਰ (ਵੱਖਰਾ ਭੀ) ਹੈ। (ਉਹ) ਇਕੋ ਦਾਤਾ ਹੈ (ਬਾਕੀ) ਸਾਰੇ (ਉਸ ਦੇ) ਮੰਗਤੇ ਹਨ (ਉਹ) ਕਿਸੇ (ਤੋਂ) ਦੂਰ ਨਹੀਂ, ਪ੍ਰਗਟ (ਤੌਰ ਤੇ ਸਭ ਦਾ) ਸੰਗੀ ਹੈ (ਭਾਵ ਹਰੇਕ ਨਾਲ ਰਹਿੰਦਾ ਹੈ)। (ਉਹ ਪ੍ਰਭੂ ਆਪਣੇ) ਭਗਤਾਂ ਦੇ ਵਸ ਵਿਚ ਹੈ, (ਭਗਤੀ ਕਰਨ ਵਾਲੇ) ਜੀਵਾਂ ਨੂੰ ਮਿਲ ਪੈਂਦਾ ਹੈ, ਉਸ (ਪ੍ਰਭੂ) ਦੀ ਕਿਤਨੀ ਕੁ ਵਡਿਆਈ ਕਿਸ ਤਰ੍ਹਾਂ ਗਿਣੀਏ (ਭਾਵ ਬੇਅੰਤ ਹੈ)।

(ਪਰਮਾਤਮਾ) ਨਾਨਕ ਨੂੰ ਇਹ ਦਾਨ ਤੇ ਮਾਣ ਪਰਦਾਨ ਕਰੇ (ਕਿ ਨਾਨਕ ਦਾ) ਸਿਰ (ਨਾਮ ਕਮਾਈ ਕਰਨ ਵਾਲੇ) ਸਾਧੂਆਂ ਦੇ ਚਰਨਾ ਤੇ ਧਰ ਦੇਵੇ। ਇਹ ਦਾਨ ਤੇ ਮਾਣ ਪਾਵੇ ॥੪॥੨॥੫॥

## ਸਾਰੰਸ਼ ਅਤੇ ਸਿਧਾਂਤ

ਜਿਸ ਪ੍ਰਭੂ ਨੂੰ ਅਨ-ਗਿਣਤ ਬ੍ਰਹਮੇ, ਬਿਸ਼ਨੂ, ਸ਼ਿਵ, ਇੰਦ੍ਰ ਦੇਵਤੇ, ਮੁਨੀ ਜਨ, ਤਪੱਸਵੀ, ਗਿਆਨੀ, ਧਿਆਨੀ, ਤੀਰਥ-ਇਸ਼ਨਾਨੀ ਆਦਿਕ ਖੋਜਦੇ ਖੋਜਦੇ ਥੱਕ ਗਏ, ਸਾਰੀ ਸ੍ਰਿਸ਼ਟੀ ਤੇ ਗਵਨ ਕਰਨ ਵਾਲੇ ਅਤੇ ਸੇਵਨ ਵਾਲੇ ਆਰਾਧਨਾ ਕਰਦੇ ਰਹੇ, ਪ੍ਰੰਤੂ ਉਸ ਅਗਮ ਅਗੋਚਰ ਪਤਿਤ ਪਾਵਨ ਪ੍ਰਭੂ ਦਾ ਭੇਦ ਨਹੀਂ ਪਾ ਸਕੇ । ਜਿਵੇਂ 'ਸੋਦਰੁ' ਵਿਚ 'ਹੋਰਿ ਕੇਤੇ ਤੁਧਨੋ ਗਾਵਨਿ, ਸੇ ਮੈ ਚਿਤਿ ਨਾ ਆਵਨਿ, ਨਾਨਕ ਕਿਆ ਬੀਚਾਰੇ' ਪੰਕਤੀ ਹੈ ਉਸੇ ਤਰ੍ਹਾਂ ਇਸ ਛੰਦ ਦੇ ਪੰਜਵੇਂ ਅੰਕ ਵਿਚ 'ਜੇਤੀ ਪ੍ਰਭੂ ਜਨਾਈ ਰਸਨਾ ਤੇਤ ਭਨੀ ॥ ਅਨ ਜਾਨਤ ਜੋ ਸੇਵੈ ਤੇਤੀ ਨਹ ਜਾਇ ਗਨੀ' ਦਾ ਵਰਣਨ ਹੈ।

ਇਸ ਸ਼ਬਦ ਦਾ ਸਿਧਾਂਤ ਇਹ ਹੈ ਕਿ ਪ੍ਰਭੂ ਦੀ ਪ੍ਰੇਮਾ-ਭਗਤੀ, ਸਤਿ ਸੰਗਤ ਵਿਚੋਂ ਲੱਭਦੀ ਹੈ,ਜਿਸ ਨਾਲ ਪ੍ਰਭੂ ਦਾ ਮਿਲਾਪ ਹੁੰਦਾ ਹੈ। 'ਸੀਸ ਸਾਧਹ ਧਰਿ ਚਰਨੀ' ਦਾ ਉਪਦੇਸ਼ ਕਮਾਉਣ ਨਾਲ ਹੀ ਪਤਿ ਵਾਲੀਆਂ ਪਉੜੀਆਂ ਤੇ ਚੜ੍ਹਨਾ ਨਸੀਬ ਹੁੰਦਾ ਹੈ।

**ਆਸਾ ਮਹਲਾ ੫ ਸਲੋਕ ॥ ਉਦਮੁ ਕਰਹੁ ਵਡਭਾਗੀਹੋ, ਸਿਮਰਹੁ ਹਰਿ ਹਰਿ ਰਾਇ ॥ ਨਾਨਕ, ਜਿਸੁ ਸਿਮਰਤ ਸਭ ਸੁਖ ਹੋਵਹਿ, ਦੂਖੁ ਦਰਦੁ ਭ੍ਰਮੁ ਜਾਇ ॥੧॥ ਛੰਤੁ ॥ ਨਾਮੁ ਜਪਤ ਗੋਬਿੰਦ, ਨਹ ਅਲਸਾਈਐ ॥ ਭੇਟਤ ਸਾਧੂ ਸੰਗ, ਜਮਪੁਰਿ ਨਹ ਜਾਈਐ ॥ ਦੂਖ ਦਰਦ ਨ ਭਉ ਬਿਆਪੈ, ਨਾਮੁ ਸਿਮਰਤ ਸਦ ਸੁਖੀ ॥ ਸਾਸਿ ਸਾਸਿ ਅਰਾਧਿ ਹਰਿ ਹਰਿ, ਧਿਆਇ ਸੋ ਪ੍ਰਭੁ ਮਨਿ ਮੁਖੀ ॥ ਕ੍ਰਿਪਾਲ ਦਇਆਲ ਰਸਾਲ ਗੁਣ ਨਿਧਿ, ਕਰਿ ਦਇਆ ਸੇਵਾ ਲਾਈਐ ॥ ਨਾਨਕੁ ਪਇਅੰਪੈ ਚਰਣ ਜੰਪੈ, ਨਾਮੁ ਜਪਤ ਗੋਬਿੰਦ ਨਹ ਅਲਸਾਈਐ ॥੧॥ ਪਾਵਨ ਪਤਿਤ ਪੁਨੀਤ, ਨਾਮ ਨਿਰੰਜਨਾ ॥ ਭਰਮ ਅੰਧੇਰ ਬਿਨਾਸ, ਗਿਆਨ ਗੁਰ ਅੰਜਨਾ ॥ ਗੁਰ ਗਿਆਨ ਅੰਜਨ ਪ੍ਰਭ ਨਿਰੰਜਨ, ਜਲਿ ਥਲਿ ਮਹੀਅਲਿ ਪੂਰਿਆ ॥ ਇਕ ਨਿਮਖ ਜਾ ਕੈ ਰਿਦੈ ਵਸਿਆ, ਮਿਟੇ ਤਿਸਹਿ ਵਿਸੂਰਿਆ ॥ ਅਗਾਧਿ**

**ਬੋਧ ਸਮਰਥ ਸੁਆਮੀ, ਸਰਬ ਕਾ ਭਉ ਭੰਜਨਾ ॥ ਨਾਨਕੁ ਪਾਇਅੰਪੈ ਚਰਣ ਜੰਪੈ, ਪਾਵਨ ਪਤਿਤ ਪੁਨੀਤ ਨਾਮ ਨਿਰੰਜਨਾ ॥੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਹੋਵਹਿੰ, ਨਹਂ।

**ਪਦ ਅਰਥ:** ਹਰਿ ਰਾਇ-ਹਰੀ ਰਾਜਾ। ਨਹ ਅਲਸਾਈਐ-ਆਲਸ ਨਹੀਂ ਕਰਨਾ ਚਾਹੀਦਾ। ਮਨਿ-ਮਨ ਵਿਚ। ਮੁਖਿ-ਮੂੰਹ ਨਾਲ। ਰਸਾਲ-ਹੇ ਰੱਸਾਂ ਦੇ ਘਰ ! ਗੁਣ ਨਿਧਿ-ਹੇ ਗੁਣਾਂ ਦੇ ਖ਼ਜ਼ਾਨੇ ! ਪਇਅੰਪੈ-ਬੇਨਤੀ ਕਰਦਾ ਹੈ। ਜੰਪੈ-ਜਪਦਾ ਹੈ। ਪਾਵਨ-ਪਵਿੱਤਰ। ਪਤਿਤ ਪੁਨੀਤ-ਵਿਸ਼ੇ ਵਿਕਾਰਾਂ ਵਿਚ ਡਿੱਗਿਆ ਨੂੰ ਪਵਿੱਤ੍ਰ ਕਰਨ ਵਾਲਾ। ਨਾਮ ਨਿਰੰਜਨਾ-ਮਾਇਆ ਤੋਂ ਰਹਿਤ ਪ੍ਰਭੂ ਦਾ ਨਾਮ। ਅੰਜਨ-ਸੁਰਮਾ। ਪੂਰਿਆ-ਵਿਆਪ ਰਿਹਾ ਹੈ। ਵਿਸੂਰਿਆ-ਝੋਰੇ, ਚਿੰਤਾ, ਫਿਕਰ। ਅਗਾਧਿ ਬੋਧ-ਅਥਾਹ ਗਿਆਨ ਦਾ ਮਾਲਕ। ਭਉ ਭੰਜਨਾ-ਡਰ ਨਾਸ਼ ਕਰਨ ਵਾਲਾ।

**ਅਰਥ : ਸਲੋਕ** ॥ ਨਾਨਕ (ਗੁਰੂ ਜੀ ਉਪਦੇਸ਼ ਦਿੰਦੇ ਹਨ ਕਿ) ਹੇ ਵੱਡੇ ਭਾਗਾਂ ਵਾਲਿਓ ! ਜਿਸ (ਪ੍ਰਭੂ ਦਾ ਨਾਮ) ਸਿਮਰਦਿਆਂ (ਸਾਰੇ) ਸੁਖ (ਪ੍ਰਾਪਤ) ਹੁੰਦੇ ਹਨ, ਦੁਖ ਦਰਦ (ਨਾਸ਼ ਹੋ ਜਾਂਦੇ ਹਨ) ਭਰਮ ਚਲਾ ਜਾਂਦਾ ਹੈ, (ਤੁਸੀਂ) ਉਦਮ ਕਰੋ, (ਉਸ) ਹਰੀ ਰਾਜੇ ਦਾ (ਨਾਮ) ਸਿਮਰਨ ਕਰੋ ॥੧॥ਛੰਤ॥

(ਹੇ ਵਡਭਾਗੀ ਪੁਰਸ਼ੋ !) ਗੋਬਿੰਦ ਦਾ ਨਾਮ ਜਪਦਿਆਂ (ਕਦੇ ਭੀ) ਆਲਸ ਨਹੀਂ ਕਰਨਾ ਚਾਹੀਦਾ। ਸਾਧੂ ਦਾ ਸੰਗ ਮਿਲਣ ਨਾਲ ਜਮ ਪੁਰੀ ਵਿਚ ਨਹੀਂ ਜਾਣਾ ਪੈਂਦਾ। (ਪ੍ਰਭੂ ਦਾ) ਨਾਮ ਸਿਮਰਦਿਆਂ ਕਿਸੇ ਪ੍ਰਕਾਰ ਦਾ) ਦੁਖ, ਦਰਦ, ਡਰ (ਆਦਿਕ) ਨਹੀਂ ਵਿਆਪਦਾ ਨਾਮ ਸਿਮਰਨ (ਦਾ ਸਦਕਾ) ਸਦਾ ਸੁਖੀ (ਰਹੀਦਾ ਹੈ)। (ਇਸ ਲਈ, ਹੇ ਪਿਆਰਿਓ !) ਹਰੇਕ ਸੁਆਸ ਨਾਲ (ਆਪਣੇ) ਮਨ ਵਿਚ, ਮੂੰਹ ਨਾਲ ਉਸ ਪ੍ਰਭੂ ਦਾ (ਨਾਮ) ਸਿਮਰੋ।

ਹੇ ਕਿਰਪਾਲੂ ! ਦਇਆਲੂ ! ਰਸਾਂ ਦੇ ਘਰ ! ਗੁਣਾਂ ਦੇ ਖਜ਼ਾਨੇ ! ਦਇਆ ਕਰਕੇ (ਮੈਨੂੰ ਆਪਣੀ) ਸੇਵਾ ਵਿਚ ਲਾ ਲਵੋ ਜੀ। ਨਾਨਕ (ਇਹ) ਬੇਨਤੀ ਕਰਦਾ ਹੈ (ਕਿ ਹੇ ਪ੍ਰਭੂ! ਮੈਂ ਸਦਾ ਤੇਰੇ) ਚਰਨਾਂ ਦਾ ਜਾਪ ਕਰਦਾ ਰਹਾਂ, (ਕਿਉਂਕਿ) ਗੋਬਿੰਦ ਦਾ ਨਾਮ ਜਪਦਿਆਂ (ਕਦੇ ਭੀ) ਆਲਸ ਨਹੀਂ ਕਰਨਾ ਚਾਹੀਦਾ ॥੧॥

(ਹੇ ਭਾਈ) ! ਮਾਇਆ ਤੋਂ ਰਹਿਤ ਪ੍ਰਭੂ ਦਾ ਨਾਮ ਪਵਿੱਤਰ ਹੈ, ਵਿਸ਼ੇ ਵਿਕਾਰਾਂ ਵਿਚ ਡਿੱਗਿਆਂ ਨੂੰ ਪਵਿੱਤ੍ਰ ਕਰਨ ਵਾਲਾ ਹੈ। (ਗੁਰੂ ਦੇ ਗਿਆਨ ਦਾ ਸੁਰਮਾ) ਭਰਮ ਦੇ ਹਨੇਰੇ ਨੂੰ ਨਾਸ਼ ਕਰ ਦਿੰਦਾ ਹੈ। ਗੁਰੂ ਦੇ ਗਿਆਨ-ਸੁਰਮੇ (ਰਾਹੀਂ ਪਤਾ ਲੱਗਦਾ ਹੈ ਕਿ) ਪ੍ਰਭੂ ਮਾਇਆ ਤੋਂ ਨਿਰਲੇਪ ਹੈ, (ਪ੍ਰਭੂ) ਜਲ ਵਿਚ, ਧਰਤੀ ਵਿਚ ਪੁਲਾੜ ਵਿਚ (ਭਾਵ ਹਰ ਥਾਂ ਤੇ) ਵਿਆਪਕ ਹੋ ਰਿਹਾ ਹੈ। (ਉਹ ਪ੍ਰਭੂ) ਨਿਮਖ (ਜਿਤਨੇ ਸਮੇਂ ਲਈ) ਜਿਸ ਦੇ ਹਿਰਦੇ ਵਿਚ ਵਸ ਗਿਆ ਉਸ ਦੇ (ਸਾਰੇ) ਝੋਰੇ ਮਿੱਟ ਗਏ।

ਹੇ (ਭਾਈ ! ਉਹ ਪ੍ਰਭੂ) ਅਥਾਹ ਗਿਆਨ ਦਾ ਮਾਲਕ (ਸਰਬ ਕਲਾ) ਸਮਰਥ ਹੈ (ਅਤੇ) ਸਭ ਦਾ ਡਰ ਨਾਸ਼ ਕਰਨ ਵਾਲਾ ਹੈ। ਨਾਨਕ (ਉਸ ਪ੍ਰਭੂ ਅੱਗੇ) ਬੇਨਤੀ ਕਰਦਾ ਹੈ (ਅਤੇ ਉਸ ਦੇ) ਚਰਨ

ਜਪਦਾ ਹੈ, (ਕਿਉਂਕਿ ਉਸ) ਮਾਇਆ ਤੋਂ ਨਿਰਲੇਪ (ਪ੍ਰਭੂ) ਦਾ ਨਾਮ ਪਵਿੱਤਰ ਹੈ, ਵਿਸ਼ੇ ਵਿਕਾਰਾਂ ਵਿਚ ਡਿੱਗਿਆਂ ਨੂੰ ਪਵਿੱਤਰ ਕਰਨ ਵਾਲਾ ਹੈ ॥੨॥

**ਓਟ ਗਹੀ ਗੋਪਾਲ ਦਇਆਲ ਕ੍ਰਿਪਾ ਨਿਧੇ ॥ ਮੋਹਿ ਆਸਰ ਤੁਅ ਚਰਨ, ਤੁਮਾਰੀ ਸਰਨਿ ਸਿਧੇ ॥ ਹਰਿ ਚਰਨ ਕਾਰਨ ਕਰਨ ਸੁਆਮੀ, ਪਤਿਤ ਉਧਰਨ ਹਰਿ ਹਰੇ ॥ ਸਾਗਰ ਸੰਸਾਰ ਭਵ ਉਤਾਰ, ਨਾਮੁ ਸਿਮਰਤ ਬਹੁ ਤਰੇ ॥ ਆਦਿ ਅੰਤਿ ਬੇਅੰਤ ਖੋਜਹਿ, ਸੁਨੀ ਉਧਰਨ ਸੰਤ ਸੰਗ ਬਿਧੇ ॥ ਨਾਨਕੁ ਪਇਅੰਪੈ ਚਰਨ ਜੰਪੈ, ਓਟ ਗਹੀ ਗੋਪਾਲ ਦਇਆਲ ਕ੍ਰਿਪਾਨਿਧੇ ॥੩॥ ਭਗਤਿ ਵਛਲੁ ਹਰਿ ਬਿਰਦੁ, ਆਪਿ ਬਨਾਇਆ ॥ ਜਹ ਜਹ ਸੰਤ ਅਰਾਧਹਿ, ਤਹ ਤਹ ਪ੍ਰਗਟਾਇਆ ॥ ਪ੍ਰਭਿ ਆਪਿ ਲੀਏ ਸਮਾਇ, ਸਹਜਿ ਸੁਭਾਇ, ਭਗਤ ਕਾਰਜ ਸਾਰਿਆ ॥ ਆਨੰਦ ਹਰਿ ਜਸ ਮਹਾ ਮੰਗਲ, ਸਰਬ ਦੂਖ ਵਿਸਾਰਿਆ ॥ ਚਮਤਕਾਰ ਪ੍ਰਗਾਸੁ ਦਹਦਿਸ, ਏਕੁ ਤਹ ਦ੍ਰਿਸਟਾਇਆ ॥ ਨਾਨਕੁ ਪਇਅੰਪੈ ਚਰਣ ਜੰਪੈ, ਭਗਤਿ ਵਛਲੁ ਹਰਿ ਬਿਰਦੁ, ਆਪਿ ਬਨਾਇਆ ॥੪॥੩॥੬॥**

## ਉਚਾਰਨ ਸੇਧ

**ਬਿੰਦੀ ਸਹਿਤ :** ਜਹਂ, ਅਰਾਧਹਿਂ, ਤਹਂ, ਮਹਾਂ।

**ਪਦ ਅਰਥ :** ਗਹੀ-ਪਕੜੀ। ਆਸਰ-ਆਸਰਾ। ਤੁਅ-ਤੇਰੇ। ਸਿਧੇ-ਸਿਧੀ, ਸਫਲਤਾ। ਭਵ-ਜਨਮ। ਸੁਨੀ-ਮੈਂ (ਇਹ ਗੱਲ) ਸੁਣੀ ਹੈ। ਭਗਤਿ ਵਛਲੁ-ਭਗਤੀ ਨਾਲ ਪਿਆਰ ਕਰਨ ਵਾਲਾ। ਬਿਰਦੁ-ਕਦੀਮੀ ਸੁਭਾਉ। ਸੁਭਾਇ-ਸੁਭਾਵਕ ਹੀ। ਸਾਰਿਆ-ਸਵਾਰੇ ਹਨ। ਦਹਦਿਸ-ਦਸਾਂ ਪਾਸੇ।

**ਅਰਥ :** ਹੇ (ਪ੍ਰਿਥਵੀ ਦੇ ਪਾਲਕ !) ਹੇ ਦਇਆ ਦੇ ਘਰ ! ਹੇ ਕਿਰਪਾ ਦੇ ਸਮੁੰਦਰ ! (ਮੈਂ ਤੇਰੀ) ਓਟ ਪਕੜੀ ਹੈ। ਮੈਨੂੰ (ਤੇਰੇ) ਚਰਨਾਂ ਦਾ ਆਸਰਾ ਹੈ। ਤੁਹਾਡੀ ਸ਼ਰਨ ਵਿਚ ਸਿਧੀ (ਭਾਵ ਸਫਲਤਾ) ਹੈ। ਹੇ ਕਾਰਨਾਂ ਦੇ ਕਰਨ ਵਾਲੇ ਮਾਲਕ ! (ਤੈਂ) ਹਰੀ ਦੇ ਚਰਨ, ਪਤਿਤਾਂ ਦਾ ਉਧਾਰ ਕਰਨ ਵਾਲੇ ਹਨ (ਤੇਰਾ ਨਾਮ) ਸੰਸਾਰ ਸਾਗਰ ਦੀ ਜਨਮ (ਮਰਨ ਦੀ ਘੁੰਮਣ ਘੇਰੀ ਵਿਚੋਂ) ਪਾਰ ਕਰਨ ਵਾਲਾ ਹੈ। (ਤੇਰਾ) ਨਾਮ ਸਿਮਰਦਿਆਂ ਬੇਅੰਤ (ਜੀਵ ਸੰਸਾਰ ਸਾਗਰ ਤੋਂ) ਤਰ ਗਏ ਹਨ। ਬੇਅੰਤ (ਜੀਵ ਤੇਰਾ) ਆਦਿ ਅੰਤ ਖੋਜਦੇ ਹਨ (ਪਰ ਉਹ ਪਾਰ ਨਹੀਂ ਪਾ ਸਕਦੇ)। (ਇਹ ਗੱਲ) ਸੁਣੀ ਹੈ ਕਿ ਸੰਤਾਂ ਦਾ ਸੰਗ ਹੀ (ਐਸੀ) ਬਿਧੀ ਹੈ (ਜਿਸ ਨਾਲ ਸੰਸਾਰ ਸਾਗਰ ਤੋਂ) ਉਧਾਰ ਹੁੰਦਾ ਹੈ। ਨਾਨਕ ਬੇਨਤੀ ਕਰਦਾ ਹੈ, (ਤੇਰੇ) ਚਰਨਾ ਦਾ ਜਾਪ ਜਪਦਾ ਹੈ . ਹੇ ਪ੍ਰਿਥਵੀ ਦੇ ਪਾਲਕ, ਦਇਆਲੂ ਕਿਰਪਾ ਦੇ ਸਮੁੰਦਰ ! (ਮੈਂ ਤੇਰੀ) ਓਟ ਪਕੜੀ ਹੈ ॥੩॥

(ਹੇ ਭਾਈ!)ਭਗਤੀ ਨਾਲ ਪਿਆਰ ਕਰਨ ਵਾਲਾ ਹਰੀ ਦਾ ਕਦੀਮੀ ਸੁਭਾਉ ਹੈ। (ਇਹ ਸੁਭਾਉ ਉਸ ਨੇ) ਆਪ ਬਣਾਇਆ ਹੈ। ਜਿਥੇ ਜਿਥੇ (ਪ੍ਰਭੂ ਦੇ) ਸੰਤ (ਉਸ ਪ੍ਰਭੂ ਦੀ) ਅਰਾਧਨਾ ਕਰਦੇ ਹਨ ਉਥੇ ਉਥੇ (ਉਹ)ਪ੍ਰਗਟ ਹੁੰਦਾ ਹੈ(ਭਾਵ ਦਰਸ਼ਨ ਦਿੰਦਾ ਹੈ)। (ਹੇ ਭਾਈ! ਉਸ) ਪ੍ਰਭੂ ਨੇ ਸਹਜ ਸੁਭਾਵਕ ਹੀ (ਆਪਣੇ ਭਗਤ ਆਪਣੇ ਵਿਚ) ਲੀਨ ਕਰ ਲਏ ਹਨ (ਅਤੇ) ਭਗਤਾਂ ਦੇ ਕਾਰਜ ਆਪ ਸਵਾਰੇ ਹਨ।

(ਪ੍ਰਭੂ ਦੇ ਭਗਤ)ਹਰੀ ਦਾ ਜਸ, ਮਹਾਨ ਮੰਗਲ (ਗਾਉਂਦੇ ਹਨ) ਅਨੰਦ (ਮਾਣਦੇ ਹਨ ਅਤੇ) ਉਨ੍ਹਾਂ ਸਾਰੇ ਦੁਖ ਵਿਸਾਰ ਦਿੱਤੇ ਹਨ। (ਹੇ ਭਾਈ! ਜਿਸ ਪ੍ਰਭ ਦੀ ਜੋਤਿ ਦਾ) ਚਮਤਕਾਰ ਦਸਾਂ ਪਾਸੇ ਪ੍ਰਕਾਸ਼ਮਾਨ ਹੈ (ਭਗਤਾਂ ਨੂੰ ਉਹ) ਇਕ (ਪ੍ਰਭੂ ਹੀ) ਹਿਰਦੇ ਵਿਚ ਦ੍ਰਿਸ਼ਟੀ ਆਉਂਦਾ ਹੈ। ਨਾਨਕ ਬੇਨਤੀ ਕਰਦਾ ਹੈ ਕਿ ਹਰੀ ਨੇ ਭਗਤੀ ਨੂੰ ਪਿਆਰ ਕਰਨ ਵਾਲਾ ਕਦੀਮੀ ਸੁਭਾਉ ਆਪ ਬਣਾਇਆ ਹੈ ॥੪॥੩॥੬॥

## ਸਾਰੰਸ਼ ਅਤੇ ਸਿਧਾਂਤ

ਇਸ ਛੰਤ ਵਿਚ ਸਿਮਰਨ ਲਈ ਉਦਮ ਕਰਨ ਦੀ ਪ੍ਰੇਰਨਾ ਦਿੱਤੀ ਹੈ। ਮਨੁੱਖ ਦਾ ਸੁਭਾਵ ਆਲਸੀ ਹੈ। ਸਰਦੀਆਂ ਹੋਣ ਤਾਂ ਮਨੁੱਖ ਸਰਦੀ ਦੇ ਬਹਾਨੇ ਅੰਮ੍ਰਿਤ ਵੇਲੇ ਇਸ਼ਨਾਨ ਕਰਨ ਤੋਂ ਕੰਨੀ ਕਤਰਾਉਂਦਾ ਹੈ, ਜੇ ਗਰਮੀਆਂ ਦਾ ਮੌਸਮ ਹੋਵੇ ਤਾਂ ਆਖਦਾ ਹੈ ਕਿ ਨੀਂਦ ਨਹੀਂ ਖੁਲ੍ਹਦੀ। ਜੇ ਕਰ ਹੋਰ ਕੋਈ ਬਹਾਨਾ ਨਾ ਮਿਲੇ ਤਾਂ 'ਆਪਿ ਜਪਾਏ ਜਪੈ ਸੋ ਨਾਉ' ਦੀ ਪਾਵਨ ਪੰਕਤੀ ਸੁਣਾ ਕੇ ਹੁਕਮੀ ਬੰਦਾ ਬਣਨ ਦਾ ਢੌਂਗ ਰਚ ਲੈਂਦਾ ਹੈ।

'ਨਾਮ ਜਪਤ ਗੋਬਿੰਦ ਨਹ ਅਲਸਾਈਐ' ਦਾ ਸਪਸ਼ਟ ਉਪਦੇਸ਼ ਸਾਨੂੰ ਆਲਸ ਕਰਨ ਤੋਂ ਰੋਕਦਾ ਹੈ। ਜੇ ਨਿਮਖ ਮਾਤਰ ਵੀ ਪ੍ਰਭੂ ਦਾ ਨਾਮ ਹਿਰਦੇ ਵਿਚ ਵਸ ਜਾਏ ਤਾਂ ਜਾਣੋ ਸਾਰੇ ਕਲਿ-ਕਲੇਸ਼ ਦੁੱਖ ਦਰਦ ਦੂਰ ਹੋ ਗਏ। ਨਾਮ ਸਿਮਰਨ ਨਾਲ ਅਨੇਕ ਜੀਆਂ ਦਾ ਉਧਾਰ ਹੋ ਜਾਂਦਾ ਹੈ। ਭਗਤਿ ਵਛਲੁ ਪ੍ਰਭੂ ਦਾ ਬਿਰਦ ਹੈ। ਇਸ ਲਈ ਜਿਹੜਾ ਜੀਵ ਪ੍ਰੇਮਾ ਭਗਤੀ ਕਰੇਗਾ, ਪ੍ਰਭੂ ਉਸ ਦੀ ਇਥੇ ਉਥੇ ਭਾਵ ਲੋਕ ਪਰਲੋਕ ਵਿੱਚ ਹਰ ਥਾਂ ਪੈਜ ਰਖੇਗਾ।

**ਆਸਾ ਮਹਲਾ ੫ ॥ ਥਿਰੁ ਸੰਤਨ ਸੋਹਾਗੁ, ਮਰੈ ਨ ਜਾਵਏ ॥ ਜਾ ਕੈ ਗ੍ਰਿਹਿ ਹਰਿ ਨਾਹੁ, ਸੁ ਸਦ ਹੀ ਰਾਵਏ ॥ ਅਵਿਨਾਸੀ ਅਵਿਗਤੁ ਸੋ ਪ੍ਰਭੁ, ਸਦਾ ਨਵਤਨੁ ਨਿਰਮਲਾ ॥ ਨਹ ਦੂਰਿ, ਸਦਾ ਹਦੂਰਿ ਠਾਕੁਰੁ, ਦਹਦਿਸ ਪੂਰਨੁ ਸਦ ਸਦਾ ॥ ਪ੍ਰਾਨ ਪਤਿ ਗਤਿ ਮਤਿ ਜਾ ਤੇ, ਪ੍ਰਿਅ ਪ੍ਰੀਤਿ ਪ੍ਰੀਤਮੁ ਭਾਵਏ ॥ ਨਾਨਕੁ ਵਖਾਣੈ ਗੁਰ ਬਚਨਿ ਜਾਣੈ, ਥਿਰੁ ਸੰਤਨ ਸੋਹਾਗੁ ਮਰੈ ਨ ਜਾਵਏ ॥੧॥ ਜਾ ਕਉ ਰਾਮ ਭਤਾਰੁ, ਤਾ ਕੈ ਅਨਦੁ ਘਣਾ ॥ ਸੁਖਵੰਤੀ ਸਾ ਨਾਰਿ, ਸੋਭਾ ਪੂਰਿ ਬਣਾ ॥ ਮਾਣੁ ਮਹਤੁ ਕਲਿਆਣੁ ਹਰਿ ਜਸੁ, ਸੰਗਿ ਸੁਰਜਨੁ ਸੋ ਪ੍ਰਭੂ ॥ ਸਰਬ ਸਿਧਿ ਨਵ ਨਿਧਿ ਤਿਤੁ ਗ੍ਰਿਹਿ, ਨਹੀ ਊਨਾ ਸਭੁ ਕਛੂ ॥ ਮਧੁਰ ਬਾਨੀ ਪਿਰਹਿ ਮਾਨੀ, ਥਿਰੁ ਸੋਹਾਗੁ ਤਾ ਕਾ ਬਣਾ ॥ ਨਾਨਕੁ ਵਖਾਣੈ ਗੁਰ ਬਚਨਿ ਜਾਣੈ, ਜਾ ਕੋ ਰਾਮੁ ਭਤਾਰੁ ਤਾ ਕੈ ਅਨਦੁ ਘਣਾ ॥੨॥**

**ਪਦ ਅਰਥ :** ਥਿਰੁ-ਪੱਕਾ, ਨਿਹਚਲ। ਨਾਹੁ-ਖਸਮ, ਪਤੀ। ਰਾਵਏ-(ਰੰਗ) ਮਾਣਦੀ, ਭੋਗਦੀ ਹੈ। ਨਵਤਨੁ-ਨਵਾਂ। ਗਤਿ-ਮੁਕਤੀ। ਮਤਿ-ਬੁੱਧੀ। ਜਾ ਤੇ-ਜਿਸ ਤੋਂ। ਪ੍ਰਿਅ ਪ੍ਰੀਤਿ-ਪਿਆਰੇ ਦੀ ਪ੍ਰੀਤਿ। ਭਾਵਏ-ਚੰਗੀ ਲੱਗਦੀ ਹੈ। ਭਤਾਰੁ-ਖਸਮ, ਪਤੀ। ਸੁਖਵੰਤੀ-ਸੁੱਖਾਂ ਵਾਲੀ। ਪੂਰਿ-ਪੂਰੀ। ਮਹਤੁ-ਵਡਿਆਈ ਕਲਿਆਣੁ-ਮੁਕਤੀ, ਸੁਖਦਾਈ ਅਵਸਥਾ। ਸੁਰਜਨੁ-ਸ੍ਰੇਸ਼ਟ ਜਨ। ਊਨਾ-ਕਮੀ, ਘਾਟਾ। ਮਧੁਰ-ਮਿੱਠੀ। ਪਿਰਹਿ-ਪਤੀ ਨੇ। ਮਾਨੀ-ਸਨਮਾਨੀ ਹੈ।

**ਅਰਥ :** (ਹੇ ਭਾਈ) ! ਸੰਤਾਂ ਦਾ ਸੋਹਾਗ (ਭਾਵ ਖਸਮ) ਸਦਾ ਨਿਹਚਲ ਰਹਿੰਦਾ ਹੈ (ਉਹ ਸੁਹਾਗ) ਨਾ ਮਰਦਾ ਹੈ ਨਾ (ਕਿਤੇ) ਜਾਂਦਾ ਹੈ। ਜਿਸ (ਜੀਵ ਇਸਤ੍ਰੀ ਦੇ) ਘਰ ਵਿਚ ਹਰੀ ਪਤੀ (ਆ ਵਸੇ) ਉਹ ਸਦਾ ਹੀ (ਪਤੀ ਦੇ ਮਿਲਾਪ ਦਾ ਰੰਗ) ਮਾਣਦੀ ਹੈ। ਉਹ ਪ੍ਰਭੂ ਨਾਸ਼ ਤੋਂ ਰਹਿਤ (ਅਤੇ) ਅਵਿਅਕਤ (ਰੂਪ) ਹੈ, ਸਦਾ ਨਵਾਂ ਅਤੇ ਨਿਰਮਲ (ਰੂਪ) ਹੈ। (ਉਹ ਪਤੀ ਦੂਰ ਨਹੀਂ ਹੈ, ਉਹ) ਠਾਕੁਰ ਸਦਾ ਹਾਜ਼ਰ ਹਜ਼ੂਰ ਅਤੇ ਸਦਾ ਹੀ ਦਸਾਂ ਦਿਸ਼ਾਂ ਵਿਚ ਪਰੀ ਪੂਰਨ ਹੈ। (ਉਹ) ਪ੍ਰਾਣਾ ਦਾ ਪਤੀ (ਮਾਲਕ ਐਸਾ ਹੈ ਜਿਸ ਤੋਂ) ਮੁਕਤੀ ਤੇ (ਅਪ੍ਰੋਕਸ਼-ਗਿਆਨ ਵਾਲੀ) ਬੁਧੀ (ਪ੍ਰਾਪਤ) ਹੁੰਦੀ ਹੈ। (ਉਸ) ਪ੍ਰੀਤਮ ਨੂੰ ਪਿਆਰੇ (ਸੇਵਕ ਦੀ) ਪ੍ਰੀਤਿ ਚੰਗੀ ਲੱਗਦੀ ਹੈ। (ਤੇਰਾ ਦਾਸ) ਨਾਨਕ ਆਖਦਾ ਹੈ (ਅਤੇ) ਗੁਰੂ ਦੇ (ਅੰਮ੍ਰਿਤ) ਬਚਨਾਂ ਦੁਆਰਾ (ਇਹ ਗੱਲ) ਜਾਣਦਾ ਹੈ ਕਿ ਸੰਤਾਂ ਦਾ ਸੁਹਾਗ ਸਦਾ ਕਾਇਮ ਰਹਿੰਦਾ ਹੈ, ਨਾ (ਉਹ ਪ੍ਰਭੂ) ਮਰਦਾ ਹੈ ਨਾ (ਸੰਤਾਂ ਨੂੰ ਛੱਡ ਕੇ ਕਿਤੇ) ਜਾਂਦਾ ਹੈ ॥੧॥

(ਹੇ ਭਾਈ !) ਜਿਸ (ਜੀਵ ਇਸਤ੍ਰੀ) ਨੂੰ ਪ੍ਰਭੂ ਪਤੀ (ਮਿਲ ਪੈਂਦਾ ਹੈ) ਉਸ ਦੇ (ਹਿਰਦੇ ਵਿਚ) ਬਹੁਤ ਅਨੰਦ ਬਣਿਆ ਰਹਿੰਦਾ ਹੈ। ਉਹ ਜੀਵ ਇਸਤ੍ਰੀ ਸੁੱਖਾਂ ਵਾਲੀ ਹੈ, (ਉਸ ਦੀ) ਸ਼ੋਭਾ ਪੂਰੀ (ਤਰ੍ਹਾਂ) ਬਣੀ (ਰਹਿੰਦੀ ਹੈ)। (ਉਸ ਨੂੰ) ਆਦਰ, ਵਡਿਆਈ ਤੇ ਸੁਖਦਾਈ ਅਵਸਥਾ ਮਿਲਦੀ ਹੈ, ਹਰੀ ਤੋਂ ਜਸ ਮਿਲਦਾ ਹੈ, ਉਹ ਪ੍ਰਭੂ (ਜੋ) ਸ੍ਰੇਸ਼ਟ ਗੁਣਾਂ ਦਾ ਮਾਲਕ ਹੈ (ਉਹ ਜੀਵ ਇਸਤ੍ਰੀ ਦੇ) ਨਾਲ (ਰਹਿੰਦਾ ਹੈ)। ਉਸ ਦੇ (ਹਿਰਦੇ ਰੂਪੀ) ਘਰ ਵਿਚ ਸਾਰੀਆਂ ਸਿਧੀਆਂ, ਨੌ ਨਿਧੀਆਂ (ਆ ਵੜਦੀਆਂ ਹਨ), ਉਸ ਦੇ (ਪਾਸ ਕਿਸੇ ਵਸਤੂ ਦੀ) ਕਮੀ ਨਹੀਂ ਰਹਿੰਦੀ, (ਉਸ ਨੂੰ) ਸਭ ਕੁਝ (ਪ੍ਰਾਪਤ ਹੁੰਦਾ ਹੈ)। (ਉਸ ਜੀਵ ਇਸਤ੍ਰੀ ਦੀ) ਬਾਣੀ (ਜੋ ਰਸਨਾ ਦੁਆਰਾ ਬੋਲਦੀ ਹੈ) ਮਿੱਠੀ ਹੈ, (ਉਹ) ਪਤੀ ਨੇ ਸਨਮਾਨੀ ਹੈ, ਉਸ ਦਾ ਸੁਹਾਗ ਪੱਕਾ (ਸਥਿਰ) ਬਣ ਗਿਆ ਹੈ। (ਤੇਰਾ ਦਾਸ) ਨਾਨਕ ਗੁਰੂ ਦੇ ਬਚਨਾਂ ਦੁਆਰਾਂ (ਇਹ ਗੱਲ ਜਾਣਦਾ ਤੇ ਆਖਦਾ ਹੈ ਕਿ ਜਿਸ ਜੀਵ ਇਸਤ੍ਰੀ ਨੂੰ) ਰਾਮ ਰੂਪ ਪਤੀ (ਮਿਲ ਪੈਂਦਾ ਹੈ) ਉਸ ਦੇ (ਹਿਰਦੇ ਵਿਚ) ਬਹੁਤ ਅਨੰਦ ਬਣਿਆ ਰਹਿੰਦਾ ਹੈ ॥੨॥

**ਆਉ ਸਖੀ ਸੰਤ ਪਾਸਿ, ਸੇਵਾ ਲਾਗੀਐ ॥ ਪੀਸਉ ਚਰਣ ਪਖਾਰਿ, ਆਪੁ ਤਿਆਗੀਐ ॥ ਤਜਿ ਆਪੁ ਮਿਟੈ ਸੰਤਾਪੁ, ਆਪੁ ਨਹ ਜਾਣਾਈਐ ॥ ਸਰਣਿ ਗਹੀਜੈ ਮਾਨਿ ਲੀਜੈ, ਕਰੇ ਸੋ ਸੁਖੁ ਪਾਈਐ ॥ ਕਰਿ ਦਾਸ ਦਾਸੀ ਤਜਿ ਉਦਾਸੀ, ਕਰਿ ਜੋੜਿ ਦਿਨੁ ਰੈਣਿ ਜਾਗੀਐ ॥ ਨਾਨਕੁ ਵਖਾਣੈ ਗੁਰ ਬਚਨਿ ਜਾਣੈ, ਆਉ ਸਖੀ ਸੰਤ ਪਾਸਿ ਸੇਵਾ ਲਾਗੀਐ ॥੩॥**

**ਜਾ ਕੈ ਮਸਤਕਿ ਭਾਗ, ਸਿ ਸੇਵਾ ਲਾਇਆ ॥ ਤਾ ਕੀ ਪੂਰਨ ਆਸ, ਜਿਨ ਸਾਧਸੰਗੁ ਪਾਇਆ ॥ ਸਾਧਸੰਗਿ ਹਰਿ ਕੈ ਰੰਗਿ, ਗੋਬਿੰਦ ਸਿਮਰਣ ਲਾਗਿਆ ॥ ਭਰਮੁ ਮੋਹੁ ਵਿਕਾਰੁ ਦੂਜਾ, ਸਗਲ ਤਿਨਹਿ ਤਿਆਗਿਆ ॥ ਮਨਿ ਸਾਂਤਿ ਸਹਜੁ ਸੁਭਾਉ ਵੂਠਾ, ਅਨਦ ਮੰਗਲ ਗੁਣ ਗਾਇਆ ॥ ਨਾਨਕੁ ਵਖਾਣੈ ਗੁਰ ਬਚਨਿ ਜਾਣੈ, ਜਾ ਕੈ ਮਸਤਕਿ ਭਾਗ, ਸਿ ਸੇਵਾ ਲਾਇਆ ॥੪॥੪॥੭॥**

## ਉਚਾਰਨ ਸੇਧ

**ਬਿੰਦੀ ਸਹਿਤ :** ਨਹਂ, ਜਾਂ ਕੇ, ਤਾਂ ਕੀ, ਤਿਨਹਿਂ।

**ਪਦ ਅਰਥ :** ਪੀਸਉ-ਪੀਹਵੀਏ। ਪਖਾਰਿ-ਧੋ ਕੇ। ਆਪੁ-ਹੰਕਾਰ । ਗਹੀਜੈ-ਪਕੜਨੀ ਚਾਹੀਦੀ ਹੈ। ਮਾਨਿ ਲੀਜੈ-ਮੰਨ ਲੈਣੀ ਚਾਹੀਦੀ ਹੈ। ਦਾਸੀ-ਸੇਵਕਾ (ਇਸਤ੍ਰੀ ਲਿੰਗ) । ਕਰਿ ਜੋੜਿ - ਹੱਥ ਜੋੜ ਕੇ। ਤਿਨਹਿ-ਉਨ੍ਹਾਂ ਨੇ। ਵੁਠਾ-ਵਸਿਆ।

**ਅਰਥ :** ਹੇ ਸਖੀ (ਸਹੇਲ਼ੀ ! ਤੂੰ) ਆਉ (ਰਲ ਮਿਲ ਕੇ) ਸੰਤਾਂ ਦੇ ਪਾਸ ਸੇਵਾ ਵਿਚ ਲਗੀਏ। (ਗੁਰੂ ਦੇ) ਚਰਣ ਧੋ ਕੇ (ਆਪਣਾ) ਅਹੰਕਾਰ ਤਿਆਗ ਦੇਵੀਏ (ਅਤੇ ਗੁਰੂ ਦੇ ਲੰਗਰ ਲਈ ਆਟਾ) ਪੀਸੀਏ। (ਹੇ ਸਖੀ !) ਹੰਕਾਰ ਛੱਡਣ ਨਾਲ ਦੁਖ ਕਲੇਸ਼ ਮਿਟ ਜਾਂਦਾ ਹੈ, (ਇਸ ਲਈ) ਆਪਣਾ ਆਪ ਨਾ ਜਣਾਈਏ। (ਉਸ ਪਤੀ ਪਰਮਾਤਮਾ ਦੀ) ਸ਼ਰਨ ਪਕੜ ਲੈਣੀ ਚਾਹੀਦੀ ਹੈ (ਅਤੇ ਹੁਕਮ) ਮੰਨ ਲੈਣਾ ਚਾਹੀਦਾ ਹੈ (ਜੁ ਕੁਝ ਉਹ ਕਰੇ, ਉਸ ਨੂੰ ਸਤਿ ਮੰਨ ਕੇ) ਸੁਖ ਪਾ ਲਈਏ । (ਪ੍ਰਭੂ ਦੇ) ਦਾਸਾਂ ਦੀ ਦਾਸੀ ਬਣ ਕੇ, ਉਦਾਸੀ ਤਿਆਗ ਕੇ, ਹੱਥ ਜੋੜ ਕੇ ਦਿਨ ਰਾਤ (ਸੇਵਾ ਲਈ) ਜਾਗਣਾ ਕਰੀਏ। ਨਾਨਕ ਗੁਰ ਪਰਮੇਸਰ ਦੇ ਬਚਨਾਂ ਦੁਆਰਾ (ਇਹ ਗੱਲ) ਜਾਣਦਾ ਅਤੇ ਆਖਦਾ ਹੈ (ਕਿ) ਹੇ ਸਖੀ ! ਆਓ (ਪ੍ਰਭੂ ਦੇ) ਸੰਤਾਂ ਪਾਸ (ਪ੍ਰਭੂ ਦੀ) ਸੇਵਾ ਵਿਚ ਲੱਗ ਜਾਈਏ ॥੩॥

(ਹੇ ਭਾਈ !) ਜਿਨ੍ਹਾਂ ਦੇ ਮੱਥੇ ਉਤੇ ਭਾਗ (ਜਾਗੇ) ਉਨ੍ਹਾਂ ਨੂੰ (ਗੁਰੂ ਨੇ ਪ੍ਰਭੂ ਦੀ) ਸੇਵਾ ਵਿਚ ਲਾਇਆ। ਜਿਨ੍ਹਾਂ ਨੂੰ ਸਾਧੂ ਸੰਗ ਪ੍ਰਾਪਤ ਹੋ ਗਿਆ, ਉਨ੍ਹਾਂ ਦੀ (ਸਭ) ਆਸਾ ਪੂਰੀ ਹੋ ਗਈ । ਸਾਧ ਸੰਗਤ ਨਾਲ (ਲੱਗ ਕੇ ਉਹ) ਹਰੀ ਦੇ ਪ੍ਰੇਮ ਵਿਚ (ਜੁੜ ਕੇ) ਪ੍ਰਭੂ ਦੇ ਸਿਮਰਨ ਵਿਚ ਲੱਗ ਗਏ। ਉਨ੍ਹਾਂ ਨੇ ਭਰਮ, ਮੋਹ, ਵਿਕਾਰ (ਅਤੇ) ਦੂਜਾ-ਪਨ (ਦਵੈਤ ਆਦਿ) ਸਭ (ਅਵਗੁਣਾਂ ਨੂੰ) ਤਿਆਗ ਦਿਤਾ (ਉਨ੍ਹਾਂ ਦੇ) ਮਨ ਵਿਚ ਸ਼ਾਂਤੀ (ਆ ਗਈ), ਸਹਜ ਸੁਭਾਵਕ ਹੀ (ਹਰੀ ਉਨ੍ਹਾਂ ਅੰਦਰ) ਵਸ ਗਿਆ (ਇਸ ਲਈ ਉਨ੍ਹਾਂ ਨੇ ਪ੍ਰਭੂ ਦੇ) ਅਨੰਦ ਮਈ ਮੰਗਲ ਤੇ ਗੁਣਾਂ ਨੂੰ ਗਾਇਨ ਕੀਤਾ। ਨਾਨਕ (ਦਾਸ) ਗੁਰੂ ਦੇ ਬਚਨਾਂ ਦੁਆਰਾ (ਇਹ ਗੱਲ) ਆਖਦਾ (ਅਤੇ) ਜਾਣਦਾ ਹੈ ਕਿ ਜਿਨ੍ਹਾਂ ਦੇ ਮੱਥੇ ਉਤੇ ਭਾਗ (ਜਾਗੇ ਹਨ) ਉਨ੍ਹਾਂ ਨੂੰ ਹੀ (ਗੁਰੂ ਨੇ ਪ੍ਰਭੂ ਦੀ) ਸੇਵਾ ਵਿਚ ਲਾਇਆ ਹੈ ॥੪॥੪॥੭॥

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਰੱਬੀ ਸੰਤਾਂ ਨੂੰ ਸੁਹਾਗਣਿ ਇਸਤ੍ਰੀ ਦੇ ਰੂਪਕ ਦੁਆਰਾ ਸਲਾਹਿਆ ਹੈ। ਜਿਸ ਇਸਤ੍ਰੀ ਦਾ ਰਾਮ ਭਤਾਰ ਹੋਵੇ, ਉਸ ਦਾ ਸੁਹਾਗ ਸਦਾ ਥਿਰ ਰਹਿੰਦਾ ਹੈ । ਉਹ ਸੁਖਵੰਤੀ ਪਤੀ ਵਲੋਂ ਸਦਾ ਸਨਮਾਨਤ ਹੁੰਦੀ ਹੈ ਅਤੇ ਉਸ ਦੇ ਹਿਰਦੇ ਰੂਪੀ ਘਰ ਵਿਚ ਸਦੀਵੀ ਅਨੰਦ ਬਣਿਆ ਰਹਿੰਦਾ ਹੈ।

ਤੀਜੇ ਪਦੇ ਰਾਹੀਂ ਗੁਰਮੁਖ ਸਖੀ ਸਹੇਲੀ ਨੂੰ ਸੰਤ (ਗੁਰਾਂ) ਪਾਸ ਆ ਕੇ ਸੇਵਾ ਕਰਨ ਦੀ ਪ੍ਰੇਰਨਾ ਦਿੱਤੀ ਹੈ। ਆਪਾ ਤਿਆਗ ਕੇ ਸੇਵਾ ਕਰਨ ਨਾਲ ਸੱਚਾ ਸੁਖ ਪ੍ਰਾਪਤ ਹੁੰਦਾ ਹੈ । ਤੱਤ ਇਹ ਹੈ ਕਿ ਜਿਸ ਦੇ ਮੱਥੇ ਉਤੇ ਭਾਗ ਹੋਣ ਉਸੇ ਨੂੰ ਹੀ ਸੇਵਾ ਵਿਚ ਲਾਇਆ ਜਾਂਦਾ ਹੈ। ਸਿਧਾਂਤ ਇਹ ਹੈ :-

**ਜਿਤੁ ਘਰਿ ਪਿਰਿ ਸੋਹਾਗੁ ਬਣਾਇਆ,**

**ਤਿਤੁ ਘਰਿ ਸਖੀਏ ਮੰਗਲ ਗਾਇਆ ॥**

**ਅਨਦ ਬਿਨੋਦ ਤਿਤੈ ਘਰਿ ਸੋਹਹਿ, ਜੋ ਧਨ ਕੰਤਿ ਸਿਗਾਰੀ ਜੀਉ ॥** [ਪੰਨਾ ੯੭

ਨੋਟ : ਇਸ ਸ਼ਬਦ ਵਿਚ ਪਿਛਲੇ ਛੰਤਾਂ ਵਾਂਗ ਪਹਿਲਾਂ ਸਲੋਕ ਦਰਜ ਨਹੀਂ ਹੈ ਅਤੇ ਨਾ ਹੀ 'ਛੰਤ' ਵਾਲਾ ਸਿਰਲੇਖ ਹੈ। ਇਸ ਤੋਂ ਅਗਲਾ ਸ਼ਬਦ ਪਿਛਲੇ ਸ਼ਬਦ ਵਾਂਗੂ ਹੈ ਪਰ ਇਸਤੋਂ ਮਗਰਲਾ ਸ਼ਬਦ ਵੀ ਸਲੋਕ ਅਤੇ ਛੰਤ ਦੇ ਸਿਰਲੇਖ ਤੋਂ ਰਹਿਤ ਹੈ।

**ਆਸਾ ਮਹਲਾ ੫ ॥ ਸਲੋਕੁ ॥ ਹਰਿ ਹਰਿ ਨਾਮੁ ਜਪੰਤਿਆ, ਕਛੁ ਨ ਕਹੈ ਜਮਕਾਲੁ ॥ ਨਾਨਕ, ਮਨੁ ਤਨੁ ਸੁਖੀ ਹੋਇ, ਅੰਤੇ ਮਿਲੈ ਗੋਪਾਲੁ ॥੧॥ ਛੰਤ ॥ ਮਿਲਉ ਸੰਤਨ ਕੈ ਸੰਗਿ, ਮੋਹਿ ਉਧਾਰਿ ਲੇਹੁ ॥ ਬਿਨਉ ਕਰਉ ਕਰ ਜੋੜਿ, ਹਰਿ ਹਰਿ ਨਾਮੁ ਦੇਹੁ ॥ ਹਰਿ ਨਾਮੁ ਮਾਗਉ ਚਰਣ ਲਾਗਉ, ਮਾਨ ਤਿਆਗਉ ਤੁਮ੍ ਦਇਆ ॥ ਕਤਹੂੰ ਨ ਧਾਵਉ ਸਰਣਿ ਪਾਵਉ, ਕਰੁਣਾਮੈ ਪ੍ਰਭ ਕਰਿ ਮਇਆ ॥ ਸਮਰਥ ਅਗਥ ਅਪਾਰ ਨਿਰਮਲ, ਸੁਣਹੁ ਸੁਆਮੀ ਬਿਨਉ ਏਹੁ ॥ ਕਰ ਜੋੜਿ ਨਾਨਕ ਦਾਨੁ ਮਾਗੈ, ਜਨਮ ਮਰਣ ਨਿਵਾਰਿ ਲੇਹੁ ॥੧॥**

**ਅਪਰਾਧੀ ਮਤਿਹੀਨੁ, ਨਿਰਗੁਨੁ ਅਨਾਥ ਨੀਚੁ॥ ਸਠ ਕਠੋਰੁ ਕੁਲਹੀਨੁ, ਬਿਆਪਤ ਮੋਹ ਕੀਚੁ ॥ ਮਲ ਭਰਮ ਕਰਮ ਅਹੰ ਮਮਤਾ, ਮਰਣੁ ਚੀਤਿ ਨ ਆਵਏ॥ ਬਨਿਤਾ ਬਿਨੋਦ ਅਨੰਦ ਮਾਇਆ, ਅਗਿਆਨਤਾ ਲਪਟਾਵਏ ॥ ਖਿਸੈ ਜੋਬਨੁ ਬਧੈ ਜਰੂਆ, ਦਿਨ ਨਿਹਾਰੇ ਸੰਗਿ ਮੀਚੁ ॥ ਬਿਨਵੰਤਿ ਨਾਨਕ ਆਸ ਤੇਰੀ, ਸਰਣਿ ਸਾਧੂ ਰਾਖੁ ਨੀਚੁ ॥੨॥**

## ਉਚਾਰਨ ਸੇਧ

**ਬਿੰਦੀ ਸਹਿਤ** : ਜਪੰਤਿਆਂ, ਮਿਲਉਂ,ਬਿਨਉਂ, ਮਾਗਉਂ, ਕਰਉਂ, ਲਾਗਉਂ, ਤਿਆਗਉਂ, ਧਾਵਉਂ ਅਤੇ ਪਾਵਉਂ ।

**ਪਦ ਅਰਥ** : ਜਮਕਾਲੁ-ਮੌਤ । ਕਰ ਜੋੜਿ-ਹੱਥ ਜੋੜਕੇ । ਨ ਧਾਵਉ-ਨਾ ਦੌੜਾਂ। ਕਰੁਣਾਮੈ-ਹੇ ਦਇਆ ਸਰੂਪ ! ਮਇਆ-ਦਇਆ। ਅਗਥ-ਅਕਥ । ਨਿਵਾਰਿ ਲੇਹੁ-ਦੂਰ ਕਰੋ। ਅਪਰਾਧੀ--ਗੁਨਾਹ-ਗਾਰ। ਮਤਿਹੀਨ-ਅਕਲ ਤੋਂ ਖ਼ਾਲੀ । ਅਨਾਥ-ਨਿਖਸਮਾਂ । ਸਠ-ਵਿਕਾਰੀ । ਕਠੋਰੁ-ਪੱਥਰਵਤ ਸਖ਼ਤ ਹਿਰਦੇ ਵਾਲਾ। ਕੁਲੀਨੁ-ਨੀਵੀਂ ਕੁਲ ਵਾਲਾ। ਬਿਆਪਤ-ਵਿਆਪਦਾ ਹੈ, ਪੈਂਦਾ ਹੈ। ਮੋਹ ਕੀਚੁ-ਮੋਹ ਦਾ ਚਿੱਕੜ। ਬਨਿਤਾ-ਇਸਤ੍ਰੀ । ਅਹੰ-ਹੰਕਾਰ। ਮਰਣੁ-ਮੌਤ । ਬਿਨੋਦ-ਤਮਾਸ਼ੇ । ਲਪਟਾਵਏ-ਚੰਬੜੀ ਹੋਈ ਹੈ। ਖਿਸੈ-ਖਿਸਕ ਰਿਹਾ ਹੈ। ਬਧੈ-ਵਧ ਰਿਹਾ ਹੈ। ਜਰੂਆ-ਬੁਢੇਪਾ । ਨਿਹਾਰੇ-ਵੇਖ ਰਹੀ ਹੈ। ਮੀਚੁ-ਮੌਤ ।

**ਅਰਥ** : (ਹੇ ਭਾਈ !) ਹਰਿ ਹਰਿ ਨਾਮ ਜਪਦਿਆਂ ਜਮਕਾਲੁ ਕੁਝ ਨਹੀਂ ਕਹਿੰਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਨਾਮ ਜਪਣ ਨਾਲ) ਮਨ ਤਨ ਸੁਖੀ ਰਹਿੰਦਾ ਹੈ, ਅੰਤ ਨੂੰ ਪ੍ਰਿਥਵੀ ਦਾ ਮਾਲਕ ਮਿਲ ਪੈਂਦਾ ਹੈ ॥੧॥

**ਛੰਤ ॥** (ਹੇ ਹਰੀ !) ਮੈਂ ਸੰਤਾਂ ਦੇ ਸੰਗ ਵਿਚ ਮਿੱਲਾਂ (ਅਤੇ ਇਹ ਬੇਨਤੀ ਕਰਾਂ ਕਿ ਜਨਮ ਮਰਣ ਤੋਂ) ਮੈਨੂੰ ਬਚਾ ਲਵੋ । (ਦੋਵੇਂ) ਹੱਥ ਜੋੜ ਕੇ ਬੇਨਤੀ ਕਰਾਂ (ਕਿ ਮੈਨੂੰ) ਹਰਿ ਹਰਿ ਨਾਮ ਰੂਪੀ (ਦਾਤਿ) ਦਿਉ । (ਮੈਂ) ਹਰੀ ਦਾ ਨਾਮ ਮੰਗਾਂ (ਅਤੇ) ਚਰਨੀ ਲੱਗਾਂ (ਤੁਹਾਡੀ) ਦਇਆ ਹੋਵੇ ਮੈਂ ਮਾਣ (ਹੰਕਾਰ) ਛੱਡ ਦਿਆਂ । ਹੇ ਦਇਆ ਦੇ ਸਰੂਪ ਪ੍ਰਭੂ ! (ਮੇਰੇ ਤੇ) ਕਿਰਪਾ ਕਰ (ਮੈਂ ਤੇਰੀ) ਸ਼ਰਨ ਵਿਚ ਪਿਆ ਰਹਾਂ, ਕਿਤੇ ਵੀ ਦੌੜ ਕੇ ਨਾ ਜਾਵਾਂ । ਹੇ ਸਮਰਥ ! (ਸਰਬ ਸ਼ਕਤੀਮਾਨ), ਹੇ ਅਕਥ !, ਹੇ ਬੇਅੰਤ!, ਹੇ ਪਵਿੱਤਰ ਸਰੂਪ ਸੁਆਮੀ! (ਮੇਰੀ) ਇਹ ਬੇਨਤੀ ਸੁਣੋ। ਨਾਨਕ ਹੱਥ ਜੋੜ ਕੇ (ਆਪ ਪਾਸੋਂ) ਦਾਨ ਮੰਗਦਾ ਹੈ (ਕਿ ਮੇਰਾ) ਜਨਮ ਮਰਨ ਦੂਰ ਕਰ ਦਿਉ ॥੧॥

(ਹੇ ਪ੍ਰਭੂ ! ਮੈਂ) ਗੁਨਾਹ-ਗਾਰ ਹਾਂ, ਅਕਲ ਤੋਂ ਸੱਖਣਾ ਹਾਂ, ਗੁਣਾਂ ਤੋਂ ਖਾਲੀ ਹਾਂ, ਅਨਾਥ ਅਤੇ ਨੀਚ ਹਾਂ। ਵਿਕਾਰੀ, ਪੱਥਰ-ਵਤ ਸਖ਼ਤ, ਨੀਵੀਂ ਕੁਲ ਵਾਲਾ ਹਾਂ, ਮੋਹ ਦੇ ਚਿੱਕੜ (ਵਿਚ ਫਸਿਆ ਹੋਇਆ ਹਾਂ) । (ਮੈਨੂੰ) ਭਰਮਾਂ ਦੇ ਕਰਮਾਂ ਦੀ ਮੈਲ (ਲੱਗੀ ਹੋਈ ਹੈ), ਹੰਕਾਰ ਅਤੇ ਮੈਂ ਮੇਰੀ ਕਰਕੇ ਮੌਤ ਚੇਤੇ ਹੀ ਨਹੀਂ ਆਉਂਦੀ। (ਮੈਂ) ਇਸਤ੍ਰੀ ਦੇ ਖੇਲ ਤਮਾਸ਼ਿਆਂ ਅਤੇ ਮਾਇਆ ਦੀ ਮੌਜ ਵਿਚ (ਮਗਨ ਹਾਂ) (ਮੈਨੂੰ) ਅਗਿਆਨਤਾ ਚਿੰਬੜੀ ਹੋਈ ਹੈ।

(ਮੇਰੀ) ਜੁਆਨੀ ਖਿਸਕ ਰਹੀ ਹੈ, ਬੁੱਢਾਪਾ ਵਧ ਰਿਹਾ ਹੈ, (ਮੌਤ ) ਮੇਰੇ ਨਾਲ (ਹੋਣ ਕਰਕੇ ਮੇਰੇ ਅੰਤਲੇ) ਦਿਨ ਤਕ ਰਹੀ ਹੈ । ਨਾਨਕ (ਦਾਸ) ਬੇਨਤੀ ਕਰਦਾ ਹੈ (ਕਿ ਹੇ ਪ੍ਰਭੂ! ਮੈਨੂੰ) ਤੇਰੀ ਆਸ ਹੈ, ਮੈਂ ਨੀਚ ਨੂੰ ਸਾਧ (ਗੁਰੂ) ਦੀ ਸ਼ਰਨ ਵਿਚ ਰੱਖ ॥੨॥

**ਭਰਮੇ ਜਨਮ ਅਨੇਕ, ਸੰਕਟ ਮਹਾ ਜੋਨ ॥ ਲਪਟਿ ਰਹਿਓ ਤਿਹ ਸੰਗਿ, ਮੀਠੇ ਭੋਗ ਸੋਨ ॥ ਭ੍ਰਮਤ ਭਾਰ ਅਗਨਤ ਆਇਓ, ਬਹੁ ਪ੍ਰਦੇਸਹ ਧਾਇਓ ॥ ਅਬ ਓਟ ਧਾਰੀ ਪ੍ਰਭ ਮੁਰਾਰੀ, ਸਰਬ ਸੁਖ ਹਰਿ ਨਾਇਓ ॥ ਰਾਖਨਹਾਰੇ ਪ੍ਰਭ ਪਿਆਰੇ, ਮੁਝ ਤੇ ਕਛੂ ਨ ਹੋਆ ਹੋਨ ॥ ਸੁਖ ਸਹਜ ਅਨੰਦ ਨਾਨਕ, ਕ੍ਰਿਪਾ ਤੇਰੀ ਤਰੇ ਭਉਨ ॥੩॥ ਨਾਮ ਧਾਰੀਕ ਉਧਾਰੇ, ਭਗਤਹ ਸੰਸਾ ਕਉਨ ॥ ਜੇਨ ਕੇਨ ਪਰਕਾਰੇ, ਹਰਿ ਹਰਿ ਜਸੁ ਸੁਨਹੁ ਸ੍ਰਵਨ ॥ ਸੁਨਿ ਸ੍ਰਵਨ ਬਾਨੀ ਪੁਰਖ ਗਿਆਨੀ, ਮਨਿ ਨਿਧਾਨਾ ਪਾਵ੍ਹੇ ॥ ਹਰਿ ਰੰਗਿ ਰਾਤੇ ਪ੍ਰਭ ਬਿਧਾਤੇ, ਰਾਮ ਕੇ ਗੁਣ ਗਾਵ੍ਹੇ ॥ਬਸੁਧ ਕਾਗਦ, ਬਨਰਾਜ ਕਲਮਾ, ਲਿਖਣ ਕਉ ਜੇ ਹੋਇ ਪਵਨ ॥ ਬੇਅੰਤ ਅੰਤੁ ਨ ਜਾਇ ਪਾਇਆ, ਗਹੀ ਨਾਨਕ ਚਰਣ ਸਰਨ ॥੪॥੫॥੮॥**

## ਉਚਾਰਨ ਸੇਧ

**ਬਿੰਦੀ ਸਹਿਤ** : ਮਹਾਂ, ਪ੍ਰਦੇਸਹੰ, ਭਗਤਹੰ, ਪਾਵਹੇਂ, ਗਾਵਹੇਂ ਅਤੇ ਕਲਮਾਂ ।

**ਪਦ ਅਰਥ** : ਸੰਕਟ ਮਹਾਂ-ਵੱਡੇ ਦੁਖ, ਕਲੇਸ਼ । ਜੋਨ-ਜੂਨਾਂ ਦੇ । ਸੋਨ-ਸੋਨੇ (ਧਨ ਆਦਿਕ) ਦੇ। ਭ੍ਰਮਤ-ਭਰਮਦਾ(ਭਟਕਦਾ) । ਭਾਰ ਅਗਨਤ-ਅਨੇਕ(ਪਾਪਾਂ ਦੇ) ਭਾਰ । ਪ੍ਰਦੇਸਹ-ਪ੍ਰਦੇਸਾਂ ਵਿਚ। ਧਾਇਓ-ਦੌੜਦਾ ਰਿਹਾ। ਧਾਰੀ-ਰੱਖੀ । ਨਾਇਓ-ਨਾਮ ਵਿਚ । ਭਉਨ--ਭਵ-ਸਾਗਰ । ਨਾਮ ਧਾਰੀਕ-ਨਾਮ ਧਾਰਨ ਵਾਲੇ। ਕਉਨ-ਕੇਹੜੀ । ਜੇਨ ਕੇਨ ਪਰਕਾਰੇ-ਜਿਸ ਕਿਸੇ ਤਰੀਕੇ ਨਾਲ। ਸ੍ਰਵਨ-ਕੰਨਾ ਨਾਲ ।

ਪੁਰਖ ਗਿਆਨੀ-ਗਿਆਨਵਾਨ ਪੁਰਸ਼ । ਨਿਧਾਨਾ-(ਨਾਮ ਦਾ) ਖਜ਼ਾਨਾ। ਪਾਵਹੇ-ਪਾ ਲਵੇਂਗਾ । ਗਾਵਹੇ-ਗਾ ਰਹੇ ਹਨ। ਬਸੁਧ-ਧਰਤੀ। ਕਾਗਦ-ਕਾਗਜ਼ । ਬਨਰਾਜ-ਬਨਾਸਪਤੀ। ਪਵਨ-ਹਵਾ । ਗਹੀ-ਫੜੀ ।

**ਅਰਥ** : (ਹੇ ਪ੍ਰਭੂ ! ਮੈਂ) ਅਨੇਕਾਂ ਜਨਮਾਂ ਵਿਚ ਭਰਮਦਾ, ਭਟਕਦਾ ਆਇਆ (ਅਤੇ ਕਈ) ਜੋਨਾਂ (ਵਿੱਚ) ਵੱਡੇ ਦੁਖ ਸਹਾਰੇ। (ਮੈਂ) ਸੋਨੇ (ਧਨ ਪਦਾਰਥ ਆਦਿ ਦੇ) ਮਿੱਠੇ ਭੋਗਾਂ ਵਿਚ ਲਪਟਿਆ ਰਿਹਾ। ਅਨੇਕਾਂ (ਪਾਪਾਂ ਦੇ) ਭਾਰ (ਚੁਕ ਕੇ ਮੈਂ) ਭਰਮਦਾ ਆਇਆ, ਬਹੁਤ ਪ੍ਰਦੇਸਾਂ ਵਿਚ (ਧਨ ਦੀ ਖਾਤਰ) ਦੌੜਦਾ ਰਿਹਾ। ਹੇ ਮੁਰਾਰੀ ! ਹੁਣ ਮੈਂ (ਤੇਰੇ ਉਤੇ) ਓਟ ਰੱਖੀ ਹੈ, (ਕਿਉਂਕਿ) ਸਾਰੇ ਸੁਖ (ਹਰੀ ਦੇ) ਨਾਮ ਵਿਚ ਹਨ। ਹੇ ਰੱਖਣ ਵਾਲੇ ਪਿਆਰੇ ਪ੍ਰਭੂ! ਮੇਰੇ ਪਾਸੋਂ (ਹੁਣ ਤਕ) ਕੁਝ ਨਹੀਂ ਹੋ ਸਕਿਆ (ਅਤੇ ਨਾ ਅਗੋਂ ਕੁਝ) ਹੋ ਸਕੇਗਾ । ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ) ਤੇਰੀ ਕਿਰਪਾ ਨਾਲ ਸਹਜ, ਸੁਖ, ਅਨੰਦ (ਪ੍ਰਾਪਤ ਹੁੰਦੇ ਹਨ ਅਤੇ ਜੀਵ) ਭਵ-ਸਾਗਰ ਤੋਂ ਤਰ ਜਾਂਦੇ ਹਨ ॥੩॥

(ਹੇ ਭਾਈ!) ਪ੍ਰਭੂ ਨੇ ਨਾਮ-ਮਾਤਰ ਮੰਨਣ ਵਾਲੇ ਸੇਵਕ ਵੀ (ਭਵ ਸਾਗਰ ਤੋਂ) ਬਚਾ ਲਏ ਹਨ (ਫਿਰ ਅਸਲੀ) ਭਗਤਾਂ ਨੂੰ (ਆਪਣੇ ਤਰਣ ਬਾਰੇ) ਕਿਹੜੀ ਸ਼ੰਕਾ ਹੈ ? (ਭਾਵ ਨਹੀਂ ਹੈ) । ਜਿਸ ਕਿਸੇ ਤਰੀਕੇ ਨਾਲ ਹੋ ਸਕੇ ਹਰੀ ਦਾ ਜਸ ਕੰਨਾਂ ਨਾਲ ਸੁਣੋ । (ਹੇ ਭਾਈ!) ਗਿਆਨਵਾਨ ਪੁਰਸ਼ਾਂ ਦੀ ਬਾਣੀ (ਆਪਣੇ) ਕੰਨਾਂ ਨਾਲ ਸੁਣ ਕੇ (ਤੂੰ ਆਪਣੇ) ਮਨ ਵਿਚੋਂ ਹੀ ਨਾਮ ਦਾ ਖਜ਼ਾਨਾ ਪਾ ਲਵੇਂਗਾ। (ਉਹ ਪੁਰਖ ਭਾਗਾਂ ਵਾਲੇ ਹਨ ਜੋ) ਹਰੀ ਪ੍ਰਭੂ ਬਿਧਾਤੇ ਦੇ (ਨਾਮ) ਰੰਗ ਵਿਚ ਰੱਤੇ ਹੋਏ ਹਨ (ਅਤੇ ਉਸ ਵਿਆਪਕ) ਰਾਮ ਦੇ ਗੁਣ ਗਾ ਰਹੇ ਹਨ।

(ਹੇ ਭਾਈ ! ਜੇ ਸਾਰੀ) ਧਰਤੀ ਕਾਗਜ਼ (ਬਣ ਜਾਵੇ ਅਤੇ ਸਾਰੀ) ਬਨਾਸਪਤੀ ਦੀਆਂ ਕਲਮਾਂ (ਬਣ ਜਾਣ) ਲਿਖਣ ਵਾਲੀ ਹਵਾ (ਜੇ ਲਿਖਾਰਨ) ਬਣ ਜਾਵੇ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਤਾਂ ਭੀ ਉਸ) ਬੇਅੰਤ ਪ੍ਰਭੂ ਦਾ ਅੰਤ ਨਹੀਂ ਪਾਇਆ ਜਾ ਸਕਦਾ (ਇਸ ਲਈ ਮੈਂ ਉਸ ਪ੍ਰਭੂ ਦੇ) ਚਰਨਾਂ ਦੀ ਸ਼ਰਨ ਫੜ ਲਈ ਹੈ ॥੪॥੫॥੮॥

## ਸਾਰੰਸ਼ ਅਤੇ ਸਿਧਾਂਤ

ਜਿਹੜਾ ਮਨੁੱਖ ਪ੍ਰਭੂ ਦਾ ਨਾਮ ਜਪਦਾ ਹੈ, ਉਸ ਨੂੰ ਜੀਵਨ ਦੀਆਂ ਦੋ ਵੱਡੀਆਂ ਪ੍ਰਾਪਤੀਆਂ ਵਿਚ ਸਫਲਤਾ ਹੁੰਦੀ ਹੈ। ਸਭ ਤੋਂ ਵੱਡੇ ਦੋ ਦੁਖ ਹਨ, ਇਕ ਜਨਮ ਤੇ ਦੂਜਾ ਮਰਨ ਦਾ ਭਾਵ ਆਵਾਗਉਣ ਦਾ ਦੁਖ । ਇਨ੍ਹਾਂ ਤੋਂ ਛੁਟਕਾਰਾ ਪਾਉਣ ਦਾ ਇਕੋ ਇਕ ਸਾਧਨ ਹੈ: 'ਨਾਮ ਦਾ ਜਾਪੁ' ਜੋ ਜੀਵਨ ਕਾਲ ਵਿਚ ਮਨ ਤੇ ਤਨ ਸੁਖੀ ਰਖਦਾ ਹੈ ਅਤੇ ਮਰਨ ਸਮੇਂ ਜਮ-ਕਾਲ ਦਾ ਡੰਡ ਸਹਾਰਨ ਦੀ ਬਜਾਏ ਗੋਪਾਲ ਦਾ ਮਿਲਾਪ ਕਰਾਉਂਦਾ ਹੈ।

ਛੰਤ ਵਿਚ ਸਮੁਚੇ ਤੌਰ ਤੇ ਨਿਮਰਤਾ ਅਤੇ ਨਾਮ ਦੀ ਮਹਿਮਾ ਦਾ ਵਰਣਨ ਹੈ। ਅਪਰਾਧੀ, ਮਤਿ ਹੀਨੁ, ਨਿਰਗੁਨ, ਅਨਾਥ, ਨੀਚ ਆਦਿ ਸ਼ਬਦਾਂ ਨੂੰ ਉਤਮ ਪੁਰਖ ਵਿਚ ਉਚਾਰਨ ਦਾ ਇਹ ਭਾਵ ਕਦੇ ਵੀ ਨਹੀਂ ਕੱਢਣਾ ਚਾਹੀਦਾ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਵਿਚ ਇਹ ਅਵਗਣ ਸਨ। ਇਹ ਸ਼ਬਦਾਵਲੀ ਅਸਾਂ ਅਲਪਗ ਜੀਆਂ ਨੂੰ ਜੀਵਨ-ਜਾਚ ਦੀ ਸੋਧ ਦੇਣ ਲਈ ਵਰਤੀ ਹੈ । ਨੀਚਾਂ ਨੂੰ

ਤਾਰਨ ਵਾਲੇ ਸਤਿਗੁਰੂ ਆਪ ਕਿਵੇਂ ਨੀਚ ਹੋ ਸਕਦੇ ਹਨ? ਗੁਰੂ ਬਾਬਾ ਜੀ ਦਾ ਮੁਖ ਸਿਧਾਂਤ ਹੈ 'ਭੁਲਣ ਅੰਦਰਿ ਸਭੁ ਕੋ, ਅਭੁਲੁ ਗੁਰੂ ਕਰਤਾਰੁ' (ਪੰਨਾ ੬੧)। ਅਜੇਹੇ ਭਾਵਾਂ ਵਾਲੇ ਸ਼ਬਦਾਂ ਦੇ ਤਾਵਾਂ ਨੂੰ ਹਿਰਦੇ ਵਿੱਚ ਧਾਰਨ ਲਈ ਗੁਰਮਤਿ ਦੀ ਇਹੋ ਹੀ ਪ੍ਰਮਾਣੀਕ ਕਸਵੱਟੀ ਹੈ।

ਅੰਤਲੇ ਛੰਤ ਦਾ ਸਿਧਾਂਤ ਇਹ ਹੈ ਕਿ ਭਗਤਾਂ ਦਾ ਭਵ-ਸਾਗਰ ਤੋਂ ਤਰਣ ਬਾਰੇ ਸ਼ੰਕਾ ਕਰਨ ਦੀ ਕੋਈ ਗੁੰਜਾਇਸ਼ ਨਹੀਂ ਰਹਿੰਦੀ ਕਿਉਂਕਿ ਜੋ ਨਾਂ-ਮਾਤਰ ਨਾਮ ਦੇ ਧਾਰਨੀ ਬਣੇ, ਭਾਵ ਨਾਮ ਧਾਰੀਕ ਸਿੱਖ ਹੋਏ, ਓਹ ਵੀ ਸੰਸਾਰ ਸਾਗਰ ਤੋਂ ਤਰ ਗਏ।

**ਆਸਾ ਮਹਲਾ ੫ ॥ ਪੁਰਖਪਤੇ ਭਗਵਾਨ, ਤਾ ਕੀ ਸਰਣਿ ਗਹੀ ॥ ਨਿਰਭਉ ਭਏ ਪਰਾਨ, ਚਿੰਤਾ ਸਗਲ ਲਹੀ ॥ ਮਾਤ ਪਿਤਾ ਸੁਤ ਮੀਤ ਸੁਰਿ ਜਨ, ਇਸਟ ਬੰਧਪ ਜਾਣਿਆ ॥ ਗਹਿ ਕੰਠਿ ਲਾਇਆ ਗੁਰਿ ਮਿਲਾਇਆ, ਜਸੁ ਬਿਮਲ ਸੰਤ ਵਖਾਣਿਆ ॥ ਬੇਅੰਤ ਗੁਣ ਅਨੇਕ ਮਹਿਮਾ, ਕੀਮਤਿ ਕਛੂ ਨ ਜਾਇ ਕਹੀ ॥ ਪ੍ਰਭ ਏਕ ਅਨਿਕ ਅਲਖ ਠਾਕੁਰ, ਓਟ ਨਾਨਕ ਤਿਸੁ ਗਹੀ ॥੧॥ ਅੰਮ੍ਰਿਤ ਬਨੁ ਸੰਸਾਰੁ, ਸਹਾਈ ਆਪਿ ਭਏ ॥ ਰਾਮ ਨਾਮੁ ਉਰ ਹਾਰੁ, ਬਿਖੁ ਕੇ ਦਿਵਸ ਗਏ ॥ ਗਤੁ ਭਰਮ ਮੋਹ ਬਿਕਾਰ ਬਿਨਸੇ, ਜੋਨਿ ਆਵਣ ਸਭ ਰਹੇ ॥ ਅਗਨਿ ਸਾਗਰ ਭਏ ਸੀਤਲ, ਸਾਧ ਅੰਚਲ ਗਹਿ ਰਹੇ ॥ ਗੋਵਿੰਦ ਗੁਪਾਲ ਦਇਆਲ ਸੰਮ੍ਰਿਥ, ਬੋਲਿ ਸਾਧੂ ਹਰਿ ਜੈ ਜਏ ॥ ਨਾਨਕ, ਨਾਮੁ ਧਿਆਇ ਪੂਰਨ, ਸਾਧਸੰਗਿ ਪਾਈ ਪਰਮ ਗਤੇ ॥੨॥**

**ਪਦ ਅਰਥ** : ਪੁਰਖਪਤੇ-(ਸਭ) ਪੁਰਸ਼ਾਂ ਦਾ ਪਤੀ। ਗਹੀ-ਪਕੜੀ। ਪਰਾਨ-ਜੀਵਨ। ਲਹੀ-ਲਹਿ ਗਈ। ਸੁਰਿ ਜਨ-ਸ੍ਰੇਸ਼ਟ ਜਨ ਭਾਵ ਗੁਰਮੁਖਿ। ਇਸਟ-ਪਿਆਰੇ। ਬੰਧਪ-ਰਿਸ਼ਤੇਦਾਰ। ਕੰਠਿ-ਗਲੇ ਨਾਲ। ਬਿਮਲ-ਮੈਲ ਤੋਂ ਬਿਨਾਂ, ਪਵਿੱਤਰ। ਬਨੁ-ਜਲ। ਉਰ ਹਾਰੁ-ਹਿਰਦੇ ਦਾ ਹਾਰ। ਬਿਖੁ ਕੇ ਦਿਵਸ-ਜ਼ਹਰ ਦੇ ਦਿਨ ਭਾਵ ਦੁਖਾਂ ਵਾਲੇ ਦਿਨ। ਅੰਚਲ-ਪੱਲਾ। ਪਰਮ ਗਤੇ-ਉਚੀ ਆਤਮਿਕ ਪਦਵੀ।

**ਅਰਥ** : (ਹੇ ਭਾਈ!) ਭਗਵਾਨ ਪੁਰਖ ਸਭ ਪੁਰਸ਼ਾਂ ਦਾ ਪਤੀ ਹੈ (ਜਿਨ੍ਹਾਂ ਮਨੁੱਖਾਂ ਨੇ) ਉਸ ਦੀ ਸ਼ਰਨ ਪਕੜੀ (ਉਨ੍ਹਾਂ ਦੇ) ਜੀਵਨ ਭੈ-ਰਹਿਤ ਹੋ ਗਏ, ਹਰ ਪ੍ਰਕਾਰ ਦੀ ਚਿੰਤਾ ਲਹਿ ਗਈ। (ਉਨ੍ਹਾਂ ਨੇ ਭਗਵਾਨ ਨੂੰ ਹੀ) ਮਾਤਾ, ਪਿਤਾ, ਪੁਤਰ, ਮਿੱਤਰ, ਪਿਆਰੇ ਰਿਸ਼ਤੇਦਾਰ ਸਮਝਿਆ। ਗੁਰੂ ਨੇ ਬਾਂਹ ਫੜ ਕੇ (ਉਨ੍ਹਾਂ ਨੂੰ ਆਪਣੇ) ਗਲ ਨਾਲ ਲਾ ਲਿਆ (ਅਤੇ ਹਰੀ ਦਾ)ਪਵਿੱਤਰ ਜਸ ਸੰਤਾਂ ਨੇ ਉਚਾਰਨ ਕੀਤਾ। (ਉਸ ਭਗਵਾਨ ਦੇ) ਬੇਅੰਤ ਗੁਣ ਭਾਵ ਆਤਮਿਕ ਵਡਿਆਈ ਹੈ। (ਉਸ ਦੇ ਗੁਣਾਂ ਦੀ) ਕੀਮਤ ਰੱਤਾ ਭਰ ਭੀ ਨਹੀਂ ਕਹੀ ਜਾ ਸਕਦੀ। (ਉਹ) ਪ੍ਰਭੂ ਇਕ ਤੋਂ ਅਨੇਕ (ਸਰੂਪਾਂ ਵਾਲਾ ਹੈ), ਲਖਤਾ ਤੋਂ ਰਹਿਤ ਮਾਲਕ ਹੈ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਸੰਤ ਜਨਾਂ ਨੇ) ਉਸ (ਪ੍ਰਭੂ ਦੀ) ਓਟ ਪਕੜੀ ਹੈ।੧।

(ਉਹ ਪ੍ਰਭੂ ਜਦੋਂ) ਆਪ ਸਹਾਈ ਹੋ ਗਏ (ਤਾਂ ਇਹ) ਸੰਸਾਰ (ਜ਼ਹਰ ਦੀ ਥਾਂ) ਅੰਮ੍ਰਿਤ ਜਲ ਦਾ(ਸਰੋਵਰ ਬਣ ਗਿਆ)। ਰਾਮ ਦਾ ਨਾਮ ਹਿਰਦੇ ਦਾ ਹਾਰ (ਬਣ ਗਿਆ) ਦੁਖਾਂ ਦੇ ਔਖੇ ਦਿਨ ਦੂਰ ਹੋ ਗਏ। ਭਰਮ ਤੋਂ ਮੁਕਤ ਹੋ ਗਏ, ਮੋਹ ਅਤੇ ਵਿਕਾਰ ਨਾਸ਼ ਹੋ ਗਏ, ਜੋਨਾਂ ਵਿਚ ਆਉਣਾ ਜਾਣਾ ਸਭ

ਰਹਿ ਗਏ । ਸਾਧੂ (ਗੁਰੂ) ਦਾ ਪੱਲਾ ਪਕੜੀ ਰੱਖਿਆ (ਜਿਸ ਦਾ ਸਦਕਾ) ਅੱਗ ਦੇ ਸਮੁੰਦਰ ਠੰਢੇ ਠਾਰ ਹੋ ਗਏ। (ਹੇ ਭਾਈ ! ਉਹ) ਗੋਬਿੰਦ ਗੋਪਾਲ ਦਇਆਲੂ ਸਮਰਥ ਹੈ, (ਉਸ ਦੀ) ਸਦਾ ਜੈ ਜੈ ਕਾਰ ਬੋਲਦੇ ਰਿਹਾ ਕਰੋ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ!) ਉਸ ਪੂਰਨ (ਪ੍ਰਭੂ ਦਾ) ਨਾਮ ਧਿਆਇਆ ਕਰ, ਸਾਧੂ (ਗੁਰੂ ਦੀ) ਸੰਗਤ ਪਾ ਕੇ, ਉਚੀ ਆਤਮਿਕ ਅਵਸਥਾ ਮਿਲ ਜਾਂਦੀ ਹੈ ॥੨॥

**ਜਹ ਦੇਖਉ ਤਹ ਸੰਗਿ, ਏਕੋ ਰਵਿਆ ਰਹਿਆ॥ ਘਟ ਘਟ ਵਾਸੀ ਆਪਿ, ਵਿਰਲੈ ਕਿਨੈ ਲਹਿਆ॥ ਜਲਿ ਥਲਿ ਮਹੀਅਲਿ ਪੂਰਿ ਪੂਰਨ, ਕੀਟ ਹਸਤਿ ਸਮਾਨਿਆ॥ ਆਦਿ ਅੰਤੇ ਮਧਿ ਸੋਈ, ਗੁਰ ਪ੍ਰਸਾਦੀ ਜਾਨਿਆ॥ ਬ੍ਰਹਮੁ ਪਸਰਿਆ ਬ੍ਰਹਮ ਲੀਲਾ, ਗੋਵਿੰਦ ਗੁਣ ਨਿਧਿ ਜਨਿ ਕਹਿਆ॥ ਸਿਮਰਿ ਸੁਆਮੀ ਅੰਤਰਜਾਮੀ, ਹਰਿ ਏਕੁ ਨਾਨਕ ਰਵਿ ਰਹਿਆ ॥੩॥ ਦਿਨ ਰੈਣਿ ਸੁਹਾਵੜੀ ਆਈ, ਸਿਮਰਤ ਨਾਮੁ ਹਰੇ॥ ਚਰਨ ਕਮਲ ਸੰਗਿ ਪ੍ਰੀਤਿ, ਕਲਮਲ ਪਾਪ ਟਰੇ॥ ਦੂਖ ਭੂਖ ਦਾਰਿਦ੍ਰ ਨਾਠੇ, ਪ੍ਰਗਟੁ ਮਗੁ ਦਿਖਾਇਆ॥ ਮਿਲਿ ਸਾਧਸੰਗੇ ਨਾਮ ਰੰਗੇ, ਮਨਿ ਲੋੜੀਦਾ ਪਾਇਆ॥ ਹਰਿ ਦੇਖਿ ਦਰਸਨੁ ਇਛ ਪੁੰਨੀ, ਕੁਲ ਸੰਬੂਹਾ ਸਭਿ ਤਰੇ॥ ਦਿਨਸੁ ਰੈਣਿ ਅਨੰਦ ਅਨਦਿਨੁ, ਸਿਮਰੰਤ ਨਾਨਕ ਹਰਿ ਹਰੇ ॥੪॥੬॥੯॥**

## ਉਚਾਰਨ ਸੇਧ

**ਬਿੰਦੀ ਸਹਿਤ :** ਦੇਖਉਂ ।

**ਪਦ ਅਰਥ :** ਦੇਖਉਂ-ਮੈਂ ਦੇਖਦਾ ਹਾਂ । ਰਵਿ ਰਹਿਆ-ਵਿਆਪਕ ਹੋ ਰਿਹਾ ਹੈ। ਕੀਟ-ਕੀੜਾ । ਹਸਤਿ-ਹਾਥੀ । ਸਮਾਨਿਆ-ਸਮਾਨ (ਇਕੋ ਜਿਹਾ)। ਪੂਰਨ-ਵਿਆਪਕ ਹੋ ਰਿਹਾ ਹੈ।

**ਅਰਥ :** (ਹੇ ਭਾਈ ਮੈਂ) ਜਿਥੇ ਵੇਖਦਾ ਹਾਂ ਉਥੇ ਹੀ (ਉਹ) ਇਕ (ਪ੍ਰਭੂ ਮੇਰੇ) ਨਾਲ ਹੈ (ਅਤੇ) ਵਿਆਪਕ ਹੋ ਰਿਹਾ ਹੈ । (ਉਹ) ਆਪ ਘਟ ਘਟ ਵਾਸੀ ਹੈ (ਪਰ ਇਹ ਭੇਦ) ਕਿਸੇ ਵਿਰਲੇ ਨੇ ਪ੍ਰਾਪਤ ਕੀਤਾ ਹੈ। (ਉਹ) ਜਲ ਵਿਚ ਥਲ ਵਿਚ ਪੁਲਾੜ ਵਿਚ ਪਰੀ ਪੂਰਨ ਹੋ ਰਿਹਾ ਹੈ, ਹਾਥੀ ਤੇ ਕੀੜੇ ਵਿਚ ਸਮਾਨ ਰੂਪ ਵਿਚ (ਵਿਆਪਕ) ਹੈ। ਗੁਰੂ ਦੀ ਕਿਰਪਾ ਨਾਲ (ਇਹ) ਸਮਝਿਆ ਹੈ ਕਿ ਉਹ (ਪ੍ਰਭੂ ਜਗਤ ਦੇ) ਆਦਿ, ਵਿਚਕਾਰ ਅਤੇ ਅੰਤ ਵਿਚ (ਵਿਆਪਕ ਰੂਪ ਹੈ)। (ਸਭ ਪਾਸੇ) ਬ੍ਰਹਮ ਫੈਲਿਆ ਹੋਇਆ ਹੈ, (ਇਹ ਸਾਰਾ ਜਗਤ) ਬ੍ਰਹਮ ਦੀ ਲੀਲਾ (ਖੇਡ) ਹੈ, (ਅਤੇ ਪ੍ਰਭੂ ਦੇ) ਦਾਸਾਂ ਨੇ (ਉਸ ਨੂੰ) ਗੁਣਾਂ ਦਾ ਖਜ਼ਾਨਾ ਆਖਿਆ ਹੈ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ) ਇਕ ਹਰੀ (ਜੋ) ਅੰਤਰਜਾਮੀ ਤੇ ਸੁਆਮੀ ਹੈ (ਉਸ ਨੂੰ) ਸਿਮਰੋ (ਉਹ ਪ੍ਰਭੂ ਸਾਰੇ ਪਾਸੇ) ਵਿਆਪਕ ਹੋ ਰਿਹਾ ਹੈ ॥੩॥

(ਹੇ ਭਾਈ !) ਹਰੀ ਦਾ ਨਾਮ ਸਿਮਰਦਿਆਂ ਦਿਨ ਤੇ ਰਾਤ ਸੋਹਣੇ (ਹੋ) ਆਏ ਹਨ । (ਪ੍ਰਭੂ ਦੇ) ਚਰਨ ਕਮਲਾਂ ਦੇ ਨਾਲ ਪ੍ਰੀਤ (ਲੱਗ ਗਈ ਅਤੇ ਸਾਰੇ) ਪਾਪ ਕਲੇਸ਼ ਦੂਰ ਹੋ ਗਏ । (ਜਿਸ ਨੂੰ ਗੁਰੂ ਨੇ ਜੀਵਨ ਦਾ) ਪ੍ਰਤੱਖ ਮਾਰਗ ਵਿਖਾ ਦਿੱਤਾ (ਉਸ ਦੀ) ਦੁਖ ਭੁਖ ਤੇ ਗਰੀਬੀ ਆਦਿ ਸਭ (ਰੋਗ) ਨੱਸ ਗਏ। (ਉਸਨੇ) ਸਾਧ ਦੀ ਸੰਗਤ ਨਾਲ ਮਿਲ ਕੇ ਨਾਮ ਦੇ ਪ੍ਰੇਮ ਵਿਚ ਮਨ ਅੰਦਰ ਹੀ ਭਾਉਂਦਾ ਫਲ ਪਾ

ਲਿਆ ਹਰੀ ਦਾ ਦਰਸ਼ਨ ਵੇਖ ਕੇ (ਉਸਦੀ) ਇੱਛਾ ਪੂਰੀ ਹੋ ਗਈ, ਸਾਰੀਆਂ ਕੁਲਾਂ ਦੇ ਸਾਰੇ (ਜੀਅ) ਤਰ ਗਏ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੋ) ਦਿਨ ਰਾਤ ਹਰੀ ਹਰੀ ਨਾਮ ਸਿਮਰਦੇ ਹਨ (ਉਹ) ਦਿਨ ਰਾਤ ਅਨੰਦ (ਮਾਣਦੇ) ਰਹਿੰਦੇ ਹਨ ॥੪॥੬॥੯॥

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਪ੍ਰਭੂ ਦੀ ਸ਼ਰਨ ਲਇਆਂ ਜੋ ਉਚੀ ਆਤਮਿਕ ਅਵਸਥਾ ਪ੍ਰਾਪਤ ਹੁੰਦੀ ਹੈ, ਉਸ ਦਾ ਵਰਣਨ ਹੈ। ਅੰਤਲੇ ਅੰਕ ਵਿਚ 'ਦਿਨੁ ਰੈਣਿ ਸੁਹਾਵੜੀ ਆਈ, ਸਿਮਰਤ ਨਾਮੁ ਹਰੇ ॥' ਇਹ ਸ਼ਬਦ ਆਮ ਤੌਰ ਤੇ ਅਖੰਡ ਕੀਰਤਨੀ ਜਥੇ ਵਾਲੇ ਪ੍ਰੇਮੀ 'ਰੈਣਿ ਸਬਾਈ ਕੀਰਤਨ' ਵਿੱਚ ਬੜੇ ਚਾਉ ਨਾਲ ਗਾਇਨ ਕਰਦੇ ਹਨ:-

**ਦਿਨਸੁ ਰੈਣਿ ਅਨੰਦ ਅਨਦਿਨੁ, ਸਿਮਰੰਤ ਨਾਨਕ ਹਰਿ ਹਰੇ ॥**

ਸੁਖਮਨੀ ਸਾਹਿਬ ਵਿਚ ਵੀ ਇਹ ਤੱਤ ਅੰਕਿਤ ਹੈ :-

**ਪ੍ਰਭ ਕਉ ਸਿਮਰਹਿ, ਤਿਨ ਅਨੰਦ ਘਨੇਰੇ ॥**
**ਪ੍ਰਭ ਕਉ ਸਿਮਰਹਿ, ਬਸਹਿ ਹਰਿ ਨੇਰੈ ॥** [ਪੰਨਾ ੨੬੩

ਸਿਧਾਂਤ ਇਹ ਹੈ ਕਿ ਹਰੀ ਦੀ ਨੇੜਤਾ ਦਾ ਸਾਧਨ ਕੇਵਲ ਅਤੇ ਕੇਵਲ ਨਾਮ-ਸਿਮਰਨ ਹੈ।

## ਆਸਾ ਮਹਲਾ ੫ ਛੰਤ ਘਰੁ ੭

**ੴ ਸਤਿਗੁਰ ਪ੍ਰਸਾਦਿ ॥ ਸਲੋਕੁ ॥ ਸੁਭ ਚਿੰਤਨ ਗੋਵਿੰਦ ਰਮਣ, ਨਿਰਮਲ ਸਾਧੂ ਸੰਗ ॥ ਨਾਨਕ, ਨਾਮੁ ਨ ਵਿਸਰਉ ਇਕ ਘੜੀ, ਕਰਿ ਕਿਰਪਾ ਭਗਵੰਤ ॥੧॥ ਛੰਤ ॥ ਭਿੰਨੀ ਰੈਨੜੀਐ ਚਾਮਕਨਿ ਤਾਰੇ ॥ ਜਾਗਹਿ ਸੰਤ ਜਨਾ, ਮੇਰੇ ਰਾਮ ਪਿਆਰੇ ॥ ਰਾਮ ਪਿਆਰੇ ਸਦਾ ਜਾਗਹਿ, ਨਾਮੁ ਸਿਮਰਹਿ ਅਨਦਿਨੋ ॥ ਚਰਣ ਕਮਲ ਧਿਆਨੁ ਹਿਰਦੈ, ਪ੍ਰਭ ਬਿਸਰੁ ਨਾਹੀ ਇਕੁ ਖਿਨੋ ॥ ਤਜਿ ਮਾਨੁ ਮੋਹੁ ਬਿਕਾਰੁ ਮਨ ਕਾ, ਕਲਮਲਾ ਦੁਖ ਜਾਰੇ ॥ ਬਿਨਵੰਤਿ ਨਾਨਕ ਸਦਾ ਜਾਗਹਿ, ਹਰਿ ਦਾਸ ਸੰਤ ਪਿਆਰੇ ॥੧॥ ਮੇਰੀ ਸੇਜੜੀਐ ਆਡੰਬਰੁ ਬਣਿਆ ॥ ਮਨਿ ਅਨਦੁ ਭਇਆ, ਪ੍ਰਭੁ ਆਵਤ ਸੁਣਿਆ ॥ ਪ੍ਰਭ ਮਿਲੇ ਸੁਆਮੀ ਸੁਖਹਗਾਮੀ, ਚਾਵ ਮੰਗਲ ਰਸ ਭਰੇ ॥ ਅੰਗ ਸੰਗਿ ਲਾਗੇ ਦੂਖ ਭਾਗੇ, ਪ੍ਰਾਣ ਮਨ ਤਨ ਸਭਿ ਹਰੇ ॥ ਮਨ ਇਛ ਪਾਈ ਪ੍ਰਭ ਧਿਆਈ, ਸੰਜੋਗੁ ਸਾਹਾ ਸੁਭ ਗਣਿਆ ॥ ਬਿਨਵੰਤਿ ਨਾਨਕ ਮਿਲੇ ਸ੍ਰੀ ਧਰ, ਸਗਲ ਆਨੰਦ ਰਸੁ ਬਣਿਆ ॥੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਜਾਗਹਿੰ, ਸਿਮਰਹਿੰ।

**ਪਦ ਅਰਥ :** ਸੁਭ ਚਿੰਤਨ-ਸ਼ੁਭ ਚਿਤਵਨਾ। ਗੋਬਿੰਦ ਰਮਣ-ਗੋਬਿੰਦ ਦਾ ਸਿਮਰਨ। ਨ ਬਿਸਰਉ-ਨਾ ਵਿਸਾਰਾਂ। ਭਿੰਨੀ-ਭਿੱਜੀ ਹੋਈ, ਭਾਵ ਸੋਹਣੀ। ਰੈਨੜੀਐ-ਰਾਤ। ਚਾਮਕਨਿ-ਚਮਕਦੇ ਹਨ।

ਅਨਦਿਨੋ-ਹਰ ਰੋਜ਼ । ਖਿਨੋ-ਛਿਨ ਮਾਤਰ, ਰਤਾ ਭਰ । ਤਜਿ-ਤਿਆਗ ਕੇ । ਕਲਮਲਾ-ਪਾਪ । ਜਾਰੇ-ਸਾੜੇ । ਸੇਜੜੀਐ-ਸੇਜ ਉਤੇ। ਅਡੰਬਰੁ-ਸਜਾਵਟ । ਸੁਖਹਗਾਮੀ-ਸੁਖ ਪਹੁੰਚਾਣ ਵਾਲੇ । ਚਾਵ-ਚਾਉ । ਮੰਗਲ-ਖੁਸ਼ੀਆਂ । ਹਰੇ--ਹਰੇ-ਭਰੇ, ਜੀਵਨ ਦੇਣ ਵਾਲੇ । ਸੰਜੋਗੁ-ਮਿਲਾਪ । ਸਾਹਾ-ਮਹੂਰਤ । ਸੁਭ-ਭਲਾ, ਚੰਗਾ । ਗਨਿਆ-ਗਿਣਿਆ ਗਿਆ। ਸ੍ਰੀਧਰ-ਲੱਛਮੀ ਦਾ ਪਤੀ ਭਾਵ ਪਰਮਾਤਮਾ ।

**ਅਰਥ** : ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ) ਹੇ ਭਗਵੰਤ ! (ਮੇਰੇ ਉਤੇ) ਕਿਰਪਾ ਕਰ (ਕਿ ਮੈਨੂੰ) ਸਾਧੂ ਦਾ ਸੰਗ, ਗੋਬਿੰਦ ਦਾ (ਨਾਮ) ਸਿਮਰਨ (ਅਤੇ ਇਹ) ਸ਼ੁਭ ਚਿਤਵਨਾ (ਮਿਲੇ ਕਿ ਮੈਂ ਤੇਰਾ ਨਾਮ) ਇਕ ਘੜੀ (ਲਈ ਭੀ) ਨਾ ਵਿਸਾਰਾਂ ॥੧॥

(ਹੇ ਭਾਈ ! ਉਹ) ਸੋਹਣੀ ਰਾਤ ਹੈ (ਜਦੋਂ ਅਕਾਸ਼ ਉਤੇ) ਤਾਰੇ ਚਮਕਦੇ ਹਨ । (ਓਦੋਂ) ਮੇਰੇ ਰਾਮ ਦੇ ਪਿਆਰੇ ਸੰਤ ਜਨ ਜਾਗਦੇ ਹਨ । ਰਾਮ ਦੇ ਪਿਆਰੇ (ਸੰਤ ਜਨ) ਸਦਾ ਹੀ ਜਾਗਦੇ ਹਨ (ਅਤੇ ਉਹ) ਹਰ ਰੋਜ਼ (ਪ੍ਰਭੂ ਦਾ) ਨਾਮ ਸਿਮਰਦੇ ਹਨ । (ਉਹ) ਹਿਰਦੇ ਵਿਚ ਚਰਨ ਕਮਲਾਂ ਦਾ ਧਿਆਨ ਧਰਦੇ ਹਨ (ਅਤੇ ਇਹ ਅਰਦਾਸ ਕਰਦੇ ਹਨ ਕਿ) ਹੇ ਪ੍ਰਭੂ ! (ਤੂੰ) ਇਕ ਛਿਨ ਮਾਤਰ ਭੀ ਨਾ ਵਿਸਰ। (ਉਨ੍ਹਾਂ ਆਪਣਾ) ਮਾਣ (ਹੰਕਾਰ) ਮਨ ਦਾ ਮੋਹ ਅਤੇ ਵਿਕਾਰ ਤਿਆਗ ਕੇ (ਆਪਣੇ) ਸਾਰੇ ਦੁਖ ਪਾਪ ਸਾੜ ਦਿੱਤੇ ਹਨ। ਨਾਨਕ (ਦਾਸ) ਬੇਨਤੀ ਕਰਦਾ ਹੈ ਕਿ ਹਰੀ ਦੇ ਦਾਸ (ਉਸ ਪ੍ਰਭੂ ਦੇ) ਪਿਆਰੇ ਸੰਤ ਸਦਾ ਹੀ ਜਾਗਦੇ ਰਹਿੰਦੇ ਹਨ ॥੧॥

ਹੇ (ਸਹੇਲੀਏ! ਮੇਰੇ ਹਿਰਦੇ ਰੂਪੀ) ਸੇਜਾ ਉਤੇ ਸੋਹਣੀ ਸਜਾਵਟ ਬਣੀ ਹੈ । (ਜਦੋਂ ਮੈਂ) ਪ੍ਰਭੂ ਨੂੰ (ਆਪਣੇ ਪਾਸ) ਆਉਂਦੇ, ਸੁਣਿਆ (ਤਾਂ ਮੇਰੇ) ਮਨ ਵਿਚ ਅਨੰਦ ਆ ਗਿਆ । (ਹੁਣ) ਪ੍ਰਭੂ ਸੁਆਮੀ ਜੋ ਸੁਖ ਪਹੁੰਚਾਣ ਵਾਲੇ ਹਨ (ਆਪ ਆ) ਮਿਲੇ ਹਨ, ਚਾਉ ਖੁਸ਼ੀਆਂ ਦੇ ਰਸ (ਮੇਰੇ ਹਿਰਦੇ ਵਿਚ) ਭਰ ਗਏ ਹਨ। (ਪ੍ਰਭੂ ਦੇ) ਅੰਗ (ਜਦੋਂ ਮੇਰੇ ਅੰਗ) ਨਾਲ ਲੱਗੇ, (ਮੇਰੇ ਸਾਰੇ) ਦੁਖ ਭੱਜ ਗਏ ਮੇਰੇ ਪ੍ਰਾਣ, ਸਰੀਰ ਤੇ ਮਨ ਸਭ ਹਰੇ-ਭਰੇ (ਪ੍ਰਫੁਲਤ) ਹੋ ਗਏ । (ਮੈਂ ਜਦ) ਪ੍ਰਭੂ ਦਾ ਧਿਆਨ ਧਰਿਆ (ਮੇਰੇ) ਮਨ ਦੀ ਇੱਛਾ ਪੂਰੀ ਹੋ ਗਈ, ਸੰਜੋਗ ਵਾਲਾ ਮਹੂਰਤ ਚੰਗਾ ਗਿਣਿਆ ਗਿਆ । ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ) ਮਾਇਆ ਦੇ ਪਤੀ (ਵਾਹਿਗੁਰੂ ਮੈਨੂੰ) ਮਿਲ ਪਏ ਹਨ (ਅਤੇ) ਸਾਰੇ ਅਨੰਦ ਹੀ (ਅਨੰਦ ਭਾਵ ਵੱਡਾ) ਰੱਸ ਬਣ ਗਿਆ ਹੈ ॥੨॥

**ਮਿਲਿ ਸਖੀਆ ਪੁਛਹਿ, ਕਹੁ ਕੰਤ ਨੀਸਾਣੀ ॥ ਰਸਿ ਪ੍ਰੇਮ ਭਰੀ, ਕਛੁ ਬੋਲਿ ਨ ਜਾਣੀ ॥ ਗੁਣ ਗੂੜ ਗੁਪਤ ਅਪਾਰ ਕਰਤੇ, ਨਿਗਮ ਅੰਤੁ ਨ ਪਾਵਹੇ ॥ ਭਗਤਿ ਭਾਇ ਧਿਆਇ ਸੁਆਮੀ,ਸਦਾ ਹਰਿ ਗੁਣ ਗਾਵਹੇ ॥ ਸਗਲ ਗੁਣ ਸੁਗਿਆਨ ਪੂਰਨ ਆਪਣੇ ਪ੍ਰਭ ਭਾਣੀ ॥ ਬਿਨਵੰਤਿ ਨਾਨਕ ਰੰਗਿ ਰਾਤੀ, ਪ੍ਰੇਮ ਸਹਜਿ ਸਮਾਣੀ ॥੩॥ ਸੁਖ ਸੋਹਿਲੜੇ ਹਰਿ ਗਾਵਣ ਲਾਗੇ ॥ ਸਾਜਨ ਸਰਸਿਅੜੇ, ਦੂਖ ਦੁਸਮਨ ਭਾਗੇ ॥ ਸੁਖ ਸਹਜ ਸਰਸੇ ਹਰਿ ਨਾਮਿ ਰਹਸੇ, ਪ੍ਰਭਿ ਆਪਿ ਕਿਰਪਾ ਧਾਰੀਆ ॥ ਹਰਿ ਚਰਨ ਲਾਗੇ ਸਦਾ ਜਾਗੇ, ਮਿਲੇ ਪ੍ਰਭ ਬਨਵਾਰੀਆ ॥ ਸੁਭ ਦਿਵਸ ਆਏ ਸਹਜਿ ਪਾਏ, ਸਗਲ ਨਿਧਿ ਪ੍ਰਭ ਪਾਗੇ ॥**

**ਬਿਨਵੰਤਿ ਨਾਨਕ ਸਰਣਿ ਸੁਆਮੀ, ਸਦਾ ਹਰਿ ਜਨ ਤਾਗੇ ॥੪॥੧॥੧੦॥**

## ਉਚਾਰਨ ਸੇਧ

**ਬਿੰਦੀ ਸਹਿਤ :** ਪੂਛਹਿ,ਪਾਵਹਿਂ, ਗਾਵਹੋਂ ।

**ਪਦ ਅਰਥ :** ਮਿਲਿ-ਮਿਲਕੇ । ਗੂੜ-ਡੂੰਘੇ । ਗੁਪਤ-ਗੁਝੇ । ਅਪਾਰ ਕਰਤੇ-ਪਾਰ ਤੋਂ ਰਹਿਤ ਕਰਤਾ ਪੁਰਖ ਦੇ । ਨਿਗਮ-ਵੇਦ । ਨਾ ਪਾਵਹੇ-ਨਹੀਂ ਪਾ ਸਕਦੇ । ਗਾਵਹੇ-ਗਾਂਦੇ ਹਨ । ਸੁਗਿਆਨ-ਸ੍ਰੇਸ਼ਟ ਗਿਆਨ । ਸੋਹਿਲੜੇ-ਸਿਫਤ ਸਲਾਹ ਦੇ ਗੀਤ । ਸਰਸਿਅੜੇ-ਖਿੜ ਗਏ, ਪ੍ਰਫੁਲਤ ਹੋਏ। ਸਰਸੇ-ਮੌਲ ਪਏ । ਰਹਸੇ-ਪ੍ਰਸੰਨ ਹੋਏ। ਬਨਵਾਰੀਆ-(ਸੰਸਾਰ) ਬਨ ਦਾ ਮਾਲਕ । ਪਾਗੇ-ਪ੍ਰੇਮ ਵਿਚ ਮਗਨ ਹੋਏ। ਤਾਗੇ-ਪੱਕੇ ਰਹੇ ।

**ਅਰਥ :** ਸਖੀਆਂ ਸਹੇਲੀਆਂ ਮਿਲ ਕੇ (ਮੇਰੇ ਪਾਸੋਂ) ਪੁਛਦੀਆਂ ਹਨ ਕਿ (ਤੂੰ ਪ੍ਰਭੂ ਦੇ) ਮਿਲਾਪ ਦੀ (ਕੋਈ) ਨਿਸਾਣੀ ਦੱਸ। (ਪਰ ਮੈਂ ਪ੍ਰਭੂ ਦੇ) ਪ੍ਰੇਮ ਦੇ ਰੱਸ ਵਿਚ ਭਰੀ ਹੋਈ ਕੁਝ ਬੋਲਣਾ ਨਹੀਂ ਜਾਣਦੀ (ਭਾਵ ਮਗਨਤਾ ਵਿਚ ਉਸ ਮਿਲਾਪ ਬਾਰੇ ਕੁਝ ਦਸਿਆ ਨਹੀਂ ਜਾ ਸਕਦਾ) । ਹਾਂ ਉਸ ਕਰਤਾ ਪੁਰਖ ਦੇ ਗੁਣ ਡੂੰਘੇ, ਗੁਝੇ ਅਤੇ ਬੇਅੰਤ ਹਨ, (ਜਿਨ੍ਹਾਂ ਦਾ) ਅੰਤ ਵੇਦ ਭੀ ਨਹੀਂ ਪਾ ਸਕਦੇ । (ਉਸ) ਸੁਆਮੀ ਦਾ ਪ੍ਰੇਮਾ-ਭਗਤੀ ਕਰਨ ਵਾਲੇ ਧਿਆਨ ਧਰ ਕੇ ਸਦਾ ਹੀ (ਹਰੀ) ਦੇ ਗੁਣ ਗਾਂਦੇ ਹਨ । (ਜਿਹੜੀ ਜੀਵ ਇਸਤ੍ਰੀ) ਪ੍ਰਭੂ (ਪਤੀ) ਨੂੰ ਚੰਗੀ ਲੱਗ ਗਈ ਹੈ ਉਹ ਸਾਰੇ ਗੁਣਾਂ ਵਿੱਚ ਪੂਰਨ ਹੈ (ਅਤੇ) ਸ੍ਰੇਸ਼ਟ ਗਿਆਨ ਵਾਲੀ ਹੈ। ਨਾਨਕ (ਗੁਰੂ ਜੀ) ਬੇਨਤੀ ਕਰਦੇ ਹਨ ਕਿ (ਜਿਹੜੀ ਜੀਵ ਇਸਤ੍ਰੀ ਪਤੀ ਦੇ) ਪ੍ਰੇਮ ਰੂਪੀ ਰੰਗ ਵਿਚ ਰੱਤੀ ਹੋਈ ਹੈ (ਉਹ) ਅਡੋਲ ਅਵਸਥਾ ਵਿਚ ਸਮਾ ਗਈ ਹੈ ॥੩॥

(ਹੇ ਭਾਈ ! ਹਰੀ ਜਨ ਜਦੋਂ) ਪਰਮਾਤਮਾ ਦੀ ਸਿਫਤ ਸਲਾਹ ਦੇ ਗੀਤ ਗਾਉਣ ਲੱਗੇ । ਮਿੱਤਰ (ਭਾਈ) ਸਰਸੇ ਹੋ ਗਏ, ਦੁਖ ਤੇ ਦੁਸ਼ਮਣ ਭੱਜ ਗਏ । ਪ੍ਰਭੂ ਨੇ ਆਪ ਹੀ (ਸੇਵਕਾਂ ਤੇ) ਕਿਰਪਾ ਕੀਤੀ (ਸੇਵਕ ਜਨ) ਸੁਖ, ਸਹਜ (ਨਾਲ) ਖਿੜ ਪਏ, ਹਰੀ ਨਾਮ (ਰਸ) ਵਿਚ ਪ੍ਰਸੰਨ (ਅਨੰਦਤ) ਹੋ ਗਏ। (ਉਹ) ਹਰੀ ਦੇ ਚਰਨਾਂ ਨਾਲ ਜੁੜੇ ਰਹੇ, ਸਦਾ ਜਾਗਦੇ (ਭਾਵ ਸੁਚੇਤ ਰਹੇ), ਜਗਤ ਦੇ ਮਾਲਕ ਪ੍ਰਭੂ (ਉਨ੍ਹਾਂ ਨੂੰ) ਮਿਲ ਪਏ । ਸ਼ੁੱਭ ਦਿਨ ਆਏ, ਸਹਜ ਅਵਸਥਾ ਵਿਚ (ਪ੍ਰਭੂ ) ਪਾ ਲਏ, ਸਾਰੇ (ਸੁਖਾਂ ਦੇ) ਖਜ਼ਾਨੇ ਪ੍ਰਭੂ ਦੇ ਚਰਨ (ਪਰਸ ਲਏ) । ਨਾਨਕ (ਦਾਸ) ਬੇਨਤੀ ਕਰਦੇ ਹਨ ਕਿ ਹਰੀ ਦੇ ਸੇਵਕ ਸੁਆਮੀ ਦੀ ਸ਼ਰਨ (ਅਤੇ) ਪ੍ਰੇਮ ਵਿਚ ਪੱਕੇ ਰਹੇ (ਭਾਵ ਪ੍ਰੇਮ ਨਿਭਾਉਂਦੇ ਰਹੇ) ॥੪॥੧॥੧੦॥

## ਅਰਥ ਭੇਦ ਅਤੇ ਨਿਰਣੈ

**ਬਿਨਵੰਤਿ ਨਾਨਕ ਸਰਣਿ ਸੁਆਮੀ, ਸਦਾ ਹਰਿ ਜਨ ਤਾਗੇ ॥**

**ਵੱਖ ਵੱਖ ਅਰਥ :**

੧ ਤਾਗੇ-ਤਗਣਾ-ਦੌੜਦੇ ਹਨ। ਹਰੀ ਜਨ ਸਦਾ ਮਾਲਕ ਦੀ ਸ਼ਰਨ ਵੱਲ ਦੌੜਦੇ ਹਨ। [ਸ਼ਬਦਾਰਥ

੨ ਨਾਨਕ ਬੇਨਤੀ ਕਰਦਾ ਹੈ ਪਰਮਾਤਮਾ ਦੇ ਸੇਵਕ ਮਾਲਕ ਪ੍ਰਭੂ ਦੀ ਸ਼ਰਨ ਆ ਕੇ ਸਦਾ ਲਈ ਉਸ ਨਾਲ ਪ੍ਰੀਤ ਨਿਬਾਹੁੰਦੇ ਹਨ। [ਦਰਪਣ

੩. ਤਗਾਜ (ਤੜ੍ਹਗਜਾਤਾ) ਹੋਏ। [ਮ. ਕੋ.

**ਨਿਰਣੈ** : ਹਰੇਕ ਪੰਜਾਬੀ ਪਾਠਕ 'ਤਗਣਾ' ਸ਼ਬਦ ਤੋਂ ਜਾਣੂ ਹੈ। ਵਿਸ਼ੇਸ਼ ਕਰਕੇ ਸਰਗੋਧੇ ਵਾਲੇ ਪਾਸੇ ਇਹ ਆਮ ਬੋਲ ਚਾਲ ਵਾਲਾ ਸ਼ਬਦ ਹੈ 'ਇਹ ਕੱਪੜਾ ਜਾਂ ਜੁਤਾ ਬੜਾ ਤਗਿਆ ਭਾਵ ਹੰਢ ਗਿਆ ਹੈ'। ਹਰੀ ਦੇ ਸੇਵਕ ਸ੍ਰੇਸ਼ਟ ਸੁਆਮੀ ਦੀ ਸ਼ਰਨ ਵਿਚ ਹੀ ਤਗਦੇ (ਤੋੜ ਨਿਬ੍ਹਦੇ) ਹਨ। ਇਸ ਪਦ ਦੇ ਅਰਥ 'ਦੌੜਦੇ' ਕਿਤੇ ਨਹੀਂ ਮਿਲਦੇ। ਤਾਗੇ ਤੋਂ ਭਾਵ ਸ਼ਰਨ ਵਿਚ ਪੱਕੇ ਰਹਿੰਦੇ ਹਨ ਪ੍ਰੇਮ ਨਿਭਾਉਂਦੇ ਰਹਿੰਦੇ ਹਨ, ਇਹ ਅਰਥ ਪ੍ਰਸੰਗਕ ਹਨ।

## ਸਾਰੰਸ਼ ਅਤੇ ਸਿਧਾਂਤ

ਇਸ ਛੰਤ ਦਾ ਪਹਿਲਾ ਸਲੋਕ ਗੂਜਰੀ ਕੀ ਵਾਰ ਵਿਚ ਪੰਨਾ ੫੨੨ ਉਤੇ ਭੀ ਅੰਕਿਤ ਹੈ। ਪ੍ਰਭੂ ਦੇ ਸੰਤ ਜਨ ਜੋ ਦਿਨ ਰਾਤ ਪ੍ਰਭੂ ਦੇ ਪ੍ਰੇਮ ਵਿਚ ਜਾਗਦੇ ਰਹਿੰਦੇ ਹਨ, ਉਨ੍ਹਾਂ ਨੂੰ ਹੀ ਸ੍ਰੀ ਧਰ ਸੁਆਮੀ ਜੀ ਮਿਲਦੇ ਹਨ ਜਿਸ ਕਰਕੇ ਸਾਰੇ ਅਨੰਦ ਉਨ੍ਹਾਂ ਦੇ ਹਿਰਦੇ ਵਿਚ ਸਮਾਏ ਰਹਿੰਦੇ ਹਨ।

ਤੀਜੇ ਅੰਕ ਵਿਚ ਪਤੀ ਮਿਲਾਪ ਪਿਛੋਂ ਸਖੀਆਂ ਦੀ ਪੁੱਛ 'ਕਹੁ ਕੰਤ ਨੀਸਾਣੀ' ਦਾ ਜੋ ਉਤਰ ਦਿੱਤਾ ਹੈ - 'ਰਸਿ ਪ੍ਰੇਮ ਭਰੀ ਕਛੁ ਬੋਲਿ ਨ ਜਾਣੀ' ਕਮਾਲ ਦਰਜੇ ਦਾ ਹੈ।

ਇਕ ਪਵਿੱਤਰ ਆਤਮਾ ਜੋ ਸ੍ਰੀ ਹੇਮਕੁੰਟ ਦੇ ਪਾਵਨ ਅਸਥਾਨ ਉਤੇ ਸ੍ਰੀ ਅਖੰਡ ਪਾਠ ਕਰਦਿਆ ਜਦੋਂ 'ਗੁਰੁ ਕਰਦਾ ਨਿਤ ਜੀਅ ਦਾਨਾ ਹੇ' ਵਾਲੀ ਪੰਕਤੀ ਤੇ ਪਹੁੰਚੀ ਤਾਂ ਉਸ ਦੀ ਸੁਰਤਿ ਸਾਈਂ ਨਾਲ ਜੁੜ ਗਈ। ਉਸ ਨੇ ਲਗਾਤਾਰ ਇਸੇ ਪੰਕਤੀ ਦਾ ਪਾਠ ਕਰਦਿਆਂ ਆਪਣਾ ਸਿਰ ਗੁਰੂ ਦੇ ਚਰਨਾਂ ਵਿਚ ਰੱਖ ਦਿੱਤਾ। ਕੀਰਤਨ, ਅਰਦਾਸਿ ਅਤੇ ਹੁਕਮਨਾਮੇ ਤੋਂ ਮਗਰੋਂ ਜਦੋਂ ਉਹ ਸੁਰਤਿ ਵਿਚ ਆਈ ਤਾਂ ਸੰਗਤਾਂ ਨੇ ਉਸ ਦੇ ਦੁਆਲੇ ਝੁਰਮਟ ਪਾ ਲਿਆ। ਵੀਰਾਂ ਭੈਣਾਂ ਨੇ ਉਸ ਪਾਸੋਂ ਅਨੂਠੇ ਦਰਸ਼ਨਾਂ ਬਾਰੇ ਪੁਛਿਆ ਤਾਂ ਉਹ ਰਸ ਨਾਲ ਭਰੀ ਹੋਈ ਕੁਝ ਬੋਲੇ ਹੀ ਨਾ। ਜਦ ਸੰਗਤਾਂ ਨੇ ਬਹੁਤ ਮਜਬੂਰ ਕੀਤਾ ਤਾਂ ਉਸ ਨੇ ਆਖਿਆ, 'ਸਾਧ ਸੰਗਤ ਜੀ ! ਬੋਤਲ ਦਾ ਢੱਕਣ ਬੰਦ ਹੀ ਰਹਿਣ ਦਿਉ, ਜੇ ਢੱਕਣ ਖੁਲ੍ਹ ਗਿਆ ਤਾਂ ਸਾਰੀ ਸੁਗੰਧੀ ਉਡ ਜਾਵੇਗੀ।' ਇਹ ਘਟਨਾ ਵਿਸਥਾਰ ਸਹਿਤ 'ਗੁਰਮਤਿ ਬੈਰਾਗ ਦਰਸ਼ਨ' ਪੁਸਤਕ ਵਿਚ ਅੰਕਿਤ ਹੈ ਜੀ। ਇਥੇ ਕੇਵਲ 'ਕਛੁ ਬੋਲਿ ਨ ਜਾਣੀ' ਦਾ ਸੰਕੇਤ ਮਾਤਰ ਵਰਣਨ ਕੀਤਾ ਹੈ। ਇਹ ਵਰਣਨ 'ਜਿਉ ਗੂੰਗਾ ਮਨ ਮਹਿ ਬਿਸਮਾਦੁ' ਦਾ ਹੀ ਪ੍ਰਤੀਕ ਹੈ।

**ਆਸਾ ਮਹਲਾ ੫ ॥ ਉਠਿ ਵੰਞੁ ਵਟਾਊੜਿਆ, ਤੈ ਕਿਆ ਚਿਰੁ ਲਾਇਆ ॥ ਮੁਹਲਤਿ ਪੁੰਨੜੀਆ, ਕਿਤੁ ਕੂੜਿ ਲੋਭਾਇਆ ॥ ਕੂੜੇ ਲੁਭਾਇਆ ਧੋਹੁ ਮਾਇਆ, ਕਰਹਿ ਪਾਪ ਅਮਿਤਿਆ ॥ ਤਨੁ ਭਸਮ ਢੇਰੀ ਜਮਹਿ ਹੇਰੀ, ਕਾਲਿ ਬਪੁੜੈ ਜਿਤਿਆ ॥ ਮਾਲੁ ਜੋਬਨੁ ਛੋਡਿ ਵੈਸੀ, ਰਹਿਓ ਪੈਨਣੁ ਖਾਇਆ ॥ ਨਾਨਕ, ਕਮਾਣਾ ਸੰਗਿ ਜੁਲਿਆ, ਨਹ ਜਾਇ ਕਿਰਤੁ ਮਿਟਾਇਆ ॥੧॥ ਫਾਥੋਹੁ ਮਿਰਗ ਜਿਵੈ, ਪੇਖਿ ਰੈਣਿ ਚੰਦ੍ਰਾਇਣੁ ॥ ਸੂਖਹੁ ਦੂਖ ਭਏ, ਨਿਤ ਪਾਪ ਕਮਾਇਣੁ ॥ ਪਾਪਾ ਕਮਾਣੇ ਛਡਹਿ ਨਾਹੀ, ਲੈ ਚਲੇ ਘਤਿ ਗਲਾਵਿਆ ॥ ਹਰਿ ਚੰਦਉਰੀ ਦੇਖਿ ਮੂਠਾ, ਕੂੜੁ ਸੇਜਾ ਰਾਵਿਆ ॥ ਲਬਿ ਲੋਭਿ**

**ਅਹੰਕਾਰਿ ਮਾਤਾ, ਗਰਬਿ ਭਇਆ ਸਮਾਇਣੁ ॥ ਨਾਨਕ, ਮ੍ਰਿਗ ਅਗਿਆਨਿ ਬਿਨਸੇ, ਨਹ ਮਿਟੈ ਆਵਣੁ ਜਾਇਣੁ ॥੨॥**

## ਉਚਾਰਨ ਸੇਧ

**ਬਿੰਦੀ ਸਹਿਤ** : ਤੈਂ, ਕਰਹਿਂ, ਜਿਵੈਂ, ਸੁਖਹੁਂ, ਪਾਪਾਂ, ਛਡਹਿਂ ਅਤੇ ਨਾਹੀਂ ।

**ਪਦ ਅਰਥ** : ਉਠਿ-ਉਠ ਕੇ। ਵੰਞੁ-ਜਾ ,ਚਲ ਪਉ। ਵਟਾਊੜਿਆ-ਹੇ ਮੁਸਾਫਰਾ! ਹੇ ਰਾਹੀਆ!। ਤੈ-ਤੈਂ, ਤੂੰ । ਮੁਹਲਤਿ-ਮਿਲਿਆ ਸਮਾਂ । ਪੁੰਨੜੀਆ-ਮੁਕ ਚੱਲੀ ਹੈ, ਪੂਰੀ ਹੋ ਗਈ ਹੈ । ਕਿਤੁ-ਕਿਸ ਕੂੜਿ-ਕੂੜ ਵਿਚ । ਧੋਹੁ-ਧੋਖਾ, ਠੱਗੀ । ਅਮਿਤਿਆ-ਅਨ ਗਿਣਤ । ਜਮਹਿ-ਜਮ ਨੇ । ਹੇਰੀ-ਤੱਕੀ, ਵੇਖੀ ਹੈ । ਕਾਲਿ-ਕਾਲ (ਮੌਤ) ਨੇ । ਬਪੁੜੈ-ਵਿਚਾਰੇ (ਜੀਵ) ਨੂੰ । ਵੈਸੀ-ਜਾਏਗਾ । ਜੁਲਿਆ-ਚਲਿਆ । ਕਿਰਤੁ-ਕੀਤੇ ਕਰਮ (ਸੰਸਕਾਰਾਂ ਦਾ) ਸੰਗ੍ਰਹਿ । ਵਾਧੋਹੁ-ਫਸ ਰਿਹਾ ਹੈ । ਮਿਰਗ-ਹਿਰਨ । ਪੇਖਿ-ਵੇਖ ਕੇ । ਰੈਣਿ-ਰਾਤ । ਚੰਦ੍ਰਾਇਣੁ-ਚੰਦ ਵਰਗਾ ਸਫੈਦ ਚਾਨਣ । ਸੁਖਹੁ-ਸੁਖ ਤੋਂ । ਕਮਾਇਣੁ-ਕਮਾਉਣ ਤੋਂ। ਘਤਿ-ਪਾ ਕੇ। ਗਲਾਵਿਆ-ਗਲਦਾਵਾਂ(ਗਲ ਵਿਚ ਪਉਣ ਵਾਲੀ ਰੱਸੀ)। ਹਰਿ ਚੰਦਉਰੀ-ਝੂਠੀ ਨਗਰੀ। ਮੁਠਾ-ਲੁਟਿਆ ਗਿਆ। ਕੂੜੁ ਸੇਜਾ-ਠੱਗੀ ਰੂਪ ਸੇਜ। ਰਾਵਿਆ-ਮਾਣਿਆ । ਮਾਤਾ-ਮਸਤ । ਗਰਬਿ-ਹੰਕਾਰ ਵਿਚ। ਸਮਾਇਣੁ-ਲੀਨ। ਅਗਿਆਨਿ-ਬੇ ਸਮਝੀ ਵਿੱਚ(ਫਸ ਕੇ)। ਬਿਨਸੇ-ਨਾਸ਼ ਹੋ ਗਈ।

**ਅਰਥ** : ਹੇ ਰਾਹੀਆ ! ਉਠ ਕੇ ਚਲ ਪਉ ਤੂੰ ਕਿਉਂ ਚਿਰ ਲਾਇਆ ਹੈ (ਭਾਵ ਕਿਉਂ ਦੇਰੀ ਕਰ ਰਿਹਾ ਹੈਂ?)। (ਤੇਰੀ) ਮੋਹਲਤੁ ਮੁਕ ਗਈ ਹੈ (ਭਾਵ ਜੋ ਸਮਾਂ ਤੈਨੂੰ ਮਿਲਿਆ ਸੀ, ਉਹ ਖ਼ਤਮ ਹੋ ਗਿਆ ਹੈ)। (ਤੂੰ) ਕਿਸ ਕੂੜ ਵਿਚ ਲੁਭਾਇਮਾਨ ਹੋ ਰਿਹਾ ਹੈਂ?। (ਤੂੰ) ਕੂੜ ਤੇ ਮਾਇਆ ਦੀ ਠੱਗੀ ਵਿਚ ਫਸਿਆ ਅਨ-ਗਿਣਤ ਪਾਪ ਕਰ ਰਿਹਾ ਹੈਂ । (ਤੇਰਾ) ਸਰੀਰ ਸੁਆਹ ਦੀ ਢੇਰੀ ( ਬਣ ਜਾਣਾ ਹੈ ), ਜਮ ਨੇ (ਇਸ ਢੇਰੀ ਉਤੇ) ਤੱਕ ਰੱਖੀ ਹੋਈ ਹੈ, (ਅੰਤ) ਕਾਲ ਨੇ ਵਿਚਾਰੇ (ਜੀਵ) ਨੂੰ ਜਿੱਤ ਲਿਆ (ਹੇ ਭਾਈ ! ਇਹ ਜੀਵ) ਧਨ ਪਦਾਰਥ ਅਤੇ ਜੁਆਨੀ (ਸਭ ਕੁਝ ਇਥੇ ਹੀ) ਛੋੜ ਜਾਵੇਗਾ (ਭੋਜਨ) ਖਾਣਾ (ਅਤੇ ਕਪੜਿਆਂ ਦਾ) ਪਾਉਣਾ (ਸਭ ਇਥੇ ਹੀ) ਰਹਿ ਜਾਵੇਗਾ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੀਵ) ਦਾ ਕਮਾਇਆ ਹੋਇਆ (ਕਰਮ ਹੀ ਚੱਲਣ ਸਮੇਂ) ਨਾਲ ਜਾਂਦਾ ਹੈ (ਅਤੇ) ਕੀਤੇ ਕਰਮਾਂ (ਸੰਸਕਾਰਾਂ ਦਾ) ਸੰਗ੍ਰਹਿ ਮਿਟਾਇਆ ਨਹੀਂ ਜਾ ਸਕਦਾ ॥੧॥

ਜਿਵੇਂ ਰਾਤ ਸਮੇਂ ਸ਼ਿਕਾਰੀ ਵਲੋਂ ਕੀਤੀ (ਚਿੱਟੀ ਚਾਨਣੀ ਨੂੰ) ਵੇਖ ਕੇ ਹਿਰਨ ਫਸ ਜਾਂਦਾ ਹੈ (ਤਿਵੇਂ ਜੀਵ ਪਦਾਰਥ ਵੇਖ ਕੇ ਫਸ ਜਾਂਦਾ ਹੈ) । ਨਿਤ ਪਾਪ (ਕਰਮ) ਕਮਾਉਣ ਤੇ ਸੁੱਖਾਂ ਤੋਂ ਦੁੱਖ ਬਣ ਗਏ, ਕਮਾਏ ਹੋਏ ਪਾਪ (ਪਿੱਛਾ) ਨਹੀਂ ਛੱਡਦੇ (ਜਿਸ ਕਰਕੇ ਜੀਵ ਦੇ ਗਲ ਵਿਚ) ਗਲਾਵਾਂ ਪਾ ਕੇ (ਇਸ ਨੂੰ ਜਮ ਪੁਰੀ ਵਿੱਚ) ਲੈ ਜਾਂਦੇ ਹਨ। (ਜੀਵ) ਝੂਠੀ ਨਗਰੀ ਵੇਖ ਕੇ ਠੱਗਿਆ ਗਿਆ, (ਠੱਗੀ ਦੀ) ਸੇਜ ਉਤੇ ਕੂੜ ਨੂੰ ਮਾਣਿਆ । ਇਹ ਲਬ ਵਿੱਚ, ਲੋਭ ਵਿੱਚ, ਹੰਕਾਰ ਵਿੱਚ ਮਸਤ ਰਿਹਾ (ਅਤੇ) ਅਹੰਕਾਰ ਵਿੱਚ ਲੀਨ ਹੋ ਗਿਆ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੀਵ) ਬੇ-ਸਮਝੀ ਵਿਚ (ਫਸ ਕੇ) ਨਾਸ਼ ਹੋ ਗਏ (ਇਸ ਤਰ੍ਹਾਂ ਉਨ੍ਹਾਂ ਦਾ) ਆਉਣਾ ਜਾਣਾ (ਜੰਮਣਾ ਮਰਣਾ) ਦੂਰ ਨਹੀਂ ਹੁੰਦਾ ॥੨॥

**ਮਿਠੈ ਮਖੁ ਮੁਆ, ਕਿਉ ਲਏ ਓਡਾਰੀ॥ ਹਸਤੀ ਗਰਤਿ ਪਇਆ, ਕਿਉ ਤਰੀਐ ਤਾਰੀ॥ ਤਰਣੁ ਦੁਹੇਲਾ ਭਇਆ ਖਿਨ ਮਹਿ, ਖਸਮੁ ਚਿਤਿ ਨ ਆਇਓ॥ ਦੂਖਾ ਸਜਾਈ ਗਣਤ ਨਾਹੀ, ਕੀਆ ਆਪਣਾ ਪਾਇਓ ॥ ਗੁਝਾ ਕਮਾਣਾ ਪ੍ਰਗਟੁ ਹੋਆ, ਈਤ ਉਤਹਿ ਖੁਆਰੀ ॥ ਨਾਨਕ, ਸਤਿਗੁਰ ਬਾਝੁ ਮੂਠਾ, ਮਨਮੁਖੋ ਅਹੰਕਾਰੀ ॥ ੩ ॥ ਹਰਿ ਕੇ ਦਾਸ ਜੀਵੇ, ਲਗਿ ਪ੍ਰਭ ਕੀ ਚਰਣੀ ॥ ਕੰਠਿ ਲਗਾਇ ਲੀਏ, ਤਿਸੁ ਠਾਕੁਰ ਸਰਣੀ ॥ ਬਲ ਬੁਧਿ ਗਿਆਨੁ ਧਿਆਨੁ, ਅਪਣਾ ਆਪਿ ਨਾਮੁ ਜਪਾਇਆ ॥ ਸਾਧ ਸੰਗਤਿ ਆਪਿ ਹੋਆ, ਆਪਿ ਜਗਤੁ ਤਰਾਇਆ ॥ ਰਾਖਿ ਲੀਏ ਰਖਣਹਾਰੈ, ਸਦਾ ਨਿਰਮਲ ਕਰਣੀ ॥ ਨਾਨਕ, ਨਰਕਿ ਨ ਜਾਹਿ ਕਬਹੂੰ, ਹਰਿ ਸੰਤ ਹਰਿ ਕੀ ਸਰਣੀ ॥ ੪ ॥ ੨ ॥ ੧੧ ॥**

ਉਚਾਰਨ ਸੇਧ

**ਬਿੰਦੀ ਸਹਿਤ** : ਦੂਖਾਂ, ਸਜਾਈਂ ।

**ਪਦ ਅਰਥ** : ਮਿਠੈ-ਮਿਠੇ ਵਿਚ । ਮਖੁ-ਮਖੀ । ਕਿਉ ਲਏ ਓਡਾਰੀ-ਕਿਸ ਤਰ੍ਹਾਂ ਉਡਾਰੀ ਲਾਏ । ਹਸਤੀ-ਹਾਥੀ । ਗਰਤਿ-ਟੋਏ ਵਿਚ । ਦੁਹੇਲਾ-ਔਖਾ । ਸਜਾਈ-ਸਜ਼ਾਵਾਂ । ਗਣਤ ਨਾਹੀ-ਗਿਣਤੀ ਨਹੀਂ । ਗੁਝਾ-ਲੁਕਾ ਕੇ । ਈਤ-ਇਸ ਲੋਕ ਵਿਚ । ਉਤਹਿ-ਪ੍ਰਲੋਕ ਵਿਚ । ਮੂਠਾ-ਠੱਗਿਆ ਗਿਆ । ਜੀਵੇ-ਜਿਉਂਦੇ ਰਹੇ । ਕਰਣੀ-ਰਹਿਣੀ ਰਹਿਤ, ਆਚਰਨ ।

**ਅਰਥ** : ਮਿੱਠੇ ਵਿਚ (ਫਸ ਕੇ) ਮੱਖ ਕਿਵੇਂ ਉਡਾਰੀ ਲਾਏ ? (ਭਾਵ ਨਹੀਂ ਲਾ ਸਕਦਾ, ਵਿੱਚੇ ਹੀ ਮਰ ਜਾਂਦਾ ਹੈ) । ਇਸੇ ਤਰ੍ਹਾਂ ਜਿਹੜਾ) ਹਾਥੀ ਟੋਏ ਵਿਚ (ਡਿੱਗ) ਪੈਂਦਾ (ਉਹ ਤੈਰਾਕ ਵਾਂਗੂ) ਕਿਵੇਂ ਤਾਰੀ ਲਾ ਕੇ (ਬਾਹਰ ਨਿਕਲੇ ? ਭਾਵ ਨਹੀਂ ਨਿਕਲ ਸਕਦਾ) । (ਇਸੇ ਤਰ੍ਹਾਂ) ਜੀਵ ਲਈ (ਸੰਸਾਰ ਸਾਗਰ ਤੋਂ) ਤਰਨਾ ਔਖਾ ਹੋ ਗਿਆ (ਕਿਉਂਕਿ ਇਸ ਨੂੰ ਇਕ ਖਿਨ ਭੀ) ਮਾਲਕ ਯਾਦ ਨਾ ਆਇਆ । (ਫਿਰ ਇਸ ਨੂੰ ਜੋ) ਦੁਖ ਵਾਪਰੇ (ਉਨ੍ਹਾਂ) ਦੁਖਾਂ ਦੀਆਂ ਸਜ਼ਾਵਾਂ ਦੀ ਗਿਣਤੀ ਨਹੀਂ ਕੀਤੀ ਜਾ ਸਕਦੀ (ਜੀਵ ਨੇ) ਆਪਣੇ ਕੀਤੇ ਕਰਮਾਂ ਦਾ (ਫਲ) ਪਾਇਆ । (ਜੋ ਕੁਝ ਜੀਵ ਨੇ) ਲੁਕ ਕੇ ਕਮਾਇਆ (ਅੰਤ ਸਮੇਂ) ਪ੍ਰਗਟ ਹੋ ਗਿਆ, ਇਸ ਲੋਕ ਅਤੇ ਪ੍ਰਲੋਕ ਵਿਚ ਖੁਆਰ ਹੋਇਆ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸਤਿਗੁਰੂ ਤੋਂ ਬਿਨਾਂ ਹੰਕਾਰ ਕਰਨ ਵਾਲਾ ਮਨਮੁਖ ਠੱਗਿਆ ਗਿਆ, (ਭਾਵ ਆਪਣਾ ਜੀਵਨ ਬਰਬਾਦ ਕਰ ਬੈਠਾ) ॥੩॥

ਹਰੀ ਦੇ ਦਾਸ (ਸ੍ਰੇਸ਼ਟ) ਪ੍ਰਭੂ ਦੀ ਚਰਣੀ ਲੱਗ ਕੇ ਜੀਉਂਦੇ ਰਹੇ । (ਜੋ) ਉਸ ਠਾਕੁਰ ਦੀ ਸ਼ਰਨ ਪੈ ਗਏ (ਪ੍ਰਭੂ ਨੇ ਓਹ) ਗਲੇ ਨਾਲ ਲਾ ਲਏ। (ਪ੍ਰਭੂ ਨੇ ਸੇਵਕ ਨੂੰ ਆਪਣਾ) ਬਲ, ਬੁਧੀ, ਗਿਆਨ ਅਤੇ ਧਿਆਨ (ਬਖਸ਼ ਦਿੱਤਾ ਅਤੇ) ਆਪ ਹੀ (ਉਨ੍ਹਾਂ ਤੋਂ) ਆਪਣਾ ਨਾਮ ਜਪਾਇਆ । ਸਾਧ ਸੰਗਤ ਦੁਆਰਾ (ਪ੍ਰਭੂ) ਆਪ (ਉਨ੍ਹਾਂ ਦੇ ਹਿਰਦੇ ਵਿਚ ਪ੍ਰਗਟ) ਹੋਇਆ (ਅਤੇ ਆਪ ਹੀ ਉਨ੍ਹਾਂ ਨੂੰ) ਸੰਸਾਰ ਸਾਗਰ ਤੋਂ ਤਾਰ ਦਿੱਤਾ । (ਜਿਨ੍ਹਾਂ ਦੀ) ਸਦਾ ਪਵਿੱਤਰ ਕਰਣੀ ਸੀ ਰੱਖਣ ਵਾਲੇ (ਪ੍ਰਭੂ) ਨੇ (ਉਨ੍ਹਾਂ ਨੂੰ) ਰੱਖ ਲਿਆ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹਰੀ ਦੇ ਸੰਤ ਸਦਾ ਹਰੀ ਦੀ ਸ਼ਰਨ ਵਿਚ ਰਹਿੰਦੇ ਹਨ (ਇਸ

ਲਈ) ਉਹ ਕਦੇ ਵੀ ਨਰਕ ਵਿਚ ਨਹੀਂ ਜਾਂਦੇ ॥੪॥੨॥੧੧॥

## ਸਾਰੰਸ਼ ਅਤੇ ਸਿਧਾਂਤ

ਜੇ ਮਨੁੱਖ ਆਪਣੇ ਆਪ ਨੂੰ ਪ੍ਰਾਹੁਣਾ ਅਤੇ ਸੰਸਾਰ ਨੂੰ ਰੈਣਿ ਬਸੇਰੇ ਦਾ ਇਕ ਅਨ-ਸਥਿਰ ਅਸਥਾਨ ਸਮਝੇ ਤਾਂ ਇਹ ਦੁਨਿਆਵੀ ਧੰਧਿਆਂ ਅਤੇ ਮੋਹ ਮਾਇਆ ਵਿਚ ਨਾ ਫਸੇ । ਪਰ ਇਹ ਪਸ਼ੂ ਬ੍ਰਿਤੀ ਵਾਲਾ ਮਨੁੱਖ ਮਾਇਕੀ ਪਦਾਰਥਾਂ ਦੇ ਲੋੜ ਵਿਚ ਅਜਿਹਾ ਖੁੱਭਿਆ ਪਿਆ ਹੈ ਕਿ ਇਸ ਨੂੰ ਮੌਤ ਚੇਤੇ ਹੀ ਨਹੀਂ, ਇਸ ਨੂੰ 'ਮਾਲੁ ਜੋਬਨ ਛੋਡਿ ਵੈਸੀ, ਰਹਿਓ ਪੈਨਣੁ ਖਾਇਆ' ਵਾਲੇ ਪਵਿੱਤਰ ਵਾਕਾਂ ਤੇ ਵਿਸ਼ਵਾਸ਼ ਹੀ ਨਹੀਂ । ਨਾ ਇਸ ਨੂੰ 'ਵਾਟ ਦੁਹੇਲੀ' ਦਾ ਡਰ ਹੈ ਅਤੇ ਨਾ ਹੀ 'ਅੰਤ ਸਮੇਂ ਬੇਲੀ' ਦੀ ਲੋੜ ਮਹਿਸੂਸ ਕਰ ਰਿਹਾ ਹੈ । 'ਲੈ ਚਲੇ ਘਤਿ ਗਲਾਵਿਆ' ਜਾਂ 'ਜਮ ਕਾ ਡੰਡ ਮੁੰਡ ਮਹਿ ਲਾਗੈ' ਤੋਂ ਬਾਅਦ ਹੀ ਇਸ ਨੂੰ ਹੋਸ਼ ਆਵੇਗੀ । ਇਹ ਅਣ-ਗਿਣਤ ਪਾਪਾਂ ਦੀ ਪੋਟਲੀ ਚੁਕ ਕੇ ਆਪਣਾ ਅਮੋਲਕ ਜਨਮ ਬਰਬਾਦ ਕਰ ਰਿਹਾ ਹੈ ।

ਇਸ ਦੇ ਉਲਟ ਜੋ ਹਰੀ ਦੇ ਦਾਸ ਹਨ ਉਹ ਸਦਾ ਹਰੀ ਦੀ ਸ਼ਰਨ ਵਿਚ ਰਹਿੰਦੇ ਹਨ ।ਉਥੋਂ ਉਨ੍ਹਾਂ ਨੂੰ ਰੱਬੀ ਗਿਆਨ ਧਿਆਨ ਦੀ ਦਾਤ ਪ੍ਰਾਪਤ ਹੁੰਦੀ ਹੈ । ਪ੍ਰਭੂ ਆਪ ਹੀ ਉਨ੍ਹਾਂ ਨੂੰ ਨਾਮ ਜਪਣ ਦੀ ਸਫਲ ਕਾਰ ਵਿਚ ਲਾਈ ਰੱਖਦਾ ਹੈ । ਸਿਧਾਂਤ ਇਹ ਹੈ ਕਿ ਪ੍ਰਭੂ ਦੀ ਸ਼ਰਨੀ ਪਇਆਂ ਹੀ ਨਿਰਮਲ ਕਰਣੀ ਪ੍ਰਾਪਤ ਹੁੰਦੀ ਹੈ ਜੋ ਨਰਕਾਂ ਵਿਚ ਜਾਣ ਤੋਂ ਬਚਾਉਂਦੀ ਹੈ ।

**ਆਸਾ ਮਹਲਾ ੫ ॥ ਵੰਞੁ ਮੇਰੇ ਆਲਸਾ, ਹਰਿ ਪਾਸਿ ਬੇਨੰਤੀ ॥ ਰਾਵਉ ਸਹੁ ਆਪਨੜਾ, ਪ੍ਰਭ ਸੰਗਿ ਸੋਹੰਤੀ ॥ ਸੰਗੇ ਸੋਹੰਤੀ ਕੰਤ ਸੁਆਮੀ, ਦਿਨਸੁ ਰੈਣੀ ਰਾਵੀਐ ॥ ਸਾਸਿ ਸਾਸਿ ਚਿਤਾਰਿ ਜੀਵਾ, ਪ੍ਰਭੁ ਪੇਖਿ ਹਰਿ ਗੁਣ ਗਾਵੀਐ ॥ ਬਿਰਹਾ ਲਜਾਇਆ ਦਰਸੁ ਪਾਇਆ, ਅਮਿਉ ਦ੍ਰਿਸਟਿ ਸਿੰਚੰਤੀ ॥ ਬਿਨਵੰਤਿ ਨਾਨਕੁ ਮੇਰੀ ਇਛ ਪੁੰਨੀ, ਮਿਲੇ ਜਿਸੁ ਖੋਜੰਤੀ ॥੧॥ ਨਸਿ ਵੰਞਹੁ ਕਿਲਵਿਖਹੁ, ਕਰਤਾ ਘਰਿ ਆਇਆ ॥ ਦੂਤਹ ਦਹਨੁ ਭਇਆ ਗੋਵਿੰਦੁ ਪ੍ਰਗਟਾਇਆ ॥ ਪ੍ਰਗਟੇ ਗੁਪਾਲ ਗੋਬਿੰਦ ਲਾਲਨ, ਸਾਧ ਸੰਗਿ ਵਖਾਣਿਆ ॥ ਆਚਰਜੁ ਡੀਠਾ ਅਮਿਉ ਵੂਠਾ, ਗੁਰ ਪ੍ਰਸਾਦੀ ਜਾਣਿਆ ॥ ਮਨਿ ਸਾਂਤਿ ਆਈ ਵਜੀ ਵਧਾਈ, ਨਹ ਅੰਤੁ ਜਾਈ ਪਾਇਆ ॥ ਬਿਨਵੰਤਿ ਨਾਨਕ ਸੁਖ ਸਹਜਿ ਮੇਲਾ, ਪ੍ਰਭੂ ਆਪਿ ਬਣਾਇਆ ॥੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਰਾਵਉਂ ਅਤੇ ਜੀਵਾਂ ।

**ਪਦ ਅਰਥ :** ਵੰਞੁ-(ਚਲਾ) ਜਾ । ਰਾਵਉ-ਸਿਮਰਦੀ ਰਹਾਂ । ਸਹੁ ਆਪਨੜਾ-ਆਪਣਾ ਪਤੀ । ਸੋਹੰਤੀ-ਸ਼ੋਭਾ ਪਾ ਰਹੀ ਹਾਂ । ਰਾਵੀਐ-ਸਿਮਰਨਾ ਚਾਹੀਦਾ ਹੈ । ਚਿਤਾਰਿ-ਚੇਤੇ (ਯਾਦ) ਕਰਕੇ । ਬਿਰਹਾ-ਵਿਛੋੜਾ । ਲਜਾਇਆ-ਸ਼ਰਮ ਖਾ ਗਿਆ, ਪਰੇ ਹੋ ਗਿਆ । ਅਮਿਉ ਦ੍ਰਿਸ਼ਟਿ-ਅੰਮ੍ਰਿਤ ਦ੍ਰਿਸ਼ਟੀ ।

ਸਿੰਚੰਤੀ-ਸਿੰਜਦੀ ਹੈ। ਪੁਨੀ-ਪੂਰੀ ਹੋ ਗਈ। ਨਸਿ ਵੰਞਹੁ-ਭੱਜ ਜਾਉ। ਕਿਲਵਿਖਹੁ-ਹੇ ਪਾਪੋ! ਦੂਤਹ-(ਵਿਕਾਰ ਰੂਪੀ ਵੈਰੀਆਂ)ਦੁਸ਼ਮਣਾ ਦਾ। ਦਹਨ-ਸੜਨਾ ਭਾਵ ਨਾਸ਼ ਹੋ ਗਿਆ। ਅਮਿਉ-ਅੰਮ੍ਰਿਤ (ਨਾਮ)। ਵੂਠਾ-ਆ ਵਸਿਆ।

**ਅਰਥ** : ਹੇ ਮੇਰੇ ਆਲਸ! ਤੂੰ (ਮੇਰੇ ਪਾਸੋਂ) ਦੂਰ ਹੋ ਜਾ, ਹਰੀ ਦੇ ਕੋਲ (ਵੀ ਮੇਰੀ ਇਹੋ ਹੀ) ਬੇਨਤੀ ਹੈ। (ਮੇਰਾ ਆਲਸ ਚਲਾ ਜਾਵੇ ਤਾਂ ਜੋ ਮੈਂ) ਆਪਣੇ ਪਤੀ ਨੂੰ ਸਿਮਰਾਂ ਤੇ ਉਸ ਦਾ ਅਨੰਦ ਮਾਣਾਂ (ਕਿਉਂਕਿ) ਪ੍ਰਭੂ (ਪਤੀ) ਨਾਲ ਹੀ (ਮੈਂ) ਸੋਹਣੀ ਲੱਗਦੀ ਹਾਂ। (ਮੈਂ ਆਪਣੇ) ਕੰਤ ਸੁਆਮੀ ਨਾਲ ਸੋਹਣੀ ਲੱਗਦੀ ਹਾਂ (ਇਸ ਲਈ) ਦਿਨ ਰਾਤ (ਪ੍ਰਭੂ ਪਤੀ ਦਾ ਰੱਸ) ਮਾਣਦੀ ਰਹਾਂ। ਹਰੇਕ ਸੁਆਸ ਨਾਲ (ਪਤੀ ਨੂੰ) ਯਾਦ ਕਰ (ਕਰ) ਕੇ ਜੀਉਂਦੀ ਰਹਾਂ (ਅਤੇ ਪ੍ਰਭੂ ਨੂੰ) ਵੇਖ ਕੇ (ਉਸ) ਹਰੀ ਦੇ ਗੁਣ ਗਾਉਂਦੀ ਰਹਾਂ। (ਪ੍ਰਭੂ ਨੇ ਜਦੋਂ) ਅੰਮ੍ਰਿਤ ਦ੍ਰਿਸ਼ਟੀ ਦੁਆਰਾ (ਮੇਰੇ ਜੀਵਨ ਨੂੰ) ਸਿੰਜਿਆ (ਭਾਵ ਅੰਮ੍ਰਿਤ ਦੇ ਛਿੱਟੇ ਮਾਰੇ ਤਾਂ ਮੇਰਾ) ਵਿਛੋੜਾ ਦੂਰ ਹੋ ਗਿਆ (ਅਤੇ ਮੈਂ ਉਸ ਪਤੀ ਪਰਮਾਤਮਾ ਦਾ) ਦਰਸ਼ਨ ਕਰ ਲਿਆ। ਨਾਨਕ (ਜੀਵ ਇਸਤ੍ਰੀ ਦੇ ਰੂਪ ਵਿੱਚ) ਬੇਨਤੀ ਕਰਦਾ ਹੈ ਕਿ (ਜਿਸ) ਪਤੀ ਨੂੰ (ਮੈਂ) ਲੱਭਦੀ ਫਿਰਦੀ ਸਾਂ (ਉਹ ਪਤੀ ਮੈਨੂੰ) ਮਿਲ ਪਏ (ਅਤੇ ਮੇਰੀ) ਇੱਛਾ ਪੂਰੀ ਹੋ ਗਈ ॥੧॥

ਹੇ ਪਾਪੋ! (ਹੁਣ ਤੁਸੀਂ ਇਥੋਂ) ਭੱਜ ਜਾਉ (ਕਿਉਂਕਿ ਮੇਰੇ ਹਿਰਦੇ ਰੂਪੀ) ਘਰ ਵਿਚ ਕਰਤਾ (ਪੁਰਖ ਆਪ) ਆ ਵਸਿਆ ਹੈ। (ਜਦੋਂ ਹਿਰਦੇ ਵਿੱਚ) ਗੋਬਿੰਦ ਪ੍ਰਗਟ ਹੋਏ, ਦੂਤਾਂ (ਵਿਕਾਰ ਰੂਪ ਵੈਰੀਆਂ ਦਾ) ਨਾਸ਼ ਹੋ ਗਿਆ। (ਜਦੋਂ) ਸਾਧ ਸੰਗ ਵਿੱਚ (ਪ੍ਰਭੂ ਦੇ ਗੁਣਾਂ ਨੂੰ) ਵਖਾਣਿਆ (ਭਾਵ ਸਿਫਤਿ ਸਾਲਾਹ ਕੀਤੀ) ਪਿਆਰੇ ਗੋਵਿੰਦ ਦੇ ਗੁਪਾਲ ਜੀ (ਹਿਰਦੇ ਵਿੱਚ) ਪ੍ਰਗਟ ਹੋ ਗਏ। ਗੁਰੂ ਦੀ ਕਿਰਪਾ ਨਾਲ (ਜਿਸ ਜਗਿਆਸੂ ਨੇ ਗੁਣਾਂ ਨਾਲ ਸਾਂਝ ਪਾ ਕੇ ਪ੍ਰਭੂ ਨੂੰ) ਜਾਣਿਆ ਹੈ (ਉਸ ਨੇ ਹਿਰਦੇ ਅੰਦਰ) ਅਸਚਰਜ ਕੌਤਕ ਵੇਖਿਆ (ਉਸ ਦੇ ਹਿਰਦੇ ਵਿੱਚ ਨਾਮ) ਅੰਮ੍ਰਿਤ ਆ ਵਸਿਆ। (ਹੁਣ) ਮਨ ਵਿਚ ਸ਼ਾਤੀ ਆ ਗਈ ਹੈ, ਮਨ ਵਿਚ (ਇਤਨੀ) ਵਧਾਈ ਵਜ ਰਹੀ ਹੈ (ਜਿਸ ਦਾ) ਅੰਤ ਨਹੀਂ ਪਾਇਆ ਜਾ ਸਕਦਾ (ਭਾਵ ਅਨੰਦੋ ਅਨੰਦ ਹੋ ਰਿਹਾ ਹੈ)। ਨਾਨਕ (ਗੁਰੂ ਜੀ) ਬੇਨਤੀ (ਰੂਪ ਵਿੱਚ ਉਚਾਰਦੇ ਹਨ ਕਿ ਆਤਮਿਕ) ਸੁਖ ਅਤੇ ਸਹਿਜ ਵਿਚ (ਟਿਕਣ ਵਾਲਾ) ਮਿਲਾਪ ਪ੍ਰਭੂ ਨੇ ਆਪ ਹੀ ਬਣਾਇਆ ਹੈ ॥੨॥

**ਨਰਕ ਨ ਡੀਠੜਿਆ, ਸਿਮਰਤ ਨਾਰਾਇਣ ॥ ਜੈ ਜੈ ਧਰਮੁ ਕਰੇ, ਦੂਤ ਭਏ ਪਲਾਇਣ ॥ ਧਰਮ ਧੀਰਜ ਸਹਜ ਸੁਖੀਏ, ਸਾਧ ਸੰਗਤਿ ਹਰਿ ਭਜੇ ॥ ਕਰਿ ਅਨੁਗ੍ਰਹੁ ਰਾਖਿ ਲੀਨੇ, ਮੋਹ ਮਮਤਾ ਸਭ ਤਜੇ ॥ ਗਹਿ ਕੰਠਿ ਲਾਏ ਗੁਰਿ ਮਿਲਾਏ, ਗੋਵਿੰਦ ਜਪਤ ਅਘਾਇਣ ॥ ਬਿਨਵੰਤਿ ਨਾਨਕ ਸਿਮਰਿ ਸੁਆਮੀ, ਸਗਲ ਆਸ ਪੁਜਾਇਣ ॥੩॥ ਨਿਧਿ ਸਿਧਿ ਚਰਣ ਗਹੇ, ਤਾ ਕੇਹਾ ਕਾੜਾ ॥ ਸਭੁ ਕਿਛੁ ਵਸਿ ਜਿਸੈ, ਸੋ ਪ੍ਰਭੂ ਅਸਾੜਾ ॥ ਗਹਿ ਭੁਜਾ ਲੀਨੇ ਨਾਮ ਦੀਨੇ, ਕਰੁ ਧਾਰਿ ਮਸਤਕਿ ਰਾਖਿਆ ॥ ਸੰਸਾਰ ਸਾਗਰੁ ਨਹ ਵਿਆਪੈ, ਅਮਿਉ ਹਰਿ ਰਸੁ ਚਾਖਿਆ ॥ ਸਾਧ ਸੰਗੇ ਨਾਮ ਰੰਗੇ, ਰਣੁ ਜੀਤਿ ਵਡਾ ਅਖਾੜਾ ॥ ਬਿਨਵੰਤਿ ਨਾਨਕ ਸਰਣਿ ਸੁਆਮੀ ਬਹੁੜਿ ਜਮਿ ਨ ਉਪਾੜਾ ॥੪॥੩॥੧੨॥**

**ਪਦ ਅਰਥ** : ਨ ਡੀਠੜਿਆ-ਨਹੀਂ ਵੇਖਿਆ । ਜੈ ਜੈ-ਜੈ ਜੈਕਾਰ, ਨਮਸਕਾਰ । ਧਰਮੁ-ਧਰਮ ਰਾਜ । ਦੂਤ-ਜਮ ਦੂਤ । ਪਲਾਇਣ-ਦੂਰ ਹੋ ਗਏ, ਭੱਜ ਗਏ । ਅਨੁਗ੍ਰਹੁ-ਦਇਆ, ਕਿਰਪਾ । ਤਜੇ-ਤਿਆਗ ਦਿੱਤੇ । ਅਘਾਇਣੁ-ਤ੍ਰਿਪਤ ਹੋ ਗਏ । ਨਿਧਿ-ਖਜ਼ਾਨਾ । ਸਿਧਿ-ਸਿਧੀ, ਕਰਾਮਾਤੀ ਸ਼ਕਤੀ । ਗਹੇ-ਪਕੜੇ । ਕਾੜਾ-ਝੋਰਾ, ਚਿੰਤਾ । ਅਸਾੜਾ-ਸਾਡਾ । ਕਰੁ-ਹੱਥ । ਰਣੁ-ਲੜਾਈ ਦਾ ਮੈਦਾਨ । ਅਖਾੜਾ-ਪਿੜ । ਬਹੁੜਿ-ਮੁੜ ਕੇ, ਫਿਰ । ਜਮਿ-ਜਮ ਨੇ । ਨ ਉਪਾੜਾ-ਨਹੀਂ ਉਖੇੜਿਆ ।

**ਅਰਥ:** ਨਾਰਾਇਣ (ਪ੍ਰਭੂ ਨੂੰ) ਸਿਮਰਦਿਆਂ (ਅੱਸਾਂ) ਨਰਕਾਂ ਦਾ (ਮੂੰਹ) ਨਹੀਂ ਵੇਖਿਆ । ਧਰਮ ਰਾਜ ਵੀ ਨਮਸਕਾਰ ਕਰ ਰਿਹਾ ਹੈ, ਜਮ ਦੂਤ ਭੀ ਭੱਜ ਗਏ ਹਨ । ਸਤਿ ਸੰਗਤ ਵਿਚ ਹਰੀ (ਦਾ) ਨਾਮ ਸਿਮਰਨ ਕਰਕੇ, ਧਰਮ ਧੀਰਜ ਤੇ ਸਹਜ ਸੁਖ ਵਾਲੇ (ਬਣ ਗਏ ਹਾਂ)। ਕਿਰਪਾ ਕਰਕੇ (ਜਦੋਂ ਉਸ ਪ੍ਰਭੂ ਨੇ ਆਪ) ਰੱਖ ਲਏ ਮੋਹ ਮਮਤਾ (ਆਦਿ) ਸਾਰੇ (ਅਵਗੁਣ) ਛੱਡ ਗਏ । (ਪ੍ਰਭੂ ਨੇ ਆਪ) ਆ ਕੇ (ਆਪਣੇ) ਗਲੇ ਨਾਲ ਲਾ ਲਏ, ਗੋਬਿੰਦ ਦਾ ਨਾਮ ਜਪਣ ਕਰਕੇ (ਸਾਡੀ) ਤ੍ਰਿਪਤੀ ਹੋ ਗਈ ਹੈ । ਨਾਨਕ (ਗੁਰੂ ਜੀ) ਬੇਨਤੀ ਰੂਪ ਵਿਚ ਆਖਦੇ ਹਨ ਕਿ ਵਾਹਿਗੁਰੂ ਦਾ ਸਿਮਰਨ ਕਰਕੇ ਸਾਰੀਆਂ ਆਸਾਂ ਪੂਰੀਆਂ ਹੋ ਜਾਂਦੀਆਂ ਹਨ ॥੩॥

(ਹੇ ਭਾਈ ! ਜਦੋਂ ਪ੍ਰਭੂ ਦੇ) ਚਰਣ ਪਕੜੇ (ਸਾਰੇ ਖਜ਼ਾਨੇ ਪਾ ਲਏ) ਨਿਧੀ ਸਿਧੀ (ਆ ਗਈ) ਫਿਰ ਕਿਸ ਗੱਲ ਦਾ ਫਿਕਰ ਹੈ ? (ਭਾਵ ਕੋਈ ਚਿੰਤਾ ਨਹੀਂ) । ਸਭ ਕੁਝ ਜਿਸ ਦੇ ਵਸ ਵਿਚ ਹੈ ਉਹ ਸਾਡਾ ਮਾਲਕ ਹੈ । (ਉਸ ਨੇ ਸਾਡੀ) ਬਾਹ ਪਕੜ ਕੇ (ਆਪਣੇ) ਨਾਮ ਦੀ (ਦਾਤਿ) ਬਖਸ਼ ਦਿੱਤੀ ਹੈ, ਮੱਥੇ ਤੇ ਹੱਥ ਰੱਖ ਕੇ (ਸਾਨੂੰ ਸੰਸਾਰ ਸਾਗਰ ਤੋਂ) ਰੱਖ ਲਿਆ ਹੈ । ਸੰਸਾਰ ਸਮੁੰਦਰ (ਤੋਂ ਪਾਰ ਜਾਣ ਵਾਲਾ ਡਰ ਸਾਡੇ ਉਪਰ) ਆਪਣਾ ਬਲ ਨਹੀਂ ਪਾ ਸਕਦਾ (ਕਿਉਂਕਿ ਅਸਾਂ) ਹਰੀ ਦਾ ਅੰਮ੍ਰਿਤ ਨਾਮ ਚੱਖ ਲਿਆ ਹੈ। ਸਾਧ ਸੰਗਤ ਦੁਆਰਾ, ਨਾਮ ਦੇ ਪ੍ਰੇਮ ਵਿਚ (ਅੱਸਾਂ ਕਾਮ ਆਦਿਕਾਂ ਦਾ) ਯੁੱਧ ਰੂਪ ਵੱਡਾ ਅਖਾੜਾ ਜਿੱਤ ਲਿਆ ਹੈ । ਨਾਨਕ (ਗੁਰੂ ਜੀ ਜਗਿਆਸੂ ਵਲੋਂ) ਬੇਨਤੀ (ਰੂਪ ਵਿਚ ਦਸਦੇ ਹਨ ਕਿ ਅਸੀਂ) ਮਾਲਕ ਦੀ ਸ਼ਰਣ ਵਿਚ (ਪੈ ਗਏ) ਇਸ ਲਈ, ਜਮ ਨੇ ਮੁੜ ਕੇ (ਸਾਨੂੰ) ਨਹੀਂ ਉਖੇੜਿਆ (ਭਾਵ ਕਿਸੇ ਪ੍ਰਕਾਰ ਦਾ ਦੁੱਖ ਨਹੀਂ ਦਿੱਤਾ) ॥੪॥੩॥੧੨॥

## ਸਾਰੰਸ਼ ਅਤੇ ਸਿਧਾਂਤ

ਜਦੋਂ ਜਗਿਆਸੂ ਨੂੰ ਪ੍ਰਭੂ ਦੀ ਸ਼ਰਣ ਵਿਚੋਂ ਨਿਰਮਲ ਕਰਣੀ ਪ੍ਰਾਪਤ ਹੋ ਜਾਂਦੀ ਹੈ ਤਾਂ ਉਸ ਦੀਆਂ ਮੰਗਾਂ ਵਿਚ ਵੀ ਪਰਿਵਰਤਨ ਆ ਜਾਂਦਾ ਹੈ । ਉਹ ਮੋਹ ਮਮਤਾ ਨੂੰ ਤਿਆਗ ਦਿੰਦਾ ਹੈ । ਫਿਰ ਉਸ ਨੂੰ ਆਲਸ ਉਕਾ ਹੀ ਨਹੀਂ ਸੁਖਾਂਦਾ। ਉਸ ਦੀ ਸੱਚੀ ਪ੍ਰੀਤਿ ਇਹ ਹੁੰਦੀ ਹੈ ਕਿ ਉਹ ਹਰ ਵੇਲੇ ਸੁਆਮੀ ਦੇ ਸਿਮਰਨ ਵਿਚ ਮਸਤ ਰਹਿੰਦਾ ਹੈ ।

ਸਿਧਾਂਤ ਇਹ ਹੈ ਕਿ ਜਿਹੜਾ ਸਿੱਖ ਗੁਰੂ ਦੇ ਚਰਨ ਕਮਲਾਂ ਦੀ ਟੇਕ ਲੈ ਲੈਂਦਾ ਹੈ, ਉਸ ਨੂੰ ਕਿਸੇ ਚੀਜ਼ ਦੀ ਥੁੜ ਨਹੀਂ ਰਹਿੰਦੀ । ਸਾਧੂ ਦੇ ਸੰਗ ਨਾਲ ਹੀ ਨਾਮ ਦਾ ਰੰਗ ਚੜ੍ਹਦਾ ਹੈ । ਫਿਰ ਸੁਤੇ ਹੀ 'ਰਿਧਿ ਸਿਧਿ ਨਾਵੈ ਕੀ ਦਾਸੀ' ਵਾਲਾ ਵਰਤਾਰਾ ਵਰਤ ਜਾਂਦਾ ਹੈ ।

**ਆਸਾ ਮਹਲਾ ੫ ॥ ਦਿਨੁ ਰਾਤਿ ਕਮਾਇਅੜੋ, ਸੋ ਆਇਓ ਮਾਥੈ॥ ਜਿਸੁ ਪਾਸਿ ਲੁਕਾਇਦੜੋ, ਸੋ ਵੇਖੀ ਸਾਥੈ॥ ਸੰਗਿ ਦੇਖੈ ਕਰਣਹਾਰਾ, ਕਾਇ ਪਾਪੁ ਕਮਾਈਐ॥ ਸੁਕ੍ਰਿਤੁ ਕੀਜੈ ਨਾਮੁ ਲੀਜੈ, ਨਰਕਿ ਮੂਲਿ ਨ ਜਾਈਐ॥ ਆਠ ਪਹਰ ਹਰਿ ਨਾਮੁ ਸਿਮਰਹੁ, ਚਲੈ ਤੇਰੈ ਸਾਥੈ॥ ਭਜੁ ਸਾਧ ਸੰਗਤਿ ਸਦਾ ਨਾਨਕ, ਮਿਟਹਿ ਦੋਖ ਕਮਾਤੇ॥੧॥**

**ਵਲਵੰਚ ਕਰਿ ਉਦਰੁ ਭਰਹਿ, ਮੂਰਖ ਗਾਵਾਰਾ ॥ ਸਭੁ ਕਿਛੁ ਦੇ ਰਹਿਆ, ਹਰਿ ਦੇਵਣਹਾਰਾ ॥ ਦਾਤਾਰੁ ਸਦਾ ਦਇਆਲੁ ਸੁਆਮੀ, ਕਾਇ ਮਨਹੁ ਵਿਸਾਰੀਐ ॥ ਮਿਲੁ ਸਾਧ ਸੰਗੇ ਭਜੁ ਨਿਸੰਗੇ, ਕੁਲ ਸਮੂਹਾ ਤਾਰੀਐ ॥ ਸਿਧ ਸਾਧਿਕ ਦੇਵ ਮੁਨਿ ਜਨ, ਭਗਤ ਨਾਮੁ ਅਧਾਰਾ ॥ ਬਿਨਵੰਤਿ** ਨਾਨਕ **ਸਦਾ ਭਜੀਐ, ਪ੍ਰਭੁ ਏਕੁ ਕਰਣੈਹਾਰਾ ॥੨॥**

## ਉਚਾਰਨ ਸੇਧ

**ਬਿੰਦੀ ਸਹਿਤ** : ਲੁਕਾਇੰਦੜੋਂ, ਮਿਟਹਿੰ, ਭਰਹਿੰ ਅਤੇ ਮਨਹੁੰ ।

**ਪਦ ਅਰਥ** : ਕਮਾਇਅੜੋ-ਕਮਾਇਆ, ਖਟਿਆ ਹੈ । ਲੁਕਾਇਦੜੋ-ਲੁਕਾਂਦਾ ਹੈਂ । ਸੁਕ੍ਰਿਤੁ-ਸ੍ਰੇਸ਼ਟ ਕਰਮ । ਦੋਖ-ਪਾਪ । ਕਮਾਤੇ-ਕਮਾਏ ਹੋਏ । ਵਲਵੰਚ-ਵਲ ਛਲ, ਹੇਰਾ ਫੇਰੀ । ਉਦਰੁ-ਪੇਟ । ਕਾਇ-ਕਾਹਦੇ ਲਈ, ਕਿਉਂ ? ਨਿਸੰਗੇ-ਨਿਸ਼ੰਕ ਹੋ ਕੇ । ਕੁਲ ਸਮੂਹਾ-ਸਾਰੀਆਂ ਕੁੱਲਾਂ ।

**ਅਰਥ** : (ਹੇ ਭਾਈ ! ਜੋ ਤੂੰ) ਦਿਨ ਰਾਤ (ਚੰਗਾ ਮੰਦਾ ਕਰਮ) ਕਮਾਇਆ (ਭਾਵ ਕੀਤਾ) ਹੈ ਓਹ (ਲੇਖ ਰੂਪ ਵਿਚ ਤੇਰੇ) ਮੱਥੇ ਉਤੇ (ਲਿਖਿਆ ਹੋਇਆ) ਆਇਆ ਹੈ । ਜਿਸ (ਪ੍ਰਭੂ) ਪਾਸੋਂ (ਤੂੰ ਆਪਣੇ ਕੀਤੇ ਪਾਪ) ਲੁਕਾਂਦਾ ਹੈ, ਓਹ (ਤਾਂ ਤੇਰੇ) ਨਾਲ ਹੀ (ਬੈਠਾ) ਵੇਖ ਰਿਹਾ ਹੈ । (ਜਦ) ਕਰਣ ਵਾਲਾ (ਕਰਤਾਰ ਹਰ ਵੇਲੇ) ਨਾਲ ਵੇਖ ਰਿਹਾ ਹੈ (ਫਿਰ) ਕਿਉਂ ਪਾਪ (ਕਰਮ) ਕਰੀਏ? (ਇਸ ਲਈ) ਸ੍ਰੇਸ਼ਟ ਕਰਮ ਕਰਨਾ ਚਾਹੀਦਾ ਹੈ, (ਪ੍ਰਭੂ ਦਾ) ਨਾਮ ਸਿਮਰਨਾ ਚਾਹੀਦਾ ਹੈ (ਜਿਸ ਦੇ ਫਲ ਸਰੂਪ) ਨਰਕ ਵਿਚ ਕਦੇ ਵੀ ਨਹੀਂ ਜਾਈਦਾ । (ਹੇ ਭਾਈ !) ਅੱਠੇ ਪਹਿਰ ਪ੍ਰਭੂ ਦਾ ਨਾਮ ਸਿਮਰੋ (ਜੋ ਸਦਾ) ਤੇਰੇ ਨਾਲ ਚੱਲਦਾ (ਜਾਂਦਾ) ਹੈ । ਨਾਨਕ (ਗੁਰੂ ਜੀ ਆਦੇਸ਼ ਦਿੰਦੇ ਹਨ ਕਿ ਹੇ ਭਾਈ!) ਸਾਧ ਸੰਗਤ ਦੁਆਰਾ ਸਦਾ (ਨਾਮ) ਸਿਮਰ (ਜਿਸ ਦੀ ਬਰਕਤ ਨਾਲ) ਕੀਤੇ ਹੋਏ ਪਾਪ (ਕਰਮ) ਮਿਟ ਜਾਂਦੇ ਹਨ ॥੧॥

ਹੇ ਮੂਰਖ !, ਹੇ ਗਾਵਾਰ ! (ਤੂੰ) ਵਲ ਛਲ ਕਰਕੇ (ਆਪਣਾ ਅਤੇ ਸਬੰਧੀਆਂ ਦਾ) ਪੇਟ ਭਰਦਾ ਹੈਂ । (ਪਰ) ਦੇਵਣ ਵਾਲਾ ਹਰੀ (ਤਾਂ ਤੈਨੂੰ) ਸਭ ਕੁਛ ਦੇ ਰਿਹਾ ਹੈ । (ਉਹ) ਮਾਲਕ ਦਾਤਾਰ ਸਦਾ ਦਇਆਲੂ ਹੈ (ਫਿਰ ਉਸ ਨੂੰ) ਕਿਉਂ ਮਨ ਤੋਂ ਭੁਲਾਈਏ ? ਸਾਧ ਦੇ ਸੰਗ ਵਿਚ ਨਿਸ਼ੰਕ ਹੋ ਕੇ (ਉਸ ਪ੍ਰਭੂ ਦਾ) ਭਜਨ ਕਰਕੇ (ਆਪਣੀਆਂ) ਸਾਰੀਆਂ ਕੁਲਾਂ ਤਾਰ ਲਈਦੀਆਂ ਹਨ । ਸਿਧ, ਸਾਧਨਾ ਕਰਨ ਵਾਲੇ, ਦੇਵਤੇ, ਮੁਨੀ ਲੋਕ (ਅਤੇ) ਭਗਤ ਜਨ (ਸਭ ਨੂੰ ਹੀ) ਨਾਮ ਦਾ ਆਸਰਾ ਹੈ । ਨਾਨਕ (ਗੁਰੂ ਜੀ) ਬੇਨਤੀ ਕਰਦੇ ਹਨ (ਕਿ ਹੇ ਭਾਈ !) ਸਦਾ (ਉਸ) ਇਕ ਪ੍ਰਭੂ ਨੂੰ ਸਿਮਰਨਾ ਚਾਹੀਦਾ ਹੈ (ਜੋ ਸਾਰੀ ਸ੍ਰਿਸ਼ਟੀ ਨੂੰ) ਪੈਦਾ ਕਰਨ ਵਾਲਾ ਹੈ ॥੨॥

ਖੋਟੁ ਨ ਕੀਚਈ, ਪ੍ਰਭੁ ਪਰਖਣਹਾਰਾ ॥ ਕੂੜੁ ਕਪਟੁ ਕਮਾਵਦੜੇ, ਜਨਮਹਿ ਸੰਸਾਰਾ॥ ਸੰਸਾਰੁ ਸਾਗਰੁ ਤਿਨ੍ਹੀ ਤਰਿਆ, ਜਿਨ੍ਹੀ ਏਕੁ ਧਿਆਇਆ ॥ ਤਜਿ ਕਾਮੁ ਕ੍ਰੋਧੁ ਅਨਿੰਦ ਨਿੰਦਾ, ਪ੍ਰਭ ਸਰਣਾਈ ਆਇਆ ॥ ਜਲਿ ਥਲਿ ਮਹੀਅਲਿ ਰਵਿਆ ਸੁਆਮੀ, ਊਚ ਅਗਮ ਅਪਾਰਾ ॥ ਬਿਨਵੰਤਿ ਨਾਨਕ ਟੇਕ ਜਨ ਕੀ, ਚਰਨ ਕਮਲ ਅਧਾਰਾ ॥ ੩ ॥

ਪੇਖੁ ਹਰਿ ਚੰਦਉਰੜੀ, ਅਸਥਿਰੁ ਕਿਛੁ ਨਾਹੀ ॥ ਮਾਇਆ ਰੰਗ ਜੇਤੇ, ਸੇ ਸੰਗਿ ਨ ਜਾਹੀ ॥ ਹਰਿ ਸੰਗਿ ਸਾਥੀ ਸਦਾ ਤੇਰੈ, ਦਿਨਸੁ ਰੈਣਿ ਸਮਾਲੀਐ ॥ ਹਰਿ ਏਕ ਬਿਨੁ ਕਛੁ ਅਵਰੁ ਨਾਹੀ, ਭਉ ਦੁਤੀਆ ਜਾਲੀਐ ॥ ਮੀਤੁ ਜੋਬਨੁ ਮਾਲੁ ਸਰਬਸੁ, ਪ੍ਰਭੁ ਏਕੁ ਕਰਿ ਮਨ ਮਾਹੀ ॥ ਬਿਨਵੰਤਿ ਨਾਨਕੁ ਵਡਭਾਗਿ ਪਾਈਐ, ਸੁਖਿ ਸਹਜਿ ਸਮਾਹੀ ॥ ੪ ॥ ੪ ॥ ੧੩ ॥

## ਉਚਾਰਨ ਸੇਧ

**ਬਿੰਦੀ ਸਹਿਤ** : ਜਨਮਹਿੰ, ਨਾਹੀਂ, ਜਾਹੀਂ, ਮਾਹੀਂ ਅਤੇ ਸਮਾਹੀਂ।

**ਪਦ ਅਰਥ** : ਕਮਾਵਦੜੇ-(ਜੋ) ਕਮਾਉਂਦੇ ਹਨ। ਅਨਿੰਦ-ਨਾਹ ਨਿੰਦਣ ਜੋਗ। ਮਹੀਅਲਿ-ਪੁਲਾੜ ਵਿਚ। ਰਵਿਆ-ਵਿਆਪਿਆ ਹੋਇਆ। ਪੇਖੁ-ਵੇਖ। ਹਰਿ ਚੰਦਉਰੜੀ-ਅਕਾਸ਼ ਵਿਚ ਮਨੋਕਲਪਿਤ, ਮਿਥਿਆ ਨਗਰੀ। ਰੰਗ-ਮੌਜ ਮੇਲੇ। ਨ ਜਾਹੀ-ਨਹੀਂ ਜਾਂਦੇ। ਸਮਾਲੀਐ-ਯਾਦ ਰੱਖਣਾ ਚਾਹੀਦਾ ਹੈ। ਭਾਉ ਦੁਤੀਆ-ਦ੍ਵੈਤ ਭਾਵ, ਰਬ ਨੂੰ ਛੱਡ ਕੇ ਹੋਰ ਨੂੰ ਮੰਨਣਾ। ਜਾਲੀਐ-ਸਾੜ ਦੇਣਾ ਚਾਹੀਦਾ ਹੈ। ਸਰਬਸੁ-ਸਭ ਕੁਝ। ਸਮਾਹੀ-ਸਮਾਉਂਦੇ ਹਨ। ਸੁਖਿ-ਸੁੱਖ ਵਿੱਚ। ਸਹਜਿ-ਅਡੋਲ ਅਵਸਥਾ ਵਿੱਚ।

**ਅਰਥ** : (ਹੇ ਭਾਈ!) ਖੁਟਿਆਈ ਨਹੀਂ ਕਰਨੀ ਚਾਹੀਦੀ (ਕਿਉਂਕਿ) ਪ੍ਰਭੂ (ਚੰਗੇ ਮੰਦੇ ਨੂੰ) ਪਰਖਣ (ਪਛਾਣਨ) ਵਾਲਾ ਹੈ। (ਜਿਹੜੇ) ਕੂੜ ਕਪਟ ਕਮਾਉਂਦੇ ਹਨ (ਉਹ) ਸੰਸਾਰ ਵਿਚ (ਮੁੜ ਮੁੜ ਕੇ) ਜੰਮਦੇ (ਮਰਦੇ) ਰਹਿੰਦੇ ਹਨ। (ਹੇ ਭਾਈ!) ਜਿਨ੍ਹਾਂ (ਮਨੁੱਖਾਂ ਨੇ) ਇਕ ਪ੍ਰਭੂ ਨੂੰ ਸਿਮਰਿਆ, ਸੰਸਾਰ ਸਾਗਰ (ਉਨ੍ਹਾਂ ਨੇ ਹੀ) ਪਾਰ ਕੀਤਾ, (ਓਹ) ਕਾਮ ਕ੍ਰੋਧ ਅਤੇ ਭਲੇ ਪੁਰਖ ਦੀ ਨਿੰਦਾ ਤਿਆਗ ਕੇ ਪ੍ਰਭੂ ਦੀ ਸ਼ਰਨ ਵਿਚ ਆ ਗਏ। (ਉਹ) ਸੁਆਮੀ ਪਾਣੀ ਵਿਚ, ਧਰਤੀ ਉਤੇ, ਪੁਲਾੜ ਵਿਚ (ਹਰ ਥਾਂ ਹੀ) ਵਿਆਪਕ ਹੈ, (ਉਹ) ਉਚਾ, ਅਪਹੁੰਚ (ਅਤੇ) ਬੇਅੰਤ ਹੈ। ਨਾਨਕ (ਗੁਰੂ ਜੀ) ਬੇਨਤੀ ਕਰਦੇ ਹਨ ਕਿ (ਉਹ ਪ੍ਰਭੂ ਆਪਣੇ) ਸੇਵਕਾਂ ਦੀ ਟੇਕ (ਆਸਰਾ) ਹੈ (ਅਤੇ) ਭਗਤਾਂ ਨੂੰ (ਪ੍ਰਭੂ ਦੇ) ਚਰਨ ਕਮਲਾਂ ਦਾ ਆਸਰਾ ਹੈ ॥੩॥

(ਹੇ ਭਾਈ! ਇਸ ਸੰਸਾਰ ਨੂੰ) ਹਰੀ ਚੰਦਉਰੀ (ਵਾਂਗ ਮਿਥਿਆ) ਵੇਖ, (ਇਸ ਵਿੱਚ) ਕੋਈ (ਚੀਜ਼ ਭੀ) ਪੱਕੀ ਰਹਿਣ ਵਾਲੀ ਨਹੀਂ ਹੈ। (ਸੰਸਾਰ ਵਿੱਚ) ਜਿਤਨੇ ਭੀ ਮਾਇਆ ਦੇ ਮੌਜ ਮੇਲੇ ਹਨ, ਉਹ ਕਿਸੇ ਨਾਲ ਨਹੀਂ ਜਾਂਦੇ। (ਹੇ ਭਾਈ! ਇਕੋ) ਹਰੀ ਤੇਰੇ ਨਾਲ ਨਿਭਣ ਵਾਲਾ ਸਾਥੀ ਹੈ (ਉਸ ਨੂੰ)

ਦਿਨ ਰਾਤ ਹਰ ਸਮੇਂ ਯਾਦ ਰੱਖਣਾ ਚਾਹੀਦਾ ਹੈ। (ਇਕ ਹਰੀ ਤੋਂ ਬਿਨਾਂ) ਹੋਰ ਕੁਝ ਭੀ (ਰਹਿਣ ਵਾਲਾ) ਨਹੀਂ ਹੈ, ਦੂਜਾ ਭਾਉ ਸਾੜ ਦੇਣਾ ਚਾਹੀਦਾ ਹੈ। (ਹੇ ਭਾਈ! ਆਪਣੇ) ਮਨ ਵਿਚ ਇਕ ਪਰਮਾਤਮਾ ਨੂੰ (ਯਾਦ ਰੱਖਣਾ ਹੀ) ਮਿੱਤਰ, ਜੁਆਨੀ, ਮਾਲ ਧਨ ਸਭ ਕੁਝ (ਰੱਖਣ ਸਮਾਨ) ਹੈ। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ ਉਹ ਪ੍ਰਭੂ) ਵੱਡੇ ਭਾਗਾਂ ਨਾਲ ਮਿਲਦਾ ਹੈ, (ਜਿਨ੍ਹਾਂ ਨੂੰ) ਮਿਲਦਾ ਹੈ ਉਹ (ਆਤਮਿਕ) ਸੁਖ ਅਤੇ ਅਡੋਲ ਅਵਸਥਾ ਵਿਚ ਲੀਨ ਹੋ ਜਾਂਦੇ ਹਨ ॥੪॥੪॥੧੩॥

## ਸਾਰੰਸ਼ ਅਤੇ ਸਿਧਾਂਤ

ਮੰਦ ਕਰਮੀ ਪੁਰਸ਼ ਇਹ ਸਮਝਦੇ ਹਨ ਕਿ ਉਹ ਜੋ ਲੁਕ-ਛਿਪ ਕੇ ਪਾਪ ਕਮਾ ਰਹੇ ਹਨ ਉਨ੍ਹਾਂ ਨੂੰ ਕੋਈ ਨਹੀਂ ਵੇਖਦਾ। ਪਰ ਗੁਰੂ ਪਾਤਿਸ਼ਾਹ ਜੀਵ ਨੂੰ ਚੇਤੰਨ ਕਰਦੇ ਹਨ :-

**ਸੰਗਿ ਦੇਖੈ ਕਰਣਹਾਰਾ, ਕਾਇ ਪਾਪੁ ਕਮਾਈਐ ॥**
**ਸੁਕ੍ਰਿਤੁ ਕੀਜੈ ਨਾਮੁ ਲੀਜੈ, ਨਰਕਿ ਮੂਲਿ ਨ ਜਾਈਐ ॥**

ਗੁਰਬਾਣੀ ਵਿਚ 'ਬੀਜ ਬੀਜਸ, ਭੋਗ ਭੋਗਹ, ਕੀਆ ਆਪਣਾ ਪਾਵਹੇ' ਦਾ ਸਿਧਾਂਤ ਅਟਲ ਹੈ। ਇਸ ਵਾਸਤੇ 'ਖੋਟੁ ਨ ਕੀਚਈ ਪ੍ਰਭੁ ਪਰਖਣਹਾਰਾ' ਦਾ ਸੰਕੇਤ ਵੀ ਇਕ ਵਾਰੀ ਦਿਲ ਨੂੰ ਹਿਲਾ ਦਿੰਦਾ ਹੈ। ਸੰਸਾਰ ਦਾ ਰੰਗ ਮੰਚ ਸਭ ਨਾਸ਼-ਵਾਨ ਹੈ ਇਸ ਲਈ ਇਨ੍ਹਾਂ ਨਾਲ ਪਿਆਰ ਪਾਉਣਾ ਦੁਖਦਾਈ ਹੈ, ਹਰੀ ਦਾ ਨਾਮ ਸਦਾ ਸੁਖਦਾਈ ਹੈ, ਉਸ ਦੀ ਟੇਕ ਤੇ ਆਸਰੇ ਦੁਆਰਾ ਸੁਤੇ ਹੀ ਅਟਲ ਸੁਖ ਤੇ ਸਦੀਵੀ ਅਨੰਦ ਪ੍ਰਾਪਤ ਹੋ ਜਾਂਦਾ ਹੈ :-

**ਵੇਪਰਵਾਹੁ ਅਨੰਦ ਮੈ, ਨਾਉ ਮਾਣਕ ਹੀਰਾ ॥**
**ਰਜੀ ਧਾਈ ਸਦਾ ਸੁਖੁ, ਜਾ ਕਾ ਤੂੰ ਮੀਰਾ ॥** [ਪੰਨਾ ੪੦੦

## ਆਸਾ ਮਹਲਾ ੫ ਛੰਤ ਘਰੁ ੮

**ੴ ਸਤਿਗੁਰ ਪ੍ਰਸਾਦਿ ॥ ਕਮਲਾ ਭ੍ਰਮ ਭੀਤਿ ਕਮਲਾ ਭ੍ਰਮ ਭੀਤਿ ਹੇ, ਤੀਖਣ ਮਦ ਬਿਪਰੀਤਿ ਹੇ, ਅਵਧ ਅਕਾਰਥ ਜਾਤ॥ ਗਹਬਰ ਬਨ ਘੋਰ ਗਹਬਰ ਬਨ ਘੋਰ ਹੇ, ਗ੍ਰਿਹ ਮੂਸਤ ਮਨ ਚੋਰ ਹੇ, ਦਿਨਕਰੋ ਅਨਦਿਨੁ ਖਾਤ ॥ ਦਿਨ ਖਾਤ ਜਾਤ ਬਿਹਾਤ ਪ੍ਰਭ ਬਿਨੁ, ਮਿਲਹੁ ਪ੍ਰਭ ਕਰੁਣਾ ਪਤੇ॥ ਜਨਮ ਮਰਣ ਅਨੇਕ ਬੀਤੇ, ਪ੍ਰਿਅ ਸੰਗ ਬਿਨੁ ਕਛੁ ਨਹ ਗਤੇ॥ ਕੁਲ ਰੂਪ ਧੂਪ ਗਿਆਨ ਹੀਨੀ, ਤੁਝ ਬਿਨਾ ਮੋਹਿ ਕਵਨ ਮਾਤ॥ ਕਰ ਜੋੜਿ ਨਾਨਕੁ ਸਰਣਿ ਆਇਓ, ਪ੍ਰਿਅ ਨਾਥ ਨਰਹਰ ਕਰਹੁ ਗਾਤ॥੧॥ ਮੀਨਾ ਜਲ ਹੀਨ, ਮੀਨਾ ਜਲ ਹੀਨ ਹੇ, ਓਹੁ ਬਿਛੁਰਤ ਮਨ ਤਨ ਖੀਨ ਹੇ, ਕਤ ਜੀਵਨੁ ਪ੍ਰਿਅ ਬਿਨੁ ਹੋਤ ॥ ਸਨਮੁਖ ਸਹਿ ਬਾਨ ਸਨਮੁਖ ਸਹਿ ਬਾਨ ਹੇ, ਮ੍ਰਿਗ ਅਰਪੇ ਮਨ ਤਨ ਪ੍ਰਾਨ ਹੇ, ਓਹੁ ਬੇਧਿਓ ਸਹਜ ਸਰੋਤ॥ ਪ੍ਰਿਅ ਪ੍ਰੀਤਿ ਲਾਗੀ ਮਿਲੁ ਬੈਰਾਗੀ, ਖਿਨੁ ਰਹਨੁ ਧ੍ਰਿਗੁ ਤਨੁ ਤਿਸੁ ਬਿਨਾ॥ ਪਲਕਾ ਨ ਲਾਗੈ ਪ੍ਰਿਅ ਪ੍ਰੇਮ ਪਾਗੈ, ਚਿਤਵੰਤਿ ਅਨਦਿਨੁ ਪ੍ਰਭ ਮਨਾ॥ ਸ੍ਰੀ ਰੰਗ ਰਾਤੇ ਨਾਮ**

**ਮਾਤੇ, ਭੈ ਭਰਮ ਦੁਤੀਆ ਸਗਲ ਖੋਤ ॥ ਕਰਿ ਮਇਆ ਦਇਆ ਦਇਆਲ ਪੂਰਨ, ਹਰਿ ਪ੍ਰੇਮ ਨਾਨਕ ਮਗਨ ਹੋਤ ॥੨॥**

**ਪਦ ਅਰਥ** : ਕਮਲਾ-ਲੱਛਮੀ, ਮਾਇਆ । ਭ੍ਰਮ ਭੀਤਿ-ਭਰਮ ਦੀ ਕੰਧ । ਹੇ-ਹੈ । ਤੀਖਣ-ਤੇਜ਼ । ਮਦ-ਨਸ਼ਾ । ਬਿਪਰੀਤਿ-ਪੁਠਾ, ਉਲਟੇ ਪਾਸੇ ਲੈ ਜਾਣ ਵਾਲਾ । ਅਵਧ-ਉਮਰ । ਅਕਾਰਥ-ਵਿਅਰਥ ਗਹਬਰ-ਸੰਘਣਾ । ਬਨ-ਜੰਗਲ । ਘੋਰ-ਡਰਾਉਣਾ, ਭਿਆਨਕ । ਮੂਸਤ-ਚੁਰਾ ਰਿਹਾ ਹੈ । ਦਿਨਕਰੋ-ਸੂਰਜ । ਬਿਰਹਾ-ਵਿਛੋੜਾ । ਕਰੁਣਾਪਤੇ-ਹੇ ਦਇਆ ਸਰੂਪ ! ਗਤੇ-ਗਤੀ , ਹਾਲਤ । ਹੀਨੀ-ਸੱਖਣੀ, ਖ਼ਾਲੀ । ਮਾਤ-ਮਾਂ । ਕਰ-ਹੱਥ । ਪ੍ਰਿਅ-ਹੇ ਪਿਆਰੇ ! ਗਾਤ-ਗਤੀ । ਮੀਨ-ਮੱਛੀ । ਜਲ ਹੀਨ-ਪਾਣੀ ਤੋਂ ਰਹਿਤ । ਖੀਨ-ਕਮਜ਼ੋਰ । ਕਤ-ਕਿਵੇਂ ? ਸਨਮੁਖ-ਸਾਹਮਣੇ । ਸਹਿ-ਸਹਾਰਦਾ ਹੈ । ਬਾਨ-ਤੀਰ । ਮ੍ਰਿਗ-ਹਿਰਨ । ਬੇਧਿਓ-ਵਿੰਨ੍ਹਿਆ ਗਿਆ ਹੈ । ਸਹਜ ਸਰੋਤ-ਸਹਜ ਦੀ ਧੁਨੀ । ਪਲਕਾ ਨ ਲਾਗੈ-ਭਾਵ ਪਲ ਭਰ ਨੀਂਦ ਨਹੀਂ ਆਉਂਦੀ । ਪਾਗੈ-ਚਰਨ । ਮਨਾ-ਮਨ ਵਿਚ । ਸ੍ਰੀ ਰੰਗ-ਲੱਛਮੀ ਦੇ ਪਤੀ ਭਾਵ ਪ੍ਰਭੂ । ਮਾਤੇ-ਮਸਤ ਹੋਏ । ਦੁਤੀਆ-ਦੂਜਾ । ਖੋਤ-ਦੂਰ ਹੋ ਜਾਂਦਾ ਹੈ । ਮਇਆ-ਮਿਹਰ । ਮਗਨ-ਮਸਤ ।

**ਅਰਥ** : (ਹੇ ਭਾਈ !) ਮਾਇਆ ਭਰਮ ਦੀ ਕੰਧ ਹੈ, (ਹਾਂ) ਮਾਇਆ ਭਰਮ ਦੀ ਕੰਧ ਹੈ (ਇਸ ਦਾ) ਤੇਜ਼ ਨਸ਼ਾ (ਮਤ ਨੂੰ) ਉਲਟੇ ਪਾਸੇ ਲੈ ਜਾਣ ਵਾਲਾ ਹੈ (ਜਿਸ ਕਰਕੇ ਜੀਵ ਦੀ) ਉਮਰ ਵਿਅਰਥ ਚਲੀ ਜਾਂਦੀ ਹੈ । (ਇਹ ਸੰਸਾਰ ਇਕ) ਸੰਘਣਾ ਤੇ ਡਰਾਉਣਾ (ਹੈ), ਸੰਘਣਾ ਤੇ ਡਰਾਉਣਾ ਜੰਗਲ ਹੈ (ਜਿਸ ਵਿਚ) ਚੋਰ-ਮਨ ਘਰ ਨੂੰ ਲੁੱਟੀ ਜਾਂਦਾ ਹੈ (ਇਸ ਨੂੰ) ਮਨ ਦੇ ਚੋਰ (ਕਾਮ, ਕ੍ਰੋਧ ਆਦਿ) ਚੁਰਾ ਰਹੇ ਹਨ, ਸੂਰਜ ਦਿਨ ਰਾਤ (ਭਾਵ ਹਰ ਵੇਲੇ ਉਸ ਨੂੰ) ਖਾਈ (ਮੁਕਾਈ) ਜਾ ਰਿਹਾ ਹੈ । (ਹੇ ਭਾਈ !) ਪ੍ਰਭੂ ਦੇ (ਸਿਮਰਨ) ਬਿਨਾਂ (ਉਮਰ ਰੂਪੀ) ਦਿਨ ਖਾਂਦਿਆਂ ਵਿਹਾਈ ਜਾਂਦੇ ਹਨ (ਇਸ ਲਈ ਜੀਵ ਇਸਤ੍ਰੀ ਬੇਨਤੀ ਕਰਦੀ ਹੈ ਕਿ) ਹੇ ਦਇਆ ਦੇ ਦਾਤੇ ਪ੍ਰਭੂ ! (ਮੈਨੂੰ) ਮਿਲੋ । (ਆਪ) ਪਤੀ ਪਰਮੇਸ਼ਰ ਦੇ ਸੰਗ ਤੋਂ ਬਿਨਾਂ ਅਨੇਕ ਜਨਮ ਮਰਨ (ਦੇ ਗੇੜ) ਗੁਜ਼ਰ ਚੁਕੇ ਹਨ (ਅਤੇ ਜੀਵ ਦੀ) ਗਤੀ ਨਹੀਂ ਹੋਈ । (ਹੇ ਪ੍ਰਭੂ! ਮੇਰੀ ਚੰਗੀ) ਕੁਲ ਨਹੀਂ, (ਸੁੰਦਰ) ਰੂਪ ਨਹੀਂ, (ਗੁਣਾਂ ਦੀ) ਸੁਗੰਧੀ ਨਹੀਂ, ਗਿਆਨ ਤੋਂ ਸੱਖਣੀ ਹਾਂ, ਤੇਰੇ ਬਿਨਾਂ ਮੇਰੀ ਕੌਣ ਮਾਂ ਹੈ (ਭਾਵ ਕੌਣ ਪਾਲਣ ਪੋਸਣ ਕਰਨ ਵਾਲਾ ਹੈ?)। (ਦੋਵੇਂ) ਹੱਥ ਜੋੜ ਕੇ ਨਾਨਕ (ਤੁਹਾਡੀ) ਸ਼ਰਨੀ ਆਇਆ ਹੈ, ਹੇ ਪਿਆਰੇ ਨਾਥ, ! ਹੇ ਪ੍ਰਭੂ ! (ਮੇਰੀ) ਗਤੀ ਕਰੋ ॥੧॥

(ਹੇ ਭਾਈ ! ਜਿਵੇਂ) ਮੱਛੀ ਪਾਣੀ ਤੋਂ ਬਿਨਾਂ, (ਹਾਂ) ਮੱਛੀ ਪਾਣੀ ਤੋਂ ਬਿਨਾਂ ਹੋਵੇ (ਜਦੋਂ) ਉਹ (ਪਾਣੀ ਤੋਂ) ਵਿਛੜਦੀ ਹੈ (ਉਸ ਦਾ) ਮਨ ਤਨ ਕਮਜ਼ੋਰ ਹੋ ਜਾਂਦਾ ਹੈ, ਪਿਆਰੇ (ਪ੍ਰਭੂ ਤੋਂ) ਬਿਨਾਂ (ਉਸ ਦਾ) ਜੀਵਨ ਕਿਵੇਂ ਹੋ ਸਕਦਾ ਹੈ? (ਭਾਵ ਨਹੀਂ ਹੋ ਸਕਦਾ)। (ਇਸੇ ਤਰ੍ਹਾਂ) ਹਿਰਨ ਸਾਹਮਣੇ ਹੋ ਕੇ ਬਾਣ (ਤੀਰ) ਸਹਾਰਦਾ ਹੈ, ਸਾਹਮਣੇ (ਖੜ੍ਹਾ ਹੋ ਕੇ) ਤੀਰ ਸਹਾਰਦਾ ਹੈ, ਹਿਰਨ (ਆਪਣਾ) ਮਨ, ਸਰੀਰ ਪ੍ਰਾਣ (ਸਭ ਕੁਝ) ਕੁਰਬਾਨ ਕਰ (ਦਿੰਦਾ ਹੈ ਕਿਉਂਕਿ) ਉਹ ਘੰਡੇ ਹੇੜੇ ਦੀ) ਸਹਜ (ਮਿੱਠੀ) ਧੁਨੀ ਨਾਲ ਵਿੰਨ੍ਹਿਆ ਜਾਂਦਾ ਹੈ ।

(ਹੇ ਭਾਈ ! ਜਿਸ ਜਗਿਆਸੂ ਨੂੰ) ਪਿਆਰੇ ਦੀ ਪ੍ਰੀਤਿ ਲੱਗੀ ਹੋਈ ਹੈ (ਉਹ ਤਰਲੇ ਕਰਦਾ

ਹੋਇਆ ਆਖਦਾ ਹੈ ਕਿ ਹੇ ਪ੍ਰਭੂ) ਵੈਰਾਗੀ! ਮੈਨੂੰ ਮਿਲ ਪਉ (ਉਹ ਸਮਝਦਾ ਹੈ ਕਿ) ਉਸ (ਪਿਆਰੇ) ਤੋਂ ਬਿਨਾਂ ਸਰੀਰ ਲਈ ਖਿਨ ਮਾਤਰ ਰਹਿਣਾ ਵੀ ਫਿਟਕਾਰ ਜੋਗ ਹੈ । ਉਸ ਦੀ ਪਲਕ ਭਰ ਅੱਖ ਨਹੀਂ ਲੱਗਦੀ (ਭਾਵ ਨੀਦ ਨਹੀਂ ਪੈਂਦੀ ਕਿਉਂਕਿ ਉਸ ਨੂੰ) ਚਰਨਾਂ ਦੀ ਪ੍ਰੀਤਿ ਹੁੰਦੀ ਹੈ (ਅਤੇ ਉਹ) ਦਿਨ ਰਾਤ (ਮਨ) ਵਿਚ ਯਾਦ ਕਰਦਾ ਰਹਿੰਦਾ ਹੈ । (ਹੇ ਭਾਈ ! ਜਿਹੜੇ ਪੁਰਖ) ਪ੍ਰਭੂ ਦੇ (ਪ੍ਰੇਮ) ਰੰਗ ਵਿਚ ਰੱਤੇ ਗਏ ਹਨ, ਨਾਮ ਵਿਚ ਮਸਤ ਹੋ ਗਏ ਹਨ, (ਉਨ੍ਹਾਂ ਨੇ) ਸਾਰੇ ਡਰ, ਭਰਮ, ਦ੍ਵੈਤ, ਦੂਜਾ ਭਾਉ (ਆਦਿ) ਦੂਰ ਕਰ ਦਿੱਤੇ ਹਨ । (ਗੁਰੂ ਜੀ ਬੇਨਤੀ ਕਰਦੇ ਹਨ ਕਿ) ਹੇ ਪੂਰਨ ਦਇਆਲੂ ਹਰੀ !ਮਿਹਰ ਕਰ, ਨਾਨਕ ਤੇਰੇ ਪ੍ਰੇਮ ਵਿਚ ਮਸਤ ਹੋਇਆ ਰਹੇ ॥੨॥

**ਅਲੀਅਲ ਗੁੰਜਾਤ ਅਲੀਅਲ ਗੁੰਜਾਤ ਹੇ , ਮਕਰੰਦ ਰਸ ਬਾਸਨ ਮਾਤ ਹੇ, ਪ੍ਰੀਤਿ ਕਮਲ ਬੰਧਾਵਤ ਆਪ ॥ ਚਾਤ੍ਰਿਕ ਚਿਤ ਪਿਆਸ ਚਾਤ੍ਰਿਕ ਚਿਤ ਪਿਆਸ ਹੇ, ਘਨ ਬੂੰਦ ਬਚਿਤ੍ਰਿ ਮਨਿ ਆਸ ਹੇ, ਅਲ ਪੀਵਤ ਬਿਨਸਤ ਤਾਪ ॥ ਤਾਪਾ ਬਿਨਾਸਨ ਦੂਖ ਨਾਸਨ, ਮਿਲੁ ਪ੍ਰੇਮੁ ਮਨਿ ਤਨਿ ਅਤਿ ਘਨਾ ॥ ਸੁੰਦਰੁ ਚਤੁਰੁ ਸੁਜਾਨ ਸੁਆਮੀ, ਕਵਨ ਰਸਨਾ ਗੁਨ ਭਨਾ ॥ ਗਹਿ ਭੁਜਾ ਲੇਵਹੁ ਨਾਮੁ ਦੇਵਹੁ, ਦ੍ਰਿਸਟਿ ਧਾਰਤ ਮਿਟਤ ਪਾਪ ॥ ਨਾਨਕ ਜੰਪੈ ਪਤਿਤ ਪਾਵਨ, ਹਰਿ ਦਰਸੁ ਪੇਖਤ ਨਹ ਸੰਤਾਪ ॥ ੩ ॥**

**ਚਿਤਵਉ ਚਿਤ ਨਾਥ ਚਿਤਵਉ ਚਿਤ ਨਾਥ ਹੇ, ਰਖਿ ਲੇਵਹੁ ਸਰਣਿ ਅਨਾਥ ਹੇ, ਮਿਲੁ ਚਾਉ ਚਾਈਲੇ ਪ੍ਰਾਨ ॥ ਸੁੰਦਰ ਤਨ ਧਿਆਨ ਸੁੰਦਰ ਤਨ ਧਿਆਨ ਹੇ, ਮਨੁ ਲੁਬਧ ਗੋਪਾਲ ਗਿਆਨ ਹੇ, ਜਾਚਿਕ ਜਨ ਰਾਖਤ ਮਾਨ ॥ ਪ੍ਰਭ ਮਾਨ ਪੂਰਨ ਦੁਖ ਬਿਦੀਰਨ, ਸਗਲ ਇਛ ਪੁਜੰਤੀਆ ॥ ਹਰਿ ਕੰਠਿ ਲਾਗੇ ਦਿਨ ਸਭਾਗੇ, ਮਿਲਿ ਨਾਹ ਸੇਜ ਸੋਹੰਤੀਆ ॥ ਪ੍ਰਭ ਦ੍ਰਿਸਟਿ ਧਾਰੀ ਮਿਲੇ ਮੁਰਾਰੀ, ਸਗਲ ਕਲਮਲ ਭਏ ਹਾਨ ॥ ਬਿਨਵੰਤਿ ਨਾਨਕ ਮੇਰੀ ਆਸ ਪੂਰਨ, ਮਿਲੇ ਸ੍ਰੀਧਰ ਗੁਣ ਨਿਧਾਨ ॥੪॥੧॥੧੪॥**

ਉਚਾਰਨ ਸੇਧ

**ਬਿੰਦੀ ਸਹਿਤ :** ਚਿਤਵਉਂ ।

**ਪਦ ਅਰਥ :** ਅਲੀਅਲ-ਭੌਰੇ । ਗੁੰਜਾਤ-ਗੁੰਜਾ ਪਾ ਰਹੇ ਹਨ । ਮਕਰੰਦ-ਰਸ ਜੋ ਫੁੱਲਾਂ ਦੀ ਵਿਚਲੀਆਂ ਪੱਤੀਆਂ ਵਿਚ ਹੁੰਦਾ ਹੈ । ਬਚਿਤ੍ਰਿ-ਸੁੰਦਰ, ਸ੍ਰੇਸ਼ਟ। ਘਨਾ-ਬਹੁਤ । ਭਨਾ-ਮੈਂ ਉਚਾਰਾਂ । ਗਹਿ-ਫੜ ਕੇ । ਦ੍ਰਿਸਟਿ-ਨਜ਼ਰ ।੩।

ਚਿਤਵਉ-ਮੈਂ ਚਿਤਵਦਾ, ਯਾਦ ਕਰਦਾ ਹਾਂ । ਨਾਥ-ਹੇ ਮਾਲਕ! ਚਾਉ ਚਾਈਲੇ-ਚਾਉ ਦੇ ਚਾ ਵਾਲੇ ਭਾਵ ਪ੍ਰੇਮੀ । (ਨੋਟ :ਗੁਰਬਾਣੀ ਪਾਠ ਦਰਸ਼ਨ ਵਿਚ ਇਸ ਪਦ ਦੇ ਅਰਥ 'ਕਾਹਲੇ' ਕੀਤੇ ਹਨ ਜੋ ਭਾਸ਼ਾਈ ਤੌਰ ਤੇ ਉਕੇ ਹੀ ਠੀਕ ਨਹੀਂ ਹਨ।) ਬਿਦੀਰਨ-ਦੂਰ ਭਾਵ ਨਾਸ਼ ਕਰਨ ਵਾਲੇ। ਸਭਾਗੇ-ਭਾਗਾਂ ਵਾਲੇ। ਨਾਹ-ਪਤੀ, ਖਸਮ। ਸੋਹੰਤੀਆ-ਸੋਹਣੀ ਬਣ ਜਾਂਦੀ ਹੈ। ਕਲਮਲ-ਪਾਪ ।

**ਅਰਥ:** (ਹੇ ਭਾਈ ! ਫੁੱਲਾਂ ਦੇ ਆਲੇ ਦੁਆਲੇ) ਭੌਰੇ ਗੁੰਜਾਰ ਪਾਉਂਦੇ ਹਨ, (ਹਾਂ) ਭੌਰੇ (ਖੂਬ

ਆਪਣੀ) ਗੂੰਜ ਪਾਉਂਦੇ ਹਨ, (ਮਕਰੰਦ ਰਸ ਦੀ) ਵਾਸ਼ਨਾ ਵਿਚ ਮਸਤ ਹਨ, (ਕਮਲ ਫੁੱਲ) ਦੀ ਪ੍ਰੀਤਿ ਕਰਦੇ (ਆਪਣੇ) ਆਪ ਨੂੰ ਬਨ੍ਹਾਅ ਲੈਂਦੇ ਹਨ । ਪਪੀਹੇ ਦੇ ਚਿੱਤ ਵਿਚ (ਸੁਆਂਤੀ ਬੂੰਦ ਦੀ) ਤ੍ਰੇਹ ਹੈ, (ਹਾਂ), ਪਪੀਹੇ ਦੇ ਚਿੱਤ ਦੀ ਪਿਆਸ (ਸੁਆਂਤੀ ਬੂੰਦ ਲਈ) ਹੈ, (ਉਸ ਦੇ ਮਨ ਵਿਚ) ਬਦਲ ਦੀ ਅਨੋਖੀ ਬੂੰਦ ਲਈ ਚਾਹ ਹੁੰਦੀ ਹੈ, ਉਹ ਪੀਂਦੇ ਸਾਰ ਹੀ ਉਸ ਦੀ ਤਪਸ਼ (ਤਿਖਾ ਪੂਰੀ ਤਰ੍ਹਾਂ) ਮਿੱਟ ਜਾਂਦੀ ਹੈ ।

ਹੇ ਤਾਪ ਦੇ ਹਰਨ ਵਾਲੇ! ਹੇ ਦੁੱਖਾਂ ਦਾ ਨਾਸ਼ ਕਰਨ ਵਾਲੇ ! (ਮੇਰੀ ਆਸ ਪੂਰੀ ਕਰ, ਮੈਨੂੰ) ਮਿਲ (ਕਿਉਂਕਿ) ਮੇਰੇ ਮਨ ਅਤੇ ਸਰੀਰ ਵਿਚ (ਆਪ ਨੂੰ ਮਿਲਣ ਲਈ) ਬਹੁਤ ਪ੍ਰੇਮ ਹੈ । ਹੇ ਸੁਆਮੀ! (ਤੁਸੀਂ) ਚਤੁਰ ਤੇ ਸੁਜਾਨ ਹੋ (ਮੈਂ) ਕਿਹੜੀ ਰਸਨਾ ਨਾਲ (ਤੁਹਾਡੇ) ਗੁਣਾਂ ਦਾ ਵਰਣਨ ਕਰਾਂ? (ਇਸ ਲਈ ਮੇਰੀ ਬੇਨਤੀ ਹੈ ਕਿ ਮੇਰੀ) ਬਾਂਹ ਫੜ ਲਵੋ (ਅਤੇ ਆਪਣਾ) ਨਾਮ ਦਿਉ (ਕਿਉਂਕਿ ਆਪ ਦੀ ਕਿਰਪਾ) ਦ੍ਰਿਸ਼ਟੀ ਪੈਂਦਿਆਂ ਹੀ (ਸਾਰੇ) ਪਾਪ ਮਿਟ ਜਾਂਦੇ ਹਨ । ਨਾਨਕ (ਦਾਸ) ਬੇਨਤੀ ਕਰਦਾ ਹੈ ਕਿ (ਹੇ ਪ੍ਰਭੂ ! ਤੁਸੀਂ) ਪਤਿਤਾਂ ਨੂੰ ਪਵਿੱਤਰ ਕਰਨ ਵਾਲੇ ਹੋ, (ਆਪ) ਹਰੀ ਦਾ ਦਰਸ਼ਨ ਵੇਖਦਿਆਂ (ਕਿਸੇ ਪ੍ਰਕਾਰ ਦੇ) ਦੁਖ ਕਲੇਸ਼ ਨਹੀਂ (ਵਿਆਪਦੇ) ॥੩॥

ਹੇ ਨਾਥ ! (ਮੈਂ ਤੈਨੂੰ) ਚਿਤ ਵਿਚ ਚਿਤਵਦਾ ਹਾਂ, (ਮੈਂ ਤੈਨੂੰ) ਚਿਤ ਵਿਚ ਯਾਦ ਕਰਦਾ ਹਾਂ, (ਮੈਂ) ਅਨਾਥ ਹਾਂ, (ਮੈਨੂੰ ਆਪਣੀ) ਸ਼ਰਨ ਵਿਚ ਰੱਖ ਲਵੋ ਜੀ, ਮੇਰੇ ਪ੍ਰਾਣ (ਤੇਰੇ) ਚਾਉ ਦੇ ਚਾ ਵਾਲੇ ਭਾਵ ਪ੍ਰੇਮੀ ਹਨ। (ਹੇ ਪ੍ਰਭੂ ! ਤੇਰੇ) ਸੁੰਦਰ ਸਰੂਪ ਦਾ ਧਿਆਨ (ਧਰਦਾ ਹਾਂ, ਤੇਰੇ) ਸੁੰਦਰ ਸਰੂਪ ਦਾ ਧਿਆਨ (ਧਰਦਾ ਹਾਂ)। ਹੇ ਗੋਪਾਲ! ਮੇਰਾ ਮਨ (ਤੇਰੇ) ਗਿਆਨ ਦਾ ਲੋਭੀ ਹੈ (ਤੁਸੀਂ) ਜਾਚਕਾਂ (ਮੰਗਤ) ਜਨਾਂ ਦਾ ਸਦਾ ਮਾਣ ਰੱਖਦੇ ਹੋ। ਹੇ ਪ੍ਰਭੂ ! (ਤੁਸੀਂ) ਮਾਣ ਪੂਰਨ ਕਰਨ ਵਾਲੇ, ਦੁੱਖ ਨਾਸ਼ ਕਰਨ ਵਾਲੇ ਹੋ, (ਤੁਹਾਡਾ ਦਰਸ਼ਨ ਕਰਕੇ) ਸਾਰੀਆਂ ਇੱਛਾਵਾਂ ਪੂਰਨ ਹੋ ਜਾਂਦੀਆਂ ਹਨ । (ਹੇ ਭਾਈ! ਅਸੀਂ) ਹਰੀ ਦੇ ਗਲੇ ਨਾਲ ਲੱਗ ਗਏ ਹਾਂ, ਭਾਗਾਂ ਵਾਲੇ (ਸ਼ੁਭ) ਦਿਨ ਆ ਗਏ ਹਨ (ਅਤੇ) ਪਤੀ ਨੂੰ ਮਿਲ ਕੇ ਸੇਜਾ ਸੋਹਣੀ ਬਣ ਗਈ ਹੈ । ਪ੍ਰਭੂ ਨੇ ਮਿਹਰ ਦੀ ਨਜ਼ਰ ਕੀਤੀ ਹੈ, ਪਤੀ ਪਰਮਾਤਮਾ ਮਿਲ ਪਏ ਹਨ ਅਤੇ ਸਾਰੇ ਪਾਪ ਨਾਸ਼ ਹੋ ਗਏ ਹਨ । ਨਾਨਕ (ਦਾਸ) ਬੇਨਤੀ ਕਰਦਾ ਹੈ ਕਿ ਮੇਰੀ ਆਸ ਪੂਰੀ ਹੋ ਗਈ ਹੈ, (ਕਿਉਂਕਿ ਮੈਨੂੰ) ਗੁਣਾਂ ਦੇ ਖਜ਼ਾਨੇ ਵਾਹਿਗੁਰੂ ਜੀ ਮਿਲ ਪਏ ਹਨ ॥੪॥੧॥੧੪॥

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਮਾਇਆ ਦੇ ਤੀਖਣ ਤੀਰਾਂ ਨਾਲ ਵਿੰਨ੍ਹੀ ਹੋਈ ਜੀਵ-ਇਸਤ੍ਰੀ ਦੀ ਗੁਜ਼ਰ ਰਹੀ ਵਿਅਰਥ ਉਮਰ ਨੂੰ ਦੇਖ ਕੇ ਜੋੜਦੀ ਕਰਨ ਦੀ ਜਾਚ ਸਿਖਣੀ ਹੈ । ਪਤੀ ਤੋਂ ਵਿਛੋੜੇ ਵਾਲੀ ਅਵਸਥਾ ਇਸ ਤਰ੍ਹਾਂ ਦੁਖਦਾਈ ਹੁੰਦੀ ਹੈ ਜਿਵੇਂ ਪਾਣੀ ਤੋਂ ਬਿਨਾਂ ਮੱਛੀ, ਨਾਦ ਤੋਂ ਬਿਨਾਂ ਮ੍ਰਿਗ, ਵਾਸ਼ਨਾ ਤੋਂ ਬਿਨਾ ਭੋਰਾ ਅਤੇ ਸ੍ਵਾਂਤੀ ਬੂੰਦ ਤੋਂ ਬਿਨਾਂ ਪਪੀਹਾ ਬੇਹਾਲ ਹੁੰਦਾ ਹੈ । ਇਸ ਵਿਚ ਪ੍ਰੇਮ ਪ੍ਰੀਤਿ ਨੂੰ ਇਕ ਵਿਲੱਖਣ ਕਾਵਿ ਦੀ ਰੀਤੀ ਨਾਲ ਰੂਪਮਾਨ ਕੀਤਾ ਹੈ । 'ਮਿਲਹੁ ਪ੍ਰਭ ਕਰੁਣਾ ਪਤੇ' ਅਤੇ 'ਪ੍ਰਿਅ ਨਾਥ ਨਰਹਰ ਕਰਹੁ ਗਾਤ' ਦਾ ਤਰਲਾ ਅਤੇ ਮਗਨਤਾ ਲਈ ਅਰਦਾਸਿ ਕੀਤੀ ਹੈ :-

**ਕਰਿ ਮਇਆ ਦਇਆ ਦਇਆਲ ਪੂਰਨ, ਹਰਿ ਪ੍ਰੇਮ ਨਾਨਕ ਮਗਨ ਹੋਤ ॥**

ਸਿਧਾਂਤ ਇਹ ਹੈ ਕਿ ਜੀਵ ਇਸਤ੍ਰੀ 'ਗਹਿ ਭੁਜਾ ਲੇਵਹੁ ਨਾਮੁ ਦੇਵਹੁ' ਵਾਲੀ ਜੋਦੜੀ ਕਰਦੀ ਰਹੇ ਅਤੇ ਕਲਗੀਧਰ ਦੇ 'ਬਚਨ' ਨਿਰਜੁਰ ਨਿਰੂਪ ਹੋ ਕਿ ਸੁੰਦਰ ਸਰੂਪ ਹੋ ਕਿ ਭੂਪਨ ਕੇ ਭੂਪ ਹੋ ਕਿ ਦਾਤਾ ਮਹਾ ਦਾਨ ਹੋ' ਵਾਲਾ ਸੁੰਦਰ ਧਿਆਨ ਧਾਰੀ ਰੱਖੇ। ਫਿਰ 'ਰਾਤਿ ਦਿਵਸ ਕੇ ਕੂਕਨੇ ਕਬਹੂ ਕੇ ਸੁਨੈ ਪੁਕਾਰ' (ਪੰ. ੧੩੭੬) ਅਨੁਸਾਰ ਇਕ ਦਿਨ ਆਸ ਪੂਰੀ ਹੋ ਜਾਂਦੀ ਹੈ ਅਤੇ ਉਸ ਨੂੰ ਗੁਣਾਂ ਦੇ ਨਿਧਾਨ ਪ੍ਰਭੂ ਦਾ ਪਾਵਨ ਪਵਿੱਤਰ ਦਰਸ਼ਨ ਹੋ ਜਾਂਦਾ ਹੈ। ਜਗਿਆਸੂ ਨੂੰ ਸਾਈਂ ਦਾ ਦਰ ਨਹੀਂ ਛੱਡਣਾ ਚਾਹੀਦਾ।

"ਇਕ ਵਾਰੀ ਸਾਈਂ ਬੁਲੇਸ਼ਾਹ ਦਾ ਮੁਰਸ਼ਦ ਪੀਰ ਇਨਾਇਤਉਲਾ, ਬੁਲੇ ਨਾਲ ਕਿਸੇ ਗੱਲ ਤੋਂ ਨਰਾਜ਼ ਹੋ ਗਿਆ। ਬੁਲਾ ਗੁੱਸੇ ਵਿੱਚ ਆ ਕੇ ਆਪਣੇ ਮੁਰਸ਼ਦ ਪਾਸੋਂ ਭੱਜ ਗਿਆ। ਬੁੱਲੇ ਨੇ ਇਕ ਦਿਨ ਇਕ ਕੁਤੇ ਨੂੰ ਵੇਖਿਆ ਕਿ ਉਸ ਦਾ ਮਾਲਕ ਉਸ ਨੂੰ ਜੁੱਤੇ ਮਾਰ ਕੇ ਆਪਣੇ ਦਰਵਾਜ਼ੇ ਤੋਂ ਬਾਹਰ ਕੱਢ ਰਿਹਾ ਸੀ ਪਰ ਉਹ ਮਾਰ ਖਾ ਖਾ ਕੇ ਫਿਰ ਅੰਦਰ ਆਉਂਦਾ ਸੀ। ਕੁੱਤੇ ਨੂੰ ਬਹੁਤ ਮਾਰ ਪਈ ਪਰ ਉਸ ਨੇ ਆਪਣੇ ਸਾਈਂ ਦਾ ਦਰਵਾਜ਼ਾ ਨਾ ਛੱਡਿਆ। ਆਖਰ ਮਾਲਕ ਨੇ ਉਸ ਨੂੰ ਰੋਟੀ ਪਾਈ, ਪਿਆਰ ਕੀਤਾ ਅਤੇ ਆਪਣੇ ਕੋਲ ਬਿਠਾ ਲਿਆ। ਕੁੱਤੇ ਦੀ ਇਹ ਕ੍ਰਿਆ ਵੇਖ ਕੇ ਬੁਲੇ ਨੇ ਆਪਣੇ ਮਨ ਨੂੰ ਬਹੁਤ ਲਾਹਨਤਾਂ ਪਾਈਆਂ "ਤੂੰ ਆਪਣੇ ਮੁਰਸ਼ਦ ਦਾ ਦਰ ਛੱਡ ਕੇ ਕਿਉਂ ਦਰ-ਬ-ਦਰ ਭਟਕ ਰਿਹਾ ਹੈਂ?"

**ਇਹ ਮਾਲਕ ਦਾ ਦਰ ਮੂਲ ਨਹੀਂ ਛੱਡਦੇ, ਭਾਵੇਂ ਖਾਵਨ ਸੌ ਸੌ ਜੁਤੇ ॥**
**ਉਠ ਬੁਲਿਆ ਚਲ ਪੀਰ ਮਨਾ ਲੈ, ਨਹੀ ਤਾ ਬਾਜ਼ੀ ਲੈ ਗਏ ਕੁਤੇ ॥**

ਸੂਫੀ ਫਕੀਰ ਕਵਾਲੀਆਂ ਗਾਉਣ ਅਤੇ ਸੁਣਨ ਦੇ ਬੜੇ ਸ਼ੌਕੀਨ ਹੁੰਦੇ ਹਨ। ਇਕ ਵਾਰ ਬੜਾ ਭਾਰੀ ਮਜਮਾ ਲੱਗਾ ਹੋਇਆ ਸੀ , ਉਥੇ ਕਵਾਲੀਆਂ ਗਾਈਆਂ ਜਾ ਰਹੀਆਂ ਸਨ। ਬੁਲੇ ਉੱਤੇ ਰੱਬ ਦੀ ਬੜੀ ਰਹਿਮਤ ਸੀ। ਜਿਥੇ ਉਹ ਰੱਬ ਦਾ ਭਗਤ ਸੀ ਉਥੇ ਉਸ ਨੂੰ ਅੱਲਾ ਨੇ ਸੁਰੀਲੀ ਅਵਾਜ਼ ਵੀ ਬਖਸ਼ੀ ਹੋਈ ਸੀ। ਬੁਲੇ ਨੇ ਉਸ ਮਜਮੇ ਵਿੱਚ ਜਦ ਕਵਾਲੀਆਂ ਗਾਈਆਂ ਤਾਂ ਬੁਲ੍ਹੇ ਦੀਆਂ ਕਵਾਲੀਆਂ ਸੁਣ ਕੇ ਪੀਰ ਅਨਾਇਤਉਲਾ ਨੂੰ ਮਸਤੀ ਚੜ੍ਹ ਗਈ, ਵਜਦ ਵਿੱਚ ਆਇਆ ਤਾਂ ਉਠ ਕੇ ਪੁੱਛਣ ਲੱਗਾ, ਓਇ ਤੂੰ ਬੁਲਾ ਸ਼ਾਹ ਹੈਂ ? ਤਾਂ ਪੀਰ ਜੀ ਨੂੰ ਵੇਖ ਕੇ ਬੁਲ੍ਹਾ ਕਹਿਣ ਲੱਗਾ- 'ਨਹੀਂ ਜੀ ਮੈਂ ਬੁਲਾ ਨਹੀਂ, ਭੁੱਲਾ ਹਾਂ', ਪੀਰ ਜੀ ਨੇ ਕਿਹਾ 'ਜੇ ਤੂੰ ਭੁੱਲਾ ਹੈਂ ਤਾਂ ਮੈਂ ਤੇਰੇ ਤੇ ਡੁੱਲਾਂ ਹਾਂ'। ਇਹ ਕਹਿ ਕੇ ਆਪਣੇ ਗਲੇ ਨਾਲ ਲਾਇਆ। ਬੁਲਾ ਬੜਾ ਘਿਘਿਆ ਕੇ ਰੋਇਆ ਅਤੇ ਆਪਣੀ ਭੁੱਲ ਦਾ ਪਛਤਾਵਾ ਕੀਤਾ।

ਇਸੇ ਤਰ੍ਹਾਂ ਜੀਵ-ਇਸਤ੍ਰੀ ਜੇ ਪਤੀ-ਪਰਮਾਤਮਾ ਪਾਸੋਂ ਆਪਣੀਆਂ ਭੁੱਲਾਂ ਦੀ ਤਲਾਫੀ ਕਰਦੀ ਰਹੇ ਤਾਂ ਇਕ ਦਿਨ ਅਵੱਸ਼ ਪਤੀ ਉਸ ਨੂੰ ਆਪਣੇ ਗਲੇ ਨਾਲ ਲਾ ਲੈਂਦਾ ਹੈ।

**ਨੋਟ :** ਇਹ ਛੰਤ ਪ੍ਰੀਤ-ਰੀਤ ਨਾਲ ਭਰੇ ਹੋਏ ਹਨ ਪਰ ਇਨ੍ਹਾਂ ਨਿਰਾਲੀ ਚਾਲ ਵਾਲੇ ਛੰਤਾਂ ਦਾ ਕੀਰਤਨ ਹਰੇਕ ਰਾਗੀ ਨਹੀਂ ਕਰ ਸਕਦਾ। ਕੋਈ ਵਿਰਲਾ ਗੁਰਮੁਖ ਜੋ ਸੰਗੀਤ ਦਾ ਚੰਗਾ ਸੂਝਵਾਨ ਹੋਵੇ, ਓਹ ਹੀ ਇਸ ਦੀ ਟੇਕ ਤੇ ਸਥਾਈ ਨੂੰ ਪ੍ਰਬੀਨਤਾ ਸਹਿਤ ਨਿਭ੍ਹਾ ਸਕਦਾ ਹੈ, ਹਰੇਕ ਰਾਗੀ ਛੰਤਾਂ ਦੀ ਚਾਲ ਨਿਬਾਹੁਣ ਵਿੱਚ ਸਫਲ ਨਹੀਂ ਹੋ ਸਕਦਾ।

# ਗੁਰੂ ਨਾਨਕ ਦਰਸ਼ਨ

*(ਸੰਖੇਪ ਜੀਵਨ ਤੇ ਸੰਦੇਸ਼)*

ਜਗਤ ਗੁਰੂ ਨਾਨਕ ਜੀ ਦਾ ਪ੍ਰਕਾਸ਼* ਪਿੰਡ ਰਾਇ ਭੋਇਂ ਦੀ ਤਲਵੰਡੀ (ਅਜ ਕਲ ਜਿਸਦਾ ਨਾਮ ਨਾਨਕਾਣਾ ਸਾਹਿਬ ਪ੍ਰਸਿੱਧ ਹੈ) ਵਿੱਚ ਵੈਸਾਖ ਸੁਦੀ ੩, (੨੦ ਵੈਸਾਖ) ਸੰਮਤ ੧੫੨੬ ਮੁਤਾਬਕ ੧੫ ਅਪ੍ਰੈਲ, ਸੰਨ ੧੪੬੯ ਨੂੰ ਮਹਿਤਾ ਕਾਲੂ (ਕਲਿਆਨ ਚੰਦ ਬੇਦੀ) ਦੇ ਘਰ ਮਾਤਾ ਤ੍ਰਿਪਤਾ ਜੀ ਦੀ ਕੁਖੋਂ ਹੋਇਆ। ਜਨਮ-ਸਾਖੀਆਂ ਦੇ ਆਧਾਰ ਤੇ ਇਹ ਗੱਲ ਪੂਰੇ ਵਿਸ਼ਵਾਸ਼ ਨਾਲ ਆਖੀ ਜਾ ਸਕਦੀ ਹੈ ਕਿ ਗੁਰੂ ਜੀ ਦੀ ਬਾਲ-ਅਵਸਥਾ ਲੀਲਾ-ਭਰਪੂਰ ਹੈ। ਆਪ ਜੀ ਨੂੰ ਸਤ ਸਾਲ ਦੀ ਉਮਰ ਵਿਚ ਪੰਡਿਤ ਗੋਪਾਲ ਪਾਸ ਹਿੰਦੀ ਪੜ੍ਹਨ ਲਈ ਅਤੇ ਦਸ ਸਾਲ ਦੀ ਉਮਰ ਵਿਚ ਪੰਡਿਤ ਬ੍ਰਿਜ ਲਾਲ ਪਾਸ ਸੰਸਕ੍ਰਿਤ ਭਾਸ਼ਾ ਦੀ ਵਿਦਿਆ-ਪ੍ਰਾਪਤੀ ਲਈ ਬਿਠਾਇਆ ਗਿਆ। ਚੌਦਾਂ ਸਾਲ ਦੀ ਉਮਰ ਵਿਚ ਫ਼ਾਰਸੀ ਤੇ ਅਰਬੀ ਪੜ੍ਹਨ ਲਈ ਮੌਲਵੀ ਕੁੱਤਬਦੀਨ ਅਤੇ ਸਈਅਦ ਹਸਨ ਪਾਸ ਭੇਜਿਆ ਗਿਆ। ਗੁਰੂ ਜੀ ਨੇ ਉਹਨਾਂ ਪਾਸੋਂ ਕੋਈ ਦੁਨਿਆਵੀ ਵਿਦਿਆ ਸਿਖਣ ਦੀ ਬਜਾਏ ਉਨ੍ਹਾਂ ਨੂੰ ਉਚ ਕੋਟੀ ਦਾ ਆਤਮਿਕ ਗਿਆਨ ਦਿੱਤਾ, ਜਿਸ ਨਾਲ ਸਾਰੇ ਹੈਰਾਨ ਰਹਿ ਗਏ। ਆਪ ਜੀ ਨੇ ਆਤਮਿਕ ਸੂਝ ਨਾ ਰਖਣ ਵਾਲੇ ਪੜ੍ਹੇ ਹੋਏ ਮਨੁੱਖਾਂ ਨੂੰ 'ਮੂਰਖ' ਆਖਿਆ। ਆਪ ਜੀ ਨੂੰ ਪਹਿਲੀ ਵਾਰ ਜਦੋਂ ਪਾਂਧੇ ਨੇ ਪੱਟੀ (ਮੁਹਾਰਨੀ) ਤਖ਼ਤੀ ਉਤੇ ਲਿੱਖ ਕੇ ਦਿੱਤੀ ਤਾਂ ਆਪ ਜੀ ਨੇ ਉਸ ਝੂਠੀ ਪੱਟੀ ਨੂੰ ਪਸੰਦ ਨਾ ਕੀਤਾ ਅਤੇ ਆਸਾ ਰਾਗ ਵਿਚ ਆਤਮਿਕ ਗਿਆਨ ਦੀ ਆਪਣੀ ਪੱਟੀ ਆਪ ਲਿਖੀ। ਇਹ ਗੁਰੂ ਜੀ ਦੇ ਜੀਵਨ ਦੀ ਪਹਿਲੀ ਰਚਨਾ ਕਹੀ ਜਾ ਸਕਦੀ ਹੈ। ਜਦੋਂ ਪਿਤਾ-ਪੁਰਖੀ ਦੀ ਚਲੀ ਹੋਈ ਰੀਤ ਅਨੁਸਾਰ ਗੁਰੂ ਜੀ ਨੂੰ ਜਨੇਊ ਪਾਣ ਲਈ ਪੰਡਿਤ ਹਰਦਿਆਲ ਨੂੰ ਬੁਲਾਇਆ ਗਿਆ ਤਾਂ ਆਪ ਜੀ ਨੇ ਜਨੇਊ ਪਾਉਣ ਤੋਂ ਨਾਂਹ ਕਰ

---

*ਗੁਰੂ ਜੀ ਦਾ ਪ੍ਰਕਾਸ਼-ਦਿਹਾੜਾ, ਕਤਕ ਸੁਦੀ ੧੫ ਵਾਲੇ ਭੁਲੇਖੇ ਦਾ ਮੁੱਢ ਹਿੰਦਾਲੀਆਂ ਦੀ ਆਪਣੀ ਲਿਖੀ ਹੋਈ ਜਨਮ ਸਾਖੀ ਹੈ। ਸੰਭਵ ਹੈ ਉਸ ਨੂੰ ਭਾਈ ਬਿਧੀ ਚੰਦ ਹਿੰਦਾਲੀ ਨੇ ਲਿਖਿਆ ਹੋਵੇ ਅਤੇ ਇਥੋਂ ਹੀ 'ਨਾਨਕ ਪ੍ਰਕਾਸ਼ ਗ੍ਰੰਥ' ਦੇ ਕਰਤਾ ਭਾਈ ਸੰਤੋਖ ਸਿੰਘ ਨੇ ਗਲਤੀ ਖਾਧੀ ਹੋਵੇ। ਪੁਰਾਤਨ ਜਨਮ ਸਾਖੀ, ਮਹਿਮਾ ਪ੍ਰਕਾਸ਼, ਭਾਈ ਮਨੀ ਸਿੰਘ ਦੀ ਗਿਆਨ ਰਤਨਾਵਲੀ ਅਤੇ ਮਿਹਰਬਾਨ ਵਾਲੀ ਜਨਮ ਸਾਖੀ ਵਿਚ ਗੁਰੂ ਜੀ ਦਾ ਅਵਤਾਰ ਵੈਸਾਖ ਦੇ ਮਹੀਨੇ ਦਾ ਲਿਖਿਆ ਹੋਇਆ ਮਿਲਦਾ ਹੈ ਜਿਸ ਤੋਂ ਇਹ ਨਿਰਣਾ ਹੁੰਦਾ ਹੈ ਕਿ ਵੈਸਾਖ ਦਾ ਜਨਮ ਠੀਕ ਹੈ। ਇਸ ਬਾਰੇ ਸਭ ਤੋਂ ਵੱਡੀ ਦਲੀਲ ਇਹ ਹੈ ਕਿ ਜਿਨ੍ਹਾਂ ਲਿਖਾਰੀਆਂ ਨੇ ਗੁਰੂ ਜੀ ਦਾ ਪ੍ਰਕਾਸ਼-ਦਿਹਾੜਾ ਕੱਤਕ ਦਾ ਲਿਖਿਆ ਹੈ ਉਨ੍ਹਾਂ ਨੇ ਗੁਰੂ ਜੀ ਦੀ ਕੁਲ ਉਮਰ ੭੦ ਸਾਲ ਪੰਜ ਮਹੀਨੇ ਸਤ ਦਿਨ ਦੱਸੀ ਹੈ। ਇਹ ਅੰਕੜੇ ਸਿੱਧ ਕਰਦੇ ਹਨ ਕਿ ਗੁਰੂ ਜੀ ਦਾ ਅਵਤਾਰ ਵੈਸਾਖ ਸੁਦੀ ੩ ਸੰਮਤ ੧੫੨੬ ਨੂੰ ਹੋਇਆ । ਏਦਾਂ ਦੇ ਨਿਰਣੇ ਇਤਿਹਾਸਕ-ਖੋਜੀਆਂ ਲਈ ਭਾਵੇਂ ਮਹੱਤਵਪੂਰਨ ਹੋਣ ਪਰ ਆਤਮ-ਦਰਸੀ ਗੁਰਮੁਖ 'ਕਤਿਕ' ਜਾਂ 'ਵੈਸਾਖ' ਦੇ ਝਗੜੇ ਵਿੱਚ ਉਕਾ ਹੀ ਨਹੀ ਪੈਂਦੇ। ਉਹ ਗੁਰਦੇਵ ਜੀ ਦੇ ਹੇਠ ਲਿਖੇ ਪਵਿੱਤਰ ਵਾਕ ਤੇ ਵਿਸ਼ਵਾਸ਼ ਰਖਦੇ ਹਨ ਕਿ 'ਗੁਰੂ' ਨਾ ਜੰਮਦਾ ਹੈ ਨਾ ਮਰਦਾ ਹੈ:—

**ਸਤਿਗੁਰੁ ਮੇਰਾ ਸਦਾ ਸਦਾ, ਨਾ ਆਵੈ ਨਾ ਜਾਇ ॥**
**ਓਹੁ ਅਬਿਨਾਸੀ ਪੁਰਖੁ ਹੈ, ਸਭ ਮਹਿ ਰਹਿਆ ਸਮਾਇ॥** [ਪੰਨਾ ੭੫੯

ਦਿੱਤੀ। ਬੜੇ ਸਾਦੇ ਪਰ ਸੁਚੱਜੇ ਢੰਗ ਨਾਲ ਪੰਡਿਤ ਨੂੰ ਸੰਬੋਧਨ ਕਰਦੇ ਹੋਏ ਇਸ ਵਿਅੰਗ ਨਾਲ ਕਿਹਾ:-

**ਦਇਆ ਕਪਾਹ ਸੰਤੋਖੁ ਸੂਤੁ, ਜਤੁ ਗੰਢੀ ਸਤੁ ਵਟੁ ॥**
**ਏਹੁ ਜਨੇਊ ਜੀਅ ਕਾ, ਹਈ ਤ ਪਾਡੇ ਘਤੁ ॥....** [ਪੰਨਾ ੪੭੧

ਇਸ ਤਰ੍ਹਾਂ ਦੇ ਗਿਆਨ ਨਾਲ ਪੁਰਾਣੇ ਵਹਿਮਾਂ ਤੇ ਭਰਮਾਂ ਦੇ ਜਾਲ ਤੋਂ ਲੋਕਾਂ ਦਾ ਛੁਟਕਾਰਾ ਕਰਵਾਇਆ। ਗੁਰੂ ਜੀ ਦੇ ਜੀਵਨ ਦੀ ਸੁਗੰਧੀ ਤਲਵੰਡੀ ਦੇ ਆਲੇ-ਦੁਆਲੇ ਦੇ ਧਾਰਮਿਕ ਤੇ ਸਮਾਜਿਕ ਖੇਤਰਾਂ ਵਿਚ ਖਿਲਰ ਗਈ।

ਆਪ ਜੀ ਦੇ ਪਿਤਾ ਨੂੰ ਹਰ ਵੇਲੇ ਇਹ ਚਿੰਤਾ ਲਗੀ ਰਹਿੰਦੀ ਸੀ ਕਿ ਆਪ ਜੀ ਨੂੰ ਕਿਸੇ ਕਾਰ-ਵਿਹਾਰ ਵਿਚ ਲਾਇਆ ਜਾਏ ਤਾਂ ਜੁ ਆਪ ਜੀ ਦਾ ਮਨ ਮਾਇਆ ਵਿਚ ਖੁੱਭ ਜਾਏ, ਪਰ ਉਸ ਨੂੰ ਇਸ ਗੱਲ ਦਾ ਗਿਆਨ ਨਹੀਂ ਸੀ ਕਿ ਮਾਇਆ ਖੋਟੀ ਰਾਸਿ ਹੈ। ਫਿਰ ਵੀ ਪਿਤਾ ਜੀ ਨੇ ਆਪਣੀ ਇੱਛਾ-ਪੂਰਤੀ ਲਈ ਗੁਰੂ ਜੀ ਨੂੰ ਸੁਚੱਜਾ ਵਪਾਰ ਕਰਨ ਲਈ ਕੁਝ ਰੁਪਏ ਦੇ ਕੇ ਬਾਹਰ ਭੇਜਿਆ। ਜਦੋਂ ਗੁਰੂ ਜੀ ਆਪਣੇ ਪਿੰਡੋਂ ਬਾਹਰ ਨਿਕਲੇ ਤਾਂ ਰਸਤੇ ਵਿਚ ਹੀ ਆਪ ਜੀ ਨੂੰ ਕਈ ਦਿਨਾਂ ਤੋਂ ਭੁੱਖੇ-ਭਾਣੇ ਸਾਧੂਆਂ ਦਾ ਇਕ ਟੋਲਾ ਮਿਲ ਗਿਆ। ਉਹਨਾਂ ਨੂੰ ਵੇਖ ਕੇ ਗੁਰੂ ਜੀ ਦੇ ਦਿਲ ਵਿਚ ਦਇਆ ਆ ਗਈ। ਆਪ ਜੀ ਪਾਸ ਜਿਤਨੇ ਰੁਪਏ ਸਨ ਉਹਨਾਂ ਦਾ ਅੰਨ ਤੇ ਬਸਤਰ ਆਦਿ ਮੰਗਵਾ ਕੇ ਸਾਧੂਆਂ ਨੂੰ ਦਾਨ ਕਰ ਦਿੱਤੇ। ਜਦੋਂ ਇਹ ਸੱਚਾ ਸੌਦਾ ਕਰਕੇ ਘਰ ਪਰਤੇ ਤਾਂ ਪਿਤਾ ਕਾਲੂ ਜੀ ਬਹੁਤ ਗੁੱਸੇ ਹੋਏ। ਇਸ ਘਟਨਾ ਦਾ ਪਤਾ ਜਦ ਰਾਇ ਬੁਲਾਰੇ ਨੂੰ ਲੱਗਾ ਤਦ ਉਸ ਦੇ ਮਨ ਤੇ ਗੁਰੂ ਜੀ ਦੀ ਨਿਰਾਦਰੀ ਦਾ ਬੜਾ ਖੇਦ ਹੋਇਆ।

ਗੁਰੂ ਬਾਬਾ ਜੀ ਦੇ ਮਨ ਵਿਚ ਜਗਤ-ਜਲੰਦੇ ਨੂੰ ਠਾਰਨ ਦੀ ਤੜਪ ਸੀ, ਜਿਸ ਨਾਲ ਆਪ ਜੀ ਦੇ ਚੇਹਰੇ ਤੇ ਉਦਾਸੀ ਛਾਈ ਰਹਿੰਦੀ ਸੀ, ਪਰ ਪਿਤਾ ਕਾਲੂ ਜੀ ਇਹ ਸਮਝਦੇ ਸਨ ਕਿ ਆਪ ਜੀ ਨੂੰ ਕੋਈ ਸਰੀਰਕ ਰੋਗ ਹੈ। ਇਸ ਲਈ ਵੈਦ ਨੂੰ ਬੁਲਾਇਆ ਗਿਆ। ਵੈਦ ਨੇ ਨਬਜ਼ ਵੇਖੀ, ਪਰ ਉਸ ਭੋਲੇ ਵੈਦ ਨੂੰ ਅਨੋਖੀ-ਪੀੜਾ ਦੇ ਦਰਦ ਦੀ ਸਮਝ ਕਿਥੋਂ ਲਗਣੀ ਸੀ:-

**ਵੈਦ ਬੁਲਾਇਆ ਵੈਦਗੀ, ਪਕੜਿ ਢੰਢੋਲੇ ਬਾਂਹ ॥**
**ਭੋਲਾ ਵੈਦੁ ਨ ਜਾਣਈ, ਕਰਕ ਕਲੇਜੇ ਮਾਹਿ ॥** [ਸਲੋਕ ਮ. ੧ ਪੰਨਾ ੧੨੭੯

ਪਿਤਾ ਦੀ ਆਗਿਆ ਦਾ ਪਾਲਣ ਕਰਦੇ ਹੋਏ ਗੁਰੂ ਜੀ ਨੇ ਖੇਤੀ ਕੀਤੀ, ਮੱਝਾਂ ਚਾਰੀਆਂ ਅਤੇ ਇਸ ਤਰ੍ਹਾਂ ਦੇ ਹੋਰ ਕਈ ਕੰਮ ਕੀਤੇ। ਖੇਤੀ ਦਾ ਹਰਾ ਹੋਣਾ, ਸਰਪ ਨੇ ਛਾਇਆ ਕਰਨੀ ਆਦਿ ਕਈ ਅਜਿਹੇ ਕੌਤਕ ਵਰਤੇ, ਜਿਹਨਾਂ ਤੋਂ ਸਾਰੇ ਲੋਕ ਬੜੇ ਪ੍ਰਭਾਵਤ ਹੋਏ। ਗੁਰੂ ਜੀ ਦੀਆਂ ਮਾਇਆ-ਵਿਰੋਧੀ ਰੁੱਚੀਆਂ ਨੂੰ ਵੇਖ ਕੇ ਰਾਇ ਬੁਲਾਰ ਨੇ ਪਿਤਾ ਕਾਲੂ ਨੂੰ ਇਹ ਸਲਾਹ ਦਿੱਤੀ ਕਿ ਗੁਰੂ ਜੀ ਨੂੰ ਬੇਬੇ ਨਾਨਕੀ ਪਾਸ ਸੁਲਤਾਨਪੁਰ ਭੇਜ ਦਿੱਤਾ ਜਾਵੇ। ਸੰਮਤ ੧੫੪੧ ਵਿਚ ਆਪ ਜੀ ਨੂੰ ਸੁਲਤਾਨਪੁਰ ਭੇਜ ਦਿਤਾ ਗਿਆ। ਉਥੇ ਆਪ ਜੀ ਨੇ ਆਪਣੇ ਭਣਵਈਏ ਜੈ ਰਾਮ ਦੀ ਪ੍ਰੇਰਨਾ ਨਾਲ ਦੌਲਤਖ਼ਾਨ ਲੋਧੀ ਦੇ ਮੋਦੀਖ਼ਾਨੇ ਦਾ ਕੰਮ ਸੰਭਾਲਿਆ। ਇਸ ਦੇ ਨਾਲ ਹੀ ਭਾਈ ਮਰਦਾਨੇ (ਰਬਾਬੀ) ਨੂੰ ਤਲਵੰਡੀ ਤੋਂ ਆਪਣੇ ਪਾਸ ਬੁਲਾ ਲਿਆ। ਜਿਥੇ ਬਾਬਾ ਜੀ ਧਰਮ ਦੀ ਕਿਰਤ ਕਰਦੇ ਉਥੇ ਤੱਕੜੀ ਦੀ ਧਾਰਨ ਤੋਲਦੇ ਹੋਏ ਵੀ

"ਤੇਰਾ ਤੇਰਾ" ਦਾ ਜਾਪ ਕਰਦੇ ਰਹਿੰਦੇ ਸਨ। ਮੋਦੀਖ਼ਾਨੇ ਦੇ ਕੰਮ ਤੋਂ ਵਿਹਲੇ ਹੁੰਦੇ ਤਾਂ ਅਕਾਲ ਪੁਰਖ ਜੀ ਦੀਆਂ ਸਿਫ਼ਤਾਂ ਦਾ ਕੀਰਤਨ ਕਰਦੇ ਰਹਿੰਦੇ ਸਨ। ਇਸ ਤਰ੍ਹਾਂ ਆਪ ਜੀ ਦਸ ਸਾਲ ਗਰੀਬਾਂ ਦੀ ਸੇਵਾ ਕਰਦੇ ਰਹੇ ਅਤੇ ਆਖਿਆ:--

**ਨੀਚਾ ਅੰਦਰਿ ਨੀਚ ਜਾਤਿ, ਨੀਚੀ ਹੂ ਅਤਿ ਨੀਚੁ ॥**
**ਨਾਨਕੁ ਤਿਨ ਕੈ ਸੰਗਿ ਸਾਥਿ, ਵਡਿਆ ਸਿਉ ਕਿਆ ਰੀਸ॥...** [ਪੰਨਾ ੧੫

ਜਦੋਂ ਪਿਤਾ ਨੇ ਵੇਖਿਆ ਕਿ ਹੁਣ ਆਪ ਕੰਮ-ਕਾਜ ਤੇ ਲਗ ਗਏ ਹਨ ਤਾਂ ੨੪ ਸਾਲ ਦੀ ਉਮਰ ਵਿਚ ਆਪ ਜੀ ਦਾ ਵਿਆਹ ਮੂਲ ਚੰਦ ਖਤਰੀ ਦੀ ਸਪੁੱਤਰੀ ਬੀਬੀ ਸੁਲਖਣੀ ਜੀ ਨਾਲ ਕਰ ਦਿੱਤਾ। ਆਪ ਜੀ ਦੇ ਘਰ ਦੋ ਪੁੱਤਰ ਸ੍ਰੀ ਚੰਦ ਜੀ ਅਤੇ ਲਖਮੀ ਦਾਸ ਜੀ ਹੋਏ।

ਉਸ ਸਮੇਂ ਸਾਰੇ ਸਮਾਜ ਵਿਚ 'ਸੂਤਕ' ਦੇ ਭਰਮ ਦਾ ਜਾਲ ਘਰ ਘਰ ਵਿਚ ਤਣਿਆ ਹੋਇਆ ਸੀ। ਆਪ ਜੀ ਨੇ ਲੋਕਾਂ ਦੇ ਮਨਾਂ ਵਿਚੋਂ ਇਸ ਭਰਮ ਨੂੰ ਕੱਢਿਆ ਅਤੇ ਫੁਰਮਾਇਆ:–

**ਸਭੋ ਸੂਤਕੁ ਭਰਮੁ ਹੈ, ਦੂਜੈ ਲਗੈ ਜਾਇ ॥**
**ਜੰਮਣੁ ਮਰਣਾ ਹੁਕਮੁ ਹੈ, ਭਾਣੈ ਆਵੈ ਜਾਇ ॥**
**ਖਾਣਾ ਪੀਣਾ ਪਵਿਤ੍ਰੁ ਹੈ, ਦਿਤੋਨੁ ਰਿਜਕੁ ਸੰਬਾਹਿ ॥**
**ਨਾਨਕ ਜਿਨੀ ਗੁਰਮੁਖਿ ਬੁਝਿਆ, ਤਿਨਾ ਸੂਤਕੁ ਨਾਹਿ ॥** [ਪੰਨਾ ੪੭੨

ਸੁਲਤਾਨਪੁਰ ਵਿਚ ਕਈ ਹੋਰ ਕੌਤਕ ਕੀਤੇ। ਇਕ ਦਿਨ ਅਚਾਨਕ ਹੀ ਆਪ ਦੇ ਜੀਵਨ ਵਿਚ ਇਕ ਨਵਾਂ ਮੋੜ ਆਇਆ ਜਦੋਂ ਆਪ ਜੀ ਵੇਈਂ ਨਦੀ ਵਿਚ ਅਲੋਪ ਹੋ ਗਏ। ਤਿੰਨ ਦਿਨਾਂ ਪਿਛੋਂ ਬਾਹਰ ਨਿਕਲੇ ਅਤੇ ਮੜ੍ਹੀਆਂ 'ਚ ਜਾ ਬੈਠੇ। ਆਖਣ ਲਗੇ:–

**"ਨਾ ਕੋਈ ਹਿੰਦੂ ਨਾ ਮੁਸਲਮਾਨ"**

ਲੋਕਾਂ ਨੇ ਇਸ ਤਰ੍ਹਾਂ ਦੇ ਬਚਨ ਸੁਣ ਕੇ ਆਖਿਆ ਕਿ ਗੁਰੂ ਜੀ ਨੂੰ ਕੋਈ ਭੂਤ ਚਮੜ ਗਿਆ ਹੈ। ਕੋਈ ਕੁਝ ਆਖੇ ਕੋਈ ਕੁਝ। ਗੁਰੂ ਜੀ ਨੇ ਇਸ ਦਸ਼ਾ ਨੂੰ ਆਪਣੇ ਸ਼ਬਦਾਂ ਵਿਚ ਇਉਂ ਵਰਣਨ ਕੀਤਾ ਹੈ:–

**ਕੋਈ ਆਖੈ ਭੂਤਨਾ, ਕੋ ਕਹੈ ਬੇਤਾਲਾ ॥**
**ਕੋਈ ਆਖੈ ਆਦਮੀ, ਨਾਨਕੁ ਵੇਚਾਰਾ ॥....** [ਪੰਨਾ ੯੯੧

ਸਮੇਂ ਦੀ ਸਥਿਤੀ ਨੂੰ ਗੁਰੂ ਜੀ ਨੇ ਚੰਗੀ ਤਰ੍ਹਾਂ ਜਾਚਿਆ ਅਤੇ ਵੇਖਿਆ ਕਿ ਲੋਕ ਈਰਖਾ ਦੀ ਅੱਗ ਵਿਚ ਸੜ ਰਹੇ ਸਨ ਤੇ ਉਨ੍ਹਾਂ ਦਾ ਉਧਾਰ ਘਰ ਬੈਠ ਕੇ ਕੀਤਾ ਜਾਣਾ ਮੁਸ਼ਕਲ ਸੀ। ਇਸ ਲਈ ਆਪ ਜੀ ਨੇ 'ਸਤਿਨਾਮ' ਦਾ ਚੱਕਰ ਫਿਰਾਉਣ ਲਈ ਮੋਦੀਖਾਨੇ ਦਾ ਕੰਮ ਛੱਡ ਦਿੱਤਾ। ਆਪ ਜੀ ਨੇ ਅਕਾਲ ਪੁਰਖ ਜੀ ਦੇ ਦਰਬਾਰ ਵਿਚੋਂ ਸ੍ਰਿਸ਼ਟੀ ਦੇ ਸੁਧਾਰ ਲਈ ਪਹਿਲਾਂ ਬਖਸ਼ਿਸ਼ ਪ੍ਰਾਪਤ ਕੀਤੀ। ਇਸ ਤਰ੍ਹਾਂ ਆਪਣੇ ਲਕਸ਼ ਦੀ ਪ੍ਰਾਪਤੀ ਲਈ ਦੇਸ਼ ਦਾ ਰਟਨ ਕੀਤਾ, ਜਿਸ ਨੂੰ ਚਾਰ ਉਦਾਸੀਆਂ ਦੇ ਨਾਂ ਨਾਲ ਯਾਦ ਕੀਤਾ ਜਾਂਦਾ ਹੈ।

ਗੁਰੂ ਬਾਬਾ ਜੀ ਉਦਾਸੀਆਂ ਦੇ ਦੌਰਾਨ ਜਿਥੇ ਗਏ ਤੇ ਜੋ ਜੋ ਗੱਲਾਂ ਆਖੀਆਂ ਓਹਨਾਂ ਨੇ

ਸਾਖੀਆਂ ਦਾ ਰੂਪ ਧਾਰਨ ਕੀਤਾ। ਪਰ ਉਨ੍ਹਾਂ ਕੌਤਕਾਂ ਦਾ ਇੰਨ ਬਿੰਨ ਵਿਸਥਾਰ ਪ੍ਰਾਪਤ ਹੋਣਾ ਕਠਿਨ ਹੈ। ਸਮੁੱਚੇ ਤੌਰ ਤੇ ਆਪ ਜੀ ਨੇ ਨਾਮ ਜਪਣ, ਧਰਮ ਦੀ ਕਿਰਤ ਕਰਨ, ਵੰਡ ਛੱਕਣ ਅਤੇ ਸੱਚ ਬੋਲਣ ਦਾ ਉਪਦੇਸ਼ ਦਿੱਤਾ। ਬਾਕੀ 'ਖਸਮ ਕੀ ਬਾਣੀ' ਰਾਹੀਂ ਜੋ ਸੰਦੇਸ਼ ਸ੍ਰਿਸ਼ਟੀ ਦੇ ਜੀਵ ਜੰਤੂਆਂ ਤੱਕ ਪਹੁੰਚਾਇਆ, ਉਸ ਦੇ ਕੁਝ ਕੁ ਅੰਸ ਪਾਠਕਾਂ ਦੀ ਗਿਆਤ ਲਈ ਹੇਠ ਅੰਕਿਤ ਹਨ:-

੧. ਪਰਮਾਤਮਾ ਦੇ ਨਿਰਗੁਣ ਤੇ ਸਰਗੁਣ ਸਰੂਪ ਦੇ ਦਰਸ਼ਨ ਮੂਲ-ਮੰਤਰ ਦੇ ਸ਼ੀਸ਼ੇ ਚੋਂ ਕੀਤੇ ਜਾ ਸਕਦੇ ਹਨ। ਪਰਮਾਤਮਾ ਦੀ ਪ੍ਰਾਪਤੀ ਦਾ ਵਸੀਲਾ ਕੇਵਲ ਸ਼ਬਦ-ਗੁਰੂ ਤੇ ਉਸਦੀ ਕਿਰਪਾ ਹੈ।

੨. ਸਾਰੇ ਪਸਾਰੇ ਦਾ ਆਧਾਰ ਰਬੀ-ਹੁਕਮ ਹੈ। ਕੂੜਿਆਰ ਤੋਂ ਸਚਿਆਰ ਬਣਨ ਲਈ 'ਹੁਕਮ ਰਜਾਈ' ਵਾਲੇ ਕਰਮ ਕਮਾਉਣੇ ਜ਼ਰੂਰੀ ਹਨ।

੩. ਸਤਿਗੁਰੂ ਨਾਮ ਦਾ ਦਾਤਾ ਹੈ ਤੇ ਨਾਮ ਦੇ ਤੁਲ ਹੋਰ ਕੋਈ ਸ੍ਰੇਸ਼ਟ ਕਰਮ ਤੇ ਧਰਮ ਨਹੀਂ ਹੈ।

੪. ਸੱਚ ਤੋਂ ਉਚਾ ਕੋਈ ਆਚਰਨ ਨਹੀਂ ਹੈ।

੫. ਵਿਦਿਆ ਵੀਚਾਰੀ ਦੀ ਪਛਾਣ ਪਰਉਪਕਾਰੀ ਹੋਣਾ ਹੈ।

੬. ਆਤਮਿਕ ਇਸ਼ਨਾਨ ਲਈ ਗੁਰੂ ਦੇ ਸਮਾਨ ਕੋਈ ਤੀਰਥ ਨਹੀਂ ਹੈ।

੭. ਮੋਹ-ਮਾਇਆ, ਭੈ, ਤ੍ਰਿਸ਼ਨਾ ਅਤੇ ਭਰਮ ਦਾ ਮੂਲ 'ਹਉਮੈ' ਹੈ, ਚਤੁਰਾਈਆਂ ਤੇ ਸਿਆਣਪਾਂ ਇਸ ਵਿਚ ਵਾਧਾ ਕਰਦੀਆਂ ਹਨ। ਸੱਚੇ ਗੁਰੂ ਦੀ ਕਿਰਪਾ ਨਾਲ ਕੀਤੀ ਸ਼ਬਦ ਦੀ ਸਾਧਨਾ ਤੇ ਅਰਾਧਨਾ ਹੀ ਇਸ ਬੀਮਾਰੀ ਦਾ ਦਾਰੂ ਹੈ।

੮. ਨਾਮ ਅਤੇ ਸੰਗਤੀ ਜੀਵਨ ਤੋਂ ਬਿਨਾਂ ਕਿਸੇ ਮਨੁੱਖ ਦੀ ਗਤੀ ਨਹੀਂ ਹੋ ਸਕਦੀ।

੯. ਬੇ-ਦੀਨਿਆਂ ਨਾਲ ਦੋਸਤੀ ਪਾ ਕੇ ਉਹਨਾਂ ਨਾਲ ਖਾਨ ਪਾਨ ਦੀ ਸਾਂਝ ਪਾਉਣੀ ਸ਼ੈਤਾਨ ਨੂੰ ਸੱਦਾ ਦੇਣਾ ਹੈ।

੧੦. ਸਚ ਨੂੰ ਪ੍ਰਾਪਤ ਕਰਨ ਦੀ ਬਿਧੀ ਕੂੜ ਨੂੰ ਤਿਆਗਣਾ ਹੈ।

੧੧. ਜੀਵ ਜੋ ਬੀਜਦਾ ਹੈ, ਓਹੀ ਖਾਂਦਾ ਹੈ। ਜੋ ਲਿਖਿਆ ਹੈ, ਓਹੀ ਪਾਂਦਾ ਹੈ।

੧੨. ਮਾਇਆ ਵਿਚ ਨਿਰਲੇਪ ਰਹਿਣਾ ਗੁਰਮੁਖ ਜੀਵਨ ਦੀ ਨਿਸ਼ਾਨੀ ਹੈ।

੧੩. ਸੁੱਖ ਦੁੱਖ ਪੂਰਬਲੇ ਜਨਮਾਂ ਵਿਚ ਕੀਤੇ ਕਰਮਾਂ ਦੇ ਫਲ ਸਰੂਪ ਪ੍ਰਭੂ ਜੀ ਨੇ ਆਪ ਦਿੱਤੇ ਹਨ, ਇਸ ਲਈ ਕਿਸੇ ਹੋਰ ਨੂੰ ਦੋਸ਼ ਦੇਣਾ ਉਚਿਤ ਨਹੀਂ ਹੈ।

੧੪. ਸਤਿਗੁਰੂ ਦੀ ਸੇਵਾ ਕਰਨ ਨਾਲ ਸਾਰੇ ਦੁਖਾਂ ਦਾ ਨਾਸ਼ ਅਤੇ ਸੁੱਖਾਂ ਦਾ ਪ੍ਰਕਾਸ਼ ਹੋ ਜਾਂਦਾ ਹੈ।

੧੫. ਗੁਰਬਾਣੀ ਨੂੰ ਪ੍ਰੇਮ ਨਾਲ ਪਰਸਿਆਂ ਹਿਰਦੇ ਅੰਦਰ ਹੀ ਪਰਮਾਤਮਾ ਦੇ ਦਰਸ਼ਨ ਹੋ ਜਾਂਦੇ ਹਨ।

੧੬. ਕੇਵਲ ਪ੍ਰਭੂ ਦਾਤਾ ਹੈ ਬਾਕੀ ਸਾਰਾ ਜਗਤ ਭਿਖਾਰੀ ਹੈ।

੧੭. ਕੰਤੁ ਇਕੋ ਹੈ ਬਾਕੀ ਸਭ ਕੰਤੀਆਂ ਹਨ।

੧੮. ਸੇਵਕ ਨੂੰ ਦੁਖ ਸੁਖ ਦੇ ਸਮੇਂ ਆਪਣੇ ਖਸਮ ਪਾਸ ਅਰਦਾਸਿ ਕਰਨੀ ਹੀ ਸੋਭਦੀ ਹੈ।

੧੯. ਸਿਦਕ ਨਾਲ ਕੀਤਾ ਸਿਜਦਾ (ਭਾਵ ਮੱਥਾ ਟੇਕਿਆ) ਹੀ ਪਰਵਾਨ ਹੈ।

੨੦. ਕਰਣੀ ਤੋਂ ਬਿਨਾ ਕੋਈ ਮਨੁੱਖ ਸੰਸਾਰ ਭਉਜਲ ਤੋਂ ਪਾਰ ਨਹੀਂ ਹੋ ਸਕਦਾ।

੨੧. ਵਾਪਾਰ ਕਰਨ ਤੋਂ ਪਹਿਲਾਂ ਲੋੜੀਂਦੀ ਵਸਤੂ ਨੂੰ ਪਛਾਣਨਾ ਜਰੂਰੀ ਹੈ।

੨੨. ਨਾਮ ਤੋਂ ਬਿਨਾਂ ਹੋਰ ਖਾਣ, ਪਹਿਨਣ, ਜਾਗਣ ਅਤੇ ਸੌਣ ਵਾਲੀ ਖ਼ੁਸ਼ੀ ਅੰਤ ਨੂੰ ਜ਼ਲੀਲ ਕਰਦੀ ਹੈ ਕਿਉਂਕਿ ਇਸ ਨਾਲ ਮਨ ਵਿਚ ਵਿਕਾਰ ਪੈਦਾ ਹੁੰਦੇ ਹਨ।

ਗੁਰੂ ਜੀ ਨੇ ਮੱਕੇ ਵਿਚ ਹਾਜੀਆਂ ਤੇ ਕਾਜ਼ੀਆਂ ਨਾਲ ਗੋਸ਼ਟਿ ਕੀਤੀ। ਕੇਵਲ ਪੱਛਮ ਵੱਲ ਰੱਬ ਦਾ ਘਰ ਸਮਝਣ ਵਾਲਿਆਂ ਨੂੰ ਅੱਲਾ ਦੀ ਜੋਤਿ ਦਾ ਜਲਵਾ ਹਰ ਪਾਸੇ ਵਿਖਾਇਆ। ਆਪ ਜੀ ਨਿਰਜਿੰਦ ਰਸਮਾਂ ਦਾ ਵਿਰੋਧ ਕਰਦੇ ਰਹੇ। ਰਾਜਸੀ ਖੇਤਰ ਵਿਚ ਰਾਜਿਆਂ ਨੂੰ 'ਰਾਜੇ ਸੀਹ ਮੁਕਦਮ ਕੁਤੇ' ਅਥਵਾ 'ਕਲਿ ਕਾਤੀ ਰਾਜੇ ਕਾਸਾਈ...'' ਕਹਿਣ ਤੋਂ ਵੀ ਰੱਤਾ-ਭਰ ਸੰਕੋਚ ਨਹੀਂ ਕੀਤਾ।

ਆਪ ਜੀ ਦੀਆਂ ਹੇਠ ਲਿਖੀਆਂ ਬਾਣੀਆਂ ਜਗਤ-ਪ੍ਰਸਿਧ ਹਨ:—

(੧) ਜਪੁ (੨) ਪਟੀ (੩) ਆਸਾ ਕੀ ਵਾਰ (੪) ਅਲਾਹਣੀਆਂ (੫) ਸਿਧ ਗੋਸਿਟ (੬) ਓਅੰਕਾਰ (੭) ਬਾਰਹਮਾਹ (ਤੁਖਾਰੀ ਰਾਗ ਵਿਚ ਆਦਿ ਆਦਿ)।

ਗੁਰੂ ਜੀ ਨੇ ਸੱਚ ਦੀ ਨੀਂਹ ਰੱਖ ਕੇ ਧਰਮ ਦਾ ਰਾਜ ਚਲਾਇਆ ਅਤੇ ਝੰਡਾ ਝੁਲਾਇਆ।

ਅੰਤ ਨੂੰ ਭਾਈ ਲਹਿਣੇ ਜੀ ਦੀ ਸੇਵਾ ਤੇ ਰੀਝ ਕੇ ਸੰਨ ੧੫੩੯ ਨੂੰ ਗੁਰ-ਗੱਦੀ ਸੌਂਪੀ ਤੇ ਆਪਣੀ ਜੋਤਿ ਗੁਰੂ ਅੰਗਦ ਦੇਵ ਜੀ ਵਿਚ ਉਸੇ ਜੁਗਤੀ ਨਾਲ ਟਿਕਾ ਦਿੱਤੀ ਜਿਸ ਜੁਗਤੀ ਨਾਲ ਅਕਾਲ ਪੁਰਖ ਜੀ ਨੇ ਆਪਣੀ ਜੋਤਿ ਆਪ ਜੀ (ਭਾਵ ਗੁਰੂ ਨਾਨਕ ਜੀ) ਵਿੱਚ ਰੱਖੀ ਸੀ। ਇਸ ਤਰ੍ਹਾਂ ਆਪ ਜੀ ਸਾਰੀ ਉਮਰ ੭੦ ਵਰ੍ਹੇ, ੫ ਮਹੀਨੇ, ੭ ਦਿਨ ਬਤੀਤ ਕਰਕੇ ਅਸੂ ਵਦੀ ੧੦, ਸੰਮਤ ੧੫੯੬ (੨੨ ਸਤੰਬਰ, ੧੫੩੯) ਨੂੰ ਨਿਰੰਕਾਰ ਜੀ ਦੇ ਦੇਸ਼ ਭਾਵ 'ਸਚ ਖੰਡ' ਵਿਚ ਜਾ ਬਿਰਾਜੇ।



# ਆਸਾ ਕੀ ਵਾਰ*

## (ਇਤਿਹਾਸਕ ਜਾਣ-ਪਛਾਣ)

ਜਪੁਜੀ ਸਾਹਿਬ ਵਾਂਗ 'ਆਸਾ ਕੀ ਵਾਰ' ਵੀ ਗੁਰੂ ਨਾਨਕ ਦੇਵ ਜੀ ਦੀ ਜਗਤ-ਪ੍ਰਸਿਧ ਬਾਣੀ ਹੈ। ਇਹ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੪੬੨-੭੫ ਉਤੇ ਦਰਜ ਹੈ। ਇਸ ਵਾਰ ਵਿਚ ਕੁਲ ੬੦ ਸਲੋਕ ਅਤੇ ੨੪ ਪਉੜੀਆਂ ਹਨ, ਜਿਨ੍ਹਾਂ ਵਿਚੋਂ ੪੬ ਸਲੋਕ ਅਤੇ ੨੪ ਪਉੜੀਆਂ ਗੁਰੂ ਨਾਨਕ ਦੇਵ ਜੀ ਦੀਆਂ ਰਚਿਤ ਅਤੇ ੧੪ ਸਲੋਕ ਗੁਰੂ ਅੰਗਦ ਦੇਵ ਜੀ ਦੇ ਹਨ।

ਇਸ ਵਾਰ ਬਾਰੇ ਇਹ ਸਾਖੀ ਪ੍ਰਚੱਲਤ ਹੈ ਕਿ ਗੁਰਦੇਵ ਜੀ ਨੇ ਨੌ ਪਉੜੀਆਂ ਸ਼ੇਖ ਬ੍ਰਹਮ ਪ੍ਰਤੀ ਅਤੇ ੧੫ ਪਉੜੀਆਂ ਦੁਨੀ ਚੰਦ ਧੁਪੜ ਲਾਹੌਰ ਵਾਸੀ ਪ੍ਰਥਾਇ ਉਚਾਰਨ ਕੀਤੀਆਂ। ਇਸ ਲਈ ਕਈ ਪੁਰਾਤਨ ਰਾਗੀ ਇਸ ਵਾਰ ਨੂੰ ਦੋ ਭਾਗਾਂ ਵਿਚ ਵੰਡ ਕੇ ਕੀਰਤਨ ਕਰਦੇ ਹਨ। ਇਕ ਦਿਨ ੯ ਪਉੜੀਆਂ ਅਤੇ ਦੂਜੇ ਦਿਨ ੧੫ ਪਉੜੀਆਂ ਦਾ ਕੀਰਤਨ ਕਰਕੇ ਵਾਰ ਦਾ ਭੋਗ ਪਾਉਂਦੇ ਹਨ। ਇਸ ਰਹੁ-ਰੀਤੀ ਦਾ ਆਧਾਰ ਪੁਰਾਤਨ ਜਨਮਸਾਖੀ (ਜਿਹੜੀ ਵਲਾਇਤ ਦੇ ਨਸੁਖੇ ਤੋਂ ਸੰਪਾਦਿਤ ਕੀਤੀ ਗਈ) ਦੱਸਿਆ ਜਾਂਦਾ ਹੈ। ਇਸ ਜਨਮਸਾਖੀ ਵਿਚ ਸ਼ੇਖ ਬ੍ਰਹਮ ਅਤੇ ਦੁਨੀ ਚੰਦ ਧੁਪੜ ਨਾਲ ਹੋਈ ਵਾਰਤਾਲਾਪ ਨੂੰ ਇਉਂ ਅੰਕਿਤ ਕੀਤਾ ਗਿਆ ਹੈ:--

ੳ) 'ਤਾਂ ਫਿਰਿ ਪੀਰਿ ਕਹਿਆ 'ਨਾਨਕ! ਹਿਕ ਖੁਦਾਇ ਕੀ ਵਾਰ ਸੁਣਾਇ, ਅਸਾਨੂੰ ਏਹ ਮਖਸੂਦੁ ਹੈ, ਜੋ ਵਾਰ ਦੁਹੁ ਬਾਝੂ ਹੋਂਦੀ ਨਾਹੀਂ, ਅਤੇ ਤੂ ਹਿਕੋ ਹਿਕੁ ਆਖਦਾ ਹੈਂ, ਵੇਖਾਂ ਖੁਦਾਇ ਦਾ ਸਰੀਕੁ ਤੂ ਕਵਣ ਕਰਸੀ?'' ਤਬ ਬਾਬੇ ਆਖਿਆ, 'ਮਰਦਾਨਿਆ! ਰਬਾਬੁ ਵਜਾਇ' ਤਾਂ ਮਰਦਾਨੇ ਰਬਾਬੁ ਵਜਾਇਆ, ਰਾਗ ਆਸਾ ਕੀਤਾ, ਬਾਬੇ ਸਲੋਕੁ ਦਿਤਾ, ਸਲੋਕ, ਸਤਿਗੁਰੂ ਪ੍ਰਸਾਦਿ ॥ ****ਆਸਾ ਕੀ ਵਾਰ ਮਹਲਾ ੧ ॥** ਸਲੋਕੁ' ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ ॥ ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ॥੧॥.... ਪਉੜੀਆਂ ਨਉ ਹੋਈਆਂ ਏਤੁ ਪਰਥਾਇ ॥ (ਪੁਰਾਤਨ ਜਨਮ ਸਾਖੀ ੬੪-੬੫)

---

*ਇਸ ਵਾਰ ਵਿੱਚ ੫ ਸਲੋਕ ਗੁਰੂ ਅੰਗਦ ਦੇਵ ਜੀ ਦੇ ਹਨ। ਜਦੋਂ ਗੁਰੂ ਨਾਨਕ ਦੇਵ ਜੀ ਦੀ ਗੋਸ਼ਟੀ ਸ਼ੇਖ ਬ੍ਰਹਮ ਤੇ ਦੁਨੀ ਚੰਦ ਨਾਲ ਹੋਈ ਉਦੋਂ ਇਹ ਵਾਰ ਪਉੜੀਆਂ ਵਿਚ ਸੀ। ਮਹਲੇ ਪਹਿਲੇ ਅਤੇ ਦੂਜੇ ਦੇ ਸਲੋਕ ਇਸ ਵਾਰ ਨਾਲ ਪਿਛੋਂ ਲਗਾਏ ਗਏ ਹਨ। ਵਿਸਥਾਰ ਲਈ ਅਗੇ ਪੜ੍ਹੋ 'ਸਲੋਕ ਭੀ ਮਹਲੇ ਪਹਿਲੇ ਕੇ ਲਿਖੇ'॥

** ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ੨੨ ਵਾਰਾਂ ਦਰਜ ਹਨ ਅਤੇ ਸਭ ਵਾਰਾਂ ਨਾਲ 'ਕੀ' ਸ਼ਬਦ ਦੀ ਵਰਤੋਂ ਕੀਤੀ ਗਈ ਹੈ, 'ਦੀ' ਕਿਤੇ ਨਹੀ ਵਰਤਿਆ ਇਸ ਲਈ ਇਸ ਬਾਣੀ ਦਾ ਨਾਮ 'ਆਸਾ ਕੀ ਵਾਰ' ਮੰਨਣਾ ਹੀ ਠੀਕ ਹੈ।

ਅ) 'ਤਬ ਬਾਬੇ ਆਖਿਆ, 'ਮਰਦਾਨਿਆ! ਰਬਾਬੁ ਵਜਾਇ।' ਤਾਂ ਮਰਦਾਨੇ ਰਬਾਬੁ ਵਜਾਇਆ। ਰਾਗ ਆਸਾ ਕੀ ਵਾਰ ਕੀਤਾ, ਪਉੜੀਆਂ ੧੫ ਪਰਥਾਇ ਦੁਨੀ ਚੰਦ ਕੇ ਕੀਤੀਆਂ।'(ਪੰਨਾ੮੩)

ਜੇ ਉਪਰੋਕਤ ਸਾਖੀਆਂ ਦੀ ਪੁਸ਼ਟੀ ਭਾਈ ਸਾਹਿਬ ਭਾਈ ਮਨੀ ਸਿੰਘ ਜੀ ਕਰ ਦਿੰਦੇ ਤਾਂ ਪ੍ਰਮਾਣੀਕ ਮੰਨੀਆਂ ਜਾ ਸਕਦੀਆਂ ਸਨ, ਪਰ ਆਪ ਜੀ ਨੇ ਸੰਪੂਰਨ ਆਸਾ ਕੀ ਵਾਰ ਦਾ ਟੀਕਾ ਆਪਣੇ ਰਚੇ ਹੋਏ ਗ੍ਰੰਥ 'ਗਿਆਨ ਰਤਨਾਵਲੀ' ਵਿਚ ਕੀਤਾ ਹੈ, ਉਥੇ ਕੇਵਲ ਪੀਰ ਸ਼ੇਖ ਬ੍ਰਹਮ ਦੀ ਗੋਸ਼ਟੀ ਦਾ ਹੀ ਜ਼ਿਕਰ ਕੀਤਾ ਹੈ:–

''ਤਾਂ ਸ਼ੇਖ ਬ੍ਰਹਮ ਕਹਿਆ ਜੀ ਢਾਢੀ ਰਾਜਿਉਂ ਕੀਆਂ ਵਾਰਾਂ ਗਾਵਤੇ ਹੈਂ। ਜੋ ਰਾਜੇ ਪ੍ਰਸੰਨ ਹੋਤੇ ਹੈਂ। ਸੂਰਮੇ ਭੀ ਪ੍ਰਸੰਨ ਹੋ ਕੇ ਜੁਧ ਕਰਤੇ ਹੈਂ। ਅਰੁ ਕਾਇਰਾਂ ਕੇ ਮਨ ਮੋ ਭੀ ਜੁਧ ਕਾ ਉਦਮ ਹੋਇ ਆਵਤਾ ਹੈ। ਤੈਸੇ ਜੋ ਮਹਾਰਾਜ ਕੀ ਵਾਰ ਗਾਵਤੇ ਹੈਂ। ਸੋ ਮਹਾਰਾਜ ਭੀ ਪ੍ਰਸੰਨ ਹੋਤੇ ਹੈਂ। ਅਰ ਜਉਨ ਸੇ ਜਗਿਆਸੀ ਹੈਂ ਤਿਨੋਂ ਕਾ ਭੀ ਮਨ ਅਰ ਇੰਦਰੀਅਹੁ ਕੇ ਜੀਤਣੇ ਕਾ ਉਦਮ ਹੋਇ ਆਵਤਾ ਹੈ। ਤਾਂ ਤੇ ਤੁਸੀਂ ਮੇਰੇ ਤਾਈਂ ਕਾਈ ਪ੍ਰਮੇਸ੍ਰ ਕੀ ਵਾਰ ਸੁਣਾਵਉ। ਤਾਂ ਬਾਬੇ ਕਹਿਆ ਮਰਦਾਨਿਆ ਕਬੀਰ ਜੀ ਨੇ ਗਉੜੀ ਕਾ ਰਾਗੁ ਅੰਗੀਕਾਰ ਕੀਆ ਹੈ। ਅਰੁ ਸਿਧਹੁ ਨੇ ਰਾਮਕਲੀ ਕਾ ਰਾਗੁ ਅੰਗੀਕਾਰੁ ਕੀਆ ਹੈ। ਅਰੁ ਹਮਾਰੇ ਸਭ ਹੀ ਰਾਗ ਹੈਂ। ਪਰ ਏਹ ਪੀਰ ਆਸਾਵੰਤੁ ਆਇਆ ਹੈ। ਸੋ ਆਸਾ ਕੇ ਰਾਗ ਵਿਚ ਵਾਰ ਸੁਣਾਵਹੁ।* [ਹੱਥ ਲਿਖਤ ਗਿਆਨ ਰਤਨਾਵਲੀ ੩੦-੩੧

ਭਾਈ ਮਨੀ ਸਿੰਘ ਜੀ ਨੇ ੧੫ ਸਲੋਕ ਦੁਨੀ ਚੰਦ ਪਰਥਾਇ ਉਚਾਰੇ ਜਾਣ ਦਾ ਕੋਈ ਜ਼ਿਕਰ ਨਹੀਂ ਕੀਤਾ। ਫਿਰ ਨੌਵੀਂ ਪੌੜੀ ਦੇ ਅਰਥਾਂ ਮਗਰੋਂ ਗੁਰੂ ਬਾਬੇ ਤੇ ਸ਼ੇਖ ਬ੍ਰਹਮ ਦੀ ਗੋਸ਼ਟੀ ਦੇ ਅੰਤਮ ਸ਼ਬਦ ਇਹ ਪਰਗਟ ਕਰਦੇ ਹਨ ਕਿ ਪੀਰ ਗੁਰੂ ਜੀ ਪਾਸੋਂ ਵਿਦਾ ਹੋ ਗਿਆ ਅਤੇ ਗੁਰਦੇਵ ਮਰਦਾਨੇ ਨੂੰ ਲੈ ਕੇ ਤਲਵੰਡੀ ਦੇ ਇਕ ਬਾਗ ਵਿਚ ਜਾ ਬੈਠੇ:–

''ਤਾਂ ਪੀਰ ਕਹਿਆ ਮੈ ਵਿਦਾ ਹੋਤਾ ਹੌਂ, ਮੁਝੇ ਆਪਨਾ ਸਿਖ ਜਾਣ ਕੇ ਫੇਰ ਭੀ ਦਰਸਨ ਦੇਵਣਾ' ਤਾਂ ਬਾਬੇ ਕਹਿਆ ਅਖੀਂ ਮੀਟ। ਤਾ ਮਰਦਾਨੇ ਅਖੀਂ ਮੀਟ ਕੇ ਖੋਲੀਆਂ ਤਾਂ ਕਿਆ ਵੇਖੇ ਜੋ ਤਲਵੰਡੀ ਕੇ ਬਾਗ ਮੇ ਬੈਠੇ ਹਾਂ। ਤਾਂ ਬਾਬਾ ਸਾਧਾਂ ਸੰਤਾਂ ਨਾਲ ਸੰਗਤਿ ਕਰੇ। ਬਾਬਾ ਵਰਸਾਂ ਨਵਾਂ ਕਾ ਹੂਆ। ਲੋਕਾਂ ਕਹਿਆ ਕਾਲੂ ਤੂ ਪੁੱਤਰ ਨੂੰ ਜਗਿਉਪਵੀਤ ਪਵਾਇ। ਕੁਛ ਕਰਮ ਧਰਮ ਮਤਿ ਸਿਖੇ ਜੇ ਇਸ ਕਾ ਮਨੁ ਠਹਿਰੇ। ਤਾਂ ਇਕ ਦਿਨ ਰਾਇ ਬੁਲਾਰ ਭੋਇ ਦਾ ਪੁੱਤਰ ਸੀ। ਉਸ ਨੇ ਬਾਬੇ ਨੂੰ ਸਦਿਆ। ਉਸ ਕਹਿਆ ਜੇ ਤੂੰ ਅਸਾਡੀ ਕੰਮਦਾਰੀ ਲੈ। ਤਾਂ ਬਾਬੇ ਕਿਹਾ ਅਸੀਂ ਸਚੇ ਸਾਈਂ ਦੀ ਕੰਮਦਾਰੀ ਲੱਗੇ ਹੋਇ ਹਾਂ। ਅਸਾਥੋਂ ਕੂੜਿਆਂ ਰਾਜਿਆਂ ਦੀਆਂ ਕੰਮਦਾਰੀਆਂ ਨਹੀਂ ਹੁੰਦੀਆਂ। ਤਾਂ ਬਾਬੇ ਸਲੋਕ ਕਹਿਆ:-

**ਕੂੜੁ ਰਾਜਾ ਕੂੜੁ ਪਰਜਾ ਕੂੜੁ ਸਭੁ ਸੰਸਾਰੁ॥[ਜਨਮਸਾਖੀ ਭਾਈ ਮਨੀ ਸਿੰਘ, ਪੰ. ੪੪**

---

*ਗੁਰੂ ਨਾਨਕ ਦੇਵ ਜੀ ਦਾ ਮਰਦਾਨੇ ਨੂੰ ਵਾਰ ਸੁਣਾਉਣ ਲਈ ਹੁਕਮ ਦੇਣਾ ਇਹ ਪਰਗਟ ਕਰਦਾ ਹੈ ਕਿ 'ਆਸਾ ਕੀ ਵਾਰ' ਸ਼ੇਖ ਬ੍ਰਹਮ ਨੂੰ ਮਿਲਣ ਤੋਂ ਪਹਿਲਾਂ ਰਚੀ ਜਾ ਚੁਕੀ ਸੀ।

ਭਾਈ ਵੀਰ ਸਿੰਘ ਜੀ ਨੇ ਪੰਜ ਗ੍ਰੰਥੀ ਸਟੀਕ ਵਿਚ ਪੁਰਾਤਨ ਜਨਮਸਾਖੀ ਦੇ ਆਧਾਰ ਤੇ ੧੫ ਪੌੜੀਆਂ ਦੁਨੀ ਚੰਦ ਧੁਪੜ ਪਰਥਾਇ ਉਚਾਰੀਆਂ ਮੰਨੀਆਂ ਹਨ। ਭਾਈ ਸਾਹਿਬ ਨੇ ਇਸ ਵਾਰ ਦੀ ਨੌਵੀਂ ਪੌੜੀ ਵਿਚ ਆਏ ਢਾਢੀ ਪਦ ਨੂੰ ਮੁਖ ਰਖ ਕੇ ਆਪਣੇ ਵਲੋਂ ਹੇਠ ਲਿਖੇ ਅਖਰ ਲਿਖੇ ਹਨ:–

'ਢਾਢੀ ਪਦ ਦਾ ਇਸ ਵਿਚ ਹੋਣਾ ਤੇ ਮਜ਼ਮੂਨ ਦਾ ਭਾਵ ਕੁਛ ਸਮਾਪਤੀ ਦਾ ਸੂਚਕ ਭਾਸਦਾ ਹੈ। ਵਾਹਿਗੁਰੂ ਦੇ ਗੁਣ ਗਾਇਨ ਕਰਦੇ ਗੁਰੂ ਜੀ ਨੂੰ ਢਾਡੀ ਕਿਹਾ ਕਰਦੇ ਸਨ।'

ਭਾਈ ਵੀਰ ਸਿੰਘ ਜੀ ਦੀ ਉਪਰੋਕਤ ਦਲੀਲ, ਵੀਚਾਰ ਦੀ ਕਸਵੱਟੀ ਤੇ ਪੂਰੀ ਨਹੀਂ ਉਤਰਦੀ ਇਸ ਵਿਚ ਸ਼ੱਕ ਨਹੀਂ ਕਿ ਗੁਰਬਾਣੀ ਵਿਚ ਕਈ ਸਲੋਕਾਂ ਤੇ ਪਉੜੀਆਂ ਵਿਚ 'ਢਾਢੀ' ਪਦ ਦੀ ਵਰਤੋਂ ਕੀਤੀ ਹੋਈ ਮਿਲਦੀ ਹੈ, ਪਰ ਉਥੇ ਢਾਢੀ ਪਦ ਮਜ਼ਮੂਨ ਦੀ ਸਮਾਪਤੀ ਦਾ ਸੂਚਕ ਨਹੀਂ ਹੈ। ਵੇਖੋ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪੰਨਾ ੯੧, ੧੪੮, ੧੫੦, ੫੧੦, ੫੧੬, ੬੪੯, ੭੯੦, ੯੬੨, ੧੦੯੭ ਅਤੇ ੧੨੯੬।

ਪੁਰਾਤਨ ਜਨਮਸਾਖੀ ਵਿਚ ਸ਼ੇਖ ਬ੍ਰਹਮ ਵਾਲੀ ਸਾਖੀ ਮਗਰੋਂ ਕੁਝ ਸਾਖੀਆਂ ਛੱਡ ਕੇ ਦੁਨੀ ਚੰਦ ਵਾਲੀ ਸਾਖੀ ਦਰਜ ਹੈ। ਜੇ ਇਨ੍ਹਾਂ ਸਾਖੀਆਂ ਨੂੰ ਮੁਖ ਰਖੀਏ ਤਾਂ ਇਹ ਸਿੱਟਾ ਨਿਕਲਦਾ ਹੈ ਕਿ ਪਹਿਲਾਂ ਆਸਾ ਕੀ ਵਾਰ ੯ ਪਉੜੀਆਂ ਤਕ ਅਧੂਰੀ ਰਹੀ ਅਤੇ ਫੇਰ ਦੁਨੀ ਚੰਦ ਪਰਥਾਇ ੧੫ ਪਉੜੀਆਂ ਉਚਾਰਨ ਮਗਰੋਂ ਸੰਪੂਰਨ ਹੋਈ। ਇਨ੍ਹਾਂ ਸਾਖੀਆਂ ਤੋਂ ਇਹ ਗੱਲ ਪਰਗਟ ਹੁੰਦੀ ਹੈ ਕਿ 'ਆਸਾ ਕੀ ਵਾਰ' ਦਾ ਪੁਰਾਤਨ ਰੂਪ ਨਿਰੋਲ ਪਉੜੀਆਂ ਨਹੀਂ ਸੀ, ਸਲੋਕ ਵੀ ਲਗੇ ਹੋਏ ਸਨ, ਪਰ ਵਾਰ ਪਉੜੀਆਂ ਦਾ ਸੰਗ੍ਰਹਿ ਹੀ ਮੰਨੀ ਜਾਂਦੀ ਸੀ। ਨੌਵੀਂ ਪਉੜੀ ਦੀ ਅੰਤਲੀ ਪੰਕਤੀ 'ਤਿਨ ਮੰਗਾ ਜਿ ਤੁਝੈ ਧਿਆਇਦੇ' ਅਤੇ ਦਸਵੀਂ ਪਉੜੀ ਦੀਆਂ ਪੰਕਤੀਆਂ ਦਾ ਵਿਸ਼ਾ-ਵਸਤੂ:--

**ਦਾਨੁ ਮਹਿੰਡਾ ਤਲੀ ਖਾਕੁ ਜੇ ਮਿਲੈ ਤ ਮਸਤਕਿ ਲਾਈਐ ॥**
**.....ਜੇ ਹੋਵੈ ਪੂਰਬਿ ਲਿਖਿਆ ਤਾ ਧੂੜਿ ਤਿਨਾ ਦੀ ਪਾਈਐ॥**

ਇਕ ਦੂਜੇ ਨਾਲ ਇਸ ਤਰ੍ਹਾਂ ਪਿਉਂਦ ਕੀਤਾ ਹੋਇਆ ਹੈ ਕਿ ਵੱਖਰਾ ਹੀ ਨਹੀਂ ਹੋ ਸਕਦਾ। ਇਕੋ ਆਸ਼ੇ ਦੀ ਪ੍ਰੋਤੀ ਹੋਈ ਲੜੀ ਨੂੰ ਤੋੜਨਾ ਕੇਵਲ ਪਾਠਕਾਂ ਅਤੇ ਸਰੋਤਿਆਂ ਨਾਲ ਹੀ ਧੱਕਾ ਨਹੀਂ ਸਗੋਂ 'ਗੁਰੂ ਨਾਨਕ ਸ਼ਾਇਰ' ਨਾਲ ਵੀ ਅਨਿਆਇ ਕਰਨ ਵਾਲੀ ਗੱਲ ਹੈ। ਇਸ ਵਾਰ ਦੀ ਆਰੰਭਕ ਪਉੜੀ **"ਆਪੀਨੈ੍ ਆਪੁ ਸਾਜਿਓ ਆਪੀਨੈ੍ ਰਚਿਓ ਨਾਉ ॥"** ਅਤੇ ਅੰਤਮ ਪਉੜੀ **"ਸੋ ਕਰੇ ਜਿ ਤਿਸੈ ਰਜਾਇ ॥"** ਦੇ ਜੁੜਵੇਂ ਭਾਵਾਂ ਤੋਂ ਇਉਂ ਅਨੁਭਵ ਹੁੰਦਾ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਸੰਪੂਰਨ 'ਆਸਾ ਕੀ ਵਾਰ' ਕੇਵਲ 'ਇਕ ਓਅੰਕਾਰ' (ਪਰਮਾਤਮਾ) ਦੀ ਸ਼ਕਤੀ ਦਾ ਵਰਣਨ ਕਰਨ ਲਈ ਰਚੀ। ਇਹ ਇਕ ਮੰਨੀ ਹੋਈ ਸਚਾਈ ਹੈ ਕਿ ਗੁਰੂ ਨਾਨਕ ਦੇਵ ਜੀ ਧੁਰੋਂ ਆਈ ਬਾਣੀ ਨੂੰ ਪੋਥੀ ਦੇ ਰੂਪ ਵਿਚ ਆਪਣੇ ਕੋਲ ਰਖਦੇ ਸਨ। ਜਦੋਂ ਬਾਣੀ ਉਤਰਦੀ ਸੀ, ਸੰਭਾਲ ਕਰ ਲੈਂਦੇ ਸਨ। ਸੰਭਵ ਹੈ ਕਿ ਇਹ ਬਾਣੀ ਗੁਰੂ ਬਾਬਾ ਜੀ ਨੇ ਸ਼ੇਖ ਬ੍ਰਹਮ ਤੇ ਦੁਨੀ ਚੰਦ ਦੀ ਮਿਲਣੀ ਤੋਂ ਪਹਿਲਾਂ ਰਚੀ ਹੋਵੇ ਅਤੇ ਉਨ੍ਹਾਂ ਨੂੰ ਇਹ ਵਾਰ ਸੁਣਾ ਕੇ ਉਪਦੇਸ਼ ਦਿੱਤਾ ਹੋਵੇ, ਕਿਉਂਕਿ ਉਚਾਰਨ ਅਤੇ ਪਰਚਾਰਨ ਵਿਚ ਬਹੁਤ ਫਰਕ ਹੁੰਦਾ ਹੈ।

'ਪੁਰਾਤਨ ਜਨਮਸਾਖੀ' ਤੇ 'ਗਿਆਨ ਰਤਨਾਵਲੀ' ਦੀ ਇਸ ਗੱਲ ਵਿਚ ਸੰਮਤੀ ਹੈ ਕਿ ਗੁਰੂ ਨਾਨਕ ਦੇਵ ਜੀ ਜਦੋਂ ਪਾਕਪਟਨ ਦੀ ਯਾਤਰਾ ਕਰਨ ਗਏ ਉਥੇ ਸ਼ਹਿਰ ਦੇ ਕੋਸ ਭਰ ਬਾਹਰਵਾਰ ਪਹਿਲਾਂ ਸ਼ੇਖ ਕਮਾਲ (ਮੁਰੀਦ) ਦਾ ਮੇਲ ਹੋਇਆ ਅਤੇ ਉਸ ਨੇ ਆਪਣੇ ਪੀਰ ਸ਼ੇਖ ਬ੍ਰਹਮ ਨੂੰ ਗੁਰੂ ਨਾਨਕ ਦੇਵ ਜੀ ਦੀ ਦੱਸ ਪਾਈ ਅਤੇ ਉਹ ਗੋਸ਼ਟੀ ਕਰਨ ਲਈ ਆਇਆ। ਉਸ ਸਾਰੀ ਗੋਸ਼ਟੀ ਦਾ ਧੁਰਾ ਹੇਠ ਲਿਖੀ ਪੰਕਤੀ ਸੀ:—

**ਆਪੇ ਪਟੀ ਕਲਮ ਆਪਿ, ਉਪਰਿ ਲੇਖੁ ਭਿ ਤੂੰ ॥**
**ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ ॥** [ਪੰਨਾ ੧੨੯੧

ਇਹ ਗਲ ਮੰਨਣ ਯੋਗ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਇਸ ਵਾਰ ਦੀ ਰਚਨਾ ਇਕੋ ਸਮੇਂ ਅਤੇ ਇਕੋ ਥਾਂ ਤੇ ਕੀਤੀ ਹੈ ਅਤੇ ਇਹ ਸੰਭਵ ਹੈ ਕਿ ਉਹ ਅਸਥਾਨ ਪਾਕਪਟਨ ਹੀ ਹੋਵੇ, ਕਿਉਂਕਿ ਸਮੁੱਚੀ ਵਾਰ ਵਿਚ ਉਪਰੋਕਤ ਸਲੋਕ ਦੀ ਵਿਆਖਿਆ ਹੈ। ਜੇ ਪਾਕਪਟਨ ਨੂੰ ਇਸ ਰਚਨਾ ਦਾ ਅਸਥਾਨ ਨਾ ਵੀ ਮੰਨੀਏ ਤਾਂ ਘਟੋ ਘੱਟ ਇਹ ਗਲ ਆਖਣ ਵਿਚ ਕੋਈ ਝਿਜਕ ਨਹੀਂ ਹੋਣੀ ਚਾਹੀਦੀ ਕਿ ਗੁਰੂ ਨਾਨਕ ਦੇਵ ਜੀ ਨੇ ਇਸ ਵਾਰ ਦੇ ਸਲੋਕ ਵੱਖੋ ਵੱਖ ਭਾਵਾਂ ਦੇ ਹਨ ਅਤੇ ਉਹ ਕਈ ਵਿਅਕਤੀਆਂ ਪ੍ਰਥਾਇ ਉਚਾਰੇ ਗਏ ਹੋਣਗੇ। ਇਸ ਲਈ ਉਨ੍ਹਾਂ ਸਲੋਕਾਂ ਨੂੰ ਕੇਵਲ ਸ਼ੇਖ ਬ੍ਰਹਮ ਅਤੇ ਦੁਨੀ ਚੰਦ ਨਾਲ ਸੰਬੰਧਤ ਨਹੀਂ ਕੀਤਾ ਜਾ ਸਕਦਾ। ਇਸ ਬਾਣੀ ਨਾਲ ਗੁਰੂ ਨਾਨਕ ਦੇਵ ਜੀ ਨੇ ਸਮੁੱਚੇ ਸਮਾਜ ਦਾ ਸੁਧਾਰ ਕੀਤਾ, ਕਰਮ ਧਰਮ ਦੇ ਪਾਖੰਡਾਂ ਦੀ ਗਿਲਾਨੀ ਨੂੰ ਹਟਾਇਆ ਅਤੇ ਮਨੁੱਖਾਂ ਵਿਚ ਆਤਮਿਕ ਜਾਗ੍ਰਤੀ ਲਿਆਂਦੀ। ਭਾਵੇਂ ਇਸ ਵਾਰ ਦੀ ਰਚਨਾ ਬਾਰੇ ਠੀਕ ਸਮਾਂ ਮਿਥਣਾ ਔਖਾ ਹੈ ਫਿਰ ਵੀ ਉਪਰੋਕਤ ਇਤਿਹਾਸਕ ਘਟਨਾ ਨੂੰ ਮੁਖ ਰੱਖ ਕੇ ਇਹ ਆਖਣਾ ਯੋਗ ਹੈ ਕਿ ਇਸ ਬਾਣੀ ਦਾ ਪ੍ਰਕਾਸ਼ ਸ਼ੇਖ ਬ੍ਰਹਮ ਦੀ ਗੋਸ਼ਟੀ ਵੇਲੇ ਹੋਇਆ। ਸ਼ੇਖ ਬ੍ਰਹਮ ਜੀ ਬਾਬਾ ਸ਼ੇਖ ਫਰੀਦ ਸਾਨੀ ਜੀ ਦੀ ਬੰਸਾਵਲੀ ਵਿਚੋਂ ਸਨ ਅਤੇ ਪਾਕਪਟਨ ਵਿਚ ਰਹਿੰਦੇ ਸਨ, ਜਿਸ ਦੀ ਗਵਾਹੀ ਭਾਈ ਸੰਤੋਖ ਸਿੰਘ ਜੀ ਨੇ 'ਨਾਨਕ ਪ੍ਰਕਾਸ਼' ਗ੍ਰੰਥ ਵਿਚ ਦਿੱਤੀ ਹੈ:—

**ਸ਼ੇਖ ਫਰੀਦ ਪਟਨ ਹੈ ਜਹਿੰਵਾ ॥ ਸ਼ੇਖ ਬ੍ਰਹਮ ਤਬ ਬਸ ਹੀ ਤਹਿੰਵਾ॥**

ਇਸ ਤਰ੍ਹਾਂ ਇਤਿਹਾਸਕ ਖੋਜੀਆਂ ਨੇ ਉਪਰੋਕਤ ਗੋਸ਼ਟੀ ਦਾ ਸਮਾਂ ਸੰਨ ੧੫੧੮ ਮਿਥਿਆ ਹੈ, ਜੋ ਲਗ-ਪਗ ਠੀਕ ਜਾਪਦਾ ਹੈ।



# ਟੁੰਡੇ ਅਸ ਰਾਜੈ ਕੀ ਧੁਨੀ

ਰਾਜਾ ਸਾਰੰਗ ਦੇ ਘਰ ਅਸ ਦਾ ਜਨਮ ਹੋਇਆ। ਰਾਜੇ ਨੇ ਬੁਢੀ ਉਮਰ ਵਿਚ ਇਕ ਹੋਰ ਵਿਆਹ ਕਰਵਾ ਲਿਆ। ਨਵੀਂ ਵਿਆਹੀ ਰਾਣੀ ਆਪਣੇ ਮਤਰੇਏ ਪੁੱਤਰ ਦਾ ਸੁੰਦਰ ਰੂਪ ਵੇਖ ਕੇ ਉਸ ਤੇ ਮੋਹਿਤ ਹੋ ਗਈ ਅਤੇ ਉਸ ਅਗੇ ਆਪਣੀ ਮੰਦ-ਭਾਵਨਾ ਪ੍ਰਗਟ ਕੀਤੀ। ਪਰਮਾਤਮਾ ਨੇ ਅਸ ਉਤੇ ਆਪਣੀ ਕਿਰਪਾ ਦ੍ਰਿਸ਼ਟੀ ਕੀਤੀ ਅਤੇ ਉਸ ਨੂੰ ਇਸ ਖੋਟੇ ਕਰਮ ਤੋਂ ਬਚਾਅ ਲਿਆ। ਰਾਣੀ ਅੰਦਰ ਬਦਲੇ ਦੀ ਭਾਵਨਾ ਪੈਦਾ ਹੋਈ। ਉਸ ਨੇ ਅਸ ਉਤੇ ਝੂਠਾ ਕਲੰਕ ਲਾ ਕੇ ਰਾਜੇ ਨੂੰ ਭੜਕਾਇਆ। ਰਾਜ-ਮਦ ਵਿਚ ਅੰਨ੍ਹੇ ਹੋਏ ਰਾਜੇ ਨੇ ਬਿਨਾਂ ਪੁਛ ਪੜਤਾਲ ਦੇ ਆਪਣੇ ਪੁੱਤਰ ਨੂੰ ਕਤਲ ਕਰਨ ਦਾ ਹੁਕਮ ਦੇ ਦਿੱਤਾ। ਨਾਲ ਹੀ ਆਪਣੇ ਵਜ਼ੀਰ ਨੂੰ ਆਖਿਆ ਕਿ ਉਹ ਜਲਾਦਾਂ ਨੂੰ ਹੁਕਮ ਦੇਵੇ ਕਿ ਅਸ ਨੂੰ ਬਾਹਰ ਜੰਗਲ ਵਿਚ ਲੈ ਜਾਣ ਅਤੇ ਉਸ ਦੀ ਤਸੱਲੀ ਲਈ ਅਸ ਦੇ ਸਰੀਰ ਦਾ ਵੱਢਿਆ ਹੋਇਆ ਕੋਈ ਅੰਗ ਉਸ ਨੂੰ ਵਿਖਾਇਆ ਜਾਵੇ।

ਸਿਆਣੇ ਵਜ਼ੀਰ ਨੇ ਰਾਜੇ ਦੇ ਹੁਕਮ ਦੀ ਪਾਲਣਾ ਹਿੱਤ ਜਲਾਦਾਂ ਨੂੰ ਹੁਕਮ ਦੇ ਦਿੱਤਾ, ਪਰ ਗੁਪਤ ਤੌਰ ਤੇ ਇਹ ਆਖਿਆ ਕਿ ਅਸ ਨੂੰ ਜੰਗਲ ਵਿਚ ਸੁਟ ਆਉਣ ਤੇ ਉਸ ਦਾ ਕੇਵਲ ਹੱਥ ਵੱਢ ਕੇ ਇਥੇ ਲੈ ਆਉਣ। ਜਲਾਦਾਂ ਨੇ ਏਦਾਂ ਹੀ ਕੀਤਾ, ਉਸ ਦਾ ਹੱਥ ਵੱਢ ਕੇ ਉਸ ਨੂੰ ਇਕ ਖੂਹ ਵਿਚ ਸੁੱਟ ਦਿਤਾ। ਥੋੜ੍ਹੀ ਦੇਰ ਮਗਰੋਂ ਉਥੋਂ ਵਣਜਾਰਿਆਂ ਦਾ ਇਕ ਟੋਲਾ ਲੰਘਿਆ। ਉਨ੍ਹਾਂ ਨੇ ਅਸ ਨੂੰ ਖੂਹ ਵਿਚੋਂ ਕੱਢ ਲਿਆ ਅਤੇ ਕਿਸੇ ਦੂਰ ਦੇਸ਼ ਵਿਚ ਲੈ ਗਏ। ਇਲਾਜ ਕਰਨ ਤੇ ਉਸ ਦਾ ਟੁੰਡ ਵਾਲਾ ਜ਼ਖ਼ਮ ਠੀਕ ਹੋ ਗਿਆ। ਵਣਜਾਰਿਆਂ ਦਾ ਵਪਾਰ ਹੀ ਸੌਦਾ ਕਰਨਾ ਹੁੰਦਾ ਹੈ। ਉਹ ਇਕ ਸ਼ਹਿਰ ਵਿਚ ਪੁਜੇ ਅਤੇ ਉਥੇ ਇਕ ਧੋਬੀ ਨੇ 'ਟੁੰਡੇ ਅਸ' ਨੂੰ ਮੁੱਲ ਲੈ ਲਿਆ। ਟੁੰਡਾ ਧੋਬੀਆਂ ਦੇ ਘਰ ਰਹਿਣ ਲੱਗਾ। ਧੋਬੀ ਇਕ ਬਲਦ ਉਤੇ ਕਪੜੇ ਲੱਦ ਦਿੰਦੇ ਅਤੇ ਟੁੰਡਾ ਕਪੜੇ ਧੋਬੀਘਾਟ ਤੇ ਲੈ ਜਾਂਦਾ ਅਤੇ ਵਾਪਸ ਲੈ ਆਉਂਦਾ।

ਇਕ ਦਿਨ ਕੁਦਰਤ ਦੀ ਨੇਤ ਨਾਲ ਜਿਸ ਸ਼ਹਿਰ ਵਿਚ ਟੁੰਡਾ ਰਹਿੰਦਾ ਸੀ ਉਥੋਂ ਦੇ ਰਾਜੇ ਦਾ ਦਿਹਾਂਤ ਹੋ ਗਿਆ। ਉਸ ਦੀ ਰਾਜ-ਗੱਦੀ ਨੂੰ ਸੰਭਾਲਣ ਵਾਲਾ ਉਸ ਦਾ ਕੋਈ ਪੁੱਤਰ ਨਹੀਂ ਸੀ। ਉਥੋਂ ਦੀ ਵਜ਼ੀਰ ਮੰਡਲੀ ਨੇ ਇਹ ਫੈਸਲਾ ਕੀਤਾ ਕਿ ਜਿਹੜਾ ਆਦਮੀ ਸ਼ਹਿਰ ਦਾ ਦਰਵਾਜਾ ਸਭ ਤੋਂ ਪਹਿਲਾਂ ਖੋਲ੍ਹੇ ਉਸ ਨੂੰ ਰਾਜ-ਸਿੰਘਾਸਨ ਤੇ ਬਿਠਾ ਦਿੱਤਾ ਜਾਵੇ। ਟੁੰਡਾ ਹਰ ਰੋਜ਼ ਵਾਂਗ ਕਪੜਿਆਂ ਦੀਆਂ ਪੰਡਾਂ ਬਲਦ ਤੇ ਲੱਦ ਕੇ ਧੋਬੀਘਾਟ ਤੇ ਜਾਣ ਲਈ ਸ਼ਹਿਰ ਦੇ ਉਸ ਬੰਦ ਦਰਵਾਜ਼ੇ ਕੋਲ ਸਭ ਤੋਂ ਪਹਿਲਾਂ ਪਹੁੰਚਿਆ ਅਤੇ ਆਪਣੇ ਟੁੰਡ ਨਾਲ ਉਸ ਦਰਵਾਜੇ ਨੂੰ ਲੱਗਾ ਹੋਇਆ ਤਾਲਾ ਖੋਲ੍ਹ ਦਿਤਾ। ਕੀਤੇ ਫੈਸਲੇ ਅਨੁਸਾਰ ਅਸ ਨੂੰ ਉਸ ਸ਼ਹਿਰ ਦਾ ਰਾਜਾ ਥਾਪ ਦਿਤਾ ਗਿਆ, ਜਿਸ ਤੋਂ ਉਸ ਦਾ ਨਾਂ 'ਟੁੰਡਾ ਅਸਰਾਜ' ਪ੍ਰਸਿਧ ਹੋਇਆ। ਰਾਜੇ ਦੀ ਸੰਤਾਨ ਹੋਣ ਕਰਕੇ ਇਸ ਨੇ ਆਪਣੇ ਰਾਜ-ਭਾਗ ਨੂੰ ਚੰਗੀ ਤਰ੍ਹਾਂ ਸੰਭਾਲਿਆ ਅਤੇ ਪਰਜਾ ਨੂੰ ਕਿਸੇ ਗਲੋਂ ਔਖਾ ਨਾ ਹੋਣ ਦਿਤਾ। ਉਹ ਇਥੋਂ ਤੱਕ ਦੂਰ-ਅੰਦੇਸ਼ ਨਿਕਲਿਆ ਕਿ ਉਸ ਨੇ

ਲੋਕਾਂ ਨੂੰ ਅੰਨ-ਸੰਕਟ ਤੋਂ ਬਚਾਉਣ ਲਈ ਪਹਿਲਾਂ ਹੀ ਅੰਨ ਦਾ ਕਾਫੀ ਭੰਡਾਰ ਕਰ ਲਿਆ।

ਰਾਜਾ ਸਾਰੰਗ ਦੇ ਦੋ ਹੋਰ ਪੁੱਤਰ, ਜਿਨ੍ਹਾਂ ਦਾ ਨਾਂ ਸਰਦੂਲ ਰਾਏ ਤੇ ਸੁਲਤਾਨ ਖ਼ਾਨ ਸੀ, ਹੋਰਨਾਂ ਰਾਣੀਆਂ ਵਿਚੋਂ ਸਨ, ਉਹ ਵੀ ਪਿਤਾ ਵਾਂਗ ਮੌਜਾਂ ਉਡਾਂਦੇ ਰਹੇ। ਜਦੋਂ ਦੇਸ਼ ਵਿਚ ਕਾਲ ਪਿਆ ਤਾਂ ਲੋਕ ਬਹੁਤ ਦੁਖੀ ਹੋਏ। ਸਾਰੰਗ ਨੇ ਆਪਣੇ ਵਜ਼ੀਰ ਨੂੰ ਹੁਕਮ ਦਿਤਾ ਕਿ ਜਿਥੋਂ ਵੀ ਅੰਨ ਮਿਲੇ ਲੋਕਾਂ ਤਾਈਂ ਪਹੁੰਚਾਇਆ ਜਾਵੇ। ਵਜ਼ੀਰ ਅੰਨ ਦੀ ਭਾਲ ਕਰਦਾ ਅਸਰਾਜ ਦੇ ਪਰਗਣੇ ਵਿਚ ਜਾ ਪੁਜਾ। ਟੁੰਡੇ ਅਸਰਾਜ ਨੇ ਵਜ਼ੀਰ ਦੀ ਚੰਗੀ ਤਰ੍ਹਾਂ ਆਉ-ਭਗਤ ਕੀਤੀ ਤੇ ਬਹੁਤ ਸਾਰਾ ਅੰਨ ਵੀ ਮੁਫਤ ਦੇ ਦਿਤਾ। ਵਜ਼ੀਰ ਨੇ ਟੁੰਡੇ ਨੂੰ ਪਛਾਣ ਲਿਆ ਤੇ ਰਾਜਾ ਸਾਰੰਗ ਨੂੰ ਸਾਰੀ ਗਲ ਜਾ ਦਸੀ। ਰਾਜੇ ਸਾਰੰਗ ਨੂੰ ਇਸ ਤੋਂ ਪਹਿਲਾਂ ਹੀ ਆਪਣੀ ਨਵੀਂ ਰਾਣੀ ਦੀ ਬਦ-ਚਲਨੀ ਦਾ ਪਤਾ ਲਗ ਚੁਕਾ ਸੀ, ਜਦੋਂ ਵਜ਼ੀਰ ਨੇ ਸਾਰੀ ਵਿਥਿਆ ਖੋਲ੍ਹ ਕੇ ਸੁਣਾਈ ਤਾਂ ਰਾਜੇ ਨੇ ਬੜਾ ਪਛਤਾਵਾ ਕੀਤਾ। ਰਾਜੇ ਨੇ ਆਪਣਾ ਰਾਜ ਆਪਣੇ ਪੁੱਤਰ 'ਅਸਰਾਜ' ਨੂੰ ਸੌਂਪਣ ਹਿਤ ਆਪਣੇ ਦੇਸ਼ ਵਿਚ ਆਉਣ ਲਈ ਬੁਲਾਇਆ। ਅਸਰਾਜ ਬੜੇ ਸ਼ਾਹੀ ਠਾਠ-ਬਾਠ ਨਾਲ ਫੌਜਾਂ ਸਮੇਤ ਆਪਣੇ ਪਿਤਾ ਦੇ ਸ਼ਹਿਰ ਕੋਲ ਆਣ ਪੁਜਾ। ਅਸਰਾਜ ਦੇ ਮਤਰੇਏ ਭਰਾ ਸਰਦੂਲ ਰਾਇ ਨੇ ਆਪਣੇ ਹੱਥੋਂ ਰਾਜ ਜਾਂਦਾ ਵੇਖ ਕੇ ਰਾਜੇ ਦੀ ਆਗਿਆ ਤੋਂ ਬਿਨਾਂ ਆਪਣੇ ਚਚੇਰੇ ਭਾਈ ਸੁਲਤਾਨ ਖ਼ਾਨ ਦੀ ਸਹਾਇਤਾ ਨਾਲ ਇਸ ਦਾ ਮੁਕਾਬਲਾ ਕੀਤਾ। ਦੋਹਾਂ ਪਾਸਿਆਂ ਤੋਂ ਆਪਸ ਵਿਚ ਚੰਗੀ ਲੜਾਈ ਹੋਈ ਪਰ ਫਤਿਹ ਟੁੰਡੇ ਅਸਰਾਜ ਦੀ ਹੋਈ। ਰਾਜਾ ਸਾਰੰਗ ਨੇ ਪਿਛਲੇ ਕੀਤੇ ਪਾਪ ਦਾ ਪਛਤਾਵਾ ਕੀਤਾ ਅਤੇ ਰਾਜ-ਤਿਲਕ ਅਸਰਾਜੇ ਨੂੰ ਦਿੱਤਾ। ਇਸ ਨੇ ਦੋਹਾਂ ਰਾਜਾਂ ਵਿਚ ਧਰਮ ਦਾ ਰਾਜ ਕੀਤਾ। ਢਾਢੀਆਂ ਨੇ ਅਸਰਾਜ ਦੀ ਉਸਤਤੀ ਵਿਚ ਵਾਰ ਬਣਾਈ ਤੇ ਲੋਕਾਂ ਨੂੰ ਗਾ ਕੇ ਸੁਣਾਈ। ਸੋ, ਜਿਸ ਧਾਰਨਾ ਵਿਚ ਉਸ ਦੀ ਵਾਰ ਗਾਈ ਗਈ, ਉਸੇ ਧੁਨੀ ਤੇ ਗੁਰੂ ਨਾਨਕ ਦੇਵ ਜੀ ਦੀ ਉਚਾਰੀ ਹੋਈ 'ਆਸਾ ਕੀ ਵਾਰ' ਗਾਇਨ ਕਰਨ ਦਾ ਹੁਕਮ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। ਟੁੰਡੇ ਅਸਰਾਜ ਦੀ ਧੁਨੀ ਪੰਜ-ਤੁੱਕੀ ਪਉੜੀ ਹੈ। ਗੁਰੂ ਅਰਜਨ ਦੇਵ ਜੀ ਨੇ ਇਸ ਪਉੜੀ ਦਾ ਮੇਲ ਵੇਖ ਕੇ ਆਸਾ ਕੀ ਵਾਰ ਉਤੇ ਇਹ ਧੁਨ ਅੰਕਿਤ ਕੀਤੀ। ਉਸ ਵਾਰ ਦੀ ਇਕ ਪਉੜੀ ਵੰਨਗੀ ਮਾਤਰ ਹੇਠ ਦਰਜ ਹੈ:--

**ਭਬਕਿਆ ਸ਼ੇਰ ਸਰਦੂਲ ਰਾਇ ਰਣ ਮਾਰੂ ਬੱਜੇ ॥**
**ਖਾਨ ਸੁਲਤਾਨ ਬਡ ਸੂਰਮੇ ਵਿਚ ਰਣ ਦੇ ਗੱਜੇ ॥**
**ਖਤ ਲਿਖੇ ਟੁੰਡੇ ਅਸਰਾਜ ਨੂੰ ਪਤਸ਼ਾਹੀ ਅੱਜੇ ॥**
**ਟਿੱਕਾ ਸਾਰੰਗ ਬਾਪ ਨੇ ਦਿੱਤਾ ਭਰ ਲੱਜੇ ॥**
**ਫਤੇ ਪਾਇ ਅਸਰਾਜ ਜੀ ਸ਼ਾਹੀ ਪਰ ਸੱਜੇ ॥**

ਜਿਵੇਂ ਇਕ ਟੁੰਡਾ ਉਚੇ-ਸੁਚੇ ਆਚਰਣ ਕਾਰਨ ਰਾਜ-ਪਦਵੀ ਨੂੰ ਪ੍ਰਾਪਤ ਹੋਇਆ ਤਿਵੇਂ ਗੁਰੂ ਜੀ ਨੇ ਆਸਾ ਕੀ ਵਾਰ ਦੇ ਮੁੱਢ ਵਿਚ ਹੀ ਇਸ ਤੱਤ ਨੂੰ ਨਿਰੂਪਣ ਕਰ ਦਿੱਤਾ। ਸੋ, ਗੁਰੂ ਜੀ ਵਿਚ ਸਭ ਤੋਂ ਵੱਡੀ ਸ਼ਕਤੀ ਮੌਜੂਦ ਹੈ ਜਿਹੜੀ ਖਿਨ ਮਾਤਰ ਵਿਚ ਸਧਾਰਨ ਮਨੁੱਖਾਂ ਨੂੰ ਦੇਵਤਾ ਬਣਾ ਸਕਦੀ ਹੈ।

# ਵਾਰਾਂ ਤੇ ਧੁਨਾਂ ਕਿਸ ਨੇ ਚੜ੍ਹਾਈਆਂ ?

## (ਪ੍ਰਚਲਤ ਵੀਚਾਰਾਂ ਦਾ ਪਿਛੋਕੜ)

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਕੁਲ ੨੨ ਵਾਰਾਂ ਸ਼ਾਮਲ ਹਨ, ਜਿਨ੍ਹਾਂ ਵਿਚੋਂ ਕੇਵਲ ੯ ਵਾਰਾਂ ਉਤੇ ਧੁਨਾਂ ਅੰਕਿਤ ਹਨ। ਸੰਪ੍ਰਦਾਈ ਵਿਦਵਾਨਾਂ ਦਾ ਇਹ ਵਿਚਾਰ ਹੈ ਕਿ ਧੁਨਾਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਚੜ੍ਹਾਈਆਂ। ਉਹ ਉਪਰੋਕਤ ਕਥਨ ਦੀ ਪੁਸ਼ਟੀ ਗੁਰਬਿਲਾਸ ਪਾ. ੬ ਵਿਚੋਂ ਹੇਠ ਲਿਖੇ ਪ੍ਰਮਾਣ ਰਾਹੀਂ ਕਰਦੇ ਹਨ:–

**ਸ੍ਰੀ ਸਤਿਗੁਰੂ ਦਿਖ ਲਗੋ ਦਿਵਾਨਾ।। ਬੁਢੇ ਆਦਿਕ ਸਭ ਇਕ ਠਾਨਾ ॥**
**ਹਰਿ ਗੋਬਿੰਦ ਕੋ ਕਹਾ ਸੁਨਾਈ ॥ ਆਗਿਆ ਮੋਰ ਸੁਨੋ ਚਿਤ ਲਾਈ ॥**
**ਸਾਹਿਬ ਬੁੱਢੇ ਬਚਨ ਬਖਾਨਾ ॥ ਤੁਮ ਕਰਨੇ ਯੁਧ ਮਹਾਂ ਭੈਆਨਾ ॥**
**ਗ੍ਰੰਥ ਬੀਚ ਹਮ ਜੋਇ ਲਿਖਾਈ ॥ ਬਾਈ ਵਾਰ ਸੁਨਹੁ ਮਨ ਲਾਈ ॥**
**ਮਨ-ਪਸੰਦ ਸੁਨ ਵਾਰ ਜੋ ਪਾਵੈ ॥ ਤਬੈ ਧੁਨਾਂ ਤੁਮ ਤਾਹਿ ਚੜ੍ਹਾਵੈ ॥**

ਉਪਰੋਕਤ ਗਵਾਹੀ ਨੂੰ ਆਮ ਪਾਠਕ ਇਸ ਗੱਲ ਲਈ ਮੰਨ ਲੈਂਦੇ ਹਨ, ਕਿਉਂਕਿ ਯੁੱਧ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਕੀਤੇ। ਆਪ ਜੀ ਨੇ ਮੀਰੀ ਅਤੇ ਪੀਰੀ ਦੀਆਂ ਦੋ ਤਲਵਾਰਾਂ ਪਹਿਨੀਆਂ ਸਨ, ਭਗਤੀ ਅਤੇ ਸ਼ਕਤੀ ਨੂੰ ਇਕ ਥਾਂ ਇਕੱਠਾ ਕਰ ਦਿੱਤਾ ਸੀ। ਇਸ ਲਈ ਹੋ ਸਕਦਾ ਹੈ ਕਿ ਜੋਧਿਆਂ ਵਿਚ ਬੀਰ ਰਸ ਭਰਨ ਲਈ ਵਾਰਾਂ ਉਤੇ ਧੁਨਾਂ ਛੇਵੇਂ ਸਤਿਗੁਰੂ ਜੀ ਨੇ ਭਾਈ ਗੁਰਦਾਸ ਜੀ ਪਾਸੋਂ ਚੜ੍ਹਵਾਈਆਂ ਹੋਣ। ਜੀ.ਬੀ. ਸਿੰਘ ਕਰਤਾ 'ਪ੍ਰਾਚੀਨ ਬੀੜਾਂ' ਨੇ ਇਸੇ ਖ਼ਿਆਲ ਦੀ ਪੁਸ਼ਟੀ ਕੀਤੀ ਹੈ।

ਨਵੀਨ ਖੋਜੀ ਇਨ੍ਹਾਂ ਵਿਚਾਰਾਂ ਨੂੰ ਨਹੀਂ ਮੰਨਦੇ। ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਮਹਾਨ ਕੋਸ਼ ਵਿਚ ਧੁਨਾਂ ਬਾਰੇ ਹੇਠ ਲਿਖਿਆ ਨੋਟ ਦਿੱਤਾ ਹੈ:--

'ਸ੍ਰੀ ਗੁਰੂ ਅਰਜਨ ਸਾਹਿਬ ਨੇ ੯ ਵਾਰਾਂ ਅਜੇਹੀਆਂ ਚੁਣੀਆਂ, ਜਿਨ੍ਹਾਂ ਦੇ ਗਾਉਣ ਦੀ ਧਾਰਨਾ ਪੁਰਾਣੇ ਯੋਧਿਆਂ ਦੀਆਂ ਵਾਰਾਂ ਅਨੁਸਾਰ ਰਬਾਬੀਆਂ ਨੂੰ ਦੱਸੀ ਅਰ ਪੁਰਾਣੀਆਂ ਵਾਰਾਂ ਦੇ ਪਤੇ ਵਾਰਾਂ ਦੇ ਮੁੱਢ ਵਿਚ ਲਿਖੇ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਢਾਢੀਆਂ ਤੋਂ ਇਹ ਨੌ ਧੁਨੀਆਂ ਬੀਰ ਰਸ ਦੀ ਵਿਧੀ ਲਈ ਗਵਾਈਆਂ, ਜੋ ਹੁਣ ਟਕਸਾਲੀਏ ਜਾਂ ਰਬਾਬੀ ਗਾਉਂਦੇ ਹਨ। ਬਹੁਤ ਲੇਖਕਾਂ ਨੇ ਲਿਖਿਆ ਹੈ ਕਿ ਧੁਨੀਆਂ ਛੇਵੇਂ ਸਤਿਗੁਰੂ ਸਾਹਿਬ ਨੇ ਚੜ੍ਹਾਈਆਂ ਹਨ, ਪਰ ਇਹ ਅਸੱਤਯ ਹੈ।'

ਸੰਪ੍ਰਦਾਈ ਵਿਦਵਾਨਾਂ ਨੇ ਆਪਣੇ ਵਿਚਾਰਾਂ ਨੂੰ ਪ੍ਰਚਲਤ ਕਰਨ ਲਈ ਲੋਕਾਂ ਵਿਚ ਇਸ ਗੱਲ ਦਾ ਪ੍ਰਚਾਰ ਕੀਤਾ ਕਿ ਸ੍ਰੀ ਕਰਤਾਰਪੁਰ ਵਾਲੀ ਆਦਿ ਬੀੜ ਵਿਚ ਵਾਰਾਂ ਦੀਆਂ ਧੁਨੀਆਂ ਬੀੜ ਦੇ ਹਾਸ਼ੀਏ ਤੋਂ ਬਾਹਰ ਹਨ ਅਤੇ ਫਿਰ ਉਸ ਤੇ ਹੜਤਾਲ ਫੇਰੀ ਹੋਈ ਹੈ। ਪਰੰਤੂ ਇਹ ਗਲ ਠੀਕ ਨਹੀਂ ਹੈ, ਕਿਸੇ ਨੇ ਪਾਵਨ ਸਰੂਪ ਵੇਖੇ ਬਿਨਾ ਹੀ ਸੁਣੀ ਸੁਣਾਈ ਗਲ ਪ੍ਰਚਾਰੀ ਹੈ।

ਜੇ ਸੋਚੀਏ ਤਾਂ 'ਧੁਨੀ' ਦੇ ਅਰਥ: ਤਰਜ਼, ਧਾਰਨਾ ਹਨ। ਟੁੰਡਾ ਅਸ ਰਾਜ ਤੇ ਏਦਾਂ ਦੇ ਹੋਰ ਬੀਰ ਰਸੀ ਪਰਸੰਗ ਗੁਰੂ ਨਾਨਕ ਦੇਵ ਜੀ ਤੋਂ ਪਹਿਲਾਂ ਹੀ ਹੋ ਚੁਕੇ ਸਨ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਪਵਿੱਤਰ ਬੀੜ ਦੀ ਸੰਪਾਦਨਾ ਵੇਲੇ ਪ੍ਰਚਲਤ ਧੁਨਾਂ ਨੂੰ ਭਾਈ ਗੁਰਦਾਸ ਜੀ ਪਾਸੋਂ ਚੜ੍ਹਵਾਇਆ ਓਦੋਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਉਮਰ ਬਹੁਤ ਛੋਟੀ ਸੀ। ਜੇਕਰ ਗੁਰੂ ਹਰਿਗੋਬਿੰਦ ਸਾਹਿਬ ਜੀ ਬਾਣੀ ਉਚਾਰਣ ਕਰਦੇ ਤਾਂ ਇਹ ਮੰਨਣਾ ਸੰਭਵ ਸੀ ਕਿ ਵਾਰਾਂ ਤੇ ਧੁਨਾਂ ਛੇਵੇਂ ਸਤਿਗੁਰੂ ਜੀ ਨੇ ਚੜ੍ਹਾਈਆਂ ਹੋਣਗੀਆਂ, ਪਰ ਆਪ ਜੀ ਦਾ ਇਕ ਸ਼ਬਦ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਨਹੀਂ ਹੈ ਜਦੋਂ ਕਿ ਆਦਿ ਬੀੜ ਵਿਚ ਇਕੋ ਸਿਆਹੀ ਅਤੇ ਕਲਮ ਨਾਲ ਵਾਰਾਂ ਉਤੇ ਧੁਨਾਂ ਲਿਖੇ ਜਾਣ ਦਾ ਪ੍ਰਤੱਖ ਪ੍ਰਮਾਣ ਮਿਲਦਾ ਹੈ ਫਿਰ ਇਹ ਗੱਲ ਕਿਵੇਂ ਮੰਨੀ ਜਾ ਸਕਦੀ ਹੈ ਕਿ ਧੁਨਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਤੋਂ ਪਿਛੋਂ ਚੜ੍ਹਾਈਆਂ ਗਈਆਂ? ਲਿਖਾਰੀ ਪਾਸੋਂ ਕਿਸੇ ਵੇਲੇ ਬਰੀਕ ਕਲਮ ਦੀ ਵਰਤੋਂ ਵੀ ਹੋ ਸਕਦੀ ਹੈ। ਇਹ ਕੋਈ ਹੈਰਾਨੀ ਵਾਲੀ ਗੱਲ ਨਹੀਂ, ਪਰ ਭਾਈ ਗੁਰਦਾਸ ਜੀ ਦੇ ਹਸਤਾਖਰਾਂ ਦਾ ਰੂਪ ਆਪਣਾ ਵਿਸ਼ੇਸ਼ ਸਥਾਨ ਰਖਦਾ ਹੈ। ਇਸ ਲਈ ਆਦਿ ਬੀੜ ਦੇ ਆਧਾਰ ਤੇ ਇਹ ਗੱਲ ਮੰਨਣ ਯੋਗ ਹੈ ਕਿ ਵਾਰਾਂ ਉਤੇ ਧੁਨਾਂ ਗੁਰੂ ਅਰਜਨ ਸਾਹਿਬ ਜੀ ਨੇ ਆਪਣੀ ਮੌਜੂਦਗੀ ਵਿਚ ਚੜ੍ਹਵਾਈਆਂ ਅਤੇ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਇਨ੍ਹਾਂ ਧਾਰਨਾਂ ਨੂੰ ਪਰਚਾਰਿਆ। ਸ੍ਰੀ ਅਕਾਲ ਤਖਤ ਸਾਹਿਬ ਜੀ ਦੀ ਸਥਾਪਨਾ ਕਰਨ ਮਗਰੋਂ ਆਪ ਜੀ ਨਿਤਾਪ੍ਰਤ ਸ਼ਾਮ ਨੂੰ ਧਾਰਮਿਕ ਦੀਵਾਨ ਸਜਾਂਦੇ ਸਨ ਅਤੇ ਉਥੇ ਢਾਢੀਆਂ ਅਤੇ ਰਬਾਬੀਆਂ ਪਾਸੋਂ ਗੁਰਬਾਣੀ ਦੀਆਂ ਵਾਰਾਂ ਸੁਣਦੇ ਸਨ। ਇਸ ਲਈ ਇਹੋ ਨਿਰਣਾ ਕਰਨਾ ਯੋਗ ਹੈ ਕਿ ਗੁਰੂ ਅਰਜਨ ਦੇਵ ਜੀ ਨੇ ਧੁਨਾਂ ਨੂੰ ਸੰਪਾਦਨ ਕਰਕੇ ਲੋੜ ਮੁਜਬ ੯ ਵਾਰਾਂ ਤੇ ਚੜ੍ਹਾਈਆਂ ਅਤੇ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸਿਖ ਧਰਮ ਵਿਚ ਬੀਰਤਾ ਲਿਆਉਣ ਲਈ, ਇਨ੍ਹਾਂ ਵਾਰਾਂ ਨੂੰ ਲਿਖੀਆਂ ਹੋਈਆਂ ਧੁਨੀਆਂ ਅਨੁਸਾਰ ਢਾਢੀਆਂ ਪਾਸੋਂ ਗਾਵਾਇਆ ਅਤੇ ਬੀਰ-ਰੱਸੀ ਤਰੀਕੇ ਨਾਲ ਸਮਾਜ ਸੁਧਾਰ ਲਈ ਗੁਰਬਾਣੀ ਦਾ ਪਰਚਾਰ ਕੀਤਾ:-

**ਜਉ ਤਉ ਪ੍ਰੇਮ ਖੇਲਣ ਕਾ ਚਾਉ ॥**
**ਸਿਰੁ ਧਰਿ ਤਲੀ ਗਲੀ ਮੇਰੀ ਆਉ ॥**
**ਇਤੁ ਮਾਰਗਿ ਪੈਰੁ ਧਰੀਜੈ ॥**
**ਸਿਰ ਦੀਜੈ ਕਾਣਿ ਨ ਕੀਜੈ ॥** [ਪੰਨਾ ੧੪੧੨

# ਪੂਰੀ ਆਸਾ ਜੀ...

**ਆਸਾ ਕਰਤਾ ਜਗੁ ਮੁਆ, ਆਸਾ ਮਰੈ ਨ ਜਾਇ ॥**
**ਨਾਨਕ ਆਸਾ ਪੂਰੀਆ, ਸਚੇ ਸਿਉ ਚਿਤੁ ਲਾਇ ॥** [ਪੰਨਾ ੫੧੭

ਸੰਸਾਰ ਵਿਚ ਅਜਿਹਾ ਕੋਈ ਵਿਰਲਾ ਹੀ ਮਨੁੱਖ ਹੋਵੇਗਾ ਜਿਸ ਦੇ ਮਨ ਵਿਚ ਕਿਸੇ ਨ ਕਿਸੇ ਰੂਪ ਵਿਚ ਆਸਾ ਦਾ ਵਾਸਾ ਨਾ ਹੋਵੇ ਪਰ ਆਸ ਆਸ ਵਿਚ ਅੰਤਰ ਹੈ। ਦੁਨਿਆਵੀ ਪਦਾਰਥਾਂ ਦੀ ਆਸਾ ਜੀਵਨ ਨੂੰ ਗਾਲਣ ਵਾਲੀ ਅਤੇ 'ਹਰਿ ਦਰਸਨ ਕੀ ਆਸਾ' ਜੀਵ ਨੂੰ ਸੰਸਾਰ ਭਉਜਲ ਤੋਂ ਤਾਰਨ ਵਾਲੀ ਹੈ। ਦੁਨਿਆਵੀ ਆਸਾ ਤੋਂ ਜਿਉਂ ਜਿਉਂ ਭੈ, ਭਰਮ-ਮੋਹ ਮਾਇਆ ਦਾ ਅਸਰ ਘਟਦਾ ਹੈ ਤਿਉਂ ਤਿਉਂ 'ਹਉਮੈ ਛੁਟਕੀ ਸੋਏ' ਵਾਲੀ ਅਵਸਥਾ ਬਣਦੀ ਹੈ। ਸੁਰਤਿ ਦਾ ਉਲਾਰ ਨਾਮ-ਹੁਲਾਰਿਆਂ ਵਲ ਵਧਦਾ ਹੈ, ਹਿਰਦੇ ਵਿਚ ਸਤੁ ਸੰਤੋਖੁ, ਦਇਆ, ਧਰਮੁ ਅਤੇ ਧੀਰਜੁ ਦਾ ਵਾਸਾ ਹੁੰਦਾ ਹੈ।"ਹਰਿ ਕੀਰਤਨ ਕਾ ਆਹਰੋ, ਹਰਿ ਦੇਹੁ ਨਾਨਕ ਕੇ ਮੀਤ" ਵਾਲੀ ਮੰਗ ਨਾਲ ਨਾਮ ਦਾ ਰੰਗ ਸਵਾਇਆ ਚੜ੍ਹਦਾ ਹੈ। ਦਰਸ਼ਨ ਦੀ ਸਿਕ ਤੇ ਬਿਹਬਲਤਾ ਨਾਲ ਭਰੇ ਹੋਏ ਹਿਰਦੇ ਚੋਂ ਇਕ ਅਨੂਠੀ ਹੂਕ ਉਠਦੀ ਹੈ:-

੧. **ਮੂ ਥੀਆਊ ਸੇਜ, ਨੈਣਾ ਪਿਰੀ ਵਿਛਾਵਣਾ ॥**
**ਜੇ ਡੇਖੈ ਹਿਕ ਵਾਰ, ਤਾ ਸੁਖ ਕੀਮਾਹੂ ਬਾਹਰੇ ॥** [ਪੰਨਾ ੧੦੯੮

੨. **ਮੂ ਥੀਆਊ ਤਖਤੁ, ਪਿਰੀ ਮਹਿੰਜੇ ਪਾਤਿਸਾਹ ॥**
**ਪਾਵ ਮਿਲਾਵੇ ਕੋਲਿ, ਕਵਲ ਜਿਵੈ ਬਿਗਸਾਵਦੋ ॥** [ਪੰਨਾ ੧੦੯੮

ਅਜਿਹੀ ਤਾਲਾ-ਬੇਲੀ ਦੀ ਹਾਲਤ ਵਿਚ ਜਗਿਆਸੂ ਹਾਵੇ ਲੈਂਦਾ, ਡਸਕੋਰੇ ਭਰਦਾ, ਹੰਝੂ ਵਹਾਂਦਾ ਹੋਇਆ ਇਉਂ ਆਖਦਾ ਹੈ:–

**ਮੋਹਨ! ਨੀਦ ਨ ਆਵੈ ਹਾਵੈ, ਹਾਰ ਕਜਰ ਬਸਤ੍ਰ ਅਭਰਨ ਕੀਨੇ ॥**
**ਉਡੀਨੀ ਉਡੀਨੀ ਉਡੀਨੀ, ਕਬ ਘਰਿ ਆਵੈ ਰੀ ॥** [ਪੰਨਾ ੮੩੦

ਅਜਿਹੀ ਆਸਾ ਰਖਕੇ ਸਾਈਂ ਵੱਲ ਨੀਝ ਲਾਈ ਰਖਣੀ ਤੇ ਸੰਤੋਖੀ ਹੋਣਾ ਵਡੇ ਭਾਗਾਂ ਦੀ ਨਿਸ਼ਾਨੀ ਹੈ। ਜਿਸ ਜਗਿਆਸੂ ਨੂੰ ਨਾਮ ਦੀ ਦਾਤਿ ਪ੍ਰਾਪਤ ਹੋ ਜਾਂਦੀ ਹੈ, ਉਸ ਦੀ ਆਸਾ ਪੂਰੀ ਹੋ ਜਾਂਦੀ ਹੈ ਅਤੇ ਉਹ ਨਿਹਾਲ ਹੋ ਜਾਂਦਾ ਹੈ। ਇਸ ਬਾਰੇ ਮਿਠੜੇ ਗੁਰੂ ਨਾਨਕ ਜੀ ਨੇ ਕਿਤਨੇ ਰਸ-ਭਿੰਨੇ ਸ਼ਬਦਾਂ ਵਿਚ ਭਾਈ ਮਰਦਾਨਾ ਜੀ ਨੂੰ ਉਪਦੇਸ਼ ਦਿੱਤਾ ਸੀ:-

'ਸੁਣ ਮਰਦਾਨਾ! ਨਜ਼ਰ ਕਰਤਾਰ ਉਪਰ ਰਖੀਦੀ ਹੈ। ਬੰਦੇ ਦੀ ਆਸ ਵਿਚ ਔਗੁਣ ਵੱਡਾ ਹੁੰਦਾ ਹੈ ਅਤੇ ਪਰਮੇਸ਼ਰ ਦੀ ਆਸ ਵਿੱਚ ਸੰਤੋਖ ਹੋਂਦਾ ਹੈ। [ਭਾਈ ਬਾਲੇ ਵਾਲੀ ਜਨਮਸਾਖੀ

ਜਦੋਂ ਜੀਵ ਪਰਮੇਸ਼ਰ ਵੱਲ ਤਕਦਾ ਹੈ, ਹੋਰ ਝਾਕਾਂ ਮੁੱਕ ਜਾਂਦੀਆਂ ਹਨ, ਖਸਮ ਦੀ ਆਸ ਤੇ ਭਰੋਸਾ ਪੱਕਾ ਹੋ ਜਾਂਦਾ ਹੈ। 'ਆਸਾ ਕੀ ਵਾਰ' ਵਿਚ ਗੁਰੂ ਬਾਬਾ ਜੀ ਨੇ ਪ੍ਰਭੂ ਦੀ ਨਦਰਿ ਤੇ ਸੰਤੋਖ ਨਾਲ

ਸਾਡੀ ਸਾਂਝ ਬਣਾਈ ਹੈ। ਇਹ ਵਾਰ 'ਨਦਰੀ ਕਰਮਿ ਲਘਾਏ ਪਾਰਿ' ਦੀ ਪ੍ਰੇਰਨਾ ਦਿੰਦੀ ਹੈ, ਨਿਰਾਸਿਆਂ ਦੀ ਆਸ ਪੂਰਦੀ ਹੈ, ਮਾਨਵੀ ਸਮਾਜ ਨੂੰ ਸੁਧਾਰਦੀ ਹੈ ਅਤੇ ਜੀਵਨ ਮਾਰਗ ਦੀ ਦਰਸ਼ਨ-ਦਾਤੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ੨੨ ਵਾਰਾਂ ਵਿਚੋਂ ਇਸ ਵਾਰ ਦਾ ਨਿਤ ਅੰਮ੍ਰਿਤ ਵੇਲੇ ਸੰਗਤੀ ਰੂਪ ਵਿਚ ਕੀਰਤਨ ਕਰਨ ਤੇ ਸੁਣਨ ਦਾ ਨਵੇਕਲਾ ਅਸਥਾਨ ਹੈ ਕਿਉਂਕਿ ਇਹ ਮਾੜੀਆਂ ਪਰਵਿਰਤੀਆਂ ਦਾ ਤਿਆਗ ਕਰਵਾ ਕੇ ਮਨੁੱਖ ਨੂੰ ਨਿਰਮਲ ਜੀਵਨ ਪਰਦਾਨ ਕਰਦੀ ਹੈ। ਇਹੋ ਕਾਰਨ ਹੈ ਕਿ ਜੋ ਮਰਯਾਦਾ ਕਰਤਾਰਪੁਰ ਤੋਂ ਗੁਰੂ ਬਾਬਾ ਜੀ ਨੇ ਆਪਣੇ ਜੀਵਨ ਕਾਲ ਵਿਚ ਟੋਰੀ ਓਹੀ ਆਨੰਦਪੁਰ ਦੇ ਮਹਾਨ ਯੁੱਧ ਸਮੇਂ ਜਦੋਂ ਦੁਸ਼ਮਣ ਦੀਆਂ ਦਸ ਲਖ ਫੌਜਾਂ ਨੇ ਕਿਲ੍ਹੇ ਨੂੰ ਘੇਰਾ ਪਾਇਆ ਹੋਇਆ ਸੀ, ਓਦੋਂ ਵੀ 'ਵਡੇ ਕੀਆ ਵਡਿਆਈਆ' ਨਾਲ ਕਾਇਮ ਰਹੀ। ਸਿਦਕੀ ਸਿੰਘ ਸਤਿਗੁਰੂ ਦੇ ਦਰਬਾਰ ਚੋਂ ਸ਼ਕਤੀ ਪ੍ਰਾਪਤ ਕਰਦੇ ਰਹੇ। ਉਨ੍ਹਾਂ ਨੇ ਧਰਮ ਦੀ ਖ਼ਾਤਰ 'ਅਤਿ ਹੀ ਰਣ ਮਹਿ ਤਬ ਜੂਝ ਮਰਉਂ' ਵਾਲੀ ਆਸਾ ਨੂੰ ਮੱਧਮ ਨਹੀਂ ਪੈਣ ਦਿੱਤਾ ਅਤੇ ਇਸ ਵਾਰ ਤੋਂ ਵਾਰਨੇ ਹੋਂਦੇ ਰਹੇ।

ਆਪ-ਹੁਦਰੇ ਆਗੂਆਂ ਨੂੰ ਸੁਧਾਰਨ ਲਈ ਗੁਰੂ ਨਾਨਕ ਦੇਵ ਜੀ ਨੇ ਸਰਬ ਸਾਂਝੀਵਾਲਤਾ ਦਾ ਹੋਕਾ ਦਿਤਾ ਪਰ ਇਹ ਨਿਰਮਲ-ਪੰਥ ਦੇ ਦੋਖੀਆਂ ਨੂੰ ਨਾ ਭਾਇਆ। ਜ਼ਾਲਮ ਬਾਦਸ਼ਾਹ ਰਾਜ-ਸੱਤਾ ਦੇ ਸਹਾਰੇ ਖ਼ਾਲਸਾ ਜੀ ਦੇ ਬੋਲ ਬਾਲਿਆਂ ਨੂੰ ਮਿਟਾਉਣ ਲਈ ਪੂਰੀ ਵਾਹ ਲਾਉਂਦੇ ਰਹੇ। ਸੰਨ ੧੭੪੧ ਨੂੰ ਮੱਸਾ ਰੰਘੜ ਨੇ ਸ੍ਰੀ ਹਰਿਮੰਦਰ ਸਾਹਿਬ ਵਿਚ ਕੰਜਰੀਆਂ ਦਾ ਨਾਚ ਕਰਾਇਆ, ਸੰਨ ੧੭੬੨ ਵਿਚ ਅਹਿਮਦ ਸ਼ਾਹ ਅਬਦਾਲੀ ਨੇ ਸ੍ਰੀ ਹਰਿਮੰਦਰ ਸਾਹਿਬ ਨੂੰ ਤੋਪਾਂ ਨਾਲ ਢਾਹਿਆ, ੩ ਜੂਨ, ੧੯੮੪ ਨੂੰ ਭਾਰਤ ਦੀ ਕਾਂਗਰਸ ਸਰਕਾਰ ਨੇ 'ਨੀਲਾ ਤਾਰਾ' ਅਤੇ ੯ ਮਈ ੧੯੮੮ ਨੂੰ 'ਕਾਲੀ ਗਰਜ' ਅਪ੍ਰੇਸ਼ਨ ਦੁਆਰਾ ਇਸ ਪਵਿੱਤਰ ਅਸਥਾਨ ਦਾ ਅਪਮਾਨ ਕਰਵਾਇਆ, ਨਿਰਦੋਸ਼ਿਆਂ ਦਾ ਖ਼ੂਨ ਵਹਾਇਆ, ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਹੱਥ ਲਿਖਤੀ ਸਰੂਪਾਂ ਅਤੇ ਹੋਰ ਕਈ ਤਰ੍ਹਾਂ ਦੇ ਅਮੋਲਕ ਵਿਰਸੇ ਤੋਂ ਸਿੱਖ ਜਗਤ ਨੂੰ ਵੰਚਿਤ ਕਰ ਦਿਤਾ। ਇਹ ਸਾਰੀਆਂ ਦਰਦਨਾਕ ਘਟਨਾਵਾਂ ਕੀਰਤਨ ਮਰਯਾਦਾ ਵਿਚ ਵਿਘਨ ਪਾਉਂਦੀਆਂ ਰਹੀਆਂ, ਪਰ ਸਤਿਗੁਰੂ ਜੀ ਦੀ ਜਗਾਈ ਅਬਿਚਲੀ ਜੋਤਿ ਨੂੰ ਬੁਝਾਉਣ ਵਿਚ ਕੋਈ ਵਿਅਕਤੀ ਸਫਲ ਨਾ ਹੋ ਸਕਿਆ। ਅੱਜ ਵੀ ਹਰ ਥਾਂ ਗੁਰੂ ਦਰਬਾਰ ਵਿਚ 'ਆਸਾ ਕੀ ਵਾਰ' ਦੇ ਕੀਰਤਨ ਦੀਆਂ ਅਨੂਪਮ ਧੁਨਾਂ ਉਸੇ ਮਰਯਾਦਾ ਅਨੁਸਾਰ ਉਠਦੀਆਂ ਹਨ। ਇਸ ਰੱਸ-ਭਿੰਨੇ ਕੀਰਤਨ ਦਾ ਸਿਧਾ ਪਰਸਾਰਨ ਹਰ ਰੋਜ਼ ਸ੍ਰੀ ਹਰਿਮੰਦਰ ਸਾਹਿਬ ਜੀ ਅੰਮ੍ਰਿਤਸਰ ਤੋਂ ਰੇਡੀਓ ਟ੍ਰਾਂਸਮੀਟਰ ਰਾਹੀਂ ਹੁੰਦਾ ਹੈ ਜੋ 'ਘਰਿ ਘਰਿ ਅੰਦਰ ਧਰਮਸਾਲ ਹੋਵੈ ਕੀਰਤਨ ਸਦਾ ਵਿਸੋਆ' ਦੇ ਦ੍ਰਿਸ਼ ਨੂੰ ਰੂਪਮਾਨ ਕਰਦਾ ਹੈ।



# ਗੁਰਬਾਣੀ ਕੀਰਤਨ-ਮਰਿਯਾਦਾ

(ਜ਼ਰੂਰੀ ਸੋਧਾਂ)

੧. ਗੁਰਮਤਿ ਅਨੁਸਾਰ ਪਹਿਲਾਂ* ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੋਵੇ ਫਿਰ ਕੀਰਤਨ ਦਾ ਆਰੰਭ ਹੋਣਾ ਚਾਹੀਦਾ ਹੈ। ਗੁਰੂ ਪਾਤਿਸ਼ਾਹ ਜੀ ਦੇ ਸਿੰਘਾਸਨ ਉਤੇ ਇਕ ਸੁੰਦਰ ਚੰਦੋਆ ਤਾਣਨਾ ਚਾਹੀਦਾ ਹੈ ਭਾਵੇਂ ਪਾਲਕੀ ਵਿਚ ਵੀ ਚੰਦੋਆ ਕਿਉਂ ਨਾ ਲਗਾ ਹੋਵੇ- "ਤਖਤਿ ਬੈਠਾ ਅਰਜਨ ਗੁਰੂ, ਸਤਿਗੁਰ ਕਾ ਖਿਵੈ, ਚੰਦੋਆ॥" ਇਕ ਚੌਰ ਬਰਦਾਰ ਦਾ ਤਾਬਿਆ ਵਿਚ ਹੋਣਾ ਜ਼ਰੂਰੀ ਹੈ।

੨. ਕੀਰਤਨੀਏ 'ਅਤੇ ਗਿਆਨੀ ਸਿੰਘਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੱਜੇ ਪਾਸੇ ਅਤੇ ਜੋਧਿਆਂ ਦੇ ਖੱਬੇ ਪਾਸੇ ਬੈਠਣ ਵਾਲੀ ਪਰੰਪਰਾ ਕਾਇਮ ਰਖਣੀ ਚਾਹੀਦੀ ਹੈ, ਜੋ ਇਸ ਸਮੇਂ ਅਲੋਪ ਹੋ ਰਹੀ ਹੈ।

੩. ਕੀਰਤਨ ਦਾ ਆਰੰਭ ਅੰਮ੍ਰਿਤ ਵੇਲੇ ਹੋਣਾ ਚਾਹੀਦਾ ਹੈ। ਸਮਾਪਤੀ ਸੂਰਜ ਟਿੱਕੀ ਨਿਕਲਣ ਤੇ ਕਰਨੀ ਚਾਹੀਦੀ ਹੈ ਜਿਵੇਂ ਕਿ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ ਜੀ ਵਿਚ ਮਰਯਾਦਾ ਕਾਇਮ ਹੈ।

੪. ਸੰਪੂਰਨ 'ਆਸਾ ਕੀ ਵਾਰ' ਛੰਤਾਂ, ਸਲੋਕਾਂ, ਪਉੜੀਆਂ ਸਮੇਤ ਅਖੰਡ ਕੀਰਤਨ ਦੇ ਰੂਪ ਵਿਚ ਰਾਗਾਂ ਸਹਿਤ ਗਾਇਨ ਕਰਨੀ ਚਾਹੀਦੀ ਹੈ।

੫. ਇਕ ਦਿਨ ੯ ਪਉੜੀਆਂ ਅਤੇ ਦੂਜੇ ਦਿਨ ੧੫ ਪਉੜੀਆਂ ਜਾਂ ਆਸਾ ਕੀ ਵਾਰ ਦਾ ਤਿੰਨ ਚਾਰ ਦਿਨਾਂ ਵਿਚ ਸੰਪੂਰਨ ਕਰਨਾ ਗੁਰਮਤਿ-ਮਰਯਾਦਾ ਨਹੀਂ ਹੈ। ਕਈ ਗੁਰਦੁਆਰਿਆਂ ਵਿਚ ਅਜਿਹਾ ਹੋ ਰਿਹਾ ਹੈ। ਗੁਰਦੁਆਰਾ-ਪ੍ਰਬੰਧਕਾਂ ਨੂੰ ਇਸ ਪਾਸੇ ਖ਼ਾਸ ਧਿਆਨ ਦੇਣਾ ਚਾਹੀਦਾ ਹੈ। ਜੇ ਇਹੋ ਹਾਲ ਰਿਹਾ, ਕੋਈ ਸਮਾਂ ਆਵੇਗਾ ਜਦੋਂ 'ਆਸਾ ਕੀ ਵਾਰ' ਦਾ ਆਦਿਲਾ ਅਤੇ ਅੰਤਲਾ ਛੰਦ ਪੜ੍ਹ ਕੇ ਹੀ ਸੰਗਤਾਂ ਦੀ ਨਿਸ਼ਾ ਕਰਾ ਦਿਤੀ ਜਾਇਆ ਕਰੇਗੀ।

੬. ਕੀਰਤਨ ਸਮੇਂ ਵਾਜੇ ਤੇ ਕੀਰਤਨੀਏ ਸਿੰਘਾਂ ਦੀ ਪਿੱਠੇ ਪਿਛੇ ਗੁਰਬਾਣੀ ਦੀਆਂ ਪੋਥੀਆਂ ਜਾਂ ਗੁਟਕੇ ਨਹੀਂ ਰਖਣੇ ਚਾਹੀਦੇ। ਕੀਰਤਨੀ ਸਿੰਘਾਂ ਨੂੰ ਗੁਰਬਾਣੀ ਕੰਠ ਕਰਨ ਦਾ ਅਭਿਆਸ ਪੱਕਾਉਣਾ ਚਾਹੀਦਾ ਹੈ ਕਿਉਂਕਿ ਪੋਥੀਆਂ ਰਖਣ ਨਾਲ ਸੁਰਤਿ ਦੀ ਇਕਾਗਰਤਾ ਵਿੱਚ ਵਿਘਨ ਪੈਂਦਾ ਹੈ। ਰਾਗੀ ਸਿੰਘ ਸੰਗਤਾਂ ਨੂੰ ਗੁਰ-ਸ਼ਬਦ ਕੀਰਤਨ ਵਿਚ ਤਾਂ ਹੀ ਜੋੜ ਸਕਦਾ ਹੈ ਜੇ

---

*ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ ਵਿੱਚ ਕੀਰਤਨ ਦੀ ਆਰੰਭਤਾ ਮਗਰੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਵਨ ਪ੍ਰਕਾਸ਼ ਕਰਨਾ ਗੁਰਮਤਿ ਆਸ਼ੇ ਦੇ ਅਨੁਕੂਲ ਨਹੀ ਹੈ। ਇਸ ਲਈ ਵਰਤਮਾਨ ਮਰਯਾਦਾ ਬਦਲਣ ਦੀ ਲੋੜ ਹੈ ਕਿਉਂਕਿ ਹੁਣ ਸਤਿਗੁਰੂ ਮਨੁੱਖੀ ਜਾਮੇ ਵਿੱਚ ਨਹੀ ਹਨ। ਇਸ ਲਈ ਪਰੰਪਰਾਵਾਦੀ ਪ੍ਰੇਮੀਆਂ ਨੂੰ ਸਮਝਾਉਣ ਦੀ ਲੋੜ ਹੈ:- ਸਾਧੂ ਬਿਨੁ ਨਾਹੀ ਦਰਵਾਰ ॥ [ਪੰਨਾ ੮੭੨

ਪਹਿਲਾਂ ਉਹ ਆਪ ਲਿਵ ਲੀਨ ਹੋਵੇ। ਗੁਰਵਾਕ ਹੈ:--

**ਪ੍ਰਥਮੇ ਮਨੁ ਪਰਬੋਧੈ ਅਪਨਾ, ਪਾਛੈ ਅਵਰ ਰੀਝਾਵੈ ॥** [ਪੰਨਾ ੩੮੧

੭. ਰਾਗੀ ਸਿੰਘਾਂ ਦਾ ਅੰਮ੍ਰਿਤਧਾਰੀ ਹੋਣਾ ਤੇ ਗੁਰਸਿਖੀ ਰਹਿਤ-ਬਹਿਤ ਵਿਚ ਪ੍ਰਪੱਕ ਹੋਣਾ ਅਤਿ ਜ਼ਰੂਰੀ ਹੈ। ਕੀਰਤਨ ਕਰਨ ਸਮੇਂ ਗੱਲ ਵਿਚ (ਹਜ਼ੂਰੀਆ) ਪਾਉਣ ਦੀ ਪਰੰਪਰਾ ਅਪਨਾਉਣੀ ਠੀਕ ਹੈ।

੮. ਰਾਗੀ ਸਿੰਘਾਂ ਨੂੰ ਰਾਗ-ਤਾਲ, ਲੈਅ-ਸੁਰ, ਸੰਗੀਤ-ਵਿਦਿਆ ਵਿਚ ਜ਼ਰੂਰ ਨਿਪੁੰਨ ਹੋਣਾ ਚਾਹੀਦਾ ਹੈ। ਜਿਨ੍ਹਾਂ ਸ਼ਬਦਾਂ ਦਾ ਕੀਰਤਨ ਕੀਤਾ ਜਾਵੇ, ਉਹਨਾਂ ਸ਼ਬਦਾਂ ਦੇ ਅਰਥਾਂ ਬਾਰੇ ਕੀਰਤਨੀ ਸਿੰਘਾਂ ਨੂੰ ਪੂਰਾ ਪੂਰਾ ਗਿਆਨ ਹੋਣਾ ਚਾਹੀਦਾ ਹੈ।

੯ ਅਖੰਡ ਕੀਰਤਨ ਵਿਚ ਗੁਰ-ਇਤਿਹਾਸ ਜਾਂ ਹੋਰ ਵਿਆਖਿਆ ਕਰਨੀ ਗੁਰਮਤਿ ਮਰਯਾਦਾ ਦੇ ਉਲਟ ਹੈ। ਕੀਰਤਨ ਮਗਰੋਂ ਗੁਰ-ਵਾਕ ਦੀ ਕਥਾ ਕਰਨੀ ਸੰਗਤਾਂ ਲਈ ਬਹੁਤ ਗੁਣਕਾਰੀ ਹੈ। ਭਾਈ ਵੀਰ ਸਿੰਘ ਜੀ ਦੇ ਕਥਨ ਅਨੁਸਾਰ "ਕੀਰਤਨ ਤੇ ਢਾਡੀਆਂ ਦੇ ਵਿਚਕਾਰ ਇਕ ਤੀਸਰੀ ਚੀਜ਼ ਪੈਦਾ ਹੋਈ ਹੈ ਜਿਸ ਨੂੰ 'ਕਥੋਨੀ ਕੀਰਤਨ' ਕਿਹਾ ਜਾਵੇ, ਤਦ ਸ਼ਾਇਦ ਕੋਈ ਡਰ ਨਾ ਹੋਵੇ। ਇਸ ਵਿਚ ਰਾਗੀ ਸਿੰਘ ਕੁਝ ਸ਼ਬਦ ਗਾਉਂਦੇ ਹਨ ਤੇ ਫਿਰ ਕੁਝ ਕਥਾ ਵਖਯਾਨ ਕਰਦੇ ਹਨ। ਨਾਲ ਨਾਲ ਸਾਜ਼ ਛਿੜੇ ਰਹਿੰਦੇ ਹਨ ਤੇ ਨਾਲ ਕਥਨ ਹੁੰਦੇ ਰਹਿੰਦੇ ਹਨ। ਇਸ ਸਿਲਸਿਲੇ ਦਾ ਮੁੱਢ ਭਾਈ ਗੁਰਦਿੱਤੇ ਰਬਾਬੀ ਤੋਂ ਹੋਇਆ ਸੀ, ਜੋ ਪਿਛੋਂ ਕੂਕੇ ਹੋ ਕੇ ਗੁਰਦਿਤ ਸਿੰਘ ਬਣ ਗਏ ਸੀ। ਇਸ ਨਵੇਂ ਕਥੌਨੀ ਕੀਰਤਨ ਦੇ ਸਿਲਸਿਲੇ ਨੇ ਨਿਰੋਲ ਕੀਰਤਨ ਦੀ ਸਨਾਤਨ ਮਰਿਯਾਦਾ ਨੂੰ ਨੁਕਸਾਨ ਪਹੁੰਚਾਇਆ ਹੈ। ਹੁਣ ਕੀਰਤਨ ਕਰਨ ਵਾਲੇ ਰਾਗੀ ਘੱਟ ਲੱਭਦੇ ਹਨ, ਕੀਹ ਸਿਆਣੇ ਤੇ ਕੀਹ ਨਵੇਂ ਸਭ ਇਸੇ ਢੰਗ ਵਿਚ ਪਈ ਜਾਂਦੇ ਹਨ ਸਗੋਂ ਕਈ ਇਕ ਵਿਗੜੇ ਤਿਗੜੇ ਰਬਾਬੀ ਅਰ ਕਈ ਲੁਟੋਰ ਮੁੰਡੇ ਇਕ ਤਰੀਕੇ ਨਾਲ ਖੂਬ ਗੱਫੇ ਖੱਟਦੇ ਹਨ। ਕੀ ਗਾਈ ਜਾਣ ਵਾਲੀ ਬਾਣੀ ਵਿਚ ਕਾਫੀ ਕਥਨ ਮਹਾਰਾਜ ਜੀ ਨੇ ਨਹੀਂ ਕੀਤਾ ਹੋਇਆ? ਯਾ ਕੀ ਰਾਗ ਵਿਚ ਵਾਹਿਗੁਰੂ ਦੇ ਯਸ਼ ਨਾਲ ਮਿਲਕੇ ਵੈਰਾਗ ਤੇ ਇਕਾਗਰਤਾ ਪੈਦਾ ਕਰਨ ਦੀ ਸ਼ਕਤੀ ਨਹੀਂ ਰਹੀ? ਨਹੀਂ, ਨਹੀਂ, ਅਸੀਂ ਹੀ ਠੁੱਲੀ ਸਮਝ ਵਾਲੇ ਹੋ ਗਏ ਹਾਂ।

੧੦. ਆਸਾ ਕੀ ਵਾਰ ਦਾ ਕੀਰਤਨ ਕਰਨ ਵੇਲੇ ਹਰੇਕ ਛੰਤ ਨਾਲ ਗੁਰਬਾਣੀ ਦਾ ਸ਼ਬਦ ਪੜ੍ਹਨ ਦੀ ਕੋਈ ਪੁਰਾਤਨ ਮਰਯਾਦਾ ਨਹੀਂ। ਜੇ ਸਮਾਗਮ ਬਹੁਤ ਚਿਰ ਚਲਣਾ ਹੋਵੇ ਤਾਂ 'ਆਸਾ ਕੀ ਵਾਰ' ਦਾ ਕੀਰਤਨ ੪ ਵਜੇ ਅੰਮ੍ਰਿਤ ਵੇਲੇ ਤੋਂ ੭ ਵਜੇ ਜਾਂ ਵਧ ਤੋਂ ਵੱਧ ੮ ਵਜੇ ਤੱਕ ਸਮਾਪਤ ਹੋਣਾ ਚਾਹੀਦਾ ਹੈ, ਮਗਰੋਂ ਕੀਰਤਨ ਦਰਬਾਰ ਲੋੜ ਅਨੁਸਾਰ ਜਾਰੀ ਰਖਣਾ ਚਾਹੀਦਾ ਹੈ।

੧੧. ਛੰਤ ਜਾਂ ਵਾਰ ਦੇ ਸਲੋਕਾਂ ਨਾਲ ਗੁਰਬਾਣੀ ਦੇ ਪ੍ਰਮਾਣ ਨਹੀਂ ਦੇਣੇ ਚਾਹੀਦੇ। ਇਸ ਤਰ੍ਹਾਂ ਕਰਨ ਨਾਲ ਵਾਰ ਦੀ ਬਝਵੀਂ ਲੜੀ ਟੁਟ ਜਾਂਦੀ ਹੈ। ਜੇ ਪ੍ਰਮਾਣ ਦੇਣ ਦੀ ਇੱਛਾ ਹੋਵੇ ਤਾਂ ਪਉੜੀ ਮਗਰੋਂ ਕਿਸੇ ਸ਼ਬਦ ਨਾਲ ਭਾਵਕ ਪ੍ਰਮਾਣ ਦਿੱਤੇ ਜਾ ਸਕਦੇ ਹਨ। ਜੇ ਅਰਥ-ਬੋਧ ਨਾ ਹੋਵੇ ਤਾਂ

ਅਖਰ ਨਾਲ ਅੱਖਰ ਮੇਲ ਕੇ ਅਖਰੀ ਪ੍ਰਮਾਣ ਦੇਣ ਤੋਂ ਸੰਕੋਚ ਕਰਨਾ ਚਾਹੀਦਾ ਹੈ।

੧੨. 'ਆਸਾ ਕੀ ਵਾਰ' ਦਾ ਕੀਰਤਨ ਸ਼ਬਦ-ਸੁਰਤਿ ਦੇ ਸੰਜੋਗ ਨਾਲ ਇਕ ਜੱਥੇ ਨੂੰ ਕਰਨਾ ਚਾਹੀਦਾ ਹੈ, ਜਾਂ ਵੱਧ ਤੋਂ ਵੱਧ ਦੋ ਜੱਥਿਆਂ ਨੂੰ। ਜੱਥੇ ਦੇ ਬਦਲਣ ਨਾਲ ਰਸ ਟੁੱਟ ਜਾਂਦਾ ਹੈ। ਜਿਸ ਥਾਂ ਤੇ ਕੀਰਤਨੀ ਸਿੰਘ ਬਹੁਤੇ ਹੋਣ ਉੱਥੇ ਉਹਨਾਂ ਨੂੰ ਦਿਨ ਵੰਡ ਦੇਣੇ ਚਾਹੀਦੇ ਹਨ ਤਾਂ ਜੁ ਉਹਨਾਂ ਵਿਚ ਉਤਸ਼ਾਹ ਭਰਿਆ ਰਹੇ ਤੇ ਗੁਰਮਤਿ-ਰਸੀਆਂ ਨੂੰ ਅੰਮ੍ਰਿਤ-ਰਸ ਮਿਲਦਾ ਰਹੇ।

੧੩. ਵਾਰ ਦੇ ਛੰਤਾਂ ਜਾਂ ਸਲੋਕਾਂ ਦਾ ਪਾਠ ਕਰਨਾ, ਕੀਰਤਨ ਨਹੀਂ। ਛੰਤ ਤੇ ਸਲੋਕ 'ਚਲੁ ਸੁ ਚਲ' ਵਾਲੀ ਚਾਲ ਨਾਲ ਨਹੀਂ ਪੜ੍ਹਨੇ ਚਾਹੀਦੇ। ਇਸ ਵਾਰ ਵਿਚ ਅਧਿਆਤਮਿਕ, ਸਦਾਚਾਰਕ, ਸਮਾਜਿਕ ਅਤੇ ਰਾਜਸੀ ਸੁਧਾਰ ਦੀਆਂ ਕਈ ਸੇਧਾਂ ਉਪਲਬਧ ਹਨ। ਇਸ ਲਈ ਇਹਨਾਂ ਦਾ ਅਲਾਪ ਸਹਿਜੇ ਸਹਿਜੇ ਕਰਨਾ ਚਾਹੀਦਾ ਹੈ ਤਾਂ ਜੁ ਇਹਨਾਂ ਦਾ ਭਾਵ ਸਾਡੇ ਜੀਵਨ ਵਿਚ ਸਮੋਇਆ ਜਾਵੇ।

੧੪. ਪਉੜੀ ਦਾ ਅਲਾਪ ਕਰਨ ਪਿਛੋਂ, ਪਉੜੀ ਦਾ ਪਾਠ ਕਰਨਾ ਜ਼ਰੂਰੀ ਹੈ। ਇਸਦਾ ਮੁਖ ਮੰਤਵ ਵਾਰ ਦੇ ਅਸਲੀ ਰੂਪ ਪਉੜੀ ਨੂੰ ਦਰਸਾਉਣਾ ਹੈ। ਦੂਜਾ, ਇਸ ਦੇ ਤੱਥ ਨੂੰ ਚੰਗੀ ਤਰ੍ਹਾਂ ਦ੍ਰਿੜ ਕਰਾਉਣਾ ਅਤੇ ਤੀਜਾ, ਰਾਗੀ ਸਿੰਘਾਂ ਨੂੰ ਸੁਰ ਸ਼ਬਦ ਬਦਲਣ ਲਈ ਸਮਾਂ ਮਿਲ ਜਾਂਦਾ ਹੈ। ਸਮੇਂ ਦੀ ਥੁੜ ਕਾਰਨ ਇਸ ਪਵਿੱਤਰ ਮਰਯਾਦਾ ਨੂੰ ਵੀ ਤਿਲਾਂਜਲੀ ਦਿੱਤੀ ਜਾ ਰਹੀ ਹੈ, ਚੇਤੰਨ ਹੋ ਕੇ ਇਸ ਨੂੰ ਸੰਭਾਲਣ ਦੀ ਲੋੜ ਹੈ।

੧੫. ਸਹਿਜ ਪਾਠ ਤੇ ਅਖੰਡ ਪਾਠ ਸਮਾਗਮਾਂ ਦੇ ਆਰੰਭ ਤੇ ਭੋਗ ਵੇਲੇ 'ਆਸਾ ਕੀ ਵਾਰ' ਦਾ ਕੀਰਤਨ ਕਰਨਾ ਜ਼ਰੂਰੀ ਹੈ। ਖਾਸ ਕਰਕੇ ਅਨੰਦ ਕਾਰਜ (ਵਿਵਾਹ) 'ਆਸਾ ਕੀ ਵਾਰ' ਦੇ ਕੀਰਤਨ ਤੋਂ ਬਿਨਾਂ ਨਹੀਂ ਹੋਣੇ ਚਾਹੀਦੇ। ਇਸ ਵੇਲੇ ਇਹ ਕੁਰੀਤੀ ਚਲ ਪਈ ਹੈ ਕਿ ਅਨੰਦ ਕਾਰਜ ਦੁਪਹਿਰ ਵੇਲੇ ਕਰਾਏ ਜਾਂਦੇ ਹਨ। ਕੇਵਲ ਦੋ ਸ਼ਬਦ ਪੜ੍ਹ ਕੇ ਲਾਵਾਂ ਦਾ ਕੀਰਤਨ ਹੋ ਜਾਂਦਾ ਹੈ। ਗੁਰਮਤਿ ਮਰਯਾਦਾ ਅਨੁਸਾਰ ਅੰਮ੍ਰਿਤ ਵੇਲੇ 'ਆਸਾ ਕੀ ਵਾਰ' ਦਾ ਕੀਰਤਨ ਆਰੰਭ ਹੋ ਕੇ ੭ ਵਜੇ ਭੋਗ ਦੇ ਨਾਲ ਹੀ ਅਨੰਦ ਕਾਰਜ ਦੀ ਮਰਯਾਦਾ ਨੂੰ ਸੰਪੂਰਨ ਕਰਨਾ ਚਾਹੀਦਾ ਹੈ।

੧੬. ਕੀਰਤਨ ਵਿਚ ਕੱਚੀ ਬਾਣੀ ਦੇ ਗੀਤ ਗਾਉਣੇ ਮਨਮਤਿ ਹੈ। ਫਿਲਮੀ ਸੁਰਾਂ ਤੋਂ ਬਚਣ ਦੀ ਲੋੜ ਹੈ। ਢਾਢੀਆਂ ਅਤੇ ਰਬਾਬੀਆਂ ਦੀਆਂ ਪੁਰਾਤਨ ਰੀਤਾਂ ਦੀ ਸੰਭਾਲ ਕਰਕੇ, ਉਨ੍ਹਾਂ ਦੀ ਸਹੀ ਵਰਤੋਂ ਕਰਨੀ ਚਾਹੀਦੀ ਹੈ। ਨਾਲ ਹੀ ਸਿਧੀਆਂ ਜੋਟੀਆਂ ਦੇ ਸੁਰਾਂ ਵਾਲੇ ਕੀਰਤਨ ਤੋਂ ਵੀ ਵਾਂਝਿਆਂ ਨਹੀਂ ਰਹਿਣਾ ਚਾਹੀਦਾ। ਇਸ ਨਾਲ ਸਭ ਤੋਂ ਵੱਡਾ ਇਹ ਲਾਭ ਹੁੰਦਾ ਹੈ ਕਿ ਸਾਰੀ ਸੰਗਤ ਕੀਰਤਨੀ ਸਿੰਘਾਂ ਨਾਲ ਬੋਲਣ ਵਿਚ ਪ੍ਰਸੰਨਤਾ ਮਹਿਸੂਸ ਕਰਦੀ ਹੈ ਅਤੇ ਉਹਨਾਂ ਨੂੰ ਹਿਰਦੇ ਵਿਚੋਂ ਪ੍ਰੇਮ-ਰਸ ਪ੍ਰਾਪਤ ਹੁੰਦਾ ਹੈ।

੧੭. ਕੀਰਤਨ ਦੇ ਆਰੰਭ, ਮੱਧ ਜਾਂ ਸਮਾਪਤੀ ਤੋਂ ਪਹਿਲਾਂ ਮਾਇਆ ਦੇਣ ਨਾਲ ਰਾਗੀ ਸਿੰਘਾਂ ਦੀ

ਸੁਰਤਿ ਸ਼ਬਦ ਨਾਲੋਂ ਟੁਟ ਕੇ ਮਾਇਆ ਵਿਚ ਜਾ ਜੁੜਦੀ ਹੈ। ਕੀਰਤਨ ਵਿੱਚ ਲੋਕਾਂ ਦੀਆਂ ਲੰਮੀਆਂ ਚੌੜੀਆਂ ਕਲਿਆਨਾਂ ਕਰਨੀਆਂ ਅਤੇ ਵਖ ਵਖ ਨਾਂ ਲੈ ਕੇ ਅਰਦਾਸੇ ਕਰਨੇ ਉਚਿਤ ਨਹੀਂ ਹਨ। ਜੇ ਕਿਸੇ ਪ੍ਰੇਮੀ ਨੇ ਭੋਗ ਤੋਂ ਪਹਿਲਾਂ ਉਠਣਾ ਹੋਵੇ ਅਤੇ ਉਸ ਨੇ ਸ਼ਬਦ-ਭੇਟ ਦੇਣੀ ਹੋਵੇ ਤਾਂ ਉਹ ਮਾਇਆ ਗੁਰੂ ਦੀ ਗੋਲਕ ਵਿਚ ਪਾ ਦੇਵੇ, ਜਿਥੋਂ ਮੁੜ ਰਾਗੀਆਂ ਨੂੰ ਸਮੁੱਚੇ ਤੌਰ ਤੇ ਗੁਰਦੁਆਰਾ ਪ੍ਰਬੰਧਕਾਂ ਵਲੋਂ ਪ੍ਰਤੀ ਮਹੀਨਾ ਮਾਇਆ ਤਨਖਾਹ ਦੇ ਰੂਪ ਵਿਚ ਮਿਲ ਹੀ ਜਾਂਦੀ ਹੈ।

੧੮. ਕੀਰਤਨ ਭੇਟਾ ਪਹਿਲੋਂ ਚੁਕਾਉਣੀ ਮਾਇਕ ਵਾਪਾਰ ਹੈ, ਇਹ ਬਾਣੀ ਨਾਲ ਪਿਆਰ ਦੀ ਨਿਸ਼ਾਨੀ ਨਹੀਂ। ਇਸ ਤਰ੍ਹਾਂ ਰਾਗੀ ਸਿੰਘਾਂ ਦੀ ਬਦਨਾਮੀ ਹੁੰਦੀ ਹੈ, ਭਾਵੇਂ ਉਹ ਕਿਤਨੇ ਹੀ ਗੁਣੀ ਕਿਉਂ ਨਾ ਹੋਣ। ਸਭ ਨਾਲੋਂ ਚੰਗੀ ਗੱਲ ਇਹ ਹੈ ਕਿ ਪ੍ਰੇਮੀ ਜੱਥਿਆਂ ਦੀ ਸੇਵਾ ਲਈ ਜਾਵੇ ਤਾਂ ਜੁ ਸਮੂਹ ਗੁਰਸਿਖਾਂ ਵਿਚ ਆਪ ਕੀਰਤਨ ਕਰਨ ਤੇ ਸੁਣਨ ਦੀ ਰੁੱਚੀ ਪ੍ਰਫੁਲਤ ਹੋਵੇ; ਕਈ ਪ੍ਰੇਮੀ ਬੱਚੇ ਬੱਚੀਆਂ ਰਾਗੀਆਂ ਨਾਲੋਂ ਵੀ ਸੁਰੀਲਾ ਤੇ ਰੱਸ-ਭਿੰਨਾ ਕੀਰਤਨ ਕਰਦੇ ਹਨ।

੧੯. ਕੀਰਤਨ ਕਰਨ ਵੇਲੇ ਰਾਗੀਆਂ ਜਾਂ ਪ੍ਰੇਮੀਆਂ ਨੂੰ ਆਸੇ ਪਾਸੇ ਝਾਕਣਾ ਨਹੀਂ ਚਾਹੀਦਾ। ਗੁਰੂ-ਚਰਨਾਂ ਵਿਚ ਸੁਰਤਿ ਜੋੜਨ ਲਈ ਜਤਨਸ਼ੀਲ ਹੋਣ ਦੀ ਲੋੜ ਹੈ। ਇਸ ਦਾ ਸ੍ਰੋਤਿਆਂ ਉਤੇ ਬੜਾ ਚੰਗਾ ਪ੍ਰਭਾਵ ਪੈਂਦਾ ਹੈ। 'ਨਾਮ ਕੀ ਨਾਮਨਾ' ਵਾਲਾ ਸੰਕਲਪ ਵੀ ਪੂਰਾ ਹੋ ਜਾਂਦਾ ਹੈ।

੨੦. ਵਾਕ ਦੀ ਅੰਤਲੀ ਪੰਕਤੀ 'ਸੋ ਕਰੇ ਜਿ ਤਿਸੈ ਰਜਾਇ' ਵੇਲੇ ਹਰੇਕ ਗੁਰਸਿਖ ਨੂੰ ਆਪਣਾ ਮਸਤਕ ਗੁਰੂ ਚਰਨਾਂ ਵਿਚ ਝੁਕਾਉਣਾ ਚਾਹੀਦਾ ਹੈ,ਇਹ ਗੁਰੂ-ਘਰ ਦੀ ਪੁਰਾਤਨ ਰਹੁਰੀਤੀਹੈ।

੨੧. ਗੁਰਮਤਿ ਵਿਧਾਨ ਵਿਚ ਕੀਰਤਨ ਦਰਬਾਰ ਦੀ ਨੁਮਾਇਸ਼ ਲਾਉਣੀ ਪਰਵਾਨ ਨਹੀਂ ਹੈ। ਗੁਰੂ ਘਰ ਦੀ ਰਹੁਰੀਤੀ ਅਨੁਸਾਰ ਕੀਰਤਨ ਕਰਣਾ ਤੇ ਸੁਣਨਾ ਹੀ ਉਪਯੋਗੀ ਹੈ।

੨੨. ਕੀਰਤਨ ਦਰਬਾਰ ਵਿਚ ਸਟੇਜਾਂ ਤੇ ਐਕਟਰਾਂ ਵਾਂਗੂ ਗੋਡੇ ਮੋੜ ਕੇ ਟੇਢੇ ਬੈਠਣਾ ਅਤੇ ਕੀਰਤਨ ਦੇ ਚਲਦੇ ਅਖੰਡ ਪਰਵਾਹ ਵਿਚ ਰਾਗੀ ਸਿੰਘਾਂ ਨੂੰ ਚੋਣਵੇਂ ਸ਼ਬਦ ਗਾਇਨ ਕਰਨ ਲਈ ਫੁਰਮਾਇਸ਼ੀ ਚਿੱਟਾਂ ਭੇਜਣੀਆਂ ਗੁਰਮਤਿ ਦੇ ਪ੍ਰਤਿਕੂਲ ਹਨ।

੨੩. ਕਿਸੇ ਗੁਰਮੁਖ ਪ੍ਰਾਣੀ ਦੇ ਚਲਾਣੇ ਮਗਰੋਂ "ਗੁਰਮੁਖ ਜਨਮੁ ਸਵਾਰਿ ਦਰਗਹਿ ਚਲਿਆ" ਸ਼ਬਦ ਗਾਇਨ ਕਰਨਾ ਪ੍ਰਸੰਗਕ ਹੋਵੇਗਾ ਪਰ ਮਾਇਆ ਦੀ ਝਾਕ ਨੇ ਕਈ ਰਾਗੀ ਸਿੰਘਾਂ ਦੀ ਮਤਿ ਹੀ ਮਾਰ ਦਿਤੀ ਹੈ ਕਿਉਂਕਿ ਓਹ ਕਿਸੇ ਸ਼ਰਾਬੀ ਦੇ ਮਰਨ ਮਗਰੋਂ ਭੀ ਉਪ੍ਰੋਕਤ ਸ਼ਬਦ ਪੜ੍ਹਨ ਤੋਂ ਸੰਕੋਚ ਨਹੀਂ ਕਰਦੇ।

੨੪. ਕੀਰਤਨ ਦਰਬਾਰ ਦੇ ਦਰਮਿਆਨ ਆਮ ਪ੍ਰੇਮੀਆਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਹੁਕਮਨਾਮਾ ਨਹੀਂ ਲੈਣਾ ਚਾਹੀਦਾ। ਅਰਦਾਸਿ ਮਗਰੋਂ ਸੰਗਤ ਰੂਪ ਵਿਚ ਇਕੋ ਹੁਕਮਨਾਮਾ ਸੁਣਨਾ ਹੀ ਯੋਗ ਹੈ।



## ੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

**ਪਦ ਅਰਥ**: ੧=ਇਕ (ਏਕੰਕਾਰ)। ੧ਓ=ਇਕ ਰਸ ਵਿਆਪਕ। ਸਤਿਨਾਮੁ=ਸਦੀਵੀ ਹੋਂਦ ਵਾਲਾ। ਕਰਤਾ ਪੁਰਖੁ=(ਸ੍ਰਿਸ਼ਟੀ ਨੂੰ ਪੈਦਾ) ਕਰਨ ਵਾਲਾ ਪੁਰਖ। ਨਿਰਭਉ=ਡਰ ਤੋਂ ਰਹਿਤ। ਨਿਰਵੈਰੁ=ਵੈਰ ਤੋਂ ਰਹਿਤ। ਅਕਾਲ ਮੂਰਤਿ=ਮੌਤ ਤੋਂ ਰਹਿਤ ਹਸਤੀ। ਅਜੂਨੀ=ਜੂਨੀ ਤੋਂ ਰਹਿਤ, ਜੋ ਗਰਭ ਵਿਚ ਨਾ ਆਵੇ। ਸੈਭੰ=ਸੁਤੇ ਪ੍ਰਕਾਸ਼, ਆਪਣੇ ਆਪ ਤੋਂ ਬਣਿਆ-'ਆਪੀਨੈ ਆਪਿ ਸਾਜਿਓ'। ਗੁਰਪ੍ਰਸਾਦਿ=ਗੁਰੂ ਦੀ ਕਿਰਪਾ ਨਾਲ।

**ਅਰਥ**: ਇਕ (ਅਕਾਲ ਪੁਰਖ) ਇਕ ਰਸ ਵਿਆਪਕ ਹੈ। (ਉਸ ਦਾ) ਨਾਉਂ ਸੱਚਾ ਹੈ। (ਉਹ ਸਭ ਜੀਆਂ ਨੂੰ ਪੈਦਾ) ਕਰਨ ਵਾਲਾ (ਆਦਿ) ਪੁਰਖ ਹੈ। (ਉਹ) ਡਰ ਤੋਂ ਰਹਿਤ ਹੈ। (ਉਹ) ਵੈਰ ਤੋਂ ਰਹਿਤ ਹੈ। (ਉਸ ਦੀ) ਹਸਤੀ ਮੌਤ ਤੋਂ ਰਹਿਤ ਹੈ। (ਉਹ) ਜੂਨੀ ਤੋਂ ਰਹਿਤ ਹੈ। (ਉਸ ਦਾ) ਪ੍ਰਕਾਸ਼ ਆਪਣੇ ਆਪ ਤੋਂ ਹੋਇਆ ਹੈ। (ਉਪਰੋਕਤ ਗੁਣਾਂ ਵਾਲੇ ਆਦਿ-ਪੁਰਖ ਦਾ ਦਰਸ਼ਨ-ਮਿਲਾਪ) ਗੁਰੂ ਦੀ ਕਿਰਪਾ ਨਾਲ ਹੁੰਦਾ ਹੈ।

## ਆਸਾ ਮਹਲਾ ੧ ॥
## ਵਾਰ ਸਲੋਕਾ* ਨਾਲਿ
## ਸਲੋਕ ਭੀ ਮਹਲੇ ਪਹਿਲੇ ਕੇ ਲਿਖੇ ਟੁੰਡੇ ਅਸਰਾਜੈ ਕੀ ਧੁਨੀ ॥

### ਉਚਾਰਨ ਸੇਧ

(ੳ) 'ਮਹਲਾ' ਦਾ ਉਚਾਰਨ 'ਮਹੱਲਾ' ਕਰਨਾ ਠੀਕ ਨਹੀਂ। ਇਸ ਦਾ ਸ਼ੁੱਧ ਉਚਾਰਨ, ਮਹਲਾ (ਮਹਿਲਾ) ਹੈ। ਇਸ ਉਚਾਰਨ ਦਾ ਵਿਸਥਾਰ ਸਹਿਤ ਨਿਰਣਾ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ (ਸਟੀਕ) ਦੀ ਪਹਿੱਲੀ ਪੋਥੀ ਦੇ ਪੰਨਾ ੧੮੧-੯੧ ਉਤੇ ਅੰਕਿਤ ਹੈ।

(ਅ) 'ਸਲੋਕਾ' ਦੇ ਕੰਨੇ ਉਤੇ ਬਿੰਦੀ ਦੀ ਵਰਤੋਂ ਕਰਕੇ 'ਸਲੋਕਾਂ' ਸ਼ੁੱਧ ਉਚਾਰਨ ਕਰਨਾ ਹੈ, ਕਿਉਂਕਿ ਇਹ ਸ਼ਬਦ ਬਹੁ-ਵਚਨ ਦਾ ਲਖਾਇਕ ਹੈ।

**ਅਰਥ**: ਆਸਾ (ਰਾਗ ਦਾ ਨਾਂ ਹੈ ਅਤੇ) ਮਹਲਾ ੧ (ਇਸ ਗੱਲ ਦਾ ਲਖਾਇਕ ਹੈ ਕਿ ਇਸ ਬਾਣੀ ਦੇ ਕਰਤਾ) ਪ੍ਰਥਮ (ਗੁਰੂ, ਗੁਰੂ ਨਾਨਕ ਸਾਹਿਬ ਜੀ ਹਨ)।

*ਇਸ ਵਿਚ ਸ਼ੱਕ ਨਹੀ ਕਿ ਕਈ ਵਾਰਾਂ ਉਤੇ ਸਿਰਲੇਖ ਵਜੋਂ "ਵਾਰ ਸਲੋਕਾਂ ਨਾਲਿ" ਤਾਂ ਲਿਖਿਆ ਹੋਇਆ ਹੈ ਪਰ "ਵਾਰ ਆਸਾ" ਹੀ ਇਕ ਐਸੀ ਵਾਰ ਹੈ ਜਿਸ ਉਤੇ ਹੇਠ ਲਿਖੇ ਅਖਰ ਵੀ ਲਿਖੇ ਹਨ:– "....ਸਲੋਕ ਭੀ ਮਹਲੇ ਪਹਿਲੇ ਕੇ ਲਿਖੇ"। ਇਹ ਵਾਰ ਇਸ ਗਲ ਦਾ ਸਬੂਤ ਹੈ ਕਿ ਜੋ ਸਲੋਕ ਇਸ ਵਾਰ ਵਿਚ ਦਰਜ ਹਨ ਉਹ ਵੀ ਮ:੧ ਨੇ ਆਪ ਹੀ ਲਿਖੇ। ਮ:੧ ਦੀ ਰੀਤੀ ਨੂੰ ਅਪਣਾਉਂਦੇ ਹੋਏ ਮ: ੫ ਨੇ ਬਾਕੀ ਵਾਰਾਂ ਨਾਲ ਵੀ ਸਲੋਕ ਲਿਖਵਾਏ। ਜਨਮ ਸਾਖੀ ਤੋਂ ਵੀ ਇਹੀ ਸੰਕੇਤ ਮਿਲਦਾ ਹੈ ਕਿ ਜਦੋਂ ਗੁਰੂ ਨਾਨਕ ਜੀ ਨੇ ਪੀਰ ਜੀ ਨੂੰ ਇਹ ਵਾਰ ਗਾ ਕੇ ਸੁਣਾਈ "ਬਲਿਹਾਰੀ ਗੁਰ ਆਪਣੇ...." ਤੋਂ ਆਰੰਭ ਕੀਤਾ।

ਪੁਰਾਤਨ ਸਮੇਂ ਵਿਚ ਅਰਧ-ਬਿਸਰਾਮ ਲਿਖਤੀ ਰੂਪ ਵਿਚ ਲਾਉਣ ਦਾ ਰਿਵਾਜ ਨਹੀਂ ਸੀ। ਪੂਰਨ ਬਿਸਰਾਮ ਲਈ ਦੋ ਡੰਡੇ (॥) ਵਰਤੇ ਜਾਂਦੇ ਸਨ। ਇਸ ਲਈ 'ਸਲੋਕ ਭੀ ਮਹਿਲੇ ਪਹਿਲੇ ਕੇ ਲਿਖੇ ਟੁੰਡੇ ਅਸ ਰਾਜੈ ਕੀ ਧੁਨੀ' ਵਿਚ ਕੋਈ ਅਰਧ-ਬਿਸਰਾਮ ਨਹੀਂ ਦਿੱਤਾ ਹੋਇਆ। ਅਰਥ-ਬੋਧ ਦੀ ਘਾਟ ਕਾਰਨ ਕਈ ਸੱਜਣ ਪਾਠ ਅਤੇ ਕੀਰਤਨ ਕਰਨ ਵੇਲੇ ਉਪਰੋਕਤ ਪੰਕਤੀ ਦਾ ਅਰਧ-ਬਿਸਰਾਮ ਹੇਠ ਲਿਖੇ ਅਨੁਸਾਰ ਦਿੰਦੇ ਹਨ, ਜੋ ਕਿ ਅਸ਼ੁੱਧ ਹੈ:--

**ਸਲੋਕ ਭੀ ਮਹਲੇ ਪਹਿਲੇ ਕੇ, ਲਿਖੇ ਟੁੰਡੈ ਅਸਰਾਜੇ ਕੀ ਧੁਨੀ ॥**

ਇਸ ਦਾ ਸ਼ੁੱਧ ਉਚਾਰਨ ਇਉਂ ਕਰਨਾ ਚਾਹੀਦਾ ਹੈ:–

**ਸਲੋਕ ਭੀ ਮਹਲੇ ਪਹਿਲੇ ਕੇ ਲਿਖੇ, ਟੁੰਡੇ ਅਸ ਰਾਜੈ ਕੀ ਧੁਨੀ ॥**

'ਲਿਖੇ' ਪਦ ਦਾ ਸੰਬੰਧ ਸਲੋਕਾਂ ਨਾਲ ਹੈ। ਜੇ ਧੁਨੀ ਨਾਲ ਹੁੰਦਾ ਤਾਂ ਪਾਠ 'ਲਿਖੀ ਟੁੰਡੇ ਅਸਰਾਜੈ ਕੀ ਧੁਨੀ' ਹੁੰਦਾ।

**ਅਰਥ:** (ਇਹ ਵਾਰ) ਸਲੋਕਾਂ ਨਾਲ ਹੈ। ਸਲੋਕ ਵੀ ਮਹਲੇ ਪਹਿਲੇ (ਭਾਵ ਸ੍ਰੀ ਗੁਰੂ ਨਾਨਕ ਦੇਵ ਜੀ) ਦੇ (ਆਪਣੇ) ਲਿਖੇ (ਹੋਏ ਹਨ)। (ਇਹ ਵਾਰ) ਟੁੰਡੇ ਅਸ ਰਾਜ ਦੀ ਧੁਨੀ (ਉਤੇ ਗਾਉਣੀ ਹੈ)।

## ਅਰਥ ਭੇਦ ਅਤੇ ਨਿਰਣੈ

### ਸਲੋਕ ਭੀ ਮਹਲੇ ਪਹਿਲੇ ਕੇ ਲਿਖੇ....

ਇਸ ਵਾਰਤਕ ਦੇ ਪ੍ਰਚਲਤ ਅਰਥਾਂ ਬਾਰੇ ਸ਼ਬਦਾਰਥੀ ਵਿਦਵਾਨਾਂ ਨੇ ਹੇਠ ਲਿਖਿਆ ਨੋਟ ਦਿੱਤਾ ਹੈ, ਭਾਵ ਇਸ ਵਾਰ ਵਿਚ ਮਹਲੇ ਪਹਲੇ ਦੀਆਂ ਨਿਰੀਆਂ ਪਉੜੀਆਂ ਹੀ ਨਹੀਂ, ਸਲੋਕ ਭੀ ਹਨ।

"ਇਸ ਵਿੱਚ ਸ਼ੱਕ ਨਹੀਂ ਕਿ ਕਈ ਵਾਰਾਂ ਉਤੇ ਸਿਰਲੇਖ ਵਜੋਂ 'ਵਾਰ ਸਲੋਕਾਂ ਨਾਲਿ' ਤਾਂ ਲਿਖਿਆ ਹੈ ਪਰ 'ਵਾਰ ਆਸਾ' ਹੀ ਇਕ ਐਸੀ ਵਾਰ ਹੈ ਜਿਸ ਉਤੇ ਹੇਠ ਲਿਖੇ ਅੱਖਰ ਵੀ ਲਿਖੇ ਹਨ:– ਸਲੋਕ ਭੀ ਮਹਲੇ ਪਹਿਲੇ ਕੇ ਲਿਖੇ'। ਇਹ ਵਾਰ ਇਸ ਗੱਲ ਦਾ ਸਬੂਤ ਹੈ ਕਿ ਜੋ ਸਲੋਕ ਇਸ ਵਾਰ ਵਿੱਚ ਦਰਜ ਹਨ ਉਹ ਵੀ ਮ:੧ ਨੇ ਆਪ ਹੀ ਲਿਖੇ। ਮ: ੧ ਦੀ ਰੀਤੀ ਨੂੰ ਅਪਣਾਉਂਦੇ ਹੋਏ ਮ: ੫ ਨੇ ਬਾਕੀ ਵਾਰਾਂ ਨਾਲ ਵੀ ਸਲੋਕ ਲਿਖਵਾਏ। ਜਨਮ ਸਾਖੀ ਤੋਂ ਵੀ ਇਹ ਸੰਕੇਤ ਮਿਲਦਾ ਹੈ ਕਿ ਜਦੋਂ ਗੁਰੂ ਨਾਨਕ ਨੇ ਪੀਰ ਜੀ ਨੂੰ ਇਹ ਵਾਰ ਗਾ ਕੇ ਸੁਣਾਈ 'ਬਲਿਹਾਰੀ ਗੁਰ ਆਪਣੇ...' ਤੋਂ ਆਰੰਭ ਕੀਤਾ।"

**ਸਲੋਕੁ ਮ: ੧ ॥ ਬਲਿਹਾਰੀ ਗੁਰ ਆਪਣੇ, ਦਿਉਹਾੜੀ ਸਦ ਵਾਰ ॥ ਜਿਨਿ ਮਾਣਸ ਤੇ ਦੇਵਤੇ ਕੀਏ, ਕਰਤ ਨ ਲਾਗੀ ਵਾਰ ॥ ੧ ॥**

**ਮਹਲਾ ੨ ॥ ਜੇ ਸਉ ਚੰਦਾ ਉਗਵਹਿ, ਸੂਰਜ ਚੜਹਿ ਹਜਾਰ ॥ ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ ॥ ੨ ॥**

**ਮ: ੧ ॥ ਨਾਨਕ, ਗੁਰੂ ਨ ਚੇਤਨੀ, ਮਨਿ ਆਪਣੈ ਸੁਚੇਤ ॥ ਛੁਟੇ ਤਿਲ ਬੂਆੜ ਜਿਉ, ਸੁੰਞੇ ਅੰਦਰਿ ਖੇਤ ॥ ਖੇਤੈ ਅੰਦਰਿ ਛੁਟਿਆ, ਕਹੁ ਨਾਨਕ, ਸਉ ਨਾਹ ॥ ਫਲੀਅਹਿ ਫੁਲੀਅਹਿ ਬਪੁੜੇ, ਭੀ ਤਨ ਵਿਚਿ ਸੁਆਹ ॥ ੩ ॥**

**ਪਦ ਅਰਥ:** ਗੁਰ=ਗੁਰੂ (ਪਰਮੇਸ਼ਰ)। ਦਿਉਹਾੜੀ=ਦਿਹਾੜੀ, ਦਿਨ ਵਿਚ। ਸਦ ਵਾਰ=ਸੌ ਵਾਰੀ। ਜਿਨਿ=ਜਿਸ (ਗੁਰੂ) ਨੇ। ਵਾਰ=ਢਿੱਲ, ਦੇਰ। ਚੰਦਾ=ਚੰਦ ਦਾ (ਬਹੁ-ਬਚਨ ਚੰਦਰਮੇ)। ਉਗਵਹਿ=ਚੜ੍ਹ ਪੈਣ। ਘੋਰ ਅੰਧਾਰ=ਘੁੱਪ ਹਨੇਰਾ। ਚੇਤਨੀ=ਚੇਤਦੇ, ਯਾਦ ਕਰਦੇ। ਸੁਚੇਤ=ਸਿਆਣੇ, ਗਿਆਨਵਾਨ। ਛੁਟੇ=ਛੱਡੇ ਹੋਏ। ਬੂਆੜ=ਤਿਲਾਂ ਦੇ ਬੂਟੇ ਵਰਗਾ ਬੂਆੜ ਦਾ ਬੂਟਾ, ਜਿਸ ਦੇ ਪੱਤੇ, ਫੁੱਲ ਅਤੇ ਫਲ ਚੀਕਣੇ ਹੁੰਦੇ ਹਨ ਪਰ ਫਲੀ ਨੂੰ ਹੱਥ ਤੇ ਰੱਖ ਕੇ ਮਲੀਏ ਤਾਂ ਕਾਲੇ ਰੰਗ ਦੀ ਧੂੜ ਨਿਕਲਦੀ ਹੈ। ਸੁੰਞੇ=ਖ਼ਾਲੀ (ਕਲ-ਮੁਕੱਲੇ)। ਸਉ=ਸੌ। ਨਾਹ=ਖਸਮ (ਮਾਲਕ)। ਫਲੀਅਹਿ=ਫਲਦੇ, ਪੁੰਗਰਦੇ । ਫੁਲੀਅਹਿ=ਫੁਲਦੇ, ਖਿੜਦੇ। ਬਪੁੜੇ=ਵਿਚਾਰੇ।

**ਅਰਥ:** (ਮੈਂ)ਆਪਣੇ ਗੁਰੂ(ਪਰਮੇਸ਼ਰ)ਤੋਂ ਦਿਨ ਵਿਚ ਸੌ ਵਾਰੀ (ਭਾਵ ਸਦਾ ਹੀ) ਸਦਕੇ-ਕੁਰਬਾਨ ਜਾਂਦਾ ਹਾਂ ਜਿਸ ਨੇ ਮਨੁੱਖਾਂ ਤੋਂ ਦੇਵਤੇ ਬਣਾ ਦਿੱਤੇ; (ਅਤੇ ਦੇਵਤੇ) ਕਰਦਿਆਂ ਦੇਰੀ ਨਹੀਂ ਲਾਈ।੧।

ਜੇ ਸੈਂਕੜੇ ਚੰਦਰਮਾ ਚੜ੍ਹ ਪੈਣ, ਹਜ਼ਾਰਾਂ ਸੂਰਜ ਚੜ੍ਹਨ, ਇਤਨੇ (ਭਾਵ ਬਹੁਤੇ) ਚਾਨਣ ਹੋਂਦਿਆਂ ਹੋਇਆਂ ਵੀ ਗੁਰੂ ਤੋਂ ਬਿਨਾਂ ਘੁੱਪ-ਹਨੇਰਾ ਹੀ (ਰਹਿੰਦਾ) ਹੈ।੨।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜੇ ਮਨੁੱਖ) ਆਪਣੇ ਗੁਰੂ ਨੂੰ ਚੇਤੇ ਨਹੀਂ ਕਰਦੇ (ਭਾਵ ਸਿਮਰਦੇ ਨਹੀਂ) ਅਤੇ ਮਨ ਵਿਚ ਆਪਣੇ ਆਪ ਨੂੰ ਗਿਆਨਵਾਨ ਸਮਝਦੇ ਹਨ, (ਉਹ ਮਨੁੱਖ ਇਸ ਤਰ੍ਹਾਂ ਹਨ) ਜਿਸ ਤਰ੍ਹਾਂ ਬੂਆੜ ਤਿਲਾਂ ਦੇ(ਬੂਟੇ)ਖੇਤ ਵਿਚ ਸੁੰਞੇ ਪਏ ਹੁੰਦੇ ਹਨ। ਨਾਨਕ! (ਤੂੰ) ਆਖ ਕਿ ਖੇਤ ਵਿਚ ਛੁੱਟੇ ਹੋਏ (ਬੂਟਿਆਂ)ਦੇ ਸੌ ਖ਼ਸਮ ਹਨ (ਭਾਵ ਉਹ ਨਿਖਸਮੇ ਹਨ)। (ਉਹ ਬੂਟੇ) ਵਿਚਾਰੇ ਫਲਦੇ ਫੁਲਦੇ ਹਨ (ਪਰ ਉਨ੍ਹਾਂ ਦੇ) ਤਨ (ਭਾਵ ਫਲੀਆਂ) ਵਿਚ ਸੁਆਹ (ਹੀ ਸੁਆਹ ਹੁੰਦੀ ਹੈ)।੩।

**ਪਉੜੀ* ॥ ਆਪੀਨ੍ਹੈ ਆਪੁ ਸਾਜਿਓ ਆਪੀਨ੍ਹੈ ਰਚਿਓ ਨਾਉ॥ ਦੁਯੀ ਕੁਦਰਤਿ ਸਾਜੀਐ, ਕਰਿ ਆਸਣੁ ਡਿਠੋ ਚਾਉ॥ ਦਾਤਾ ਕਰਤਾ ਆਪਿ ਤੂੰ, ਤੁਸਿ ਦੇਵਹਿ ਕਰਹਿ ਪਸਾਉ ॥ ਤੂੰ ਜਾਣੋਈ ਸਭਸੈ, ਦੇ ਲੈਸਹਿ ਜਿੰਦੁ ਕਵਾਉ॥ ਕਰਿ ਆਸਣੁ ਡਿਠੋ ਚਾਉ॥੧॥**

---

*ਪਉੜੀ- 'ਇਕ ਪ੍ਰਕਾਰ ਦਾ ਛੰਦ ਜੋ ਖ਼ਾਸ ਕਰਕੇ ਵਾਰਾਂ ਦੀ ਰਚਨਾ ਵਿਚ ਵਰਤਿਆ ਜਾਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਪਉੜੀ ਦਾ ਇਕ ਵਜ਼ਨ ਨਹੀਂ ਹੈ। ਆਸਾ ਕੀ ਵਾਰ ਵਿਚ ਪਉੜੀਆਂ ਦੀ ਬਣਤਰ ਸਾਢੇ ਚਾਰ ਤੁਕਾਂ ਦੀ ਹੈ। ਪਉੜੀਆਂ ਵਿੱਚ ਮਾਤਰਾਂ ਵੱਧ ਘੱਟ ਹਨ, ਕਈ ਪਉੜੀਆਂ ਦੀਆਂ ਮਾਤਰਾਂ ੨੪, ੨੮ ਤੇ ੩੦ ਦੀ ਗਿਣਤੀ ਵਿੱਚ ਵੀ ਹਨ।

ਭਾਈ ਕਾਨ੍ਹ ਸਿੰਘ ਜੀ ਨਾਭਾ ਦੇ ਕਥਨ ਅਨੁਸਾਰ 'ਗੁਰੂ ਅਰਜਨ ਦੇਵ ਜੀ ਨੇ ੯ ਵਾਰਾਂ ਤੇ ਨੌ ਧੁਨੀਆਂ ਪਉੜੀ ਦੀਆਂ ਰਾਗੀਆਂ ਦੇ ਗਾਉਣ ਲਈ ਠਹਿਰਾਈਆਂ ਹਨ। ਪਉੜੀ ਏਕ ਤਾਲ (ਯੱਕਾ), ਤਿੰਨ ਤਾਲ, ਪੰਜ ਤਾਲ (ਅਸਵਾਰੀ), ਢਾਈ ਤਾਲ (ਰੂਪਕ) ਵਿਚ ਗਾਈਆਂ ਜਾਂਦੀਆਂ ਹਨ। ਪਉੜੀ ਗਾਉਣ ਵੇਲੇ ਪਖਾਵਜ ਦੀ ਗਤ ਨਹੀਂ ਵਜਾਈ ਜਾਂਦੀ, ਕਿੰਤੂ ਸਾਥ ਵਜਾਈਦਾ ਹੈ, ਇਸੇ ਲਈ ਪਉੜੀ ਗਾ ਕੇ ਉਸ ਦਾ ਪਾਠ ਸੁਣਾਇਆ ਜਾਂਦਾ ਹੈ ਜਿਸ ਤੋਂ ਸ੍ਰੋਤੇ ਸ਼ਬਦਾਂ ਦਾ ਅਰਥ ਸਮਝ ਸਕਣ। ਸ਼ੋਕ ਹੈ ਕਿ ਹੁਣ ਕੀਰਤਨ ਕਰਨ ਵਾਲੇ ਪਉੜੀਆਂ ਦੇ ਗਾਉਣ ਦੀ ਧਾਰਨਾ ਭੁਲਦੇ ਜਾਂਦੇ ਹਨ ਅਤੇ ਸਵੇਰ ਸੰਝ ਰਾਤ ਨੂੰ ਚੌਕੀ ਦਾ ਭੋਗ ਪਾਉਣ ਵੇਲੇ ਬਿਲਾਵਲ , ਕਾਨੜੇ ਆਦਿ ਦੀਆਂ ਪਉੜੀਆਂ ਪੁਰਾਣੀ ਰੀਤਿ ਅਨੁਸਾਰ ਨਹੀਂ ਗਾਉਂਦੇ। [ਮਹਾਨ ਕੋਸ਼ ਪੰਨਾ ਪ੪੪

## ਉਚਾਰਨ ਸੇਧ

**ਬਿੰਦੀ ਸਹਿਤ:** ਉਗਵਹਿਂ, ਚੜਹਿਂ, ਫਲੀਅਹਿਂ, ਫੁਲੀਅਹਿਂ, ਦੇਵਹਿਂ, ਕਰਹਿਂ, ਲੈਸਹਿਂ, ਹੋਂਦਿਆਂ ਅਤੇ ਛੁਟਿਆਂ।

ਪੁਰਾਣੀ ਪੰਜਾਬੀ-ਲਿਖਤਾਂ ਵਿਚ ਦੁਲਾਵਾਂ ( ੈ ) ਦੀ ਥਾਂ 'ਹਾਹੇ ਨੂੰ ਸਿਹਾਰੀ ਅਤੇ ਬਿੰਦੀ' ਲੁਪਤ ਰੂਪ ਵਿਚ ਵਰਤੀ ਜਾਂਦੀ ਸੀ।... ਗੁਰਬਾਣੀ ਵਿਆਕਰਣ ਅਨੁਸਾਰ ਉਪਰੋਕਤ ਸ਼ਬਦਾਂ ਬਾਰੇ ਇਹ ਪੱਕਾ ਨਿਯਮ ਹੈ ਕਿ ਜੇ ਸ਼ਬਦ ਦੇ ਅੰਤਲੇ ਅੱਖਰ'ਹਾਹੇ'ਨੂੰ ਸਿਹਾਰੀ ਲੱਗੀ ਹੋਵੇ, ਕਰਤਾ ਬਹੁ-ਵਚਨ ਕਿਰਿਆ ਵਰਤਮਾਨ ਕਾਲ ਵਿਚ ਹੋਵੇ, ਉਸ ਦਾ ਉਚਾਰਨ ਬਿੰਦੀ ਸਹਿਤ ਕਰਨਾ ਚਾਹੀਦਾ ਹੈ, ਜਿਵੇਂ ਉਗਵਹਿਂ, ਚੜਹਿਂ ਆਦਿ। ਇਸੇ ਤਰ੍ਹਾਂ 'ਹੋਂਦਿਆਂ', ਛੁਟਿਆਂ' ਕਰਨਾ ਹੈ। ਕਿਉਂਕਿ ਬਿੰਦੀ ਲਾਏ ਬਿਨਾ, ਉਚਾਰਨ ਵਿਚ ਸਰਲਤਾ ਅਤੇ ਸਪੱਸ਼ਟਤਾ ਨਹੀਂ ਆਉਂਦੀ। ਉਚਾਰਨ ਨੂੰ ਗਲੇ ਅੰਦਰ ਘੁਟ ਕੇ, ਭਾਵ ਔਖਾ ਬੋਲਣ ਨਾਲ ਸ਼ਬਦ ਦੇ ਤਾਤਪਰਜ ਤੇ ਸ਼ਬਦ ਦੀ ਬੋਲੀ ਦੀ ਮਿਠਾਸ ਤੋਂ ਸਖਣਾ ਰਹੀਦਾ ਹੈ। ਸੋ ਗੁਰਬਾਣੀ ਦੇ ਨਿਯਮਾਂ ਅਨੁਸਾਰ ਜਿਥੇ ਬਿੰਦੀ ਅਤੇ ਅੱਧਕ ਆਦਿਕ ਦੀ ਵਰਤੋਂ ਲੋੜੀਂਦੀ ਹੋਵੇ, ਕਰ ਲੈਣੀ ਮਨਮਤਿ ਨਹੀਂ ਹੈ, ਪਰ ਗੁਰਬਾਣੀ ਦੇ ਸਤਿਕਾਰ ਅਤੇ ਗੁਰੂ ਦੇ ਭੈ ਵਿਚ ਰਹਿਣ ਵਾਲਾ ਆਦਰਸ਼ ਹਰੇਕ ਗੁਰਸਿਖ ਦੇ ਸਾਹਮਣੇ ਹੋਣਾ ਚਾਹੀਦਾ ਹੈ।

**ਫੁਟਕਲ ਉਚਾਰਨ:**

***ਸੁਚੇਤ*** : ਕਈ ਪਾਠੀ ਅਤੇ ਰਾਗੀ ਸੱਜਣ ਇਸ ਸ਼ਬਦ ਨੂੰ ਉਚਾਰਨ ਵੇਲੇ 'ਸੁ ਚੇਤ' ਪਦ ਛੇਦ ਕਰ ਦਿੰਦੇ ਹਨ ਜੋ ਕਿ ਅਸ਼ੁੱਧ ਹੈ। ਇਹ ਜੁੜਤ ਪਦ ਹੈ। ਇਸ ਦੇ ਅਰਥ ਹਨ, ਸ੍ਰੇਸ਼ਟ ਮਨ ਵਾਲੇ, ਸਾਵਧਾਨ ਸਿਆਣੇ। ਗੁਰਬਾਣੀ ਵਿਚ ਇਹ ਨਿਯਮ ਹੈ ਕਿ ਜਿਸ ਸ਼ਬਦ ਦੇ ਪਹਿਲਾਂ 'ਸੁ' ਲਗਾ ਹੋਵੇ, ਉਥੇ ਉਹ 'ਸ੍ਰੇਸ਼ਟ, ਸੁੰਦਰ, ਚੰਗੀ ਤਰ੍ਹਾਂ' ਆਦਿ ਅਰਥ ਪ੍ਰਗਟ ਕਰਦਾ ਹੈ। ਜਦੋਂ (ਸੁ) ਕਿਸੇ ਕਿਰਿਆ ਪਦ ਦੇ ਪਿਛੇ ਲਗਦਾ ਹੈ ਤਾਂ ਇਸ ਦੇ ਅਰਥ ਬਦਲ ਕੇ 'ਉਸ ਨੇ' ਬਣ ਜਾਂਦੇ ਹਨ ਕਿਉਂਕਿ ਇਹ ਇਕ-ਵਚਨ ਅਨਪੁਰਖ਼ ਦੇ ਪੜਨਾਂਵ ਦਾ ਸੂਚਕ ਹੈ ਜਿਵੇਂ:--

**ਜਾਂ ਸੁਧੋਸੁ ਤਾਂ ਲਹਣਾ ਟਿਕਿਓਨੁ ॥** [ਪੰਨਾ ੯੬੭

ਇਸ ਲਈ ਸ਼ੁੱਧ ਉਚਾਰਨ 'ਸੁਚੇਤ' ਕਰਨਾ ਚਾਹੀਦਾ ਹੈ।

***ਨਾਹ:*** ਇਹ ਸੰਗਿਆ ਬੋਧਕ ਸ਼ਬਦ ਹੈ। ਇਸ ਸ਼ਬਦ ਦਾ ਉਚਾਰਨ ਬਿੰਦੀ ਸਹਿਤ ਨਹੀਂ ਕਰਨਾ ਚਾਹੀਦਾ। ਇਸ ਸ਼ਬਦ ਦੇ ਅਰਥ ਹਨ-ਪਤੀ, ਸੁਆਮੀ, ਮਾਲਕ। ਜਦੋਂ ਇਕ-ਵਚਨ ਰੂਪ ਵਿਚ ਹੁੰਦਾ ਹੈ ਤਾਂ ਇਸ ਦੇ ਹਾਹੇ ਨੂੰ ਔਂਕੜ ਲਗਾ ਹੁੰਦਾ ਹੈ 'ਨਾਹੁ', ਪਰ ਜਦੋਂ ਇਹ ਬਹੁ-ਵਚਨ ਵਿਚ ਵਰਤਿਆ ਜਾਂਦਾ ਹੈ ਤਾਂ ਇਸ ਦਾ 'ਹ' ਮੁਕਤਾ ਹੁੰਦਾ ਹੈ, ਜਿਵੇਂ ਉਪਰ ਦਿੱਤਾ ਹੋਇਆ ਹੈ।

***ਆਪੀਨੈ*** : ਇਸ ਸ਼ਬਦ ਨੂੰ 'ਆਪੀ ਨੈਂ' ਵੱਖਰੇ ਵੱਖਰੇ ਬੋਲਣਾ ਅਸ਼ੁੱਧ ਹੈ। ਇਹ ਇਕਠਾ ਸ਼ਬਦ ਹੈ,ਜਿਵੇਂ:-

**ਜਿਨਿ ਆਪੀਨੈ ਆਪੁ ਸਾਜਿਆ, ਸਚੜਾ ਅਲਖ ਅਪਾਰੋ ॥**
**ਦੁਇ ਪੁੜ ਜੋੜਿ ਵਿਛੋੜਿਅਨੁ, ਗੁਰ ਬਿਨੁ ਘੋਰੁ ਅੰਧਾਰੋ ॥** [ਪੰਨਾ ੫੮੦

ਗੁਰਬਾਣੀ ਵਿਚ ਕਈ ਥਾਵਾਂ ਤੇ 'ਨੈ' ਪਦ ਦਾ ਉਚਾਰਨ ਵੱਖਰਾ ਹੈ, ਜਿਵੇਂ:--

**ਜੈਸੇ ਜਲ ਮਹਿ ਕਮਲੁ ਨਿਰਾਲਮੁ, ਮੁਰਗਾਈ ਨੈ ਸਾਣੇ ॥** [ਪੰਨਾ ੬੩੮

ਪਰ ਅਸੀਂ ਇਕੱਠਾ 'ਨੈਸਾਣੇ' ਉਚਾਰਦੇ ਹਾਂ, ਜੋ ਕਿ ਅਸ਼ੁੱਧ ਹੈ।

ਭਾਵ, ਜਿਵੇਂ ਪਾਣੀ ਵਿਚ ਕੰਵਲ ਫੁੱਲ ਨਿਰਲੇਪ ਰਹਿੰਦਾ ਹੈ, (ਜਿਸ ਤਰ੍ਹਾਂ) ਮੁਰਗਾਬੀ ਨੈ (ਨਦੀ) ਦੇ 'ਸਾਣੇ' (ਸਾਹਮਣੇ) ਰਹਿੰਦੀ ਹੈ (ਭਾਵ ਇਸ ਤਰ੍ਹਾਂ ਸਾਨੂੰ ਜਗਤ ਵਿਚ ਰਹਿੰਦੇ ਹੋਏ ਇਸ ਨਾਲੋਂ ਅਸੰਗ ਰਹਿਣਾ ਚਾਹੀਦਾ ਹੈ)।

**ਪਦ ਅਰਥ:** ਆਪੀਨੈ੍=ਆਪ ਹੀ। ਨਾਉ=ਨਾਮ (ਸ਼ਬਦ)। ਦੁਯੀ=ਦੂਜੀ। ਕੁਦਰਤਿ=ਰਚਨਾ। ਸਾਜੀਐ=ਸਾਜੀ, ਬਣਾਈ ਹੈ। ਆਸਣੁ=ਸੇਜਾ, ਬੈਠਕ, ਸਿੰਘਾਸਣ। ਚਾਉ=ਖੇਲ, ਤਮਾਸ਼ਾ। ਤੁਸਿ=ਤੁਠ ਕੇ, ਪ੍ਰਸੰਨ ਹੋ ਕੇ। ਪਸਾਉ=ਪ੍ਰਸਾਦ, ਕਿਰਪਾ। ਜਾਣੋਈ=ਜਾਣੂ। ਕਵਾਉ=ਹੁਕਮ। (ਵਿਸਥਾਰ ਲਈ ਪੜ੍ਹੋ: ਅਰਥ ਭੇਦ ਅਤੇ ਨਿਰਣੈ)।

**ਅਰਥ:** (ਹੇ ਅਕਾਲ ਪੁਰਖ ਜੀ= ਤੁਸਾਂ) ਆਪ ਹੀ (ਆਪਣੇ) ਆਪ ਨੂੰ ਸਾਜਿਆ (ਬਣਾਇਆ) ਅਤੇ ਆਪੇ ਹੀ ਆਪਣਾ ਨਾਮ ਰਚਿਆ। ਦੂਜੀ ਕੁਦਰਤ (ਭਾਵ ਮਾਇਆ) ਬਣਾਈ (ਅਤੇ) ਆਸਣ ਤੇ (ਬਿਰਾਜਮਾਨ ਹੋ ਕੇ ਆਪਣਾ) ਖੇਲ ਵੇਖਿਆ। (ਹੇ ਵਾਹਿਗੁਰੂ ਜੀ! ਜੀਆਂ ਨੂੰ) ਦਾਤਾਂ ਦੇਣ ਵਾਲਾ ਅਤੇ ਪੈਦਾ ਕਰਨ ਵਾਲਾ ਤੂੰ ਆਪ ਹੈਂ, (ਤੂੰ ਹੀ ਜੀਆਂ ਨੂੰ) ਤੁੱਠ ਕੇ (ਦਾਤਾਂ) ਦਿੰਦਾ ਹੈਂ ਅਤੇ ਕਿਰਪਾ (ਬਖਸ਼ਿਸ਼) ਕਰਦਾ ਹੈਂ। ਤੂੰ ਸਾਰਿਆਂ ਦੇ ਦਿਲ ਦੀ ਜਾਨਣ ਵਾਲਾ ਹੈਂ, ਹੁਕਮ ਦੇ ਕੇ ਜਿੰਦ (ਸਰੀਰ) ਲੈ ਲਵੇਂਗਾ। (ਇਸ ਤਰ੍ਹਾਂ ਤੂੰ) ਆਸਣ ਕਰਕੇ (ਭਾਵ ਅਡੋਲ ਸਿੰਘਾਸਣ ਤੇ ਬੈਠ ਕੇ) ਆਪਣਾ (ਸਾਜਿਆ ਹੋਇਆ ਸੰਸਾਰ ਰੂਪੀ) ਖੇਲ ਵੇਖਿਆ (ਅਤੇ ਹੁਣ ਵੀ ਵੇਖ ਰਿਹਾ ਹੈਂ)।੧।

## ਅਰਥ ਭੇਦ ਅਤੇ ਨਿਰਣੈ

**ਛੁਟੇ ਤਿਲ ਬੂਆੜ ਜਿਉ, ਸੁੰਞੇ ਅੰਦਰਿ ਖੇਤ ॥**

ਵਖ ਵਖ ਅਰਥ:

੧. ਉਹ ਇਉਂ ਹਨ ਜਿਵੇਂ ਕਿਸੇ ਸੁੰਞੀ ਪੈਲੀ ਵਿਚ ਅੰਦਰੋਂ ਸੜੇ ਤਿਲ ਨਿਖਸਮੇ ਪਏ ਹੋਏ ਹਨ। [ਦਰਪਣ

੨. ਜਿਵੇਂ ਬੂਆੜ ਤਿਲ (ਦੇ ਬੂਟੇ) ਖਾਲੀ ਹੋਏ ਖੇਤ ਵਿਚ ਛੱਡ ਦਿੱਤੇ ਜਾਂਦੇ ਹਨ। [ਭਾਈ ਵੀਰ ਸਿੰਘ ਜੀ

**ਨਿਰਣੈ:** ਇਥੇ ਗੁਰੂ ਜੀ ਦਾ ਆਸ਼ਾ ਬਿਲਕੁਲ ਸਪਸ਼ਟ ਹੈ। ਜਿਹੜੇ ਮਨੁੱਖ ਪਰਮੇਸ਼ਰ (ਗੁਰੂ) ਨੂੰ ਸਿਮਰਦੇ (ਸੇਂਵਦੇ) ਨਹੀਂ, ਐਵੇਂ ਹੀ ਆਪਣੇ ਆਪ ਨੂੰ ਵੱਡੇ ਗਿਆਨੀ ਧਿਆਨੀ ਸਮਝਦੇ ਹਨ, ਉਨ੍ਹਾਂ ਦੀ ਹਾਲਤ ਨੂੰ ਬੂਆੜ (ਤਿਲ) ਦੇ ਬੂਟੇ ਦਾ ਦ੍ਰਿਸ਼ਟਾਂਤ ਦੇ ਕੇ ਸਾਨੂੰ ਸਮਝਾਇਆ ਹੈ।

ਬੂਆੜ ਦਾ ਬੂਟਾ ਸਿਮਲ ਰੁਖ ਵਾਂਗ ਬਾਹਰੋਂ ਸੋਹਣਾ ਹੁੰਦਾ ਹੈ। ਇਹ ਅਸਲੀ ਤਿਲਾਂ ਦੇ ਬੂਟੇ ਨਾਲ ਮੇਲ ਖਾਂਦਾ ਹੈ, ਪਰ ਇਸ ਦੇ ਕਣ ਕਣ ਅੰਦਰ ਸੁਆਹ ਭਰੀ ਹੋਈ ਹੁੰਦੀ ਹੈ। ਇਸੇ ਤਰ੍ਹਾਂ ਭੇਖੀ

ਸੰਤ ਜਾਂ ਗਿਆਨੀ ਬਾਹਰੋਂ ਤਾਂ ਬਗਲੇ ਵਾਂਗ ਚਿੱਟੇ ਕਪੜੇ ਪਾ ਕੇ ਲੋਕਾਂ ਨੂੰ ਉਪਦੇਸ਼ ਦਿੰਦਾ ਹੈ, ਪਰ ਆਪ ਸਿਮਰਨ ਤੋਂ ਸਖਣਾ ਹੁੰਦਾ ਹੈ। ਭਾਈ ਸਾਹਿਬ ਗੁਰਦਾਸ ਜੀ ਨੇ ਇਸ ਬੂਟੇ ਦੀ ਰੂਪ-ਰੇਖਾ ਨੂੰ ਹੇਠ ਲਿਖੀ ਪਉੜੀ ਵਿਚ ਨਿਰੂਪਣ ਕਰਕੇ ਇਸ ਸ਼ਬਦ ਦਾ ਗੁੱਝਾ ਭੇਦ ਇਉਂ ਖੋਲ੍ਹਿਆ ਹੈ:–

**ਖੇਤੈ ਅੰਦਰਿ ਜੰਮ ਕੈ, ਸਭ ਦੂੰ ਉਚਾ ਹੋਇ ਵਿਖਾਲੇ।**
**ਬੂਟੂ ਵਡਾ ਕਰਿ ਫੈਲਦਾ, ਹੋਇ ਚੁਹਚੁਹਾ ਆਪੁ ਸਮਾਲੇ।**
**ਖੇਤਿ ਸਫਲ ਹੋਇ ਲਾਵਣੀ, ਛੁਟਨਿ ਤਿਲ ਬੂਆੜ ਨਿਰਾਲੇ।**
**ਨਿਹਫਲ ਸਾਰੇ ਖੇਤ ਵਿਚਿ, ਜਿਉ ਸਰਵਾੜ ਕਮਾਦ ਵਿਚਾਲੇ।**
**ਸਾਧ ਸੰਗਤਿ ਗੁਰ ਸਬਦੁ ਸੁਣਿ, ਕਪਟ ਸਨੇਹੁ ਕਰਨਿ ਬੇਤਾਲੇ।**
**ਨਿਹਫਲ ਜਨਮੁ ਅਕਾਰਥਾ, ਹਲਤਿ ਪਲਤਿ ਹੋਵਨਿ ਮੁਹ ਕਾਲੇ।**
**ਜਮਪੁਰਿ ਜਮ ਜੰਦਾਰਿ ਹਵਾਲੇ । [ਭਾ. ਗੁ. ਵਾ. ੧੬-੧੭**

ਸੋ, ਇਥੇ ਭਾਵ ਤਿਲਾਂ ਦੇ ਬੂਟੇ ਸੁੰਞੇ ਰਹਿਣ ਤੋਂ ਹੈ, ਨਾ ਕਿ ਖੇਤ ਖ਼ਾਲੀ ਰਹਿਣ ਤੋਂ ਹੈ? ਕਿਰਸਾਨ ਫਸਲ ਵੱਢ ਲੈਂਦੇ ਹਨ ਤਾਂ ਬੂਆੜ ਦੇ ਬੂਟੇ ਸੁੰਞੇ (ਛੁਟੜ ਕਲ-ਮੁਕੱਲੇ) ਪੈਲੀ ਵਿਚ ਰਹਿ ਜਾਂਦੇ ਹਨ।

***...ਕਹੁ ਨਾਨਕ ਸਉ ਨਾਹ -***

'ਸਉ' ਸ਼ਬਦ ਦੇ ਅਰਥ ਸ਼ਹੁ-(ਪਤੀ) ਕਰ ਕੇ ਇਹ ਵਿਆਖਿਆ ਕਰਨੀ ਕਿ ਉਨ੍ਹਾਂ (ਤਿਲਾਂ ਦਾ) ਕੋਈ ਖਸਮ ਨਹੀਂ ਹੁੰਦਾ, ਅਸ਼ੁੱਧ ਹੈ। 'ਸਉ' ਦੇ ਅਰਥ ਰਖਿਅਕ ਤੇ 'ਨਾਹ' ਦੇ ਅਰਥ 'ਪਰਮੇਸਰ' ਕਰਨਾ ਵੀ ਠੀਕ ਨਹੀਂ, ਜਿਵੇਂ 'ਗੁਰਬਾਣੀ ਪਾਠ ਦਰਸ਼ਨ' ਪੋਥੀ ਵਿਚ ਕੀਤੇ ਹਨ। ਸ੍ਰੀ ਅਕਾਲ ਤਖਤ ਸਾਹਿਬ ਅੰਮ੍ਰਿਤਸਰ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੁਰਾਤਨ ਸੁਰਖਿਅਤ ਸਰੂਪ ਨੰਬਰ ੧੨੪, ੧੨੫, ੧੨੬ ਵਿਚ 'ਖੇਤੈ ਅੰਦਰਿ ਛੁਟਿਐ ਕਹੁ ਨਾਨਕ ਸਹੁ ਨਾਹਿ' ਪਾਠ ਦਰਜ ਹੈ। ਭਾਈ ਕਾਨ੍ਹ ਸਿੰਘ ਜੀ ਨਾਭਾ ਨੇ 'ਸਉ' ਨੂੰ ਫ਼ਾਰਸੀ ਦਾ 'ਸ਼ੌ' ਬਣਾ ਕੇ ਪਤਿ, ਭਰਤਾ ਅਰਥ ਕਰ ਦਿਤੇ ਹਨ। ਪਰ ਗੁਰਬਾਣੀ ਲਗ-ਮਾਤਰੀ ਨੇਮਾਂ ਦੇ ਆਧਾਰ ਤੇ ਇਹ ਸਰੂਪ ਠੀਕ ਨਹੀਂ ਹਨ। ਇਉਂ ਜਾਪਦਾ ਹੈ ਕਿ ਕਈ ਲਿਖਾਰੀ ਅਰਥਾਂ ਦੇ ਪ੍ਰਭਾਵ ਅਧੀਨ ਹੀ ਸ਼ਬਦਾਂ ਦੇ ਰੂਪ ਬਦਲਦੇ ਰਹੇ, ਉਨ੍ਹਾਂ ਨੇ ਵਿਆਕਰਣਕ ਨਿਯਮਾਂ ਵਲ ਧਿਆਨ ਹੀ ਨਹੀਂ ਦਿੱਤਾ।

'ਸਉ' ਸ਼ਬਦ ਦੇ ਅਰਥ 'ਸੌ' ਹਨ, ਜਿਵੇਂ 'ਜੇ ਸਉ ਚੰਦਾ' ਵਿੱਚ ਕੀਤੇ ਗਏ ਹਨ। ਗੁਰਬਾਣੀ ਵਿਚ ਹੋਰ ਥਾਵਾਂ ਤੇ ਵੀ ਇਸ ਸ਼ਬਦ ਦੀ ਵਰਤੋਂ 'ਸੌ' ਗਿਣਤੀ ਦੇ ਅਰਥਾਂ ਵਿਚ ਮਿਲਦੀ ਹੈ, ਜਿਵੇਂ:–

**੧- ਸਉ ਓਲਾਮ੍ਹੇ ਦਿਨੈ ਕੇ, ਰਾਤੀ ਮਿਲਨ੍ਹਿ ਸਹੰਸ ॥ [ਪੰਨਾ ੭੯੦**

**੨- ਮਲੁ ਹਉਮੈ ਧੋਤੀ ਕਿਵੈ ਨ ਉਤਰੈ, ਜੇ ਸਉ ਤੀਰਥ ਨਾਇ ॥ [ਪੰਨਾ ੩੯**

ਜਿਵੇਂ ਪਿਛੇ ਪਾਠ ਉਚਾਰਨ ਵਿਚ ਦਸਿਆ ਹੈ ਕਿ ਜਦੋਂ 'ਨਾਹ' ਸ਼ਬਦ ਦੇ ਹਾਹੇ ਨੂੰ ਔਂਕੜ ਨਾ ਲੱਗਾ ਹੋਵੇ ਤਾਂ ਬਹੁਵਚਨ ਰੂਪ ਦਾ ਲਖਾਇਕ ਹੁੰਦਾ ਹੈ। ਇਸੇ ਤਰ੍ਹਾਂ ਇਥੇ 'ਸਉ' ਬਹੁਵਚਨ ਦੇ ਨਾਲ

'ਨਾਹ' ਬਹੁਵਚਨ ਆਇਆ ਹੈ।

'ਸੈ ਖਸਮ' ਦਾ ਭਾਵ 'ਨਿਖਸਮਾ' ਹੀ ਹੁੰਦਾ ਹੈ। ਖੇਤ ਵਿਚ ਜਦੋਂ ਅਸਲੀ ਫਸਲ ਕੱਟ ਲਈ ਜਾਵੇ ਤਾਂ ਪਿਛੋਂ ਰਹੇ ਖਹੇ ਨਿਕੰਮੇ ਬੂਟਿਆਂ ਦੇ ਰਾਹ ਜਾਂਦੇ (ਰਾਹੀ) ਹੀ ਮਾਲਕ ਹੁੰਦੇ ਹਨ। ਇਸ ਪੰਕਤੀ ਦੇ ਭਾਵੇਂ ਕਈ ਅਰਥ ਕੀਤੇ ਜਾਂਦੇ ਹਨ ਪਰ ਅੰਤਰੀਵ ਭਾਵ ਸਾਰਿਆਂ ਦਾ ਇਕੋ ਟਿਕਾਣੇ ਆ ਲਗਦਾ ਹੈ। ਫਿਰ ਵੀ ਗੁਰ-ਸ਼ਬਦਾਵਲੀ ਦੇ ਆਧਾਰ ਤੇ ਹੀ ਅਰਥ ਕਰਨੇ ਯੋਗ ਹਨ।

***ਕਰਿ ਆਸਣੁ ਡਿਠੋ ਚਾਉ -***

ਇਹ ਸ਼ਬਦ ਸੰਗਿਆ ਵਾਚਕ ਹੈ। ਇਸ ਦੇ ਅਰਥ ਕਿਰਿਆ ਰੂਪ ਵਿਚ 'ਅਨੰਦ ਨਾਲ, ਖੁਸ਼ੀ ਨਾਲ' ਨਹੀਂ ਹੋ ਸਕਦੇ। ਸ਼ਬਦਾਰਥ ਵਿਚ 'ਦੁਯੀ ਕੁਦਰਤਿ ਸਾਜੀਐ, ਕਰਿ ਆਸਣੁ ਡਿਠੋ ਚਾਉ' ਦੇ ਅਰਥ ਅਨ-ਪੁਰਖ ਵਿਚ ਕੀਤੇ ਹਨ।

ਆਪਣੇ ਆਪ ਤੋਂ ਇਲਾਵਾ ਉਸ ਨੇ ਕੁਦਰਤਿ ਰਚੀ, ਜਿਸ ਵਿਚ ਬੈਠ ਕੇ ਵੇਖ ਰਿਹਾ ਹੈ ਅਤੇ ਖੁਸ਼ ਹੋ ਰਿਹਾ ਹੈ। (ਸ਼ਬਦਾਰਥ ਪੋਥੀ ਦੂਜੀ ਪੰਨਾ ੪੬੨)

ਇਹ ਸਾਰੀ ਪਉੜੀ ਉਸਤਤਿ ਰੂਪ ਵਿਚ ਹੈ ਅਤੇ ਅਕਾਲ ਪੁਰਖ ਦੀ ਹਜ਼ੂਰੀ ਵਿਚ ਗਾਈ ਜਾ ਰਹੀ ਹੈ। ਇਸ ਲਈ ਅਨ-ਪੁਰਖ ਵਿਚ ਇਸ ਪੰਕਤੀ ਦੇ ਅਰਥ ਕਰਨੇ ਠੀਕ ਨਹੀਂ। ਦੂਸਰੀ ਗਲ ਇਥੇ 'ਚਾਉ' ਤੋਂ ਭਾਵ ਰਚਨਾ ਰੂਪੀ ਚਾਉ (ਖੇਡ ਤਮਾਸ਼ਾ) ਹੈ। ਪੰਡਤ ਨਰੈਣ ਸਿੰਘ ਜੀ ਨੇ 'ਚਾਉ' ਦੇ ਅਰਥ 'ਚਾਉ ਨਾਲ' ਕੀਤੇ ਹਨ, ਜੋ ਗੁਰਬਾਣੀ ਵਿਆਕਰਣ ਅਨੁਸਾਰ ਠੀਕ ਨਹੀਂ ਜਾਪਦੇ। ਗੁਰਬਾਣੀ ਵਿਚ 'ਚਾਉ' ਸ਼ਬਦ ਸੰਗਿਆ ਰੂਪ ਵਿਚ ਵਰਤਿਆ ਗਿਆ ਹੈ, ਜੇ ਕਿਰਿਆ ਰੂਪ ਵਿਚ ਹੋਵੇ ਤਾਂ ਇਸ ਦਾ ਰੂਪ 'ਚਾਇ' ਹੁੰਦਾ। ਵਾਹਿਗੁਰੂ ਹਰਖ ਅਤੇ ਸੋਗ ਦੋਹਾਂ ਤੋਂ ਨਿਆਰਾ ਹੈ। ਉਹ ਨਿਰਲੇਪ ਹੋ ਕੇ ਆਪਣੀ ਸਾਜੀ ਹੋਈ ਕੁਦਰਤਿ ਦਾ ਤਮਾਸ਼ਾ ਵੇਖ ਰਿਹਾ ਹੈ। ਸੋ ਵਾਹਿਗੁਰੂ ਜੀ ਆਪਣੇ ਆਪ ਨੂੰ ਤੇ ਆਪਣੇ ਬਣਾਏ ਹੋਏ ਸੰਸਾਰ ਨੂੰ ਆਸਣ ਉਤੇ (ਬੈਠ) ਕੇ ਵੇਖ ਰਿਹਾ ਹੈ। ਇਹੋ ਅਰਥ ਹੀ ਠੀਕ ਅਤੇ ਢੁਕਵੇਂ ਹਨ।

***ਦੇ ਲੈਸਹਿ ਜਿੰਦੁ ਕਵਾਉ -***

'ਦੇ ਲੈਸਹਿ ਜਿੰਦੁ ਕਵਾਉ' ਵਿਚ ਆਏ 'ਕਵਾਉ' ਦੇ ਅਰਥ ਭਾਈ ਸਾਹਿਬ ਮਨੀ ਸਿੰਘ ਜੀ, ਭਾਈ ਕਾਨ੍ਹ ਸਿੰਘ ਜੀ ਨਾਭਾ, ਭਾਈ ਵੀਰ ਸਿੰਘ ਜੀ, ਪ੍ਰੋ: ਸਾਹਿਬ ਸਿੰਘ ਜੀ ਅਤੇ ਹੋਰ ਉਘੇ ਵਿਦਵਾਨਾਂ ਨੇ 'ਪੌਸ਼ਾਕ' ਕੀਤੇ ਹਨ, ਪਰ 'ਸ਼ਬਦਾਰਥ' ਵਿਚ ਇਸ ਦੇ ਅਰਥ 'ਹੁਕਮ ਦੇ ਕੇ' ਕੀਤੇ ਹਨ ਕਿਉਂਕਿ ਗੁਰਬਾਣੀ ਦੀ ਸ਼ਬਦਾਵਲੀ ਵਿਚ 'ਕਵਾਉ' ਸ਼ਬਦ ਦੇ ਅਰਥ 'ਹੁਕਮ' ਹਨ। ਜਿਵੇਂ ਜਪੁਜੀ ਸਾਹਿਬ ਵਿਚ ਅੰਕਿਤ ਹੈ:—

**ਕੀਤਾ ਪਸਾਉ ਏਕੋ ਕਵਾਉ ॥ ਤਿਸ ਤੇ ਹੋਏ ਲਖ ਦਰੀਆਉ ॥**

ਉਪਰੋਕਤ ਪੰਕਤੀ ਦੇ ਆਧਾਰ ਤੇ ਸ਼ਬਦਾਰਥ ਵਿਚ ਇਸ ਪੰਕਤੀ ਦੇ ਹੇਠ ਲਿਖੇ ਅਰਥ ਕੀਤੇ ਗਏ ਹਨ:

'ਕਵਾਉ ਦੇ ਜਿੰਦੁ ਲੈਸਹਿ'— ਹੁਕਮ ਦੇ ਕੇ ਜਿੰਦ ਲੈ ਲਵੇਂਗਾ (ਪ੍ਰਾਣ ਕਢ ਲਵੇਂਗਾ)। ਬ੍ਰਹਮਾ ਤੇ ਵਿਸ਼ਨੂੰ ਦੇ ਕੰਮਾਂ- ਜਿੰਦ ਦੇਣ ਤੇ ਪਾਲਣ ਦਾ ਜ਼ਿਕਰ ਪਿਛਲੀ ਤੁਕ ਵਿੱਚ ਆ ਚੁੱਕਾ ਹੈ। ਇਸ ਵਿੱਚ ਸ਼ਿਵ

ਜੀ ਦੇ ਕੰਮ-ਜਿੰਦ ਕਢਣ ਦਾ ਜ਼ਿਕਰ ਹੈ। ਅਰਥਾਤ ਵਾਹਿਗੁਰੂ ਹੀ ਬ੍ਰਹਮਾ, ਵਿਸ਼ਨੂੰ ਤੇ ਸ਼ਿਵ ਹੈ।'

ਗੁਰਬਾਣੀ ਵਿਚ ਅਤੇ ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚ 'ਕਵਾਇ' ਤੇ 'ਕਵਾਈ' ਸ਼ਬਦ 'ਪੋਸ਼ਾਕ' ਦੇ ਅਰਥਾਂ ਵਿਚ ਮਿਲਦੇ ਹਨ ਪਰ 'ਕਵਾਉ', 'ਪੋਸ਼ਾਕ' ਦੇ ਅਰਥਾਂ ਵਿਚ ਵਰਤਿਆ ਹੋਇਆ ਕਿਤੇ ਨਹੀਂ ਮਿਲਦਾ, ਜਿਵੇਂ:-

੧. **ਤੁਸੀ ਭੋਗਿਹੁ ਭੁੰਚਹੁ ਭਾਈਹੋ ॥**
**ਗੁਰਿ ਦੀਬਾਣਿ ਕਵਾਇ ਪੈਨਾਈਓ ॥** [ਪੰਨਾ ੭੩

੨. **ਕਹਾ ਸੁ ਤੇਗਬੰਦ ਗਾਡੇਰੜਿ ਕਹਾ ਸੁ ਲਾਲ ਕਵਾਈ॥** [ਪੰਨਾ ੪੧੭

੩. **ਰਾਣੈ ਦੂਹਹੁੰ ਸਦਿ ਕੈ, ਗਲਹੁੰ ਕਵਾਇ ਖੋਲ੍ਹਿ ਪੈਨ੍ਹਾਈ॥**[ਭਾ. ਗੁ. ਵਾਰ ੧੦-੧੭

ਭਾਈ ਗੁਰਦਾਸ ਜੀ ਨੇ ਵਾਰਾਂ ਵਿਚ 'ਕਵਾਉ' ਸ਼ਬਦ ਦੀ ਵਰਤੋਂ ਕੀਤੀ ਹੈ ਅਤੇ ਹਰ ਥਾਂ ਤੇ ਇਸ ਪਦ ਦੇ ਅਰਥ 'ਹੁਕਮ, ਵਾਕ' ਹੀ ਪ੍ਰਗਟ ਹੁੰਦੇ ਹਨ। ਇਸ ਲਈ ਗੁਰ-ਸ਼ਬਦ-ਅਰਥਾਵਲੀ ਅਨੁਸਾਰ ਇਹੋ ਅਰਥ ਹੀ ਅਪਨਾਉਣੇ ਹੀ ਉਚਿਤ ਹਨ।

## ਸਾਰੰਸ਼ ਅਤੇ ਸਿਧਾਂਤ

ਗੁਰੂ ਨਾਨਕ ਸਾਹਿਬ 'ਆਸਾ ਕੀ ਵਾਰ' ਦਾ ਆਰੰਭ 'ਮੂਲ ਮੰਤ੍ਰ' ਤੋਂ ਕਰਦੇ ਹਨ। ਪਹਿਲੇ ਸਲੋਕ ਦੀ ਮੁਢਲੀ ਪੰਕਤੀ "ਬਲਿਹਾਰੀ ਗੁਰ ਆਪਣੇ, ਦਿਉਹਾੜੀ ਸਦ ਵਾਰ" 'ਮੰਗਲ ਰੂਪ' ਦੀ ਲਖਾਇਕ ਹੈ, ਜਿਸ ਵਿਚ ਗੁਰੂ ਜੀ ਨੇ ਆਪਣੇ ਗੁਰਦੇਵ ਪਰਮੇਸ਼ਰ ਦੀ ਮਹਿਮਾ ਦਾ ਵਰਣਨ ਕੀਤਾ ਹੈ।

ਕਈ ਗੁਰਮਤਿ-ਵਿਰੋਧੀ (ਦੇਹਧਾਰੀ ਗੁਰੂਆਂ ਦੇ ਉਪਾਸ਼ਕ) 'ਸੰਤ-ਰੇਣ' ਨੂੰ ਗੁਰੂ ਨਾਨਕ ਦੇਵ ਜੀ ਦਾ ਗੁਰੂ ਦੱਸਣ ਦਾ ਮਨ-ਘੜਤ ਪ੍ਰਚਾਰ ਕਰਦੇ ਹੋਏ ਇਸ ਨਾਲ 'ਸੱਚੇ-ਸੌਦੇ' ਵਾਲੀ ਸਾਖੀ ਜੋੜਦੇ ਹਨ, ਜੋ ਕਿ ਬਿਲਕੁਲ ਨਿਰਮੂਲ ਹੈ। ਅਜਿਹੀਆਂ ਕੱਚੀਆਂ ਗਲਾਂ ਤੇ ਭਰਮ-ਭੁਲੇਖਿਆਂ ਨੂੰ ਸਿਖ ਧਰਮ ਵਿਚ ਕੋਈ ਥਾਂ ਨਹੀਂ ਕਿਉਂਕਿ ਸਾਡੇ ਕੋਲ ਆਪਣੇ ਪਿਓ ਦਾਦੇ ਦਾ ਖਜ਼ਾਨਾ 'ਗੁਰਬਾਣੀ' ਆਪਣੇ ਅਸਲੀ ਰੂਪ ਵਿਚ ਮੌਜੂਦ ਹੈ। ਇਸ ਗਲ ਦਾ ਨਿਰਣਾ ਗੁਰੂ ਨਾਨਕ ਦੇਵ ਜੀ ਨੇ ਆਪ ਹੀ ਆਪਣੀ ਪਵਿਤਰ ਬਾਣੀ ਰਾਹੀਂ ਕਰ ਦਿਤਾ ਹੈ, ਜਿਸ ਲਈ ਕਿਸੇ ਬਾਹਰਲੀ ਸਾਖੀ ਜਾਂ ਪ੍ਰਮਾਣ ਦੀ ਲੋੜ ਹੀ ਨਹੀਂ ਰਹਿੰਦੀ:-

੧. **ਬਲਿਹਾਰੀ ਗੁਰ ਆਪਣੇ, ਦਿਉਹਾੜੀ ਸਦ ਵਾਰ ॥**

੨. **ਅਪਰੰਪਰ ਪਾਰਬ੍ਰਹਮੁ ਪਰਮੇਸਰੁ,**
**ਨਾਨਕ ਗੁਰੁ ਮਿਲਿਆ ਸੋਈ ਜੀਉ॥** [ਪੰਨਾ ੫੯੯

੩. **ਸਬਦੁ ਗੁਰ ਪੀਰਾ, ਗਹਿਰ ਗੰਭੀਰਾ, ਬਿਨੁ ਸਬਦੈ, ਜਗੁ ਬਉਰਾਨੰ॥**[ਪੰ. ੬੩੫

੪. **ਪਵਨ ਅਰੰਭੁ, ਸਤਿਗੁਰ ਮਤਿ ਵੇਲਾ ॥**
**ਸਬਦੁ ਗੁਰੂ, ਸੁਰਤਿ ਧੁਨਿ ਚੇਲਾ॥** [ਪੰਨਾ ੯੪੪

੫. **ਸਾਚੇ ਭਾਵੈ, ਤਿਸੁ ਵਡਿਆਏ॥ ਕਉਨੁ ਸੁ ਦੂਜਾ, ਤਿਸੁ ਸਮਝਾਏ ॥**

**ਹਰਿ ਗੁਰ ਮੂਰਤਿ ਏਕਾ ਵਰਤੈ, ਨਾਨਕ, 'ਹਰਿ ਗੁਰ' ਭਾਇਆ॥[ਪੰਨਾ ੧੦੪੩**

ਇਸ ਲਈ ਗੁਰੂ ਨਾਨਕ ਦੇਵ ਜੀ ਆਪਣੇ ਗੁਰੂ 'ਅਪਰੰਪਰ ਪਾਰਬ੍ਰਹਮੁ ਪਰਮੇਸਰੁ' ਤੋਂ ਸਦਕੇ ਤੇ ਕੁਰਬਾਨ ਹੋ ਰਹੇ ਹਨ। ਗੁਰੂ ਜੀ ਬਾਕੀ ਰਚਨਾ ਵਿੱਚ ਵੀ ਆਪਣੇ ਗੁਰੂ ਤੋਂ ਇਸੇ ਤਰ੍ਹਾਂ ਹੀ ਬਲਿਹਾਰ ਤੇ ਸਦਕੇ ਜਾਂਦੇ ਹਨ:–

**੧. ਜਿ ਪੁਰਖੁ ਨਦਰਿ ਨ ਆਵਈ, ਤਿਸ ਕਾ ਕਿਆ ਕਰਿ ਕਹਿਆ ਜਾਇ॥**
**ਬਲਿਹਾਰੀ ਗੁਰ ਆਪਣੇ, ਜਿਨਿ ਹਿਰਦੈ ਦਿਤਾ ਦਿਖਾਇ ॥ [ਪੰਨਾ ੬੩੭**

**੨. ਬਲਿਹਾਰੀ ਗੁਰ ਆਪਣੇ, ਸਦ ਬਲਿਹਾਰੈ ਜਾਉ ॥**
**ਗੁਰ ਬਿਨੁ ਏਤਾ ਭਵਿ ਥਕੀ,**
**ਗੁਰਿ ਪਿਰੁ ਮੇਲਿਮੁ ਦਿਤਮੁ ਮਿਲਾਇ॥ [ਪੰਨਾ ੧੦੧੫**

**੩. ਬਰਸੁ ਘਨਾ, ਮੇਰਾ ਪਿਰੁ ਘਰਿ ਆਇਆ ॥**
**ਬਲਿ ਜਾਵਾਂ ਗੁਰ ਅਪਨੇ ਪ੍ਰੀਤਮ,**
**ਜਿਨਿ ਹਰਿ ਪ੍ਰਭੁ ਆਣਿ ਮਿਲਾਇਆ॥ [ਪੰਨਾ ੧੨੫੫**

ਦੂਜੇ ਸਲੋਕ ਵਿਚ ਗੁਰੂ ਅੰਗਦ ਦੇਵ ਜੀ ਨੇ ਗੁਰੂ-ਮਹਿਮਾ ਕਰਨ ਲਗਿਆਂ ਕਮਾਲ ਹੀ ਕਰ ਦਿਤਾ ਹੈ। ਮਨੁਖੀ ਜੀਵਨ ਲਈ ਗੁਰੂ-ਜੋਤੀ ਦੇ ਪ੍ਰਕਾਸ਼ ਦੇ ਮੁਕਾਬਲੇ ਤੇ ਸੈਂਕੜੇ ਚੰਨਾਂ ਅਤੇ ਹਜ਼ਾਰਾਂ ਸੂਰਜਾਂ ਦਾ ਚਾਨਣ ਹਨੇਰੇ ਵਤ ਦਸਿਆ ਹੈ। ਚੰਨਾਂ ਸੂਰਜਾਂ ਦੇ ਚਾਨਣ, ਬਿਜਲੀਆਂ ਦੇ ਚਾਨਣ, ਬਾਹਰਲੇ ਹਨੇਰੇ ਨੂੰ ਦੂਰ ਕਰਨ ਲਈ ਸਮਰਥ ਹੋ ਸਕਦੇ ਹਨ, ਪਰ ਅੰਧੀ ਕੋਠੀ (ਸਰੀਰ) ਵਿਚ ਇਨ੍ਹਾਂ ਦੀ ਇਕ ਨਿੱਕੀ ਜਿਹੀ ਕਿਰਨ ਵੀ ਆਪਣੀ ਲੋਅ ਨਹੀਂ ਕਰ ਸਕਦੀ। ਦੇਹ ਤਾਂ ਆਪ ਮਿੱਟੀ ਹੈ, ਅੰਧੀ ਹੈ, ਕਿਉਂਕਿ ਗੁਰਦੇਵ ਜੀ ਦਾ ਪਵਿਤਰ ਵਾਕ ਹੈ:–

**ਦੇਹ ਅੰਧਾਰੀ ਅੰਧ, ਸੁੰਞੀ ਨਾਮ ਵਿਹੂਣੀਆ ॥ [ਪੰਨਾ ੫੭੭**

ਗੁਰ-ਸ਼ਬਦ ਤੋਂ ਬਿਨਾ ਦੇਹੀ ਅੰਦਰ ਹਨੇਰਾ ਹੀ ਹਨੇਰਾ ਹੈ। ਇਸ ਅੰਤਰਿ-ਹਨੇਰੇ ਨੂੰ ਮਿਟਾਉਣ ਲਈ ਗੁਰੂ ਦਾ ਪਵਿਤਰ ਵਾਕ ਹੀ ਨਿਰਮਲ ਚਾਨਣ ਹੈ, ਉਹ ਹੀ ਆਤਮਿਕ-ਪਾਂਧੀ ਨੂੰ '੧ਓਂ' ਦਾ ਰਸਤਾ ਵਿਖਾ ਸਕਦਾ ਹੈ:-

**੧. ਬਿਨੁ ਸਬਦੈ ਅੰਤਰਿ ਆਨੇਰਾ ॥ ਨ ਵਸਤੁ ਲਹੈ ਨ ਚੂਕੈ ਫੇਰਾ ॥**
**ਸਤਿਗੁਰ ਹਥਿ ਕੁੰਜੀ ਹੋਰਤੁ ਦਰੁ ਖੁਲੈ ਨਾਹੀ,**
**ਗੁਰੁ ਪੂਰੈ ਭਾਗਿ ਮਿਲਾਵਣਿਆ ॥ [ਪੰਨਾ ੧੨੪**

**੨. ਗੁਰਿ ਪੂਰੈ ਹਰਿਨਾਮੁ ਦਿੜਾਇਆ, ਜਿਨਿ ਵਿਚਹੁ ਭਰਮੁ ਚੁਕਾਇਆ॥**
**ਰਾਮ ਨਾਮੁ ਹਰਿ ਕੀਰਤਿ ਗਾਇ, ਕਰਿ ਚਾਨਣੁ ਮਗੁ ਦੇਖਾਇਆ॥ [ਪੰ. ੧੪੨੪**

ਭਾਵੇਂ ਦੇਹ-ਪੁਜਾਰੀ ਲੁਕ-ਛਿਪ ਕੇ, ਹੋਰ ਉਕਤੀਆਂ-ਜੁਕਤੀਆਂ ਨਾਲ, ਏਜੰਟਾਂ ਰਾਹੀਂ ਮਾਇਆ ਦਾ ਜਾਲ ਖਿਲਾਰ ਕੇ, ਚੇਲੇ-ਚੇਲੀਆਂ ਨੂੰ ਇਕ ਦੂਜੇ ਦੀ ਪੈਰੀਂ ਪਾ ਕੇ ਸੰਗਤ ਤੇ ਨਾਮ ਦੀ ਆੜ ਹੇਠਾਂ

ਆਪਣਾ ਪਰਚਾਰ ਕਰਦੇ ਫਿਰਦੇ ਹਨ ਪਰ ਉਪਰੋਕਤ ਗੁਰ-ਵਾਕਾਂ ਦੇ ਮਹਾਂ ਚਾਨਣ ਵਿਚ ਗੁਰਮਤਿ ਸਭਾ ਜਾਂ ਸਤਿਸੰਗਤ ਵਿਚ ਬੈਠ ਕੇ ਕਿਸੇ ਵੱਡੇ ਤੋਂ ਵੱਡੇ ਚਤੁਰ ਮਨੁੱਖ ਦਾ ਹੀਆ ਨਹੀਂ ਪੈ ਸਕਦਾ ਕਿ ਉਹ ਕਿਸੇ ਦੇਹਧਾਰੀ ਗੁਰੂ ਦੀ ਵਡਿਆਈ ਕਰਕੇ ਸੰਗਤਾਂ ਨੂੰ ਗੁਮਰਾਹ ਕਰ ਸਕੇ।

**ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ**

ਇਸ ਪੰਕਤੀ ਦੇ ਅਰਥ ਕਰਨ ਸਮੇਂ ਹਰ ਕੋਈ ਇਉਂ ਪ੍ਰਤੀਤ ਕਰਦਾ ਹੈ ਕਿ ਅਰਥ ਬੜੇ ਸੌਖੇ ਹਨ ਪਰ ਇਸ ਗਲ ਦਾ ਨਿਰਣਾ ਕਰਨਾ ਬੜਾ ਔਖਾ ਹੈ ਕਿ ਮਨੁੱਖ ਦੀ ਪਦਵੀ ਉਚੀ ਹੈ ਜਾਂ ਦੇਵਤੇ ਦੀ? ਭੈਰਉ ਰਾਗ ਵਿਚ ਭਗਤ ਕਬੀਰ ਜੀ ਫੁਰਮਾਉਂਦੇ ਹਨ ਕਿ:-

**ਗੁਰ ਸੇਵਾ ਤੇ ਭਗਤਿ ਕਮਾਈ ॥ ਤਬ ਇਹ ਮਾਨਸ ਦੇਹੀ ਪਾਈ॥**
**ਇਸ ਦੇਹੀ ਕਉ ਸਿਮਰਹਿ ਦੇਵ॥ ਸੋ ਦੇਹੀ ਭਜੁ ਹਰਿ ਕੀ ਸੇਵ॥[ਪੰਨਾ ੧੧੫੯**

ਇਸ ਸ਼ਬਦ ਨੂੰ ਕਈ ਟੀਕਾਕਾਰ ਤੇ ਕਥਾਕਾਰ ਇਸ ਤਰ੍ਹਾਂ ਵਿਆਖਦੇ ਹਨ ਕਿ ਦੇਵਤੇ ਵੀ ਮਨੁੱਖ ਦੇਹੀ ਨੂੰ ਤਰਸ ਰਹੇ ਹਨ, ਉਹ ਵੀ ਇਸ ਦੀ ਪ੍ਰਾਪਤੀ ਲਈ ਚਾਹਨਾ ਕਰਦੇ ਹਨ, ਭਾਵ ਦੇਵਤਿਆਂ ਨਾਲੋਂ ਮਨੁੱਖ ਉਚੇ ਹਨ। ਜੇ ਇਹ ਅਰਥ ਠੀਕ ਸਮਝੀਏ ਤਾਂ ਮਨੁੱਖਾ ਤੋਂ ਦੇਵਤੇ ਕਰਨ ਦਾ ਕੀ ਭਾਵ ਹੋਇਆ? ਕਈ ਪਾਠਕ, ਸੱਜਣ ਤੇ ਨਵੀਨ ਖੋਜੀ ਦੇਵੀ ਦੇਵਤਿਆਂ ਦੀ ਹੋਂਦ ਨੂੰ ਹੀ ਨਹੀਂ ਮੰਨਦੇ। ਉਨ੍ਹਾਂ ਦੇ ਖਿਆਲ ਅਨੁਸਾਰ ਦੇਵੀ-ਦੇਵਤਿਆਂ ਦਾ ਸੰਬੰਧ ਹਿੰਦੂ ਧਰਮ ਨਾਲ ਹੈ ਤੇ ਹਿੰਦੂ ਧਰਮ ਦੇ ਗ੍ਰੰਥ ਮਿਥਿਹਾਸਕ ਹਨ।

ਇਸ ਵਿਚ ਕੋਈ ਸ਼ੱਕ ਨਹੀਂ ਕਿ ਹਿੰਦੂ ਗ੍ਰੰਥਾਂ ਵਿਚ ਬਹੁਤੀਆਂ ਮਿਥਿਹਾਸਕ ਗੱਲਾਂ ਹਨ, ਪਰ ਕੁਝ ਠੀਕ ਵੀ ਹਨ। ਜਿਥੋਂ ਤਕ ਦੇਵੀ ਦੇਵਤਿਆਂ ਦਾ ਸਬੰਧ ਹੈ, ਇਨ੍ਹਾਂ ਦੀ ਹੋਂਦ ਬਾਰੇ ਗੁਰੂ ਗੋਬਿੰਦ ਸਿੰਘ ਜੀ ਦਸਮ ਗ੍ਰੰਥ ਵਿਚ ਇਉਂ ਵਰਣਨ ਕਰਦੇ ਹਨ:--

**ੳ) ਜਬ ਪਹਿਲੇ ਹਮ ਸ੍ਰਿਸਟਿ ਬਨਾਈ॥ ਦਈਤ ਸੁ ਰਚੇ ਦੁਸ਼ਟ ਦੁਖਦਾਈ॥**
**ਤੇ ਭੁਜਬਲ ਬਵਰੇ ਹ੍ਵੈ ਗਏ ॥ ਪੂਜਤ ਪਰਮ ਪੁਰਖੁ ਰਹਿ ਗਏ ॥**
**ਤੇ ਹਮ ਤਮਕਿ ਤਨਿਕ ਮੋ ਖਾਪੇ ॥ ਤਿਨ ਕੀ ਠਉਰ ਦੇਵਤਾ ਥਾਪੇ ॥**
**ਤੇ ਭੀ ਬਲਿ ਪੂਜਾ ਉਰਝਾਏ ॥ ਆਪਨ ਹੀ ਪਰਮੇਸੁਰ ਕਹਾਏ ॥ [ਬਚਿਤ੍ਰ ਨਾਟਕ**
**ਅ) ਦਾਨਵ ਦੇਵ ਫਨਿੰਦ ਅਪਾਰਾ ॥ ਗੰਧ੍ਰਬ ਜੱਛ ਰਚੇ ਸੁਭ ਚਾਰਾ ॥ [ਬਚਿਤ੍ਰ ਨਾਟਕ**

ਗੁਰਮਤਿ ਅਨੁਸਾਰ ਦੇਵਤੇ ਅਤੇ ਦੈਂਤ ਦੀ ਪਰਿਭਾਸ਼ਾ ਇਉਂ ਹੈ:--

**ਸਾਧੁ ਕਰਮ ਜੋ ਪੁਰਖ ਕਮਾਵੈ ॥ ਨਾਮ ਦੇਵਤਾ ਜਗਤ ਕਹਾਵੈ ॥**
**ਕੁਕ੍ਰਿਤ ਕਰਮ ਜੇ ਜਗ ਮੈ ਕਰਹੀ ॥**
**ਨਾਮ ਅਸੁਰ ਤਿਨਿ ਕੋ ਜਗ ਧਰਹੀ ॥ [ਬਚਿਤ੍ਰ ਨਾਟਕ**

ਜੇ ਦੇਵਤਿਆਂ ਦੀ ਹੋਂਦ ਨਾ ਹੁੰਦੀ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਤੇ ਅਕਾਲ ਉਸਤਤਿ ਵਿਚ ਹੇਠ ਲਿਖੇ ਸ਼ਬਦਾਂ ਨੂੰ ਅੰਕਿਤ ਨਾ ਕੀਤਾ ਜਾਂਦਾ:--

**੧. ਦੇਵਤਿਆ ਦਰਸਨ ਕੈ ਤਾਈ, ਦੂਖ ਭੂਖ ਤੀਰਥ ਕੀਏ ॥ [ਪੰਨਾ ੩੫੮**

੨. ਤ੍ਰਿਤੀਆ ਬ੍ਰਹਮਾ ਬਿਸਨੁ ਮਹੇਸਾ॥ ਦੇਵੀ ਦੇਵ ਉਪਾਏ ਵੇਸਾ॥ [ਪੰਨਾ ੮੩੯

੩. ਦੇਵ ਕੁਲ ਦੈਤ ਕੁਲ, ਜਖ ਕਿੰਨਰ ਨਰ, ਸਾਗਰ ਉਤਰੇ ਪਾਰੇ ॥[ਪੰਨਾ ੧੨੬੯

੪. ਕਹੂੰ ਦੇਵਤਾਨ ਕੇ ਦਿਵਾਨ ਮੈ ਬਿਰਾਜਮਾਨ,
ਕਹੂੰ ਦਾਨਵਾਨ ਕੋ ਗੁਮਾਨ ਮਤਿ ਦੇਤ ਹੋ ॥
ਕਹੂੰ ਇੰਦ੍ਰ ਰਾਜਾ ਕੋ ਮਿਲਤ ਇੰਦ੍ਰ ਪਦਵੀ ਸੀ,
ਕਹੂੰ ਇੰਦ੍ਰ ਪਦਵੀ ਛਿਪਾਇ ਛੀਨ ਲੇਤ ਹੋ ॥ [ਅਕਾਲ ਉਸਤਤਿ

ਉਪਰੋਕਤ ਪਰਮਾਣਾਂ ਤੋਂ ਇਹ ਸਿਧ ਹੁੰਦਾ ਹੈ ਕਿ ਦੇਵੀ ਦੇਵਤੇ ਹੋਏ ਹਨ। 'ਸ੍ਰੀ ਭਗਉਤੀ ਜੀ ਕੀ' ਵਾਰ ਵਿਚ ਵੀ ਦੈਂਤਾਂ ਅਤੇ ਦੇਵਤਿਆਂ ਦੇ ਯੁੱਧ ਦਾ ਵਰਣਨ ਹੈ। ਪਿਛਲੇ ਜੁੱਗਾਂ ਵਿੱਚ ਜਿਹੜੇ ਲੋਕ ਬਹੁਤੇ ਯੱਗ ਤਪ, ਪੂਜਾ ਆਦਿ ਕਰਮ ਕਰਦੇ ਸਨ ਉਨ੍ਹਾਂ ਨੂੰ 'ਦੇਵਤਾ' ਆਖਿਆ ਜਾਂਦਾ ਸੀ। ਕਲਯੁਗ ਵਿਚ ਨਾ ਕਰਮਾਂ ਦੀ ਪਰਧਾਨਤਾ ਹੈ ਅਤੇ ਨਾ ਹੀ ਦੇਵਤਿਆਂ ਦੀ 'ਪਦਵੀ' ਕਾਇਮ ਰਹੀ ਹੈ। ਅਕਾਲ ਪੁਰਖ ਨੇ ਦੇਵਤਿਆਂ ਵਿਚ ਦੈਵੀ ਗੁਣ (ਭਾਵ ਸ਼ੁਭ ਗੁਣ) ਭਰ ਕੇ (ਦੈਂਤਾਂ ਦਾ ਨਾਸ਼ ਕਰਨ ਲਈ ਉਨ੍ਹਾਂ ਨੂੰ ਪੈਦਾ) ਕੀਤਾ ਸੀ। ਇਸ ਲਈ ਇਥੇ ਗੁਰੂ ਜੀ ਨੇ ਇਹ ਪੰਕਤੀ 'ਜਿਨਿ ਮਾਣਸ ਤੇ ਦੇਵਤੇ ਕੀਏ.... ' ਪ੍ਰਮਾਣ ਵਜੋਂ ਵਰਤੀ ਹੈ। ਭਾਵ ਗੁਰੂ (ਅਕਾਲ ਪੁਰਖ ਜੀ) ਨੇ ਮਨੁੱਖਾਂ ਨੂੰ ਅਸਲ ਸੂਝ ਵਾਲਾ ਬਣਾ ਦਿਤਾ। ਨਾਮ ਦਾਨ, ਇਸ਼ਨਾਨ, ਗਿਆਨ, ਧਿਆਨ ਦੀ ਸੋਝੀ ਕਰਾ ਕੇ ਸਾਡੇ ਅੰਦਰ ਸ਼ੁੱਭ ਗੁਣਾਂ ਦੀ ਪ੍ਰਵਿਰਤੀ ਕਰਾ ਦਿਤੀ। ਦੇਵਤਿਆਂ ਵਾਲੇ ਗੁਣਾਂ ਰਾਹੀਂ ਸਾਡੇ ਅੰਦਰ ਬਿਬੇਕ ਬੁਧੀ ਦਾ ਪ੍ਰਕਾਸ ਕਰਕੇ ਚਾਨਣ ਹੀ ਚਾਨਣ ਕਰ ਦਿਤਾ। ਇਹ ਹੈ ਪੂਰਨ ਗੁਰੂ ਦੀ ਸ਼ਕਤੀ ਦਾ ਪਰਤਖ ਚਮਤਕਾਰ, ਜਿਵੇਂ:—

੧. ਮਾਣਸ ਤੇ ਦੇਵਤੇ ਭਏ, ਧਿਆਇਆ ਨਾਮੁ ਹਰੇ ॥ [ਪੰਨਾ ੯੦

੨. ਨਰ ਤੇ ਸੁਰ ਹੋਇ ਜਾਤ ਨਿਮਖ ਮੈ, ਸਤਿਗੁਰ ਬੁਧਿ ਸਿਖਲਾਈ॥
ਨਰ ਤੇ ਉਪਜਿ ਸੁਰਗ ਕਉ ਜੀਤਿਓ, ਸੋ ਅਵਖਧ ਮੈ ਪਾਈ ॥ [ਪੰਨਾ ੮੭੪

੩. ਪਰੇਤਹੁ ਕੀਤੋਨੁ ਦੇਵਤਾ, ਤਿਨਿ ਕਰਣੈਹਾਰੇ ॥ [ਪੰਨਾ ੩੨੩

੪. ਪਸੂ ਪਰੇਤਹੁ ਦੇਵ ਕਰਿ, ਪੂਰੇ ਸਤਿਗੁਰ ਕੀ ਵਡਿਆਈ॥[ਭਾ. ਗੁ. ਵਾ. ੧੦-੧੫

੫. ਪਸੂ ਪਰੇਤਹੁ ਦੇਵ ਕਰਿ, ਸਤਿਗੁਰ ਦੇਵ ਸੇਵ ਭੈ ਭਾਏ॥[ਭਾ. ਗੁ. ਵਾ. ੨੮-੧੧

੬. ਗੁਰ ਤੀਰਥੁ ਦਰਿਆਉ ਹੈ, ਪਸੂ ਪਰੇਤ ਕਰੈ ਪਰਬੀਣਾ॥[ਭਾ. ਗੁ. ਵਾ. ੨੯-੨੦

ਜੇ ਮਨੁੱਖਾ ਦੇਹੀ ਪਾ ਕੇ ਨਾਮ ਨਾ ਜਪਿਆ ਜਾਵੇ ਤੇ ਵਾਹਿਗੁਰੂ ਜੀ ਦੀ ਸੇਵਾ ਨਾ ਕੀਤੀ ਜਾਵੇ ਤਾਂ ਇਹ ਦੇਹੀ ਪਸ਼ੂਆਂ ਤੇ ਪਰੇਤਾਂ ਨਾਲੋਂ ਵੀ ਭੈੜੀ ਹੈ:—

੧. ਚਿਰੰਕਾਲ ਪਾਈ ਦ੍ਰੁਲਭ ਦੇਹ ॥ ਨਾਮ ਬਿਹੂਣੀ ਹੋਈ ਖੇਹ ॥
ਪਸੂ ਪਰੇਤ ਮੁਗਧ ਤੇ ਬੁਰੀ ॥ ਤਿਸਹਿ ਨ ਬੂਝੈ ਜਿਨਿ ਏਹ ਸਿਰੀ॥[ਪੰਨਾ ੮੯੦

੨. ਪਸੂ ਮਾਣਸ ਚੰਮਿ ਪਲੇਟੇ, ਅੰਦਰਹੁ ਕਾਲਿਆ ॥ [ਪੰਨਾ ੧੨੮੪

ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ ਗੁਰਸਿਖਾਂ ਨੂੰ ਗੁਰਸਿਖਾਂ ਤੋਂ ਬਿਨਾਂ ਹੋਰ ਕੋਈ ਦੇਵੀ

ਦੇਵਤਾ ਨਜ਼ਰ ਨਹੀਂ ਆਉਂਦਾ ਇਹੋ ਹੀ ਅਸਲ ਗੁਰਮਤਿ ਹੈ:–

**ਗੁਰਸਿਖਾ ਗੁਰਸਿਖ ਮੇਲਿ ਮਿਲਾਇਆ ॥**
**ਭਾਇ ਭਗਤ ਗੁਰਪੁਰਬ ਕਰੈ ਕਰਾਇਆ ॥**
**ਗੁਰਸਿਖ ਦੇਵੀ ਦੇਵ ਜਠੇਰੇ ਭਾਇਆ ॥**
**ਗੁਰਸਿਖ ਮਾਂ ਪਿਉ ਵੀਰ ਕੁਟੰਬ ਸਬਾਇਆ ॥**

ਗੁਰਬਾਣੀ ਸਾਨੂੰ ਦੇਵੀ ਦੇਵਤਿਆਂ ਦੀ ਪੂਜਾ ਤੋਂ ਵਰਜਦੀ ਹੈ:–

**ਦੇਵੀ ਦੇਵਾ ਪੂਜੀਐ ਭਾਈ, ਕਿਆ ਮਾਗਉ ਕਿਆ ਦੇਹਿ॥**
**ਪਾਹਣੁ ਨੀਰਿ ਪਖਾਲੀਐ ਭਾਈ, ਜਲ ਮਹਿ ਬੂਡਹਿ ਤੇਹਿ॥** [ਪੰਨਾ ੬੩੭

ਭਗਤ ਕਬੀਰ ਜੀ ਦੇ ਸ਼ਬਦ 'ਇਸ ਦੇਹੀ ਕਉ ਸਿਮਰਹਿ ਦੇਵ' ਦਾ ਭਾਵ ਹੈ ਦੇਵਤੇ ਭੀ ਇਸ ਮਨੁੱਖਾ ਦੇਹੀ ਨੂੰ ਯਾਦ ਕਰਦੇ ਹਨ। 'ਸਿਮਰਹਿ' ਦਾ ਅਰਥ ਤਰਸਣਾ ਜਾਂ ਲੋਚਣਾ ਨਹੀਂ ਹੁੰਦਾ ਸਗੋਂ ਯਾਦ ਕਰਨਾ ਹੁੰਦਾ ਹੈ। ਸੋ ਦੇਵਤੇ ਇਸ ਦੇਹੀ ਨੂੰ ਯਾਦ ਇਸ ਲਈ ਕਰਦੇ ਹਨ ਕਿ ਉਨ੍ਹਾਂ ਇਸ ਦੇਹੀ ਵਿਚ ਸ਼ੁਭ ਕਰਮ ਕਰਕੇ ਉਚ (ਭਾਵ) ਦੇਵ-ਪਦਵੀ ਪਾਈ ਸੀ, ਪਰ ਓਹ ਸ਼ੁਭ ਕਰਮਾਂ ਦੀ ਹਉਮੈ ਕਾਰਣ ਵਾਹਿਗੁਰੂ ਦੀ ਪ੍ਰਾਪਤੀ ਨਹੀਂ ਕਰ ਸਕੇ। ਇਸ ਲਈ ਭਗਤ ਜੀ ਸਾਨੂੰ ਉਪਦੇਸ਼ ਦੇ ਰਹੇ ਹਨ ਕਿ ਹੁਣ ਸਿਮਰਨ ਭਜਨ ਦਾ ਵਕਤ ਹੈ:-

**ਭਜਹੁ ਗੋਬਿੰਦ ਭੂਲਿ ਮਤ ਜਾਹੁ॥ ਮਾਨਸ ਜਨਮ ਕਾ ਏਹੀ ਲਾਹੁ॥** [ਪੰਨਾ ੧੧੫੯

ਨਾਲ ਹੀ ਸਮਝਾ ਰਹੇ ਹਨ, ਹੇ ਮਨੁੱਖ= ਤੂੰ ਸਾਰੀਆਂ ਜੂਨਾਂ ਦਾ ਸਰਦਾਰ ਹੈਂ, ਇਸ ਲਈ ਸਰਦਾਰੀ ਦਾ ਲਾਭ ਉਠਾ ਲੈ:--

**ਅਵਰ ਜੋਨਿ, ਤੇਰੀ ਪਨਿਹਾਰੀ॥ ਇਸੁ ਧਰਤੀ ਮਹਿ, ਤੇਰੀ ਸਿਕਦਾਰੀ॥**[ਪੰਨਾ੩੭੪

**ਸਲੋਕੁ ਮ: ੧ ॥ ਸਚੇ ਤੇਰੇ ਖੰਡ, ਸਚੇ ਬ੍ਰਹਮੰਡ ॥ ਸਚੇ ਤੇਰੇ ਲੋਅ, ਸਚੇ ਆਕਾਰ ॥ ਸਚੇ ਤੇਰੇ ਕਰਣੇ, ਸਰਬ ਬੀਚਾਰ ॥ ਸਚਾ ਤੇਰਾ ਅਮਰੁ, ਸਚਾ ਦੀਬਾਣੁ ॥ ਸਚਾ ਤੇਰਾ ਹੁਕਮੁ, ਸਚਾ ਫੁਰਮਾਣੁ ॥ ਸਚਾ ਤੇਰਾ ਕਰਮੁ, ਸਚਾ ਨੀਸਾਣੁ ॥ ਸਚੇ ਤੁਧੁ ਆਖਹਿ ਲਖ ਕਰੋੜਿ ॥ ਸਚੈ ਸਭਿ ਤਾਣਿ, ਸਚੈ ਸਭਿ ਜੋਰਿ ॥ ਸਚੀ ਤੇਰੀ ਸਿਫਤਿ, ਸਚੀ ਸਾਲਾਹ ॥ ਸਚੀ ਤੇਰੀ ਕੁਦਰਤਿ, ਸਚੇ ਪਾਤਿਸਾਹ ॥ ਨਾਨਕ, ਸਚੁ ਧਿਆਇਨਿ ਸਚੁ ॥ ਜੋ ਮਰਿ ਜੰਮੇ, ਸੁ ਕਚੁ ਨਿਕਚੁ ॥ ੧ ॥**

**ਮ: ੧ ॥ ਵਡੀ ਵਡਿਆਈ, ਜਾ ਵਡਾ ਨਾਉ ॥ ਵਡੀ ਵਡਿਆਈ, ਜਾ ਸਚੁ ਨਿਆਉ ॥ ਵਡੀ ਵਡਿਆਈ, ਜਾ ਨਿਹਚਲ ਥਾਉ ॥ ਵਡੀ ਵਡਿਆਈ, ਜਾਣੈ ਆਲਾਉ ॥ ਵਡੀ ਵਡਿਆਈ, ਬੁਝੈ ਸਭਿ ਭਾਉ ॥ ਵਡੀ ਵਡਿਆਈ, ਜਾ ਪੁਛਿ ਨ ਦਾਤਿ ॥ ਵਡੀ ਵਡਿਆਈ, ਜਾ ਆਪੇ ਆਪਿ ॥ ਨਾਨਕ, ਕਾਰ ਨ ਕਥਨੀ ਜਾਇ ॥ ਕੀਤਾ ਕਰਣਾ ਸਰਬ ਰਜਾਇ ॥ ੨ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਆਖਹਿ, ਨਾਉਂ, ਨਿਆਉਂ।

***ਕਚੁ ਨਿਕਚੁ:***

ਕਈ ਟੀਕਾਕਾਰਾਂ ਨੇ 'ਕਚੁਨਿ ਕਚੁ' ਪਾਠ ਪਦ-ਛੇਦ ਕੀਤਾ ਹੈ, ਜੋ ਕਿ ਅਸ਼ੁੱਧ ਹੈ। ਜੇ 'ਕਚੁ' ਦੇ ਚਚੇ ਨੂੰ ਔਂਕੜ ਨਾ ਹੁੰਦਾ ਤਾਂ ਇਸ ਦੀ ਸੰਧੀ ਕੀਤੀ ਜਾ ਸਕਦੀ ਸੀ, ਪਰ ਇਥੇ 'ਕਚੁ' ਦੇ ਚਚੇ ਅੱਖਰ ਨੂੰ ਔਂਕੜ ਲੱਗਾ ਹੋਇਆ ਹੈ ਜਿਸ ਕਾਰਣ 'ਕਚੁ ਨਿਕਚੁ' ਪਾਠ ਠੀਕ ਹੈ। ਇਸ ਬਾਰੇ ਵੇਰਵੇ ਸਹਿਤ ਵਿਚਾਰ ਅਗੇ ਅੰਕਿਤ ਹਨ।

**ਪਦ ਅਰਥ:** ਬ੍ਰਹਮੰਡ=ਬ੍ਰਹਮ ਦਾ ਆਂਡਾ-ਗੋਲਾਕਾਰ ਜਗਤ, ਮਨੂ ਸਿਮ੍ਰਿਤੀ ਅਤੇ ਪੁਰਾਣਾਂ ਵਿਚ ਕਥਾ ਹੈ ਕਿ ਜਗਤ ਰਚਨਾ ਤੋਂ ਪਹਿਲਾਂ ਇਕ ਸੋਨੇ ਰੰਗ ਦਾ ਆਂਡਾ ਪੈਦਾ ਹੋਇਆ, ਜੋ ਹਜ਼ਾਰਾਂ ਵਰ੍ਹੇ ਪਿਛੋਂ ਫੱਟ ਕੇ ਦੋ ਖੰਡ ਹੋ ਗਿਆ,ਜਿਸ ਤੋਂ ਸੱਤ ਉਪਰਲੇ ਅਤੇ ਸੱਤ ਹੇਠਲੇ ਲੋਕ ਬਣੇ।(ਮਹਾਨ ਕੋਸ਼)

**ਅਰਥ:** (ਵਾਹਿਗੁਰੂ ਜੀ!) ਤੇਰੇ (ਬਣਾਏ ਹੋਏ) ਖੰਡ (ਧਰਤੀ ਦੇ ਹਿੱਸੇ) ਸੱਚੇ ਹਨ, ਬ੍ਰਹਮੰਡ (ਜਗਤ) ਵੀ ਸੱਚੇ ਹਨ। ਸਾਰੇ ਲੋਅ (ਲੋਕ, ਦੇਸ) ਸੱਚੇ ਹਨ, ਆਕਾਰ (ਸਥੂਲ ਰੂਪ-ਜੀਅ ਜੰਤ ਅਤੇ ਪਦਾਰਥ ਆਦਿ) ਵੀ ਸੱਚੇ ਹਨ। (ਸਾਰੇ) ਤੇਰੇ ਕੰਮ ਤੇ ਸਾਰੇ ਵੀਚਾਰ ਸੱਚੇ ਹਨ। ਤੇਰਾ ਰਾਜ ਸੱਚਾ ਹੈ ਦਰਬਾਰ (ਵੀ) ਸੱਚਾ ਹੈ। ਤੇਰਾ (ਸਰਬ-ਵਿਆਪੀ) ਹੁਕਮ ਸੱਚਾ ਹੈ, (ਲੋਕ ਪ੍ਰਬੰਧ ਚਲਾਉਣ ਲਈ) ਸ਼ਾਹੀ ਹੁਕਮਨਾਮਾ (ਵੀ) ਸੱਚਾ ਹੈ। ਤੇਰਾ ਕਰਮ (ਨਾਮ ਰੂਪੀ ਬਖਸ਼ਿਸ਼ ਦਾ ਲੇਖਾ) ਸੱਚਾ ਹੈ, (ਉਸ ਬਖਸ਼ਿਸ਼ ਦਾ ਪ੍ਰਗਟਾਅ) ਨਿਸ਼ਾਨ (ਵੀ) ਸੱਚਾ ਹੈ। (ਜਿਹੜੇ ਜੀਵ) ਤੈਨੂੰ (ਸੱਚ ਰੂਪ ਜਾਣ ਕੇ) ਸਿਮਰਦੇ ਹਨ, (ਉਹ) ਲੱਖਾਂ ਕਰੋੜਾਂ (ਸਾਰੇ ਹੀ) ਸੱਚੇ ਹਨ। (ਉਪਰੋਕਤ ਕਹੇ ਹੋਏ) ਸਾਰੇ ਸੱਚੇ ਹਨ, (ਪਰ ਤੇਰੇ) ਜ਼ੋਰ ਕਰਕੇ ਸਾਰੇ ਸੱਚੇ ਹਨ। ਤੇਰੀ ਉਸਤਤਿ ਸੱਚੀ ਹੈ, ਸ਼ਲਾਘਾ (ਮਹਿਮਾ), ਵਡਿਆਈ ਵੀ ਸੱਚੀ ਹੈ। ਜੀ ਸੱਚੇ ਪਾਤਸ਼ਾਹ! ਤੇਰੀ ਕੁਦਰਤ (ਰਚਨਾ) ਸੱਚੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜੇ ਜੀਵ) ਸਚੁ (ਵਾਹਿਗੁਰੂ) ਨੂੰ ਧਿਆਉਂਦੇ ਹਨ (ਉਹ) ਸੱਚ ਸਰੂਪ ਹਨ। ਜਿਹੜਾ (ਜੀਵ) ਮਰ ਕੇ (ਫਿਰ) ਜੰਮਦਾ ਹੈ (ਭਾਵ ਆਵਾਗਉਣ ਦੇ ਚੱਕਰ ਵਿਚ ਰਹਿੰਦਾ ਹੈ) ਉਹ ਕੱਚਾ ਨਿਰੋਲ ਕੱਚਾ ਹੈ।੧।

**ਮ: ੧-** ਜਿਸ (ਵਾਹਿਗੁਰੂ) ਦਾ ਨਾਉਂ ਵੱਡਾ ਹੈ (ਉਸ ਦੀ) ਮਹਿਮਾ (ਵੀ) ਵੱਡੀ ਹੈ। (ਜਿਸ ਦਾ) ਨਿਆਂ ਸੱਚ ਹੈ (ਉਸ ਦੀ) ਮਹਾਨਤਾ (ਵੀ) ਵੱਡੀ ਹੈ। ਜਿਸ (ਵਾਹਿਗੁਰੂ) ਦਾ ਅਸਥਾਨ ਅਚੱਲ ਹੈ (ਉਸ ਦੀ) ਵਡਿਆਈ ਵੱਡੀ ਹੈ। (ਉਸ ਵਾਹਿਗੁਰੂ ਦੀ) ਮਹਿਮਾ ਵੱਡੀ ਹੈ (ਕਿਉਂਕਿ ਉਹ ਸਭ ਜੀਆਂ ਦੇ ਤਾਤਪਰਜ) ਭਾਵਨਾਵਾਂ ਨੂੰ ਸਮਝਦਾ ਹੈ। ਵਾਹਿਗੁਰੂ ਦੀ ਵਡਿਆਈ ਇਸ ਕਰਕੇ ਵੱਡੀ ਹੈ ਕਿ ਉਹ ਜਿਸ ਨੂੰ ਦਾਤ ਦਿੰਦਾ ਹੈ, ਪੁੱਛ ਕੇ ਨਹੀਂ ਦਿੰਦਾ। ਜਦ ਕਿ (ਵਾਹਿਗੁਰੂ ਕੇਵਲ) ਆਪ ਹੀ ਆਪ ਹੈ (ਇਸ ਲਈ ਉਸ ਦੀ) ਮਹਿਮਾ ਵੱਡੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਵਾਹਿਗੁਰੂ ਜੀ ਦੀ ਸ਼ਕਤੀ ਭਰਪੂਰ) ਕਾਰ ਦਾ ਬਿਆਨ ਨਹੀਂ ਕੀਤਾ ਜਾ ਸਕਦਾ। (ਜੋ ਕੁਝ ਉਸ ਨੇ) ਕੀਤਾ ਹੈ ਅਤੇ (ਅਗੋਂ ਜੋ ਕੁਝ) ਕਰਨਾ ਹੈ, ਸਭ ਕੁਝ (ਉਸ ਪਰਮੇਸ਼ਰ) ਦੀ (ਆਪਣੀ) ਆਗਿਆ ਅਨੁਸਾਰ ਹੀ ਹੈ।੨।

**ਮਹਲਾ ੨ ॥ ਇਹੁ ਜਗੁ ਸਚੈ ਕੀ ਹੈ ਕੋਠੜੀ, ਸਚੇ ਕਾ ਵਿਚਿ ਵਾਸੁ ॥ ਇਕਨ੍ਹਾ ਹੁਕਮਿ ਸਮਾਇ ਲਏ, ਇਕਨ੍ਹਾ ਹੁਕਮੇ ਕਰੇ ਵਿਣਾਸੁ ॥ ਇਕਨ੍ਹਾ ਭਾਣੈ ਕਢਿ ਲਏ, ਇਕਨ੍ਹਾ ਮਾਇਆ ਵਿਚਿ ਨਿਵਾਸੁ ॥ ਏਵ ਭਿ ਆਖਿ ਨ ਜਾਪਈ, ਜਿ ਕਿਸੈ ਆਣੇ ਰਾਸਿ ॥ ਨਾਨਕ, ਗੁਰਮੁਖਿ ਜਾਣੀਐ, ਜਾ ਕਉ ਆਪਿ ਕਰੇ ਪਰਗਾਸੁ ॥ ੩ ॥ ਪਉੜੀ ॥ ਨਾਨਕ, ਜੀਅ ਉਪਾਇ ਕੈ, ਲਿਖਿ ਨਾਵੈ ਧਰਮੁ ਬਹਾਲਿਆ ॥ ਓਥੈ ਸਚੇ ਹੀ ਸਚਿ ਨਿਬੜੈ, ਚੁਣਿ ਵਖਿ ਕਢੇ ਜਜਮਾਲਿਆ ॥ ਥਾਉ ਨ ਪਾਇਨਿ ਕੂੜਿਆਰ, ਮੁਹ ਕਾਲ੍ਹੈ ਦੋਜਕਿ ਚਾਲਿਆ ॥ ਤੇਰੈ ਨਾਇ ਰਤੇ ਸੇ ਜਿਣਿ ਗਏ, ਹਾਰਿ ਗਏ ਸਿ ਠਗਣ ਵਾਲਿਆ ॥ ਲਿਖਿ ਨਾਵੈ, ਧਰਮੁ ਬਹਾਲਿਆ ॥ ੨ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਥਾਉਂ, ਨਾਵੈਂ ਅਤੇ ਨਾਇੰ।

**ਪਦ ਅਰਥ:** ਧਰਮੁ=ਧਰਮ ਰਾਜ। ਬਹਾਲਿਆ=ਬਿਠਾਇਆ। ਨਿਬੜੈ=ਨਿਬੜਦਾ ਹੈ (ਅੱਗੇ ਵੇਖੋ ਅਰਥ ਭੇਦ ਅਤੇ ਨਿਰਣੈ)। ਜਜਮਾਲਿਆ=ਪਾਪੀ, ਵਿਕਾਰੀ (ਕੋਹੜੇ)। ਦੋਜਕਿ=ਨਰਕ ਵਿਚ।

**ਅਰਥ :** ਇਹ ਸੰਸਾਰ ਸੱਚੇ (ਵਾਹਿਗੁਰੂ) ਦੇ ਰਹਿਣ ਦੀ ਕੋਠੀ ਹੈ, (ਇਸ) ਵਿਚ ਸੱਚੇ (ਸਾਈਂ) ਦਾ ਨਿਵਾਸ ਹੈ। (ਵਾਹਿਗੁਰੂ ਜੀ ਨੇ) ਕਈ (ਜੀਵ) ਆਪਣੇ ਹੁਕਮ ਵਿਚ ਲੀਨ ਕਰ ਲਿਤੇ ਹਨ, ਕਈ ਹੁਕਮ ਅਨੁਸਾਰ ਨਾਸ਼ ਕਰ ਦਿਤੇ ਹਨ। ਕਈਆਂ ਨੂੰ ਆਪਣੇ ਭਾਣੇ ਅਨੁਸਾਰ (ਮਾਇਆ ਵਿਚੋਂ ਬਾਹਰ) ਕੱਢ ਲਿਆ ਹੈ, ਕਈਆਂ ਨੂੰ ਮਾਇਆ ਵਿੱਚ ਹੀ ਵਾਸਾ ਦਿੱਤਾ ਹੈ। ਇਹ ਵੀ ਸਮਝ ਨਹੀਂ ਆਉਂਦੀ ਕਿ ਕਿਸ (ਜੀਵ) ਨੂੰ ਉਹ (ਕਦੋਂ ਤੇ ਕਿਵੇਂ) ਆਪਣੇ ਰਾਹਿ-ਰਾਸਤੀ ਤੇ ਲਿਆਵੇਗਾ ਭਾਵ ਜੋਗ ਬਣਾਵੇਗਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਸ ਗੁਝੇ ਭੇਦ ਨੂੰ) ਗੁਰੂ ਦੁਆਰਾ (ਕੇਵਲ ਓਹ ਜੀਵ ਹੀ) ਜਾਣ ਸਕਦਾ ਹੈ, ਜਿਸ ਨੂੰ (ਵਾਹਿਗੁਰੂ) ਆਪ (ਆਪਣੇ ਸ਼ਬਦ ਦਾ ਗਿਆਨ ਰੂਪੀ) ਚਾਨਣ ਬਖਸ਼ ਦੇਵੇ।੩।

**ਪਉੜੀ ॥-** ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਵਾਹਿਗੁਰੂ ਜੀ ਨੇ ਅਨੇਕਾਂ) ਜੀਵ ਪੈਦਾ ਕਰਕੇ (ਉਨ੍ਹਾਂ ਦੇ ਕਰਮਾਂ ਦਾ) ਹਿਸਾਬ ਲਿਖਣ ਲਈ ਧਰਮ-ਰਾਜ ਨੂੰ ਬਿਠਾ ਦਿੱਤਾ ਹੈ। ਉਸ ਥਾਂ ਤੇ ਸੱਚੇ (ਵਾਹਿਗੁਰੂ ਜੀ) ਦੇ ਸੱਚ ਦੁਆਰਾ (ਜੀਆਂ ਦੇ ਪਾਪ-ਪੁੰਨ ਰੂਪੀ ਕਰਮਾਂ ਦਾ ਲੇਖਾ) ਨਿਬੜਦਾ ਹੈ, ਪਾਪੀਆਂ ਨੂੰ ਚੁਣ ਕੇ, ਵੱਖਰੇ ਕੱਢ ਦਿੱਤਾ ਜਾਂਦਾ ਹੈ। (ਉਨ੍ਹਾਂ) ਕੂੜਿਆਰਾਂ ਨੂੰ (ਉਥੇ ਠਹਿਰਨ ਲਈ) ਜਗ੍ਹਾਂ ਨਹੀਂ ਮਿਲਦੀ, (ਸਗੋਂ) ਕਾਲੇ ਮੂੰਹ ਕਰਕੇ (ਉਨ੍ਹਾਂ ਨੂੰ) ਨਰਕ ਵਿਚ ਪਾਇਆ ਜਾਂਦਾ ਹੈ। (ਹੇ ਪ੍ਰਭੂ!) ਜਿਹੜੇ ਮਨੁੱਖ ਤੇਰੇ ਨਾਮ ਵਿਚ ਰਤੇ ਹੋਏ ਹਨ ਉਹ (ਆਪਣੀ ਜੀਵਨ-ਬਾਜ਼ੀ) ਜਿੱਤ ਗਏ, (ਅਤੇ) ਜਿਹੜੇ ਠੱਗੀਆਂ ਹੇਰਾ-ਫੇਰੀਆਂ ਕਰਨ ਵਾਲੇ ਸਨ, ਉਹ ਆਪਣੀ ਜੀਵਨ-ਬਾਜ਼ੀ ਹਾਰ ਗਏ। ਵਾਹਿਗੁਰੂ ਜੀ ਨੇ ਜੀਵਾਂ ਦੇ ਕਰਮਾਂ ਦਾ ਲੇਖਾ ਲਿਖਣ ਵਾਸਤੇ ਧਰਮ-ਰਾਜ ਨੂੰ ਬਿਠਾਇਆ ਹੋਇਆ ਹੈ।੨।

## ਅਰਥ ਭੇਦ ਅਤੇ ਨਿਰਣੈ

੧) **ਸਚੇ ਤੁਧੁ ਆਖਹਿ ਲਖ ਕਰੋੜਿ ॥**
**ਸਚੈ ਸਭਿ ਤਾਣਿ ਸਚੈ ਸਭਿ ਜੋਰਿ।**

ਇਨ੍ਹਾਂ ਦੋਹਾਂ ਪੰਕਤੀਆਂ ਵਿਚ 'ਸਚੇ' ਤੇ 'ਸਚੈ' ਪਦ ਸੰਬੋਧਨ ਰੂਪ ਵਿਚ ਨਹੀਂ, ਜਿਸ ਕਾਰਣ ਇਨ੍ਹਾਂ ਦੇ ਅਰਥ 'ਹੇ ਸੱਚੇ! ਨਹੀਂ ਕੀਤੇ ਜਾ ਸਕਦੇ।

ਇਸ ਸਲੋਕ ਵਿਚ 'ਸਚੇ' ਤੇ 'ਸਚਾ' ਪਦ ਦੀ ਵਰਤੋਂ ਵਧੇਰੇ ਹੋਣ ਕਾਰਣ ਪਾਠੀ ਤੇ ਰਾਗੀ ਸਿੰਘ 'ਸਚੈ' ਨੂੰ ਵੀ 'ਸਚੇ' ਹੀ ਪੜ੍ਹ ਜਾਂਦੇ ਹਨ, ਜੋ ਕਿ ਅਸ਼ੁੱਧ ਹੈ।

ਇਸੇ ਤਰ੍ਹਾਂ 'ਤਾਣਿ' ਅਤੇ 'ਜੋਰਿ' ਪਦਾਂ ਦੀ ਸਿਹਾਰੀ ਵਲ ਧਿਆਨ ਨਾ ਦੇਣ ਕਾਰਣ ਇਨ੍ਹਾਂ ਦੇ ਅਰਥ ਸੰਗਿਆ-ਵਾਚੀ ਰੂਪ ਕੀਤੇ ਜਾਂਦੇ ਹਨ, ਜਦੋਂ ਕਿ ਇਹ ਕਿਰਿਆ-ਵਾਚੀ ਪਦ ਹਨ। ਜੇ ਇਹ ਸੰਗਿਆ-ਵਾਚਕ ਪਦ ਹੁੰਦੇ ਤਾਂ ਇਨ੍ਹਾਂ ਦਾ ਰੂਪ 'ਤਾਣੁ, ਜੋਰੁ' ਔਂਕੜ ਸਹਿਤ ਹੋਣਾ ਸੀ।

ਗੁਰਬਾਣੀ ਅੰਦਰ ਹਰੇਕ ਲਗ-ਮਾਤਰ ਦਾ ਆਪੋ ਆਪਣਾ ਵਿਲੱਖਣ ਅਸਥਾਨ ਹੈ, ਇਸ ਲਈ ਪਾਠ ਬੜੇ ਧਿਆਨ ਅਤੇ ਸ਼ੁੱਧ ਉਚਾਰਨ ਸਹਿਤ ਕਰਨਾ ਚਾਹੀਦਾ ਹੈ।

ਇਨ੍ਹਾਂ ਪੰਕਤੀਆਂ ਵਿਚ 'ਸਚੇ' ਦਾ ਇਸ਼ਾਰਾ ਉਨ੍ਹਾਂ ਵੱਲ ਹੈ, ਜਿਹੜੇ ਲੱਖਾਂ ਜੀਵ ਵਾਹਿਗੁਰੂ ਜੀ ਦੀ ਸਿਫਤ ਸਲਾਹ ਕਰਦੇ ਹਨ ਅਤੇ 'ਸਚੈ' ਇਸ ਸਲੋਕ ਵਿਚ ਆਏ ਸਾਰੇ ਖੰਡਾਂ, ਬ੍ਰਹਮੰਡਾਂ, ਲੋਆਂ ਅਕਾਰਾਂ ਦੇ ਸੂਚਕ ਹਨ। ਭਾਵ ਇਹ ਸਾਰੇ ਸੱਚੇ ਹੀ ਹਨ (ਪਰ ਵਾਹਿਗੁਰੂ ਜੀ ਦੇ) ਬਲ ਤੇ ਸ਼ਕਤੀ ਨਾਲ, (ਆਪਣੇ ਆਪ ਕੋਈ ਵਸਤੂ ਸੱਚੀ ਨਹੀਂ)।

੨) **ਕਚੁ ਨਿਕਚੁ :**

'ਗੁਰਬਾਣੀ ਪਾਠ ਦਰਸ਼ਨ' ਵਿਚ ਪੰਨਾ ੧੨੫ ਉਤੇ ਇਸ ਪਾਠ ਨੂੰ 'ਕਚੁਨਿ ਕਚੁ' ਅੰਕਿਤ ਕੀਤਾ ਗਿਆ ਹੈ, ਜੋ ਠੀਕ ਨਹੀਂ ਹੈ।

ਗੁਰਬਾਣੀ ਵਿਆਕਰਣ ਅਨੁਸਾਰ ਸਿਹਾਰੀ 'ਵਿਚ' ਦੇ ਅਰਥ ਦਿੰਦੀ ਹੈ। ਇਸ ਲਈ ਇਸ ਸ਼ਬਦ ਦੇ 'ਕੱਚਿਆਂ ਵਿਚੋਂ ਕੱਚੇ' ਅਰਥ ਕਰਨੇ ਠੀਕ ਨਹੀਂ ਹਨ। 'ਕਚੁ ਤੇ ਨਿਕਚੁ' ਦੇ ਚਚੇ ਅੱਖਰ ਨੂੰ ਲੱਗੇ ਔਂਕੜ ਇਨ੍ਹਾਂ ਦੋਹਾਂ ਸ਼ਬਦਾਂ ਨੂੰ ਇਕ ਦੂਜੇ ਨਾਲੋਂ ਨਿਖੇੜਦੇ ਹਨ। ਇਹ ਇਕ-ਵਚਨ ਰੂਪ ਵਿਚ ਵਰਤੇ ਹੋਏ ਹਨ, ਬਹੁ-ਵਚਨ ਰੂਪ ਵਿਚ ਨਹੀਂ। 'ਸ਼ਬਦਾਰਥ' ਵਾਲੇ ਵਿਦਵਾਨ ਵੀ ਇਸ ਨੂੰ ਅੱਖੋਂ ਓਹਲੇ ਕਰ ਗਏ ਹਨ।

'ਕਚੁ ਨਿਕਚੁ' ਦੀ ਵਰਤੋਂ ਗੁਰਬਾਣੀ ਵਿਚ ਹੋਰ ਥਾਂ ਤੇ ਵੀ ਮਿਲਦੀ ਹੈ:–

**ਆਪੇ ਸਚੁ, ਭਾਵੈ ਤਿਸੁ ਸਚੁ ॥ ਅੰਧਾ ਕਚਾ, ਕਚੁ ਨਿਕਚੁ ॥** [ਪੰਨਾ ੨੫

ਔਂਕੜ ਵਿਚ 'ਤੋਂ' ਦੇ ਅਰਥ ਲੁਪਤ ਹੁੰਦੇ ਹਨ। ਕਚੁ ਦੇ ਅਰਥ 'ਕੱਚਿਆਂ' ਨਹੀਂ। ਕੱਚ, (ਸ਼ੀਸ਼ਾ) ਬਲੌਰ ਅਤੇ 'ਨਿਕਚੁ' ਬਿਲਕੁਲ ਕੱਚਾ ਭਾਵ ਕੱਚੇ ਤੋਂ ਕੱਚਾ। ਜਿਵੇਂ 'ਖਾਲਸਾ ਤਾਹਿ ਨਿਖਾਲਸ ਜਾਨੈ' ਪੰਕਤੀ ਵਿਚ 'ਨਿਖਾਲਸ' ਸ਼ਬਦ ਹੈ, ਤਿਵੇਂ 'ਜੋ ਮਰਿ ਜੰਮੇ ਸੁ ਕਚੁ ਨਿਕਚੁ' ਵਿਚ 'ਨਿਕਚੁ' ਸ਼ਬਦ

ਵਰਤਿਆ ਹੋਇਆ ਹੈ।

ਜੇ ਕਰ 'ਜੋ' ਦੀ ਥਾਂ 'ਜੋ' ਅਤੇ 'ਜੰਮੈ' ਦੀ ਥਾਂ 'ਜੰਮਹਿ' ਪਦ ਹੁੰਦਾ ਤਾਂ ਇਥੇ ਭਾਵ ਬਹੁ-ਵਚਨ ਦੇ ਲਖਾਇਕ ਹੋ ਸਕਦੇ ਸਨ। ਪਰ ਇਥੇ 'ਜੋ' ਪਾਠ ਹੈ; ਭਾਵ ਜਿਹੜਾ (ਜੀਵ) ਜੰਮ ਕੇ (ਫਿਰ) ਮਰਦਾ ਹੈ ਉਹ ਕੱਚ ਤੋਂ (ਵੀ) ਕੱਚਾ (ਨਿਰੋਲ ਕੱਚਾ) ਹੈ।

**੩) ਏਵ ਭਿ ਆਖਿ ਨ ਜਾਪਈ, ਜਿ ਕਿਸੈ ਆਣੇ ਰਾਸਿ ॥**
**ਨਾਨਕ ਗੁਰਮੁਖਿ ਜਾਣੀਐ, ਜਾ ਕਉ ਆਪਿ ਕਰੇ ਪਰਗਾਸੁ ॥**

ਵਖ ਵਖ ਅਰਥ:

੧. ਇਹ ਵੀ ਪਤਾ ਨਹੀਂ ਲਗਦਾ (ਤੇ) ਕਿਹਾ ਨਹੀਂ ਜਾ ਸਕਦਾ (ਕਿ ਘਾਲ ਕਰ ਰਹੇ) ਕਿਸ (ਘਾਲੀ ਦੀ ਘਾਲ) ਨੂੰ (ਉਹ) ਰਾਸ ਲੈ ਆਵੇਗਾ। (ਪਰ) ਹੇ ਨਾਨਕ! ਜਿਸ ਉਤੇ ਉਹ ਆਪ ਪ੍ਰਕਾਸ਼ (ਆਤਮ-ਚਾਨਣਾ) ਪਾ ਦੇਵੇ (ਉਸ) ਨੂੰ ਗੁਰਮੁਖ ਜਾਣ ਲਈਦਾ ਹੈ।
[ਪੰਜ ਗ੍ਰੰਥੀ ਸਟੀਕ ਭਾਈ ਵੀਰ ਸਿੰਘ ਜੀ

੨. ਇਉਂ ਭੀ ਨਹੀਂ ਆਖ ਸਕਦੇ ਤੇ ਨਾ ਮਾਲੂਮ ਹੋ ਸਕਦਾ ਹੈ ਕਿ ਕਿਹੜੇ ਮਨੁੱਖ ਨੂੰ ਉਹ ਸੁਧਾਰੇਗਾ, ਹਾਂ, ਨਾਨਕ! ਅਸੀਂ ਮੁਖੀ ਗੁਰੂ ਨੂੰ ਪਛਾਣ ਸਕਦੇ ਹਾਂ ਜਿਸ ਨੂੰ ਵਾਹਿਗੁਰੂ ਆਪ ਚਾਨਣਾ ਦਿੰਦਾ ਹੈ 'ਨਾਨਕ, ਗੁਰਮੁਖਿ ਪਰਗਟੁ ਹੋਇਆ, ਜਾ ਕਉ ਜੋਤਿ ਧਰੀ ਕਰਤਾਰਿ ਜੀਉ।'
[ਸ਼ਬਦਾਰਥ

੩. ਇਹ ਵੀ ਨਹੀਂ ਕਿਹਾ ਜਾ ਸਕਦਾ ਕਿ (ਉਹ ਮਾਇਆ) ਕਿਸੇ ਨੂੰ ਚੰਗੀ ਹੋ ਕੇ ਲਗੇ (ਜੇ ਉਹ ਚੰਗੇ ਪਾਸੇ ਮਾਇਆ ਲਾਉਂਦਾ) ਹੈ। ਨਾਨਕ! ਉਸ ਨੂੰ ਗੁਰਮੁਖਿ ਜਾਨਣਾ ਚਾਹੀਦਾ ਹੈ ਜਿਸ ਦੇ ਹਿਰਦੇ ਵਿਚ ਉਹ ਆਪਣੇ ਨੂਰ ਦਾ ਪ੍ਰਕਾਸ਼ ਕਰ ਦੇਵੇ। [ਪ੍ਰਿੰ. ਨਿਹਾਲ ਸਿੰਘ 'ਰਸ'

੪. ਰਾਸਿ-ਫ਼ਾ. ਰਾਸਤੀ, ਰਾਸਤੀ ਤੇ ਕਿਸ ਨੂੰ ਲਿਆਵੇਗਾ। [ਮਹਾਨ ਕੋਸ਼

੫. ਇਹ ਗੱਲ ਭੀ ਦਸੀ ਨਹੀਂ ਜਾ ਸਕਦੀ ਕਿ ਰੱਬ ਕਿਸ ਦਾ ਬੇੜਾ ਪਾਰ ਕਰਦਾ ਹੈ। ਹੇ ਨਾਨਕ! ਜਿਸ (ਵਡਭਾਗੀ) ਮਨੁੱਖ ਨੂੰ ਚਾਨਣਾ ਬਖ਼ਸ਼ਦਾ ਹੈ, ਉਸ ਨੂੰ ਗੁਰੂ ਦੀ ਰਾਹੀਂ ਸਮਝ ਪੈ ਜਾਂਦੀ ਹੈ। [ਪ੍ਰੋ. ਸਾਹਿਬ ਸਿੰਘ ਜੀ

**ਨਿਰਣੈ:** ਗੁਰਬਾਣੀ ਵਿਚ 'ਰਾਸਿ' ਦੀ ਵਰਤੋਂ, ਬਹੁਤ ਸ਼ਬਦਾਂ ਵਿਚ ਕੀਤੀ ਗਈ ਹੈ, ਜਿਵੇਂ:--

੧. **ਗੁਣ ਰਾਸਿ ਬੰਨ੍ਹਿ ਪਲੈ ਆਨੀ ॥** [ਪੰਨਾ ੩੭੨
੨. **ਰਾਸਿ ਮੰਡਲੁ ਕੀਨੋ ਆਖਾਰਾ ॥** [ਪੰਨਾ ੭੪੬
੩. **ਮਿਲਦਿਆ ਢਿਲ ਨ ਹੋਵਈ, ਜੇ ਨੀਅਤਿ ਰਾਸਿ ਕਰੇ॥** [ਪੰਨਾ ੫੯੪
੪. **ਹੋਇ ਇਆਣਾ ਕਰੇ ਕੰਮੁ, ਆਣਿ ਨ ਸਕੈ ਰਾਸਿ ॥** [ਪੰਨਾ ੪੭੪

ਸੋ, ਇਸ ਪੰਕਤੀ ਵਿਚ 'ਰਾਸਿ' ਸ਼ਬਦ ਦੇ ਅਰਥ ਬਿਲਕੁਲ ਸਪਸ਼ਟ ਹਨ, ਤੇ ਹੇਠ ਲਿਖੀ ਪੰਕਤੀ ਵਿਚ ਆਏ 'ਰਾਸਿ' ਨਾਲ ਮੇਲ ਖਾਂਦੇ ਹਨ, ਜੋ ਅਸੀਂ ਲਗਭਗ ਅਰਦਾਸਿ ਕਰਨ ਵੇਲੇ ਰੋਜ਼

ਪੜ੍ਹਦੇ ਹਾਂ:— **ਆਪੇ ਜਾਣੈ ਕਰੇ ਆਪਿ, ਆਪੇ ਆਣੈ ਰਾਸਿ ॥**
**ਤਿਸੈ ਅਗੈ ਨਾਨਕਾ, ਖਲਿਇ ਕੀਚੈ ਅਰਦਾਸਿ ॥** [ਪੰਨਾ ੧੦੯੩

"....ਕਿਸੈ ਆਣੈ ਰਾਸਿ" ਤੋਂ ਭਾਵ ਹੈ ਕਿ ਇਸ ਸੰਸਾਰ ਵਿਚ ਵਾਹਿਗੁਰੂ ਜੀ ਨੇ ਕਿਸੇ ਨੂੰ ਮਾਇਆ ਵਿਚੋਂ ਬਾਹਰ ਕੱਢਿਆ ਹੋਇਆ ਹੈ, ਕਿਸੇ ਨੂੰ ਮਾਇਆ ਦੇ ਬੰਧਨਾਂ ਵਿਚ ਪਾ ਰਖਿਆ ਹੈ। ਪਰ ਇਸ ਗੱਲ ਦਾ ਕੋਈ ਦਾਅਵਾ ਨਹੀਂ ਕੀਤਾ ਜਾ ਸਕਦਾ ਕਿ ਇਨ੍ਹਾਂ ਦੋਹਾਂ ਵਿਚੋਂ ਵਾਹਿਗੁਰੂ ਕਿਸ ਨੂੰ ਠੀਕ ਨਿਸ਼ਾਨੇ ਤੇ ਲਿਆਵੇਗਾ (ਭਾਵ ਆਪਣੀ ਦਰਗਾਹ ਵਿਚ ਪਰਵਾਨ ਕਰੇਗਾ)।

ਜਿਥੋਂ ਤੱਕ **'ਨਾਨਕ ਗੁਰਮੁਖਿ ਜਾਣੀਐ ਜਾ ਕਉ ਆਪਿ ਕਰੇ ਪਰਗਾਸੁ'** ਦੇ ਅਰਥਾਂ ਦਾ ਸੰਬੰਧ ਹੈ, ਗੁਰਬਾਣੀ ਅੰਦਰ 'ਗੁਰਮੁਖਿ ਅਤੇ ਜਾਣੀਐ' ਸ਼ਬਦਾਂ ਦੀ ਬੇਅੰਤ ਵਾਰੀ ਵਰਤੋਂ ਕੀਤੀ ਹੋਈ ਹੈ। ਇਸ ਸ਼ਬਦ ਦੇ ਅਰਥ ਹਨ, ਗੁਰਮੁਖ (ਗੁਰਸਿੱਖ), ਗੁਰੂ ਦੁਆਰਾ (ਰਾਹੀਂ), ਮੁਖੀ ਗੁਰੂ, ਅਕਾਲ ਪੁਰਖ, ਪਰ ਬਹੁਤ ਥਾਵਾਂ ਤੇ 'ਗੁਰੂ ਦੁਆਰਾ' ਦੇ ਅਰਥਾਂ ਵਿਚ ਹੀ ਵਰਤਿਆ ਗਿਆ ਹੈ। ਗੁਰੂ ਜਾਂ ਅਕਾਲ ਪੁਰਖ ਦੇ ਅਰਥਾਂ ਨੂੰ ਪ੍ਰਗਟਾਉਣ ਲਈ ਇਸ ਸ਼ਬਦ ਦੀ ਬਹੁਤ ਘਟ ਵਰਤੋਂ ਕੀਤੀ ਗਈ ਹੈ।

'ਜਾਣੀਐ' ਦੇ ਅਰਥ ਸਮਝੀਏ ਜਾਂ ਸਮਝੋ ਨਹੀਂ, ਸਗੋਂ ਜਾਣੀਦਾ, ਜਾਣਿਆ ਜਾਂਦਾ ਹੈ, ਪਤਾ ਲਗਦਾ ਹੈ, ਸੋਝੀ ਆਉਂਦੀ ਹੈ। ਇਸ ਗਲ ਦਾ ਪਤਾ ਨਹੀਂ ਲਗਦਾ ਕਿ ਕਿਸ ਨੂੰ ਕਬੂਲ ਕਰੇਗਾ, ਇਥੇ ਉਸ ਗੁਝੀ ਰਮਜ਼ ਨੂੰ ਖੋਲ੍ਹਦੇ ਹਨ। ਇਸ ਬੁਝਾਰਤ ਦੀ ਸੋਝੀ ਗੁਰੂ ਦੁਆਰਾ ਉਸ ਜੀਵ ਨੂੰ ਹੁੰਦੀ ਹੈ ਜਿਸ ਨੂੰ ਵਾਹਿਗੁਰੂ ਆਪ ਆਤਮ-ਗਿਆਨ ਦਾ ਪ੍ਰਕਾਸ਼ ਬਖਸ਼ਦਾ ਹੈ।

## ੪) ਓਥੈ ਸਚੇ ਹੀ ਸਚਿ ਨਿਬੜੈ.....

ਕਈ ਸੱਜਣ 'ਸਚੇ ਹੀ ਸਚਿ' ਸ਼ੁੱਧ ਪਾਠ ਕਰਦੇ ਹਨ ਅਤੇ ਕਈ ਇਸ ਥਾਂ 'ਸਚੋ ਹੀ ਸਚੁ' ਸ਼ੁੱਧ ਪਾਠ ਸਮਝਦੇ ਹਨ। ਇਸ ਮਤ-ਭੇਦ ਨੂੰ ਨਜਿੱਠਣ ਲਈ ਸ਼ਬਦ-ਪ੍ਰਮਾਣਾਂ ਦੀ ਲੋੜ ਹੈ, ਪ੍ਰੰਤੂ ਖੋਜ ਤੋਂ ਬਿਨਾ ਇਸਦਾ ਨਿਰਣਾ ਕਰਨਾ ਕਠਿਨ ਹੈ। ਇਨ੍ਹਾਂ ਦੋਹਾਂ ਪਾਠਾਂ ਦੇ ਪ੍ਰਚਲਤ ਹੋਣ ਬਾਰੇ ਹੇਠ ਲਿਖੇ ਕਾਰਣ ਮੰਨੇ ਜਾ ਸਕਦੇ ਹਨ:

੧. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬੀੜ ਦੇ ਪਾਠਾਂ ਦਾ ਉਤਾਰਾ ਕਰਦਿਆਂ ਕਿਸੇ ਲਿਖਾਰੀ ਪਾਸੋਂ 'ਸਚੇ' ਦੀ ਥਾਂ 'ਸਚੋ' ਲਿਖਣ ਦੀ ਸੰਭਾਵਨਾ ਹੋ ਸਕਦੀ ਹੈ। ਉਹੋ ਪਾਠ ਗੁਟਕਿਆਂ ਵਿਚ ਛਪ ਜਾਣ ਨਾਲ ਇਸ ਦੀ ਬ੍ਰਿਧੀ ਦਾ ਕਾਰਣ ਹੋ ਸਕਦਾ ਹੈ।

੨. ਪ੍ਰੈਸ ਵਿਚ ਛਪੀਆਂ ਬੀੜਾਂ ਦਾ ਉਤਾਰਾ ਹੱਥ-ਲਿਖਤੀ ਬੀੜਾਂ ਤੋਂ ਹੋਇਆ। ਪਹਿਲੀ ਪੱਥਰ-ਛਾਪੇ ਵਾਲੀ ਅਤੇ ਪ੍ਰੈਸ ਦੀ ਛਾਪੀ ਹੋਈ ਦੋਹਾਂ ਤਰ੍ਹਾਂ ਦੀਆਂ ਬੀੜਾਂ ਵਿਚ ਪਾਠ 'ਓਥੈ ਸਚੇ ਹੀ ਸਚਿ ਨਿਬੜੈ' ਮਿਲਦਾ ਹੈ। ਪਰ ਪਿਛਲੇ ਭਾਵ **Latest** ਪਾਠ ਦਾ ਪ੍ਰਭਾਵ ਹਰੇਕ ਗੁਰਬਾਣੀ ਦੇ ਪ੍ਰੇਮੀ ਤੇ ਹੁੰਦਾ ਹੈ। ਇਸ ਲਈ ਪ੍ਰੈਸ ਵਿਚ ਕਿਸੇ ਛਾਪਕ ਪਾਸੋਂ ਰਹੀ ਅਸ਼ੁੱਧੀ ਹੁਣ ਤਕ ਚਲੀ ਆ ਰਹੀ ਹੈ, ਕਿਉਂਕਿ ਬਹੁਤੇ ਪ੍ਰੇਮੀਆਂ ਦੀ ਜ਼ਬਾਨ ਤੇ 'ਓਥੈ ਸਚੋ ਹੀ ਸਚਿ ਨਿਬੜੈ' ਪਾਠ ਚੜ੍ਹਿਆ ਹੋਇਆ ਹੈ।

੩. 'ਸਚੋ ਹੀ ਸਚੁ' ਪਾਠ ਦੇ ਪ੍ਰਚਲਤ ਹੋਣ ਦਾ ਵੱਡਾ ਕਾਰਣ ਇਹ ਵੀ ਹੋ ਸਕਦਾ ਹੈ ਕਿਉਂਕਿ ਇਸ

ਵਾਰ ਵਿਚ 'ਸਚੋ ਸਚੁ' ਪਾਠ ਹੋਰ ਪਉੜੀਆਂ ਵਿਚ ਵੀ ਦਰਜ ਹੈ ਜਿਵੇਂ:–

**੧. ਸੇਵ ਕੀਤੀ ਸੰਤੋਖੀਈ, ਜਿਨੀ 'ਸਚੋ ਸਚੁ' ਧਿਆਇਆ ॥**

**੨. ਸਚਾ ਸਾਹਿਬੁ ਏਕੁ ਤੂੰ, ਜਿਨਿ 'ਸਚੋ ਸਚੁ ਵਰਤਾਇਆ ॥**

**੩. ਜਿਨਿ, 'ਸਚੋ ਸਚੁ' ਬੁਝਾਇਆ ॥**

**ਨਿਰਣੈ:** ਪ੍ਰੋ. ਸਾਹਿਬ ਸਿੰਘ ਜੀ ਨੇ ਇਸ ਬਾਰੇ ਇਹ ਨੋਟ ਦਿਤਾ ਹੈ ਕਿ 'ਸਚੋ ਹੀ ਸਚੁ' ਪਾਠ ਵਿਆਕਰਣਕ ਤੌਰ ਤੇ ਅਸ਼ੁੱਧ ਹੈ, ਪਰ ਆਪ ਜੀ ਨੇ ਇਸ ਬਾਰੇ ਗੁਰਬਾਣੀ ਵਿਚੋਂ ਕੋਈ ਪ੍ਰਮਾਣ ਨਹੀਂ ਦਿੱਤਾ। ਇਹ ਵੀ ਨਹੀਂ ਲਿਖਿਆ ਕਿ 'ਸਚੋ ਹੀ ਸਚੁ' ਪਾਠ ਦੇ ਕਰਨ ਵਿਚ ਕਿਹੜੀ ਵਿਆਕਰਣਕ ਤਰੁਟੀ ਰਹਿ ਜਾਂਦੀ ਹੈ। ਭਾਈ ਵੀਰ ਸਿੰਘ ਜੀ ਨੇ ਵਿਆਕਰਣਕ ਪੱਖ ਤੋਂ ਇਕ ਭਾਵ-ਪੂਰਤ ਨੋਟ* ਦਿੱਤਾ ਹੈ, ਪਰ ਉਸ ਨਾਲ ਸਾਧਾਰਣ ਪ੍ਰੇਮੀ ਪਾਠਕਾਂ ਦੀ ਸੰਤੁਸ਼ਟੀ ਨਹੀਂ ਹੋ ਸਕਦੀ, ਵਿਦਵਾਨਾਂ ਲਈ ਉਹ ਨੋਟ ਭਾਵੇਂ ਲਾਭਦਾਇਕ ਹੋਵੇ।

ਇਸ ਪੰਕਤੀ ਬਾਰੇ ਕੀਤੀ ਗਈ ਖੋਜ ਤੋਂ ਇਉਂ ਪਤਾ ਲਗਦਾ ਹੈ ਕਿ ਬਹੁਤੇ ਗੁਟਕਿਆਂ ਵਿਚ 'ਸਚੋ ਹੀ ਸਚੁ'ਦਰਜ ਹੈ। ਕੀਰਤਨ ਕਰਨ ਵਾਲੇ (ਰਾਗੀ ਸਿੰਘ) ਆਮ ਤੌਰ ਤੇ ਗੁਟਕਿਆਂ ਤੋਂ ਪਾਠ ਕੰਠ ਕਰਦੇ ਹਨ। ਇਸ ਲਈ ਅਸ਼ੁੱਧ ਪਾਠ ਦਾ ਉਚਾਰਣ ਹੁਣ ਤਕ ਹੁੰਦਾ ਆ ਰਿਹਾ ਹੈ ਅਤੇ ਹੋ ਰਿਹਾ ਹੈ।

ਗੁਰਬਾਣੀ ਅੰਦਰ 'ਸਚੋ ਸਚੁ' ਅਤੇ 'ਸਚੇ ਸਚਿ' ਪਾਠ ਦੋਹਾਂ ਰੂਪਾਂ ਵਿਚ ਦਰਜ ਹਨ, ਪਰ 'ਸਚੋ ਹੀ ਸਚਿ ਅਤੇ ਸਚੇ ਹੀ ਸਚੁ' ਦੀ ਵਰਤੋਂ ਹੋਰ ਕਿਸੇ ਸ਼ਬਦ ਵਿਚੋਂ ਨਹੀਂ ਮਿਲਦੀ।

***ਸਚੋ ਸਚੁ:***

**੧. ਨਾਨਕ ਨਾਮਿ ਰਤੇ ਵੀਚਾਰੀ, 'ਸਚੋ ਸਚੁ' ਕਮਾਵਣਿਆ ॥ [ਪੰਨਾ ੧੨੧**

**੨ ਗੁਰਮੁਖਿ ਮਨੁ ਨਿਰਮਲੁ, ਸਤਿ ਸਰਿ ਨਾਵੈ ॥**
**ਮੈਲੁ ਨ ਲਾਗੀ ਸਚਿ ਸਮਾਵੈ ॥**
**'ਸਚੋ ਸਚੁ' ਕਮਾਵੈ ਸਦ ਹੀ, ਸਚੀ ਭਗਤਿ ਦ੍ਰਿੜਾਇਦਾ॥ [ਪੰਨਾ ੧੦੫੮**

---

**ਨੋਟ-** ... ਇਸ ਤੁੱਕ ਵਿੱਚ ਪਹਿਲਾ ਪਦ ਹੈ 'ਸੱਚੋ', ਜੋ ਕਰਣ ਕਾਰਕ ਹੈ=ਸਚ ਦੁਆਰਾ ਦੂਸਰਾ ਪਦ ਹੈ 'ਸਚਿ', ਇਹ ਕਰਤਾ ਕਾਰਕ ਹੈ। ਤੀਸਰਾ ਪਦ ਹੈ 'ਨਿਬੜੈ' ਇਹ 'ਕਰਮ ਕਰਤ੍ਰੀ ਪ੍ਰਕ੍ਰਿਆ' ਹੈ। ਓਥੇ ਸਚ ਦੁਆਰਾ ਹੀ ਸਚ (ਆਪਣੇ ਆਪ) ਨਿਬੜਦਾ ਹੈ। ਭਾਵ-ਸਚ=ਇਹ ਸਚ ਮਾਨੋ ਓਥੇ ਇਕ ਨਾਪ ਹੈ ਜਿਸ ਦੁਆਰਾ-ਸਚਿ=ਜਗਤ ਵਿਚ ਕਮਾਇਆ ਹੋਇਆ ਸਚ, ਨਿਬੜੈ-ਆਪਣੇ ਆਪ ਦਾ ਨਿਬੇੜਾ ਕਰਦਾ ਹੈ। 'ਕਰਮ ਕਰਤ੍ਰੀ ਪ੍ਰਕ੍ਰਿਆ' ਵਰਤ ਕੇ ਗੁਰੂ ਨਾਨਕ ਦੇਵ ਜੀ ਨੇ ਇਸ ਵਾਕ ਵਿੱਚ ਇਕ ਉਚਾ ਦਾਰਸ਼ਨਿਕ ਕਟਾਖਯ ਰਖਿਆ ਹੈ ਕਿ ਸਚ ਆਪਣੇ ਆਪਦਾ ਨਿਬੇੜਾ ਆਪ ਕਰ ਲੈਂਦਾ ਹੈ ਜਦੋਂ ਆਦਰਸ਼ਕ ਸੱਚ ਦੇ ਨਾਪ (Standard) ਦੇ ਸਾਮ੍ਹਣੇ ਆਕੇ ਖੜੋਂਦਾ ਹੈ। ਦ੍ਰਿਸ਼ਟਾਂਤ-ਇਕ ਸਰਾਫ ਹੈ ਉਸ ਪਾਸ ਕੰਡਾ ਹੈ ਪਾਣੀ ਵਾਲਾ, ਜਿਸ ਪਰ ਸੋਨਾ ਰੱਖਣ ਨਾਲ ਆਪਣੀ 'ਗੁਰੁੱਤਵ' (Specific gravity) ਤੋਂ ਹੀ ਆਪ ਤਾ ਦੇ ਦੇਂਦਾ ਹੈ ਕਿ ਮੈ ਸੁੱਚਾ ਸੋਨਾ ਹਾਂ ਕਿ ਨਹੀ। ਇਸ ਕੰਡੇ ਤੇ ਜਦ ਸੋਨਾ ਤੁਲਿਆ ਸਰਾਫ ਕੰਡੇ ਦੀ ਸੂਈ ਦੇਖ ਕੇ ਕਹਿ ਦੇਂਦਾ ਹੈ ਕਿ ਇਹ ਸੁੱਚਾ ਹੈ, ਖਜ਼ਾਨੇ ਦਾਖਲ ਕਰੋ। ਕਸਰ ਵਾਲੇ ਨੂੰ ਵੱਖਰਾ ਕਰਕੇ ਰੱਖ ਦੇਂਦਾ ਹੈ ਤੇ ਕਹਿੰਦਾ ਹੈ ਸੱਟ ਦਿਓ।

'ਸਚੋ ਸਚੁ' ਦੀ ਵਰਤੋਂ ਲਈ ਵੇਖੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪੰਨਾ ੧੧੨, ੧੧੪, ੧੧੬, ੧੧੭, ੧੨੮, ੧੩੬, ੯੫੨ ਅਤੇ ੧੦੬੫।

***ਸਚੇ ਸਚਿ:***

੧. **ਗੁਰ ਕ ਸਾਖੀ ਅੰਮ੍ਰਿਤ ਭਾਖੀ ॥ ਸਚੈ ਸਬਦੇ ਸਚੁ ਸੁਭਾਖੀ ॥**
**ਸਦਾ ਸਚਿ ਰੰਗਿ ਰਾਤਾ ਮਨੁ ਮੇਰਾ, 'ਸਚੇ ਸਚਿ' ਸਮਾਇਦਾ॥ [ਪੰਨਾ ੧੦੫੮**

੨. **ਗੁਰਮੁਖਿ ਰਿਧਿ ਸਿਧਿ ਸਚੁ ਸੰਜਮੁ ਸੋਈ ॥**
**ਗੁਰਮੁਖਿ ਗਿਆਨੁ ਨਾਮਿ ਮੁਕਤਿ ਹੋਈ ॥**
**ਗੁਰਮੁਖਿ ਕਾਰ ਸਚੁ ਕਮਾਵਹਿ, 'ਸਚੇ ਸਚਿ' ਸਮਾਵਣਿਆ॥ [ਪੰਨਾ ੧੧੭**

ਇਸ ਦੀ ਵਰਤੋਂ ਲਈ ਵੇਖੋ ਪੰਨਾ ੧੧੨ ਅਤੇ ੧੨੦ ਆਦਿ।

ਉਪਰੋਕਤ ਪ੍ਰਮਾਣਾਂ ਤੋਂ ਇਹ ਸਿਧ ਹੁੰਦਾ ਹੈ ਕਿ ਸਾਰੀ ਗੁਰਬਾਣੀ ਵਿਚ ਜਿਥੇ 'ਸਚੋ ਸਚੁ' ਪਾਠ ਹੈ ਉਥੇ ਚਚੇ ਨੂੰ ਔਂਕੜ ਹੈ, ਜਿਥੇ 'ਸਚੇ ਸਚਿ' ਪਾਠ ਹੈ ਉਥੇ ਚਚੇ ਨੂੰ ਸਿਹਾਰੀ ਲਗੀ ਹੋਈ ਹੈ। ਇਸ ਕਰਕੇ "ਸਚੇ ਹੀ ਸਚਿ" ਪਾਠ ਠੀਕ ਹੈ।

### ਸਾਰੰਸ਼ ਅਤੇ ਸਿਧਾਂਤ

***ਸੱਚ ਕੀ ਹੈ?***

੧. ਸੱਚ ਇਕ (ਅਕਾਲ ਪੁਰਖ) ਹੈ।
੨. ਸੱਚ ਸਦਾ ਹੋਂਦ ਵਾਲਾ ਹੈ।
੩. ਸੱਚ ਨਿਰਗੁਣ ਅਤੇ ਸਰਗੁਣ ਦੋਹਾਂ ਸਰੂਪਾਂ ਵਿਚ ਵਿਆਪਕ ਹੁੰਦੇ ਹੋਏ ਵੀ ਨਿਆਰਾ ਹੈ।
੪. ਸੱਚ ਦੇਸ, ਕਾਲ ਤੇ ਸਮੇਂ ਤੋਂ ਪਰੇ ਹੈ।
੫. ਸੱਚ ਪੁਰਾਣਾ ਨਹੀਂ ਹੁੰਦਾ, ਨਿਤ ਨਵਾਂ ਰਹਿੰਦਾ ਹੈ।
੬. ਸੱਚ ਨਿਰਮਲ ਹੈ, ਮੈਲਾ ਨਹੀਂ ਹੁੰਦਾ।

***ਸੱਚੇ ਕੌਣ ਹਨ?***

੧. ਸੱਚੇ- ਸੱਚ ਤੋਂ ਪੈਦਾ ਹੋਣ ਕਰਕੇ ਸਚੇ ਹਨ, ਪਰ ਸੱਚ ਨਹੀਂ।
੨. ਸੱਚੇ- ਸਤਿਨਾਮੁ ਜਪਣ ਕਰਕੇ ਸਚਖੰਡ ਵਿਚ ਜਾ ਪੁਜਦੇ ਹਨ, ਪਰ ਇਸ ਸੰਸਾਰ ਵਿਚ ਇਕ ਜੋਤਿ ਹੋਣ ਕਰਕੇ ਉਨ੍ਹਾਂ ਦੀ ਹੋਂਦ ਵੀ ਬਣੀ ਰਹਿੰਦੀ ਹੈ।
੩. ਸੱਚੇ- ਸਰਗੁਣ ਸਰੂਪ ਵਿਚ ਹਨ ਅਤੇ ਪ੍ਰੇਮਾ-ਭਗਤੀ ਤੋਂ ਪਿਛੋਂ, ਨਿਰਗੁਣ ਸਰੂਪ ਵਿਚ ਸਮਾਅ ਜਾਂਦੇ ਹਨ।
੪. ਸੱਚੇ- ਦੇਸ਼, ਕਾਲ ਦੀ ਹੱਦਬੰਦੀ ਵਿਚ ਹਨ, ਪਰ ਗੁਰਸ਼ਬਦ ਦੀ ਕਮਾਈ ਦਾ ਸਦਕਾ ਉਨ੍ਹਾਂ ਲਈ ਇਹ ਹੱਦਾਂ ਟੱਪਣੀਆਂ ਅਸੰਭਵ ਨਹੀਂ ਹਨ।

---

*ਮਹਾਨ ਕੋਸ਼ ਵਿਚ ਪਾਠ 'ਸਚੇ ਹੀ ਸਚੁ' ਹੈ ਪਰ ਉਪਰੋਕਤ ਪ੍ਰਮਾਣਾਂ ਦੇ ਆਧਾਰ ਤੇ ਇਹ ਠੀਕ ਨਹੀ ਹੈ।

੫. ਸੱਚੇ- ਆਪਣੇ ਆਪ ਨੂੰ ਕਦੇ ਬੁੱਢੇ ਨਹੀਂ ਸਮਝਦੇ, ਨਿਤ ਨਵੇਂ ਰੂਪ ਵਿਚ ਵਿਚਰਦੇ ਹਨ।

੬. ਸੱਚੇ- ਪਾਪਾਂ ਤੇ ਵਿਕਾਰਾਂ ਦੀ ਮੈਲ ਤੋਂ ਰਹਿਤ ਹਨ, ਓਹ ਨਿਰਮਲ ਨਾਮ ਜਪਣ ਕਰਕੇ ਸਦਾ ਹੀ ਨਿਰਮਲ ਹੁੰਦੇ ਹਨ।

***ਗੁਰਬਾਣੀ ਦੁਆਰਾ ਸੱਚਿਆਂ ਦੀ ਪਛਾਣ:***

**ੳ) ਸੇ ਜਨ ਸਚੇ ਨਿਰਮਲੇ, ਜਿਨ ਸਤਿਗੁਰ ਨਾਲਿ ਪਿਆਰੁ ॥**
**ਸਤਿਗੁਰ ਕਾ ਭਾਣਾ ਕਮਾਵਦੇ, ਬਿਖੁ ਹਉਮੈ ਤਜਿ ਵਿਕਾਰੁ॥** [ਪੰਨਾ ੬੫

**ਅ) ਜਿਸ ਦੈ ਅੰਦਰਿ ਸਚੁ ਹੈ, ਸੋ ਸਚਾ ਨਾਮੁ ਮੁਖਿ ਸਚੁ ਅਲਾਏ ॥**
**ਓਹੁ ਹਰਿ ਮਾਰਗਿ ਆਪਿ ਚਲਦਾ, ਹੋਰਨਾ ਨੋ ਹਰਿ ਮਾਰਗਿ ਪਾਏ॥** [ਪੰ. ੧੪੦

**ੲ) ਸੋ ਸਤਸੰਗਤਿ ਸਬਦਿ ਮਿਲੈ, ਜੋ ਗੁਰਮੁਖਿ ਚਲੈ ॥**
**ਸਚੁ ਧਿਆਇਨਿ ਸੇ ਸਚੇ, ਜਿਨ ਹਰਿ ਖਰਚੁ ਧਨੁ ਪਲੈ ॥** [ਪੰਨਾ ੯੫੬

**ਸ) ਸਚਿਆਰੀ ਸਚੁ ਸੰਚਿਆ, ਸਾਚਉ ਨਾਮੁ ਅਮੋਲੁ ॥**
**ਹਰਿ ਨਿਰਮਾਇਲੁ ਊਜਲੋ, ਪਤਿ ਸਾਚੀ ਸਚੁ ਬੋਲੁ ॥** [ਪੰਨਾ ੯੩੭

ਇਹ ਸੱਚ ਅਤੇ ਸੱਚਿਆਂ ਦੀ ਅਭੇਦਤਾ ਦਾ ਸੰਕੇਤ ਮਾਤਰ ਵਰਣਨ ਹੈ। ਜਿਹੜਾ ਸੱਚੁ ਹਰੇਕ ਥਾਂ ਵਿਆਪਕ ਹੈ ਉਸ ਦੇ ਸਾਂਗੋ ਪਾਂਗ ਦਰਸ਼ਨ ਓਦੋਂ ਹੁੰਦੇ ਹਨ ਜਦੋਂ ਗੁਰੂ ਦੀ ਕਿਰਪਾ ਨਾਲ ਜੀਵ ਦੇ ਹਿਰਦੇ ਅੰਦਰ ਸੱਚ ਦਾ ਪ੍ਰਕਾਸ਼ ਹੁੰਦਾ ਹੈ:--

**੧) ਸਚੁ ਤਾ ਪਰੁ ਜਾਣੀਐ, ਜਾ ਰਿਦੈ ਸਚਾ ਹੋਇ ॥**
**ਕੂੜ ਕੀ ਮਲੁ ਉਤਰੈ, ਤਨੁ ਕਰੇ ਹਛਾ ਧੋਇ ॥**

**੨) ਇਹੁ ਜਗੁ ਸਚੈ ਕੀ ਹੈ ਕੋਠੜੀ, ਸਚੇ ਕਾ ਵਿਚਿ ਵਾਸੁ॥....** [ਪੰਨਾ ੪੬੮

ਗੁਰੂ ਅੰਗਦ ਸਾਹਿਬ ਜੀ ਨੇ ਇਸ ਸੰਸਾਰ ਨੂੰ ਸੱਚੇ ਵਾਹਿਗੁਰੂ ਜੀ ਦੀ ਇਕ ਨਿੱਕੀ ਜਿਹੀ ਕੋਠੜੀ ਦਸ ਕੇ ਕਮਾਲ ਦਰਜੇ ਦਾ ਅਦਭੁੱਤ ਅਲੰਕਾਰ ਵਰਤਿਆ ਹੈ। ਸੰਸਾਰ ਵਿਚ ਭਾਵੇਂ ਵੱਡੀਆਂ ਵੱਡੀਆਂ ਸੰਗਮਰਮਰੀ ਕੋਠੀਆਂ ਭਾਵੇਂ ਬੜੇ ਕੀਮਤੀ ਪਥਰਾਂ ਦੀਆਂ ਬਣੀਆਂ ਹੋਈਆਂ ਹੋਣ ਪਰ ਉਹ ਕੱਚੀਆਂ ਹੁੰਦੀਆਂ ਹਨ। ਸੱਚੇ ਦੀ ਕੋਠੀ ਕਿਸੇ ਸਥੂਲ ਵਸਤੂ ਦੀ ਬਣੀ ਹੋਈ ਨਹੀਂ। ਇਸ ਨੂੰ ਬਣਾਉਣ ਵਾਲੇ ਬੇਬੀ ਦਾ ਵਰਣਨ ਨਹੀਂ ਕੀਤਾ ਜਾ ਸਕਦਾ, ਕਿਉਂਕਿ ਉਹ ਆਕਾਰ ਵਾਲਾ ਨਹੀਂ ਹੈ। ਹਾਂ! ਇੰਜ ਆਖਿਆ ਜਾ ਸਕਦਾ ਹੈ ਕਿ ਜਗਤ-ਰੂਪੀ ਕੋਠੀ ਦੀ ਸਾਜਨਾ ਸੱਚੇ ਸਾਈਂ ਨੇ ਆਪ ਕੀਤੀ ਹੈ:-

**ਸਾਚੇ ਤੇ ਪਵਨਾ ਭਇਆ, ਪਵਨੈ ਤੇ ਜਲੁ ਹੋਇ ॥**
**ਜਲ ਤੇ ਤ੍ਰਿਭਵਣੁ ਸਾਜਿਆ, ਘਟਿ ਘਟਿ ਜੋਤਿ ਸਮੋਇ ॥** [ਪੰਨਾ ੧੯

ਇਸ ਕੋਠੀ ਦਾ ਮਾਲਕ ਇਤਨਾ ਵੱਡਾ ਹੈ ਕਿ ਉਸਦੀ ਮਹਿਮਾ ਕਥਨ ਹੀ ਨਹੀਂ ਹੋ ਸਕਦੀ:--

**ਕੋਟਿ ਬਿਸਨ ਕੀਨੇ ਅਵਤਾਰ ॥ ਕੋਟਿ ਬ੍ਰਹਮੰਡ ਜਾ ਕੇ ਧ੍ਰਮਸਾਲ ॥**

**ਕੋਟਿ ਮਹੇਸ ਉਪਾਇ ਸਮਾਏ ॥ ਕੋਟਿ ਬ੍ਰਹਮੇ ਜਗੁ ਸਾਜਣ ਲਾਏ ॥੧॥**
**ਐਸੋ ਧਣੀ ਗੁਵਿੰਦ ਹਮਾਰਾ ॥**
**ਬਰਨਿ ਨ ਸਾਕਉ ਗੁਣ ਬਿਸਥਾਰਾ ॥ ੧ ॥ ਰਹਾਉ ॥** [ਪੰਨਾ ੧੧੫੬

ਸਿੱਟਾ ਇਹ ਨਿਕਲਦਾ ਹੈ ਕਿ ਸੱਚੇ ਸਾਈਂ ਦੀ ਬਣਾਈ ਹੋਈ ਹਰੇਕ ਚੀਜ਼ ਸੱਚੇ ਦੀ ਸ਼ਕਤੀ ਕਰਕੇ ਸੱਚੀ ਹੈ। ਪਰ ਇਸ ਸੱਚ ਨੂੰ ਉਹ ਹੀ ਬੁਝਦਾ ਹੈ ਜਿਸ ਉਤੇ ਵਾਹਿਗੁਰੂ ਆਪਣੀ ਕਿਰਪਾ ਕਰੇ, ਹਉਮੈ ਦੀ ਸੋਝੀ ਬਖ਼ਸ਼ ਕੇ 'ਆਪਣੇ ਆਪ' (ਭਾਵ ਮੂਲ) ਦੀ ਪਛਾਣ ਕਰਾ ਦੇਵੇ। ਇਹ ਜਗ ਸਚਮੁੱਚ ਸੱਚੇ ਦੀ ਕੋਠੀ ਹੈ। ਜਿਤਨੇ ਸਰੀਰ ਹਨ ਸਾਰੇ ਹੀ ਕੋਠੀ ਦੀ ਨਿਆਈਂ ਹਨ ਕਿਉਂਕਿ ਇਨ੍ਹਾਂ ਵਿਚ ਸੱਚੇ ਸਾਈਂ ਦੀ ਜੋਤਿ ਬਿਰਾਜਮਾਨ ਹੈ। ਇਹ ਕਿਤਨੀ ਸੁੰਦਰ ਕੋਠੀ ਹੈ "ਜਿਥੈ ਵਸੈ ਮੇਰਾ ਪਾਤਿਸਾਹੁ ਸੋ ਕੇਵਡੁ ਹੈ ਥਾਉ ॥" (ਪੰਨਾ ਪ੩)। ਇਹ ਵਾਹਿਗੁਰੂ ਦੀ ਅਸਚਰਜ ਕਲਾ ਹੈ ਕਿ ਓਹ ਕੋਠੀ ਵਿਚ ਵੀ ਹੈ ਤੇ ਕੋਠੀ ਤੋਂ ਬਾਹਰ ਵੀ ਹੈ- 'ਅੰਤਰਿ ਬਸੈ, ਬਾਹਰਿ ਭੀ ਓਹੀ॥" ਗੁਰਦੇਵ ਜੀ ਨੇ ਜਗਤ ਨੂੰ ਇਸ ਲਈ ਸੱਚਾ ਆਖਿਆ ਹੈ ਕਿ ਇਹ ਸਾਰਾ ਪਸਾਰਾ ਸੱਚੇ ਦਾ ਆਪਣਾ ਕੀਤਾ ਹੋਇਆ ਹੈ:-

**ਪੂਰੇ ਕਾ ਕੀਆ ਸਭ ਕਿਛੁ ਪੂਰਾ, ਘਟਿ ਵਧਿ ਕਿਛੁ ਨਾਹੀ ॥**
**ਨਾਨਕ ਗੁਰਮੁਖਿ ਐਸਾ ਜਾਣੈ, ਪੂਰੇ ਮਾਂਹਿ ਸਮਾਂਹੀ ॥** [ਪੰਨਾ ੧੪੧੨

ਕਈ ਜਗਿਆਸੂਆਂ ਨੂੰ ਇਹ ਸ਼ੰਕਾ ਉਠਦੀ ਹੈ ਕਿ ਗੁਰਬਾਣੀ ਵਿਚ ਤਾਂ ਜਗ ਨੂੰ 'ਝੂਠਾ' ਦੱਸਿਆ ਹੋਇਆ ਹੈ, ਜਿਵੇਂ:-

੧. **ਇਹੁ ਜਗੁ ਧੂਏ ਕਾ ਪਹਾਰ ॥** [ਪੰਨਾ ੧੧੮੭
੨. **ਝੂਠਾ ਜਗੁ ਡਹਕੈ ਘਨਾ, ਦਿਨ ਦੁਇ ਬਰਤਨ ਕੀ ਆਸ॥** [ਪੰਨਾ ੧੧੦੩
੩. **ਬੰਦੇ ਚਸਮ ਦੀਦੰ ਫਨਾਇ ॥** [ਪੰਨਾ ੭੨੩

ਕੀ ਇਹ ਬਚਨ ਸੱਚੇ ਹਨ?ਹਾਂ, ਜਿਵੇਂ ਜੀਵ ਸੁਪਨੇ ਵਿਚ ਕੋਈ ਵਸਤੂ ਵੇਖਦਾ ਹੈ, ਉਹ ਸੁਪਨੇ ਨਾਲੋਂ ਵਖਰੀ ਨਹੀਂ ਕੀਤੀ ਜਾ ਸਕਦੀ ਤਿਵੇਂ ਵਾਹਿਗੁਰੂ ਜੀ ਦਾ ਸਾਜਿਆ ਜਗਤ ਵਾਹਿਗੁਰੂ ਜੀ ਤੋਂ ਵੱਖਰਾ ਨਹੀਂ ਕੀਤਾ ਜਾ ਸਕਦਾ:-

**ਰਚਨਾ ਸਾਚੁ ਬਨੀ ॥ ਸਭ ਕਾ ਏਕੁ ਧਨੀ ॥** [ਪੰਨਾ ੬੧੪

ਸਚੇ ਦੇ ਸਾਜੇ ਹੋਏ ਸਾਰੇ ਖੰਡ-ਬ੍ਰਹਮੰਡ ਆਦਿ ਸੱਚੇ ਹਨ ਅਤੇ ਗੁਰੂ ਜੀ ਨੇ ਸਾਰੇ ਸੰਸਾਰ ਨੂੰ ਵੀ ਸੱਚ (ਬ੍ਰਹਮ) ਦੀ ਤਕਣੀ ਨਾਲ ਤੱਕਿਆ ਹੈ, ਇਸ ਲਈ ਆਪ ਜੀ ਨੂੰ ਸੱਚ ਹੀ ਨਦਰੀ ਆਇਆ ਹੈ:-

**ਬ੍ਰਹਮੁ ਦੀਸੈ ਬ੍ਰਹਮੁ ਸੁਣੀਐ, ਏਕੁ ਏਕੁ ਵਖਾਣੀਐ ॥**
**ਆਤਮ ਪਸਾਰਾ ਕਰਣਹਾਰਾ, ਪ੍ਰਭ ਬਿਨਾ ਨਹੀ ਜਾਣੀਐ ॥** [ਪੰਨਾ ੮੪੬

"....ਇਹੁ ਜਗੁ ਹੈ ਸਭੁ ਖੇਲੁ ਖੇਲਈਆ" ਦੀ ਭਾਵਨਾ ਨੂੰ ਮੁਖ ਰਖ ਕੇ ਹੀ ਅਜਿਹੇ ਗੂੜ੍ਹ ਭਾਵਾਂ ਦਾ ਸਪਸ਼ਟੀਕਰਨ ਕੀਤਾ ਜਾ ਸਕਦਾ ਹੈ।

ਹਕੀਕਤ ਇਹ ਹੈ ਕਿ ਬ੍ਰਹਮ ਬਿਰਤੀ ਵਾਲੇ ਪੁਰਸ਼ ਨੂੰ ਇਹ ਜਗ ਸੱਚਾ ਦਿਖਾਈ ਦਿੰਦਾ ਹੈ ਤੇ

ਝੂਠੇ ਨੂੰ ਝੂਠਾ। ਇਸ ਬਾਰੇ ਪੜ੍ਹੋ ਗੁਰ ਫੁਰਮਾਨ--

**ਸੁਖੀਏ ਕਉ ਪੇਖੈ ਸਭ ਸੁਖੀਆ, ਰੋਗੀ ਕੈ ਭਾਣੈ ਸਭ ਰੋਗੀ ॥**

**ਕਰਣ ਕਰਾਵਨਹਾਰ ਸੁਆਮੀ ਆਪਨ ਹਾਥਿ ਸੰਜੋਗੀ ॥ ੧ ॥**

**ਮਨ ਮੇਰੇ ਜਿਨਿ ਅਪੁਨਾ ਭਰਮੁ ਗਵਾਤਾ ॥**

**ਤਿਸ ਕੈ ਭਾਣੈ ਕੋਇ ਨ ਭੂਲਾ, ਜਿਨਿ ਸਗਲੋ ਬ੍ਰਹਮੁ ਪਛਾਤਾ॥ਰਹਾਉ॥** [ਪੰਨਾ ੬੧੦

ਸੋ, ਗੁਰੂ-ਕਿਰਪਾ ਦੁਆਰਾ ਜਿਸ ਦਾ ਭਰਮ ਦੂਰ ਹੋ ਗਿਆ, ਉਸ ਨੂੰ ਇਹੁ ਵਿਸੁ ਸੰਸਾਰੁ ਹਰੀ ਦਾ (ਸੱਚਾ) ਰੂਪ ਨਜ਼ਰੀ ਆਇਆ ਪਰ ਜਿਹੜਾ ਭਰਮ ਵਿਚ ਹੈ, ਉਸ ਨੂੰ ਸੰਸਾਰ ਨਾਸ਼ਵੰਤ ਦਿੱਸਿਆ। ਪਸਾਰਾ ਕਈ ਵਾਰ ਪਸਰਿਆ ਤੇ ਨਾਸ਼ ਹੋਇਆ "ਕਈ ਬਾਰ ਪਸਰਿਓ ਪਾਸਾਰ॥ ਸਦਾ ਸਦਾ ਇਕ ਏਕੰਕਾਰ॥" ਵਾਲੇ ਪਾਵਨ ਵਾਕ ਤੋਂ ਜੋ ਸੋਧ ਮਿਲਦੀ ਹੈ ਉਹ ਇਉਂ ਹੈ ਕਿ ਵਾਹਿਗੁਰੂ ਜੀ ਇਸ ਪਾਸਾਰੇ ਨੂੰ ਸਦਾ ਲਈ ਖ਼ਤਮ ਨਹੀਂ ਕਰ ਦਿੰਦੇ, ਆਵਨ ਜਾਨ ਵਾਲਾ ਖੇਲ (ਸਿਲਸਿਲਾ)ਚਲਦਾ ਹੀ ਰਹਿੰਦਾ ਹੈ-

**ਸਾਚਾ ਤਖਤੁ ਸਚੀ ਪਾਤਿਸਾਹੀ ॥ ਸਚੁ ਖਜੀਨਾ ਸਾਚਾ ਸਾਹੀ ॥**

**ਆਪੇ ਸਚੁ ਧਾਰਿਓ ਸਭੁ ਸਾਚਾ, ਸਚੇ ਸਚਿ ਵਰਤੀਜਾ ਹੇ ॥** [ਪੰਨਾ ੧੦੭੩

**ਸਲੋਕ ਮ: ੧ ॥ ਵਿਸਮਾਦੁ ਨਾਦ, ਵਿਸਮਾਦੁ ਵੇਦ ॥ ਵਿਸਮਾਦੁ ਜੀਅ, ਵਿਸਮਾਦੁ ਭੇਦ ॥ ਵਿਸਮਾਦੁ ਰੂਪ, ਵਿਸਮਾਦੁ ਰੰਗ ॥ ਵਿਸਮਾਦੁ ਨਾਗੇ ਫਿਰਹਿ ਜੰਤ ॥ ਵਿਸਮਾਦੁ ਪਉਣੁ, ਵਿਸਮਾਦੁ ਪਾਣੀ ॥ ਵਿਸਮਾਦੁ ਅਗਨੀ ਖੇਡਹਿ ਵਿਡਾਣੀ ॥ ਵਿਸਮਾਦੁ ਧਰਤੀ, ਵਿਸਮਾਦੁ ਖਾਣੀ ॥ ਵਿਸਮਾਦੁ ਸਾਦਿ ਲਗਹਿ ਪਰਾਣੀ ॥ ਵਿਸਮਾਦੁ ਸੰਜੋਗੁ, ਵਿਸਮਾਦੁ ਵਿਜੋਗੁ ॥ ਵਿਸਮਾਦੁ ਭੁਖ, ਵਿਸਮਾਦੁ ਭੋਗ ॥ ਵਿਸਮਾਦੁ ਸਿਫਤਿ, ਵਿਸਮਾਦੁ ਸਾਲਾਹ ॥ ਵਿਸਮਾਦੁ ਉਝੜ, ਵਿਸਮਾਦੁ ਰਾਹ ॥ ਵਿਸਮਾਦੁ ਨੇੜੈ, ਵਿਸਮਾਦੁ ਦੂਰਿ ॥ ਵਿਸਮਾਦੁ ਦੇਖੈ ਹਾਜਰਾ ਹਜੂਰਿ ॥ ਵੇਖਿ ਵਿਡਾਣੁ, ਰਹਿਆ ਵਿਸਮਾਦੁ ॥ ਨਾਨਕ, ਬੁਝਣੁ ਪੂਰੈ ਭਾਗਿ॥੧॥**

**ਮ: ੧ ॥ ਕੁਦਰਤਿ ਦਿਸੈ ਕੁਦਰਤਿ ਸੁਣੀਐ, ਕੁਦਰਤਿ ਭਉ ਸੁਖ ਸਾਰੁ ॥ ਕੁਦਰਤਿ ਪਾਤਾਲੀ ਆਕਾਸੀ, ਕੁਦਰਤਿ ਸਰਬ ਆਕਾਰੁ ॥ ਕੁਦਰਤਿ ਵੇਦ ਪੁਰਾਣ ਕਤੇਬਾ, ਕੁਦਰਤਿ ਸਰਬ ਵੀਚਾਰੁ ॥ ਕੁਦਰਤਿ ਖਾਣਾ ਪੀਣਾ ਪੈਨਣ, ਕੁਦਰਤਿ ਸਰਬ ਪਿਆਰੁ ॥ ਕੁਦਰਤਿ ਜਾਤੀ ਜਿਨਸੀ ਰੰਗੀ, ਕੁਦਰਤਿ ਜੀਅ ਜਹਾਨ ॥ ਕੁਦਰਤਿ ਨੇਕੀਆ ਕੁਦਰਤਿ ਬਦੀਆ, ਕੁਦਰਤਿ ਮਾਨੁ ਅਭਿਮਾਨੁ ॥ ਕੁਦਰਤਿ ਪਉਣੁ ਪਾਣੀ ਬੈਸੰਤਰੁ, ਕੁਦਰਤਿ ਧਰਤੀ ਖਾਕੁ ॥ ਸਭ ਤੇਰੀ ਕੁਦਰਤਿ ਤੂੰ ਕਾਦਿਰੁ ਕਰਤਾ, ਪਾਕੀ ਨਾਈ ਪਾਕੁ ॥ ਨਾਨਕ, ਹੁਕਮੈ ਅੰਦਰਿ ਵੇਖੈ ਵਰਤੈ ਤਾਕੋ ਤਾਕੁ ॥ ੨ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਨਾਂਗੇ, ਫਿਰਹਿੰ, ਖੇਡਹਿੰ, ਲਗਹਿੰ, ਪਾਤਾਲੀਂ, ਆਕਾਸੀਂ, ਕਤੇਬਾਂ, ਜਾਤੀਂ, ਜਿਨਸੀਂ, ਰੰਗੀਂ, ਨੇਕੀਆਂ, ਬਦੀਆਂ ਅਤੇ ਨਾਈਂ।

**ਛੁਟਕਲ:** ਸੰਜੋਗੁ ਦੇ ਨਾਲ 'ਵਿਜੋਗੁ' ਸ਼ਬਦ ਦਾ ਉਚਾਰਨ ਟਿੱਪੀ ਤੋਂ ਬਿਨਾ ਕਰਨਾ ਚਾਹੀਦਾ ਹੈ। 'ਵਿੰਜੋਗੁ' ਨਹੀਂ ਬੋਲਣਾ ਚਾਹੀਦਾ ਜਿਵੇਂ ਕਿ ਆਮ ਪ੍ਰੇਮੀ ਬੋਲਦੇ ਹਨ। 'ਜੀਅ' ਨੂੰ 'ਜੀਆ' ਨਹੀਂ ਪੜ੍ਹਨਾ, 'ਅ' ਨੂੰ ਲੰਮੀ ਲੈਅ ਨਾਲ ਉਚਾਰਨਾ ਹੈ।

**ਪਦ ਅਰਥ:** ਵਿਸਮਾਦੁ=ਅਦਭੁਤ, ਅਸਚਰਜ। ਨਾਦ=ਸ਼ਬਦ, ਧੁਨੀ, ਅਵਾਜ਼। ਵੇਦ=(ਚਾਰ ਵੇਦ), ਗਿਆਨ। ਭੇਦ=ਪੰਜ ਪ੍ਰਕਾਰ ਦੇ ਭੇਦ (ੳ)ਜੀਵ ਈਸ਼ਵਰ ਦਾ ਭੇਦ, (ਅ) ਜੀਵ ਜੜ੍ਹ ਦਾ ਭੇਦ, (ੲ)ਜੀਵ ਜੀਵ ਦਾ ਭੇਦ, (ਸ)ਜੀਵ ਚੇਤਨ ਦਾ ਭੇਦ, (ਹ)ਚੇਤਨ ਚੇਤਨ ਦਾ ਭੇਦ। ਜੰਤ=ਜਾਨਵਰ। ਪਉਣੁ=ਹਵਾ। ਪਾਣੀ=ਉਪਾਧੀ ਕਰਕੇ ਕਈ ਪ੍ਰਕਾਰ ਦਾ ਪਾਣੀ। ਅਗਨੀ=ਕਈ ਪ੍ਰਕਾਰ ਦੀ ਅੱਗ (ਬੜਵਾ, ਜੱਠਰ, ਦਾਵਾ ਆਦਿ ਕਈ ਅਗਨੀਆਂ)। ਵਿਡਾਣੀ=ਹੈਰਾਨੀ ਨਾਲ। ਸਾਦਿ=ਸੁਆਦ (ਰੱਸ) ਵਿਚ। ਸੰਜੋਗੁ=(ਜੀਵਾਂ ਦਾ ਪਰਸਪਰ) ਮਿਲਾਪ। ਵਿਜੋਗੁ=(ਜੀਵਾਂ ਦਾ ਪਰਸਪਰ) ਵਿਛੋੜਾ। ਭੁਖ=(ਪਦਾਰਥਾਂ ਦੀ) ਭੁੱਖ। ਭੋਗੁ=(ਪਦਾਰਥਾਂ ਦਾ) ਖਾਣਾ । ਸਾਲਾਹ=ਸ਼ਲਾਘਾ। ਉਝੜ=ਕੁਰਾਹੇ। ਰਾਹ=ਮਾਰਗ(ਸਿੱਧਾ ਰਸਤਾ)। ਵਿਡਾਣੁ=ਕੌਤਕ। ਬੁਝਣੁ=ਬੋਧ, ਭਾਵ ਅਨੁਭਵ। ਮ:੧॥ ਕੁਦਰਤਿ= ਰਚਨਾ (ਮਾਇਆ)। ਭਉ=ਡਰ। ਸਾਰੁ=ਸ੍ਰੇਸ਼ਟ। ਜਾਤੀ=ਜਾਤਾਂ ਵਿਚ (ਜੀਆਂ ਵਿਚ)। ਜਿਨਸੀ=ਜਿਨਸਾਂ, ਵੱਖ ਵੱਖ ਕਿਸਮਾਂ ਵਿਚ। ਰੰਗੀ=ਰੰਗਾਂ ਵਿਚ। ਜਹਾਨ=ਜਗਤ। ਨੇਕੀਆ=ਚੰਗਿਆਈਆਂ। ਬਦੀਆ= ਬੁਰਿਆਈਆਂ। ਮਾਨੁ=ਆਦਰ, ਸਤਿਕਾਰ। ਅਭਿਮਾਨੁ=ਅਹੰਕਾਰ। ਕਾਦਿਰੁ=ਕੁਦਰਤ ਦਾ ਮਾਲਕ। ਨਾਈ=ਨਾਮ ਕਰਕੇ। ਪਾਕੁ=ਪਵਿੱਤਰ। ਵਰਤੈ=ਵਰਤਦਾ ਹੈ। ਤਾਕੋ ਤਾਕੁ=ਇਕੋ ਇਕ।

**ਅਰਥ:** ਕਈ (ਪ੍ਰਕਾਰ ਦਾ) ਨਾਦ (ਸ਼ਬਦ-ਧੁਨੀ, ਸੁਰ-ਸੰਗੀਤ) ਅਸਚਰਜ ਹੈ। (ਕਈ ਪ੍ਰਕਾਰ ਦੇ) ਵੇਦ (ਭਾਵ ਧਾਰਮਿਕ ਗ੍ਰੰਥਾਂ ਦਾ ਗਿਆਨ) ਅਸਚਰਜ ਹੈ (ਕਈ ਪ੍ਰਕਾਰ ਦੇ) ਜੀਆਂ (ਦੀ ਹੋਂਦ) ਅਸਚਰਜ ਹੈ (ਅਤੇ ਉਨ੍ਹਾਂ ਦੇ ਵੱਖ ਵੱਖ) ਭੇਦ ਵੀ ਅਸਚਰਜ ਹੈ। (ਜੀਆਂ ਦੀ ਕਈ ਪ੍ਰਕਾਰ ਦੀ) ਸੁੰਦਰਤਾ ਅਤੇ ਰੰਗ ਬਿਸਮਿਕ ਰੂਪ ਅੰਤਰ ਰਮਜ਼ ਭਾਹ) ਅਸਚਰਜ ਹੈ! (ਵਾਹਿਗੁਰੂ ਦੀ ਪ੍ਰਾਪਤੀ ਲਈ ਕਈ) ਜੀਵ ਨੰਗੇ ਫਿਰਦੇ ਹਨ (ਇਹ ਵੀ) ਅਸਚਰਜ ਹੈ! ਹਵਾ ਅਸਚਰਜ ਹੈ! (ਇਸ ਤਰ੍ਹਾਂ) ਪਾਣੀ ਵੀ ਵਿਸਮਾਦ ਰੂਪ ਹੈ। (ਕਈ ਪ੍ਰਕਾਰ ਦੀਆਂ) ਅਗਨੀਆਂ ਜੋ ਅਦਭੁਤ ਰੰਗਾਂ ਵਿਚ ਖੇਡਦੀਆਂ ਹਨ, ਅਸਚਰਜ ਹਨ। (ਕਈ) ਧਰਤੀਆਂ ਦੀ (ਧਾਰਨਾ) ਅਸਚਰਜ ਹੈ!, (ਕਈ ਖਾਣੀਆਂ ਦੀ ਉਤਪਤੀ) ਅਸਚਰਜ ਹੈ! ਜੀਵ (ਪਦਾਰਥਾਂ ਦੇ) ਸੁਆਦਾਂ ਵਿਚ (ਲਗੇ ਹੋਏ ਹਨ, ਇਹ ਵੀ) ਅਸਚਰਜ ਹੈ! (ਜੀਆਂ ਦਾ ਆਪਸ ਵਿਚ) ਮਿਲਾਪ ਅਸਚਰਜ ਹੈ, (ਅਤੇ) ਵਿਛੋੜਾ (ਵੀ) ਅਸਚਰਜ ਹੈ! (ਪਦਾਰਥਾਂ ਦੀ) ਭੁੱਖ ਅਸਚਰਜ ਹੈ! (ਪਦਾਰਥਾਂ ਦਾ) ਭੁੰਚਣਾ ਅਥਵਾ ਪ੍ਰਾਪਤੀ (ਵੀ) ਅਸਚਰਜ ਹੈ! (ਵਾਹਿਗੁਰੂ ਜੀ ਦੀ) ਉਸਤਤੀ ਅਸਚਰਜ ਹੈ, ਅਤੇ ਸ਼ਲਾਘਾ (ਵੀ) ਅਸਚਰਜ ਹੈ! (ਵਾਹਿਗੁਰੂ ਤੋਂ) ਕੁਰਾਹੇ (ਪਏ ਹੋਏ ਭਾਵ ਭੁੱਲੇ ਹੋਏ ਲੋਕ ਵੇਖੀਏ ਤਾਂ) ਅਦਭੁਤ ਹੈ, (ਸਿਧੇ) ਰਾਹ (ਪਏ ਹੋਏ ਭਗਤਾਂ ਨੂੰ ਵੇਖਣਾ ਵੀ) ਅਸਚਰਜ ਹੈ! (ਵਾਹਿਗੁਰੂ ਜੀ ਨੂੰ) ਨੇੜੇ (ਆਖਣਾ) ਅਸਚਰਜ ਹੈ, (ਅਤੇ) ਦੂਰ (ਆਖਣਾ ਵੀ) ਅਸਚਰਜ ਹੈ! (ਇਹ ਆਖਣਾ ਕਿ ਵਾਹਿਗੁਰੂ) ਹਾਜ਼ਰ ਨਾਜ਼ਰ ਵੇਖਦਾ ਹੈ (ਇਹ ਵੀ) ਅਸਚਰਜ ਹੈ! (ਇਹ ਸਾਰੇ)

ਕੌਤਕ ਵੇਖ ਕੇ (ਮੈਂ) ਅਸਚਰਜ ਹੋ ਰਿਹਾ ਹਾਂ! ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਇਸ ਵਿਸਮਾਦ ਦਾ ਬੋਧ ਪੂਰੇ ਭਾਗਾਂ ਦੁਆਰਾ ਹੁੰਦਾ ਹੈ।੧।

**ਮ:੧॥-** (ਜੋ ਕੁਝ) ਦਿਸਦਾ ਹੈ, (ਅਤੇ ਜੋ ਕੁਝ) ਸੁਣੀਦਾ ਹੈ (ਉਹ) ਵੀ ਕੁਦਰਤਿ ਵਿੱਚ ਹੈ, ਡਰ (ਅਤੇ) ਸ੍ਰੇਸ਼ਟ ਸੁਖ (ਵੀ) ਕੁਦਰਤਿ ਵਿੱਚ ਹਨ। ਪਾਤਾਲਾਂ (ਤੇ) ਆਕਾਸ਼ਾਂ ਅੰਦਰ ਕੁਦਰਤਿ ਹੈ, ਸਾਰੇ ਸਰੂਪਾਂ ਵਿਚ ਕੁਦਰਤਿ ਹੈ। (ਹਿੰਦੂਆਂ ਦੇ ਧਾਰਮਿਕ ਗ੍ਰੰਥਾਂ) ਵੇਦਾਂ ਪੁਰਾਣਾਂ ਅਤੇ (ਮੁਸਲਮਾਨੀ) ਕਿਤਾਬਾਂ ਕੁਦਰਤਿ ਵਿੱਚ ਹਨ (ਅਤੇ ਇਨ੍ਹਾਂ) ਸਾਰਿਆਂ ਦਾ ਵੀਚਾਰ (ਵੀ) ਕੁਦਰਤ ਵਿੱਚ ਹੈ। (ਜੀਆਂ ਦਾ) ਖਾਣਾ, ਪੀਣਾ, ਪਹਿਰਾਵਾ ਕੁਦਰਤਿ ਵਿੱਚ ਹੈ, ਅਤੇ ਹਰੇਕ (ਵਸਤੂ ਦਾ) ਪਿਆਰ (ਵੀ) ਕੁਦਰਤਿ ਵਿੱਚ ਹੈ। (ਜੀਵ ਜੰਤੂਆਂ ਦੀਆਂ) ਜਾਤਾਂ ਵਿਚ, ਕਿਸਮਾਂ ਵਿਚ, ਰੰਗਾਂ ਵਿਚ ਕੁਦਰਤ ਹੈ, ਜਗਤ ਤੇ ਜਗਤ ਦੇ ਜੀਵ (ਵੀ) ਕੁਦਰਤ ਵਿਚ ਹਨ। ਚੰਗਿਆਈਆਂ ਅਤੇ ਬੁਰਿਆਈਆਂ ਕੁਦਰਤਿ ਵਿਚ ਹਨ, ਆਦਰ ਤੇ ਅਹੰਕਾਰ (ਵੀ) ਕੁਦਰਤਿ ਵਿਚ ਹਨ। ਹਵਾ, ਜਲ ਅਤੇ ਅੱਗ (ਵਾਹਿਗੁਰੂ ਦੀ ਸ੍ਰਿਸ਼ਟੀ) ਕੁਦਰਤਿ ਹੈ, ਧਰਤੀ ਅਤੇ ਮਿਟੀ (ਵੀ) ਕੁਦਰਤਿ (ਦਾ ਅੰਗ) ਹੈ। ਹੇ ਵਾਹਿਗੁਰੂ ਜੀ! ਸਾਰੀ ਤੇਰੀ ਕੁਦਰਤਿ ਹੈ, ਤੂੰ ਕੁਦਰਤਿ ਦੇ ਪੈਦਾ ਕਰਨ ਵਾਲਾ ਮਾਲਕ ਹੈਂ, (ਤੂੰ) ਪਵਿਤਰ ਨਾਮ ਕਰਕੇ ਪਵਿੱਤਰ ਹੈਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ) ਕਿ (ਉਹ ਮਾਲਕ ਆਪਣੀ ਕੁਦਰਤਿ ਨੂੰ ਆਪਣੇ) ਹੁਕਮ ਵਿਚ ਵੇਖਦਾ ਹੈ (ਅਤੇ ਆਪ ਹੀ) ਇਕੋ ਇਕ ਵਰਤਦਾ ਹੈ।੨।

**ਪਉੜੀ ॥ ਆਪੀਨ੍ਹੈ ਭੋਗ ਭੋਗਿ ਕੈ, ਹੋਇ ਭਸਮੜਿ ਭਉਰੁ ਸਿਧਾਇਆ ॥ ਵਡਾ ਹੋਆ ਦੁਨੀਦਾਰੁ, ਗਲਿ ਸੰਗਲੁ ਘਤਿ ਚਲਾਇਆ ॥ ਅਗੈ ਕਰਣੀ ਕੀਰਤਿ ਵਾਚੀਐ, ਬਹਿ ਲੇਖਾ ਕਰਿ ਸਮਝਾਇਆ ॥ ਥਾਉ ਨ ਹੋਵੀ ਪਉਦੀਈ, ਹੁਣਿ ਸੁਣੀਐ ਕਿਆ ਰੂਆਇਆ ॥ ਮਨਿ ਅੰਧੈ, ਜਨਮੁ ਗਵਾਇਆ ॥ ੩ ॥**

**ਪਦ ਅਰਥ:** ਭਸਮੜਿ=ਭਸ (ਸੁਆਹ) ਦੀ ਮੜ੍ਹੀ (ਢੇਰੀ)। ਭਉਰੁ=ਭਵਰਾ (ਭਾਵ ਉਡਣ ਵਾਲੀ ਆਤਮਾ)। ਸਿਧਾਇਆ=ਗਿਆ। ਦੁਨੀਦਾਰੁ=ਦੁਨੀਆਂਦਾਰ। ਘਤਿ=ਘਤ ਕੇ, ਪਾ ਕੇ। ਕਰਣੀ= ਕੀਤੇ ਕਰਮਾਂ ਦੀ ਕਮਾਈ । ਕੀਰਤਿ=ਵਡਿਆਈ । ਵਾਚੀਐ=ਵਾਚੀ ਜਾਂਦੀ ਹੈ, ਪੁਛ-ਪੜਤਾਲ ਕੀਤੀ ਜਾਂਦੀ ਹੈ। ਪਉਦੀਈ=ਪੈਂਦੀ ਹੈ। ਰੂਆਇਆ=ਰੋਂਦਾ ਹੋਇਆ। ਅੰਧੈ=ਅਗਿਆਨੀ, ਮੂਰਖ ਨੇ।

**ਅਰਥ:** (ਜੀਵ ਨੇ) ਆਪ ਹੀ (ਪਦਾਰਥਾਂ ਦੇ) ਭੋਗਾਂ ਨੂੰ ਭੋਗਣ ਪਿਛੋਂ (ਜਦੋਂ ਸਰੀਰ ਛਡਿਆ ਤਾਂ) ਸੁਆਹ ਦੀ ਢੇਰੀ ਹੋ ਗਿਆ, ਜੀਵ ਆਤਮਾ (ਭਉਰੇ ਦੀ ਤਰ੍ਹਾਂ) ਉਡ ਗਿਆ। ਦੁਨੀਆਦਾਰ (ਮਨੁੱਖ ਜਦੋਂ) ਮਰ ਗਿਆ (ਜਮਦੂਤਾਂ ਨੇ ਉਸ ਦੇ) ਗਲ ਵਿਚ ਸੰਗਲ ਪਾ ਕੇ (ਉਸ ਨੂੰ) ਅਗੇ ਲਾ ਲਿਆ। ਅਗੇ (ਧਰਮਰਾਜ ਦੀ ਦਰਗਾਹ ਵਿਚ) ਕੀਤੇ ਕਰਮਾਂ ਦੀ ਕਮਾਈ ਤੇ ਵਡਿਆਈ ਦੀ ਪੜਤਾਲ ਹੁੰਦੀ ਹੈ, (ਉਥੇ) ਬੈਠ ਕੇ (ਜੀਵ ਆਤਮਾ ਨੂੰ ਉਸ ਦੇ ਕੀਤੇ ਕਰਮਾਂ ਦਾ) ਹਿਸਾਬ ਕਰਕੇ ਸਮਝਾਇਆ (ਜਾਂਦਾ ਹੈ)। (ਹਿਸਾਬ ਮਗਰੋਂ ਮੰਦੇ ਕੰਮਾਂ ਦੀ ਬਾਕੀ ਨਿਕਲਣ ਤੇ ਮਾਰ) ਪੈਂਦੀ ਹੈ (ਫਿਰ) ਲੁਕਣ ਲਈ ਕਿਤੇ ਜਗ੍ਹਾ ਨਹੀਂ ਮਿਲਦੀ, ਹੁਣ ਜ਼ਾਰੋਜ਼ਾਰ ਰੋਣ ਵਾਲੇ ਦੀ ਕੋਈ ਪੁਕਾਰ ਨਹੀਂ ਸੁਣਦਾ। ਮਨ ਕਰਕੇ ਅੰਧੇ

(ਮੂਰਖ) ਨੇ (ਆਪਣਾ ਮਨੁੱਖਾ) ਜਨਮ (ਵਿਅਰਥ ਹੀ) ਗੁਆ ਲਿਆ।੩।

## ਅਰਥ ਭੇਦ ਅਤੇ ਨਿਰਣੈ

### ੧) ਪਾਕੀ ਨਾਈ ਪਾਕ

ਭਾਈ ਵੀਰ ਸਿੰਘ ਅਤੇ ਪ੍ਰੋ. ਸਾਹਿਬ ਸਿੰਘ ਨੇ 'ਨਾਈਂ' ਸ਼ਬਦ ਦੇ ਅਰਥ 'ਵਡਿਆਈ' ਕੀਤੇ ਹਨ। ਭਾਈ ਰਣਧੀਰ ਸਿੰਘ ਜੀ ਨੇ 'ਗੁਰਬਾਣੀ ਲਗ-ਮਾਤਰਾਂ ਦੀ ਵਿਲਖਣਤਾ' ਪੁਸਤਕ ਵਿਚ 'ਨਾਈਂ' ਸ਼ਬਦ ਦੇ ਅਰਥ 'ਨਾਉਂ ਵਾਲਾ' ਕੀਤੇ ਹਨ। ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਮਹਾਨ ਕੋਸ਼ ਵਿਚ 'ਨਾਮ ਦੁਆਰਾ, ਨਾਮ ਕਰਕੇ' ਅਰਥ ਕੀਤੇ ਹਨ, 'ਵਡਿਆਈ' ਨਹੀਂ ਕੀਤੇ।

'ਵਡਿਆਈ' ਅਰਥ ਕਰਨ ਵਾਲੇ ਸੱਜਣਾਂ ਦਾ ਵਿਚਾਰ ਹੈ ਕਿ 'ਨਾਈਂ' ਇਸਤਰੀ-ਵਾਚਕ ਸ਼ਬਦ ਹੈ। ਉਨ੍ਹਾਂ ਦੇ ਇਸ ਵਿਚਾਰ ਵਿਚ ਕੁਝ ਨਾ ਕੁਝ ਵਜ਼ਨ ਹੈ, ਪਰ ਅਸਾਂ ਗੁਰਬਾਣੀ ਵਿਚ ਵਰਤੇ ਗਏ ਇਸ ਸ਼ਬਦ ਦੇ ਭਾਵ ਨੂੰ ਪਹਿਲ ਦੇਣੀ ਹੈ। ਭਾਵੇਂ ਇਸਤਰੀ-ਵਾਚਕ ਸ਼ਬਦ ਦਾ ਸੰਬੰਧ ਇਸਤਰੀ ਨਾਲ ਹੀ ਹੋਣਾ ਚਾਹੀਦਾ ਹੈ। ਪਰ ਜਦ ਇਥੇ ਵਾਹਿਗੁਰੂ ਜੀ ਕਰਤਾ ਪੁਰਖ ਹੈ ਜੋ ਪੁਲਿੰਗ ਤੇ ਇਸਤਰੀ ਲਿੰਗ ਤੋਂ ਬਾਹਰ ਹੈ, ਫਿਰ ਇਸਤਰੀ ਵਾਚਕ ਅਰਥ ਕਰਨ ਦੀ ਕੀ ਲੋੜ ਪਈ ਹੈ? ਇਹ ਸ਼ਬਦ ਬਹੁਤ ਥਾਵਾਂ ਤੇ ਅਕਾਲ ਪੁਰਖ ਦੇ ਸੰਬੰਧ ਵਿਚ ਹੀ ਆਉਂਦਾ ਹੈ, ਜਿਹਾ ਕਿ:–

੧. **ਵਡਾ ਸਾਹਿਬੁ, ਵਡੀ ਨਾਈ, ਕੀਤਾ ਜਾ ਕਾ ਹੋਵੈ ॥** [ਪੰਨਾ ੪

ਵੱਡੇ ਨਾਮ ਕਰਕੇ, ਵੱਡਾ ਸਾਹਿਬ ਹੈ ਅਤੇ

੨. **ਸਾਚਾ ਸਾਹਿਬੁ, ਸਾਚੈ ਨਾਇ ॥** [ਪੰਨਾ ੩੪੯

ਇਸੇ ਤਰ੍ਹਾਂ, ਸੱਚਾ ਨਾਮ ਵਾਲਾ ਹੋਣ ਕਰਕੇ ਸੱਚਾ ਸਾਹਿਬ ਹੈ। 'ਜਪੁ ਨਿਰਣੈ' ਵਿਚ ਇਸ ਸ਼ਬਦ ਦਾ ਵਿਚਾਰ ਵਿਸਥਾਰ ਨਾਲ ਕੀਤਾ ਗਿਆ ਹੈ (ਵੇਖੋ ਪੰਨਾ ੮੯-੯੧)। ਅਕਾਲ ਪੁਰਖ ਜੀ ਦੀ ਸੱਤਾ ਇਸਤਰੀ ਅਤੇ ਪੁਰਸ਼ਾਂ ਵਿਚ ਸਮਾਨ ਹੈ। ਗੁਰਮਤਿ ਵਿਚ ਲਿੰਗ ਪੁਲਿੰਗ ਦਾ ਕੋਈ ਵਿਚਾਰ ਨਹੀਂ, ਇਥੇ 'ਸੀਤਾ-ਰਾਮ', 'ਰਾਧੇ-ਸ਼ਾਮ' ਜਾਂ ਰਾਧਾ ਸੁਆਮੀਆਂ ਵਾਲੀ ਗੱਲ ਨਹੀਂ ਕਿ ਮਾਇਆ ਨੂੰ ਜ਼ਰੂਰ ਆਪਣੇ ਨਾਲ ਰਖਣਾ ਹੈ।

### ੨) ......ਵਰਤੈ ਤਾਕੋ ਤਾਕੁ

'ਇਕੋ ਇਕ ਨੂੰ ਤਕ'

'ਗੁਰਬਾਣੀ ਪਾਠ ਦਰਸ਼ਨ' ਦੇ ਪੰਨਾ ੧੨੫ ਤੇ 'ਵਾਹਿਗੁਰੂ ਇਕ ਰਸ ਵਿਆਪਕ ਹੈ' ਅਰਥ ਕੀਤੇ ਗਏ ਹਨ, ਜੋ ਠੀਕ ਨਹੀਂ ਹਨ। ਸ਼ਬਦਾਰਥ ਵਿਚ ਤਾਕ ਹੋ ਕੇ ਵਰਤਦਾ ਹੈ, ਜੋ ਕੁਝ ਕਰਦਾ ਹੈ ਸੋਚ ਸਮਝ ਕੇ ਕਰਦਾ ਹੈ (ਅੰਨ੍ਹੇ ਵਾਹ ਨਹੀਂ ਕਰਦਾ)। ਤਾਕੁ-ਗੁਣਾ ਵਿਚ ਨਿਪੁੰਨ, ਸਿਆਣਾ (expert)। ਜਿਵੇਂ 'ਜਸਤ' ਤੇ 'ਤਾਕ' ਹੁੰਦਾ ਹੈ, ਉਸੇ ਤਰ੍ਹਾਂ ਇਥੇ 'ਤਾਕੁ' ਦੇ ਅਰਥ ਹਨ- ਇਕੋ ਇਕ। ਪੂਰੀ ਪੰਕਤੀ ਦੇ ਅਰਥ ਪਿੱਛੇ ਹੋ ਚੁੱਕੇ ਹਨ।

### ੩) ਆਪੀਨੈ ਭੋਗ ਭੋਗਿ ਕੈ.....॥ ਵਡਾ ਹੋਆ ਦੁਨੀਦਾਰੁ.....

ਰੱਬ ਆਪ ਹੀ (ਜੀਵ ਰੂਪ ਹੋ ਕੇ) ਪਦਾਰਥਾਂ ਦੇ ਰੰਗ ਮਾਣਦਾ ਹੈ। [ਪ੍ਰੋ. ਸਾਹਿਬ ਸਿੰਘ

**ਨਿਰਣੈ:** 'ਆਪੀਨੈ' ਦੇ ਅਰਥ 'ਆਪ' ਹਨ। ਜ਼ਰੂਰੀ ਨਹੀਂ ਕਿ ਇਹ ਸ਼ਬਦ ਪਰਮੇਸ਼ਰ ਵਾਸਤੇ ਹੀ ਆਵੇ, ਮਨੁੱਖ ਵਾਸਤੇ ਵੀ ਵਰਤਿਆ ਜਾ ਸਕਦਾ ਹੈ। 'ਵਡਾ' ਸ਼ਬਦ ਦੁਨੀਆ ਦੇ ਵੱਡੇ ਲੋਕਾਂ ਵਾਸਤੇ ਵੀ ਆਉਂਦਾ ਹੈ ਅਤੇ ਅਕਾਲ ਪੁਰਖ ਲਈ ਵੀ ਵਰਤਿਆ ਗਿਆ ਹੈ ਪਰ ਗੁਰਬਾਣੀ ਵਿਚ ਇਹ ਸ਼ਬਦ 'ਮਰਨ' ਦੇ ਅਰਥਾਂ ਵਿਚ ਵੀ ਵਰਤਿਆ ਗਿਆ ਹੈ। ਇਸ ਪਉੜੀ ਦੇ ਭਾਵ ਮੁਤਾਬਿਕ ਇਸ ਸ਼ਬਦ ਦਾ ਮਰਨ ਨਾਲ ਸੰਬੰਧ ਹੈ। ਦੁਨੀਆਦਾਰ ਜਦੋਂ ਮੋਇਆ ਉਸ ਨੂੰ (ਜਮਾਂ ਨੇ) ਸੰਗਲਾਂ ਨਾਲ ਬੰਨ੍ਹ ਕੇ ਅਗੇ (ਧਰਮ ਰਾਜ ਦੀ) ਕਚਹਿਰੀ ਵਿਚ ਪੇਸ਼ ਕੀਤਾ। ਗੁਰਬਾਣੀ ਵਿਚ 'ਵਡਾ' ਸ਼ਬਦ ਦੀ ਵਰਤੋਂ ਮਰਨ ਦੇ ਅਰਥਾਂ ਵਿਚ ਮਿਲਦੀ ਹੈ: 'ਡੋਲੈ ਵਾਉ ਨ ਵਡਾ ਹੋਇ॥' (ਪੰਨਾ ੬੭੮) ਇਸ ਲਈ 'ਵਡਾ' ਸ਼ਬਦ ਦੇ ਅਰਥ ਦੁਨੀਆਦਾਰ ਕਰਨੇ ਅਢੁਕਵੇਂ ਹਨ। ਜੇ ਪਹਿਲੀ ਪੰਕਤੀ ਵਿਚ 'ਆਪੀਨੈ' ਦੇ ਅਰਥ 'ਪਰਮੇਸ਼ਰ' ਕੀਤੇ ਜਾਣ ਤਾਂ ਦੂਜੀ ਪੰਕਤੀ ਵਿੱਚ 'ਵਡਾ ਹੋਆ ਦੁਨੀਦਾਰ ਗਲਿ ਸੰਗਲ ਘਤ ਚਲਾਇਆ' ਦੇ ਕੀ ਅਰਥ ਹੋਣਗੇ?

## ਸਾਰੰਸ਼ ਅਤੇ ਸਿਧਾਂਤ

ਕਿਸੇ ਸੋਚ ਵਿਚ ਡੁਬਣ ਦਾ ਨਾਂ ਵਿਸਮਾਦ ਨਹੀਂ ਅਤੇ ਨਾ ਹੀ ਕਿਸੇ ਡਰਾਉਣੇ ਦ੍ਰਿਸ਼ ਨੂੰ ਵੇਖ ਕੇ ਭੈ ਭੀਤ ਹੋਣ ਨੂੰ ਵਿਸਮਾਦ ਆਖਿਆ ਜਾ ਸਕਦਾ ਹੈ। ਕਿਸੇ ਅਦਭੁਤ ਨਜ਼ਾਰੇ ਨੂੰ ਦੇਖ ਕੇ ਕੰਬਣੀ ਜਿਹੀ ਛਿੜਨੀ ਜਾਂ ਕਿਸੇ ਮਨ-ਮੋਹਣੇ ਪਦਾਰਥ ਦੇ ਰੱਸ ਵਿੱਚ ਮਗਨ ਹੋਣਾ ਵੀ ਵਿਸਮਾਦ ਦਾ ਲਖਾਇਕ ਨਹੀਂ ਹੋ ਸਕਦਾ। ਇਹ ਮਾਨਸਿਕ ਮੰਡਲ ਦੇ ਵੱਖ ਵੱਖ ਪੜਾਅ ਆਖੇ ਜਾ ਸਕਦੇ ਹਨ। ਵਿਸਮਾਦ ਉਹ ਅਵਸਥਾ ਹੈ ਜਿਥੇ ਨਾ ਹਰਖ ਹੋਵੇ ਨ ਸੋਗ, ਸਾਰੇ ਸਾਧਨ ਰਹਿ ਜਾਣ, ਆਤਮਾ ਪਰਮਾਤਮਾ ਦੀ ਸਿਫਤ-ਸਲਾਹ ਵਿਚ ਲੋਟ ਪੋਟ ਹੋ ਜਾਵੇ, ਅਲਮਸਤ ਮਤਵਾਰਾ ਬਣ ਜਾਏ, ਨਹੀਂ ਨਹੀਂ ਤਿੰਨਾਂ ਗੁਣਾਂ ਤੋਂ ਅਤੀਤ ਹੋ ਕੇ 'ਇਕ ਓਅੰਕਾਰੁ' ਵਿਚ ਪੂਰਨ ਤੌਰ ਤੇ ਲੀਨ ਹੋ ਜਾਵੇ। ਅਜਿਹੀ ਅਦਭੁਤ ਰੱਸ ਲੀਨਤਾ ਦਾ ਨਾਂ ਵਿਸਮਾਦ ਹੈ।

ਵਿਸਮਾਦ ਦਾ ਆਰੰਭ ਅਨਾਦੀ ਦੇ ਆਦਿ ਸ਼ਬਦ 'ਓਅੰਕਾਰ' ਦੀ ਧੁਨੀ ਤੋਂ ਹੋਇਆ। ਜਾਂ ਇਉਂ ਆਖੀਏ, ਪਹਿਲਾਂ ਨਿਰੰਕਾਰ ਨੇ ਆਪਣੇ ਆਪ ਤੋਂ ਆਪ ਨੂੰ ਸਾਜਿਆ, ਫਿਰ 'ਕੁਦਰਤਿ' ਦਾ ਪਸਾਰਾ ਰੂਪ ਬਣ ਗਿਆ। ਵਿਸਮਾਦ ਤੋਂ ਸੰਜੋਗ ਅਤੇ ਵਿਜੋਗ ਦੀਆਂ ਦੋਵੇਂ ਕਲਾਂ ਉਤਪੰਨ ਹੋਈਆਂ। ਗੁਰੂ ਬਾਬੇ ਨੇ ਸ਼ਬਦ ਤੇ ਰਾਗ ਦੇ ਮੇਲ ਤੋਂ ਗੂਹਜ ਵਿਸਮਾਦ ਨੂੰ ਪ੍ਰਗਟਾਇਆ। ਬਾਬੇ ਨੇ ਧੁਰੋਂ ਆਏ ਸ਼ਬਦ (ਬਾਣੀ) ਨੂੰ ਅਲਾਪਿਆ। ਮਰਦਾਨੇ ਨੇ ਰਬੀ ਰਬਾਬ ਦੀਆਂ ਸੁੰਦਰ ਤਰਬਾਂ ਨੂੰ ਛੇੜਿਆ, ਵਿਸਮਾਦਕ ਸੋਮੇਂ ਵਿਚੋਂ ਅੰਮ੍ਰਿਤ ਰਸ ਦੇ ਝਰਨੇ ਵਹਿ ਤੁਰੇ। ਜਿਸ ਨੇ ਉਸ ਅਨੂਠੇ ਰੱਸ ਦੀ ਇਕ ਬੂੰਦ ਨੂੰ ਚੱਖਿਆ, ਉਹ ਵਿਸਮਾਦ ਵਿਚ ਗੜੂੰਦ ਹੋ ਗਿਆ। ਜੰਗਲਾਂ ਦੇ ਪੰਛੀਆਂ, ਪਵਣਾਂ, ਪਾਣੀਆਂ, ਧਰਤੀਆਂ ਵਿਚ ਉਹ ਰਸ ਵਿਸਮਾਦ ਰੂਪ ਮਾਣਿਆ ਗਿਆ ਤੇ ਸਾਰੇ ਵਜਦ ਵਿਚ ਆ ਕੇ ਗਾਉਣ ਲਗ ਪਏ, 'ਤੂੰਹੀ ਨਿਰੰਕਾਰ! ਤੂੰਹੀ ਨਿਰੰਕਾਰ!! ਤੂੰਹੀ ਵਾਹੁ!!! ਤੂੰਹੀ ਵਾਹੁ!!!! ਤੂੰਹੀ ਵਿਸਮਾਦ!!!!! ਤੂੰਹੀ ਵਿਸ਼ਮਾਦ!!!!!'

ਵਿਸਮਾਦੀ ਕਲਾ ਨੇ ਕੁਦਰਤ ਦੇ ਰੂਪ, ਰਸ ਤੇ ਰਹੱਸ ਨੂੰ ਨਿਖਾਰਿਆ, ਜਿਸ ਦਾ ਸੰਕੇਤ ਗੁਰਬਾਣੀ ਦੇ ਹੇਠ ਲਿਖੇ ਸ਼ਬਦਾਂ ਵਿਚੋਂ ਮਿਲਦਾ ਹੈ:—

**੧. ਨਾਨਕ, ਬੈਠਾ ਭਖੇ ਵਾਉ, ਲੰਮੇ ਸੇਵਹਿ ਦਰੁ ਖੜਾ ॥**
**ਪਿਰੀਏ ਤੂ ਜਾਣੁ ਮਹਿਜਾ ਸਾਉ, ਜੋਈ ਸਾਈ ਮੁਹੁ ਖੜਾ॥ [ਪੰਨਾ ੧੦੯੫**
**੨. ਊਪਰਿ ਬਨੈ ਅਕਾਸੁ, ਤਲੈ ਧਰ ਸੋਹਤੀ ॥**
**ਦਹਦਿਸ ਚਮਕੈ ਬੀਜੁਲਿ, ਮੁਖ ਕਉ ਜੋਹਤੀ ॥ [ਪੰਨਾ ੧੩੬੨**
**੩. ਨਾਨਕ, ਬਿਜੁਲੀਆ ਚਮਕੰਨਿ, ਘੁਰਨਿ ਘਟਾ ਅਤਿ ਕਾਲੀਆ॥**
**ਬਰਸਨਿ ਮੇਘ ਅਪਾਰ, ਨਾਨਕ ਸੰਗਮਿ ਪਿਰੀ ਸੁਹੰਦੀਆ ॥ [ਪੰਨਾ ੧੧੦੨**

ਕੁਦਰਤੀ ਦੀਦ ਨੂੰ ਗੁਰੂ ਨਾਨਕ ਜੀ ਦੀ ਜੋਤਿ ਨੇ ਆਪ ਅੱਖੀ ਡਿੱਠਾ ਅਤੇ ਉਨ੍ਹਾਂ ਅਰਸ਼ੀ-ਖੇਡਾਂ ਪ੍ਰੇਮ-ਹੁਲਾਰਿਆਂ ਨੂੰ ਫਰਸ਼ੀ ਜੀਵਾਂ ਤਾਈਂ ਵਿਖਾਇਆ। ਬਾਬੇ ਨੇ ਵਿਸਮਾਦੀ-ਕਰਤੇ ਨੂੰ ਖੇੜੇ ਵਿਚ ਤੱਕਿਆ ਅਤੇ ਆਖਿਆ:--

**੧. ਕਰਤੇ! ਕੁਦਰਤੀ ਮੁਸਤਾਕੁ ॥**
**ਦੀਨ ਦੁਨੀਆ ਏਕੁ ਤੂਹੀ, ਸਭ ਖਲਕ ਹੀ ਤੇ ਪਾਕੁ॥ਰਹਾਉ॥**
**ਖਿਨ ਮਾਹਿ ਥਾਪਿ ਉਥਾਪਦਾ, ਆਚਰਜ ਤੇਰੇ ਰੂਪ ॥**
**ਕਉਣੁ ਜਾਣੈ ਚਲਤ ਤੇਰੇ, ਅੰਧਿਆਰੇ ਮਹਿ ਦੀਪ ॥ [ਪੰਨਾ ੭੨੪**
**੨. ਤੂ ਅਚਰਜੁ, ਕੁਦਰਤਿ ਤੇਰੀ ਬਿਸਮਾ ॥ [ਪੰਨਾ ੫੬੩-੬੪**

ਗੁਰੂ ਜੀ ਨੇ ਇਸ ਗੱਲ ਨੂੰ ਸਪਸ਼ਟ ਕੀਤਾ ਹੈ ਕਿ ਕੁਦਰਤ ਸੱਚ ਦਾ ਰੂਪ ਅਤੇ ਇਸ ਵਿੱਚ ਨਿਰਾ ਵਿਸਮਾਦ ਹੀ ਵਿਸਮਾਦ ਹੈ। ਜਿਹੜਾ ਮਨੁੱਖ ਕੁਦਰਤਿ ਨੂੰ ਨਹੀਂ ਮੰਨਦਾ, ਉਹ ਕੁਚੀਲ ਹੈ। ਜਦੋਂ ਵਿਸਮਾਦ ਦੇ ਰਹੱਸ ਦੀ ਪ੍ਰਤੀਤ ਆ ਜਾਂਦੀ ਹੈ ਤਾਂ ਆਪ-ਮੁਹਾਰੇ ਬਾਣੀ ਪਰਗਟ ਹੁੰਦੀ ਹੈ:--

**ਨਾਨਕ ਚਾਖਿ ਭਏ ਬਿਸਮਾਦੁ ॥ ਨਾਨਕ ਗੁਰ ਤੇ ਆਇਆ ਸਾਦੁ ॥**
**ਈਤ ਊਤ ਕਤ ਛੋਡਿ ਨ ਜਾਇ ॥ ਨਾਨਕ ਗੀਧਾ ਹਰਿ ਰਸ ਮਾਹਿ ॥ [ਪੰਨਾ ੩੭੭**

ਇਸ ਮਹਾਨ ਰੱਸ ਵਿੱਚ ਮਗਨ ਹੋਇਆਂ ਇਉਂ ਅਨੁਭਵ ਹੁੰਦਾ ਹੈ ਕਿ ਵਾਹਿਗੁਰੂ ਆਪਣੇ ਹੁਕਮ ਵਿਚ ਸਭ ਨੂੰ ਵੇਖਦਾ ਹੈ ਤੇ ਇਕੋ-ਇਕ ਆਪ ਹੀ ਆਪ ਸਭ ਥਾ ਵਰਤ ਰਿਹਾ ਹੈ, ਪਰ ਇਹ ਰਹੱਸ ਕਥਨ ਤੋਂ ਬਾਹਰ ਹੈ:--

**ਮੋਲੁ ਨਾਹੀ ਕਛੁ ਕਰਣੈ ਜੋਗਾ, ਕਿਆ ਕੋ ਕਹੈ ਸੁਣਾਵੈ ॥**
**ਕਥਨ ਕਹਣ ਕਉ ਸੋਝੀ ਨਾਹੀ, ਜੋ ਪੇਖੈ ਤਿਸੁ ਬਣਿ ਆਵੈ ॥ [ਪੰਨਾ ੮੮੩**

**ਸਲੋਕ ਮ: ੧ ॥ ਭੈ ਵਿਚਿ ਪਵਣੁ ਵਹੈ ਸਦਵਾਉ ॥ ਭੈ ਵਿਚਿ ਚਲਹਿ ਲਖ ਦਰੀਆਉ ॥ ਭੈ ਵਿਚਿ ਅਗਨਿ ਕਢੈ ਵੇਗਾਰਿ ॥ ਭੈ ਵਿਚਿ ਧਰਤੀ ਦਬੀ ਭਾਰਿ ॥ ਭੈ ਵਿਚਿ ਇੰਦੁ ਫਿਰੈ ਸਿਰ ਭਾਰਿ ॥ ਭੈ ਵਿਚਿ ਰਾਜਾ ਧਰਮ ਦੁਆਰੁ ॥ ਭੈ ਵਿਚਿ ਸੂਰਜੁ, ਭੈ**

ਵਿਚਿ ਚੰਦੁ ॥ ਕੋਹ ਕਰੋੜੀ ਚਲਤ ਨ ਅੰਤੁ ॥ ਭੈ ਵਿਚਿ ਸਿਧ ਬੁਧ ਸੁਰ ਨਾਥ ॥ ਭੈ ਵਿਚਿ ਆਡਾਣੇ ਆਕਾਸ ॥ ਭੈ ਵਿਚਿ ਜੋਧ ਮਹਾਬਲ ਸੂਰ ॥ ਭੈ ਵਿਚਿ ਆਵਹਿ ਜਾਵਹਿ ਪੂਰ ॥ ਸਗਲਿਆ ਭਉ ਲਿਖਿਆ ਸਿਰਿ ਲੇਖੁ ॥ ਨਾਨਕ, ਨਿਰਭਉ ਨਿਰੰਕਾਰੁ ਸਚੁ ਏਕੁ ॥ ੧ ॥

ਮ: ੧ ॥ ਨਾਨਕ, ਨਿਰਭਉ ਨਿਰੰਕਾਰੁ, ਹੋਰਿ ਕੇਤੇ ਰਾਮ ਰਵਾਲ ॥ ਕੇਤੀਆ ਕੰਨ ਕਹਾਣੀਆ, ਕੇਤੇ ਬੇਦ ਬੀਚਾਰ ॥ ਕੇਤੇ ਨਚਹਿ ਮੰਗਤੇ, ਗਿੜਿ ਮੁੜਿ ਪੂਰਹਿ ਤਾਲ ॥ ਬਾਜਾਰੀ ਬਾਜਾਰ ਮਹਿ, ਆਇ ਕਢਹਿ ਬਾਜਾਰ ॥ ਗਾਵਹਿ ਰਾਜੇ ਰਾਣੀਆ, ਬੋਲਹਿ ਆਲ ਪਤਾਲ ॥ ਲਖ ਟਕਿਆ ਕੇ ਮੁੰਦੜੇ, ਲਖ ਟਕਿਆ ਕੇ ਹਾਰ ॥ ਜਿਤੁ ਤਨਿ ਪਾਈਅਹਿ ਨਾਨਕਾ, ਸੇ ਤਨ ਹੋਵਹਿ ਛਾਰ॥ ਗਿਆਨੁ ਨ ਗਲੀਈ ਢੂਢੀਐ, ਕਥਨਾ ਕਰੜਾ ਸਾਰੁ॥ ਕਰਮਿ ਮਿਲੈ ਤਾ ਪਾਈਐ, ਹੋਰ ਹਿਕਮਤਿ ਹੁਕਮੁ ਖੁਆਰੁ॥੨॥

## ਉਚਾਰਨ ਸੇਧ

**ਬਿੰਦੀ ਸਹਿਤ:** ਚਲਹਿਂ, ਕਰੋੜੀਂ, ਆਵਹਿਂ, ਜਾਵਹਿਂ, ਸਗਲਿਆਂ, ਕੇਤੀਆਂ, ਕਹਾਣੀਆਂ, ਨਚਹਿਂ, ਪੂਰਹਿਂ, ਮਹਿਂ, ਕਢਹਿਂ, ਗਾਵਹਿਂ, ਰਾਣੀਆਂ, ਬੋਲਹਿਂ, ਟਕਿਆਂ, ਪਾਈਅਹਿਂ, ਹੋਵਹਿਂ ਅਤੇ ਗਲੀਈਂ (ਰਾਗੀ ਅਤੇ ਪਾਠੀ ਸਿੰਘਾਂ ਦੀ ਬਹੁ ਗਿਣਤੀ 'ਗਲੀਈ' ਦਾ ਉਚਾਰਨ 'ਗਲੀ' ਕਰਦੀ ਹੈ, ਜੋ ਕਿ ਅਸ਼ੁੱਧ ਹੈ)। 'ਸਦ-ਵਾਉ' ਜੁੜਤ ਪਦ ਹੈ। ਇਸ ਨੂੰ ਪਦ ਛੇਦ ਕਰਕੇ 'ਸਦ ਵਾਉ' ਪੜ੍ਹਨਾ ਅਸ਼ੁੱਧ ਹੈ। ਇਸੇ ਤਰ੍ਹਾਂ 'ਮਹਾਬਲ ਸੂਰ' ਦਾ ਉਚਾਰਨ 'ਮਹਾ ਬਲ ਸੂਰ' ਵਖਰੇ ਵਖਰੇ ਕਰਨਾ ਠੀਕ ਨਹੀਂ।

**ਪਦ ਅਰਥ:** ਸਦਵਾਉ=ਸਦਾ ਚਲਣ ਵਾਲੀ ਹਵਾ। ਦਰੀਆਉ=ਦਰਿਆ (ਪਾਣੀ ਦੇ)। ਵੇਗਾਰਿ= ਬਿਨਾਂ ਮਜ਼ੂਰੀ ਕੀਤੀ ਹੋਈ ਕਾਰ। ਇੰਦੁ=ਬੱਦਲ। ਸਿਧ=ਸਿਧੀਆਂ ਨੂੰ ਪ੍ਰਾਪਤ ਕਰ ਚੁਕੇ ਵੱਡੇ ਜੋਗੀ। ਬੁਧ=ਬੁਧੀਵਾਨ। ਸੁਰ=ਦੇਵਤੇ। ਨਾਥ=ਜੋਗੀ। ਆਡਾਣੇ=ਅੱਡੇ ਹੋਏ, ਤਣੇ ਹੋਏ (ਤਾਰਿਆਂ ਦੇ ਮੰਡਲ)। ਮਹਾਬਲ=ਵੱਡੇ ਬਲ ਵਾਲੇ। ਸੂਰ=ਸੂਰਮੇ। ਪੂਰ=ਬੇੜੀ ਵਿਚ ਬੈਠੇ ਮਨੁੱਖਾਂ ਦੇ ਟੋਲੇ। ਰਾਮ=ਰਾਮ ਚੰਦਰ ਜੀ ਵਰਗੇ। ਰਵਾਲ=ਧੂੜ (ਭਾਵ ਤੁੱਛ)। ਕੰਨ=ਸ੍ਰੀ ਕ੍ਰਿਸ਼ਨ ਜੀ। ਗਿੜਿ ਮੁੜਿ=ਫੇਰੀਆਂ ਲੈ ਕੇ। ਪੂਰਹਿ=ਪੂਰਦੇ ਹਨ। ਬਾਜਾਰੀ=ਰਾਸ ਧਾਰੀਏ। ਬਾਜਾਰ=ਬਜ਼ਾਰ। ਬਾਜਾਰ=ਰਾਸ ਲੀਲ੍ਹਾ (ਸਾਂਗ) ਦੀ ਸਮੱਗਰੀ। ਆਲ ਪਤਾਲ=ਊਲ-ਜਲੂਲ, ਉਲਟੀ-ਪੁਲਟੀ,ਬੇ-ਥਵੀਆਂ। ਮੁੰਦੜੇ=ਬੁੰਦੇ ਕੰਨਾਂ ਵਿਚ ਪਾਉਣ ਵਾਲੇ। ਛਾਰ=ਸੁਆਹ। ਗਲੀਈ=ਗੱਲਾਂ ਬਾਤਾਂ ਨਾਲ। ਢੂਢੀਐ=ਲਭਿਆ ਜਾਂਦਾ ਹੈ। ਕਰੜਾ=ਸਖ਼ਤ। ਸਾਰੁ=ਲੋਹਾ। ਕਰਮਿ=ਬਖਸ਼ਿਸ਼ ਦੁਆਰਾ। ਹਿਕਮਤਿ=ਹੁੱਜਤ ਨਾਲ, ਚਤੁਰਾਈ ਨਾਲ। ਖੁਆਰੁ= ਖਜਲ।

**ਅਰਥ :** ਸਦਾ ਚਲਣ ਵਾਲੀ ਹਵਾ (ਵਾਹਿਗੁਰੂ ਜੀ ਦੇ) ਡਰ ਵਿਚ ਵਗਦੀ ਹੈ। ਡਰ ਵਿਚ ਹੀ (ਪਾਣੀ ਦੇ) ਲੱਖਾਂ ਦਰਿਆ ਚਲਦੇ ਹਨ। (ਹਰੀ) ਡਰ ਵਿਚ ਬੱਧੀ ਹੋਈ ਅਗਨੀ ਭੀ ਬਿਨਾ ਮਜ਼ੂਰੀ ਤੋਂ (ਭਾਵ ਵੇਗਾਰੀ ਦੀ ਨਿਆਈਂ) ਕੰਮ ਕਰ ਰਹੀ ਹੈ। (ਪ੍ਰਭੂ) ਡਰ ਵਿਚ ਹੀ ਧਰਤੀ ਭਾਰ ਨਾਲ ਦੱਬੀ (ਪਈ) ਹੈ। ਡਰ ਵਿਚ ਬੱਦਲ ਸਿਰ ਪਰਨੇ ਹੋ ਕੇ ਫਿਰਦਾ ਹੈ। ਧਰਮਰਾਜ ਦਾ ਦਰਬਾਰ (ਭੀ) ਭੈ ਵਿਚ ਹੈ। ਡਰ ਵਿੱਚ ਹੀ ਹਨ ਸੂਰਜ ਤੇ ਚੰਦਰਮਾ। ਕਰੋੜਾਂ ਕੋਹ (ਪੈਂਡਾ) ਕਰਦੇ ਹਨ, (ਉਨ੍ਹਾਂ ਦੇ) ਚੱਲਣ ਦਾ

ਕੋਈ ਅੰਤ ਨਹੀਂ ਹੈ। ਵੱਡੇ ਜੋਗੀ ਬੁਧਵਾਨ, ਦੇਵਤੇ ਅਤੇ ਜੋਗੀ ਵੀ (ਰੱਬੀ) ਭੈ ਵਿੱਚ ਹਨ। ਇਹ ਅੱਡੇ ਹੋਏ ਆਕਾਸ਼ (ਤਾਰਿਕਾ ਮੰਡਲ ਸਮੇਤ ਸਾਰੇ ਹੀ ਹਰੀ ਦੇ) ਡਰ ਵਿਚ ਹਨ। ਵੱਡੇ ਬਲ ਵਾਲੇ ਜੋਧੇ ਅਤੇ ਸੂਰਮੇ ਰੱਬੀ-ਡਰ ਵਿਚ ਹਨ। ਡਰ ਵਿਚ ਹੀ (ਜੀਵ) ਆਉਂਦੇ ਤੇ ਜਾਂਦੇ ਹਨ (ਭਾਵ) ਪੂਰਾਂ ਦੇ ਪੂਰ (ਜੀਵ ਜੰਮਦੇ ਤੇ ਮਰਦੇ ਰਹਿੰਦੇ ਹਨ)। ਸਾਰਿਆਂ ਦੇ (ਮੱਥੇ ਉਪਰ ਪ੍ਰਭੂ ਦਾ) ਡਰ ਰੂਪੀ ਲੇਖ ਲਿਖਿਆ ਹੋਇਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਕੇਵਲ) ਇਕ ਸਤਿ-ਪੁਰਖ ਹੀ ਜੋ ਨਿਰ-ਆਕਾਰ ਹੈ, ਡਰ ਤੋਂ ਰਹਿਤ ਹੈ।੧।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਕੇਵਲ) ਨਿਰੰਕਾਰ ਹੀ ਭੈ ਤੋਂ ਰਹਿਤ ਹੈ, ਹੋਰ ਕਿਤਨੇ ਹੀ ਰਾਮ ਦੇ ਰੂਪ (ਭੇਖ ਧਾਰਨ ਵਾਲੇ ਨਿਰੰਕਾਰ ਦੇ ਸਾਹਮਣੇ) ਧੂੜ (ਦੀ ਨਿਆਈਂ ਹਨ)। ਕਿਤਨੀਆਂ ਹੀ ਕ੍ਰਿਸ਼ਨ ਜੀ ਦੀਆਂ ਕਹਾਣੀਆਂ ਹਨ ਅਤੇ ਕਿਤਨੇ ਹੀ ਵੇਦਾਂ ਦੇ ਵੀਚਾਰ ਹਨ (ਭਾਵ ਕਈ ਵੀਚਾਰ ਪ੍ਰਚਲਤ ਹਨ)। ਕਿਤਨੇ ਹੀ ਰਾਸਧਾਰੀ (ਨੱਟਾਂ ਵਾਂਗ) ਨਚਦੇ ਹਨ, ਮੰਗਤਿਆਂ ਵਾਂਗ (ਮੰਗਦੇ ਹਨ ਮੰਗਣ ਵਾਸਤੇ) ਭੁਆਂਟਣੀਆਂ ਲੈ ਲੈ ਕੇ ਤਾਲ ਪੂਰਦੇ ਹਨ, (ਲੋਕਾਂ ਨੂੰ ਖ਼ੁਸ਼ ਕਰਨ ਲਈ ਝਾਂਜਰਾਂ ਅਤੇ ਘੁੰਘਰੂ ਪਾ ਕੇ ਨਖਰੇ ਨਾਲ ਨੱਚਦੇ ਟੱਪਦੇ ਹਨ)। (ਇਸੇ ਤਰ੍ਹਾਂ) ਰਾਸ-ਧਾਰੀਏ ਬਜ਼ਾਰ ਵਿਚ ਆ ਕੇ (ਕਈ ਤਰ੍ਹਾਂ ਦੇ) ਸਾਂਗ ਰਚਦੇ ਹਨ। (ਆਪਣੇ ਵਿਖਾਵੇ ਦਾ ਬਾਜ਼ਾਰ ਵਿਚ) ਜਲੂਸ ਕਢਦੇ ਹਨ। ਰਾਜੇ ਅਤੇ ਰਾਣੀਆਂ (ਦੇ ਸਾਂਗ ਬਣਾ ਕੇ ਟਪੇ) ਗਾਉਂਦੇ ਹਨ, (ਲੋਕਾਂ ਨੂੰ ਹਸਾਉਣ ਲਈ) ਆਪਣੇਂ ਮੂੰਹੋਂ ਉਲਟ-ਪੁਲਟ ਬੋਲ ਬੋਲਦੇ ਹਨ। ਉਨ੍ਹਾਂ ਦੇ (ਕੰਨਾਂ ਵਿਚ) ਬਹੁ-ਮੁੱਲੇ ਬੁੰਦੇ ਹੁੰਦੇ ਹਨ ਤੇ (ਗੱਲਾਂ ਵਿੱਚ) ਲੱਖਾਂ ਟਕਿਆਂ ਦੇ ਹਾਰ ਹੁੰਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ ਸਰੀਰ ਤੇ (ਗਹਿਣੇ) ਪਾਏ ਜਾਂਦੇ ਹਨ, ਉਹ ਸਰੀਰ ਸੁਆਹ ਦੀ (ਢੇਰੀ) ਹੋ ਜਾਂਦੇ ਹਨ। (ਸੋ, ਇਸ ਤਰ੍ਹਾਂ ਦੀਆਂ) ਗੱਲਾਂ ਨਾਲ (ਰੱਬੀ) ਗਿਆਨ ਪ੍ਰਾਪਤ ਨਹੀਂ ਹੁੰਦਾ, (ਰੱਬੀ ਗਿਆਨ) ਦਾ ਬਿਆਨ ਡਾਢਾ (ਔਖਾ) ਹੈ, (ਉਹ ਇਤਨਾ) ਕਰੜਾ ਹੈ (ਜਿਤਨਾ) ਲੋਹਾ। ਹਾਂ, (ਇਹ ਰੱਬੀ ਗਿਆਨ) ਵਾਹਿਗੁਰੂ ਦੀ ਬਖਸ਼ਿਸ਼ ਦੁਆਰਾ ਪ੍ਰਾਪਤ ਹੁੰਦਾ ਹੈ, ਇਸ ਤੋਂ ਬਿਨਾਂ ਚਲਾਕੀਆਂ ਤੇ ਹੁਕਮ ਕਰਨੇ, ਖੱਜਲ-ਖੁਆਰ ਹੋਣਾ ਹੈ।੨।

**ਪਉੜੀ ॥ ਨਦਰਿ ਕਰਹਿ ਜੇ ਆਪਣੀ, ਤਾ ਨਦਰੀ ਸਤਿਗੁਰੁ ਪਾਇਆ ॥ ਏਹੁ ਜੀਉ ਬਹੁਤੇ ਜਨਮ ਭਰੰਮਿਆ, ਤਾ ਸਤਿਗੁਰਿ ਸਬਦੁ ਸੁਣਾਇਆ ॥ ਸਤਿਗੁਰ ਜੇਵਡੁ ਦਾਤਾ ਕੋ ਨਹੀ, ਸਭਿ ਸੁਣਿਅਹੁ ਲੋਕ ਸਬਾਇਆ ॥ ਸਤਿਗੁਰਿ ਮਿਲਿਐ ਸਚੁ ਪਾਇਆ, ਜਿਨ੍ਹੀ ਵਿਚਹੁ ਆਪੁ ਗਵਾਇਆ ॥ ਜਿਨਿ ਸਚੋ ਸਚੁ ਬੁਝਾਇਆ ॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਵਿਚਹੁੰ। **ਫੁਟਕਲ:** 'ਭਰੰਮਿਆ' ਨੂੰ 'ਭਰਮਿਆ' ਪੜ੍ਹਨਾ ਠੀਕ ਨਹੀਂ, ਰਾਰੇ ਉਤੇ ਲੱਗੀ ਟਿੱਪੀ ਦਾ ਉਚਾਰਨ ਕਰਨਾ ਜ਼ਰੂਰੀ ਹੈ ਅਤੇ ਸਹੀ ਉਚਾਰਨ 'ਭਰੰਮਿਆ' ਹੈ।

**ਪਦ ਅਰਥ;** ਸਬਾਇਆ=ਸਾਰੇ। ਆਪੁ=ਹਉਮੈ, ਅਹੰਕਾਰ। ਸਚੁ=ਸਦਾ ਥਿਰ ਰਹਿਣ ਵਾਲਾ ਸੱਚ। ਸਚੋ ਸਚੁ=ਨਿਰੋਲ ਸਚੁ।

**ਅਰਥ:** (ਹੇ ਵਾਹਿਗੁਰੂ ਜੀ!) ਜੇ (ਤੂੰ) ਆਪਣੀ (ਕਿਰਪਾ) ਦ੍ਰਿਸ਼ਟੀ ਕਰੇਂ ਤਾਂ (ਤੇਰੀ) ਨਦਰ ਦੁਆਰਾ ਸਤਿਗੁਰੂ ਨੂੰ ਪਾਇਆ ਜਾ ਸਕਦਾ ਹੈ। ਇਹ ਜੀਵ ਬਹੁਤ ਜੋਨੀਆਂ ਵਿਚ ਫਿਰਦਾ ਹੋਇਆ (ਮਨੁੱਖ ਜਨਮ ਵਿਚ) ਆਇਆ ਤਾਂ (ਇਸ ਜੀਵ ਤਾਈਂ) ਸਤਿਗੁਰੂ ਨੇ ਉਪਦੇਸ਼ ਆਪਣਾ ਸ਼ਬਦ ਸੁਣਾਇਆ। (ਜਦੋਂ ਜੀਵ ਨੂੰ ਇਹ ਸੋਝੀ ਆਈ ਤਾਂ ਇਸ ਨੇ ਹੋਕਾ ਦਿਤਾ ਕਿ) ਸਤਿਗੁਰੂ ਜਿਤਨਾ ਵੱਡਾ ਦਾਤਾ ਹੋਰ ਕੋਈ ਵੀ ਨਹੀਂ ਹੈ। (ਐ ਸੰਸਾਰ ਦੇ) ਸਾਰੇ ਲੋਕੋ (ਇਹ ਗੱਲ ਕੰਨ ਦੇ ਕੇ) ਸੁਣੋ!। ਸਤਿਗੁਰੂ ਦੇ ਮਿਲਣ ਨਾਲ (ਉਨ੍ਹਾਂ ਮਨੁੱਖਾਂ ਨੇ) ਸੱਚ-ਸਰੂਪ ਵਾਹਿਗੁਰੂ ਨੂੰ ਪਾਇਆ ਹੈ ਜਿਨ੍ਹਾਂ ਨੇ ਆਪਣੇ ਮਨ ਵਿਚੋਂ ਆਪਾ-ਭਾਵ (ਹੰਕਾਰ) ਛੱਡ ਦਿੱਤਾ। (ਇਹ ਸਤਿਗੁਰੂ ਦੀ ਮਿਹਰ ਦੀ ਨਜ਼ਰ ਹੈ) ਜਿਸ ਨੇ ਸਦਾ ਥਿਰ ਰਹਿਣ ਵਾਲੇ ਨਿਰੋਲ ਸੱਚ ਨੂੰ ਪਰਗਟ ਕੀਤਾ॥੪॥

## ਅਰਥ ਭੇਦ ਅਤੇ ਨਿਰਣੈ

**ਭੈ ਵਿਚਿ ਪਵਣੁ ਵਹੈ ਸਦਵਾਉ ॥**

ਇਸ ਪੰਕਤੀ ਵਿਚ 'ਪਵਣੁ' ਪਦ ਹਵਾ ਦੇ ਅਰਥਾਂ ਵਿਚ ਪਹਿਲਾਂ ਆ ਚੁਕਾ ਹੈ, ਇਸ ਲਈ ਕਈ ਸਜਣਾਂ ਦਾ ਵਿਚਾਰ ਹੈ ਕਿ 'ਸਦ ਵਾਉ' ਦੇ ਅਰਥ ਸਦਾ ਚਲਣ ਵਾਲੀ ਹਵਾ ਕਰਨੇ ਠੀਕ ਨਹੀਂ ਹਨ। ਕਈ ਪੁਰਾਤਨ ਟੀਕਾਕਾਰਾਂ ਨੇ 'ਸਦਵਾਉ' ਦੇ ਅਰਥ 'ਝੱਖੜ, ਹਨੇਰੀ' ਵੀ ਕੀਤੇ ਹਨ।

**ਨਿਰਣੈ:** ਇਸ ਬਾਰੇ ਸਭ ਤੋਂ ਪਹਿਲਾਂ ਪਾਠਕਾਂ ਨੂੰ ਇਸ ਸਲੋਕ ਦੀ ਬਣਤਰ ਵਲ ਧਿਆਨ ਦੇਣਾ ਚਾਹੀਦਾ ਹੈ। ਆਰੰਭਕ ਪੰਕਤੀਆਂ ਵਿਚ ਇਕ ਚੀਜ ਦਾ ਵਰਨਣ ਹੈ ਜਿਵੇਂ-ਦਰੀਆਉ, ਅਗਨਿ, ਧਰਤੀ, ਇੰਦੁ ਆਦਿ ਅਤੇ ਪਿਛਲੀਆਂ ਪੰਕਤੀਆਂ ਵਿਚ ਦੋ ਦੋ ਚੀਜ਼ਾਂ ਦਾ ਜ਼ਿਕਰ ਹੈ। ਜਿਵੇਂ 'ਭੈ ਵਿਚਿ ਸੂਰਜੁ, ਭੈ ਵਿਚਿ ਚੰਦੁ'।

ਸੋ 'ਸਦਵਾਉ' ਜੁੜਤ ਪਦ ਹੈ ਅਤੇ ਇਸ ਦੇ ਅਰਥ ਹਨ 'ਸਦਾ ਗਤਿ ਚਲਣ ਵਾਲੀ ਹਵਾ' ਗੁਰੂ ਨੇ ਪਹਿਲਾਂ 'ਪਵਣੁ' ਸ਼ਬਦ ਵਰਤ ਕੇ ਫਿਰ ਉਸਦੀ 'ਚਾਲ' ਨੂੰ ਦਸਿਆ ਹੈ। ਭਾਈ ਗੁਰਦਾਸ ਜੀ ਨੇ ਵੀ ੧੮ਵੀਂ ਵਾਰ ਦੀ ਪਵੀਂ ਪਉੜੀ ਵਿਚ ਧਰਤੀ, ਆਕਾਸ਼, ਹਵਾ, ਪਾਣੀ ਅਤੇ ਅਗਨੀ ਨੂੰ ਨਿਰੰਤਰ ਰੱਬੀ ਭੈ ਵਿਚ ਰਹਿਣ ਵਾਲਾ ਦਸਿਆ ਹੈ:—

**ਭੈ ਵਿਚਿ ਧਰਤਿ ਅਗਾਸੁ ਹੈ, ਨਿਰਾਧਾਰ ਭੈ ਭਾਰ ਧਰਾਇਆ ॥**
**ਪਉਣ ਪਾਣੀ ਬੈਸੰਤਰੋ, ਭੈ ਵਿਚਿ ਰਖੇ ਮੇਲਿ ਮਿਲਾਇਆ ॥**

## ਸਾਰੰਸ਼ ਅਤੇ ਸਿਧਾਂਤ

ਗੁਰਬਾਣੀ ਵਿਚ 'ਭੈ, ਭਉ' ਅਤੇ 'ਡਰ' ਤਿੰਨੇ ਸ਼ਬਦ ਇਕੋ ਅਰਥ ਰਖਦੇ ਹਨ। ਮਨੁੱਖ ਦੇ ਜੀਵਨ ਦਾ ਆਰੰਭ ਹੀ ਡਰ ਤੋਂ ਹੁੰਦਾ ਹੈ। ਜਦੋਂ ਬੱਚੇ ਦੇ ਰੂਪ ਵਿਚ ਹੁੰਦਾ ਹੈ, ਮਾਤਾ-ਪਿਤਾ ਦਾ ਡਰ। ਵਿਦਿਆਰਥੀ ਬਣਨ ਤੇ ਅਧਿਆਪਕਾਂ ਦਾ ਡਰ, ਨੌਕਰੀ ਵਿਚ ਅਫਸਰਾਂ ਦਾ ਡਰ, ਧਨਾਢ ਬਣਿਆਂ ਚੋਰਾਂ ਤੇ ਡਾਕੂਆਂ ਦਾ ਡਰ, ਬੁੱਢੇ ਹੋਇਆਂ ਮੌਤ ਦਾ ਡਰ, ਭਾਵ ਦੁਨੀਆਵੀ ਜੀਵਨ ਵਿਚ ਡਰ ਕਿਸੇ ਵੇਲੇ ਵੀ ਖਹਿੜਾ ਨਹੀਂ ਛਡਦਾ।

ਮਨੋ-ਵਿਗਿਆਨੀਆਂ ਦੀ ਇਹ ਖੋਜ ਹੈ ਕਿ ਜਿਤਨੇ ਮਾਨਸਿਕ ਰੋਗ ਹਨ, ਕਿਸੇ ਨਾ ਕਿਸੇ ਡਰ ਤੋਂ ਉਪਜਦੇ ਹਨ। ਡਰ ਤੋਂ ਹੀ ਚਿੰਤਾ ਪੈਦਾ ਹੁੰਦੀ ਹੈ। ਚਿੰਤਾ ਸਭ ਤੋਂ ਵੱਡਾ ਰੋਗ ਹੈ, 'ਚਿੰਤਾ' ਚਿਖਾ ਬਰਾਬਰ ਹੈ। ਜੇ ਅਸੀਂ ਆਪਣੇ ਨਿਤਾ-ਪ੍ਰਤਿ ਜੀਵਨ ਵਲ ਝਾਤ ਮਾਰੀਏ ਤਾਂ ਅਸੀਂ ਕੇਵਲ ਭੈੜੇ-ਚੰਗੇ ਮਨੁੱਖਾਂ ਜਾਂ ਬੀਮਾਰੀਆਂ ਪਾਸੋਂ ਹੀ ਨਹੀਂ ਡਰਦੇ, ਸਗੋਂ ਸੱਪ, ਅਠੂੰਹੇ ਅਤੇ ਹੋਰ ਡਰਾਉਣੇ ਜਾਨਵਰ ਵੀ ਸਾਡੇ ਲਈ ਭੈਦਾਇਕ ਹਨ। ਜੇ ਭੈਦਾਇਕ ਜਾਨਵਰਾਂ ਵਲ ਵੇਖੋ ਤਾਂ ਉਹ ਮਨੁੱਖਾਂ ਪਾਸੋਂ ਡਰਦੇ ਹਨ। ਭਾਵ ਸਭ ਜੀਵ ਜੰਤੂ ਭੈ ਵਿੱਚ ਗ੍ਰਸੇ ਹੋਏ ਹਨ। ਇਸ ਡਰ ਨੂੰ ਮਨੁੱਖੀ ਹਿਰਦਿਆਂ ਵਿਚੋਂ ਕੱਢਣ ਲਈ ਗੁਰੂ ਨਾਨਕ ਦੇਵ ਜੀ ਨੇ ਕੁਦਰਤ ਦੀਆਂ ਨਿਕੀਆਂ, ਵੱਡੀਆਂ ਸੂਖਮ, ਅਸਥੂਲ, ਦ੍ਰਿਸ਼ਟ ਅਤੇ ਅਣ-ਦ੍ਰਿਸ਼ਟ ਹਸਤੀਆਂ ਦੀ ਗਿਣਤੀ ਕਰਕੇ ਅੰਤ ਵਿਚ 'ਭੈ ਅਤੇ ਨਿਰਭਉ' ਦਾ ਨਿਰਣਾ ਕਰ ਦਿਤਾ ਹੈ:--

**ਸਗਲਿਆ ਭਉ ਲਿਖਿਆ ਸਿਰਿ ਲੇਖੁ ॥**
**ਨਾਨਕ, ਨਿਰਭਉ ਨਿਰੰਕਾਰੁ ਸਚੁ ਏਕੁ ॥** [ਪੰਨਾ ੪੬੪

ਗੁਰਮਤਿ ਵਿਚ ਕਿਸੇ ਮਨੁੱਖ ਪਾਸੋਂ ਡਰਨਾ ਜਾਂ ਦੂਜੇ ਮਨੁੱਖ ਨੂੰ ਡਰਾਉਣਾ ਦੋਵੇਂ ਠੀਕ ਨਹੀਂ, ਕਿਉਂਕਿ ਅਸਾਂ **"ਭੈ ਕਾਹੂ ਕਉ ਦੇਤ ਨਹਿ, ਨਹਿ ਭੈ ਮਾਨਤ ਆਨਿ ॥" (ਪੰਨਾ ੧੪੨੭)** ਵਾਲਾ ਸਿਧਾਂਤ ਅਪਨਾਉਣਾ ਹੈ। ਭਗਤ ਕਬੀਰ ਜੀ ਵੀ ਇਸੇ ਵੀਚਾਰ ਦੇ ਧਾਰਨੀ ਹਨ:--

**ਕਹੁ ਕਬੀਰ ਸੁਖਿ ਸਹਜਿ ਸਮਾਵਉ॥**
**ਆਪਿ ਨ ਡਰਉ, ਨ ਅਵਰ ਡਰਾਵਉ॥** [ਪੰਨਾ ੩੨੭

ਭਾਰਤ ਦਾ ਪ੍ਰਾਚੀਨ ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ ਭਗਤਾਂ, ਗੁਰੂਆਂ ਅਤੇ ਸਿੱਖਾਂ ਨੂੰ ਸਮੇਂ ਦੀ ਹਕੂਮਤ ਨੇ ਬੇਅੰਤ ਤਸੀਹੇ ਦੇ ਕੇ ਡਰਾਇਆ, ਪਰ ਉਹ ਅਡੋਲ ਰਹੇ। ਉਨ੍ਹਾਂ ਮੌਤ ਨੂੰ ਹੱਸ ਹੱਸ ਕੇ ਗਲਵਕੜੀਆਂ ਪਾਈਆਂ। ਉਹ ਕਿਉਂ ਨਹੀਂ ਡਰਦੇ ਸਨ ਅਤੇ ਸਾਨੂੰ ਕਿਉਂ ਡਰ ਲਗਦਾ ਹੈ, ਇਸ ਸਮੱਸਿਆ ਨੂੰ ਹਲ ਕਰਨ ਬਾਰੇ ਗੁਰਬਾਣੀ ਸਾਨੂੰ ਇਹ ਸੋਧ ਬਖ਼ਸ਼ਦੀ ਹੈ:--

**ੳ- ਸੋ ਡਰੈ ਜਿ ਪਾਪ ਕਮਾਵਦਾ, ਧਰਮੀ ਵਿਗਸੇਤੁ ॥** [ਪੰਨਾ ੮੪

**ਅ- ਹਰਿ ਵੇਖੈ ਸੁਣੈ ਨਿਤ ਸਭੁ ਕਿਛੁ ਮੇਰੀ ਜਿੰਦੁੜੀਏ,**
**ਸੋ ਡਰੈ ਜਿਨਿ ਪਾਪ ਕਮਤੇ ਰਾਮ ॥** [ਪੰਨਾ ੫੪੦

ਇਸ ਗੱਲ ਤੋਂ ਇਹ ਸਿਧ ਹੁੰਦਾ ਹੈ ਕਿ ਡਰ ਦਾ ਮੂਲ ਕਾਰਨ ਪਾਪ ਹੈ। ਮਨੁੱਖ ਪਾਪ ਓਦੋਂ ਕਰਦਾ ਹੈ ਜਦੋਂ ਵਾਹਿਗੁਰੂ ਜੀ ਦੀ ਹਜੂਰੀ ਤੋਂ ਬਾਹਰ ਰਹਿੰਦਾ ਹੈ। ਜੇ ਜੀਵ ਵਾਹਿਗੁਰੂ ਜੀ ਨੂੰ ਨੇੜੇ ਸਮਝੇ ਤਾਂ ਇਸ ਤੋਂ ਪਾਪ ਹੋ ਹੀ ਨਹੀਂ ਸਕਦਾ:--

**ਨਿਕਟਿ ਬੁਝੈ, ਸੋ ਬੁਰਾ ਕਿਉ ਕਰੈ ॥ ਬਿਖੁ ਸੰਚੈ, ਨਿਤ ਡਰਤਾ ਫਿਰੈ॥**
**ਨਿਕਟਿ ਨ ਦੇਖੈ, ਪਰ ਗ੍ਰਿਹਿ ਜਾਇ॥ ਦਰਬੁ ਹਿਰੈ, ਮਿਥਿਆ ਕਰਿ ਖਾਇ॥**[ਪੰ. ੧੧੩੯

ਗੁਰੂ ਜੀ ਇਸ ਡਰ ਬਾਰੇ ਹੈਰਾਨੀ ਪ੍ਰਗਟ ਕਰਦੇ ਹੋਏ ਉਚਾਰਦੇ ਹਨ ਕਿ:--

**ਨਿਰਭਉ ਸੰਗਿ ਤੁਮਾਰੈ ਬਸਤੇ, ਇਹੁ ਡਰਨੁ, ਕਹਾ ਤੇ ਆਇਆ॥** [ਪੰਨਾ ੨੦੬

ਭਗਤ ਕਬੀਰ ਜੀ ਦਾ ਵੀ ਇਹੋ ਵੀਚਾਰ ਹੈ ਕਿ:–

**ਜਹ ਅਨਭਉ ਤਹ ਭੈ ਨਹੀ, ਜਹ ਭਉ ਤਹ ਹਰਿ ਨਾਹਿ॥**

**ਕਹਿਓ ਕਬੀਰ ਬਿਚਾਰਿ ਕੈ, ਸੰਤ ਸੁਨਹੁ ਮਨ ਮਾਹਿ ॥** [ਪੰਨਾ ੧੩੭੪

ਇਸ ਗੱਲ ਨੂੰ ਹਰ ਕੋਈ ਜਾਣਦਾ ਹੈ ਕਿ ਜਿਥੇ ਚਾਨਣਾ ਹੋਵੇ ਉਥੇ ਹਨੇਰੇ ਦਾ ਕੀ ਕੰਮ? ਜਿਥੇ ਅਗਨੀ ਹੋਵੇ ਉਥੇ ਠੰਢ ਦਾ ਕੀ ਕੰਮ? ਇਸੇ ਤਰ੍ਹਾਂ, ਜਿਥੇ ਗਿਆਨ ਹੋਵੇ ਉਥੇ ਅਗਿਆਨਤਾ ਦਾ ਕੀ ਕੰਮ?, ਜਿਥੇ 'ਨਿਰਭਉ' ਹੋਵੇ ਉਥੇ 'ਭੈ' ਕਿਥੋਂ ਆ ਸਕਦਾ ਹੈ? ਜੇਕਰ 'ਗੁਰੁ ਮੇਰੈ ਸੰਗਿ ਸਦਾ ਹੈ ਨਾਲੇ' (ਪੰਨਾ ੩੯੪) ਵਾਲਾ ਜਾਪ ਅੰਗ-ਸੰਗ ਹੋਵੇ ਤਾਂ ਸਿਖ ਨੂੰ ਕਦੇ ਵੀ ਡਰ ਨਹੀਂ ਲਗ ਸਕਦਾ। ਫਿਰ ਇਹ ਦ੍ਰਿੜਤਾ ਹੋ ਜਾਂਦੀ ਹੈ:–

**ਊਠਤ ਸੁਖੀਆ ਬੈਠਤ ਸੁਖੀਆ ॥**

**ਭਉ ਨਹੀ ਲਾਗੈ, ਜਾਂ ਐਸੇ ਬੁਝੀਆ॥੧॥**

**ਰਾਖਾ ਏਕੁ ਹਮਾਰਾ ਸੁਆਮੀ॥ ਸਗਲ ਘਟਾ ਕਾ ਅੰਤਰਜਾਮੀ॥** [ਪੰਨਾ ੧੧੩੬

### *ਭੈ, ਭਗਤ ਤੇ ਭਗਤੀ*

ਭਗਤਾਂ ਅਤੇ ਸੰਸਾਰੀਆਂ ਦਾ ਆਪਸ ਵਿੱਚ ਕਿਉਂ ਅਨ-ਜੋੜ ਹੈ ਜੋੜ-ਮੇਲ ਕਿਉਂ ਨਹੀਂ ਬਣਦਾ? ਇਸ ਦਾ ਵੱਡਾ ਕਾਰਨ ਇਹ ਹੈ ਕਿ ਭਗਤ ਸਦਾ ਮਾਲਕ ਦੇ 'ਨਿਰਮਲ ਭਉ' ਵਿਚ ਵਸਦੇ ਹਨ ਜਦੋਂ ਕਿ ਸੰਸਾਰੀ ਜੀਵ ਦੁਨਿਆਵੀ ਡਰ ਵਿਚ ਜਕੜੇ ਰਹਿੰਦੇ ਹਨ। ਭਗਤਾਂ ਨੂੰ ਨਾ ਦੁਨੀਆਂ ਦੇ ਲੋਕਾਂ ਪਾਸੋਂ ਡਰ ਲਗਦਾ ਹੈ ਅਤੇ ਨਾ ਹੀ ਪਰਲੋਕ ਵਿਚ ਜਮਦੂਤਾਂ ਦਾ:-

**ਜਿਨਾ ਭਉ ਤਿਨ ਨਾਹਿ ਭਉ, ਮੁਚੁ ਭਉ ਨਿਭਵਿਆਹ॥**

**ਨਾਨਕ, ਏਹੁ ਪਟੰਤਰਾ, ਤਿਤੁ ਦੀਬਾਣਿ ਗਇਆਹ ॥** [ਪੰਨਾ ੭੮੮

ਜਿਨ੍ਹਾਂ ਦਾ ਹਿਰਦਾ ਸ਼ੁੱਧ ਹੋਵੇ ਉਹ ਕਿਸੇ ਪਾਸੋਂ ਨਹੀਂ ਡਰਦੇ।

ਭਗਤ ਕਬੀਰ ਜੀ ਦੀਆਂ ਮੁਸ਼ਕਾਂ ਬੰਨ੍ਹ ਕੇ ਹਾਥੀ ਅੱਗੇ ਸੁਟਿਆ ਗਿਆ, ਭਗਤ ਨਾਮਦੇਵ ਜੀ ਨੂੰ 'ਨਾਤਰੁ ਗਰਦਨਿ ਮਾਰਉ ਠਾਂਇ' ਦਾ ਡਰਾਵਾ ਦਿੱਤਾ ਗਿਆ, ਭਗਤ ਪ੍ਰਹਿਲਾਦ ਜੀ ਨੂੰ 'ਜਲ ਅਗਨੀ ਵਿਚ ਘਤਿਆ.... ' ਕੋਠੇ ਅੰਦਰ ਡੱਕਿਆ ਪ੍ਰੰਤੂ ਡਰੇ ਨਹੀਂ–

**ਨਿਰਭਉ ਬਾਲਕੁ ਮੂਲਿ ਨ ਡਰਈ, ਮੇਰੈ ਅੰਤਰਿ ਗੁਰ ਗੋਪਾਲਾ॥** [ਪੰਨਾ ੧੧੫੪

ਫਿਰ ਸਿਖ ਇਤਿਹਾਸ ਵੱਲ ਨਜ਼ਰ ਮਾਰੀਏ ਤਾਂ ਸ੍ਰੀ ਗੁਰੂ ਅਰਜਨ ਦੇਵ ਜੀ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ, ਦਸਮ ਪਿਤਾ ਜੀ ਦੇ ਸਾਹਿਬਜ਼ਾਦੇ, ਭਾਈ ਮਤੀ ਦਾਸ, ਭਾਈ ਦਿਆਲਾ ਜੀ, ਭਾਈ ਤਾਰੂ ਸਿੰਘ ਜੀ, ਭਾਈ ਮਨੀ ਸਿੰਘ ਜੀ, ਭਾਈ ਸੁਬੇਗ ਸਿੰਘ ਜੀ ਆਦਿ ਬੇਅੰਤ ਸ਼ਹੀਦ ਸਿੰਘਾਂ ਨੇ ਹੱਸ ਹੱਸ ਕੇ ਕੁਰਬਾਨੀਆਂ ਦਿੱਤੀਆਂ। ਵਕਤ ਦੀ ਹਕੂਮਤ ਵਲੋਂ ਇਤਨਾ ਜ਼ੋਰ-ਜ਼ੁਲਮ ਕਰਨ ਤੇ ਵੀ ਓਹ ਅਡੋਲ ਅਤੇ 'ਨਿਰਭਉ' ਰਹੇ, ਸਾਡੇ ਲਈ ਵੀ 'ਨਿਰਭਉ ਪਦ' ਦੀ ਪ੍ਰਾਪਤੀ ਦੇ ਪੂਰਨੇ ਪਾ ਗਏ।

ਉਪਰੋਕਤ ਸ਼ਹਾਦਤਾਂ ਤੋਂ ਗੁਰਮਤਿ-ਪਾਂਧੀਆਂ ਨੂੰ 'ਨਿਰਮਲ ਭਉ' ਵਿਚ ਵਿਚਰਨ ਦੀ ਪ੍ਰੇਰਨਾ

ਮਿਲਦੀ ਹੈ। ਗੁਰਸਿਖ ਨੂੰ 'ਨਿਰਮਲ ਭਉ' ਵਿਚ ਰੈਹਿ ਕੇ ਜੀਵਨ ਬਤੀਤ ਕਰਨ ਦੀ ਡਾਢੀ ਲੋੜ ਹੈ। ਇਸ ਤੋਂ ਬਿਨਾ ਮਨ ਨੂੰ ਨਾਮ ਜਪਣ ਵਾਲੀ ਲਾਗ ਨਹੀਂ ਲਗ ਸਕਦੀ, ਕਿਉਂਕਿ:--

**ਭੈ ਬਿਨੁ ਲਾਗਿ ਨ ਲਗਈ, ਨਾ ਮਨੁ ਨਿਰਮਲੁ ਹੋਇ ॥**
**ਬਿਨੁ ਭੈ ਕਰਮ ਕਮਾਵਣੇ, ਝੂਠੇ ਠਾਉ ਨ ਕੋਇ ॥** [ਪੰਨਾ ੪੨੭

ਭਗਤ ਕਬੀਰ ਜੀ ਨੂੰ ਇਸੇ 'ਨਿਰਮਲ ਭਉ' ਦੀ ਲਾਗ ਲੱਗੀ ਤੇ ਜਾਗ ਉਠੇ। ਮਨ ਨੂੰ ਹਲੂਣਾ ਦਿੱਤਾ:--

**ਕਬੀਰ ਸੂਤਾ ਕਿਆ ਕਰਹਿ, ਜਾਗੁ ਰੋਇ ਭੈ ਦੁਖ॥**
**ਜਾ ਕਾ ਬਾਸਾ ਗੋਰ ਮਹਿ, ਸੋ ਕਿਉ ਸੋਵੈ ਸੁਖ॥** [ਪੰਨਾ ੧੩੭੧

ਆਪ ਜੀ ਦਾ ਹਿਰਦਾ ਵੀ ਇਸੇ ਭਉ ਨਾਲ ਦ੍ਰਵ ਗਿਆ ਤੇ ਆਖਿਆ:--

**ਥਰਹਰ ਕੰਪੈ ਬਾਲਾ ਜੀਉ॥ ਨਾ ਜਾਨਉ ਕਿਆ ਕਰਸੀ ਪੀਉ॥** [ਪੰਨਾ ੭੯੨

'ਨਿਰਮਲ ਭਉ' ਵਿਚ ਇਹ ਸ਼ਕਤੀ ਹੈ ਕਿ ਮਨੁੱਖੀ ਸੁਭਾਅ ਨੂੰ ਪਲਟਾਅ ਦਿੰਦਾ ਹੈ। ਜਦੋਂ ਇਹ ਹਿਰਦੇ ਅੰਦਰ ਵਸ ਜਾਏ, ਲੋਭ ਵਿਕਾਰਾਂ ਦੇ ਮੈਲ ਵਾਲੀ ਰਤ ਕੱਢ ਕੇ ਮਨੁੱਖ ਨੂੰ ਨਰੋਆ ਕਰ ਦਿੰਦਾ ਹੈ। ਇਹ ਭਉ ਭਾਵੇਂ ਵਿਸ਼ੇ ਵਿਕਾਰਾਂ ਤੋਂ ਬਚਾਉਣ ਲਈ ਇੰਦਰਿਆਂ ਨੂੰ ਨਿਢਾਲ ਕਰ ਦਿੰਦਾ ਹੈ, ਪਰ ਮਾਨਸਿਕ ਤੌਰ ਤੇ ਬਲਵਾਨ ਬਣਾ ਦਿੰਦਾ ਹੈ। ਜਦੋਂ 'ਨਿਰਮਲ ਭਉ' ਅੰਦਰ ਆਉਂਦਾ ਹੈ ਤਾਂ ਮਨ ਅੰਦਰੋਂ 'ਦੂਜਾ ਭਉ' ਭਜ ਜਾਂਦਾ ਹੈ।

**ਡਡਾ, ਡਰ ਉਪਜੇ ਡਰੁ ਜਾਈ॥ ਤਾ ਡਰ ਮਹਿ, ਡਰੁ ਰਹਿਆ ਸਮਾਈ॥**
**ਜਉ ਡਰ ਡਰੈ, ਤਾ ਫਿਰਿ ਡਰੁ ਲਾਗੈ॥**
**ਨਿਡਰੁ ਹੂਆ, ਡਰੁ ਉਰ ਹੋਇ ਭਾਗੈ॥** [ਪੰਨਾ ੩੪੧

ਜਿਨ੍ਹਾਂ ਅੰਦਰ 'ਨਿਰਮਲ ਭਉ' ਦੀ ਅੰਸ਼ ਨਹੀਂ ਉਹ ਮੁਰਦਿਆਂ ਦੀ ਨਿਆਈਂ ਹਨ:--

**ਜਿਨ ਕਉ ਅੰਦਰਿ ਗਿਆਨੁ ਨਹੀ, ਭੈ ਕੀ ਨਾਹੀ ਬਿੰਦ॥**
**ਨਾਨਕ, ਮੁਇਆ ਕਾ ਕਿਆ ਮਾਰਣਾ, ਜੇ ਆਪਿ ਮਾਰੇ ਗੋਵਿੰਦ॥** [ਪੰਨਾ ੧੦੯੩

ਗੁਰਬਾਣੀ ਵਿਚ 'ਨਿਰਮਲ ਭਉ' ਤੇ ਇਸ ਲਈ ਜੋਰ ਦਿਤਾ ਗਿਆ ਹੈ ਕਿਉਂਕਿ ਭਗਤੀ ਦੀ ਉਪਜ ਹੀ ਇਸ ਤੋਂ ਹੁੰਦੀ ਹੈ ਅਤੇ ਭਗਤੀ ਨਾਲ ਹੀ ਹਿਰਦੇ ਚੋਂ ਭਰਮ ਭਜਦਾ ਹੈ ਤੇ ਸ਼ਾਂਤੀ ਆਉਂਦੀ ਹੈ:-

**ਭੈ ਤੇ ਉਪਜੈ ਭਗਤਿ ਪ੍ਰਭ, ਅੰਤਰਿ ਹੋਇ ਸਾਂਤਿ ॥**
**ਨਾਮੁ ਜਪਤ ਗੋਵਿੰਦ ਕਾ, ਬਿਨਸੈ ਭ੍ਰਮ ਭ੍ਰਾਂਤਿ ॥** [ਪੰਨਾ ੮੧੪

ਅਸਲ ਵਿੱਚ ਜੀਵ ਓਦੋਂ ਡਰ ਡਰ ਕੇ ਮਰਦਾ ਹੈ ਜਦੋਂ ਵਾਹਿਗੁਰੂ ਜੀ ਨੂੰ ਦੂਰ ਜਾਣਦਾ ਹੈ। ਜਦੋਂ ਇਹ ਸਮਝ ਲਵੇ ਕਿ ਉਹ ਮਾਲਕ ਸਰਬ ਵਿਆਪਕ, ਹਾਜ਼ਰਾ-ਹਜ਼ੂਰ ਅਤੇ ਭਰਪੂਰ ਹੈ, ਫਿਰ ਇਸ ਦਾ ਡਰ ਦੂਰ ਹੋ ਜਾਂਦਾ ਹੈ। ਅਕਾਲੀ ਸਤਾ ਦੇ ਅਧੀਨ ਹੋ ਕੇ ਕੰਮ ਕਰਦਿਆਂ ਜਗਿਆਸੂ ਨੂੰ ਇਉਂ ਅਨੁਭਵ ਹੋਣ ਲਗ ਪੈਂਦਾ ਹੈ:--

**ਡਰੀਐ ਤਾਂ, ਜੇ ਕਿਛੁ ਆਪਦੂ ਕੀਚੈ,ਸਭੁ ਕਰਤਾ ਆਪਣੀ ਕਲਾ ਵਧਾਏ॥** [ਪੰ. ੩੦੮

### *ਭੈ ਦੀ ਨਿਵਿਰਤੀ*

ਪ੍ਰਭੂ ਦੇ ਸੇਵਕ 'ਨਿਰਮਲ ਭਉ' ਵਿਚ ਪਲ ਕੇ, 'ਤਾਣ ਹੋਂਦੇ ਹੋਏ ਨਿਤਾਣਾ' ਅਤੇ 'ਮਾਣ ਹੁੰਦੇ ਹੋਏ ਨਿਮਾਣਾ' ਦਾ ਰੂਪ ਬਣ ਜਾਂਦੇ ਹਨ। ਬਜਾਰੀਆਂ ਵਾਂਗ ਬਜ਼ਾਰ ਨਹੀਂ ਕਢਦੇ ਫਿਰਦੇ ਭਾਵ ਵਿਖਾਵੇ ਦਾ ਕੰਮ ਨਹੀਂ ਕਰਦੇ ਅਤੇ ਨਾ ਹੀ ਨੱਚਦੇ ਟੱਪਦੇ ਹਨ। ਉਹ ਨਸ਼ਈਆਂ ਵਾਂਗ ਮੂੰਹ ਚੋਂ ਅਰਲ-ਬਰਲ ਗੱਲਾਂ ਕਢਦੇ ਨਹੀ। ਉਨ੍ਹਾਂ ਨੂੰ ਆਪਣੇ ਸਤਿਗੁਰੂ ਤੇ ਵਿਸ਼ਵਾਸ਼ ਹੈ ਕਿ ਨਿਰੀਆਂ ਗੱਲਾਂ ਅਤੇ ਭੇਖਾਂ ਨਾਲ ਪ੍ਰਭੂ ਦੀ ਸੋਝੀ ਨਹੀਂ ਹੁੰਦੀ:--

**ੳ- ਗੱਲੀ ਜੇ ਸਹੁ ਪਾਈਐ, ਤੋਤਾ ਕਿਉ ਫਾਸੈ ॥ [ਭਾ. ਗੁ. ਵਾ. ੩੬-੧੨**

**ਅ- ਭੇਖੀ ਪ੍ਰਭੂ ਨ ਲਭਈ, ਵਿਣੁ ਸਚੀ ਸਿਖੰ ॥ [ਪੰਨਾ ੧੦੯੯**

ਜਦੋਂ ਤਕ ਜੀਵ ਨੂੰ ਆਪਣੇ ਆਪ ਦੀ ਲਖਤਾ ਨਾ ਹੋਵੇ ਕਿ 'ਮਨ ਤੂੰ ਜੋਤਿ ਸਰੂਪੁ ਹੈ, ਆਪਣਾ ਮੂਲੁ ਪਛਾਣੁ' ਉਦੋਂ ਤਕ ਗੁਰਮਤਿ-ਮਾਰਗ ਦਾ ਪਾਂਧੀ ਨਹੀਂ ਬਣ ਸਕੀਦਾ। ਸੋ, ਪਹਿਲਾਂ ਨਿਸ਼ਕਾਮ ਕਰਮ ਕਰਨ ਦੀ ਲੋੜ ਹੈ। ਜਦੋਂ ਵੈਰਾਗ ਤੇ ਬਿਬੇਕ ਆਦਿ ਸ਼ੁਭ ਗੁਣ ਜੀਵ ਅੰਦਰ ਆਉਂਦੇ ਹਨ ਤਾਂ 'ਸਤਿਨਾਮੁ' ਨੂੰ ਸੁਣੀਦਾ ਤੇ ਮੰਨੀਦਾ ਹੈ। ਜਦੋਂ ਸਾਖਿਆਤਕਾਰਤਾ ਹੁੰਦੀ ਹੈ ਓਦੋਂ ਤਤ-ਗਿਆਨ ਪ੍ਰਗਟ ਹੋ ਆਉਂਦਾ ਹੈ, ਬਿਰਤੀ ਅਖੰਡ ਹੋ ਜਾਂਦੀ ਹੈ, ਸਚਖੰਡ ਦਾ ਵਾਸੀ ਬਣ ਜਾਈਦਾ ਹੈ। ਦੁਨਿਆਵੀ ਡਰਾਂ ਤੋਂ ਛੁਟਕਾਰਾ ਪਾਉਣ ਦੀ ਇਕੋ-ਇਕ ਵੱਡੀ ਜੁਗਤੀ ਹੈ:-

**ਨਿਰਭਉ ਜਪੈ, ਸਗਲ ਭਉ ਮਿਟੈ ॥ ਪ੍ਰਭ ਕਿਰਪਾ ਤੇ ਪ੍ਰਾਣੀ ਛੁਟੈ॥ [ਪੰਨਾ ੨੯੩**

ਮਨ ਨੂੰ ਇਕਾਗਰ ਕਰਕੇ, ਸੁਰਤਿ ਨੂੰ ਸ਼ਬਦ ਵਿਚ ਲੀਨ ਕਰਕੇ, ਵਾਹਿਗੁਰੂ 'ਗੁਰ-ਮੰਤਰ' ਦਾ ਜਾਪ ਕਰਨਾ ਹੀ 'ਨਿਰਭਉ' ਦਾ ਜਾਪ ਹੈ। ਨਾਮ ਲੈਣ ਤੋਂ ਨਾਮੀ ਦੇ ਸਾਰੇ ਗੁਣ ਹਿਰਦੇ ਅੰਦਰ ਆ ਜਾਂਦੇ ਹਨ ਅਤੇ ਨਾਮੀ ਦੇ ਪਰਤੱਖ ਦਰਸ਼ਨ ਹੋ ਜਾਂਦੇ ਹਨ। ਜੀਵਨ ਨੂੰ ਵਾਹਿਗੁਰੂ ਜੀ ਦੇ ਹੁਕਮ ਵਿਚ, ਰਜ਼ਾ ਵਿਚ ਬਿਤਾਉਣਾ ਹੀ 'ਨਿਰਮਲ ਭਉ' ਦਾ ਧਾਰਨੀ ਹੋਣਾ ਹੈ। ਜਦੋਂ ਖਾਣਾ-ਪੀਣਾ, ਹੱਸਣਾ-ਸੌਣਾ ਆਦਿ 'ਭੈ' ਵਿਚ ਹੋ ਜਾਂਦੇ ਹਨ, ਮਨੁੱਖ ਹੁਕਮੀ ਬੰਦਾ ਬਣ ਜਾਂਦਾ ਹੈ। 'ਨਿਰਮਲ ਭਉ' ਵਿਚ ਰਹਿ ਕੇ ਸੰਸਾਰ ਭਉਜਲ ਤੋਂ ਪਾਰ ਹੁੰਦਾ ਹੈ ਤੇ ਹੋਰਨਾਂ ਨੂੰ ਭਉ-ਭਗਤੀ ਦੀ ਪ੍ਰੇਰਨਾ ਦਿੰਦਾ ਹੋਇਆ ਗੁਰ-ਸ਼ਬਦ ਦਾ ਇਉਂ ਉਚਾਰਨ ਕਰਦਾ ਹੈ:--

**ਜਪ ਤਪ ਕਾ ਬੰਧੁ ਬੇੜੁਲਾ, ਜਿਤੁ ਲੰਘਹਿ ਵਹੇਲਾ ॥**
**ਨਾ ਸਰਵਰੁ ਨਾ ਊਛਲੈ, ਐਸਾ ਪੰਥੁ ਸੁਹੇਲਾ ॥੧॥ [ਪੰਨਾ ੭੨੯**

ਸੋ, ਅੰਤਮ ਸਿੱਟਾ ਇਹ ਹੈ ਕਿ ਜਿਨ੍ਹਾਂ ਨੂੰ ਵਾਹਿਗੁਰੂ-ਨਾਮ ਚੇਤੇ ਨਹੀਂ, ਉਨ੍ਹਾਂ ਦੇ ਮੁਖ ਡਰਾਉਣੇ ਹੁੰਦੇ ਹਨ ਅਤੇ ਓਹ ਸਦਾ ਦੁਨਿਆਵੀ ਡਰ ਵਿਚ ਫਸੇ ਰਹਿੰਦੇ ਹਨ। ਜਿਨ੍ਹਾਂ ਨੂੰ ਸਤਿਗੁਰੂ ਨੇ ਅੰਮ੍ਰਿਤ ਨਾਮ ਦੀ ਦਾਤ ਬਖ਼ਸ਼ ਦਿੱਤੀ ਹੈ ਉਨ੍ਹਾਂ ਦੇ ਹਿਰਦੇ ਅੰਦਰੋਂ ਝੂਠਾ ਡਰ ਖ਼ਤਮ ਹੋ ਜਾਂਦਾ ਹੈ ਅਤੇ ਉਹ ਸਦਾ ਅਕਾਲ-ਪੁਰਖ ਦੇ ਡਰ ਵਿਚ ਰਹਿੰਦੇ ਹਨ। ਜਿਵੇਂ ਸੰਸਾਰ ਦੀ ਸਾਰੀ ਮਰਯਾਦਾ ਉਸ ਦੇ ਡਰ ਵਿਚ ਬੱਧੀ ਹੋਈ ਚਲ ਰਹੀ ਹੈ ਤਿਵੇਂ ਉਹ ਭੀ ਹੁਕਮੀ ਬੰਦੇ ਬਣ ਕੇ ਉਸ ਦੇ 'ਨਿਰਮਲ ਭੈ' ਵਿਚ ਵਿਚਰਦੇ ਹਨ।

ਸਲੋਕ ਮ: ੧ ॥ ਘੜੀਆ ਸਭੇ ਗੋਪੀਆ, ਪਹਰ ਕੰਨ੍ਹ ਗੋਪਾਲ ॥ ਗਹਣੇ ਪਉਣੁ ਪਾਣੀ ਬੈਸੰਤਰੁ, ਚੰਦੁ ਸੂਰਜੁ ਅਵਤਾਰ ॥ ਸਗਲੀ ਧਰਤੀ ਮਾਲੁ ਧਨੁ, ਵਰਤਣਿ ਸਰਬ ਜੰਜਾਲੁ ॥ ਨਾਨਕ, ਮੁਸੈ ਗਿਆਨ ਵਿਹੂਣੀ, ਖਾਇ ਗਇਆ ਜਮਕਾਲੁ ॥੧॥

ਮ: ੧ ॥ ਵਾਇਨਿ ਚੇਲੇ, ਨਚਨਿ ਗੁਰ ॥ ਪੈਰ ਹਲਾਇਨਿ੍, ਫੇਰਨਿ੍ ਸਿਰਿ ॥ ਉਡਿ ਉਡਿ ਰਾਵਾ ਝਾਟੈ ਪਾਇ ॥ ਵੇਖੈ ਲੋਕੁ, ਹਸੈ ਘਰਿ ਜਾਇ ॥ ਰੋਟੀਆ ਕਾਰਣਿ, ਪੂਰਹਿ ਤਾਲ ॥ ਆਪੁ ਪਛਾੜਹਿ, ਧਰਤੀ ਨਾਲਿ ॥ ਗਾਵਨਿ ਗੋਪੀਆ, ਗਾਵਨ ਕਾਨ੍ਹ ॥ ਗਾਵਨਿ ਸੀਤਾ ਰਾਜੇ ਰਾਮ ॥ ਨਿਰਭਉ ਨਿਰੰਕਾਰੁ ਸਚੁ ਨਾਮੁ ॥ ਜਾ ਕਾ ਕੀਆ ਸਗਲ ਜਹਾਨੁ ॥ ਸੇਵਕ ਸੇਵਹਿ, ਕਰਮਿ ਚੜਾਉ ॥ ਭਿੰਨੀ ਰੈਣਿ, ਜਿਨ੍ਹਾ ਮਨਿ ਚਾਉ ॥ ਸਿਖੀ ਸਿਖਿਆ ਗੁਰ ਵੀਚਾਰਿ ॥ ਨਦਰੀ ਕਰਮਿ ਲਘਾਏ ਪਾਰਿ ॥ ਕੋਲੂ ਚਰਖਾ ਚਕੀ ਚਕੁ ॥ ਥਲ ਵਾਰੋਲੇ, ਬਹੁਤੁ ਅਨੰਤੁ ॥ ਲਾਟੂ ਮਾਧਾਣੀਆ ਅਨਗਾਹ ॥ ਪੰਖੀ ਭਉਦੀਆ, ਲੈਨਿ ਨ ਸਾਹ ॥ ਸੂਐ ਚਾੜਿ, ਭਵਾਈਅਹਿ ਜੰਤ ॥ ਨਾਨਕ, ਭਉਦਿਆ ਗਣਤ ਨ ਅੰਤ ॥ ਬੰਧਨ ਬੰਧਿ ਭਵਾਏ ਸੋਇ ॥ ਪਇਐ ਕਿਰਤਿ ਨਚੈ ਸਭੁ ਕੋਇ ॥ ਨਚਿ ਨਚਿ ਹਸਹਿ, ਚਲਹਿ ਸੇ ਰੋਇ ॥ ਉਡਿ ਨ ਜਾਹੀ, ਸਿਧ ਨ ਹੋਹਿ ॥ ਨਚਣੁ ਕੁਦਣੁ, ਮਨ ਕਾ ਚਾਉ ॥ ਨਾਨਕ, ਜਿਨ੍ ਮਨਿ ਭਉ ਤਿਨ੍ਹਾ ਮਨਿ ਭਾਉ ॥੨॥

## ਉਚਾਰਨ ਸੇਧ

**ਬਿੰਦੀ ਸਹਿਤ:** ਘੜੀਆਂ, ਗੋਪੀਆਂ, ਮਾਧਾਣੀਆਂ, ਭਉਂਦੀਆਂ, ਭਉਂਦਿਆਂ, ਪੂਰਹਿਂ, ਪਛਾੜਹਿਂ, ਸੇਵਹਿਂ, ਭਵਾਈਅਹਿਂ, ਹਸਹਿਂ, ਚਲਹਿਂ, ਹੋਹਿਂ, ਲੋੜਹਿਂ, ਜਾਹੀਂ।

**ਫੁਟਕਲ :** 'ਪਹਰ' ਨੂੰ 'ਪਹਰੇ' ਨਹੀਂ ਪੜ੍ਹਨਾ। 'ਸਿਖੀ' ਸ਼ਬਦ ਦਾ ਉਚਾਰਨ 'ਸਿਖੀਂ' ਬਿੰਦੀ ਸਹਿਤ ਕਰਨਾ ਚਾਹੀਦਾ ਹੈ ਕਿਉਂਕਿ ਇਹ ਬਹੁਵਚਨ ਦਾ ਲਖਾਇਕ ਹੈ। 'ਪਇਐ' ਸ਼ਬਦ ਦਾ ਉਚਾਰਨ 'ਪਈਐ' ਨਹੀਂ ਕਰਨਾ ਚਾਹੀਦਾ ਜਿਵੇਂ ਕਿ ਆਮ ਪਾਠੀ ਅਤੇ ਰਾਗੀ ਸੱਜਣ ਕਰਦੇ ਹਨ। 'ਉਡਿ ਨ ਜਾਹੀ ਸਿਧ ਨ ਹੋਹਿ' ਨੂੰ 'ਉਡਿ ਨ ਜਾਈ ਸਿਧ ਨ ਹੋਇ' ਪੜ੍ਹਨਾ ਅਸ਼ੁੱਧ ਹੈ। ਇਸੇ ਤਰ੍ਹਾਂ 'ਭਉ' ਤੇ 'ਭਾਉ' ਦੋਹਾਂ ਸ਼ਬਦਾਂ ਦੇ ਬੋਲ ਵਿਚ ਅੰਤਰ ਹੈ, ਪਰ ਪਾਠਕ ਉਚਾਰਨ ਵੱਲ ਘੱਟ ਹੀ ਧਿਆਨ ਦਿੰਦੇ ਹਨ। ਗੁਰਬਾਣੀ ਵਿਚ ਕਿਸੇ ਸ਼ਬਦ ਦੀ ਇਕ ਅਧ ਲਗ-ਮਾਤਰ ਬਦਲਣ ਨਾਲ ਅਰਥ ਵਿਚ ਬੜਾ ਫ਼ਰਕ ਪੈ ਜਾਂਦਾ ਹੈ।

**ਪਦ ਅਰਥ:** ਘੜੀਆ=ਦਿਨ ਰਾਤ ਦੀਆਂ ੬੪ ਘੜੀਆਂ। ਗੋਪੀਆ=ਗਵਾਲਣਾ (ਕ੍ਰਿਸ਼ਨ ਜੀ ਦੀਆਂ ਸਖੀਆਂ)। ਪਹਰ=ਦਿਨ ਰਾਤ ਦੇ ਅੱਠ ਪਹਿਰ। ਕੰਨ=ਕ੍ਰਿਸ਼ਨ ਜੀ। ਗੋਪਾਲ=ਗੋਪ, ਗੁਆਲੇ (ਕ੍ਰਿਸ਼ਨ ਜੀ ਦੇ ਸਖੇ, ਸਾਥੀ)। ਬੈਸੰਤਰੁ=ਅਗਨੀ। ਅਵਤਾਰ=ਪੁਰਾਣਾਂ ਅਨੁਸਾਰ ਕਿਸੇ ਦੇਵਤੇ ਦਾ ਦੇਹ

ਵਿਚ ਪ੍ਰਗਟ ਹੋਣਾ। ਮਾਲੁ=ਪਦਾਰਥ। ਧਨੁ=ਦੌਲਤ। ਵਰਤਣਿ=ਵਲੇਵਾ, ਸਮੱਗਰੀ। ਜੰਜਾਲੁ=ਧੰਧਾ। ਮੁਸੈ=ਲੁਟੀਂਦੀ ਹੈ। ਵਿਹੂਣੀ=ਖ਼ਾਲੀ, ਸੱਖਣੀ। ਜਮਕਾਲੁ=ਮੌਤ ਰੂਪੀ ਜਮ। ਵਾਇਨਿ=ਵਜਾਉਂਦੇ ਹਨ। ਰਾਵਾ=ਮਿੱਟੀ ਘੱਟਾ। ਝਾਟੈ=ਸਿਰ ਦੇ ਵਾਲਾਂ ਵਿਚ। ਪੂਰਹਿ=ਪੂਰਦੇ ਹਨ। ਤਾਲ=ਸੰਗੀਤ ਅਨੁਸਾਰ ਤਾੜੀ ਦੀ ਅਵਾਜ਼। ਪਛਾੜਹਿ=ਪਟਕਾਉਂਦੇ ਹਨ। ਕਰਮਿ=(ਸ਼ੁਭ) ਕਰਣੀ ਦੁਆਰਾ, ਕਰਮ ਕਰਕੇ। ਚੜਾਉ=ਭੇਟਾ, ਚੜ੍ਹਾਵਾ। ਭਿੰਨੀ=ਭਿਜੀ ਹੋਈ। ਚਾਉ=ਖੇੜਾ। ਸਿਖੀ=ਸਿੱਖਾਂ ਨੇ। ਸਿਖਿਆ=ਮਤਿ। ਗੁਰ=ਵਾਹਿਗੁਰੂ। ਨਦਰਿ=ਬਖਸ਼ਿਸ਼ ਦੁਆਰਾ। ਕੋਲੂ=ਕੋਹਲੂ। ਚਕੁ=ਫਿਰਨ ਵਾਲਾ, ਘੁਮਿਆਰ ਦਾ ਚੱਕ। ਥਲ=ਕੱਚੀ ਜਗ੍ਹਾ, ਜਿਥੇ ਮਿੱਟੀ ਤੇ ਰੇਤ ਉਡਦੀ ਹੋਵੇ। ਵਾਰੋਲੇ=ਵਾ-ਵਰੋਲੇ। ਅਨੰਤੁ=ਅਣਗਿਣਤ। ਲਾਟੂ=ਗੋਲ ਖਿਡੌਣਾ, ਬੱਚੇ ਧਾਗਾ ਪਾ ਕੇ ਇਸ ਨੂੰ ਘੁਮਾਉਂਦੇ ਹਨ। ਅਨ ਗਾਹ=ਅਨਾਜ ਦੇ ਫਲ੍ਹੇ। ਪੰਖੀ=ਪੰਛੀ। ਭਉਦੀਆ=ਉਡਦੀਆਂ ਫਿਰਦੀਆਂ। ਸਾਹੁ=ਦਮ। ਸੂਐ=ਲੋਹੇ ਦੀ ਸੀਖ ਉਤੇ। ਭਵਾਈਅਹਿ=ਫਿਰਾਏ ਜਾਂਦੇ ਹਨ। ਜੰਤ=ਯੰਤਰ, ਕਲਾ। ਬੰਧਿ=ਬੰਨ੍ਹ ਕੇ। ਪਇਐ=ਪਈ ਹੋਈ। ਕਿਰਤਿ=ਕਿਰਤ (ਸੁਭਾਅ) ਅਨੁਸਾਰ। ਸਿਧ=ਸ਼ਕਤੀਵਾਨ। ਚਾਉ=ਚਾਅ ਪਰਚਾਵਾ। ਭਉ=ਡਰ। ਭਾਉ=ਪ੍ਰੇਮ ਪਿਆਰ।

***(ਰੱਬੀ ਰਾਸ ਲੀਲ੍ਹਾ ਦਾ ਦ੍ਰਿਸ਼)***

**ਅਰਥ**: (ਵਾਹਿਗੁਰੂ ਦੀ ਰਾਸ ਵਿਚ ਸ੍ਰੀ ਕ੍ਰਿਸ਼ਨ ਜੀ ਅਤੇ ਰਾਮ ਚੰਦਰ ਅਵਤਾਰਾਂ ਦੇ ਸਾਂਗਾਂ ਦੀ ਥਾਂ) ਚੰਨ ਤੇ ਸੂਰਜ ਦੋ ਅਵਤਾਰ ਹਨ। (ਦਿਨ ਤੇ ਰਾਤ) ਦੀਆਂ (੬੪) ਘੜੀਆਂ ਸਾਰੀਆਂ ਗੋਪੀਆਂ ਹਨ ਅਤੇ (ਅੱਠ) ਪਹਰ ਕ੍ਰਿਸ਼ਨ (ਜੀ ਅਤੇ ਉਨ੍ਹਾਂ ਦੇ ਗੋਪ) ਸਾਥੀ ਹਨ। ਗੋਪੀਆਂ (ਰਾਸ ਪਾਉਣ ਵਾਲੀਆਂ ਤੇ) ਗਹਿਣੇ ਹਵਾ, ਅਗਨੀ ਅਤੇ ਪਾਣੀ ਹਨ। ਸਾਰੀ ਧਰਤੀ ਪਦਾਰਥ ਤੇ ਦੌਲਤ ਹੈ। ਇਸ ਸਾਰੀ ਦੁਨੀਆ ਦਾ ਧੰਧਾ (ਰੱਬੀ) ਰਾਸ ਪਾਉਣ ਲਈ ਸਮੱਗਰੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਤਨੀ ਵੱਡੀ ਵਿਸ਼ਵ-ਰਾਸ ਦੇ ਹੁੰਦੇ ਹੋਏ ਵੀ ਵੀਚਾਰ ਤੋਂ) ਸੱਖਣੀ ਸ੍ਰਿਸ਼ਟੀ ਲੁਟੀ ਜਾ ਰਹੀ ਹੈ ਅਤੇ ਇਸ ਨੂੰ ਮੌਤ ਰੂਪੀ ਜਮ ਖਾ ਰਿਹਾ ਹੈ।੧।

***(ਰਾਸ ਧਾਰੀਆਂ ਦੀ ਰਾਸ ਲੀਲ੍ਹਾ)***

ਚੇਲੇ (ਸਾਜ਼ ਵਾਜੇ ਆਦਿ) ਵਜਾਉਂਦੇ ਹਨ, ਗੁਰੂ ਨੱਚਦੇ (ਰਾਸਾਂ ਪਾਉਂਦੇ) ਹਨ। ਮਾਨੋ ਉਹ ਆਪਣੀ ਰਾਸ-ਕਲਾ ਦਾ ਪ੍ਰਦਰਸ਼ਨ ਕਰਦੇ ਹਨ। ਪੈਰਾਂ (ਵਿਚ ਘੁੰਘਰੂ ਪਾ ਕੇ ਪੈਰਾਂ ਨੂੰ) ਹਿਲਾਉਂਦੇ ਹਨ, (ਵਿੰਗੇ ਟੇਢੇ ਹੋ ਕੇ ਕਦੇ ਇਧਰ ਕਦੇ ਉਧਰ) ਸਿਰਾਂ ਨੂੰ ਫੇਰਦੇ ਹਨ। ਮਿੱਟੀ ਘੱਟਾ ਉਡ-ਉਡ ਕੇ (ਉਨ੍ਹਾਂ ਦੇ) ਵਾਲਾਂ ਵਿਚ ਪੈਂਦਾ ਹੈ। ਲੋਕਾਈ (ਇਹ ਤਮਾਸ਼ਾ) ਵੇਖਦੀ ਹੈ ਅਤੇ ਘਰ ਵਿਚ ਜਾ ਕੇ ਹੱਸਦੀ ਹੈ (ਭਾਵ ਟਿਚਕਰਾਂ ਕਰਦੀ ਹੈ)। (ਸਾਂਗਧਾਰੀ ਇਸ ਹਾਸੇ ਦੀ ਪ੍ਰਵਾਹ ਨਹੀਂ ਕਰਦੇ ਕਿਉਂਕਿ ਉਹ ਤਾਂ) ਰੋਟੀਆਂ ਕਮਾਉਣ ਲਈ ਤਾਲ ਪੂਰਦੇ ਹਨ। (ਉਹ) ਆਪਣੇ ਆਪ ਨੂੰ ਧਰਤੀ ਨਾਲ ਪਟਕਾਉਂਦੇ ਹਨ। ਗੋਪੀਆਂ (ਦਾ ਵੇਸ ਕਰਕੇ) ਗਾਉਂਦੇ ਹਨ, ਕ੍ਰਿਸ਼ਨ (ਜੀ ਦਾ ਸਾਂਗ ਬਣਾ ਕੇ) ਕਈ ਪ੍ਰਕਾਰ ਦੇ ਗੀਤ) ਗਾਉਂਦੇ ਹਨ (ਲੋਕ-ਪਚਾਰੇ ਲਈ) ਸੀਤਾ ਤੇ ਰਾਜੇ ਰਾਮ (ਦਾ ਸਾਂਗ ਬਣਾ ਕੇ) ਗਾਉਂਦੇ ਹਨ।

### (ਰੱਬੀ-ਸੇਵਕਾਂ ਦੀ ਰਾਸ ਦਾ ਰਹੱਸ)

ਜਿਸ (ਵਾਹਿਗੁਰੂ ਜੀ) ਦਾ (ਪੈਦਾ) ਕੀਤਾ (ਹੋਇਆ) ਸਾਰਾ ਸੰਸਾਰ ਹੈ (ਉਹ) ਡਰ ਤੋਂ ਰਹਿਤ ਹੈ, ਅਕਾਰ ਤੋਂ ਬਿਨਾਂ ਹੈ, ਸੱਚ ਨਾਮ ਵਾਲਾ ਹੈ। (ਉਸ ਵਾਹਿਗੁਰੂ ਦੇ) ਸੇਵਕ (ਨਿਰੰਕਾਰ ਨੂੰ) ਸੇਵਦੇ ਹਨ, (ਸ਼ੁਭ) ਕਰਮ ਕਰਕੇ (ਸ਼ਰਧਾ ਰੂਪ) ਭੇਟਾ ਚੜ੍ਹਾਉਂਦੇ ਹਨ। (ਉਨ੍ਹਾਂ ਦੀ) ਰਾਤ ਰਸ-ਭਿੰਨੜੀ ਹੁੰਦੀ ਹੈ, ਜਿਨ੍ਹਾਂ ਦੇ ਮਨ ਵਿਚ (ਸਦੀਵੀ) ਖਿੜਾਉ ਹੁੰਦਾ ਹੈ। (ਉਨ੍ਹਾਂ ਸਿਖਾਂ ਸੇਵਕਾਂ ਨੇ) ਗੁਰੂ ਦੀ ਵੀਚਾਰ ਦੁਆਰਾ (ਇਹ) ਸਿਖਿਆ ਹੈ (ਕਿ) ਵਾਹਿਗੁਰੂ (ਆਪਣੀ) ਬਖਸ਼ਿਸ਼ ਦੁਆਰਾ (ਜੀਵਾਂ ਨੂੰ ਸੰਸਾਰ ਰੂਪੀ ਸਮੁੰਦਰ ਵਿਚੋਂ) ਪਾਰ ਲੰਘਾਉਂਦਾ ਹੈ।

### (ਉਡਣ ਵਿਚ ਸਿਧੀ ਨਹੀਂ)

(ਤਿਲ ਪੀੜਨ ਵਾਲਾ) ਕੋਹਲੂ, (ਸੂਤ ਤੇ ਉਨ ਕੱਤਣ ਵਾਲਾ) ਚਰਖਾ, (ਦਾਣੇ ਪੀਹਣ ਵਾਲੀ) ਚੱਕੀ (ਕੁਮਿਆਰ ਦਾ ਬਰਤਨ ਬਣਾਉਣ ਵਾਲਾ) ਚੱਕ, (ਰੇਤਲੀਆਂ) ਥਾਵਾਂ ਦੇ ਵਾ-ਵਰੋਲੇ, (ਇਨ੍ਹਾਂ ਦਾ ਫਿਰਨਾ) ਬਹੁਤ ਭਾਵ ਅਣਗਿਣਤ ਹੈ। (ਬੱਚਿਆਂ ਦੇ ਖੇਡਣ ਵਾਲੇ) ਲਾਟੂ, (ਦੁਧ ਵਿਚ ਫਿਰਨ ਵਾਲੀਆਂ) ਮਧਾਣੀਆਂ, ਅਨਾਜ ਗਾਹਣ ਵਾਲੇ ਫਲ੍ਹੇ, ਪੰਛੀ, (ਸਭ ਚੀਜਾਂ) ਫਿਰਦੀਆਂ (ਰਹਿੰਦੀਆਂ ਹਨ), ਸਾਹ ਤੀਕ ਵੀ ਨਹੀਂ ਲੈਂਦੀਆਂ ਲੋਹੇ ਦੀਆਂ ਸੀਖਾਂ ਉਤੇ ਚਾੜ੍ਹ ਕੇ ਯੰਤਰ ਘੁਮਾਏ ਜਾਂਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਫਿਰਨ ਵਾਲੀਆਂ ਚੀਜ਼ਾਂ ਦੀ ਗਿਣਤੀ ਦਾ ਅੰਤ ਨਹੀਂ ਆਉਂਦਾ। ਬੰਧਨਾਂ ਵਿਚ ਬੰਨ੍ਹ ਕੇ ਵਾਹਿਗੁਰੂ (ਸਭ ਨੂੰ) ਫਿਰਾ ਰਿਹਾ ਹੈ। (ਧੁਰੋਂ) ਪਈ ਹੋਈ ਕਿਰਤ ਅਨੁਸਾਰ ਸਭ ਕੋਈ ਨੱਚ ਰਿਹਾ ਹੈ। (ਜਿਹੜੇ) ਨੱਚ ਨੱਚ ਕੇ ਹਸਦੇ ਹਨ ਉਹੀ (ਅੰਤ ਨੂੰ) ਰੋ ਕੇ ਜਾਂਦੇ ਹਨ। (ਜੀਵ ਇਸ ਤਰ੍ਹਾਂ) ਉਡ ਕੇ (ਕਿਤੇ) ਨਹੀਂ ਜਾ ਸਕਦੇ (ਅਤੇ) ਨਾ ਹੀ ਸਿਧ ਬਣ ਸਕਦੇ ਹਨ। (ਇਸ ਤਰ੍ਹਾਂ ਦਾ) ਨੱਚਣਾ ਟਪਣਾ (ਕੇਵਲ) ਦਿਲ ਪਰਚਾਵਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਨ੍ਹਾਂ ਦੇ ਮਨ ਵਿਚ ਸੱਚਾ ਪ੍ਰੇਮ ਹੈ ਜਿਨ੍ਹਾਂ ਦੇ ਮਨ ਵਿਚ (ਵਾਹਿਗੁਰੂ ਜੀ ਦਾ) ਡਰ ਹੈ।੨।

**ਪਉੜੀ ॥ ਨਾਉ ਤੇਰਾ ਨਿਰੰਕਾਰੁ ਹੈ, ਨਾਇ ਲਇਐ, ਨਰਕਿ ਨ ਜਾਈਐ ॥ ਜੀਉ ਪਿੰਡੁ ਸਭੁ ਤਿਸ ਦਾ, ਦੇ ਖਾਜੈ ਆਖਿ ਗਵਾਈਐ ॥ ਜੇ ਲੋੜਹਿ ਚੰਗਾ ਆਪਣਾ, ਕਰਿ ਪੁੰਨਹੁ ਨੀਚੁ ਸਦਾਈਐ ॥ ਜੇ ਜਰਵਾਣਾ ਪਰਹਰੈ, ਜਰੁ ਵੇਸ ਕਰੇਦੀ ਆਈਐ ॥ ਕੋ ਰਹੈ ਨ ਭਰੀਐ ਪਾਈਐ ॥੫॥**

**ਪਦ ਅਰਥ:** ਲਇਐ=ਲੈਣ ਨਾਲ। ਖਾਜੈ=ਖਾਣਾ ਚਾਹੀਦਾ ਹੈ। ਆਖਿ=ਆਖ ਕੇ, ਜਾਣ ਕੇ। ਗਵਾਈਐ=ਜ਼ਾਇਆ ਕਰੀਦਾ ਹੈ। ਨੀਚੁ=ਨੀਵਾਂ। ਜਰਵਾਣਾ=ਜ਼ੋਰ ਵਾਲਾ। ਪਰਹਰੈ=ਪਰੇ ਕਰ ਦੇਵੇ। ਜਰੁ=ਬੁਢੇਪੇ ਦੀ ਅਵਸਥਾ। ਵੇਸ=ਰੂਪ। ਭਰੀਐ=ਭਰੀ ਜਾਂਦੀ ਹੈ। ਪਾਈਐ=ਸੁਆਸਾਂ ਰੂਪੀ ਪਾਈ (ਪੜੋਪੀ) ਵਾਂਗ।

**ਅਰਥ:** (ਹੇ ਵਾਹਿਗੁਰੂ!) ਤੇਰਾ ਨਾਮ ਨਿਰੰਕਾਰ ਹੈ ਅਤੇ ਨਾਮ ਲੈਣ ਨਾਲ ਨਰਕ ਵਿਚ ਨਹੀਂ ਜਾਈਦਾ। (ਹੇ ਜੀਵ!) ਜਿੰਦ ਤੇ ਸਰੀਰ ਸਭ ਕੁਝ ਉਸ (ਨਿਰੰਕਾਰ) ਦਾ ਹੈ, (ਜੋ ਉਸ ਪ੍ਰਭੂ ਪਾਸੋਂ ਮਿਲੇ)

ਦੇ ਕੇ (ਵੰਡ ਕੇ) ਖਾਣਾ ਚਾਹੀਦਾ ਹੈ (ਪਰ ਇਹ) ਆਖ ਕੇ ਗਵਾ ਲਈਦਾ ਹੈ (ਕਿ ਸਭ ਕੁਝ ਮੈਂ ਦਿੱਤਾ ਹੈ)। (ਹੇ ਜੀਵ!) ਜੇ ਆਪਣਾ ਭਲਾ ਚਾਹੁੰਦਾ ਹੈਂ (ਤਾਂ) ਸ਼ੁਭ ਕਰਮ ਕਰਕੇ ਵੀ ਤੈਨੂੰ ਨੀਵਾਂ ਸਦਾਉਣਾ ਚਾਹੀਦਾ ਹੈ। ਜੇ ਕੋਈ ਜ਼ੋਰਾਵਰ (ਮਨੁੱਖ) ਬੁਢੇਪੇ ਨੂੰ ਪਰੇ ਕਰਨਾ ਚਾਹੇ (ਤਾਂ ਵੀ) ਬੁਢੇਪੇ (ਦੀ ਅਵਸਥਾ ਆਪਣਾ) ਰੂਪ ਧਾਰ ਕੇ ਆ ਹੀ ਜਾਂਦੀ ਹੈ। (ਇਹ ਨਿਸ਼ਚੇ ਕਰੋ ਕਿ ਜਦੋਂ ਸੁਆਸਾਂ ਰੂਪੀ) ਪਾਈ ਭਰੀ ਜਾਂਦੀ ਹੈ, ਤਾਂ (ਇਸ ਸੰਸਾਰ ਵਿਚ) ਕੋਈ ਵੀ (ਜ਼ਿੰਦਾ)ਨਹੀਂ ਰਹਿੰਦਾ (ਭਾਵ ਚਲਾਣਾ ਕਰ ਜਾਂਦਾ ਹੈ)।੫।

## ਅਰਥ ਭੇਦ ਅਤੇ ਨਿਰਣੈ

### (੧) ਘੜੀਆ ਸਭੇ ਗੋਪੀਆ ਪਹਰ ਕੰਨ੍ ਗੋਪਾਲ ॥

ਕੁਝ ਟੀਕਾਕਾਰਾਂ ਨੇ ਇਸ ਪੰਕਤੀ ਵਿਚ ਆਏ 'ਕੰਨ' ਅਤੇ 'ਗੋਪਾਲ' ਸ਼ਬਦਾਂ ਦੇ ਭਿੰਨ ਭਿੰਨ ਅਰਥ ਕੀਤੇ ਹਨ:–

੧. (ਜੋ ਦਿਨ ਰਾਤ ਦੀਆਂ) ਸਭੇ ਘੜੀਆਂ (ਹਨ, ਇਹ) ਗੋਪੀਆਂ ਹਨ, (ਅਤੇ ਜੋ) ਪਹਰ ਹਨ, ਇਹ (ਗੋਪਾਲ) ਗੁਆਲੇ (ਕੰਨ) ਕੀਤੇ (ਬਣਾਏ) ਹੋਏ ਹਨ। [ਪੰਡਤ ਨਰੈਣ ਸਿੰਘ

੨. 'ਕੰਨ-ਸੰਸਕ੍ਰਿਤ ਸ਼ਬਦ ਕ੍ਰਿਸ਼ਨ ਦਾ ਪ੍ਰਾਕ੍ਰਿਤਕ' ਰੂਪ ਹੈ। ਗੋਪਾਲ-ਕ੍ਰਿਸ਼ਨ ਜੀ ਦਾ ਨਾਮ ਹੈ। (ਸਾਰੀਆਂ) ਘੜੀਆਂ (ਮਾਨੋ) ਗੋਪੀਆਂ ਹਨ, (ਦਿਨ ਦੇ ਸਾਰੇ) ਪਹਰ (ਮਾਨੋ) ਕਾਨ ਹਨ। [ਪ੍ਰੋ. ਸਾਹਿਬ ਸਿੰਘ

੩. 'ਪਹਰ (ਮਾਨੋ) ਕ੍ਰਿਸ਼ਨ ਦੇ (ਨਾਲ ਉਸ ਦੇ ਸਖੇ) ਗੋਪ ਹਨ, (ਤੇ) ਘੜੀਆਂ (ਜੋ ਹਨ ਸੋ) ਸਾਰੀਆਂ (ਮਾਨੋ) ਗੋਪੀਆਂ ਹਨ।' [ਭਾਈ ਵੀਰ ਸਿੰਘ ਜੀ

੪. ਦਿਨ ਰਾਤ੍ਰਿ ਕੀ ਜੋ (ਘੜੀਆਂ) ਘਟਿਕਾ ਸੋਈ ਗੋਪੀਆਂ ਹੈਂ ਆਠ ਪਹਰ ਜੋ ਹੈਂ ਸੋਈ (ਕੰਨ) ਕ੍ਰਿਸ਼ਨ ਦੇ ਸਾਥ (ਗੋਪਾਲ) ਗੋਪੋਂ ਕੇ ਲੜਕੇ ਹੈਂ। [ਫਰੀਦਕੋਟ ਸਟੀਕ

**ਨਿਰਣੈ:** ਗੁਰਬਾਣੀ ਦੇ ਕੋਸ਼ਾਂ ਵਿਚੋਂ 'ਕੰਨ' ਦੇ ਅਰਥ ਕੀਤੇ ਹੋਏ ਕਿਤੇ ਨਹੀਂ ਮਿਲਦੇ। ਇਹ ਸ਼ਬਦ 'ਕ੍ਰਿਸ਼ਨ ਜੀ' ਦੇ ਨਾਮ ਦਾ ਸੂਚਕ ਹੈ। 'ਗੋਪਾਲ' ਸ਼ਬਦ ਦੇ ਕਈ ਅਰਥ ਹਨ। ਮਹਾਨ ਕੋਸ਼ ਵਿਚ ਇਸ ਸ਼ਬਦ ਦੇ ਅਰਥ ਗਵਾਲਾ, ਗੋਪ, ਅਹੀਰ ਵੀ ਕੀਤੇ ਗਏ ਹਨ। ਵਿਸ਼ੇ ਅਨੁਸਾਰ 'ਗੋਪੀਆਂ' ਤੇ 'ਗੋਪ' ਦਾ ਸੰਬਧ ਢੁਕਵਾਂ ਹੈ। 'ਪਹਰ' ਸ਼ਬਦ ਬਹੁ-ਵਚਨ ਰੂਪ ਵਿਚ ਅੰਕਿਤ ਹੈ, ਕਿਉਂਕਿ ਇਸ਼ ਦੇ ਰਾਰੇ ਨੂੰ ਔਂਕੜ ਨਹੀਂ ਲਗਾ ਹੋਇਆ। ਇਸ ਲਈ 'ਗੋਪਾਲ' ਸ਼ਬਦ ਦੇ ਅਰਥ 'ਗੋਪ, ਗੁਆਲੇ' ਹੀ ਢੁਕਵੇਂ ਹਨ।

### (੨) ਸੇਵਕ ਸੇਵਹਿ ਕਰਮਿ ਚੜਾਉ ॥

ਇਸ ਪੰਕਤੀ ਅੰਦਰ 'ਚੜਾਉ' ਸ਼ਬਦ ਦੇ ਅਰਥਾਂ ਬਾਰੇ ਵਿਦਵਾਨਾਂ ਵਿਚ ਮਤ-ਭੇਦ ਹੈ:-

੧. (ਉਹ ਸੱਚੇ ਭਗਤ ਤੇ ਸੱਚੇ) ਸੇਵਕ (ਉਸ ਦੀ) ਸੇਵਾ ਮਨ ਤੇ ਚਾਉ ਨਾਲ ਕਰਦੇ ਹਨ (ਤੇ ਉਸ ਨਿਰੰਕਾਰ ਦੀ ਕਰਮ) ਬਖਸ਼ਿਸ਼ ਨਾਲ (ਉਨ੍ਹਾਂ ਨੂੰ ਸੁਰਤ ਦਾ) ਚੜ੍ਹਾਉ (ਪ੍ਰਾਪਤ ਹੁੰਦਾ ਹੈ)। [ਭਾਈ ਵੀਰ ਸਿੰਘ ਜੀ

੨. 'ਸੇਵਕ ਸਿਮਰਦੇ ਹਨ, ਜਿਨ੍ਹਾਂ ਦੇ ਅੰਦਰ (ਰੱਬ ਦੀ) ਮਿਹਰ ਨਾਲ ਚੜ੍ਹਦੀ ਕਲਾ ਹੈ।

[ਪ੍ਰੋ. ਸਾਹਿਬ ਸਿੰਘ ਜੀ

੩. (ਜੋ) ਸੇਵਕ (ਹੋ ਕੇ ਉਸ ਨੂੰ) ਸੇਵਦੇ ਹਨ, (ਉਨ੍ਹਾਂ ਨੂੰ) ਕਰਮਾਂ ਦਾ ਚੜ੍ਹਾਉ (ਹੁੰਦਾ ਹੈ)।

[ਪੰ. ਨਰੈਣ ਸਿੰਘ ਜੀ

੪. 'ਜੋ ਸੇਵਕ ਹੋ ਕੇ ਸੇਵਾ ਕਰਦਾ ਹੈ, ਉਸ ਦੇ ਮਨ ਰੂਪੀ ਬਸਤ੍ਰ ਨੂੰ ਪਰਮੇਸ਼ਰ ਕਿਰਪਾ ਕਰਕੇ ਨਾਮ-ਰੰਗ ਦਾ ਚੜ੍ਹਾਉ ਚਾੜ੍ਹਦਾ ਹੈ। [ਸੰਤ ਅਮੀਰ ਸਿੰਘ ਜੀ, ਅੰਮ੍ਰਿਤਸਰ

੫. ਜੋ ਮਹਾਰਾਜ ਕੇ ਸੇਵਕ ਹੈਂ, ਸੋ ਵਸੇਖ ਕਰਮ ਕਰਿ ਕੇ ਮਹਾਰਾਜ ਕੋ ਪੂਜਤੇ ਹੈਂ।

[ਗਿਆਨ ਰਤਨਾਵਲੀ ਭਾ. ਸ. ਮਨੀ ਸਿੰਘ ਜੀ

**ਨਿਰਣੈ:** ਕਰਤਾ ਮਹਾਨ ਕੋਸ਼ ਨੇ 'ਚੜ੍ਹਾਉ' ਸ਼ਬਦ ਦੇ ਅਰਥ (ਸਮਰਪਨ' ਭੇਟਾ ਕੀਤੇ ਹਨ, ਜੋ ਠੀਕ ਜਾਪਦੇ ਹਨ, ਕਿਉਂਕਿ ਵਾਹਿਗੁਰੂ ਜੀ ਦੇ ਸੇਵਕ, ਵਾਹਿਗੁਰੂ ਜੀ ਦੀ ਸੇਵਾ ਕਰਦੇ ਹਨ। ਉਹ ਸੇਵਾ ਕਿਸ ਤਰ੍ਹਾਂ ਕਰਦੇ ਹਨ? ਸ਼ੁਭ ਕਰਮ ਕਰਕੇ (ਵਾਹਿਗੁਰੂ ਜੀ ਦੇ ਅੱਗੇ ਆਪਣੀ ਸ਼ਰਧਾ ਦਾ) ਚੜ੍ਹਾਵਾ ਚਾੜ੍ਹਦੇ ਹਨ, ਅਰਥਾਤ ਭੇਟਾ ਕਰਦੇ ਹਨ।

## (੩) ਸਿਖੀ ਸਿਖਿਆ ਗੁਰ ਵੀਚਾਰਿ ॥

ਇਸ ਪੰਕਤੀ ਵਿਚ ਆਏ 'ਸਿਖੀ' ਪਦ ਦੇ ਪ੍ਰਚਲਤ ਅਰਥ ਹਨ- 'ਸਿਖ ਲਈ' ਭਾਵ ਭੂਤ ਕਾਲ ਦੇ ਲਖਾਇਕ ਹਨ। ਪੁਰਾਤਨ ਤੇ ਨਵੀਨ ਟੀਕਾਕਾਰਾਂ ਨੇ ਵੀ ਇਹੋ ਅਰਥ ਕੀਤੇ ਹਨ। ਕੇਵਲ ਸ਼ਬਦਾਰਥੀ ਵਿਦਵਾਨਾਂ ਨੇ 'ਮਹਾਨ ਕੋਸ਼' ਦੀ ਸਹਾਇਤਾ ਨਾਲ 'ਸਿਖੀ' ਪਦ ਦੇ ਅਰਥ ਸਿਖਾਂ ਨੇਂ' ਕੀਤੇ ਹਨ। ਕਈ ਵਾਰੀ ਜੋ ਪਾਠ ਰਸਨਾ ਤੇ ਚੜ੍ਹਿਆ ਹੋਵੇ, ਉਸੇ ਤਰ੍ਹਾਂ ਚਲਦਾ ਰਹਿੰਦਾ ਹੈ ਅਤੇ ਉਸ ਦੇ ਭਾਵਾਂ ਦਾ ਪ੍ਰਤੀਬਿੰਬ ਵੀ ਸਾਡੇ ਮਨ ਤੇ ਉਸ ਸ਼ਬਦ ਦੇ ਉਚਾਰਨ ਅਨੁਸਾਰ ਪਿਆ ਰਹਿੰਦਾ ਹੈ।

ਪੰਜਾਬੀ ਬੋਲੀ ਅਨੁਸਾਰ 'ਸਿਖੀ' ਪਦ ਭੂਤ-ਕਾਲ ਦਾ ਲਖਾਇਕ ਠੀਕ ਹੈ, ਪਰ ਗੁਰਬਾਣੀ ਦੇ ਕਿਸੇ ਸ਼ਬਦ ਵਿਚ ਸ਼ਾਇਦ ਹੀ ਇਸ ਦੀ ਵਰਤੋਂ ਭੂਤਕਾਲ ਦੇ ਅਰਥਾਂ ਵਿਚ ਕੀਤੀ ਗਈ ਹੋਵੇ। ਇਹ ਪਦ 'ਸਿਖਾਂ ਨੇਂ' ਅਰਥਾਂ ਵਿਚ ਵਰਤਿਆ ਹੋਇਆ ਮਿਲਦਾ ਹੈ, ਜਿਸ ਤੋਂ ਇਹ ਨਿਰਣਾ ਹੋ ਜਾਂਦਾ ਹੈ ਕਿ ਪਦ 'ਸਿਖੀ' ਬਿੰਦੀ ਤੋਂ ਬਿਨਾਂ, ਅਸ਼ੁੱਧ ਉਚਾਰਨ ਹੈ। ਇਥੇ ਬਿੰਦੀ ਸਹਿਤ 'ਸਿਖੀਂ' ਉਚਾਰਨ ਸ਼ੁੱਧ ਹੈ, ਜਿਵੇ:

**੧. 'ਸਿਖੀਂ' ਅਤੈ ਸੰਗਤੀ, ਪਾਰਬ੍ਰਹਮੁ ਕਰਿ ਨਮਸਕਾਰਿਆ।(ਸਿੱਖਾਂ ਨੇ)[ਪੰਨਾ ੯੬੮**

**੨. ਉਪਦੇਸੁ ਜਿ ਦਿਤਾ ਸਤਿਗੁਰੂ, ਸੋ ਸੁਣਿਆ 'ਸਿਖੀ ਕੰਨੇ'॥(ਸਿਖਾਂ ਨੇ) [ਪੰ. ੩੧੪**

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਬਿੰਦਿਆਂ ਦੀ ਵਰਤੋਂ ਕੀਤੀ ਗਈ ਹੈ, ਪਰ ਸੰਕੇਤ ਮਾਤਰ, ਕਿਉਂਕਿ ਪੁਰਾਤਨ ਲਿਖਾਰੀਆਂ ਦਾ ਲਿਖਣ ਢੰਗ ਹੀ ਅਜਿਹਾ ਸੀ। ਗੁਰਬਾਣੀ ਵਿਚ 'ਗੁਰਸਿਖਾਂ' ਪਦ ਕੰਨੇ ਬਿੰਦੀ ਸਹਿਤ ਕਈ ਥਾਵਾਂ ਤੇ ਵਰਤਿਆ ਹੋਇਆ ਹੈ ਅਤੇ ਕਈ ਥਾਵਾਂ ਤੇ ਨਹੀ। ਇਸੇ ਤਰ੍ਹਾਂ, 'ਗੁਰਸਿਖੀਂ' ਪਦ ਦੀ ਬਿਹਾਰੀ ਨਾਲ ਵੀ ਬਿੰਦੀ ਦੀ ਵਰਤੋਂ ਕੀਤੀ ਜਾਂਦੀ ਹੈ। ਜਿਵੇਂ:–

**ੳ) ਗੁਰਸਿਖਾ ਅੰਦਰਿ ਸਤਿਗੁਰੂ ਵਰਤੈ, ਚੁਣਿ ਕਢੇ ਲਧੋਵਾਰੇ ॥ [ਪੰਨਾ ੩੧੨**

**ਅ) ਗੁਰ ਸਿਖਾ ਕੀ ਹਰਿ ਧੂੜਿ ਦੇਹਿ, ਹਮ ਪਾਪੀ ਭੀ ਗਤਿ ਪਾਂਹਿ॥ [ਪੰਨਾ ੧੪੨੪**

**ੲ) ਗੁਰਸਿਖੀ, ਹਰਿ ਅੰਮ੍ਰਿਤੁ ਬੀਜਿਆ,**
**ਹਰਿ ਅੰਮ੍ਰਿਤ ਨਾਮੁ ਫਲੁ ਅੰਮ੍ਰਿਤੁ ਪਾਇਆ ॥ [ਪੰਨਾ ੩੦੪**

**ਸ) ਗੁਰਸਿਖੀ ਭਾਣਾ ਮੰਨਿਆ, ਗੁਰੁ ਪੂਰਾ ਪਾਰਿ ਲੰਘਾਇ ॥ [ਪੰਨਾ ੧੪੨੪**

ਜੇ ਗਹੁ ਨਾਲ ਵੇਖੀਏ ਤਾਂ ਇਸ ਤੋਂ ਪਿਛਲੀਆਂ ਪੰਕਤੀਆਂ ਵਿਚ ਸੇਵਕਾਂ ਦੀ ਕਰਣੀ ਦਾ ਜ਼ਿਕਰ ਹੈ ਅਤੇ ਉਥੇ 'ਸੇਵਹਿ' ਪਦ ਬਹੁ-ਵਚਨ ਰੂਪੀ ਕਿਰਿਆ ਦਾ ਲਖਾਇਕ ਹੈ। ਗੁਰਦੇਵ ਨੇ ਉਨ੍ਹਾਂ ਸੇਵਕਾਂ ਲਈ ਹੀ 'ਸਿਖੀ' ਪਦ ਦੀ ਵਰਤੋਂ ਕੀਤੀ ਹੈ। ਗੁਰਬਾਣੀ ਵਿਚ 'ਸੇਵਕ' ਅਤੇ 'ਸਿਖ' ਦੋਵੇਂ ਸ਼ਬਦ ਇਕੋ ਜਿਹਾ ਅਰਥ ਰਖਦੇ ਹਨ। ਜਿਵੇਂ:—

**੧. ਸੇਵਕ ਸਿਖ ਪੂਜਣ ਸਭਿ ਆਵਹਿ,**
**ਸਭਿ ਗਾਵਹਿ, ਹਰਿ ਹਰਿ ਊਤਮ ਬਾਨੀ॥ [ਪੰਨਾ ੬੬੯**

**੨. ਸੇਵਕ ਸਿਖ ਸਦਾ ਅਤਿ ਲੁਭਿਤ,**
**ਅਲਿ ਸਮੂਹ ਜਿਉ ਕੁਸਮ ਸੁਬਾਸੇ ॥ [ਪੰਨਾ ੧੪੦੪**

ਸੋ ਇਥੇ 'ਸਿਖੀ' ਪਦ ਦਾ ਉਚਾਰਨ 'ਸਿਖੀਂ' ਬਿੰਦੀ ਸਹਿਤ ਕਰਨਾ ਚਾਹੀਦਾ ਹੈ, ਜੋ ਕਿ ਗੁਰ-ਸ਼ਬਦਾਵਲੀ ਦੇ ਅਨੁਕੂਲ ਹੈ।

## (੪) ਪੰਖੀ ਭਉਦੀਆ ਲੈਨਿ ਨ ਸਾਹ ॥....

ਸੰਪਰਦਾਈ ਵਿਦਵਾਨਾਂ ਨੇ 'ਪੰਖੀ' ਪਦ ਦੇ ਅਰਥ 'ਇੱਲਾਂ' ਇਸਤਰੀ-ਰੂਪ ਵਿਚ ਕੀਤੇ ਹਨ, ਕਿਉਂਕਿ ਅੱਗੇ 'ਭਉਦੀਆ' ਸ਼ਬਦ ਹੈ ਉਸ ਨਾਲ ਜੋੜ ਜੋੜਨ ਲਈ 'ਪੰਖੀਂ' ਨੂੰ ਬਿੰਦੀ ਸਹਿਤ ਉਚਾਰ ਕੇ ਇੱਲਾਂ, ਪੰਛੀਆਂ ਦੀਆਂ ਪੰਗਤੀਆਂ (ਡਾਰਾਂ) ਆਦਿ ਅਰਥ ਬਣਦੇ ਹਨ। ਪ੍ਰੋ. ਸਾਹਿਬ ਸਿੰਘ ਜੀ ਨੇ 'ਭਉਦੀਆ' ਸ਼ਬਦ ਦੇ ਅਰਥ 'ਭੰਭੀਰੀਆਂ' ਕੀਤੇ ਹਨ। ਇਹ ਅਰਥ ਹੁਣ ਤਕ ਕਿਸੇ ਟੀਕਾਕਾਰ ਨੇ ਨਹੀਂ ਕੀਤੇ ਅਤੇ ਠੀਕ ਵੀ ਨਹੀਂ ਜਾਪਦੇ। 'ਭਉਦੀਆ' ਦਾ ਸਪਸ਼ਟ ਅਰਥ ਹੈ ਕਿ 'ਫਿਰਨ ਵਾਲੀਆਂ'। ਭਾਉਣ (ਫਿਰਨ) ਵਾਲੀਆਂ ਕੇਵਲ ਭੰਭੀਰੀਆਂ ਹੀ ਨਹੀਂ, ਕੁਦਰਤ ਦੇ ਵਿਸ਼ਾਲ ਪਸਾਰੇ ਵਿਚ ਅਨੇਕਾਂ ਚੀਜ਼ਾਂ ਫਿਰਨ ਵਾਲੀਆਂ ਹਨ। ਇਥੇ 'ਲੈਨਿ ਨ ਸਾਹ' ਦਾ ਅਰਥ 'ਲਗਾਤਾਰ ਫਿਰਨ ਵਾਲੀਆਂ' ਚੀਜਾਂ ਦਾ ਹੈ। ਗੁਰਦੇਵ ਜੀ ਨੇ ਇਸ ਸਲੋਕ ਵਿਚ ਪਹਿਲਾਂ ਹੀ ਫਿਰਨ ਵਾਲੀਆਂ ਚੀਜਾਂ ਕੋਹਲੂ, ਚਰਖਾ, ਚੱਕੀ, ਚੱਕ, ਵਾ-ਵਰੋਲੇ, ਲਾਟੂ, ਮਧਾਣੀਆਂ ਅਤੇ 'ਅਨਗਾਹ' ਦਾ ਜ਼ਿਕਰ ਕਰ ਦਿੱਤਾ ਹੈ ਅਤੇ 'ਭਉਦੀਆ' ਸ਼ਬਦ ਦਾ ਸੰਬੰਧ ਇਨ੍ਹਾਂ ਚੀਜਾਂ ਨਾਲ ਹੈ। 'ਪੰਖੀ' ਸ਼ਬਦ ਦਾ ਬਹੁ-ਵਚਨ ਵੀ 'ਪੰਖੀ' ਹੈ ਅਤੇ 'ਪੰਖੀਆਂ' ਭੀ ਹੈ। ਇਸ ਲਈ ਇਸ ਸ਼ਬਦ ਨੂੰ ਬਿੰਦੀ ਸਹਿਤ 'ਪੰਖੀਂ' ਉਚਾਰਨਾ ਵੀ ਠੀਕ ਨਹੀਂ ਜਾਪਦਾ।

## (੫) ਸੂਐ ਚਾੜਿ ਭਵਾਈਅਹਿ ਜੰਤ ॥

ਇਸ ਪੰਕਤੀ ਦੇ ਹੇਠ ਲਿਖੇ ਕਈ ਅਰਥ ਪ੍ਰਚਲਤ ਹਨ:--

੧. 'ਸੂਏਂ' ਲੜਕਿਆਂ ਦੀ ਇਕ ਖੇਡ ਹੁੰਦੀ ਹੈ ਜਿਸ ਤੇ ਚਾੜ੍ਹ ਕੇ ਜੀਵ ਭਵਾਏ ਜਾਂਦੇ ਹਨ।

੨. 'ਸੁਏ' ਦੇਵੀ ਵੀ ਹੈ ਜਿਸ ਦੇ ਅੱਗੇ ਬੱਚਿਆਂ ਨੂੰ ਪਿੱਠ ਤੇ ਚੁਕ ਕੇ ਫਿਰਾਇਆ ਜਾਂਦਾ ਹੈ।

੩. ਬੱਚੇ ਬਿੰਡੇ, ਟਿੱਡੇ ਅਤੇ ਹੋਰ ਅਜਿਹੇ ਕਈ ਜੀਆਂ ਨੂੰ ਸੂਲਾਂ ਤੇ ਰੱਖ ਕੇ ਫਿਰਾਉਂਦੇ ਹਨ।

੪. ਚੰਡੋਲ (ਪੰਘੂੜੇ) ਤੇ ਬਿਠਾ ਕੇ ਬੱਚਿਆਂ ਨੂੰ ਝੂਟੇ ਦਿੱਤੇ ਜਾਂਦੇ ਹਨ।

ਹਵਾ ਦਾ ਰੁਖ ਦੱਸਣ ਲਈ ਜਿਵੇਂ ਯੰਤਰ ਲੋਹੇ ਦੀ ਸੀਖ ਉਤੇ ਆਪਣੇ ਆਪ ਘੁੰਮਦਾ ਰਹਿੰਦਾ ਹੈ ਇਸੇ ਤਰ੍ਹਾਂ ਬੱਚੇ 'ਥਾਲੀ' ਆਦਿ ਦਾ 'ਯੰਤਰ' ਬਣਾ ਕੇ ਸੋਟੀ ਤੇ ਰਖ ਕੇ ਫਿਰਾਉਂਦੇ ਰਹਿੰਦੇ ਹਨ। ਅਰਥਾਂ ਦੇ ਰੂਪ ਵਿਚ ਵਖੇਪਤਾ ਜ਼ਰੂਰ ਨਜ਼ਰ ਆਉਂਦੀ ਹੈ, ਪਰ ਭਾਵਕ ਏਕਤਾ ਹੈ।

(ਉਪਰਕੋਤ ਅਰਥਾਂ ਅਗੇ ਸੰਬੰਧਤ ਟੀਕਿਆਂ ਦੇ ਹਵਾਲੇ ਇਸ ਲਈ ਨਹੀਂ ਦਿੱਤੇ ਕਿਉਂਕਿ ਬਹੁਤ ਲੰਬੇ ਹਨ। ਪਾਠਕਾਂ ਦੀ ਗਿਆਤ ਲਈ ਉਨ੍ਹਾਂ ਦੇ ਅਰਥਾਂ ਦੀ ਰੂਪ-ਰੇਖਾ ਨੂੰ ਆਪਣੇ ਅੱਖਰਾਂ ਵਿਚ ਅੰਕਿਤ ਕਰ ਦਿੱਤਾ ਹੈ।)

## (੬) ਜੀਉ ਪਿੰਡੁ ਸਭੁ ਤਿਸਦਾ, ਦੇ ਖਾਜੈ ਆਖਿ ਗਵਾਈਐ ॥

ਇਸ ਪੰਕਤੀ ਦੇ ਦੂਜੇ ਅੱਧੇ ਹਿੱਸੇ ਦੇ ਅਰਥਾਂ ਵਿਚ ਭੁਲੇਖਾ ਪਾਇਆ ਜਾਂਦਾ ਹੈ। ਇਸ ਲਈ 'ਆਖਿ ਗਵਾਈਐ' ਬਾਰੇ ਕੁਝ ਕੁ ਟੀਕਾਕਾਰਾਂ ਦੇ ਅਰਥ ਹੇਠਾਂ ਦਿੱਤੇ ਜਾਂਦੇ ਹਨ:-

੧. ਉਹੀ (ਜੀਵ ਨੂੰ) ਖਾਣ ਵਾਸਤੇ (ਭੋਜਨ) ਦੇਂਦਾ ਹੈ, (ਕਿਤਨਾ ਕੁ ਦੇਂਦਾ ਹੈ) ਇਹ ਅੰਦਾਜ਼ਾ ਲਾਉਣਾ ਵਿਅਰਥ ਜਤਨ ਹੈ। [ਪ੍ਰੋ. ਸਾਹਿਬ ਸਿੰਘ ਜੀ

੨. ਵੰਡ ਕੇ ਖਾਈਏ, (ਫਿਰ ਵੰਡ ਕੇ ਕਹੀਏ ਨਾ ਕਿ ਮੈਂ ਦਿੱਤਾ ਹੈ, ਕਿਉਂਕਿ ਹੈਸੀ ਜੋ ਸਭ ਕੁਛ ਓਸੇ ਦਾ, ਸੋ ਇਉਂ) ਕਹਿਣ ਦਾ ਫਲ ਗੁਆ ਲਈਦਾ ਹੈ। [ਭਾਈ ਵੀਰ ਸਿੰਘ ਜੀ

੩. ਦੇ ਖਾਜੈ=ਵੰਡ ਕੇ ਖਾਈਐ, ਆਖੀਐ ਤਾਂ ਗਵਾਈਐ।
[ਪ੍ਰਿਯਾਇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਕ੍ਰਿਤ ਸੰਤ ਸੁਤੇ ਪ੍ਰਕਾਸ਼

੪. ਮਹਾਰਾਜ ਦੇ ਦਿੱਤੇ ਬਿਚੋਂ ਵੰਡ ਖਾਈਐ ਤੇ ਆਖੀਐ ਨਾਹੀ।
[ਗਿਆਨ ਰਤਨਾਵਲੀ, ਭਾਈ ਮਨੀ ਸਿੰਘ ਜੀ

੫. ਜੋ ਕਰਤਾਰ ਦੇਵੇ ਸੋ ਖਾਜੇ, 'ਮੈਂ ਦਾਤਾ ਹਾਂ' ਇਹ ਆਖ ਕੇ ਗਵਾਈਐ। ਦੇ ਕੇ (ਵੰਡ ਕੇ) ਛਕੀਏ, ਪਰ ਦਾਤਾ ਹੋਣ ਦਾ ਅਭਿਮਾਨ ਦੂਰ ਕਰੀਏ। ਅਰਥਾਤ ਇਹ ਨ ਆਖਦੇ ਫਿਰੀਏ, ਕਿ ਅਸੀਂ ਹੋਰਨਾਂ ਨੂੰ ਦੇਂਦੇ ਹਾਂ। [ਮਹਾਨ ਕੋਸ਼

**ਨਿਰਣੈ:** 'ਖਾਜੈ' ਸ਼ਬਦ ਸੰਗਿਆ-ਵਾਚਕ ਨਹੀਂ। ਇਸ ਲਈ ਇਸ ਦੇ ਅਰਥ 'ਭੋਜਨ' ਕਰਨੇ ਠੀਕ ਨਹੀਂ। ਗੁਰਬਾਣੀ ਵਿਚ ਇਸ ਸ਼ਬਦ ਦੀ ਵਰਤੋਂ ਕਿਰਿਆ ਰੂਪ ਵਿਚ ਕੀਤੀ ਹੋਈ ਮਿਲਦੀ ਹੈ ਜਿਵੇ:-

**ਖਾਜੈ ਪੈਝੈ ਰਲੀ ਕਰੀਜੈ ॥ ਬਿਨੁ ਅਭ ਭਗਤੀ, ਬਾਦਿ ਮਰੀਜੈ ॥** [ਪੰਨਾ ੧੦੨੭

ਜਿਥੇ ਸੰਗਿਆ ਵਾਚਕ ਹੈ ਉਥੇ ਇਸ ਸ਼ਬਦ ਦਾ ਰੂਪ 'ਖਾਜੁ' ਜਜੇ ਨੂੰ ਔਂਕੜ ਨਾਲ ਹੈ। ਜਿਵੇਂ:-

**ਸੀਲੁ ਸੰਜਮੁ ਸੁਚ ਭੰਨੀ, ਖਾਣਾ ਖਾਜੁ ਅਹਾਜੁ ॥** [ਪੰਨਾ ੧੨੪੩

ਜੇ ਇਸ ਪੰਕਤੀ ਵਿਚ ਆਏ ਪਦ 'ਦੇ' ਦੀ ਥਾਂ ਤੇ 'ਦੇਇ' ਹੁੰਦਾ ਤਾਂ ਪ੍ਰੋ. ਸਾਹਿਬ ਸਿੰਘ ਜੀ

ਉਸ ਦੇ ਅਰਥ 'ਦੇ ਕੇ' ਕਰਦੇ, ਪਰ ਇਸ ਸ਼ੰਕੇ ਦੀ ਨਵਿਰਤੀ ਲਈ ਇਹ ਦੱਸਣਾ ਯੋਗ ਹੈ ਕਿ 'ਦੇ' ਪਦ ਵੀ 'ਦੇ ਕੇ' ਦੇ ਅਰਥ ਦਿੰਦਾ ਹੈ। ਜਿਵੇਂ:-

**ਤੁਮ ਦਇਆਲ ਸਰਬ ਦੁਖ ਭੰਜਨ, ਇਕ ਬਿਨਉ ਸੁਨਹੁ ਦੇ ਕਾਨੇ ॥ [ਪੰਨਾ ੧੬੯**

ਸੋ, ਪ੍ਰਚਲਤ ਅਰਥ ਜਿਵੇਂ ਕਿ ਪਿਛੇ ਕੀਤੇ ਹਨ, ਓਹ ਠੀਕ ਹਨ।

**(੭) ਜੇ ਜਰਵਾਣਾ ਪਰਹਰੈ, ਜਰੁ ਵੇਸ ਕਰੇਦੀ ਆਈਐ ॥**

ਇਸ ਪੰਕਤੀ ਵਿਚ 'ਜਰੁ' ਤੇ 'ਜਰਵਾਣਾ' ਦੋਹਾਂ ਸ਼ਬਦਾਂ ਦੇ ਅਰਥਾਂ ਵਿਚ ਸ਼ੰਕੇ ਹਨ। 'ਜਰੁ' ਦਾ ਅਰਥ 'ਬੁਢੇਪੇ ਦੀ ਅਵਸਥਾ' ਠੀਕ ਹੈ, ਪਰ 'ਜਰਵਾਣਾ' ਦਾ ਅਰਥ 'ਬੁਢੇਪਾ' ਕਰਨਾ ਠੀਕ ਨਹੀਂ। ਪੁਰਾਤਨ ਟੀਕਾਕਾਰਾਂ ਨੇ 'ਜਰਵਾਣਾ' ਦੇ ਅਰਥ 'ਕਾਲ' ਕੀਤੇ ਹਨ, ਕਿਉਂਕਿ 'ਕਾਲ' ਨੂੰ ਸੰਸਾਰੀ ਜੀਵ ਜ਼ੋਰਾਵਰ ਮੰਨਦੇ ਹਨ। ਪਾਠਕਾਂ ਦੇ ਗਿਆਤ ਲਈ ਕੁਝ ਅਰਥ ਵੰਨਗੀ ਮਾਤਰ ਹੇਠ ਦਿੱਤੇ ਜਾਂਦੇ ਹਨ:--

੧. ਜੇ ਚਿੱਟੇ ਰੋਮ ਕੋਈ ਪੁਟ ਦੇਵੇ ਜਾਂ ਰੰਗ ਲਵੇ, ਤਦ ਜਰਾ ਆਪਣਾ ਰੰਗ ਸਰੀਰ ਪੁਰ ਬਰਾਬਰ ਕਰਦੀ ਆਉਂਦੀ ਹੈ। [ਮਹਾਨ ਕੋਸ਼

੨. ਜੇ ਕੋਈ (ਜੀਵ) ਬੁਢੇਪੇ ਨੂੰ ਪਰੇ ਹਟਾਉਣਾ ਚਾਹੇ (ਭਾਵ ਬੁਢੇਪੇ ਤੋਂ ਬਚਣਾ ਚਾਹੇ ਤਾਂ ਇਹ ਜਤਨ ਫਜ਼ੂਲ ਹੈ) ਬੁਢੇਪਾ ਵੇਸ ਧਾਰ ਕੇ ਆ ਹੀ ਜਾਂਦਾ ਹੈ। [ਪ੍ਰੋ. ਸਾਹਿਬ ਸਿੰਘ ਜੀ

੩. ਜੇ ਕਰ ਜੋਗਾਦਿ ਕ੍ਰਿਅ ਕਰ (ਜਰਵਾਣਾ) ਹਟਤਾ ਨਹੀਂ ਵਾ (ਜਰਵਾਣਾ) ਬੁਢੇਪੇ ਕੋ ਪਰਹਰੇ ਦੂਰ ਕਰੇ ਤਉ ਹੋਤਾ ਨਹੀਂ ਹੈ ਉਲਟ ਬ੍ਰਿਧਾਵਸਥਾ ਭੇਖ ਕਰਤੀ ਆਵਤੀ ਹੈ। [ਸ੍ਰੀ ਗੁਰੂ ਗ੍ਰੰਥ ਸਾਹਿਬ ਸਟੀਕ ਫਰੀਦਕੋਟ

੪. ਜੇ ਕੋਈ ਕਹੇ ਜੋ ਜਮੁ ਮੈਨੂੰ ਛੱਡ ਜਾਇਗਾ ਤ ਬੁਢੇਪਾ ਜੋ ਆਵਦਾ ਹੈ ਸੋ ਮ੍ਰਿਤ ਕਾ ਦੂਤ ਆਵਦਾ ਹੈ। [ਗਿਆਨ ਰਤਨਾਵਲੀ ਭਾਈ ਸ. ਮਨੀ ਸਿੰਘ ਜੀ

ਨਿਰਣੈ : 'ਜਰੁ' ਪਦ ਦੇ ਨਾਲ 'ਵੇਸ ਕਰੇਦੀ' ਸ਼ਬਦ ਇਸਤਰੀ ਵਾਚਕ ਹਨ। ਜੇ ਪੁਲਿੰਗ ਰੂਪ ਸ਼ਬਦ ਹੁੰਦੇ ਤਾਂ 'ਜਮ' 'ਬੁਢੇਪਾ' ਆਦਿ ਅਰਥ ਕੀਤੇ ਜਾ ਸਕਦੇ ਸਨ। ਸੋ, ਇਥੇ 'ਜਰੁ' ਦਾ ਅਰਥ 'ਬੁਢੇਪੇ ਦੀ ਅਵਸਥਾ' ਹੈ ਅਤੇ 'ਜਰਵਾਣਾ' ਤੋਂ ਭਾਵ ਜ਼ੋਰ ਵਾਲਾ ਜ਼ਾਲਮ ਜਮ ਹੈ। ਸੋ ਇਸ ਦੇ ਸਹੀ ਅਰਥ ਇਹ ਹਨ: ਜੇ ਕੋਈ ਜ਼ੋਰ ਵਾਲਾ ਆਦਮੀ ਬੁਢੇਪੇ ਨੂੰ ਪਰੇ ਹਟਾਉਣਾ ਚਾਹੇ (ਤਾਂ ਵੀ) ਬੁਢੇਪੇ ਦੀ ਅਵਸਥਾ (ਆਪਣਾ), ਰੂਪ ਧਾਰ ਕੇ ਆ ਹੀ ਜਾਂਦੀ ਹੈ।

**੧. ਓੜਕੁ ਆਇਆ ਤਿਨ ਸਾਹਿਆ, ਵਣਜਾਰਿਆ ਮਿਤ੍ਰਾ, ਜਰੁ ਜਰਵਾਣਾ ਕੰਨਿ॥**
**ਇਕ ਰਤੀ ਗੁਣ ਨ ਸਮਾਣਿਆ, ਵਣਜਾਰਿਆ ਮਿਤ੍ਰਾ,**
**ਅਵਗਣ ਖੜਸਨਿ ਬੰਨਿ॥ [ਪੰਨਾ ੭੬**

**੨. ਜਰੁ ਜਰਵਾਣਾ ਵਸਿ ਕਰਿ,ਅੰਤਿ ਅਧਰਮ ਰਾਵਣਿ ਮਨ ਧਰਣਾ॥[ਭਾ. ਗੁ. ੩੧-੧੮**

ਜਿਸ ਰਾਵਣ ਨੇ ਬੁਢੇਪਾ ਤੇ ਜਮ ਵਸ ਵਿੱਚ ਕੀਤਾ ਹੋਇਆ ਸੀ ਉਸ ਨੇ ਅੰਤ ਨੂੰ ਮਨ ਵਿੱਚ ਅਧਰਮ ਧਰਿਆ ਅਤੇ ਸੰਸਾਰ ਚੋਂ ਅਪ ਜੱਸ ਲੈ ਕੇ ਮੋਇਆ। ਜਿਹੜਾ ਜਗਿਆਸੂ ਸਤਿਗੁਰਾਂ ਦੀ ਸਿਖਿਆ ਅਨੁਸਾਰ ਚਲਦਾ ਹੈ ਉਸ ਦਾ ਜੀਵਨ ਮਰਣ ਸਫਲ ਹੁੰਦਾ ਹੈ।

## ਸਾਰੰਸ਼ ਅਤੇ ਸਿਧਾਂਤ

**ਸਿਖ ਸਭਾ ਦੀਖਿਆ ਕਾ ਭਾਉ ॥ ਗੁਰਮੁਖਿ ਸੁਣਣਾ ਸਾਚਾ ਨਾਉ॥** [ਪੰਨਾ ੩੫੦

ਸਿੱਖ ਧਰਮ ਦਾ ਮੁੱਢਲਾ ਆਦਰਸ਼ ਸੁਚੱਜੀ ਜੀਵਨ-ਜਾਚ ਸਿਖਾਉਣਾ ਹੈ। ਸਿੱਖੀ ਮੰਡਲ ਵਿਚ ਨੱਚਣਾ-ਟੱਪਣਾ, ਸ੍ਵਾਂਗ ਉਤਾਰਨੇ, ਰਾਸਾਂ ਪਾਉਣੀਆਂ ਅਤੇ ਗੰਦੇ ਗੀਤ ਆਦਿ ਗਾਉਣੇ ਵਰਜਿਤ ਹਨ। ਗੁਰੂ ਘਰ ਵਿਚ ਸੇਵਾ ਤੇ ਨਾਮ ਸਿਮਰਨ ਵਾਲੇ ਜਗਿਆਸੂਆਂ ਨੂੰ ਆਦਰ ਅਤੇ ਸਤਿਕਾਰ ਮਿਲਦਾ ਹੈ, ਕਿਉਂਕਿ ਸੇਵਾ ਅਤੇ ਸਿਮਰਨ ਦੋਵੇਂ ਉਤਮ ਗੁਣ ਅਧਿਆਤਿਮਕ ਸਾਂਝ ਪੈਦਾ ਕਰਨ ਦੇ ਪ੍ਰਤੀਕ ਹਨ। ਜਦੋਂ ਸੰਸਾਰੀ ਲੋਕ ਖਸਮ ਵਿਸਾਰ ਕੇ ਸੌਂਦੇ ਹਨ ਓਦੋਂ ਗੁਰਸਿੱਖ ਜਾਗਦੇ ਹਨ:--

੧. **ਗੁਰੁਸਿਖ ਜੋਗੀ ਜਾਗਦੇ, ਹੋਰ ਸਭੇ ਬਨਵਾਸ ਲੁਕਾਣੇ ॥**
**ਸਾਧ ਸੰਗਤਿ ਮਿਲਿ ਨਾਮ ਵਖਾਣੇ ॥** [ਭਾ. ਗੁ. ੪੦-੧੩

੨. **ਸੇਵਕ ਸੇਵਹਿ ਕਰਮਿ ਚੜਾਉ ॥**
**ਭਿੰਨੀ ਰੈਣਿ ਜਿਨਾ ਮਨਿ ਚਾਉ ॥** [ਪੰਨਾ ੪੬੫

ਗੁਰੂ ਘਰ ਵਿਚ ਪ੍ਰਭਾਤੇ ਉਠ ਕੇ ਨਾਮ ਜਪਣ ਵਾਲਿਆਂ ਨੂੰ 'ਜੀਅ ਆਇਆਂ' ਆਖਿਆ ਜਾਂਦਾ ਹੈ, ਕਿਉਂਕਿ ਉਹ ਆਪ ਰਸ-ਭਿੰਨੇ ਕੀਰਤਨ ਵਿਚ ਜੁੜਦੇ ਹਨ ਅਤੇ ਰਬੀ-ਸਿਫਤਾਂ ਦੀ ਅੰਮ੍ਰਿਤ ਦਾਤਿ ਨੂੰ ਸਤਿਸੰਗੀਆਂ ਵਿਚ ਵੰਡਦੇ ਹਨ। ਗੁਰੂ ਘਰ ਵਿਚ ਫੋਕੀ ਕਥਨੀ ਵਾਲਿਆਂ ਨੂੰ ਦੁਰੇਡੇ ਰਖਿਆ ਜਾਂਦਾ ਹੈ। ਉਹ ਗੁਰੂ ਦੇ ਨਿਕਟ ਵਰਤੀ ਓਦੋਂ ਹੀ ਬਣਦੇ ਹਨ ਜਦੋਂ ਗੁਰੂ ਦੀ ਸਿਖਿਆ ਅਨੁਸਾਰ ਰਹਿਣੀ-ਬਹਿਣੀ ਅਤੇ ਸਹਿਣੀ ਦੀ ਕਸਵੱਟੀ ਤੇ ਪਰਖੀਜ ਕੇ ਗੁਰੂ ਦੇ ਖਜ਼ਾਨੇ ਵਿਚ ਪ੍ਰਵਾਨ ਹੁੰਦੇ ਹਨ। ਸਿੱਖੀ ਅੰਦਰ ਹੱਠ ਨਾਲ ਜਗਰਾਤੇ ਕੱਟਣੇ ਅਤੇ ਹੋਰ ਫੋਕਟ ਕਰਮ ਕਰਨ ਵਾਲਿਆਂ ਲਈ ਕੋਈ ਥਾਂ ਨਹੀਂ ਹੈ। ਗੁਰਸਿੱਖ ਵਿਸ਼ੇ-ਵਿਕਾਰਾਂ ਵਾਲੇ ਮਾਰਗ ਤੋਂ ਸੰਜਮ ਕਰਦੇ ਹਨ, ਕਿਉਂਕਿ ਸੰਜਮੀ ਜੀਵਨ ਤੋਂ ਬਿਨਾਂ ਦੁਨੀਆਂ ਦੇ ਰੂਪ-ਰੰਗ ਅਤੇ ਫੈਸ਼ਨਾਂ ਦੇ ਹੜ ਵਿਚ ਕਿਸੇ ਵੇਲੇ ਵੀ ਡੁਬਣ ਦੀ ਸੰਭਾਵਨਾ ਹੋ ਸਕਦੀ ਹੈ।

ਗੁਰਦੇਵ ਜੀ ਨੇ ਸਮਾਜ ਦੀ ਢਹਿੰਦੀ ਕਲਾ ਨੂੰ ਵੇਖ ਕੇ ਉਸ ਸਮੇਂ ਦਾ ਜੋ ਸਾਰਾ ਚਿੱਤਰ ਸਾਡੇ ਸਾਹਮਣੇ ਰਖਿਆ ਹੈ ਉਹ ਹਿੰਦੂ ਧਰਮ ਦਾ ਰਖਿਆ ਹੈ। ਹਿੰਦੂ ਧਰਮ ਵਿਚ ਸ੍ਰੀ ਰਾਮ ਚੰਦਰ ਜੀ ਅਤੇ ਸ੍ਰੀ ਕ੍ਰਿਸ਼ਨ ਜੀ ਦੇ ਸ੍ਵਾਂਗ ਉਤਾਰੇ ਜਾਂਦੇ ਸਨ, ਰਾਜੇ ਅਤੇ ਰਾਣੀਆਂ ਦੇ ਰੂਪ ਬਣਾ ਕੇ ਰਾਮ-ਲੀਲਾ ਖੇਡੀ ਜਾਂਦੀ ਸੀ, ਇਹ ਸਭ ਖੇਡ ਰੱਬੀ-ਡਰ ਅਤੇ ਪ੍ਰੇਮ ਤੋਂ ਸਖਣੀ ਸੀ। ਇਸ ਸ੍ਵਾਂਗ ਨੂੰ ਵੇਖ ਕੇ ਲੋਕ ਘਰਾਂ ਵਿਚ ਜਾ ਕੇ ਹਾਸਾ-ਮਖੌਲ ਉਡਾਂਦੇ ਸਨ। ਇਹ ਸਾਰੇ ਨਾਚ ਅਤੇ ਫੇਰੀਆਂ ਜਾਂ ਤਾਲ ਪੂਰਨੇ, ਰੋਟੀਆਂ ਕਮਾਉਣ ਦਾ ਵਪਾਰ ਹੈ, ਰੱਬੀ ਪਿਆਰ ਨਹੀਂ ਸੀ। ਇਨ੍ਹਾਂ ਰਾਸਾਂ ਦੇ ਪ੍ਰੋਗਰਾਮ ਰਾਹੀਂ ਉਹ ਗੁਰੂਆਂ ਅਤੇ ਅਵਤਾਰਾਂ ਦੀ ਨਿਰਾਦਰੀ ਕਰਦੇ ਸਨ।

ਅਜ ਕਲ ਸਮਾਜਕ ਸਭਿਅਤਾ ਵਿਚ ਪਰਿਵਰਤਨ ਲਿਆਉਣ ਲਈ ਕਲਚਰਲ ਪ੍ਰੋਗਰਾਮ ਬਣਾਏ ਜਾਂਦੇ ਹਨ। ਇਨ੍ਹਾਂ ਪ੍ਰੋਗਰਾਮਾਂ ਵਿਚ ਸ੍ਰੇਸ਼ਟਾਚਾਰ ਦਾ ਵਿਖਾਵਾ ਬੜੇ ਜ਼ੋਰ-ਸ਼ੋਰ ਨਾਲ ਕੀਤਾ ਜਾਂਦਾ ਹੈ, ਪਰ ਜੋ ਇਨ੍ਹਾਂ ਦਾ ਫਲ ਹੈ ਉਹ ਭ੍ਰਿਸ਼ਟਾਚਾਰ ਦੇ ਰੂਪ ਵਿਚ ਸਾਡੇ ਸਾਹਮਣੇ ਹੀ ਹੈ। ਅਜੇ ਤਕ ਸਾਡੇ ਵਿਚ ਆਤਮਿਕ ਜਾਗ੍ਰਤੀ ਨਹੀਂ ਆਈ। ਸੋਹਣੇ ਸੋਹਣੇ ਕਪੜੇ ਪਾਉਣੇ ਅਤੇ ਹਾਰ-ਸ਼ਿੰਗਾਰ ਕਰਨ ਦੀ ਆਜ਼ਾਦੀ ਨੂੰ ਭਾਵੇਂ ਸਾਡੇ ਕੁਝ ਕੁ ਦੇਸ਼-ਵਾਸੀਆਂ ਨੇ ਮਾਣ ਲਿਆ ਹੋਵੇ, ਪਰ ਜੋ ਸ੍ਵੈ-ਮਾਣਤਾ ਦੀ ਪ੍ਰੇਰਨਾ ਸਾਨੂੰ ਦੇਸ਼-ਆਜਾਦੀ ਤੋਂ ਲੈਣੀ ਚਾਹੀਦੀ ਸੀ, ਉਸ ਤੋਂ ਅਸੀਂ ਅਜੇ ਵੀ ਕੋਰੇ ਹਾਂ, ਕਿਉਂਕਿ ਅਸਾਂ ਅਜੇ ਜੀਵਨ-ਜਾਚ ਹੀ ਨਹੀਂ ਸਿਖੀ।

ਧਰਮ ਦਾ ਰਾਗ ਅਸੀਂ ਹਰ ਰੋਜ਼ ਅਲਾਪਦੇ ਹਾਂ, ਪਰ ਆਪਣੇ ਗਿਰੀਵਾਨ ਵਿਚ ਸਿਰ ਨੀਵਾਂ ਕਰ ਕੇ ਨਹੀਂ ਵੇਖਦੇ ਕਿ ਗੁਰਦੇਵ ਨੇ ਜਿਨ੍ਹਾਂ ਕੰਮਾਂ ਤੋਂ ਸਾਨੂੰ ਹੋੜਿਆ ਸੀ, ਕੀ ਅਸਾਂ ਆਪਣੇ ਮਨ ਨੂੰ ਉਨ੍ਹਾਂ ਵਲੋਂ ਮੋੜਿਆ ਹੈ ਜਾਂ ਉਨ੍ਹਾਂ ਵਲ ਹੋਰ ਵਧੇਰੇ ਜੋੜਿਆ ਹੈ? ਗੁਰਦੇਵ ਜੀ ਫੁਰਮਾਉਂਦੇ ਹਨ:--

**ਨਾਟਕ ਚੇਟਕ ਕੀਏ ਕੁਕਾਜਾ ॥ ਪ੍ਰਭ ਲੋਗਨ ਕੈ ਆਵਤ ਲਾਜਾ ॥**

ਹੁਣ ਅਸੀਂ ਧਰਮ ਅਸਥਾਨਾਂ ਤੇ ਪ੍ਰਚਾਰ ਕਰ ਕਰ ਕੇ ਥੱਕ ਗਏ ਹਾਂ। ਸਾਡੀਆਂ ਸ਼੍ਰੋਮਣੀ ਜਥੇਬੰਦੀਆਂ ਦੇ ਆਗੂਆਂ ਦੀ ਆਪਣੀ ਵਿਚਾਰ-ਧਾਰਾ ਬਦਲ ਚੁਕੀ ਹੈ। ਉਨ੍ਹਾਂ ਨੂੰ ਭਾਈ ਗੁਰਦਾਸ ਜੀ ਦੇ ਬਚਨ 'ਘਰਿ ਘਰਿ ਅੰਦਰ ਧਰਮਸਾਲ ਹੋਵੈ ਕੀਰਤਨੁ ਸਦਾ ਵਿਸੋਆ' ਭੁਲ ਗਏ ਹਨ। ਅਜ ਸਾਨੂੰ ਗੁਰਮਤਿ ਦਾ ਪ੍ਰਚਾਰ ਕਰਨ ਲਈ ਸਿਨੇਮਾ-ਘਰ ਚੰਗੇ ਲਗਦੇ ਹਨ। ਹੁਣ ਤਕ ਹੋਏ ਤਜਰਬੇ ਤੋਂ ਅਸਾਂ ਕੋਈ ਸਬਕ ਨਹੀਂ ਸਿਖਿਆ। ਭਾਵੇਂ ਭਗਤ ਕਬੀਰ ਜੀ, ਰਵਿਦਾਸ ਜੀ, ਬਾਬਾ ਫਰੀਦ ਜੀ ਅਤੇ ਹੋਰ ਕਈ ਧਾਰਮਿਕ ਫ਼ਿਲਮਾਂ ਤਿਆਰ ਕੀਤੀਆਂ ਗਈਆਂ ਹਨ, ਦਸੋ ਉਨ੍ਹਾਂ ਨੂੰ ਵੇਖਣ ਵਾਲੇ ਹਜ਼ਾਰਾਂ ਦੀ ਗਿਣਤੀ ਵਿਚੋਂ ਕਿਤਨੇ ਕੁ ਲੋਕ ਪ੍ਰਭਾਵਤ ਹੋ ਕੇ ਈਸ਼ਵਰ-ਭਗਤੀ ਮਾਰਗ ਦੇ ਧਾਰਨੀ ਹੋਏ ਹਨ?। ਸਿਖ ਧਰਮ ਵਿਚ ਫਿਲਮਾਂ ਨੂੰ ਅਪਨਾਉਣਾ ਸਿਖੀ ਦੇ ਮੁਢਲੇ ਅਸੂਲਾਂ ਨੂੰ ਢਾਹ ਲਾਉਣੀ ਹੈ। ਦੂਜੇ ਸ਼ਬਦਾਂ ਵਿਚ ਨਾਸਤਕ ਲੋਕ ਇਹ ਵੀ ਆਖ ਸਕਦੇ ਹਨ ਕਿ ਲਉ ਜੀ! ਧਰਮ ਦੀ ਹੱਟੀ ਗੁਰਦੁਆਰਿਆਂ ਨਾਲੋਂ ਸਿਨੇਮਿਆਂ ਵਿਚ ਚੰਗੀ ਚਲਦੀ ਹੈ। ਇਸ ਤਰ੍ਹਾਂ, ਸਿਨੇਮਾ ਅਤੇ ਟੀ.ਵੀ. ਦੇ ਪ੍ਰਭਾਵਾਂ ਰਾਹੀਂ ਸਿੱਖ ਕਲਚਰ, ਸਿੱਖੀ ਜੀਵਨ-ਜਾਚ ਉਤੇ ਇਕ ਮਾਰੂ ਹਮਲਾ ਕੀਤਾ ਜਾ ਰਿਹਾ ਹੈ। ਇਸ ਦਾ ਹਸ਼ਰ ਇਹ ਹੋਵੇਗਾ ਕਿ ਗੁਰੂ ਨਾਨਕ ਦੇਵ ਜੀ ਦੀ ਸਿਖਿਆ ਨੂੰ ਤਾਂ ਕਿਸੇ ਕੀ ਗ੍ਰਹਿਣ ਕਰਨਾ ਹੈ, ਨੌਜਵਾਨ ਲੜਕੇ ਅਤੇ ਲੜਕੀਆਂ, ਆਚਰਨ ਹੀਣ ਹੋ ਜਾਣਗੇ। ਅਧੂਰੇ ਤੇ ਨੰਗੇ ਪਿਆਰ ਰਾਹੀਂ ਅਯੋਗ ਸੰਤਾਨ ਵਿਚ ਵਾਧਾ ਹੋਵੇਗਾ। ਮਨੋਰੰਜਕ ਫਿਲਮਾਂ ਜਿਥੇ ਸਾਡੇ ਜੀਵਨ ਵਿਚ ਕਈ ਵਿਕਾਰ ਪੈਦਾ ਕਰ ਰਹੀਆਂ ਹਨ ਉਥੇ ਸਿਹਤ ਲਈ ਹਾਨੀਕਾਕਾਰ ਤੇ ਆਰਥਕ ਮੰਦਵਾੜੇ ਨੂੰ ਸੱਦਾ ਦੇਣ ਦਾ ਕਾਰਣ ਬਣ ਰਹੀਆਂ ਹਨ।

ਗੁਰੂ ਨਾਨਕ ਦੇਵ ਜੀ ਦੀ ਬਾਣੀ ਦਾ ਅਧਿਆਤਮਿਕ ਤੇ ਕਲਿਆਨਤਮਿਕ ਘੇਰਾ ਬੜਾ ਵਿਸ਼ਾਲ ਹੈ। ਆਪ ਜੀ ਨੇ ਕੁਦਰਤੀ ਰਾਸ ਲੀਲ੍ਹਾ ਦੀ ਜੋ ਮੂਰਤਿ ਸਾਡੇ ਸਾਹਮਣੇ ਰਖੀ ਹੈ, ਉਹ ਆਪਣੇ ਆਪ ਵਿਚ ਇਕ ਮਹੱਤਵਪੂਰਨ ਲੀਲ੍ਹਾ ਹੈ। ਗੁਰਦੇਵ ਜੀ ਨੇ ਮਨੁੱਖ ਦੀ ਰੁਚੀ ਨੂੰ ਸਦਾ ਅਕਾਲ-ਪੁਰਖ

ਨਾਲ ਜੋੜਨ ਦਾ ਜਤਨ ਕੀਤਾ। ਜਿਥੇ ਰੱਬ ਨੇ ਸਾਰੀ ਸ੍ਰਿਸ਼ਟੀ ਦਾ ਪ੍ਰਬੰਧ ਆਪਣੇ ਹੱਥਾਂ ਵਿਚ ਰਖਿਆ ਹੈ ਉਥੇ ਮਨੁੱਖ ਨੂੰ ਇਸ ਧਰਤੀ ਦਾ ਚੌਧਰੀ ਬਣਾ ਕੇ ਇਸ ਦੇ ਹੱਥ ਵਿੱਚ ਕਰਮ ਕਰਨ ਦੀ ਕੁਝ ਸੁਤੰਤਰਤਾ ਵੀ ਦਿੱਤੀ ਹੈ ਜਿਸ ਨੂੰ ਮਨੁੱਖ ਭਾਗ ਜਾਂ ਮੱਥੇ ਦੇ ਲੇਖ ਆਖਦਾ ਹੈ, ਉਹ ਮਨੁੱਖ ਦੇ ਆਪਣੇ ਕੀਤੇ ਕਰਮਾਂ ਦਾ ਹੀ ਫਲ ਸਰੂਪ ਹਨ। ਇਸ ਲਈ ਸਭ ਤੋਂ ਵੱਡਾ ਹਿੱਸਾ ਮਨੁੱਖ ਦੇ ਸ਼ੁਭ ਕਰਮਾਂ ਦਾ ਹੈ, ਜਿਹੜਾ ਇਸ ਦੇ ਜੀਵਨ ਨੂੰ ਉਸ ਉਚਾਣ (ਬੁਲੰਦੀ) ਤੇ ਲੈ ਜਾਂਦਾ ਹੈ ਜਿਥੇ ਇਹ ਸੋਝੀ ਆ ਜਾਂਦੀ ਹੈ:-

**ਸਰਬ ਧਰਮ ਮਹਿ ਸ੍ਰੇਸਟ ਧਰਮੁ ॥**
**ਹਰਿ ਕੋ ਨਾਮੁ ਜਪਿ ਨਿਰਮਲ ਕਰਮੁ ॥** **[ਪੰਨਾ ੨੬੬**

ਫਿਰ ਗੁਰੂ ਦੀ ਸਿਖਿਆ ਦੁਆਰਾ ਮਨੁੱਖ ਨੂੰ ਇਹ ਸੋਝੀ ਆ ਜਾਂਦੀ ਹੈ 'ਨਦਰੀ ਕਰਮਿ ਲਘਾਏ ਪਾਰਿ॥' ਮਨੁੱਖ ਦੀ ਮਰਜ਼ੀ ਬਣਾਉਣ ਵਾਲੇ ਮਨ ਤੇ ਬੁਧੀ ਹਨ ਅਤੇ ਇਹ ਦੋਵੇਂ ਅਕਾਲ ਪੁਰਖ ਦੀਆਂ ਦਾਤਾਂ ਹਨ। ਮਨ ਵਾਹਿਗੁਰੂ ਜੀ ਦੀ ਜੋਤਿ ਦਾ ਸਰੂਪ ਹੈ। ਇਸ ਅੰਦਰ ਸ੍ਰੇਸ਼ਟਾਚਾਰ ਦਾ ਬੀਜ ਮੰਤਰ ਮੌਜੂਦ ਹੈ। ਇਸ ਨੂੰ ਸੱਚੇ ਮਾਰਗ ਤੇ ਚਲਾਉਣ ਦੀ ਲੋੜ ਹੈ, ਜਿਸ ਦੀ ਪ੍ਰੇਰਨਾ ਗੁਰੂ ਨਾਨਕ ਦੇਵ ਜੀ ਪਾਸੋਂ ਮਿਲਦੀ ਹੈ। ਮਨੁੱਖਾ ਜਨਮ ਕੇਵਲ ਖਾਣ-ਪੀਣ, ਹੱਸਣ-ਖੇਡਣ ਤੇ ਮੌਜ-ਮੇਲੇ ਵਾਸਤੇ ਨਹੀਂ ਮਿਲਿਆ, ਇਸ ਦਾ ਅਸਲੀ ਮਨੋਰਥ ਸਮਝਣ ਦੀ ਲੋੜ ਹੈ। ਬਾਹਰਲਾ ਰਾਗ ਤੇ ਰੂਪ-ਰੰਗ ਥੋੜੇ ਚਿਰ ਲਈ ਮਨ-ਪਰਚਾਵਾ ਹੋ ਸਕਦਾ ਹੈ, ਸਦੀਵੀ ਨਹੀਂ। ਰਾਗ ਦੀ ਲੈਅ ਤੇ ਮਿਠਾਸ ਮੋਹ ਕੇ ਮਨੁੱਖ ਨੂੰ ਆਪਣੇ ਵਲ ਖਿਚਦੀ ਹੈ, ਪਰ ਉਸ ਤੋਂ ਸੁਚੇਤ ਹੋਣ ਦੀ ਲੋੜ ਹੈ।

ਗੁਰੂ ਨਾਨਕ ਦੇਵ ਜੀ ਦੇ ਮੰਡਲ ਵਿਚ ਤਾਂ 'ਸਬਦ ਸੁਰਤਿ ਪਰਚਾ ਕਰੈ, ਸਤਿਗੁਰੁ ਪਰਚੈ ਮਨ ਪਰਚਾਏ' ਦੀ ਲੋੜ ਹੈ। ਮਨ ਨੂੰ ਸਦਾ ਆਤਮਿਕ ਮੰਡਲ ਦਾ ਵਾਸੀ ਬਣਾ ਕੇ ਗੁਰਬਾਣੀ, ਜੋ ਗੁਰੂ ਨਾਨਕ ਜੀ ਦਾ ਹਿਰਦਾ ਹੈ, ਨਾਲ ਇਕ-ਸੁਰ ਕਰਨ ਦੀ ਲੋੜ ਹੈ। ਭਉ ਤੇ ਭਗਤੀ ਨੂੰ ਦ੍ਰਿੜ ਕਰਨਾ ਹੈ, ਨੱਚਣ ਤੇ ਟੱਪਣ ਨਾਲ ਭਗਤੀ ਨਹੀਂ ਹੁੰਦੀ। ਜਿਨ੍ਹਾਂ ਸਾਂਗਾਂ ਨੂੰ ਵੇਖ ਕੇ ਲੋਕ ਹਾਸਾ-ਮਖੌਲ ਕਰਨ ਉਹ ਧਰਮ ਦੀ ਨਿਰਾਦਰੀ ਤੁਲ ਹਨ। ਜਿਨ੍ਹਾਂ ਸਿਨਮੇ-ਹਾਲਾਂ ਵਿਚ ਹਰ ਵੇਲੇ ਸਿਗਰਟਾਂ ਦੇ ਗੰਦੇ ਧੂਏ ਦੇ ਬੱਦਲ ਛਾਏ ਹੋਣ ਉਥੇ ਗੁਰਮੁਖੀ ਦਸਤਾਰੇ ਵਾਲੇ ਸਿਖਾਂ ਨੂੰ ਪਰਵਾਰ ਸਮੇਤ ਬੈਠਣਾ ਮੂਲੋਂ ਹੀ ਸ਼ੋਭਾ ਨਹੀਂ ਦਿੰਦਾ। ਇਸ ਲਈ ਸਿੱਖ ਨੂੰ ਸਦਾ ਵਾਹਿਗੁਰੂ ਜੀ ਦਾ ਸ਼ੁਕਰਾਨਾ ਕਰਨਾ ਚਾਹੀਦਾ ਹੈ, ਜਿਸ ਨੇ ਸੁੰਦਰ ਸਰੀਰ ਅਤੇ ਵਰਤਣ ਲਈ ਅਨੇਕਾਂ ਪਦਾਰਥ ਦਿਤੇ ਹਨ। ਸੋ, ਗੁਰਦੇਵ ਜੀ ਦੇ ਪ੍ਰਸਿੱਧ ਉਪਦੇਸ਼ ਨਾਮ ਜਪਣਾ, ਵੰਡ ਛਕਣਾ, ਧਰਮ ਦੀ ਕਿਰਤ ਕਰਨੀ ਆਦਿ ਸਦਾ ਚੇਤੇ ਰਖਣੇ ਚਾਹੀਦੇ ਹਨ। ਅੱਠੇ ਪਹਿਰ ਮਾਲਕ ਦੇ ਗੁਣ ਗਾਉਣੇ ਅਤੇ ਉਸ ਦੀ ਹਜ਼ੂਰੀ ਵਿਚ ਰਹਿਣਾ ਮਨੁੱਖੀ ਜੀਵਨ ਦਾ ਵੱਡਾ ਕਰਤਬ ਹੈ। ਬਾਕੀ ਦੇ ਸਾਰੇ ਫੋਕਟ ਕਰਮ ਹਨ, ਜਿਵੇਂ ਭਗਤ ਬੇਣੀ ਜੀ ਨੇ ਲਿਖਿਆ ਹੈ:

**ਜਿਨਿ ਆਤਮ ਤਤੁ ਨ ਚੀਨਿਆ ॥ ਸਭ ਫੋਕਟ ਧਰਮ ਅਬੀਨਿਆ॥[ਪੰਨਾ ੧੩੫੧**

**ਸਲੋਕ ਮ: ੧ ॥ ਮੁਸਲਮਾਨਾ ਸਿਫਤਿ ਸਰੀਅਤਿ, ਪੜਿ ਪੜਿ ਕਰਹਿ ਬੀਚਾਰੁ ॥ ਬੰਦੇ ਸੇ, ਜਿ ਪਵਹਿ ਵਿਚਿ ਬੰਦੀ, ਵੇਖਣ ਕਉ ਦੀਦਾਰੁ ॥ ਹਿੰਦੂ ਸਾਲਾਹੀ ਸਾਲਾਹਨਿ,**

ਦਰਸਨਿ ਰੂਪਿ ਅਪਾਰੁ ॥ ਤੀਰਥਿ ਨਾਵਹਿ ਅਰਚਾ ਪੂਜਾ, ਅਗਰਵਾਸੁ ਬਹਕਾਰੁ ॥ ਜੋਗੀ ਸੁੰਨਿ ਧਿਆਵਨ੍ਹਿ ਜੇਤੇ, ਅਲਖ ਨਾਮੁ ਕਰਤਾਰੁ ॥ ਸੂਖਮ ਮੂਰਤਿ, ਨਾਮੁ ਨਿਰੰਜਨ, ਕਾਇਆ ਕਾ ਆਕਾਰੁ ॥ ਸਤੀਆ ਮਨਿ ਸੰਤੋਖੁ ਉਪਜੈ, ਦੇਣੈ ਕੈ ਵੀਚਾਰਿ॥ ਦੇ ਦੇ ਮੰਗਹਿ ਸਹਸਾ ਗੂਣਾ, ਸੋਭ ਕਰੇ ਸੰਸਾਰੁ॥ ਚੋਰਾ ਜਾਰਾ ਤੈ ਕੂੜਿਆਰਾ, ਖਾਰਾਬਾ ਵੇਕਾਰ ॥ ਇਕਿ, ਹੋਦਾ ਖਾਇ ਚਲਹਿ ਐਥਾਊ, ਤਿਨਾ ਭਿ ਕਾਈ ਕਾਰ॥ ਜਲਿ ਥਲਿ ਜੀਆ ਪੁਰੀਆ ਲੋਆ, ਆਕਾਰਾ ਆਕਾਰ॥ ਓਇ ਜਿ ਆਖਹਿ, ਸੁ ਤੂੰ ਹੈ ਜਾਣਹਿ, ਤਿਨਾ ਭਿ ਤੇਰੀ ਸਾਰ॥ ਨਾਨਕ, ਭਗਤਾ ਭੁਖ ਸਾਲਾਹਣੁ, ਸਚੁ ਨਾਮੁ ਆਧਾਰੁ ॥ ਸਦਾ ਅਨੰਦਿ ਰਹਹਿ ਦਿਨ ਰਾਤੀ, ਗੁਣਵੰਤਿਆ ਪਾਛਾਰੁ॥੧॥

ਮ: ੧ ॥ ਮਿਟੀ ਮੁਸਲਮਾਨ ਕੀ, ਪੇੜੈ ਪਈ ਕੁਮ੍ਹਿਆਰ ॥ ਘੜਿ ਭਾਂਡੇ ਇਟਾ ਕੀਆ, ਜਲਦੀ ਕਰੇ ਪੁਕਾਰ ॥ ਜਲਿ ਜਲਿ ਰੋਵੈ ਬਪੁੜੀ, ਝੜਿ ਝੜਿ ਪਵਹਿ ਅੰਗਿਆਰ ॥ ਨਾਨਕ, ਜਿਨਿ ਕਰਤੈ ਕਾਰਣੁ ਕੀਆ, ਸੋ ਜਾਣੈ ਕਰਤਾਰੁ ॥੨॥

## ਉਚਾਰਨ ਸੇਧ

**ਬਿੰਦੀ ਸਹਿਤ:** ਕਰਹਿਂ, ਪਵਹਿਂ, ਨ੍ਹਾਵਹਿਂ, ਮੰਗਹਿਂ, ਚਲਹਿਂ, ਆਖਹਿਂ, ਰਹਹਿਂ, ਸਤੀਆਂ, ਚੋਰਾਂ, ਜਾਰਾਂ (ਜਾਰਾਂ ਨੂੰ 'ਯਾਰਾਂ' ਪੜ੍ਹਨਾ ਅਸ਼ੁੱਧ ਹੈ), ਕੂੜਿਆਰਾਂ, ਖਾਰਾਬਾਂ, ਐਥਾਊਂ, ਹੋਂਦਾ, ਜੀਆਂ, ਪੁਰੀਆਂ, ਲੋਆਂ, ਆਕਾਰਾਂ, ਭਗਤਾਂ, ਗੁਣਵੰਤਿਆਂ, ਪਾਂ, ਇਟਾਂ, ਕੀਆਂ।

**ਫੁਟਕਲ :** 'ਸਰੀਅਤਿ' ਨੂੰ 'ਸ਼ਰੀਅਤਿ' ਉਚਾਰਨਾ ਹੈ। 'ਬਹਕਾਰ' ਨੂੰ 'ਬਹੁਕਾਰ' ਪੜ੍ਹਨਾ ਅਸ਼ੁੱਧ ਹੈ। 'ਭਿ' ਨੂੰ 'ਭੀ' ਨਹੀਂ ਬੋਲਣਾ ਚਾਹੀਦਾ। 'ਅਲਖ' ਸ਼ਬਦ ਨੂੰ ਅੱਧਕ ਸਹਿਤ 'ਅਲੱਖ' ਉਚਾਰਨਾ ਠੀਕ ਹੈ।

**ਪਦ ਅਰਥ:** ਸਰੀਅਤਿ=ਮੁਸਲਮਾਨੀ ਸ਼ਰ੍ਹਾ ਦੇ ਤਰੀਕੇ। ਬੰਦੀ=ਬੰਦਸ਼, ਕੈਦ। ਦੀਦਾਰੁ=ਦਰਸ਼ਨ। ਸਾਲਾਹੀ=ਸਲਾਹੁਣ ਜੋਗ, ਵਾਹਿਗੁਰੂ। ਸਾਲਾਹਨਿ=ਸਲਾਹੁੰਦੇ ਹਨ। ਦਰਸਨਿ= ਦਰਸ਼ਨ ਵਿੱਚ। ਰੂਪਿ=ਰੂਪ ਵਿੱਚ। ਅਪਾਰੁ=ਬੇਅੰਤ (ਪਰਮਾਤਮਾ)। ਨਾਵਹਿ=ਇਸ਼ਨਾਨ ਕਰਦੇ ਹਨ। ਅਰਚਾ=ਚੰਦਨ ਦਾ ਛਿੜਕਣਾ। ਪੂਜਾ=ਫੁਲ ਚੜ੍ਹਾਉਣੇ ਤੇ ਦੀਵੇ ਬਾਲਣੇ ਆਦਿ। ਅਗਰਵਾਸੁ=ਚੰਦਨ ਦੀ ਸੁਗੰਧੀ। ਬਹਕਾਰੁ=ਮਹਿਕਾਰ, ਖ਼ੁਸ਼ਬੂ। ਸੁਨਿ=ਅਫੁਰ ਸਮਾਧੀ ਵਿਚ। ਅਲਖ=ਲਖਤਾ ਤੋਂ ਰਹਿਤ, ਜੋਗੀਆਂ ਦੀ ਧੁਨੀ। ਸੂਖਮ=ਜਿਸ ਦਾ ਵਜੂਦ ਹੋਵੇ ਪਰ ਰੂਪ ਰੇਖਾ ਨਜ਼ਰ ਨਾ ਆਏ। ਮੂਰਤਿ=ਮੂਰਤੀ, ਸਰੂਪ। ਨਿਰੰਜਨ=ਮਾਇਆ ਤੋਂ ਨਿਰਲੇਪ। ਆਕਾਰੁ=ਵਜੂਦ। ਸਤੀਆ=ਸਤਿਵਾਦੀਆਂ, ਦਾਨੀਆਂ। ਸੰਤੋਖੁ= ਸੰਤੁਸ਼ਟਤਾ। ਦੇਣੈ=ਦੇਣ ਵਾਸਤੇ। ਸਹਸਾ=ਹਜ਼ਾਰਾਂ। ਗੂਣਾ=ਗੁਣਾਂ। ਸੋਭ=ਸ਼ੋਭਾ, ਵਡਿਆਈ। ਜਾਰਾ= ਵਿਭਚਾਰੀਆਂ। ਖਾਰਾਬਾ=ਭੈੜਿਆਂ, ਦੁਰਾਚਾਰੀਆਂ। ਵੇਕਾਰ=ਵਿਸ਼ੇ ਭੋਗਣ ਵਾਲੇ ਵਿਕਾਰੀ। ਇਕਿ=ਕਈ। ਐਥਾਊ=ਇਥੋਂ (ਇਸ ਸੰਸਾਰ ਵਿਚੋਂ)। ਕਾਈ=ਕੋਈ। ਕਾਰ=ਕੰਮ। ਲੋਆ=ਸ਼ਹਿਰਾਂ, ਲੋਕਾਂ,

ਦੇਸਾਂ। ਆਕਾਰਾ=ਵਜੂਦ (ਭਾਵ ਕਈ ਪ੍ਰਕਾਰ ਦੇ ਜੀਵ ਜੰਤੂ)। ਸਾਰ=ਖ਼ਬਰ, ਤਤ, ਅਸਲੀਅਤ। ਸਾਲਾਹਣੁ= ਸਲਾਹੁਣ ਯੋਗ (ਵਾਹਿਗੁਰੂ)। ਅਨੰਦਿ=ਅਨੰਦ ਵਿਚ। ਗੁਣਵੰਤਿਆ=ਗੁਣਵਾਨਾਂ ਦੀ। ਪਾ=ਪੈਰਾਂ ਦੀ। ਛਾਰੁ=ਮਿੱਟੀ,ਧੂੜ। ਪੇੜੈ=ਪਿੰਨੇ। ਕੀਆ=ਕੀਤੀਆਂ,ਬਣਾਈਆਂ। ਜਲਦੀ=ਸੜਦੀ ਹੋਈ। ਬਪੁੜੀ= ਵਿਚਾਰੀ। ਝੜਿ=ਡਿਗ ਕੇ। ਕਾਰਣੁ=ਕਾਰਨ (ਮੁਸਲਮਾਨਾਂ ਦੇ ਮੁਰਦਿਆਂ ਨੂੰ ਅੱਗ ਵਿਚ ਸਾੜਨ ਦਾ ਕਾਰਣ)।

**ਅਰਥ**: ਮੁਸਲਮਾਨਾਂ ਨੂੰ ਸ਼ਰ੍ਹਾ ਅਨੁਸਾਰ ਕੀਤੀ (ਖ਼ੁਦਾ ਦੀ) ਵਡਿਆਈ (ਚੰਗੀ ਲਗਦੀ) ਹੈ (ਅਤੇ ਉਹ ਸ਼ਰ੍ਹਾ ਦਾ ਹੀ) ਪੜ੍ਹ ਪੜ੍ਹ ਕੇ ਵੀਚਾਰ ਕਰਦੇ ਹਨ। (ਉਹ ਇਹ ਸਮਝਦੇ ਹਨ ਕਿ ਖ਼ੁਦਾ ਦੇ ਅਸਲੀ) ਬੰਦੇ ਉਹੀ ਹਨ ਜਿਹੜੇ ਖੁਦਾ ਦਾ ਦਰਸ਼ਨ ਕਰਨ ਲਈ ਸ਼ਰ੍ਹਾ ਦੀ ਬੰਦਸ਼ ਅਨੁਸਾਰ ਜੀਵਨ ਬਤੀਤ ਕਰਦੇ ਹਨ। ਹਿੰਦੂ ਸਲਾਹੁਣ ਯੋਗ (ਪਰਮਾਤਮਾ) ਨੂੰ ਦਰਸ਼ਨ ਵਿੱਚ (ਭਾਵ ਸੁੰਦਰ ਮੂਰਤੀ ਦੇ) ਰੂਪ ਵਿੱਚ ਸਲਾਹੁੰਦੇ (ਵਡਿਆਉਂਦੇ) ਹਨ। (ਉਹ) ਤੀਰਥਾਂ ਉਤੇ ਇਸ਼ਨਾਨ ਕਰਦੇ ਹਨ। (ਮੂਰਤੀਆਂ ਦੀ) ਅਰਚਾ ਪੂਜਾ ਕਰਦੇ ਹਨ (ਅਤੇ) ਖ਼ੁਸ਼ਬੂਦਾਰ ਚੰਦਨ ਦੀ ਸੁਗੰਧੀ (ਕਰਦੇ ਹਨ)। ਜਿਤਨੇ ਜੋਗੀ ਹਨ (ਉਹ) ਸੁੰਨ (ਅਵਸਥਾ) ਵਿਚ (ਜਿਸ ਦਾ) ਨਾਮ ਕਰਤਾਰ ਹੈ, (ਉਸ ਨੂੰ) ਅਲਖ ਦੀ (ਧੁਨੀ ਨਾਲ) ਧਿਆਉਂਦੇ ਹਨ। (ਉਹ ਆਖਦੇ ਹਨ ਕਿ ਕਰਤਾਰ ਦਾ) ਸਰੂਪ ਅਤਿ ਬਾਰੀਕ ਹੈ, (ਉਸ ਦਾ) ਨਾਮ ਮਾਇਆ ਤੋਂ ਨਿਰਲੇਪ ਹੈ (ਜਦੋਂ ਕਿ) ਸਰੀਰ ਦਾ ਵਜੂਦ ਹੁੰਦਾ ਹੈ। ਸਤਿਵਾਦੀਆਂ ਦੇ ਮਨ ਵਿਚ (ਦਾਨ) ਦੇਣ ਦੇ ਵੀਚਾਰ ਰਾਹੀਂ ਸੰਤੋਖ ਪੈਦਾ ਹੁੰਦਾ ਹੈ। (ਉਹ ਹੋਰਾਂ ਨੂੰ ਦਾਨ) ਦੇ ਕੇ (ਆਪ, ਪ੍ਰਭੂ ਤੋਂ) ਹਜ਼ਾਰਾਂ ਗੁਣਾਂ (ਹੋਰ ਦਾਨ) ਮੰਗਦੇ ਹਨ, (ਤਾਂ ਕਿ) ਸੰਸਾਰ (ਉਨ੍ਹਾਂ ਦੀ) ਵਡਿਆਈ ਕਰਦਾ ਰਹੇ। ਚੋਰਾਂ, ਵਿਭਚਾਰੀਆਂ ਅਤੇ ਝੂਠਿਆਂ, ਭੈੜਿਆਂ, ਵਿਕਾਰੀਆਂ (ਦੀ ਸੰਗਤ ਕਰਕੇ) ਕਈ (ਜੀਵ) ਆਪਣਾ ਖਟਿਆ ਹੋਇਆ (ਸ਼ੁਭ ਗੁਣਾਂ ਦਾ ਧਨ) ਖਾ ਕੇ ਇਸ (ਸੰਸਾਰ) ਤੋਂ ਚਲੇ ਜਾਂਦੇ ਹਨ (ਦੱਸੋ?) ਉਨ੍ਹਾਂ ਦੀ (ਕੀਤੀ) ਕਾਰ ਭੀ ਕੋਈ ਕਾਰ ਹੈ? (ਭਾਵ ਵਿਅਰਥ ਹੈ)। ਜਲ ਵਿਚ (ਰਹਿਣ ਵਾਲੇ), ਧਰਤੀ ਉਤੇ (ਵੱਸਣ ਵਾਲੇ), ਕਈ ਦੇਸ਼ਾਂ ਵਿਚ (ਵੱਸਣ ਵਾਲੇ) ਜੀਵ (ਪਹਾੜਾਂ ਅਤੇ ਜੰਗਲਾਂ ਦੇ ਵਾਸੀ ਜਿਨ੍ਹਾਂ ਦੇ) ਕਈ ਪ੍ਰਕਾਰ ਦੇ ਵਜੂਦ ਹਨ, ਉਹ ਜੋ ਕੁਝ ਵੀ ਆਖਦੇ ਹਨ, ਹੇ ਵਾਹਿਗੁਰੂ! ਉਹਨਾਂ ਨੂੰ ਤੂੰ ਆਪ ਹੀ ਜਾਣਦਾ ਹੈਂ ਅਤੇ ਉਨ੍ਹਾਂ ਨੂੰ ਵੀ ਤੇਰੀ ਸਾਰ (ਖ਼ਬਰ ਹੈ ਕਿ ਤੂੰ ਸਭ ਦਾ ਰਾਜ਼ਕ ਹੈਂ)। ਨਾਨਕ (ਗੁਰੂ ਜੀ ਆਪਣਾ ਤੱਤ ਵੀਚਾਰ ਦਸਦੇ ਹਨ ਕਿ) ਭਗਤਾਂ ਨੂੰ (ਕੇਵਲ ਰੱਬੀ) ਸਿਫਤ ਕਰਨ ਦੀ ਭੁੱਖ ਹੈ (ਕੇਵਲ) 'ਸਤਿਨਾਮੁ' ਹੀ (ਉਨ੍ਹਾਂ ਦਾ) ਅਧਾਰ ਹੈ। (ਰੱਬੀ ਭਗਤ) ਦਿਨ ਰਾਤ ਸਦਾ ਹੀ ਅਨੰਦ (ਮਗਨਤਾ) ਵਿਚ ਰਹਿੰਦੇ ਹਨ, (ਓਹ ਆਪਣੇ ਆਪ ਨੂੰ) ਗੁਣਵੰਤਿਆਂ ਦੇ ਪੈਰਾਂ ਦੀ ਖ਼ਾਕ ਸਮਝਦੇ ਹਨ।੧।

(ਮਰ ਚੁਕੇ) ਮੁਸਲਮਾਨ ਦੀ ਮਿੱਟੀ ਕੁਮ੍ਹਿਆਰ ਦੇ ਪਿੰਨੇ ਵਿਚ ਪਈ। (ਕੁਮ੍ਹਿਆਰ ਨੇ ਉਸ ਮਿੱਟੀ ਦੇ) ਘੜ ਕੇ ਭਾਂਡੇ ਅਤੇ ਇੱਟਾਂ ਬਣਾਈਆਂ, (ਆਵੇ ਵਿਚ) ਸੜਦੀ ਹੋਈ (ਮਿੱਟੀ ਨੇ) ਪੁਕਾਰ ਕੀਤੀ। (ਮਿੱਟੀ) ਵਿਚਾਰੀ ਸੜ ਸੜ ਕੇ ਰੋਂਦੀ ਹੈ ਅਤੇ (ਉਸ ਵਿਚੋਂ) ਅੰਗਿਆਰੇ ਝੜ ਝੜ ਕੇ (ਬਾਹਰ) ਪੈਂਦੇ (ਨਿਕਲਦੇ) ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ ਕਰਤੇ ਨੇ (ਇਸ ਸ੍ਰਿਸ਼ਟੀ ਦੀ) ਸਾਜਨਾ

ਕੀਤੀ ਹੈ ਉਹ ਕਰਤਾਰ ਆਪ ਹੀ (ਇਸ ਖੇਲ ਨੂੰ) ਜਾਣਦਾ ਹੈ (ਕਿ ਉਸ ਨੇ ਐਸਾ ਖੇਲ ਕਿਉਂ ਕੀਤਾ? ਮੁਸਲਮਾਨ ਮੁਰਦੇ ਨੂੰ ਸਾੜਦੇ ਨਹੀਂ, ਜੇ ਮੁਸਲਮਾਨ ਦਾ ਮੁਰਦਾ ਅਗਨ ਭੇਟ ਹੋ ਜਾਏ ਤਾਂ ਉਹ ਨਾਪਾਕ ਸਮਝਿਆ ਜਾਂਦਾ ਹੈ)।੨।

**ਪਉੜੀ ॥ ਬਿਨੁ ਸਤਿਗੁਰ ਕਿਨੈ ਨ ਪਾਇਓ, ਬਿਨੁ ਸਤਿਗੁਰ ਕਿਨੈ ਨ ਪਾਇਆ ॥ ਸਤਿਗੁਰ ਵਿਚਿ ਆਪੁ ਰਖਿਓਨੁ ਕਰਿ ਪਰਗਟੁ ਆਖਿ ਸੁਣਾਇਆ ॥ ਸਤਿਗੁਰ ਮਿਲਿਐ ਸਦਾ ਮੁਕਤੁ ਹੈ, ਜਿਨਿ ਵਿਚਹੁ ਮੋਹੁ ਚੁਕਾਇਆ ॥ ਉਤਮੁ ਏਹੁ ਬੀਚਾਰੁ ਹੈ, ਜਿਨਿ ਸਚੇ ਸਿਉ ਚਿਤੁ ਲਾਇਆ ॥ ਜਗ ਜੀਵਨੁ ਦਾਤਾ ਪਾਇਆ ॥੬॥**

**ਪਦ ਅਰਥ:** ਪਰਗਟੁ=ਪਰਤੱਖ। ਮੁਕਤੁ=ਛੁਟਕਾਰਾ। ਮੋਹੁ=ਮਾਇਆ ਦਾ ਮੋਹ।

**ਅਰਥ:** ਸਤਿਗੁਰੂ ਤੋਂ ਬਿਨਾਂ (ਪਹਿਲਾਂ ਵੀ) ਕਿਸੇ ਨੇ (ਵਾਹਿਗੁਰੂ ਨੂੰ) ਨਹੀਂ ਪਾਇਆ ਅਤੇ ਨਾ ਹੀ (ਹੁਣ) ਸਤਿਗੁਰੂ ਤੋਂ ਬਿਨਾਂ ਕਿਸੇ ਨੂੰ (ਪਰਮਾਤਮਾ ਦੀ) ਪ੍ਰਾਪਤੀ ਹੋਈ ਹੈ। ਉਸ (ਵਾਹਿਗੁਰੂ ਨੇ) ਆਪਣਾ ਆਪ ਸਤਿਗੁਰੂ ਵਿਚ ਰਖਿਆ ਹੋਇਆ ਹੈ ਤੇ (ਲੋਕਾਂ ਤਾਈਂ) ਇਹ ਭੇਦ ਸਪਸ਼ਟ ਆਖ ਕੇ ਸੁਣਾਇਆ ਹੈ। (ਹੇ ਭਾਈ!) ਸਤਿਗੁਰੂ ਦੇ (ਮਿਲਣ ਤੇ) ਜਿਸ ਨੇ (ਆਪਣੇ) ਅੰਦਰੋਂ (ਮਾਇਆ ਦਾ) ਮੋਹ ਦੂਰ ਕਰ ਦਿੱਤਾ ਹੈ (ਉਸ ਮਨੁੱਖ ਦਾ ਮਾਇਕੀ ਬੰਧਨਾਂ ਤੋਂ) ਸਦਾ ਲਈ ਛੁਟਕਾਰਾ ਹੋ ਗਿਆ ਹੈ ਇਹ ਸਭ ਤੋਂ ਚੰਗਾ ਵੀਚਾਰ ਹੈ ਕਿ ਜਿਸ (ਮਨੁੱਖ) ਨੇ ਸੱਚੇ (ਸਾਈਂ) ਨਾਲ (ਆਪਣੇ) ਚਿੱਤ ਨੂੰ ਜੋੜਿਆ, ਉਸ ਨੇ ਜਗ-ਜੀਵਨ ਦਾਤੇ ਨੂੰ ਪਾਇਆ ਹੈ।੬।

## ਅਰਥ ਭੇਦ ਅਤੇ ਨਿਰਣੈ

**ੳ) ਬੰਦੇ ਸੇ ਜਿ ਪਵਹਿ ਵਿਚਿ ਬੰਦੀ, ਵੇਖਣ ਕਉ ਦੀਦਾਰੁ ॥**

ਵਖ ਵਖ ਅਰਥ:

੧. ਬੰਦੇ ਸੋਈ ਹੈਨ ਜੋ ਵਾਹਿਗੁਰੂ ਦੀ ਬੰਦਗੀ ਕਰਦੇ ਹਨ।
[ਗਿਆਨ ਰਤਨਾਵਲੀ ਭਾਈ ਮਨੀ ਸਿੰਘ ਜੀ

੨. ਬੰਦੇ ਉਹ ਹਨ ਜਿਹੜੇ (ਵਾਹਿਗੁਰੂ) ਦੇ ਦਰਸ਼ਨ ਨੂੰ ਵੇਖਣ ਲਈ (ਬੰਦੀ) ਬੰਦਗੀ ਵਿਚ ਪੈਂਦੇ ਹਨ। [ਪੰਡਤ ਨਰੈਣ ਸਿੰਘ ਜੀ

੩. ਫਰੀਦਕੋਟ ਵਾਲੇ ਵਿਦਵਾਨਾਂ ਨੇ ਵੀ ਉਕਤ ਅਰਥ ਕੀਤੇ ਹਨ। (ਇਹੋ ਅਰਥ ਹੋਰ ਕਈ ਪੁਰਾਤਨ ਟੀਕਾਕਾਰਾਂ ਨੇ ਕੀਤੇ ਹਨ)। ਗੁਰਬਾਣੀ ਦੀ ਸ਼ਬਦਾਵਲੀ ਅਨੁਸਾਰ 'ਬੰਦੀ' ਦੇ ਅਰਥ 'ਬੰਦਗੀ' ਨਹੀਂ ਕੀਤੇ ਜਾ ਸਕਦੇ। ਇਸ ਸ਼ਬਦ ਦੇ ਅਰਥ 'ਬੰਦੀ', 'ਗ਼ੁਲਾਮੀ' ਹਨ, ਜਿਵੇਂ:—

**੧. ਨਾ ਕੋ ਪੜਿਆ ਪੰਡਿਤੁ ਬੀਨਾ, ਨਾ ਕੋ ਮੂਰਖੁ ਮੰਦਾ ॥**
**'ਬੰਦੀ' ਅੰਦਰਿ ਸਿਫਤਿ ਕਰਾਏ, ਤਾ ਕਉ ਕਹੀਐ ਬੰਦਾ।(ਬੰਦਸ਼) [ਪੰਨਾ ੩੫੯**

**੨. ਜਗੁ 'ਬੰਦੀ' ਮੁਕਤੇ ਹਉ ਮਾਰੀ ॥ (ਕੈਦੀ) [ਪੰਨਾ ੪੧੩**

**੩. ਜਾ ਕਉ ਦ੍ਰਿਸਟਿ ਮਇਆ ਹਰਿ ਰਾਇ ॥**

**ਸਾ 'ਬੰਦੀ' ਤੇ ਲਈ ਛਡਾਇ॥** (ਮਾਇਆ) [ਪੰਨਾ ੩੭੪

ਕੋਸ਼ਾਂ ਵਿਚ 'ਬੰਦੀ' ਦੇ ਅਰਥ 'ਬੰਦਸ਼', ਕੈਦ' ਹੀ ਦਿੱਤੇ ਹੋਏ ਹਨ। ਇਹ ਸ਼ਬਦ 'ਬੰਦਗੀ' ਦੇ ਅਰਥਾਂ ਵਿਚ ਕਿਤੇ ਵੀ ਨਹੀਂ ਵਰਤਿਆ ਗਿਆ!

**ਅ) ਹਿੰਦੂ ਸਾਲਾਹੀ ਸਾਲਾਹਨਿ ਦਰਸਨਿ ਰੂਪਿ ਅਪਾਰੁ ॥**

ਇਸ ਪੰਕਤੀ ਵਿਚ 'ਦਰਸਨਿ ਅਤੇ ਰੂਪਿ' ਦੋਹਾਂ ਸ਼ਬਦਾਂ ਦੇ ਅਰਥਾਂ ਬਾਰੇ ਵਿਦਵਾਨਾਂ ਵਿਚ ਮਤ ਭੇਦ ਹਨ। ਇਸ ਲਈ ਇਸ ਪੰਕਤੀ ਦੇ ਕਈ ਤਰ੍ਹਾਂ ਅਰਥ ਕੀਤੇ ਗਏ ਹਨ:--

੧. ਹਿੰਦੂ ਸਾਲਾਹੁਣ ਵਾਲੇ ਹੋ ਕੇ (ਦਰਸਨਿ) ਸ਼ਾਸਤਰਾਂ ਕਰਕੇ (ਅਤੇ ਕਿਸੇ ਇਕ ਖ਼ਾਸ) ਰੂਪ ਕਰਕੇ ਅਪਾਰ ਨੂੰ ਸਲਾਹੁੰਦੇ ਹਨ। [ਪੰਡਿਤ ਨਰੈਣ ਸਿੰਘ ਜੀ

੨. ਸਲਾਹੁਣ ਯੋਗ (ਨਿਰੰਕਾਰ) ਨੂੰ ਹਿੰਦੂ (ਬੀ) ਸਲਾਹੁੰਦੇ ਹਨ, ਦਰਸ਼ਨ (ਸ਼ਾਸਤ੍ਰ) ਦੁਆਰਾ (ਉਸ ਨੂੰ) ਰੂਪ ਵਿਚ ਅਪਾਰ (ਦਸਦੇ ਹਨ)। [ਭਾਈ ਵੀਰ ਸਿੰਘ ਜੀ

੩. ਸਲਾਹੁਣ ਵਾਲੇ ਹਿੰਦੂ ਰੱਬ ਨੂੰ ਦਰਸ਼ਨ ਤੇ ਰੂਪ ਵਿਚ ਅਪਾਰ ਕਰਕੇ ਸਲਾਹੁੰਦੇ ਹਨ। [ਸ਼ਬਦਾਰਥ

੪. ਹਿੰਦੂ ਮਹਾਰਾਜ ਕੇ ਅਵਤਾਰਾਂ ਕੀ ਸਿਫਤਿ ਕਰਦੇ ਹੈਨ ਤੇ ਪ੍ਰਿਤਮਾ ਕੋ ਪੂਜਤੇ ਹੈਂ। [ਗਿਆਨ ਰਤਨਾਵਲੀ

੫. ਹਿੰਦੂ ਸ਼ਾਸਤ੍ਰ ਦੁਆਰਾ ਹੀ ਸਾਲਾਹੁਣ ਯੋਗ ਸੁੰਦਰ ਤੇ ਬੇਅੰਤ ਹਰੀ ਨੂੰ ਸਲਾਹੁੰਦੇ ਹਨ। [ਪ੍ਰੋ. ਸਾਹਿਬ ਸਿੰਘ

**ਨਿਰਣੈ**: 'ਦਰਸਨਿ' ਅਤੇ 'ਰੂਪਿ' ਦੋਹਾਂ ਸ਼ਬਦਾਂ ਦੇ ਅੰਤਲੇ ਅੱਖਰ ਨੂੰ ਸਿਹਾਰੀ ਲੱਗੀ ਹੋਈ ਹੈ। ਗੁਰਬਾਣੀ ਵਿਆਕਰਣ ਅਨੁਸਾਰ ਸਿਹਾਰੀ 'ਵਿਚ' 'ਦੁਆਰਾ' ਦੇ ਅਰਥ ਦਿੰਦੀ ਹੈ। ਹੂ-ਬ-ਹੂ ਇਨ੍ਹਾਂ ਸ਼ਬਦਾਂ ਦੀ ਇਕੱਠੀ ਵਰਤੋਂ ਹੇਠ ਲਿਖੀ ਪੰਕਤੀ ਵਿਚ ਵੀ ਮਿਲਦੀ ਹੈ:--

**ਦਰਸਨਿ ਰੂਪਿ ਅਥਾਹ ਵਿਰਲੇ ਪਾਈਅਹਿ ॥** [ਪੰਨਾ ੧੪੬

ਟੀਕਾਕਾਰਾਂ ਨੇ ਉਪਰੋਕਤ ਪੰਕਤੀ ਵਿਚ 'ਦਰਸਨਿ' ਸ਼ਬਦ ਦੇ ਅਰਥ 'ਸ਼ਾਸਤ੍ਰਾਂ ਦੁਆਰਾ' ਇਸ ਲਈ ਕੀਤੇ ਹਨ ਕਿਉਂਕਿ ਇਸ ਦੇ 'ਨੰਨੇ' ਨੂੰ ਸਿਹਾਰੀ ਲੱਗੀ ਹੋਈ ਹੈ, ਪਰ 'ਰੂਪਿ' ਸ਼ਬਦ ਦੇ 'ਪੱਪੇ' ਨੂੰ ਲੱਗੀ ਹੋਈ ਸਿਹਾਰੀ ਵਲ ਕਿਸੇ ਨੇ ਧਿਆਨ ਨਹੀਂ ਦਿੱਤਾ। ਅਸਲ ਵਿਚ ਇਥੇ 'ਦਰਸਨਿ' ਸ਼ਬਦ ਦੇ ਅਰਥ 'ਸ਼ਾਸਤਰ' ਕਰਨੇ ਠੀਕ ਨਹੀਂ, ਕਿਉਂਕਿ ਜਿਥੇ ਇਹ ਸ਼ਬਦ 'ਸ਼ਾਸਤ੍ਰ' ਬਹੁ-ਵਚਨੀ ਰੂਪ ਵਿੱਚ ਵਰਤਿਆ ਗਿਆ ਹੈ ਉਥੇ ਇਸ ਸ਼ਬਦ ਦਾ 'ਨੰਨਾ' ਮੁਕਤਾ ਹੈ ਜਿਥੇ ਵਿਸ਼ੇਸ਼ ਗੁਰੂ ਦੇ ਦਰਸ਼ਨ ਦਾ ਵਰਨਣ ਹੈ, ਉਥੇ 'ਦਰਸਨੁ' ਨੰਨੇ ਨੂੰ ਔਕੁੜ ਸਹਿਤ ਹੈ। ਜਿਵੇਂ:--

**ਖਟੁ ਦਰਸਨ ਕੈ ਭੇਖਿ ਕਿਸੈ ਸਚਿ ਸਮਾਵਣਾ ॥** [ਪੰਨਾ ੧੪੮

**ਖਟੁ ਦਰਸਨ ਵਰਤੈ ਵਰਤਾਰਾ ॥**

**ਗੁਰ ਕਾ ਦਰਸਨੁ ਅਗਮ ਅਪਾਰਾ ॥** [ਪੰਨਾ ੩੬੦-੬੧

ਵਿਸਥਾਰ ਲਈ ਵੇਖੋ ਪੰਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੬੮, ੧੦੯੬ ਅਤੇ ੧੩੮੫ ਆਦਿ। ਸੋ ਇਸ

ਪੰਕਤੀ ਦੇ ਠੀਕ ਅਰਥ ਇਉਂ ਹਨ:–

ਹਿੰਦੂ ਸਲਾਹੁਣ ਜੋਗ (ਵਾਹਿਗੁਰੂ ਜੀ) ਨੂੰ ਸਲਾਹੁੰਦੇ ਹਨ, ਦਰਸ਼ਨ ਤੇ ਰੂਪ ਵਿਚ (ਭਾਵ ਪਰਮਾਤਮਾ ਨੂੰ ਮੂਰਤੀਮਾਨ ਮੰਨ ਕੇ ਉਸ ਦੇ ਦਰਸ਼ਨ ਰੰਗਾਂ-ਰੰਗਾਂ ਦੀਆਂ ਤਸਵੀਰਾਂ ਵਿਚੋਂ ਕਰਦੇ ਹਨ) ਪਰ ਵਾਹਿਗੁਰੂ ਬੇਅੰਤ ਹੈ। ਵਿਸਥਾਰ ਪੂਰਵਕ ਵਿਚਾਰ ਸਾਰੰਸ਼ ਅਤੇ ਸਿਧਾਂਤ ਦੇ ਸਿਰਲੇਖ ਹੇਠਾਂ ਅੱਗੇ ਦਿਤੇ ਗਏ ਹਨ।

## (ਦ) ਸੂਖਮ ਮੂਰਤਿ ਨਾਮੁ ਨਿਰੰਜਨ, ਕਾਇਆ ਕਾ ਆਕਾਰੁ ॥

ਟੀਕਾਕਾਰਾਂ ਨੇ ਇਸ ਪੰਕਤੀ ਵਿਚ 'ਕਾਇਆ ਕਾ ਆਕਾਰ' ਦੇ ਹੇਠ ਲਿਖੇ ਕਈ ਅਰਥ ਕੀਤੇ ਹਨ:-

੧. (ਜਿਸ ਦੀ) ਮੂਰਤੀ ਸੂਖਮ ਹੈ, (ਜਿਸ ਦਾ) ਨਾਮ ਨਿਰੰਜਨ ਹੈ (ਉਸ ਨੂੰ) ਦੇਹ ਦਾ ਹੀ ਅਕਾਰ ਮੰਨਦੇ ਹਨ। [ਆਮ ਟੀਕਾਕਾਰ

੨. (ਉਹਨਾਂ ਦੇ ਮਤ ਅਨੁਸਾਰ ਜਿਸ ਦਾ ਉਹ ਸਮਾਧੀ ਵਿਚ ਧਿਆਨ ਕਰਦੇ ਹਨ ਉਹ) ਸੂਖਮ ਸਰੂਪ ਵਾਲਾ ਹੈ ਅਤੇ ਇਹ ਸਾਰਾ (ਜਗਤ ਰੂਪ) ਅਕਾਰ ਉਸੇ ਦੀ ਹੀ ਕਾਇਆ (ਸਰੀਰ) ਦਾ ਹੈ। [ਪ੍ਰੋ. ਸਾਹਿਬ ਸਿੰਘ ਜੀ

੩. ਸੂਖਮ ਸਰੂਪ ਜੋ ਨਿਰੰਜਨ ਨਿਰਗੁਣ ਹੈ, ਕਈ ਉਸ ਦੇ ਨਾਮ ਨੂੰ ਜਪਦੇ ਹਨ.... ਕਈ ਪੁਰਸ਼ ਕਾਇਆ ਕਾ ਆਕਾਰ ਅਵਤਾਰਾਂ ਦੀ ਉਪਾਸ਼ਨਾ ਕਰਦੇ ਹਨ। [ਸੰਤ ਅਮੀਰ ਸਿੰਘ ਜੀ

੪. (ਜੋ ਵੀ ਚੀਜ਼ ਉਹ ਸਾਖਿਆਤ ਕਰਨਗੇ ਉਹ ਚਾਹੇ ਕਿੱਡੀ ਸੂਖਮ ਸ਼ਕਲ ਵੀ ਕਿਉਂ ਨ ਹੋਵੇ ਉਹ ਜ਼ਰੂਰ) ਕਾਇਆ ਦੇ ਆਕਾਰ ਵਾਲੀ ਹੋਵੇਗੀ, ਨਾਮ (ਚਾਹੇ ਕਰਤਾਰ ਦਾ ਓਹ ਨਿਰੰਜਨ ਨਿਰਾਕਾਰ) ਤੇ ਅਲਖ ਆਦਿ ਰਖ ਲੈਂਦੇ ਹਨ। [ਭਾਈ ਵੀਰ ਸਿੰਘ ਜੀ

**ਨਿਰਣੈ:** ਉਪਰੋਕਤ ਪੰਕਤੀ ਵਿਚ ਜੋਗ ਮਤ ਦੇ ਧਿਆਨ ਦਾ ਜ਼ਿਕਰ ਹੈ। ਗੁਰਦੇਵ ਫੁਰਮਾਉਂਦੇ ਹਨ ਕਿ ਜਿਸ ਨਿਰੰਜਨ ਵਾਹਿਗੁਰੂ ਦਾ ਨਾਮ (ਮਾਇਆ ਤੋਂ ਰਹਿਤ) ਹੈ, ਉਹ ਸੂਖਮ ਸਰੂਪ ਹੈ, (ਪਰ ਜੋਗੀ ਲੋਕ ਉਸ ਨੂੰ) ਕਾਇਆ ਦਾ ਆਕਾਰ (ਭਾਵ ਸਥੂਲ ਬੈਰਾਟ) ਸਮਝ ਕੇ ਉਸ ਦਾ ਚਿੰਤਨ (ਧਿਆਨ) ਕਰਦੇ ਹਨ।

## (ਸ) ਇਕਿ ਹੋਦਾ ਖਾਇ ਚਲਹਿ ਐਥਾਊ, ਤਿਨਾ ਭਿ ਕਾਈ ਕਾਰ ॥

ਇਸ ਪੰਕਤੀ ਵਿਚ 'ਤਿਨਾ ਭਿ ਕਾਈ ਕਾਰ' ਦੇ ਅਰਥ ਬੜੇ ਸਰਲ ਤੇ ਸਪਸ਼ਟ ਹਨ, ਪਰ ਟੀਕਾਕਾਰਾਂ ਨੇ ਇਸ ਪੰਕਤੀ ਦੇ ਕਈ ਅਰਥ ਕਰਕੇ ਪਾਠਕਾਂ ਨੂੰ ਉਲਝਣ ਵਿਚ ਫਸਾ ਦਿੱਤਾ ਹੈ। ਜਿਵੇ:

੧. ਕੀ ਉਨ੍ਹਾਂ ਦੀ ਕਥਨੀ ਬੀ ਕੋਈ ਕਮਾਈ ਹੈ? [ਭਾਈ ਵੀਰ ਸਿੰਘ ਜੀ

੨. ਉਹਨਾਂ ਨੂੰ ਭੀ (ਉਸ ਨੇ ਹੀ) ਕੋਈ ਇਹੋ ਜਿਹੀ ਹੀ ਕਾਰ ਸੌਂਪੀ ਹੈ। [ਪ੍ਰੋ. ਸਾਹਿਬ ਸਿੰਘ ਜੀ

ਉਨ੍ਹਾਂ ਨੂੰ ਭੀ ਕੋਈ ਕਾਰ ਮਿਲੇਗੀ? [ਪੰਡਤ ਨਰੈਣ ਸਿੰਘ

**ਨਿਰਣੈ:** ਇਸ ਬਾਰੇ ਵਿਚਾਰ ਇਹ ਹਨ ਕਿ ਕਈ ਮਨੁੱਖ (ਪੂਰਬਲੇ ਕਰਮਾਂ ਦੀ ਕੀਤੀ ਕਮਾਈ) ਇੱਥੇ (ਇਸ ਸੰਸਾਰ ਵਿਚ ਰਹਿੰਦੇ ਹੋਏ) ਖਾ ਕੇ (ਪਰਲੋਕ ਨੂੰ) ਸਿਧਾਰ ਜਾਂਦੇ ਹਨ (ਅਤੇ ਮਾਤ ਲੋਕ ਵਿਚ

ਨੇਕ ਕਮਾਈ ਨਹੀਂ ਕਰਦੇ) ਦਸੋ, ਉਨ੍ਹਾਂ ਮਨੁੱਖਾਂ ਦੀ (ਇਸ ਸੰਸਾਰ ਵਿਚ ਆ ਕੇ ਕੀਤੀ) ਕਾਰ ਵੀ ਕੋਈ ਕਾਰ ਹੈ? ਭਾਵ ਵਿਅਰਥ ਹੈ।

## ਸਾਰੰਸ਼ ਅਤੇ ਸਿਧਾਂਤ

ਸੰਸਾਰ ਵਿਚ ਵੱਖੋ ਵੱਖ ਧਰਮਾਂ ਦੀਆਂ ਆਪੋ ਆਪਣੀਆਂ ਪ੍ਰਣਾਲੀਆਂ ਹਨ। ਉਨ੍ਹਾਂ ਦੇ ਧਾਰਮਿਕ ਨਿਯਮ ਇਕ ਦੂਜੇ ਨਾਲ ਵੱਧ ਘੱਟ ਹੀ ਮੇਲ ਖਾਂਦੇ ਹਨ। ਮੁਸਲਮਾਨੀ ਮਤ ਵਿਚ ਸ਼ਰ੍ਹਾ ਦੀ ਸਿਫਤ (ਸ਼ਰੀਅਤ) ਤੇ ਬੜਾ ਜ਼ੋਰ ਦਿੱਤਾ ਜਾਂਦਾ ਹੈ। ਜਦੋਂ ਤਕ ਸੁੰਨਤ ਨਾ ਹੋਵੇ, ਕੋਈ ਮੁਸਲਮਾਨ ਨਹੀਂ ਅਖਵਾ ਸਕਦਾ ਜੇ ਇਮਾਮ ਜਾ ਨਿਮਾਜ਼ੀ ਦਾ ਨਿਮਾਜ਼ ਪੜ੍ਹਨ ਲਗਿਆਂ ਗੋਡਾ ਨੰਗਾ ਹੋ ਜਾਵੇ ਤਾਂ ਉਸ ਦੀ ਨਿਮਾਜ਼ ਕਜ਼ਾ (ਵਿਅਰਥ) ਸਮਝੀ ਜਾਂਦੀ ਹੈ। ਇਸਤ੍ਰੀਆਂ ਨੂੰ ਮਸੀਤ ਵਿਚ ਨਮਾਜ਼ ਪੜ੍ਹਨ ਦੀ ਆਗਿਆ ਨਹੀਂ। ਮਸੀਤ ਵਿਚ ਰਾਗ ਅਲਾਪਣ ਤੇ ਬੰਦਸ਼ ਹੈ। ਇਸ ਤਰ੍ਹਾਂ ਦੀਆਂ ਕਈ ਹੋਰ ਬੰਦਸ਼ਾਂ ਹਨ ਜਿਨ੍ਹਾਂ ਦੀ ਪਾਲਨਾ ਕਰਨੀ ਮੁਸਲਮਾਨਾਂ ਲਈ ਜ਼ਰੂਰੀ ਹੈ। ਸੋ ਮੁਸਲਮਾਨੀ ਆਗੂਆਂ ਦਾ ਇਹ ਵਿਚਾਰ ਹੈ ਕਿ ਸ਼ਰ੍ਹਾ ਦੀ ਬੰਦਸ਼ ਵਿਚ ਚਲਣ ਵਾਲੇ ਹੀ ਅੱਲਾ ਦੇ ਬੰਦੇ ਆਖੇ ਜਾ ਸਕਦੇ ਹਨ, ਬਾਕੀ ਕਾਫ਼ਰ ਹਨ। ਹਿੰਦੂਆਂ ਦੀਆਂ ਬੰਦਸ਼ਾਂ ਆਪਣੀ ਕਿਸਮ ਦੀਆਂ ਹਨ। ਉਹ ਰੱਬ ਨੂੰ ਮੂਰਤੀਮਾਨ ਮੰਨਦੇ ਹਨ, ਰੱਬ ਨੂੰ ਬੇਅੰਤ ਆਖਦੇ ਹਨ, ਪਰ ਉਸ ਦਾ ਦਰਸ਼ਨ ਪੱਥਰ ਦੀ ਮੂਰਤੀ ਵਿਚੋਂ ਹੋਣਾ ਮੰਨਦੇ ਹਨ। ਇਸ ਲਈ ਉਹ ਤੀਰਥਾਂ ਤੇ ਇਸ਼ਨਾਨ ਕਰਨਾ, ਠਾਕਰਾਂ ਨੂੰ ਧੂਪ, ਦੀਪ, ਫੁੱਲ ਆਦਿ ਚੜ੍ਹਾਉਣੇ ਸ੍ਰੇਸ਼ਟ ਮੰਨਦੇ ਹਨ।

ਜੋਗੀਆਂ ਦਾ ਮਤ ਆਪਣਾ ਹੈ। ਉਹ ਪਰਮਾਤਮਾ ਨੂੰ ਨਿਰ-ਅਕਾਰ ਮੰਨਦੇ ਹਨ। ਅਲੱਖ ਸ਼ਬਦ ਦਾ ਸੁਆਸਾਂ ਨਾਲ ਜਾਪ ਕਰਕੇ ਦਸਮ ਦੁਆਰ ਵਿਚ ਪੁਜਣ ਲਈ ਤ੍ਰਿਕੁਟੀ ਦਾ ਧਿਆਨ ਧਰਦੇ ਹਨ। ਉਹ ਆਖਦੇ ਹਨ ਕਿ ਅਨਹਦ ਸ਼ਬਦ ਸੁਣਾਈ ਦਿੰਦਾ ਹੈ। ਉਹ ਕਾਇਆ ਦਾ ਧਿਆਨ ਧਰਨਾ ਨਹੀਂ ਮੰਨਦੇ, ਸੂਖਮ ਮੂਰਤਿ ਦਾ ਧਿਆਨ ਧਰਦੇ ਹਨ। ਮੁੰਦਰਾਂ, ਡੰਡਾ ਸਿੰਙੀ ਆਦਿ ਚਿੰਨ੍ਹ ਧਾਰਨ ਵਾਲਾ, ਗੋਰਖ ਨੂੰ ਗੁਰੂ ਮੰਨਣ ਵਾਲਾ ਹੀ ਆਪਣੇ ਆਪ ਨੂੰ ਜੋਗੀ ਕਹਾ ਸਕਦਾ ਹੈ, ਕਿਉਂਕਿ ਜੋਗੀਆਂ ਨੂੰ ਜੋਗ ਤੋਂ ਬਿਨਾ ਹੋਰ ਕੋਈ ਧਰਮ ਚੰਗਾ ਨਹੀਂ ਲਗਦਾ। ਬਾਕੀ ਦੇ ਕਈ ਫਿਰਕੇ ਮੁਕਤੀ ਲਈ ਆਪੋ ਆਪਣਾ ਮਿਥਿਆ ਹੋਇਆ ਬੰਦਗੀ ਦਾ ਵਸੀਲਾ ਠੀਕ ਸਮਝਦੇ ਹਨ। ਚੋਰ, ਵਿਭਚਾਰੀ, ਵਿਕਾਰੀ ਲੋਕ ਵਾਮ-ਮਾਰਗੀਆਂ ਵਾਂਗ ਖਾਣ ਪੀਣ ਅਤੇ ਮੌਜ ਕਰਨ ਵਿਚ ਹੀ ਆਪਣੀ ਮੁਕਤੀ ਸਮਝਦੇ ਹਨ।

ਗੁਰਦੇਵ ਸਾਰਿਆਂ ਮੱਤਾਂ ਦਾ ਵਿਚਾਰ ਵਿਆਖਦੇ ਹੋਏ ਸਿਖ ਧਰਮ ਬਾਰੇ ਆਪਣਾ ਅਦੁਤੀ-ਆਸ਼ਾ ਇਉਂ ਪਰਗਟ ਕਰਦੇ ਹਨ:–

**ਨਾਨਕ, ਭਗਤਾ ਭੁਖ ਸਾਲਾਹਣੁ, ਸਚੁ ਨਾਮੁ ਆਧਾਰੁ ॥**
**ਸਦਾ ਅਨੰਦਿ ਰਹਹਿ ਦਿਨ ਰਾਤੀ, ਗੁਣਵੰਤਿਆ ਪਾ ਛਾਰੁ॥** [ਪੰਨਾ ੪੬੬

ਗੁਰੂ ਨਾਨਕ ਦੇਵ ਜੀ ਦਾ ਧਰਮ ਕੇਵਲ 'ਸੱਚ' ਹੈ। ਆਪ ਜੀ ਦੇ ਜਿਤਨੇ ਵੀਚਾਰ ਹਨ ਕਿਸੇ ਇਕ ਫਿਰਕੇ ਨਾਲ ਸੰਬੰਧਤ ਨਹੀਂ, ਬੜੇ ਵਿਸ਼ਾਲ ਤੇ ਸਾਂਝੀਵਾਲਤਾ ਦੇ ਪ੍ਰਤੀਕ ਹਨ। ਆਪ ਜੀ ਦੇ ਵਿਚਾਰਾਂ ਦੀ ਨਿਰਪੱਖਤਾ ਦਾ ਵੱਡਾ ਸਬੂਤ ਮੱਕੇ-ਮਦੀਨੇ ਦੀ ਗੋਸ਼ਟੀ ਸਮੇਂ ਹਾਜੀਆਂ ਵਲੋਂ ਕੀਤੇ ਗਏ ਪ੍ਰਸ਼ਨਾਂ ਦੇ ਉਤਰ

ਵਿਚੋਂ ਮਿਲਦਾ ਹੈ:—

**ਪ੍ਰਸ਼ਨ: ਪੁਛਣ ਖੋਹਲ ਕਿਤਾਬ ਨੂੰ, ਵਡਾ ਹਿੰਦੂ ਕਿ ਮੁਸਲਮਾਨੋਈ ॥**
**ਉੱਤਰ: ਬਾਬਾ ਆਖੇ ਹਾਜੀਆਂ ਸੁਭਿ ਅਮਲਾ ਬਾਝੋਂ ਦੋਨੋ ਰੋਈ ॥**
**ਹਿੰਦੂ ਮੁਸਲਮਾਨ ਦੁਇ, ਦਰਗਹ ਅੰਦਰਿ ਲੈਨਿ ਨ ਢੋਈ ॥**
**ਕਚਾ ਰੰਗ ਕਸੁੰਭ ਦਾ, ਪਾਣੀ ਧੋਤੈ ਥਿਰੁ ਨ ਰਹੋਈ ॥**
**ਕਰਨਿ ਬਖੀਲੀ ਆਪਿ ਵਿਚਿ, ਰਾਮ ਰਹੀਮ ਇਕ ਥਾਇ ਖਲੋਈ ॥**
**ਰਾਹਿ ਸੈਤਾਨੀ, ਦੁਨੀਆ ਗੋਈ ॥** **[ਭਾ. ਗੁ. ਵਾ. ੧-੩੩**

ਮੁਸਲਮਾਨਾਂ ਦਾ ਇਹ ਵਿਚਾਰ ਹੈ ਕਿ ਮਰਨ ਮਗਰੋਂ ਮੁਰਦੇ ਨੂੰ ਧਰਤੀ ਵਿਚ ਦੱਬਣ ਦਾ ਸਵਾਬ (ਪੁੰਨ) ਹੈ, ਬਹਿਸ਼ਤ ਮਿਲਦੀ ਹੈ ਅਤੇ ਸਾੜਨਾ ਦੋਜ਼ਖ ਦੀ ਸਜ਼ਾ ਹੈ। ਇਸ ਨੂੰ ਗੁਰਦੇਵ ਜੀ ਨੇ ਬੜੇ ਸੁਚੱਜੇ ਢੰਗ ਨਾਲ ਨਜਿਠਿਆ ਹੈ। ਕਿਸੇ ਨੂੰ ਮੰਦਾ ਚੰਗਾ ਨਹੀਂ ਆਖਿਆ, ਕਾਦਰ ਦੀ ਬੇਅੰਤਤਾ ਅਗੇ ਸਿਰ ਨਿਵਾਇਆ ਅਤੇ ਉਚਾਰਨ ਕੀਤਾ:-

**ਨਾਨਕ, ਜਿਨਿ ਕਰਤੈ ਕਾਰਣੁ ਕੀਆ, ਸੋ ਜਾਣੈ ਕਰਤਾਰੁ ॥** **[ਪੰਨਾ ੪੬੬**

ਗੁਰਬਾਣੀ ਵਿਚ ਇਸੇ ਭਾਵ ਨੂੰ ਹੇਠ ਲਿਖੇ ਸਲੋਕ ਵਿਚ ਵੀ ਨਿਰੂਪਣ ਕੀਤਾ ਗਿਆ ਹੈ:--

**ਇਕ ਦਝਹਿ ਇਕ ਦਬੀਅਹਿ, ਇਕਨਾ ਕੁਤੇ ਖਾਹਿ ॥**
**ਇਕਿ ਪਾਣੀ ਵਿਚ ਉਸਟੀਅਹਿ, ਇਕਿ ਭੀ ਫਿਰਿ ਹਸਣਿ ਪਾਹਿ ॥**
**ਨਾਨਕ, ਏਵ ਨ ਜਾਪਈ, ਕਿਥੈ ਜਾਇ ਸਮਾਹਿ ॥** **[ਪੰਨਾ ੬੪੮**

ਵਿਆਕਰਣ ਅਨੁਸਾਰ ਬਹੁ-ਬਚਨੀ ਅਰਥਾਂ ਵਾਲਾ 'ਇਕਿ' ਇਸੇ ਰੂਪ ਵਿਚ ਹੀ ਆਉਂਦਾ ਹੈ ਪਰ ਉਪਰੋਕਤ ਪੰਕਤੀ ਵਿੱਚ 'ਇਕ' ਪਦ ਦਾ ਕਕਾ ਮੁਕਤਾ ਹੈ। ਪੰਥ ਨੂੰ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ "**ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮਿਆਰ॥**" ਵਾਲੀ ਪੰਕਤੀ ਦਾ ਸੰਬੰਧ ਇਕ ਪ੍ਰਸਿਧ ਇਤਿਹਾਸਕ ਘਟਨਾ ਨਾਲ ਹੈ। ਇਕ ਵਾਰ ਔਰੰਗਜ਼ੇਬ ਬਾਦਸ਼ਾਹ ਨੇ ਕਾਜ਼ੀਆਂ ਦੇ ਚੁਗਲੀ ਖਾਣ ਤੇ ਗੁਰੂ ਹਰਿ ਰਾਇ ਸਾਹਿਬ ਨੂੰ ਦਿਲੀ ਆਉਣ ਲਈ ਸੱਦਾ ਪੱਤਰ ਭੇਜਿਆ ਅਤੇ ਲਿਖਿਆ ਕਿ 'ਤੁਹਾਡੇ ਵੱਡੇ ਬਾਬੇ ਸਾਡੇ ਬਜੁਰਗਾਂ ਪਾਸ ਆਉਂਦੇ ਰਹੇ ਹਨ, ਤੁਸੀਂ ਵੀ ਦਰਸ਼ਨ ਦਿਓ ਤੇ ਆਪਣੀ ਕਰਾਮਾਤ ਦਿਖਾਉ।' ਇਹ ਸੁਣ ਕੇ ਤਰੇਹਣਾ, ਭੱਲਿਆਂ ਤੇ ਸੋਢੀ ਪਤਵੰਤਿਆਂ ਨੇ ਇਕਤਰਤਾ ਕੀਤੀ ਅਤੇ ਗੁਰੂ ਜੀ ਨੂੰ ਸਲਾਹ ਦਿਤੀ ਕਿ ਵਕਤ ਦੇ ਬਾਦਸ਼ਾਹ ਨਾਲ ਜ਼ਰੂਰ ਬਣਾ ਕੇ ਰਖਣੀ ਚਾਹੀਦੀ ਹੈ ਤੇ ਉਨ੍ਹਾਂ ਪਾਸ ਜ਼ਰੂਰ ਜਾਣਾ ਚਾਹੀਦਾ ਹੈ। ਸਤਿਗੁਰੂ ਅੰਤਰਜਾਮੀ ਪਿਤਾ ਨੇ ਕਿਹਾ ਕਿ 'ਅਸਾਂ ਪਹਿਲਾਂ ਹੀ ਪ੍ਰਣ ਕੀਤਾ ਹੋਇਆ ਹੈ ਕਿ ਨਾ ਮਲੇਛ ਨੂੰ ਦਰਸ਼ਨ ਦੇਣੇ ਹਨ, ਨਾ ਕਰਨੇ ਹਨ।' ਇਸ ਤਰ੍ਹਾਂ ਦੀ ਵਿਚਾਰ ਹੋ ਰਹੀ ਸੀ ਕਿ ਗੁਰੂ ਹਰਿ ਰਾਇ ਸਾਹਿਬ ਜੀ ਦੇ ਵੱਡੇ ਪੁੱਤਰ ਬਾਬਾ ਰਾਮ ਰਾਇ ਜੀ ਆ ਗਏ। ਉਥੇ ਇਕਤਰ ਹੋਈ ਸਭਾ ਨੇ ਬਾਬਾ ਰਾਮ ਰਾਇ ਨੂੰ ਭੇਜਣ ਲਈ ਬੇਨਤੀ ਕੀਤੀ। ਸਤਿਗੁਰੂ ਜੀ ਮੰਨ ਗਏ ਅਤੇ ਵਰ ਦਿਤਾ:—

**ਤਵ ਰਸਨਾ ਪਰ ਕਰ ਹੈ ਬਾਸਾ ॥ ਜੋ ਤਿਸ ਤੈ ਹੋਇ ਬਾਕ ਪ੍ਰਕਾਸਾ॥**

**ਕਬਹੂ ਅੰਨਥਾ ਹੋਇ ਸੁ ਨਾਹੀ॥ ਸਫਲਹਿ ਤਤ ਛਿਨ ਬਾਦ ਨ ਜਾਹੀ॥[ਗ੍ਰ. ਪ੍ਰ.ਸੂ.**

ਬਾਬਾ ਰਾਮ ਰਾਇ ਨੇ ਪਿਤਾ ਗੁਰੂ ਜੀ ਦੇ ਚਰਨਾਂ ਤੇ ਮਥਾ ਟੇਕਿਆ ਅਤੇ ਦਿੱਲੀ ਵਲ ਚਾਲੇ ਪਾ ਦਿਤੇ। ਜਮਨਾ ਦੇ ਕਿਨਾਰੇ, ਮਜਨੂੰ ਦੇ ਟਿੱਲੇ ਤੇ ਜਾ ਡੇਰਾ ਕੀਤਾ। ਬਾਦਸ਼ਾਹ ਨੂੰ ਦੂਤ ਰਾਹੀਂ ਖ਼ਬਰ ਪੁਜ ਗਈ ਕਿ ਗੁਰੂ ਸਾਹਿਬ ਆਪ ਨਹੀਂ ਆਏ, ਪੁੱਤਰ ਨੂੰ ਭੇਜਿਆ ਹੈ। ਗੁਰਦੇਵ ਜੀ ਦੀ ਬਖਸ਼ਿਸ਼ ਸਦਕਾ ਬਾਬਾ ਰਾਮ ਰਾਇ ਜੀ ਨੇ ੭੨ ਤੋਂ ਵੱਧ ਕਰਾਮਾਤਾਂ ਬਾਦਸ਼ਾਹ ਨੂੰ ਵਿਖਾਈਆਂ, ਜਿਸ ਦੇ ਪ੍ਰਭਾਵ ਹੇਠ ਬਾਦਸ਼ਾਹ ਬਾਬਾ ਰਾਮ ਰਾਇ ਜੀ ਦਾ ਪਰਮ ਸੇਵਕ ਬਣ ਗਿਆ। ਕਾਜ਼ੀ ਅਤੇ ਮੌਲਾਣੇ ਸਿਖ ਧਰਮ ਦੀ ਵੱਧ ਰਹੀ ਵੇਲ ਨੂੰ ਵੇਖ ਕੇ ਗੁਰੂ ਘਰ ਨਾਲ ਬੜੀ ਈਰਖਾ ਕਰਦੇ ਸਨ ਅਤੇ ਬਾਦਸ਼ਾਹ ਦੇ ਕੰਨ ਹਰ ਵੇਲੇ ਭਰਦੇ ਰਹਿੰਦੇ ਸਨ। ਇਕ ਦਿਨ ਬਾਦਸ਼ਾਹ ਨੇ ਬਾਬਾ ਰਾਮ ਰਾਇ ਜੀ ਤੋਂ 'ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮਿਆਰ' ਦੇ ਅਰਥ ਪੁਛੇ ਤਾਂ ਉਸ ਦੇ ਉਤਰ ਵਿਚ ਬਾਬਾ ਰਾਮ ਰਾਇ ਨੇ ਆਖਿਆ, ਗੁਰੂ ਨਾਨਕ ਦੇਵ ਜੀ ਨੇ 'ਮਿਟੀ ਬੇਈਮਾਨ ਕੀ ....' ਉਚਾਰਨ ਕੀਤਾ ਸੀ, ਲਿਖਾਰੀ ਦੀ ਭੁਲ ਨਾਲ 'ਮਿਟੀ ਮੁਸਲਮਾਨ ਕੀ.....' ਲਿਖਿਆ ਗਿਆ ਹੈ। ਇਸ ਵਾਰਤਾ ਦਾ ਜਦੋਂ ਸ੍ਰੀ ਗੁਰੂ ਹਰਿ ਰਾਇ ਸਾਹਿਬ ਨੂੰ ਪਤਾ ਲਗਾ ਤਾਂ ਰਾਮ ਰਾਇ ਨੂੰ ਸੁਨੇਹਾ ਭੇਜ ਦਿੱਤਾ ਕਿ 'ਤੁਸਾਂ ਹੁਣ ਸਾਡੇ ਮੱਥੇ ਨਹੀਂ ਲਗਣਾ, ਬਾਦਸ਼ਾਹ ਦੀ ਖੁਸ਼ਾਮਦ ਲਈ ਤੁਸਾਂ ਗੁਰੂ ਨਾਨਕ ਦੇਵ ਜੀ ਦਾ ਪਵਿੱਤਰ ਵਾਕ ਉਲਟਾ ਕੇ ਵੱਡੀ ਨਿਰਾਦਰੀ ਕੀਤੀ ਹੈ।' ਇਹੋ ਕਾਰਨ ਸੀ ਕਿ ਰਾਮ ਰਾਇ ਜੀ ਨੂੰ ਗੁਰ-ਗੱਦੀ ਦੇ ਯੋਗ ਨਹੀਂ ਸਮਝਿਆ ਗਿਆ ਅਤੇ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਨੂੰ ਪੰਜ ਸਾਲ ਕੁਝ ਮਹੀਨੇ ਦੀ ਅਵਸਥਾ ਵਿਚ ਗੁਰੂ ਘਰ ਦਾ ਰਾਜ-ਜੋਗ ਅਰਥਾਤ ਗੁਰ-ਗਦੀ ਦਾ ਸਿੰਘਾਸਣ ਸੌਂਪਿਆ ਗਿਆ।

ਉਪਰੋਕਤ ਸਾਖੀ ਸਿਖਾਂ ਲਈ ਚਾਨਣ-ਮੁਨਾਰੇ ਦਾ ਕੰਮ ਦਿੰਦੀ ਹੈ। ਕਿਸੇ ਵੱਡੇ ਤੋਂ ਵੱਡੇ ਵਿਅਕਤੀ ਨੂੰ ਵੀ ਗੁਰਬਾਣੀ ਵਿਚ ਅਦਲਾ-ਬਦਲੀ ਕਰਨ ਦਾ ਕੋਈ ਅਧਿਕਾਰ ਨਹੀਂ। ਅਜ ਕੱਲ ਆਪਣੇ ਆਪ ਬਣੀ ਬੈਠੇ ਦੇਹਧਾਰੀ ਗੁਰੂਆਂ ਨੇ ਗੁਰਬਾਣੀ ਨੂੰ ਉਲਟਾਉਣ ਤੇ ਲੱਕ ਬੱਧਾ ਹੋਇਆ ਹੈ। ਆਪਣੇ ਚੇਲੇ-ਚੇਲੀਆਂ ਦੀ ਗਿਣਤੀ ਵਧਾਉਣ ਲਈ ਗੁਰਬਾਣੀ ਵਿਚੋਂ ਆਪਣੇ ਮਤਲਬ ਦੀਆਂ ਪੰਕਤੀਆਂ ਚੋਰੀ ਕਰਕੇ ਅਤੇ ਕੁਝ ਆਪਣੇ ਪਾਸੋਂ ਰਲਾ ਕੇ ਝੂਠਾ ਗਿਆਨ ਦੇਣ ਦਾ ਕੁਕਰਮ ਕਮਾ ਰਹੇ ਹਨ। ਗੁਰਸਿਖਾਂ ਨੂੰ ਇਸ ਪਾਸੇ ਖ਼ਾਸ ਧਿਆਨ ਦੇਣਾ ਚਾਹੀਦਾ ਹੈ ਅਤੇ ਸ੍ਰੀ ਗੁਰੂ ਅਮਰਦਾਸ ਜੀ ਦੇ ਪਵਿੱਤਰ ਬਚਨਾਂ ਨੂੰ ਸਦਾ ਚੇਤੇ ਰਖਣਾ ਚਾਹੀਦਾ ਹੈ:—

**ਸਤਿਗੁਰੂ ਬਿਨਾ, ਹੋਰ ਕਚੀ ਹੈ ਬਾਣੀ ॥**
**ਬਾਣੀ ਤ ਕਚੀ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ ॥**
**ਕਹਦੇ ਕਚੇ ਸੁਣਦੇ ਕਚੇ, ਕਚਂੀ ਆਖਿ ਵਖਾਣੀ ॥**
**ਹਰਿ ਹਰਿ ਨਿਤ ਕਰਹਿ ਰਸਨਾ, ਕਹਿਆ ਕਛੂ ਨ ਜਾਣੀ ॥**
**ਚਿਤੁ ਜਿਨ ਕਾ ਹਿਰਿ ਲਇਆ ਮਾਇਆ, ਬੋਲਨਿ ਪਏ ਰਵਾਣੀ ॥**
**ਕਹੈ ਨਾਨਕੁ, ਸਤਿਗੁਰੂ ਬਾਝਹੁ, ਹੋਰ ਕਚੀ ਬਾਣੀ ॥** [ਪੰਨਾ ੯੨੦

ਪਹਿਲੀ ਪਾਤਸ਼ਾਹੀ ਤੋਂ ਦਸਵੀਂ ਪਾਤਸ਼ਾਹੀ ਤੱਕ ਸਤਿਗੁਰੂ ਸਾਹਿਬਾਨ ਨੇ ਆਪ ਗੁਰਬਾਣੀ ਦਾ ਪੂਰਾ ਪੂਰਾ ਸਤਿਕਾਰ ਕੀਤਾ ਅਤੇ ਭੈ-ਭਾਵਨੀ ਸਹਿਤ ਮੱਥਾ ਟੇਕਦੇ ਰਹੇ। ਦਸਮ ਪਿਤਾ ਜੀ ਨੇ ਇਕ ਸਿਖ ਨੂੰ ਜਿਹੜਾ 'ਕਰਤੇ ਕੀ ਮਿਤਿ ਕਰਤਾ ਜਾਣੈ, ਕੈ ਜਾਣੈ ਗੁਰੁ ਸੂਰਾ' ਪੰਕਤੀ ਦੀ ਥਾਂ 'ਕਰਤੇ ਕੀ ਮਿਤਿ ਕਰਤਾ ਜਾਣੈ, ਕੇ ਜਾਣੈ ਗੁਰੁ ਸੂਰਾ' ਅਸ਼ੁੱਧ ਪਾਠ ਕਰ ਰਿਹਾ ਸੀ, ਦੇ ਮੂੰਹ ਤੇ ਚਪੇੜਾਂ ਮਰਵਾਈਆਂ ਅਤੇ ਸਿੱਖ ਸੰਗਤਾਂ ਨੂੰ ਸ਼ੁੱਧ ਬਾਣੀ ਪੜ੍ਹਨ ਦਾ ਆਦੇਸ਼ ਦਿੱਤਾ। ਇਸ ਸਾਖੀ ਤੋਂ ਸਿਖਿਆ ਲੈ ਕੇ ਸਭ ਗੁਰਸਿਖਾਂ ਨੂੰ ਗੁਰਬਾਣੀ ਦੀਆਂ ਲੱਗਾਂ-ਮਾਤਰਾਂ ਵਲ ਖ਼ਾਸ ਧਿਆਨ ਦੇ ਕੇ ਪਾਠ ਕਰਨਾ ਚਾਹੀਦਾ ਹੈ। ਇਸ ਬਾਰੇ 'ਗੁਰ ਪ੍ਰਤਾਪ ਸੂਰਜ' ਗ੍ਰੰਥ ਦੀ ਰੁਤ ੩, ਅਧਿਆਇ ੩੪ ਵਿਚ ਇਉਂ ਦਰਜ ਹੈ:—

**ਸਿੱਖਹੁ ਸੁਨਹੁ ਸੀਖ ਇਹੁ ਮੇਰੀ ॥ ਬਾਣੀ ਪਢਹੁ ਸ਼ੁੱਧ ਗੁਰੂ ਕੇਰੀ ॥**
**ਪਢੇ ਮਹਾਤਮ ਲਹੈ ਬਿਸਾਲ ॥ ਹਲਤ ਪਲਤ ਮਹਿ ਹੋਇ ਨਿਹਾਲ ॥**
**ਜੇ ਅਸ਼ੁੱਧ ਹ੍ਵੈ ਪਢੀਐ ਸ਼ੁੱਧ ਕਰ। ਬਿਗਰੀ ਵਸਤੁ ਸੁਧਾਰਹਿ ਜਿਮ ਘਰ।**
**ਤਿਮ ਗੁਰੁ ਸ਼ਬਦ ਸੁਧਾਰਹਿ ਜੋ ਨਹਿ। ਨਹੀ ਭਾਵਨਾ ਸੋ ਨਰ ਮਹਿ ਮਹਿ।**

ਇਸੇ ਤਰ੍ਹਾਂ ਰਾਸਿ ੧, ਅਧਿਆਇ ੬੪ ਵਿਚ ਇਹੋ ਉਪਦੇਸ਼ ਦਿੱਤਾ ਗਿਆ ਹੈ:—

**ਜਿਮ ਨਿਸ ਦਿਨ, ਘਰ ਕਾਜ ਸੁਧਾਰੇ ।**
**ਤਯਾਗਹੁ ਕਬਹੂੰ ਨ, ਲਾਗਹਿ ਪਯਾਰੇ ।**
**ਤਥਾ ਪਯਾਰ ਧਾਰਹੁ ਗੁਰਬਾਨੀ । ਪਠਨ ਸੁਨਨ ਕੀਜਹਿ ਰੁਚਿ ਠਾਂਨੀ ।**
**ਧਰਯੋ ਅਰਥ ਜੋ ਸ਼ਬਦ ਮਝਾਰਾ । ਬਾਰ ਬਾਰ ਉਰ ਕਰਹੁ ਵਿਚਾਰਾ ।**
**ਕਯਾ ਗੁਰੂ ਕਹੈਂ, ਕਰੈਂ ਹਮ ਕਹਾਂ । ਸਨੈ ਸਨੈ ਮੋੜਹੁ ਮਨ ਮਹਾਂ ।**

**ਸਲੋਕ ਮ: ੧ ॥ ਹਉ ਵਿਚਿ ਆਇਆ, ਹਉ ਵਿਚਿ ਗਇਆ ॥ ਹਉ ਵਿਚਿ ਜੰਮਿਆ, ਹਉ ਵਿਚ ਮੁਆ ॥ ਹਉ ਵਿਚਿ ਦਿਤਾ, ਹਉ ਵਿਚਿ ਲਇਆ ॥ ਹਉ ਵਿਚਿ ਖਟਿਆ, ਹਉ ਵਿਚਿ ਗਇਆ ॥ ਹਉ ਵਿਚਿ ਸਚਿਆਰੁ ਕੂੜਿਆਰੁ ॥ ਹਉ ਵਿਚਿ ਪਾਪ ਪੁੰਨ ਵੀਚਾਰੁ ॥ ਹਉ ਵਿਚਿ ਨਰਕਿ ਸੁਰਗਿ ਅਵਤਾਰੁ ॥ ਹਉ ਵਿਚਿ ਹਸੈ, ਹਉ ਵਿਚਿ ਰੋਵੈ ॥ ਹਉ ਵਿਚਿ ਭਰੀਐ; ਹਉ ਵਿਚਿ ਧੋਵੈ ॥ ਹਉ ਵਿਚਿ ਜਾਤੀ ਜਿਨਸੀ ਖੋਵੈ ॥ ਹਉ ਵਿਚਿ ਮੂਰਖੁ, ਹਉ ਵਿਚਿ ਸਿਆਣਾ ॥ ਮੋਖ ਮੁਕਤਿ ਕੀ ਸਾਰ ਨ ਜਾਣਾ ॥ ਹਉ ਵਿਚਿ ਮਾਇਆ, ਹਉ ਵਿਚਿ ਛਾਇਆ॥ ਹਉਮੈ ਕਰਿ ਕਰਿ ਜੰਤ ਉਪਾਇਆ॥ ਹਉਮੈ ਬੂਝੈ ਤਾ ਦਰੁ ਸੂਝੈ॥ ਗਿਆਨ ਵਿਹੂਣਾ, ਕਥਿ ਕਥਿ ਲੂਝੈ ॥ ਨਾਨਕ ਹੁਕਮੀ ਲਿਖੀਐ ਲੇਖੁ॥ ਜੇਹਾ ਵੇਖਹਿ, ਤੇਹਾ ਵੇਖੁ ॥੧॥**

**ਮਹਲਾ ੨ ॥ ਹਉਮੈ ਏਹਾ ਜਾਤਿ ਹੈ, ਹਉਮੈ ਕਰਮ ਕਮਾਹਿ ॥ ਹਉਮੈ ਏਈ ਬੰਧਨਾ, ਫਿਰਿ ਫਿਰਿ ਜੋਨੀ ਪਾਹਿ ॥ ਹਉਮੈ ਕਿਥਹੁ ਊਪਜੈ, ਕਿਤੁ ਸੰਜਮਿ ਇਹ ਜਾਇ ॥ ਹਉਮੈ ਏਹੋ ਹੁਕਮੁ ਹੈ, ਪਇਐ ਕਿਰਤਿ ਫਿਰਾਹਿ ॥ ਹਉਮੈ ਦੀਰਘੁ ਰੋਗੁ ਹੈ, ਦਾਰੂ ਭੀ**

**ਇਸੁ ਮਾਹਿ ॥ ਕਿਰਪਾ ਕਰੇ ਜਿ ਆਪਣੀ, ਤਾ ਗੁਰ ਕਾ ਸਬਦੁ ਕਮਾਹਿ ॥ ਨਾਨਕੁ ਕਹੈ ਸੁਣਹੁ ਜਨਹੁ, ਇਤੁ ਸੰਜਮਿ ਦੁਖ ਜਾਹਿ ॥ ੨ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਹਉਂ, ਜੰਮਿਆਂ, ਜਾਤੀਂ, ਜਿਨਸੀਂ, ਕਿਥਹੁੰ, ਵੇਖਹਿੰ, ਕਮਾਹਿੰ, ਪਾਹਿੰ, ਫਿਰਾਹਿੰ, ਮਾਹਿੰ, ਅਤੇ ਜਾਹਿੰ। **ਫੁਟਕਲ:** 'ਗਇਆ' ਸ਼ਬਦ ਦਾ ਉਚਾਰਨ 'ਗਿਆ' ਨਹੀਂ ਕਰਨਾ ਚਾਹੀਦਾ।

**ਪਦ ਅਰਥ:** ਹਉ=ਖ਼ੁਦੀ, ਮੈਂ-ਮੇਰੀ ਦੀ ਵਾਸ਼ਨਾ, ਹੰਗਤਾ ਦੀ ਸੂਖਮ ਹੋਂਦ। ਅਵਤਾਰੁ=ਜਨਮ ਧਾਰਨਾ, ਉਤਰਨਾ। ਭਰੀਐ=ਮੈਲ ਨਾਲ ਲਿਬੜਨਾ ਭਾਵ ਗੰਦਾ ਹੋਣਾ। ਜਾਤੀ=ਜਾਤਿ ਦਾ। ਜਿਨਸੀ= ਜਿਨਸ(ਮਾਲ ਪਦਾਰਥ ਆਦਿ) ਦਾ। ਮੁਕਤਿ=ਜੰਮਣ ਮਰਨ ਤੋਂ ਛੁਟਕਾਰਾ ਪਾਉਣਾ। ਸਾਰ=ਅਸਲੀਅਤ। ਜਾਣਾ=ਜਾਣਿਆ, ਸਮਝਿਆ। ਛਾਇਆ=ਸਾਇਆ (ਪੜਦਾ) ਮਾਇਆ ਅਥਵਾ ਅਗਿਆਨਤਾ ਦਾ ਹਨੇਰਾ, ਅਵਿਦਿਆ। ਜੰਤ=ਜੀਵ। ਉਪਾਇਆ=ਪੈਦਾ ਕੀਤਾ। ਬੁਝੈ=ਬੁਝ ਲੈਂਦਾ ਹੈ। ਦਰੁ=ਰੱਬੀ ਦਰਬਾਰ। ਸੁਝੈ=ਸੋਝੀ ਹੁੰਦੀ ਹੈ। ਲੂਝੈ=ਝਗੜਦਾ ਹੈ, ਖਪਦਾ ਹੈ। ਹੁਕਮਿ=ਵਾਹਿਗੁਰੂ ਜੀ ਦੇ ਹੁਕਮ ਨਾਲ (ਦੁਆਰਾ)। ਲੇਖੁ=ਚੰਗੇ ਮੰਦੇ ਕਰਮਾਂ ਦਾ ਲੇਖ, ਹਿਸਾਬ। ਵੇਖਹਿ=ਵੇਖਦਾ ਹੈਂ। ਵੇਖੁ=ਦ੍ਰਿਸ਼ (ਵੇਖਣ ਯੋਗ)। ਜਾਤਿ=ਉਤਪਤੀ, ਵੰਡ। ਕਮਾਹਿ=ਕਮਾਉਂਦੇ ਹਨ। ਏਈ=ਇਹੋ ਹੀ, ਅਜਿਹੇ ਹੀ। ਬੰਧਨ=ਬੰਨ੍ਹਣ ਦੀ ਕਿਰਿਆ, ਪਵਾੜੇ। ਜੋਨੀ=ਜੋਨੀਆਂ ਵਿਚ ਪਾਉਂਦੇ ਹਨ। ਊਪਜੈ=ਪੈਦਾ ਹੁੰਦੀ ਹੈ। ਸੰਜਮਿ=ਤਰੀਕੇ ਨਾਲ। ਪਇਐ ਕਿਰਤਿ=ਪਈ ਹੋਈ ਕਿਰਤ ਅਨੁਸਾਰ। ਫਿਰਾਹਿ=ਫਿਰਾਏ ਜਾਂਦੇ ਹਨ। ਦੀਰਘੁ=ਲੰਮਾ, ਵੱਡਾ। ਇਸੁ ਮਾਹਿ=ਇਸ (ਹਉਮੈ) ਵਿਚ। ਸਬਦੁ=ਉਪਦੇਸ਼, ਗੁਰਮੰਤਰ। ਕਮਾਹਿ=ਕਮਾਉਂਦੇ ਹਨ। ਜਨਹੁ=ਹੇ (ਹਰੀ) ਜਨੋ!।

**ਅਰਥ:** ਮੈ (ਦੀ ਵਾਸ਼ਨਾ) ਵਿਚ ਹੀ (ਬੱਧਾ ਹੋਇਆ ਜੀਵ ਮਾਤ-ਲੋਕ ਵਿਚ) ਆਇਆ (ਅਤੇ) ਮੈ ਵਿਚ (ਫਸਿਆ ਹੋਇਆ ਕਿਸੇ ਹੋਰ ਲੋਕ ਵਿਚ ਚਲਾ) ਗਿਆ । ਮੈ ਵਿਚ (ਹੋਣ ਕਾਰਨ ਜੀਵ ਨੇ ਫਿਰ) ਜਨਮ ਧਾਰਿਆ (ਅਤੇ) ਮੈ ਵਿਚ ਹੀ (ਲੱਗ ਕੇ) ਮਰ ਗਿਆ । ਮੈ ਵਿਚ ਹੀ (ਜੀਵ ਨੇ ਲੋੜ-ਵੰਦਾਂ ਨੂੰ ਧਨ ਪਦਾਰਥ ਆਦਿ ਦਾਨ ਵਜੋ) ਦਿੱਤਾ (ਅਤੇ) ਮੈ ਵਿਚ ਹੀ (ਉਸ ਦਿੱਤੇ ਦਾ ਫਲ ਸੰਸਾਰ ਪਾਸੋ ਵਾਹ ਵਾਹ ਰੂਪ ਵਿਚ ਲੈ) ਲਿਆ । ਮੈ ਵਿਚ ਹੀ (ਜੀਵ ਨੇ ਮਾਲ ਧਨ) ਖਟਿਆ, ਕਮਾਇਆ (ਅਤੇ) ਮੈਂ ਵਿਚ ਹੀ (ਬਰਬਾਦ ਹੋ) ਗਿਆ। ਮੈਂ ਵਿਚ ਹੀ (ਜੀਵ) ਸੱਚਾ (ਅਤੇ) ਕੂੜਾ (ਬਣਿਆ ਅਤੇ) ਮੈਂ ਵਿਚ ਹੀ (ਇਸ ਨੇ) ਪਾਪਾਂ ਅਤੇ ਪੁੰਨਾਂ (ਭਾਵ ਸ਼ੁਭ-ਅਸ਼ੁਭ ਕਰਮਾਂ) ਦਾ ਵੀਚਾਰ (ਕੀਤਾ)। ਮੈਂ ਵਿਚ (ਹੋਣ ਕਰਕੇ ਹੀ ਜੀਵ ਨੂੰ) ਨਰਕ ਤੇ ਸੁਰਗ ਵਿਚ ਜਾਣਾ ਪਿਆ। ਮੈਂ ਵਿਚ (ਹੋਣ ਕਰਕੇ ਹੀ ਜੀਵ ਕਦੇ) ਹੱਸਦਾ ਹੈ (ਅਤੇ ਕਦੇ) ਰੋਂਦਾ ਹੈ। ਮੈਂ ਵਿਚ (ਖਚਿਤ ਹੋਣ ਕਰਕੇ ਹੀ ਆਪਣੀ ਮਤਿ ਨੂੰ ਪਾਪਾਂ ਨਾਲ) ਗੰਦਾ ਕਰ ਲੈਂਦਾ ਹੈ (ਅਤੇ ਜਦੋਂ ਪਾਪਾਂ ਨਾਲ ਲਿਬੜੀ ਹੋਈ ਮਤਿ ਨੂੰ ਸ਼ੁਭ ਕਰਮਾਂ ਰਾਹੀਂ) ਧੋਂਦਾ ਹੈ (ਓਦੋਂ ਵੀ ਮੈਂ ਵਿਚ ਹੀ ਹੁੰਦਾ ਹੈ)। ਮੈਂ ਵਿਚ (ਹੋਣ ਕਰਕੇ ਹੀ ਇਹ ਜੀਵ) ਉਚੀ ਜ਼ਾਤਿ ਦਾ (ਅਤੇ) ਜਿਨਸਾਂ (ਮਾਲ ਪਦਾਰਥ, ਸਮਗਰੀ ਆਦਿ) ਦਾ (ਅਭਿਮਾਨ ਕਰਦਾ ਹੈ ਅਤੇ) ਮੈਂ (ਦੀ ਹੋਂਦ) ਵਿਚ ਹੀ (ਇਹ

ਅਭਿਮਾਨ) ਦੂਰ ਕਰਦਾ ਹੈ। ਮੈਂ ਵਿਚ ਹੀ (ਜੀਵ) ਮੂਰਖ (ਬੇਸਮਝ) ਬਣਦਾ ਹੈ ਅਤੇ (ਵਿਦਵਤਾ ਦੀ) ਮੈਂ ਵਿਚ ਹੀ ਸੁਜਾਣ ਬਣਦਾ ਹੈ। (ਪਰ ਯਥਾਰਥ ਇਹ ਹੈ ਕਿ ਹੁਣ ਤਕ ਵੀ ਜੀਵ ਨੇ) ਜੀਵਨ-ਮੁਕਤੀ ਦੀ ਅਸਲੀਅਤ ਨੂੰ ਨਹੀਂ ਸਮਝਿਆ। ਮੈਂ ਵਿੱਚ ਹੋਣ ਕਰਕੇ ਹੀ (ਜੀਵ ਨੂੰ ਦ੍ਰਿਸ਼ਟਮਾਨ) ਮਾਇਆ (ਸਤਿ ਸਰੂਪ ਭਾਸ ਰਹੀ ਹੈ ਅਤੇ ਇਸ) ਮੈਂ ਵਿਚ (ਹੋਣ ਕਰਕੇ ਹੀ ਇਸ ਦੇ ਮਨ ਉਤੇ ਅਗਿਆਨਤਾ ਦਾ) ਪੜਦਾ ਪਿਆ ਹੋਇਆ ਹੈ। ਮੈਂ-ਮੇਰੀ ਕਰਕੇ ਹੀ (ਕਰਤਾ ਪੁਰਖ ਨੇ) ਜੀਵ-ਜੰਤੂਆਂ ਨੂੰ (ਮੁੜ ਮੁੜ) ਪੈਦਾ ਕੀਤਾ। (ਤੱਤ ਵੀਚਾਰ ਇਹ ਹੈ ਕਿ ਜਦੋਂ ਜੀਵ ਗੁਰੂ ਦੀ ਬਖਸ਼ਿਸ਼ ਨਾਲ) ਮੈਂ-ਮੇਰੀ (ਦੀ ਅਸਲੀਅਤ ਨੂੰ) ਪਛਾਣ ਲੈਂਦਾ ਹੈ, ਤਾਂ (ਇਸ ਨੂੰ ਸੁਤੇ-ਸਿਧ ਹੀ) ਰਬੀ-ਦਰਗਾਹ ਦਾ ਗਿਆਨ ਹੋ ਜਾਂਦਾ ਹੈ। (ਪਰ ਹਉਮੈ) ਦੀ ਅਸਲੀਅਤ ਦੇ) ਗਿਆਨ ਤੋਂ ਸਖਣਾ (ਜੀਵ ਅਗਿਆਨਤਾ ਦੀਆਂ ਮਨੋਕਲਪਿਤ) ਗੱਲਾਂ ਕਰ ਕਰ ਕੇ (ਦੂਸਰਿਆਂ ਨਾਲ) ਝਗੜਦਾ (ਭਾਵ ਵੇਦਾਂਤੀਆਂ, ਵਾਂਗੂੰ ਫੋਕੀ ਬਹਿਸ ਕਰਦਾ) ਰਹਿੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਜੀਵ! ਰਬੀ) ਹੁਕਮ ਨਾਲ ਹੀ (ਸਭ ਜੀਵਾਂ ਦੇ ਕਰਮਾਂ ਅਨੁਸਾਰ ਚੰਗਾ ਮੰਦਾ) ਲੇਖ ਲਿਖਿਆ ਜਾਂਦਾ ਹੈ। (ਪਰ ਇਹ ਨਿਸਚੇ ਕਰ ਲੈ ਕਿ) ਜਿਹੋ ਜਿਹਾ (ਤੂੰ ਦੂਸਰਿਆਂ ਪ੍ਰਤੀ) ਵੇਖਦਾ ਹੈਂ ਉਹੋ ਜਿਹਾ (ਤੇਰਾ) ਸਰਵੇਖਣ ਹੁੰਦਾ ਹੈ (ਭਾਵ ਜਿਹੋ ਜਿਹੀ ਦ੍ਰਿਸ਼ਟੀ ਅਥਵਾ ਐਨਕ ਲਾ ਕੇ ਕੋਈ ਵੇਖਦਾ ਹੈ, ਉਸ ਨੂੰ ਉਸ ਚੋਂ ਉਹੋ ਜਿਹਾ ਰੰਗ ਦਿਸਦਾ ਹੈ)।੧।

**ਮਹਲਾ ੨ ॥** ਇਹ ਹਉਮੈ (ਸਰੀਰਕ) ਉਤਪਤੀ ਦਾ ਮੂਲ ਕਾਰਨ ਹੈ, ਹਉਮੈ ਵਿੱਚ ਹੀ (ਜੀਵ) ਕਈ ਤਰ੍ਹਾਂ ਦੇ ਕਰਮ ਕਰਦੇ ਹਨ। ਹਉਮੈ ਕਰਕੇ ਹੀ (ਜੀਵ) ਅਜਿਹੇ ਬੰਧਨਾਂ ਵਿਚ (ਬੱਝਦੇ) ਹਨ ਕਿ ਉਹ ਮੁੜ ਮੁੜ ਕੇ ਜੋਨੀਆਂ ਵਿਚ ਪਾਏ ਜਾਂਦੇ ਹਨ। (ਪ੍ਰਸ਼ਨ) ਹਉਮੈ ਕਿਥੋਂ ਜੰਮਦੀ ਹੈ ਅਤੇ ਕਿਹੜੇ ਤਰੀਕੇ ਨਾਲ ਇਹ ਜਾਂਦੀ ਹੈ? (ਉਤਰ) ਵਾਹਿਗੁਰੂ ਜੀ ਦੇ ਹੁਕਮ ਤੋਂ ਇਹ ਹਉਮੈ ਪੈਦਾ ਹੁੰਦੀ ਹੈ ਅਤੇ ਧੁਰੋਂ ਪਈ ਕ੍ਰਿਤ ਅਨੁਸਾਰ ਹੀ (ਜੀਵ ਜੋਨੀਆਂ ਵਿਚ) ਫਿਰਾਏ ਜਾਂਦੇ ਹਨ (ਭਾਵ ਆਵਾਗਵਣ ਵਿਚ ਪਾਏ ਜਾਂਦੇ ਹਨ)। ਹਉਮੈ ਵੱਡਾ (ਲੰਮਾ) ਰੋਗ ਹੈ ਅਤੇ ਇਸ ਦਾ) ਦਾਰੂ ਭੀ (ਇਸ ਹਉਮੈ) ਵਿਚ ਹੀ ਹੈ। ਜੇਕਰ (ਵਾਹਿਗੁਰੂ) ਆਪਣੀ ਮਿਹਰ ਕਰੇ ਤਾਂ (ਜੀਵ) ਗੁਰ-ਮੰਤਰ ਦੀ (ਕਮਾਈ) ਕਰਦੇ ਹਨ। ਨਾਨਕ (ਗੁਰੂ ਜੀ) ਫੁਰਮਾਉਂਦੇ ਹਨ ਕਿ ਹੇ ਰੱਬ ਦੇ ਪਿਆਰਿਓ! (ਤੁਸੀ) ਸੁਣੋ, ਇਸ ਤਰੀਕੇ ਨਾਲ ਹਉਮੈ ਦੇ ਦੁਖ (ਦੂਰ ਹੋ) ਜਾਂਦੇ ਹਨ।੨।

**ਪਉੜੀ ॥ ਸੇਵ ਕੀਤੀ ਸੰਤੋਖੀਈ, ਜਿਨ੍ਹੀ ਸਚੋ ਸਚੁ ਧਿਆਇਆ। ਓਨ੍ਹੀ ਮੰਦੈ ਪੈਰੁ ਨ ਰਖਿਓ, ਕਰਿ ਸੁਕ੍ਰਿਤੁ ਧਰਮੁ ਕਮਾਇਆ ॥ ਓਨ੍ਹੀ ਦੁਨੀਆ ਤੋੜੇ ਬੰਧਨਾ, ਅੰਨੁ ਪਾਣੀ ਥੋੜਾ ਖਾਇਆ ॥ ਤੂੰ ਬਖਸੀਸੀ ਅਗਲਾ, ਨਿਤ ਦੇਵਹਿ ਚੜਹਿ ਸਵਾਇਆ ॥ ਵਡਿਆਈ ਵਡਾ ਪਾਇਆ ॥੭॥**

## ਉਚਾਰਨ ਸੇਧ

**ਬਿੰਦੀ ਸਹਿਤ:** ਦੇਵਹਿਂ ਅਤੇ ਚੜਹਿਂ। **ਛੁਟਕਲ:** ਬਖ਼ਸੀਸੀ।

**ਪਦ ਅਰਥ:** ਸੰਤੋਖੀਈ-ਸੰਤੋਖ ਵਾਲਿਆਂ ਨੇ। ਸਚੋ ਸਚੁ=ਕੇਵਲ ਸੱਚ। ਮੰਦੈ=ਭੈੜੇ ਪਾਸੇ ਵਲ।

ਸੁਕ੍ਰਿਤੁ=ਪੁੰਨ ਕਰਮ। ਬੰਧਨਾ=ਜੰਜਾਲ। ਬਖਸੀਸੀ=ਬਖਸ਼ਿਸ਼ ਦੇਣ ਵਾਲਾ। ਅਗਲਾ=ਬਹੁਤਾ ਹੀ। ਦੇਵਹਿ=ਦੇਂਦਾ ਹੈਂ। ਚੜਹਿ=ਚੜ੍ਹਦੇ ਹਨ, ਵਧਦੇ ਹਨ। ਸਵਾਇਆ=ਸਵਾਏ, ਜ਼ਿਆਦਾ।

**ਅਰਥ**: ਸਬਰ ਸੰਤੋਖ ਵਿਚ ਰਹਿਣ ਵਾਲੇ (ਉਨ੍ਹਾਂ ਗੁਰਮੁਖਾਂ) ਨੇ (ਵਾਹਿਗੁਰੂ ਜੀ ਦੀ) ਸੇਵਾ ਕੀਤੀ ਹੈ ਜਿਨ੍ਹਾਂ ਨੇ ਕੇਵਲ ਸੱਚ (ਪਰਮਾਤਮਾ) ਨੂੰ ਸਿਮਰਿਆ ਹੈ। ਉਨ੍ਹਾਂ ਨੇ ਭੈੜੇ (ਪਾਸੇ) ਵਲ ਕਦਮ ਨਹੀਂ ਚੁਕਿਆ, (ਸਗੋਂ) ਸ਼ੁਭ ਕਰਮ ਕਰਕੇ (ਸੱਚ) ਧਰਮ ਨੂੰ ਹੀ ਕਮਾਇਆ ਹੈ। ਉਨ੍ਹਾਂ ਨੇ ਸੰਸਾਰ ਦੇ ਜੰਜਾਲਾਂ ਨੂੰ ਤੋੜ ਦਿੱਤਾ, ਅੰਨ ਤੇ ਪਾਣੀ ਥੋੜਾ ਖਾਧਾ (ਭਾਵ ਅਲਪ ਅਹਾਰ ਕੀਤਾ)। (ਹੇ ਦਾਤਾ!) ਤੂੰ (ਸੰਤੋਖੀਆਂ ਤੇ) ਬਹੁਤੀਆਂ ਹੀ ਬਖਸ਼ਿਸ਼ਾਂ ਕਰਨ ਵਾਲਾ ਹੈਂ, ਤੂੰ (ਉਨ੍ਹਾਂ ਨੂੰ) ਹਰ ਰੋਜ਼ (ਬਹੁਤ ਧਨ ਪਦਾਰਥ) ਦੇਂਦਾ ਹੈਂ (ਉਹ ਪਦਾਰਥ) ਵਧਦੇ ਹੀ ਰਹਿੰਦੇ ਹਨ। (ਤਾਤਪਰਜ ਇਹ ਹੈ ਕਿ ਸੰਤੋਖੀਆਂ ਨੇ) ਵਾਹਿਗੁਰੂ ਦੀ (ਸੇਵਾ ਤੇ) ਵਡਿਆਈ ਕਰਕੇ ਵੱਡੇ (ਅਕਾਲ ਪੁਰਖ) ਨੂੰ ਪਾਇਆ ਹੈ।੭।

## ਅਰਥ ਭੇਦ ਅਤੇ ਨਿਰਣੈ

### ੧) ਹਉ ਵਿਚਿ ਜਾਤੀ ਜਿਨਸੀ ਖੋਵੈ ॥

ਵਖ ਵਖ ਅਰਥ:

੧. ਜਾਤੀਓਂ ਕੇ ਜਿਨਸੁ ਭੇਦੋਂ ਕੋ ਖੋਇ ਕਰ ਸੰਨਿਆਸੀ ਆਦਿ ਮੋਨ..... ਸਭ ਹੰਕਾਰ ਕਰ ਹੋਤਾ ਹੈ। [ਫਰੀਦਕੋਟ ਸਟੀਕ

੨. ਹੰਕਾਰ ਵਿਚ ਹੀ ਜਾਤ ਤੇ ਜਿਣਸ ਗੁਆਉਂਦਾ ਹੈ। [ਪੰਡਿਤ ਨਰੈਣ ਸਿੰਘ

੩. ਇਸ ਵੱਖਰੀ ਹੋਂਦ ਵਿਚ ਗ੍ਰਸਿਆ ਹੋਇਆ ਜੀਵ ਕਦੇ ਜਾਤ ਪਾਤ ਦੇ ਖਿਆਲ ਵਿਚ ਪੈ ਕੇ (ਭਾਵ, ਇਹ ਖਿਆਲ ਕਰਕੇ ਕਿ ਮੈਂ ਉਚੀ ਜਾਤੀ ਦਾ ਹਾਂ, ਆਪਣਾ ਆਪ) ਗੁਆ ਲੈਂਦਾ ਹੈ। [ਦਰਪਣ

੪. (ਜਦੋਂ ਇਹ) ਜਾਤ (ਤੇ) ਜਿਨਸ ਦੇ ਮਾਣ ਵਿਚ ਹੁੰਦਾ ਹੈ ਤਾਂ ਵੀ ਹਉ ਵਿਚ ਹੁੰਦਾ ਹੈ। (ਪਰ ਜਦੋਂ ਇਸ ਜਾਤ- ਅਭਿਮਾਨ ਨੂੰ ਖੋਵੇ) ਦੂਰ ਕਰਦਾ ਹੈ (ਤਦ ਬੀ ਹਉਂ ਵਿਚ ਹੀ ਰਹਿ ਕੇ ਕਰਦਾ ਹੈ)। [ਸੰ. ਪੋ.

**ਨਿਰਣੈ:** ਨੰਬਰ ੪ ਵਾਲੇ ਅਰਥ ਠੀਕ ਜਾਪਦੇ ਹਨ ਕਿਉਂਕਿ ਹਰ ਪੰਕਤੀ ਵਿਚ ਦੋ ਵਾਰੀ ਹਉ ਸ਼ਬਦ ਦੀ ਵਰਤੋਂ ਕੀਤੀ ਗਈ ਹੈ। ਇਸ ਲਈ ਉਸੇ ਭਾਵ ਵਿਚ ਅਰਥ ਕਰਨੇ ਯੋਗ ਹਨ। ਭਾਵ ਜਾਤ ਵਿਚ ਹੋਣ ਵੇਲੇ ਵੀ ਤੇ ਇਸ ਦਾ ਤਿਆਗ ਕਰਨ ਵੇਲੇ ਵੀ ਜੀਵ ਹਉਂ ਵਿਚ ਹੀ ਹੁੰਦਾ ਹੈ।

### ੨) ਹਉਮੈ ਬੂਝੈ ਤਾ ਦਰੁ ਸੂਝੈ ॥

ਇਸ ਪੰਕਤੀ ਵਿਚ 'ਬੂਝੈ' ਪਦ ਦੇ ਅਰਥਾਂ ਬਾਰੇ ਵਿਦਵਾਨਾਂ ਦੀ ਪਰਸਪਰ ਅਸੰਮਤੀ ਹੈ। ਭਿੰਨ ਭਿੰਨ ਅਰਥਾਂ ਦੇ ਰੂਪ ਇਉਂ ਹਨ:–

੧. ਹਉਮੈ ਬੁਝ ਜਾਵੇ ਤਾਂ ਪ੍ਰਮੇਸਰ ਨੂੰ ਸੁਝੇ। [ਗਿਆਨ ਰਤਨਾਵਲੀ

੨. (ਜੇ ਇਹ ਜੀਵ) ਹਉਮੈ (ਨੂੰ) ਸਮਝ ਲਵੇ (ਤਾਂ ਇਸ ਨੂੰ ਸਾਈਂ ਦਾ) ਦਰ ਦਿਸ ਪਵੇ।

[ਸੰਥਯਾ ਪੋਥੀ ਅਤੇ ਦਰਪਣ

੩. 'ਜਬ ਹੰਤਾ ਮਮਤਾ (ਬੂਝੈ) ਨਿਵਿਰਤਿ ਹੋ ਜਾਵੇ ਤੋ (ਦਰੁ) ਅੰਤਹਕਰਣ ਮੈਂ ਹਰੀ ਸੂਝਤਾ ਹੈ ਅਰਥਾਤ ਸਾਖਯਾਤ ਹੋਤਾ ਹੈ। [ਫਰੀਦਕੋਟ ਸਟੀਕ

**ਨਿਰਣੈ:** ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸ਼ਬਦਾਵਲੀ ਵਿਚ 'ਬੂਝੈ' ਪਦ 'ਸਮਝਣ' ਤੇ 'ਨਾਸ ਹੋਣਾ' ਦੋਹਾਂ ਅਰਥਾਂ ਵਿਚ ਵਰਤਿਆ ਗਿਆ ਹੈ। ਜਿਵੇ:–

**(ੳ) ਸੋ 'ਬੂਝੈ' ਜਿਸੁ ਆਪਿ ਬੁਝਾਏ ॥** (ਸਮਝਦਾ ਹੈ) [ਪੰਨਾ ੩੬੪

ਹੋਰ ਪ੍ਰਮਾਣਾਂ ਲਈ ਵੇਖੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪੰਨਾ ੬੪੬, ੮੩੮, ੯੪੧, ੧੧੭੫, ੧੩੪੩ ਆਦਿ।

**(ਅ) ਤ੍ਰਿਸਨ ਨ ਬੂਝੈ ਕਰਤ ਕਲੋਲਾ ॥** (ਬੁਝਦੀ, ਨਾਸ਼ ਹੁੰਦੀ) [ਪੰਨਾ ੧੦੦੪

**ਅਗਿਆਨੁ ਤ੍ਰਿਸਨਾ, ਇਸੁ ਤਨਹਿ ਜਲਾਏ ॥**

**ਤਿਸਦੀ ਬੂਝੈ, ਜਿ ਗੁਰ ਸਬਦੁ ਕਮਾਏ ॥**

**ਤਨੁ ਮਨੁ ਸੀਤਲੁ ਕ੍ਰੋਧੁ ਨਿਵਾਰੇ, ਹਉਮੈ ਮਾਰਿ ਸਮਾਇਆ ॥** [ਪੰਨਾ ੧੦੬੭

ਉਪਰੋਕਤ ਪ੍ਰਮਾਣਾਂ ਦੀ ਹੋਂਦ ਵਿਚ ਇਸ ਪੰਕਤੀ ਦਾ ਨਿਰਣਾ ਕਰਨਾ ਕੁਝ ਔਖਾ ਜਿਹਾ ਜਾਪਦਾ ਹੈ। ਫਿਰ ਵੀ ਗੁਰੂ ਦੀ ਕਿਰਪਾ ਨਾਲ ਗੁਰੂ ਦੇ ਸ਼ਬਦ ਦੁਆਰਾ ਇਸ ਪੰਕਤੀ ਦੇ ਅਰਥਾਂ ਦਾ ਨਿਰਣਾ ਕੀਤਾ ਜਾ ਸਕਦਾ ਹੈ।

'ਬੂਝੈ' ਤੇ 'ਸੂਝੈ' ਦੋਹਾਂ ਪਦਾਂ ਦੀ ਵਰਤੋਂ ਤੋਂ ਇਹ ਸਪਸ਼ਟ ਹੈ ਕਿ ਇਨ੍ਹਾਂ ਦੋਹਾਂ ਪਦਾਂ ਦਾ ਆਪਸ ਵਿਚ ਗੂੜ੍ਹੀ ਸਾਂਝ ਹੈ ਜਿਵੇ:–

**੧. ਬਿਨੁ ਬੂਝੈ, ਕਿਛੁ ਸੂਝੈ ਨਾਹੀ॥ ਮੋਇਆ ਰੋਹਿੰ, ਰੋਂਦੇ ਮਰਿ ਜਾਹੀਂ॥**[ਪੰਨਾ ੧੨੮੭

**੨. ਜਿਸਨੋ ਬੁਝਾਏ, ਸੋਈ ਬੂਝੈ ॥ ਹਰਿ ਗੁਣ ਗਾਵੈ, ਅੰਦਰੁ ਸੂਝੈ ॥**

**ਹਉਮੈ ਮੇਰਾ ਠਾਕਿ ਰਹਾਏ, ਸਹਜੇ ਹੀ ਸਚੁ ਪਾਇਆ।** [ਪੰਨਾ ੧੦੬੭

ਕਈ ਟੀਕਾਕਾਰਾਂ ਨੇ 'ਬੂਝੈ' ਪਦ ਦੇ ਅਰਥ 'ਹਉਮੈ ਨਾਸ਼ ਹੋ ਜਾਵੇ' ਅਤੇ ਕਈ ਦਾਨਿਆਂ ਨੇ 'ਹਉਮੈ ਦੀ ਅਸਲੀਅਤ ਦਾ ਪਤਾ ਲਗ ਜਾਏ' ਕੀਤੇ ਹਨ। ਦੋਹਾਂ ਅਰਥਾਂ ਵਿਚ ਬਹੁਤ ਫਰਕ ਹੈ। ਜੇ ਨਵੀਨ ਟੀਕਾਕਾਰਾਂ ਦੇ ਅਰਥ ਠੀਕ ਮੰਨੀਏ ਤਾਂ ਇਹ ਸ਼ੰਕਾ ਉਠਦੀ ਹੈ ਕਿ 'ਹਉਮੈ ਸਮਝਣ ਨਾਲ ਹਉਮੈ ਦਾ ਨਾਸ਼ ਕਿਵੇਂ ਹੋ ਸਕਦਾ ਹੈ? ਹਉਮੈ ਨੂੰ ਗੁਰੂ ਸ਼ਬਦ ਦੁਆਰਾ ਮਾਰਿਆ ਜਾਏ ਤਾਂ ਹਉਮੈ ਦਾ ਅਭਾਵ ਹੋ ਸਕਦਾ ਹੈ, ਫਿਰ ਵਾਹਿਗੁਰੂ ਦੇ ਦਰਬਾਰ ਦੀ ਸੋਝੀ ਪੈਂਦੀ ਹੈ। ਜਿਵੇ:–

**ਹਰਿ ਕਾ ਮਹਲੁ ਤਿਨੀ ਪਾਇਆ, ਜਿਨ੍ ਹਉਮੈ ਵਿਚਹੁ ਮਾਰਿ॥** [ਪੰਨਾ ੫੧੨

'ਹਉਮੈ' ਅਗਨੀ ਦਾ ਰੂਪ ਹੈ। ਅੱਗ ਨੂੰ ਸਮਝਣ ਨਾਲ ਸ਼ਾਂਤੀ ਨਹੀਂ ਹੁੰਦੀ, ਅੱਗ ਉਤੇ ਪਾਣੀ ਪਾ ਕੇ ਬੁਝਾਈਏ ਤਾਂ ਅੱਗ ਨੇੜੇ ਨਹੀਂ ਲਗਦੀ। ਗੁਰਦੇਵ ਜੀ ਫੁਰਮਾਉਂਦੇ ਹਨ ਕਿ ਜਿਹੜਾ ਜੀਵ ਰੱਬੀ ਹੁਕਮ ਨੂੰ ਸਮਝਦਾ ਹੈ ਉਹ ਹਉਮੈ ਵਾਲੇ ਬਚਨ ਨਹੀਂ ਕਰਦਾ।

**ਨਾਨਕ, ਹੁਕਮੈ ਜੇ ਬੁਝੈ, ਤ ਹਉਮੈ ਕਹੈ ਨ ਕੋਇ ॥** [ਜਪੁ

ਹਉਮੈ ਦਾ ਪੜਦਾ ਜਦੋਂ ਦੂਰ ਹੁੰਦਾ ਹੈ ਫਿਰ ਜੀਵ-ਆਤਮਾ ਨੂੰ ਪਰਮ-ਆਤਮਾ ਦੇ ਸਾਂਗੋ-ਪਾਂਗ ਦਰਸ਼ਨ ਹੁੰਦੇ ਹਨ:--

**ਚੂਕਾ ਪੜਦਾ, ਤਾਂ ਨਦਰੀ ਆਇਆ ॥**
**ਖਸਮੁ ਤੂ ਹੈ, ਸਭਨਾ ਕੇ ਰਾਇਆ ॥੨॥** [ਪੰਨਾ ੧੧੪੧

ਗੁਰਬਾਣੀ 'ਹਉਮੈ' ਨੂੰ ਮਾਰਨ ਦਾ ਉਪਦੇਸ਼ ਦੇਂਦੀ ਹੈ:--

**ਨਾ ਹਮ ਚੰਗੇ ਆਖੀਅਹ, ਬੁਰਾ ਨ ਦਿਸੈ ਕੋਇ ॥**
**ਨਾਨਕ, ਹਉਮੈ ਮਾਰੀਐ, ਸਚੇ ਜੇਹੜਾ ਸੋਇ ॥** [ਪੰਨਾ ੧੦੧੫

ਇਸ ਵੀਚਾਰ ਨਾਲ ਪਾਠਕ ਸਹਿਮਤ ਹੋਣਗੇ ਕਿ 'ਸੂਝ' ਅਤੇ 'ਬੂਝ' ਦੋਹਾਂ ਦਾ ਅਰਥ ਆਮ ਪੰਜਾਬੀ ਵਿਚ 'ਸੋਝੀ' ਅਤੇ 'ਬੋਧ' ਹੀ ਹੈ। ਜਦੋਂ ਕੋਈ ਬੁਝਾਰਤ ਪਾਈਏ ਤਾਂ ਇਉਂ ਆਖੀਦਾ ਹੈ 'ਮੈਂ ਬੁਝਾਰਤ ਪਾਉਂਦਾ ਹਾਂ ਤੂੰ ਬੁਝ'। ਸੋ 'ਹਉਮੈ' ਵੀ ਇਕ ਤਰ੍ਹਾਂ ਦੀ ਬੁਝਾਰਤ ਹੈ। 'ਸਥੂਲ ਹਉਮੈ' ਦਾ ਅਭਾਵ ਸਮਝ ਨਾਲ ਹੋ ਸਕਦਾ ਹੈ, ਪਰ 'ਸੂਖਮ ਹਉਮੈ' ਦਾ ਅਭਾਵ ਗੁਰੂ ਦੀ ਦਸੀ ਜੁਗਤੀ ਤੋਂ ਬਿਨਾਂ ਨਹੀਂ ਹੋ ਸਕਦਾ।

ਜਦੋਂ ਮਨੁੱਖ ਨੂੰ ਗੁਰੂ ਸ਼ਬਦ ਦੀ ਸੋਝੀ ਆਉਂਦੀ ਹੈ, ਤਦੋਂ 'ਹਉਮੈ' ਦੇ ਸਰੂਪ ਨੂੰ ਪਛਾਣਦਾ ਹੈ। ਫਿਰ ਸਤਿਗੁਰ ਦੀ ਸੇਵਾ ਵਿਚ ਲਗ ਕੇ ਉਹ ਨਾਮ ਦੀ ਕਮਾਈ ਕਰਦਾ ਹੈ। ਉਹ ਜਾਪ ਰੂਪੀ ਸੱਚੀ ਦਾਤਿ ਨੂੰ ਸਦਾ ਮਨ ਵਿਚ ਟਿਕਾ ਕੇ ਰਖਦਾ ਹੈ। ਇਹ ਹੈ ਗੁਰੂ ਦੀ ਜੁਗਤੀ, ਜਿਸ ਨਾਲ 'ਹਉਮੈ' ਦਾ ਅਭਾਵ ਹੋ ਜਾਂਦਾ ਹੈ ਅਤੇ ਰੱਬੀ-ਦਰਬਾਰ ਦਾ ਦਰਸ਼ਨ ਪ੍ਰਾਪਤ ਹੁੰਦਾ ਹੈ। ਇਸ ਲਈ ਇਥੇ 'ਬੂਝੈ' ਪਦ ਦਾ ਅਰਥ 'ਅਖਰੀ ਗਿਆਨ' ਨਹੀਂ, ਇਥੇ ਭਾਵ ਗੁਰੂ ਦੇ ਤੱਤ-ਗਿਆਨ ਦੀ ਸੋਝੀ ਦਾ ਹੈ। ਗੁਰਦੇਵ ਫੁਰਮਾਉਂਦੇ ਹਨ:--

**ਸਬਦੁ ਬੁਝੈ, ਸੋ ਮੈਲੁ ਚੁਕਾਏ॥ ਨਿਰਮਲ ਨਾਮੁ ਵਸੈ ਮਨਿ ਆਏ॥**
**ਸਤਿਗੁਰੁ ਆਪਣਾ ਸਦ ਹੀ ਸੇਵਹਿ, ਹਉਮੈ ਵਿਚਹੁ ਜਾਈ ਹੇ॥੧੨॥**
**ਗੁਰ ਤੇ ਬੂਝੈ, ਤਾ ਦਰੁ ਸੂਝੈ ॥ ਨਾਮ ਵਿਹੂਣਾ, ਕਥਿ ਕਥਿ ਲੂਝੈ ॥**
**ਸਤਿਗੁਰ ਸੇਵੇ ਕੀ ਵਡਿਆਈ, ਤ੍ਰਿਸਨਾ ਭੂਖ ਗਵਾਈ ਹੇ ॥੧੩॥**
**ਆਪੇ ਆਪਿ ਮਿਲੈ, ਤਾ ਬੂਝੈ ॥ ਗਿਆਨ ਵਿਹੂਣਾ, ਕਿਛੂ ਨ ਸੂਝੈ॥**
**ਗੁਰ ਕੀ ਦਾਤਿ ਸਦਾ ਮਨਿ ਅੰਤਰਿ, ਬਾਣੀ ਸਬਦਿ ਵਜਾਈ ਹੇ॥੧੪॥**[ਪੰ. ੧੦੪੪

ਸੋ, ਉਪਰੋਕਤ ਪ੍ਰਮਾਣਾਂ ਦੇ ਆਧਾਰ ਤੇ ਇਹੋ ਨਿਰਣਾ ਹੁੰਦਾ ਹੈ ਕਿ ਇਸ ਪੰਕਤੀ ਵਿਚ 'ਬੂਝੈ, ਸੂਝੈ' ਦੋਹਾਂ ਸ਼ਬਦਾਂ ਦੀ ਵਰਤੋਂ ਹੈ ਤੇ ਇਸ ਦੇ ਨਾਲ ਸੰਬੰਧਤ ਪੰਕਤੀ 'ਗਿਆਨ ਵਿਹੂਣਾ ਕਥਿ ਕਥਿ ਲੂਝੈ' ਵਿਚ 'ਗਿਆਨ' ਸ਼ਬਦ ਦਾ ਸੰਬੰਧ ਬੁਝਣ ਨਾਲ ਹੀ ਹੈ। ਇਸ ਲਈ ਇਥੇ 'ਬੂਝੈ' ਦੇ ਅਖਰੀ ਅਰਥ 'ਨਾਸ਼ ਹੋਣਾ ਜਾਂ ਮਰਨਾ' ਨਹੀਂ ਹਨ, ਗੁਰੂ ਰਾਹੀਂ ਨਾਮ ਸਿਮਰਨ ਦੁਆਰਾ 'ਹਉਮੈ' ਬਾਰੇ

(ਅੰਤਰ ਆਤਮੇ ਤੱਤ-ਗਿਆਨ) ਸਮਝਣਾ ਹੀ ਹੈ।

## ੩) ਜੇਹਾ ਵੇਖਹਿ ਤੇਹਾ ਵੇਖੁ ॥

ਵਖ ਵਖ ਅਰਥ:

੧. ਜੇਹਾ ਤੂੰ ਵੇਖਦਾ ਹੈਂ, ਤੇਹਾ ਤੈਨੂੰ ਵੇਖਦੇ ਹਨ। [ਪੰ. ਨਰੈਣ ਸਿੰਘ ਜੀ

੨. ਜੇਹਾ ਵੇਖੇਂਗਾ ਤੇਹਾ ਵੇਖ ਲਈਂ। ਜੇ ਹਉਂ ਨਾਲ ਨਿਜ ਨੂੰ ਅਭੇਦ ਵੇਖੇਂਗਾ ਤਾਂ ਉਪਰ ਕਥੇ ਹਉਂ ਦੇ ਜਾਲ ਤੇ ਦ੍ਵੰਦਾਂ ਦੇ ਫੇਰ ਵਿਚ ਆਪ ਨੂੰ ਵੇਖੇਂਗਾ ਤੇ ਜੇ ਹਉਂ ਨੂੰ ਬੁਝ ਕੇ ਨਿਜ ਨੂੰ ਹਉਂ ਤੋਂ ਅਤੀਤ ਦੇਖੇਂਗਾ ਤਾਂ ਆਪੇ ਨੂੰ ਉਪਰ ਕਥੇ ਜਾਲ ਤੋਂ ਮੁਕਤ ਦੇਖੇਂਗਾ, ਫੇਰ ਤੈਨੂੰ 'ਦਰੁ' ਸਪਸ਼ਟ ਪਿਆ ਦਿਸੇਗਾ। [ਸੰ. ਪੋ.

੩. ਹੇ ਨਾਨਕ! ਜੀਵ ਜਿਵੇਂ ਜਿਵੇਂ ਵੇਖਦੇ ਹਨ,ਤਿਹੋ ਜਿਹਾ ਉਨ੍ਹਾਂ ਦਾ ਸਰੂਪ ਬਣ ਜਾਂਦਾ ਹੈ।[ਦਰਪਣ

੪. ਜੇਹਾ ਮਸਤਕ ਲਿਖਿਆ ਤੇਹੀ ਭਾਵਨੀ ਕਰਕੇ ਵੇਖਤੇ ਹੈਂ। ਤੇਹਾ ਫਲ ਪਾਵਤੇ ਹੈਂ। [ਗਿਆਨ ਰਤਨਾਵਲੀ

੫. ਜੈਸਾ ਸੁਖ ਦੁਖ ਤੂੰ ਆਪਨੇ ਮੈਂ ਦੇਖਤਾ ਹੈਂ ਤੈਸਾ ਦੂਸਰੇ ਮੈਂ ਭੀ ਦੇਖ। ਵਾ ਜੈਸਾ ਆਪਨੇ ਕੋ ਦੁਖ-ਵਾ-ਸੁਖ ਦੇਖੇ ਤੈਸਾ ਅਪਨੇ ਕਰਮੁ ਦੇਖੁ । [ਫਰੀਦਕੋਟ ਸਟੀਕ

**ਨਿਰਣੈ:** ਗੁਰਬਾਣੀ ਦੀ ਸ਼ਬਦਾਵਲੀ ਅਨੁਸਾਰ 'ਵੇਖਹਿ' ਪਦ ਦੇ ਅਰਥ ਭਵਿਖਤ ਕਾਲ ਦੇ ਸੂਚਕ ਨਹੀਂ। ਇਸ ਪਦ ਦੇ ਅਰਥ 'ਵੇਖਦਾ ਹੈਂ' ਜਾਂ 'ਵੇਖਦੇ ਹਨ' ਹਨ। ਜਿਵੇ:--

**੧. ਤੂ ਕਰਿ ਕਰਿ ਵੇਖਹਿ, ਜਾਣਹਿ ਸੋਇ ॥ [ਪੰਨਾ ੩੬੫**

**੨. ਨੈਣ ਨ ਦੇਖਹਿ ਸਾਧ, ਸਿ ਨੈਣ ਬਿਹਾਲਿਆ। [ਪੰਨਾ ੧੩੬੨**

ਇਹ ਪੰਕਤੀ 'ਪੰਜਾਬੀ ਮੁਹਾਵਰੇ' ਦੀ ਸੂਚਕ ਹੈ; ਭਾਵ ਜੇਹਾ ਤੂੰ (ਕਿਸੇ ਨੂੰ) ਵੇਖਦਾ ਹੈਂ, ਤੇਹਾ ਤੂੰ ਦੂਜਿਆਂ ਪਾਸੋਂ ਵੇਖਿਆ ਜਾਂਦਾ ਹੈਂ। ਜਿਵੇਂ ਸਤਿਗੁਰੂ ਜੀ ਦਾ ਫੁਰਮਾਨ ਹੈ:--

**ਜਿਉ ਮਨੁ ਦੇਖਹਿ, ਪਰ ਮਨੁ ਤੈਸਾ ॥ ਜੈਸੀ ਮਨਸਾ, ਤੈਸੀ ਦਸਾ॥**
**ਜੈਸਾ ਕਰਮੁ, ਤੈਸੀ ਲਿਵ ਲਾਵੈ॥ ਸਤਿਗੁਰੁ ਪੂਛਿ, ਸਹਜ ਘਰੁ ਪਾਵੈ॥[ਪੰ. ੧੩੪੨**

## ੪) ਹਉਮੈ ਏਹਾ ਜਾਤਿ ਹੈ, ਹਉਮੈ ਕਰਮ ਕਮਾਹਿ ॥

ਵਖ ਵਖ ਅਰਥ:

੧. 'ਹਉਮੈਂ' ਦਾ ਸੁਭਾਉ ਇਹੀ ਹੈ (ਭਾਵ ਜੇ ਰੱਬ ਨਾਲੋਂ ਵਖਰੀ ਅਪਣਤ ਬਣੀ ਰਹੇ ਤਾਂ ਉਸ ਦਾ ਸਿੱਟਾ ਇਹੀ ਨਿਕਲਦਾ ਹੈ ਕਿ ਜੀਵ) ਉਹ ਕੰਮ ਕਰਦੇ ਹਨ, ਜਿਨ੍ਹਾਂ ਨਾਲ ਇਹ ਵਖਰੀ ਹੋਂਦ ਟਿਕੀ ਰਹੇ।' [ਦਰਪਣ

੨. 'ਇਹੋ ਹਉਮੈ (ਹੀ ਇਸ ਦੀ) ਉਤਪਤੀ ਹੈ (ਭਾਵ ਮੂਲ ਹੈ ਅਤੇ ਅਗੋਂ) ਕਰਮਾਂ ਵਿਚ ਪਰਵਿਰਤ ਬੀ ਹਉਮੈ ਹੀ (ਜੀਵ ਨੂੰ) ਕਰਦੀ ਹੈ।' 'ਜਾਤਿ' ਪਦ ਸੰਸਕ੍ਰਿਤ ਦਾ ਹੈ ਇਸ ਦਾ ਅਰਥ ਹੈ-ਉਤਪਤੀ। ਅਰਬੀ ਪਦ ਜਾਤ ਹੈ ਇਸ ਦਾ ਅਰਥ ਹੈ ਪੁਰਖਤ੍ਵ, ਸ਼ਖਸੀਅਤ। [ਸੰ. ਪੋ.

**ਨਿਰਣੈ:** ਭਾਈ ਸਾਹਿਬ ਮਨੀ ਸਿੰਘ ਜੀ ਨੇ ਗਿਆਨ ਰਤਨਾਵਲੀ ਵਿਚ ਜਾਤਿ ਪਦ ਦੇ ਅਰਥ ਉਤਪਤੀ ਹੀ ਕੀਤਾ ਹੈ। ਸਰੀਰਾਂ ਦੀ ਉਤਪਤੀ ਦਾ ਮੂਲ ਕਾਰਨ 'ਹਉਮੈ' ਹੈ ਕਿਉਂਕਿ ਜੀਵ ਹਉਮੈ ਵਿਚ ਕਰਮ ਕਰਦੇ ਹਨ। ਗੁਰਦੇਵ ਜੀ ਫੁਰਮਾਉਂਦੇ ਹਨ:–

**ਹਉਮੈ ਵਿਚਿ ਜਗੁ ਉਪਜੈ ਪੁਰਖਾ, ਨਾਮਿ ਵਿਸਰਿਐ ਦੁਖੁ ਪਾਈ॥** [ਪੰਨਾ ੯੪੬

ਸੋ ਇਥੇ 'ਜਾਤਿ' ਦੇ ਪੁਰਾਤਨ ਅਰਥ 'ਉਤਪਤੀ' ਠੀਕ ਹਨ।

੫) **ਹਉਮੈ ਦੀਰਘੁ ਰੋਗੁ ਹੈ ਦਾਰੂ ਭੀ ਇਸੁ ਮਾਹਿ ॥**

ਇਸ ਪੰਕਤੀ ਦੀ ਵਿਆਖਿਆ 'ਸਾਰੰਸ਼ ਅਤੇ ਸਿਧਾਂਤ' ਦੇ ਸਿਰਲੇਖਾਂ ਹੇਠਾਂ ਕੀਤੀ ਗਈ ਹੈ।

## ਸਾਰੰਸ਼ ਅਤੇ ਸਿਧਾਂਤ

ਜਿਵੇਂ ਮਾਇਆ ਤੇ ਜਗਤ ਦਾ ਪਸਾਰਾ ਵਾਹਿਗੁਰੂ ਜੀ ਦੇ ਹੁਕਮ ਤੋਂ ਹੋਇਆ ਹੈ ਤਿਵੇਂ 'ਹਉਮੈ' ਦੀ ਉਤਪਤੀ ਵੀ ਉਸ ਦੇ ਹੁਕਮ ਨਾਲ ਹੋਈ ਹੈ। ਜਿਵੇਂ ਮਨੁੱਖੀ ਸਰੀਰ ਦੀ ਬਣਤਰ ਪੰਜ ਤੱਤਾਂ (ਅੱਗ, ਪਾਣੀ, ਮਿੱਟੀ, ਹਵਾ ਅਤੇ ਅਕਾਸ਼) ਤੋਂ ਬਣੀ ਹੈ ਤਿਵੇਂ ਪੰਜੇ ਮਹਾਂਬਲੀ (ਕਾਮ, ਕ੍ਰੋਧ, ਲੋਭ, ਮੋਹ ਅਤੇ ਅਹੰਕਾਰ) ਵੀ ਇਨ੍ਹਾਂ ਤੱਤਾਂ ਦੇ ਵਖ ਵਖ ਰੂਪ ਹਨ। ਸਾਡਾ ਸਰੀਰ ਮਾਇਆ ਦਾ ਪੁੱਤਲਾ ਹੈ ਅਤੇ ਇਸ ਵਿਚ ਸੱਚੇ ਸਿਰਜਣਹਾਰ ਨੇ ਜੋ ਹਉਮੈ ਰੂਪ ਦ੍ਰਿਸ਼ਟੀ ਪਾ ਰਖੀ ਹੈ ਉਸ ਨੇ ਜੀਵ-ਆਤਮਾ ਅਤੇ ਪਰਮਾਤਮਾ ਵਿਚ ਵਿਥ ਪਾਈ ਹੋਈ ਹੈ। ਇਹ ਵੱਖਰਾ-ਪਨ ਹੀ ਮੇਰ-ਤੇਰ ਦਾ ਰੂਪ ਹੈ। ਮੈਂ-ਮੇਰੀ ਵਿਚ ਸਾਡਾ ਕੋਈ ਕੰਮ ਨਹੀਂ ਸਵਰ ਸਕਦਾ ਜਦੋਂ ਅਸੀਂ 'ਮੈਂ' ਦੀ ਭਾਵਨਾ ਤੋਂ ਉਪਰ ਉਠਦੇ ਹਾਂ ਤਾਂ ਸਾਡੇ ਸਾਰੇ ਕੰਮ ਪ੍ਰਭੂ ਸਵਾਰ ਦਿੰਦੇ ਹਨ। ਜਦੋਂ ਤਕ ਸਾਡੇ ਅੰਦਰ 'ਹਉਮੈ' ਹੈ, ਅਸੀਂ ਗਿਣਤੀ-ਮਿਣਤੀ ਵਿਚ ਹਾਂ। ਪਾਠ ਕਰਨੇ, ਤੀਰਥ-ਇਸ਼ਨਾਨੀ ਬਣਨਾ, ਪੁੰਨ-ਦਾਨ ਕਰਨੇ, ਆਖਣਾ ਮੈਂ ਵੱਡਾ ਭਗਤ ਹਾਂ, ਗਿਆਨੀ ਹਾਂ, ਇਹ ਸਭ ਕਰਮ 'ਹਉਮੈ' ਵਾਲੇ ਬੰਧਨ ਰੂਪ ਹਨ। ਤੀਰਥਾਂ ਦੇ ਇਸ਼ਨਾਨ ਨਾਲ ਬਾਹਰ ਦੀ (ਸਰੀਰਕ) ਮੈਲ ਤਾਂ ਧੋਤੀ ਜਾਂਦੀ ਹੈ ਪਰ ਕਈ ਵਾਰੀ ਬੁੱਧੀ ਨੂੰ ਹਉਮੈ ਦੀ ਮੈਲ ਲਗ ਜਾਂਦੀ ਹੈ, ਇਸ ਲਈ ਗੁਰਦੇਵ ਜੀ ਫੁਰਮਾਉਂਦੇ ਹਨ:–

**ਜੇਤੇ ਰੇ ਤੀਰਥ ਨਾਏ, ਅਹੰਬੁਧਿ ਮੈਲੁ ਲਾਏ,**
**ਘਰ ਕੋ ਠਾਕੁਰੁ, ਇਕੁ ਤਿਲੁ ਨ ਮਾਨੈ ॥** [ਪੰਨਾ ੬੮੭

'ਹਉ' ਵਿਚ ਮਨੁੱਖ ਦੀ ਸਾਰੀ ਉਮਰ ਵਿਅਰਥ ਚਲੀ ਜਾਂਦੀ ਹੈ, ਜਿਹੜਾ ਅਸਲੀ ਕੰਮ ਕਰਨਾ ਹੈ ਉਹ ਨਹੀਂ ਹੁੰਦਾ। ਪੁਤਰ, ਜੁਆਨੀ, ਇਸਤ੍ਰੀ, ਰੂਪ, ਰੰਗ, ਵਿਦਿਆ ਅਤੇ ਮਾਲ-ਧਨ ਪਿਛੇ ਇਤਨੀ ਦੌੜ ਭਜ ਰਹਿੰਦੀ ਹੈ ਕਿ ਮਨ ਸਦਾ ਅਸ਼ਾਂਤ ਰਹਿੰਦਾ ਹੈ। ਜੀਵ ਅਗਿਆਨਤਾ ਵਿਚ ਆਕੜ ਕੇ ਆਖਦਾ ਹੈ:–

੧. **ਹਉ ਬੰਧਉ, ਹਉ ਸਾਧਉ ਬੈਰੁ॥ ਹਮਰੀ ਭੂਮਿ, ਕਉਣੁ ਘਾਲੈ ਪੈਰੁ॥** [ਪੰ. ੧੭੮

੨. **ਹਉ ਸੰਚਉ ਹਉ ਖਾਟਤਾ, ਸਗਲੀ ਅਵਧ ਬਿਹਾਨੀ॥ਰਹਾਉ॥**
**ਹਉ ਸੂਰਾ ਪਰਧਾਨੁ ਹਉ, ਕੋ ਨਾਹੀ ਮੁਝਹਿ ਸਮਾਨੀ ॥੨॥**
**ਜੋਬਨਵੰਤ ਅਚਾਰ ਕੁਲੀਨਾ, ਮਨ ਮਹਿ ਹੋਇ ਗੁਮਾਨੀ ॥੩॥** [ਪੰਨਾ ੨੪੨

ਮਾਇਆ ਦਾ ਤਿਆਗ ਕਰਨਾ ਵੀ ਬੜਾ ਕਠਿਨ ਹੈ ਪਰ ਭਗਤ ਕਬੀਰ ਜੀ ਆਪਣੇ ਜੀਵਨ ਦਾ ਤਜਰਬਾ ਦਸਦੇ ਹਨ ਕਿ ਮਾਇਆ ਦਾ ਤਿਆਗ ਕਰਨਾ ਕੋਈ ਵੱਡੀ ਗੱਲ ਨਹੀਂ, "ਮਾਨ" ਦਾ ਤਿਆਗ ਕਰਨਾ ਬਹੁਤ ਔਖਾ ਹੈ:--

**ਕਬੀਰ, ਮਾਇਆ ਤਜੀ ਤ ਕਿਆ ਭਇਆ, ਜਉ ਮਾਨੁ ਤਜਿਆ ਨਹੀ ਜਾਇ।।**
**ਮਾਨ ਮੁਨੀ ਮੁਨਿਵਰ ਗਲੇ, ਮਾਨੁ ਸਭੈ ਕਉ ਖਾਇ ।। [ਪੰਨਾ ੧੩੭੨**

ਗੁਰੂ ਤੇਗ ਬਹਾਦਰ ਜੀ ਫੁਰਮਾਉਂਦੇ ਹਨ:--

**ਜਤਨ ਬਹੁਤੁ ਮੈ ਕਰਿ ਰਹਿਓ, ਮਿਟਿਓ ਨ ਮਨ ਕੋ ਮਾਨੁ।।**
**ਦੁਰਮਤਿ ਸਿਉ ਨਾਨਕ ਫਧਿਓ, ਰਾਖਿ ਲੇਹੁ ਭਗਵਾਨਿ ।। [ਪੰਨਾ ੧੪੨੮**

ਇਸ ਦੇ ਨਾਲ ਨਾਲ ਇਕ ਹੋਰ ਤੱਤ ਦੀ ਗੱਲ ਗੁਰੂ ਪੰਚਮ ਪਾਤਸ਼ਾਹ ਨੇ ਦਸੀ ਹੈ ਕਿ ਜਿਹੜਾ ਮਨੁੱਖ ਆਪਣੇ ਆਪ ਨੂੰ ਵੱਡਾ ਸਦਾਉਂਦਾ ਹੈ, ਉਸ ਨੂੰ ਵਡਿਆਈ ਖਾ ਜਾਂਦੀ ਹੈ। ਪਰ ਇਸ ਅਪਣਤ ਦਾ ਰੱਬੀ-ਦਰਗਾਹ ਵਿਚ ਕੌਡੀ ਜਿਨਾ ਮੁੱਲ ਨਹੀਂ ਹੈ। ਇਸ ਬਾਰੇ ਸਤਿਗੁਰੂ ਜੀ ਦਾ ਫੁਰਮਾਨ ਹੈ:--

**ਜਜਾ, ਜਾਨੈ ਹਉ ਕਛੁ ਹੂਆ ।। ਬਾਧਿਓ, ਜਿਉ ਨਲਿਨੀ ਭ੍ਰਮਿ ਸੂਆ।।**
**ਜਉ ਜਾਨੈ, ਹਉ ਭਗਤੁ ਗਿਆਨੀ।। ਆਗੈ ਠਾਕੁਰਿ ਤਿਲੁ ਨਹੀ ਮਾਨੀ।।**
**ਜਉ ਜਾਨੈ, ਮੈ ਕਥਨੀ ਕਰਤਾ।। ਬਿਆਪਾਰੀ ਬਸੁਧਾ ਜਿਉ ਫਿਰਤਾ।।**
**ਸਾਧ ਸੰਗਿ, ਜਿਹ ਹਉਮੈ ਮਾਰੀ।। ਨਾਨਕ, ਤਾ ਕਉ ਮਿਲੇ ਮੁਰਾਰੀ।। [ਪੰਨਾ ੨੫੫**

ਜਿਹੜਾ ਮਨੁੱਖ 'ਹਉਮੈਂ' ਵਿਚ ਹੈ ਪਰ ਆਪਣੇ ਆਪ ਨੂੰ ਨਿਹਕਰਮੀ ਸਮਝਦਾ ਹੈ, ਵੱਡੇ ਭੁਲੇਖੇ ਵਿਚ ਹੈ। ਗੁਰਮਤਿ ਅਨੁਸਾਰ 'ਨਿਹਕਰਮੀ' ਉਸ ਨੂੰ ਆਖਿਆ ਜਾ ਸਕਦਾ ਹੈ ਜਿਹੜਾ ਗੁਰ-ਸ਼ਬਦ ਦੀ ਵਿਚਾਰ ਦੁਆਰਾ ਹਉਮੈ ਨੂੰ ਮਾਰਦਾ ਹੈ ਅਤੇ ਤਿੰਨਾਂ ਗੁਣਾਂ (ਰਜੋ,ਤਮੋ, ਸਤੋ) ਤੋਂ ਉਪਰ ਉਠਦਾ ਹੈ:--

**ਸੋ ਨਿਹਕਰਮੀ, ਜੋ ਸਬਦੁ ਬੀਚਾਰੇ ।।**
**ਅੰਤਰਿ ਤਤੁ ਗਿਆਨਿ ਹਉਮੈ ਮਾਰੇ ।।**
**ਨਾਮੁ ਪਦਾਰਥੁ ਨਉ ਨਿਧਿ ਪਾਏ, ਤ੍ਰੈ ਗੁਣ ਮੇਟਿ ਸਮਾਵਣਿਆ।। [ਪੰਨਾ ੧੨੮**

ਹਉਮੈ ਦੀ ਮੈਲ ਹੀ ਵਿਖੇਪਤਾ ਦਾ ਕਾਰਨ ਹੈ। ਮੈਲੇ ਮਨ ਨਾਲ ਕੀਤੀ ਹੋਈ ਭਗਤੀ ਵੀ ਥਾਇ ਨਹੀਂ ਪੈਂਦੀ ਅਤੇ ਨਾ ਹੀ ਆਤਮਿਕ ਸੁਖ ਪ੍ਰਾਪਤ ਹੁੰਦਾ ਹੈ। ਅਸਲ ਵਿਚ ਜਿਤਨੇ ਕੰਮ 'ਹਉਮੈ' ਵਿਚ ਕੀਤੇ ਜਾਂਦੇ ਹਨ ਸਾਰੇ ਹੀ ਬੋਝ ਰੂਪ ਹੁੰਦੇ ਹਨ। ਇਸ ਤਰ੍ਹਾਂ ਹਉਮੈ ਵਿਚ ਵਿਚਰਨ ਵਾਲਿਆਂ ਦੀ ਗਿਣਤੀ ਦਾ ਕੋਈ ਅੰਤ ਹੀ ਨਹੀਂ:--

**੧. ਹਉ ਹਉ ਕਰਤੇ ਕਰਮ ਰਤ, ਤਾ ਕੋ ਭਾਰੁ ਅਫਾਰ ।। [ਪੰਨਾ ੨੫੨**
**੨. ਨਾਨਕ, ਹਉ ਹਉ ਕਰਤੇ ਖਪਿ ਮੁਏ, ਖੂਹਣਿ ਲਖ ਅਸੰਖ ।। [ਪੰਨਾ ੧੪੧੩**
**੩. ਹਉਮੈ ਅੰਦਰਿ ਸਭ ਕੋ, ਸੇਰਹੁ ਘਟ ਨਾ ਕਿਨੈ ਅਖਾਇਆ।।[ਭਾ. ਗੁ. ੧੮-੧੧**

ਇਸ ਜੀਵਨ-ਘੋਲ ਵਿਚ ਉਸ ਮਨੁੱਖ ਨੂੰ 'ਸੂਰਮੇ' ਦੀ ਪਦਵੀ ਦਿੱਤੀ ਜਾ ਸਕਦੀ ਹੈ, ਜਿਹੜਾ

'ਹਉਮੈਂ' ਨਾਲ ਯੁੱਧ ਕਰਦਾ ਹੈ:–

**੧. ਨਾਨਕ, ਸੋ ਸੂਰਾ ਵਰੀਆਮੁ,**
**ਜਿਨਿ ਵਿਚਹੁ ਦੁਸਟੁ ਅਹੰਕਰਣੁ ਮਾਰਿਆ ॥** [ਪੰਨਾ ੮੬

**੨. ਣਾਣਾ, ਰਣ ਤੇ ਸੀਝੀਐ, ਆਤਮ ਜੀਤੈ ਕੋਇ ॥**
**ਹਉਮੈ ਅਨ ਸਿਉ ਲਰਿ ਮਰੈ, ਸੋ ਸੋਭਾਦੂ ਹੋਇ॥**
**ਮਣੀ ਮਿਟਾਇ ਜੀਵਤ ਮਰੈ, ਗੁਰ ਪੂਰੇ ਉਪਦੇਸ ॥**
**ਮਨੂਆ ਜੀਤੈ ਹਰਿ ਮਿਲੈ, ਤਿਹ ਸੂਰਤਣ ਵੇਸ॥** [ਪੰਨਾ ੨੫੬

ਪੰਜ ਮਹਾਂ ਬਲੀਆਂ ਨੂੰ ਮਾਰਨ ਵਾਲਾ ਕੋਈ ਵਿਰਲਾ ਸੂਰਮਾ ਹੈ। ਉਹ ਕੇਵਲ ਆਪ ਹੀ ਇਸ ਸੰਸਾਰ ਤੋਂ ਪਾਰ ਨਹੀਂ ਹੁੰਦਾ, ਸਗੋਂ ਆਪਣੀਆਂ ਸਮੂਹ ਕੁਲਾਂ ਨੂੰ ਵੀ ਉਧਾਰ ਲੈਂਦਾ ਹੈ:–

**ਸੋ ਜਨੁ ਸਾਚਾ, ਜਿ ਹਉਮੈ ਮਾਰੈ ॥ ਗੁਰ ਕੈ ਸਬਦਿ, ਪੰਚ ਸੰਘਾਰੈ॥**
**ਆਪਿ ਤਰੈ, ਸਗਲੇ ਕੁਲ ਤਾਰੈ ॥** [ਪੰਨਾ ੨੩੦

ਗੁਰੂ ਨਾਨਕ ਦੇਵ ਜੀ ਨੇ 'ਹਉਮੈਂ' ਦੀ ਵਿਆਖਿਆ ਬੜੇ ਵਿਸਥਾਰ ਨਾਲ ਕੀਤੀ ਹੈ। ਪੰਚਮ ਗੁਰਦੇਵ ਜੀ ਨੇ ਭੈਰਉ ਰਾਗ ਵਿਚ ਇਕ ਸ਼ਬਦ ਵਖੋ ਵੱਖ ਰੋਗ ਵਿਚ ਗ੍ਰਸੇ ਹੋਏ ਜੀਵ-ਜੰਤੂਆਂ ਦੀ ਇਕ ਸੂਚੀ ਤਿਆਰ ਕੀਤੀ ਹੈ, ਜਿਸ ਵਿਚ ਮਨੁੱਖ ਦੇ ਹਿੱਸੇ ਹਉਮੈ ਦਾ ਰੋਗ ਹੀ ਦਸਿਆ ਹੈ:–

**ਹਉਮੈ ਰੋਗੁ, ਮਾਨੁਖ ਕਉ ਦੀਨਾ ॥. ..** [ਪੰਨਾ ੧੧੪੦

(ਬਾਕੀ ਦਾ ਸ਼ਬਦ ਲੋੜ ਅਨੁਸਾਰ ਪੜ੍ਹ ਲਿਆ ਜਾਵੇ ਜੀ)

'ਹਉਮੈਂ' ਇਕ ਮਾਰੂ ਰੋਗ ਹੈ। ਜਿਵੇਂ ਕਿਸੇ ਹੜ੍ਹ ਦਾ ਵੇਗ ਕਈ ਪਿੰਡਾਂ ਨੂੰ ਢਾਹ ਕੇ ਅਨੇਕ ਘਰ ਬਰਬਾਦ ਕਰ ਦੇਂਦਾ ਹੈ ਤਿਵੇਂ 'ਹਉਮੈਂ' ਦਾ ਆਪ-ਮੁਹਾਰਾ ਵੇਗ ਮਨੁੱਖ ਦੀਆਂ ਕਈ ਚੰਗਿਆਈਆਂ ਨੂੰ ਰੋੜ੍ਹ ਕੇ ਲੈ ਜਾਂਦਾ ਹੈ ਅਤੇ ਇਸ ਦੇ ਜੀਵਨ ਨੂੰ ਨਕਾਰਾ ਬਣਾ ਦੇਂਦਾ ਹੈ। ਇਸ ਵਿਚ ਸ਼ਕ ਨਹੀਂ ਕਿ 'ਹਉਮੈਂ' ਦੀ ਉਤਪਤੀ ਮਾਲਕ ਦੇ ਹੁਕਮ ਨਾਲ ਹੋਈ ਹੈ, ਪਰ ਇਸ ਉਤੇ ਕਾਬੂ ਪਾਉਣ ਦੀ ਜੁਗਤੀ ਵੀ ਗੁਰਬਾਣੀ ਅੰਦਰ ਮਿਲਦੀ ਹੈ। ਮਨੁੱਖ ਦੀ ਸਰੀਰਕ ਹੋਂਦ 'ਹਉਮੈਂ' ਕਰਕੇ ਹੈ। ਜੇ ਇਸ ਦੀ ਹੋਂਦ ਨਾ ਹੋਵੇ ਤਾਂ ਸੰਸਾਰ ਦਾ ਸਾਰਾ ਕਾਰ-ਵਿਹਾਰ, ਰਾਜ-ਪ੍ਰਬੰਧ ਉਥਲ ਪੁਥਲ ਹੋਣ ਦਾ ਡਰ ਹੈ। ਇਸ ਲਈ ਇਸ ਦੀ ਯੋਗ ਵਰਤੋਂ ਕਰਨੀ ਹੀ ਸਿਆਣਪ ਹੈ। ਬਾਹਰੋਂ 'ਹਉਂ 'ਹਉ' ਕਰਨ ਨਾਲ ਮਨੁੱਖੀ ਆਤਮਾ ਤੇ ਕਿਸੇ ਪ੍ਰਕਾਰ ਦਾ ਪ੍ਰਭਾਵ ਨਹੀਂ ਪੈਂਦਾ ਜਦ ਤਕ ਕਿ ਮਨੁੱਖ ਦੇ ਅੰਦਰ 'ਹਉਮੈਂ' ਦੀ ਪਕੜ ਨਾ ਹੋਵੇ। ਇਸ ਲਈ ਇਸ ਦੀ ਸੁਚੱਜੀ ਵਰਤੋਂ ਦਾ ਪਤਾ ਸਾਨੂੰ ਹੇਠ ਲਿਖੀ ਪੰਕਤੀ ਤੋਂ ਮਿਲਦਾ ਹੈ:--

**ਬਾਹਰਹੁ, ਹਉਮੈ ਕਹੈ ਕਹਾਏ ॥ ਅੰਦਰਹੁ ਮੁਕਤੁ, ਲੇਪੁ ਕਦੇ ਨ ਲਾਏ ॥**
**ਮਾਇਆ ਮੋਹੁ, ਗੁਰ ਸਬਦਿ ਜਲਾਏ ॥**
**ਨਿਰਮਲੁ ਨਾਮੁ, ਸਦ ਹਿਰਦੈ ਧਿਆਏ ॥** [ਪੰਨਾ ੪੧੨

'ਹਉਮੈਂ' ਤੇ 'ਨਾਮ' ਦੋਵੇਂ ਇਕ ਥਾਂ ਤੇ ਨਹੀਂ ਟਿਕ ਸਕਦੇ ਅਤੇ ਨਾ ਹੀ ਹਉਮੈ ਵਿਚ ਸੇਵਾ ਹੋ ਸਕਦੀ ਹੈ।

ਇਹ ਗੁਰਦੇਵ ਜੀ ਦਾ ਤੱਤ-ਵਿਚਾਰ ਹੈ:—

**ਹਉਮੈ ਨਾਵੈ ਨਾਲਿ ਵਿਰੋਧੁ ਹੈ, ਦੁਇ ਨ ਵਸਹਿ ਇਕ ਠਾਇ ॥**

**ਹਉਮੈ ਵਿਚਿ ਸੇਵਾ ਨ ਹੋਵਈ, ਤਾ ਮਨੁ ਬਿਰਥਾ ਜਾਇ ॥** [ਪੰਨਾ ੫੬੦

'ਹਉਮੈਂ' ਇਕ ਗੂੜੀ ਨੀਂਦ ਹੈ। ਇਸ ਵਿਚ ਜਾਗ੍ਰਤ -ਅਵਸਥਾ ਨਾਮ ਮਾਤਰ ਵੀ ਨਹੀਂ ਹੈ। ਹਉਮੈ ਨੂੰ ਗੁਰਦੇਵ ਜੀ ਨੇ 'ਭੀਤ ਕਰਾਰੀ' ਵੀ ਲਿਖਿਆ ਹੈ, ਕਿਉਂਕਿ ਸੂਖਮ 'ਹਉਮੈਂ' ਨਜ਼ਰ ਨਹੀਂ ਆਉਂਦੀ। ਇਹ ਬੜੀ ਮਿੱਠੀ ਹੈ, ਕੋਈ ਵਿਰਲਾ ਹੀ ਹੋਵੇਗਾ ਜੋ ਮਾਣ ਵਡਿਆਈ ਨਹੀਂ ਚਾਹੁੰਦਾ। ਇਸ ਲਈ ਗੁਰੂ ਸਾਹਿਬ ਫੁਰਮਾਉਂਦੇ ਹਨ:—

**ਹੈ ਕੋਈ ਐਸਾ, ਹਉਮੈ ਤੋਰੈ ॥ ਇਸੁ ਮੀਠੀ ਤੇ, ਇਹੁ ਮਨੁ ਹੋਰੈ॥** [ਪੰਨਾ ੨੧੨

'ਨਾਮੁ' ਤੇ 'ਮਾਨੁ' ਦੋਵੇਂ ਇਕ ਥਾਂ ਤੇ ਇਕੱਠੇ ਨਹੀਂ ਰਹਿ ਸਕਦੇ। 'ਮਾਨੁ' ਸ਼ਬਦ ਨੂੰ ਉਲਟਾਈਏ ਤਾ 'ਨਾਮੁ' ਅੰਦਰ ਆਉਂਦਾ ਹੈ। ਜੇ 'ਨਾਮੁ' ਨੂੰ ਉਲਟਾ ਕਰੀਏ ਤਾਂ ਮਾਨੁ' ਆ ਡੇਰਾ ਜਮਾਉਂਦਾ ਹੈ:—

੧. **ਹਉਮੈ ਦੀਰਘੁ ਰੋਗੁ ਹੈ ਦਾਰੂ ਭੀ ਇਸੁ ਮਾਹਿ ॥** [ਪੰਨਾ ੪੬੬

੨. **ਪਉਣ ਪਾਣੀ ਕੀ ਇਹ ਦੇਹ ਸਰੀਰਾ ॥**
**ਹਉਮੈ ਰੋਗੁ ਕਠਿਨ ਤਨਿ ਪੀਰਾ ॥** [ਪੰਨਾ ੧੧੭੨

੩. **ਹਉਮੈ ਰੋਗੁ ਵਡਾ ਸੰਸਾਰਿ ॥** [ਪੰਨਾ ੧੨੭੮

੪. **ਹਉਮੈ ਵਡਾ ਰੋਗੁ ਹੈ, ਭਾਇ ਦੂਜੈ ਕਰਮ ਕਮਾਇ॥** [ਪੰਨਾ ੫੯੯

੫. **ਹਉਮੈ ਵਡਾ ਰੋਗੁ ਹੈ ਸਿਰਿ ਮਾਰੇ ਜਮਕਾਲਿ ॥** [ਪੰਨਾ ੧੨੫੮

ਸੰਸਾਰ ਵਿਚ ਕਈ ਪ੍ਰਕਾਰ ਦੇ ਰੋਗ ਹਨ, ਪਰ ਗੁਰਦੇਵ ਜੀ ਨੇ 'ਹਉਮੈਂ' ਨੂੰ ਸਭ ਤੋਂ ਵੱਡਾ (ਦੀਰਘ) ਰੋਗ ਦਸਿਆ ਹੈ:—

**ਹਉਮੈ ਦੀਰਘੁ ਰੋਗੁ ਹੈ, ਦਾਰੂ ਭੀ ਇਸੁ ਮਾਹਿ॥**

'ਹਉਮੈਂ' ਰੋਗ ਦਾ ਦਾਰੂ ਭੀ 'ਹਉਮੈਂ' ਵਿਚ ਹੈ। ਜਿਵੇਂ ਜਪੁਜੀ ਸਾਹਿਬ ਵਿਚ 'ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ' ਦੀ ਜੁਗਤੀ 'ਹੁਕਮ ਰਜਾਈ ਚਲਣਾ, ਨਾਨਕ ਲਿਖਿਆ ਨਾਲਿ' ਦਸੀ ਹੈ, ਤਿਵੇਂ 'ਹਉਮੈਂ' ਬਾਰੇ ਵੀ ਸੋਝੀ ਕਰਾ ਦਿਤੀ ਹੈ:—

**ਨਾਨਕ, ਹੁਕਮੈ ਜੇ ਬੁਝੈ, ਤ ਹਉਮੈ ਕਹੈ ਨ ਕੋਇ ॥** [ਜਪੁਜੀ

'ਹੁਕਮ ਬੁਝਣਾ' ਇਕ ਗਲ ਤੋਂ ਜਾਣੂ ਹੋਣਾ ਹੈ, ਉਹ ਇਕ ਗੱਲ ਹੀ ਲੇਖੇ ਵਿਚ ਪੈਂਦੀ ਹੈ, ਬਾਕੀ ਝੱਖਾਂ ਮਾਰਨ ਵਾਲੀਆਂ ਗੱਲਾਂ ਹਨ:—

**ਨਾਨਕ, ਲੇਖੈ ਇਕ ਗਲ, ਹੋਰੁ ਹਉਮੈ ਝਖਣਾ ਝਾਖ ॥** [ਪੰਨਾ ੪੬੭

'ਹਉਮੈਂ' ਦਾ ਦਾਰੂ ਹਉਮੈ ਵਿਚੋਂ ਉਦੋਂ ਲੱਭਦਾ ਹੈ ਜਦੋਂ ਜੀਵ ਚੌਰਾਸੀ ਲੱਖ ਜੂਨੀਆਂ ਵਿਚ ਭਟਕਦਾ ਹੋਇਆ, ਦੁਖੀ ਹੋ ਕੇ, ਅਕਾਲ ਪੁਰਖ ਜੀ ਦੇ ਚਰਨਾਂ ਵਿਚ ਤਰਲੇ ਤੇ ਪੁਕਾਰਾਂ ਕਰਦਾ ਹੈ:—

**ਖਾਤ ਪੀਤ ਖੇਲਤ ਹਸਤ, ਭਰਮੇ ਜਨਮ ਅਨੇਕ ॥**

**ਭਵਜਲ ਤੇ ਕਾਢਹੁ ਪ੍ਰਭੂ, ਨਾਨਕ ਤੇਰੀ ਟੇਕ ॥ [ਪੰਨਾ ੨੯੧**

ਫਿਰ ਅਕਾਲ ਪੁਰਖ ਜੀ ਮਿਹਰ ਦਇਆ ਦੇ ਘਰ ਵਿਚ ਆ ਕੇ ਜੀਵ ਨੂੰ ਸੱਚੇ ਗੁਰੂ (ਸ਼ਬਦ) ਦਾ ਮੇਲ ਕਰਾਉਂਦੇ ਹਨ ਤਾਂ ਇਹ ਜਾਗ ਉਠਦਾ ਹੈ ਅਤੇ ਗੁਰ-ਉਪਦੇਸ਼ ਰਾਹੀਂ ਮਨ ਨੂੰ ਇਉਂ ਪ੍ਰੇਰਦਾ ਹੈ:--

**੧. ਹਰਿ ਚੇਤਿ ਮਨ ਮੇਰੇ, ਤੂ ਗੁਰ ਕਾ ਸਬਦੁ ਕਮਾਇ ॥**
**ਹੁਕਮੁ ਮੰਨਹਿ ਤਾ ਹਰਿ ਮਿਲੈ, ਤਾ ਵਿਚਹੁ ਹਉਮੈ ਜਾਇ॥ਰਹਾਉ॥**
**ਹਉਮੈ ਸਭੁ ਸਰੀਰੁ ਹੈ ਹਉਮੈ ਓਪਤਿ ਹੋਇ ॥**
**ਹਉਮੈ ਵਡਾ ਗੁਬਾਰੁ ਹੈ, ਹਉਮੈ ਵਿਚਿ ਬੁਝਿ ਨ ਸਕੈ ਕੋਇ॥੨॥**
**ਹਉਮੈ ਵਿਚਿ ਭਗਤਿ ਨ ਹੋਵਈ, ਹੁਕਮੁ ਨ ਬੁਝਿਆ ਜਾਇ॥**
**ਹਉਮੈ ਵਿਚਿ ਜੀਉ ਬੰਧੁ ਹੈ, ਨਾਮੁ ਨ ਵਸੈ ਮਨਿ ਆਇ ॥੩॥**
**ਨਾਨਕ, ਸਤਿਗੁਰਿ ਮਿਲਿਐ ਹਉਮੈ ਗਈ**
**ਤਾ ਸਚੁ ਵਸਿਆ ਮਨਿ ਆਇ॥**
**ਸਚੁ ਕਮਾਵੈ ਸਚਿ ਰਹੈ, ਸਚੇ ਸੇਵਿ ਸਮਾਇ ॥੪॥੯॥ [ਪੰਨਾ ੫੬੦**

**੨. ਮਨ ਰੇ! ਹਉਮੈ ਛੋਡਿ ਗੁਮਾਨੁ ॥**
**ਹਰਿ ਗੁਰੁ ਸਰਵਰੁ ਸੇਵਿ ਤੂ, ਪਾਵਹਿ ਦਰਗਹ ਮਾਨੁ ॥ [ਪੰਨਾ ੨੧**

**੩. ਭੋਲਿਆ! ਹਉਮੈ ਸੁਰਤਿ ਵਿਸਾਰਿ ॥**
**ਹਉਮੈ ਮਾਰਿ ਬੀਚਾਰਿ ਮਨ, ਗੁਣ ਵਿਚਿ ਗੁਣੁ ਲੈ ਸਾਰਿ ॥ [ਪੰਨਾ ੧੧੯੮**

ਜਦੋਂ ਜੀਵ ਗੁਰ-ਸ਼ਬਦ ਦੀ ਅਭਿਆਸ ਕਮਾਈ ਕਰਦਾ ਹੈ, ਓਦੋਂ ਗੁਰਦੇਵ ਤੁਠਦੇ ਹਨ ਅਤੇ ਆਪਣੀ ਕਿਰਪਾ ਦਾ ਹੱਥ ਜੀਵ ਦੇ ਸਿਰ ਤੇ ਰਖਦੇ ਹਨ। ਓਦੋਂ ਜਗਿਆਸੂ ਰੂਪ ਜੀਵ ਦੀ ਬਿਰਤੀ ਅੰਤਰਮੁਖੀ ਹੋ ਜਾਂਦੀ ਹੈ, ਬੁਧ ਬਦਲ ਜਾਂਦੀ ਹੈ, ਸਿਧੀ ਪ੍ਰਾਪਤ ਹੋ ਜਾਂਦੀ ਹੈ। ਭਗਤ ਕਬੀਰ ਜੀ ਦੀ ਆਪਣੀ ਹੱਡ-ਬੀਤੀ ਦਾ ਬਹੁਤ ਸੁੰਦਰ ਵਰਣਨ ਹੈ:--

**ਜਬ ਬੁਧਿ ਹੋਤੀ ਤਬ ਬਲੁ ਕੈਸਾ, ਅਬ ਬੁਧਿ ਬਲੁ ਨ ਖਟਾਈ ॥**
**ਕਹਿ ਕਬੀਰ ਬੁਧਿ ਹਰਿ ਲਈ ਮੇਰੀ, ਬੁਧਿ ਬਦਲੀ ਸਿਧਿ ਪਾਈ ॥ [ਪੰਨਾ ੩੩੯**

ਜੀਵ ਜਦੋਂ ਗੁਰੂ ਜੀ ਦਾ ਬਣ ਜਾਂਦਾ ਹੈ, ਗੁਰੂ ਜੀ ਆਪਣੇ ਬੱਚੇ ਦੀ ਪਿੱਠ ਤੇ ਥਾਪੜਾ ਦਿੰਦੇ ਹਨ ਤਦੋਂ ਇਕ 'ਹਉਮੈਂ' ਕੀ ਪੰਜਾਂ ਵੈਰੀਆਂ ਨੂੰ ਹੀ ਜਿੱਤ ਲੈਂਦਾ ਹੈ। ਇਸ ਲਈ ਸਾਨੂੰ ਸਦਾ ਸਾਈਂ ਦੇ ਭੈ ਵਿਚ ਰਹਿਣਾ ਚਾਹੀਦਾ ਹੈ। ਗੁਰਦੇਵ ਜੀ 'ਹਉਮੈਂ' ਦੀ ਨਵਿਰਤੀ ਬਾਰੇ ਦਸਦੇ ਹਨ:--

**ਖੋਜਤ ਖੋਜਤ ਪਾਇਆ, ਡਰੁ ਕਰਿ ਮਿਲੈ ਮਿਲਾਇ ॥**
**ਆਪੁ ਪਛਾਣੈ ਘਰਿ ਵਸੈ, ਹਉਮੈ ਤ੍ਰਿਸਨਾ ਜਾਇ ॥ [ਪੰਨਾ ੫੭**

'ਹਉਮੈਂ'ਦੀ ਨਵਿਰਤੀ ਲਈ ਜੀਵ ਨੂੰ ਹੇਠ ਲਿਖੇ ਸ਼ਬਦ ਅਨੁਸਾਰ ਬੇਨਤੀ ਕਰਨੀ ਚਾਹੀਦੀ ਹੈ:

**ਸਤਿਗੁਰ ਭੀਖਿਆ ਦੇਹਿ ਮੈ, ਤੂੰ ਸੰਮ੍ਰਥ ਦਾਤਾਰੁ ॥**

ਅੰਤਰਮੁਖੀ ਹੋ ਜਾਂਦੀ ਹੈ, ਬੁਧ ਬਦਲ ਜਾਂਦੀ ਹੈ, ਸਿਧੀ ਪ੍ਰਾਪਤ ਹੋ ਜਾਂਦੀ ਹੈ। ਭਗਤ ਕਬੀਰ ਜੀ ਦੀ ਆਪਣੀ ਹੱਡ-ਬੀਤੀ ਦਾ ਬਹੁਤ ਸੁੰਦਰ ਵਰਣਨ ਹੈ:–

**ਜਬ ਬੁਧਿ ਹੋਤੀ ਤਬ ਬਲੁ ਕੈਸਾ, ਅਬ ਬੁਧਿ ਬਲੁ ਨ ਖਟਾਈ ॥**

**ਕਹਿ ਕਬੀਰ ਬੁਧਿ ਹਰਿ ਲਈ ਮੇਰੀ, ਬੁਧਿ ਬਦਲੀ ਸਿਧਿ ਪਾਈ ॥ [ਪੰਨਾ ੩੩੯**

ਜੀਵ ਜਦੋਂ ਗੁਰੂ ਜੀ ਦਾ ਬਣ ਜਾਂਦਾ ਹੈ, ਗੁਰੂ ਜੀ ਆਪਣੇ ਬੱਚੇ ਦੀ ਪਿੱਠ ਤੇ ਥਾਪੜਾ ਦਿੰਦੇ ਹਨ ਤਦੋਂ ਇਕ 'ਹਉਮੈਂ' ਕੀ ਪੰਜਾਂ ਵੈਰੀਆਂ ਨੂੰ ਹੀ ਜਿੱਤ ਲੈਂਦਾ ਹੈ। ਇਸ ਲਈ ਸਾਨੂੰ ਸਦਾ ਸਾਈਂ ਦੇ ਭੈ ਵਿਚ ਰਹਿਣਾ ਚਾਹੀਦਾ ਹੈ। ਗੁਰਦੇਵ ਜੀ 'ਹਉਮੈਂ' ਦੀ ਨਵਿਰਤੀ ਬਾਰੇ ਦਸਦੇ ਹਨ:--

**ਖੋਜਤ ਖੋਜਤ ਪਾਇਆ, ਡਰੁ ਕਰਿ ਮਿਲੈ ਮਿਲਾਇ ॥**

**ਆਪੁ ਪਛਾਣੈ ਘਰਿ ਵਸੈ, ਹਉਮੈ ਤ੍ਰਿਸਨਾ ਜਾਇ ॥** [ਪੰਨਾ ੫੭

'ਹਉਮੈਂ'ਦੀ ਨਵਿਰਤੀ ਲਈ ਜੀਵ ਨੂੰ ਹੇਠ ਲਿਖੇ ਸ਼ਬਦ ਅਨੁਸਾਰ ਬੇਨਤੀ ਕਰਨੀ ਚਾਹੀਦੀ ਹੈ:

**ਸਤਿਗੁਰ ਭੀਖਿਆ ਦੇਹਿ ਮੈ, ਤੂੰ ਸੰਮ੍ਰਥ ਦਾਤਾਰੁ ॥**

**ਹਉਮੈ ਗਰਬੁ ਨਿਵਾਰੀਐ, ਕਾਮੁ ਕ੍ਰੋਧੁ ਅਹੰਕਾਰੁ ॥**

**ਲਬੁ ਲੋਭੁ ਪਰਜਾਲੀਐ, ਨਾਮੁ ਮਿਲੈ ਆਧਾਰੁ ॥**

**ਅਹਿਨਿਸਿ ਨਵਤਨ ਨਿਰਮਲਾ, ਮੈਲਾ ਕਬਹੂੰ ਨ ਹੋਇ।**

**ਨਾਨਕ, ਇਹ ਬਿਧਿ ਛੂਟੀਐ, ਨਦਰਿ ਤੇਰੀ ਸੁਖੁ ਹੋਇ ॥** [ਪੰਨਾ ੭੯੦

ਹਉਮੈ ਰੋਗ ਤੋਂ ਅਰੋਗ ਕਰਨ ਵਾਲੀ ਸਭ ਤੋਂ ਵੱਧੀਆ ਦਵਾਈ ਗੁਰ-ਸ਼ਬਦ ਦੀ ਕਮਾਈ ਹੈ:-

**ਵਾਹਿਗੁਰੂ ਗੁਰ ਮੰਤ੍ਰੁ ਹੈ, ਜਪਿ ਹਉਮੈ ਖੋਈ ॥** [ਭਾ. ਗੁ. ਵਾ. ੧੩-੨

**ਸਲੋਕੁ ਮ: ੧ ॥ ਪੁਰਖਾਂ ਬਿਰਖਾਂ ਤੀਰਥਾਂ, ਤਟਾਂ ਮੇਘਾਂ ਖੇਤਾਂਹ ॥ ਦੀਪਾਂ ਲੋਆਂ ਮੰਡਲਾਂ, ਖੰਡਾਂ ਵਰਭੰਡਾਂਹ ॥ ਅੰਡਜ ਜੇਰਜ ਉਤਭੁਜਾਂ ਖਾਣੀ ਸੇਤਜਾਂਹ ॥ ਸੋ ਮਿਤਿ ਜਾਣੈ ਨਾਨਕ, ਸਰਾਂ ਮੇਰਾਂ ਜੰਤਾਂਹ ॥ ਨਾਨਕ, ਜੰਤ ਉਪਾਇ ਕੈ ਸੰਮਾਲੇ ਸਭਨਾਹ ॥ ਜਿਨਿ ਕਰਤੈ ਕਰਣਾ ਕੀਆ, ਚਿੰਤਾ ਭਿ ਕਰਣੀ ਤਾਹ ॥ ਸੋ ਕਰਤਾ ਚਿੰਤਾ ਕਰੇ, ਜਿਨਿ ਉਪਾਇਆ ਜਗੁ ॥ ਤਿਸੁ ਜੋਹਾਰੀ ਸੁਅਸਤਿ ਤਿਸੁ, ਤਿਸੁ ਦੀਬਾਣੁ ਅਭਗੁ ॥ ਨਾਨਕ, ਸਚੇ ਨਾਮ ਬਿਨੁ, ਕਿਆ ਟਿਕਾ ਕਿਆ ਤਗੁ ॥੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਜੰਤਾਂਹ, ਸਭਨਾਂਹ। 'ਕਰਤੈ' ਨੂੰ 'ਕਰਤੇ' ਉਚਾਰਨਾ ਠੀਕ ਨਹੀਂ ਹੈ।

**ਪਦ ਅਰਥ:** ਪੁਰਖਾਂ=ਪੁਰਸ਼ਾਂ, ਮਨੁੱਖਾਂ ਦੀ। ਬਿਰਖਾਂ=ਬ੍ਰਿਛਾਂ, ਦਰਖਤਾਂ ਦੀ। ਤੀਰਥਾਂ=(੬੮ ਤੀਰਥਾਂ) ਪਵਿੱਤਰ ਅਸਥਾਨਾਂ ਦੀ। ਤਟਾਂ=ਨਦੀ ਜਾਂ ਸਰੋਵਰਾਂ ਦੇ ਕੰਢਿਆਂ। ਮੇਘਾਂ=(ਛਿਆਨਵੇਂ ਕਰੋੜ) ਬਦਲਾਂ ਦੀ। ਖੇਤਾਂਹ=ਖੇਤਾਂ ਦੀ। ਦੀਪਾਂ=(ਸੱਤ) ਟਾਪੂਆਂ ਦੀ। ਲੋਆਂ=(ਤਿੰਨ) ਲੋਕਾਂ ਦੀ। ਬ੍ਰਹਮੰਡਾਂ ਮੰਡਲਾਂ=ਦੇਸ਼ਾਂ ਦੀ। ਖੰਡਾਂ=(ਨੌ) ਖੰਡਾਂ (ਧਰਤੀ ਦੇ ਹਿਸਿਆਂ ਦੀ)। ਵਰਭੰਡਾਂਹ=(ਸਮੂਹ) ਬ੍ਰਹਮੰਡਾਂ ਦੀ।

ਅੰਡਜ=ਅੰਡਿਆਂ ਤੋਂ ਪੈਦਾ ਹੋਣ ਵਾਲੇ ਪੰਛੀ, ਮੱਛੀਆਂ, ਸੱਪ ਆਦਿਕ। ਜੇਰਜ=ਜੇਰ ਆਉਲ (ਆਹੁਰ) ਚੋਂ ਪੈਦਾ ਹੋਣ ਵਾਲੇ ਮਨੁੱਖ ਪਸ਼ੂ ਆਦਿਕ ਜੀਵ। ਉਤਭੁਜ=ਧਰਤੀ ਵਿਚੋਂ ਪੈਦਾ ਹੋਣ ਵਾਲੀਆਂ ਵਸਤਾਂ ਅੰਨ,ਆਦਿ। ਸੇਤਜਾਂ=ਮੁੜ੍ਹਕੇ ਤੋਂ ਪੈਦਾ ਹੋਣ ਵਾਲੇ ਜੀਵ, ਜੂੰਆਂ ਆਦਿਕ। ਮਿਤਿ=ਗਿਣਤੀ-ਮਿਣਤੀ ਭਾਵ ਹਾਲਤ। ਸਰਾਂ=ਸਮੁੰਦਰਾਂ ਦੀ। ਮੇਰਾਂ=ਪਹਾੜਾਂ ਦੀ। ਜੰਤਾਹ=ਜੀਵ ਜੰਤੂਆਂ ਦੀ। ਕਰਣਾ=ਜਗ ਰਚਨਾ। ਤਾਹ=ਉਸ ਨੂੰ, ਉਸ ਦੀ। ਜੋਹਾਰੀ=ਨਮਸਕਾਰ (ਕਰਨੀ ਸੋਭਦੀ ਹੈ)। ਸੁਅਸਤਿ=ਕਲਿਆਣ ਮੰਗਲ, ਵਾਹਿਗੁਰੂ ਦੀ ਕੀਰਤੀ। ਦੀਬਾਣੁ=ਦਰਬਾਰ। ਅਭਗੁ=ਨਾਸ਼-ਰਹਿਤ। ਟਿਕਾ=ਤਿਲਕ। ਤਗੁ=ਜਨੇਊ।

**ਅਰਥ**: (ਸੰਸਾਰੀ) ਮਨੁੱਖਾਂ, ਬ੍ਰਿਛਾਂ, ਤੀਰਥਾਂ, ਨਦੀ ਦੇ ਕੰਢਿਆਂ, ਬਦਲਾਂ, ਖੇਤਾਂ, ਟਾਪੂਆਂ, ਲੋਕਾਂ, ਦੇਸ਼ਾਂ, ਧਰਤੀ ਦੇ ਹਿਸਿਆਂ, ਬ੍ਰਹਮੰਡਾਂ, (ਚਾਰ ਖਾਣੀਆਂ) ਅੰਡਿਆਂ ਤੋਂ ਪੈਦਾ ਹੋਣ ਵਾਲੇ ਜੀਆਂ, ਜੇਰ ਤੋਂ ਪੈਦਾ ਹੋਣ ਵਾਲੇ ਜੀਆਂ, ਧਰਤੀ ਵਿਚੋਂ ਉਗਣ ਵਾਲੀਆਂ ਵਸਤਾਂ, ਮੁੜ੍ਹਕੇ ਤੋਂ ਪੈਦਾ ਹੋਣ ਵਾਲੇ ਜੀਵਾਂ, ਸਮੁੰਦਰਾਂ ਤੇ ਪਹਾੜਾਂ ਵਿਚ (ਵਸ ਰਹੇ) ਜੀਆਂ ਦੀ ਗਿਣਤੀ-ਮਿਣਤੀ (ਭਾਵ ਉਨ੍ਹਾਂ ਦੀ ਹਾਲਤ) ਉਹ (ਵਾਹਿਗੁਰੂ) ਆਪ ਹੀ ਜਾਣਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜੀਅ ਜੰਤੂਆਂ ਨੂੰ ਪੈਦਾ ਕਰਕੇ ਸਾਰਿਆਂ ਦੀ ਸੰਭਾਲਣਾ ਵੀ (ਵਾਹਿਗੁਰੂ ਆਪ) ਕਰ ਰਿਹਾ ਹੈ। ਜਿਸ ਕਰਤੇ ਨੇ ਜਗਤ ਨੂੰ ਬਣਾਇਆ ਹੈ (ਇਸ ਦੇ ਪਾਲਣ ਪੋਸਣ ਦੀ) ਚਿੰਤਾ ਵੀ ਉਸੇ ਨੂੰ ਹੀ ਹੈ।

ਜਿਸ (ਪ੍ਰਭੂ) ਨੇ ਜਗਤ ਨੂੰ ਪੈਦਾ ਕੀਤਾ ਹੈ ਉਹ ਕਰਤਾ (ਸਭ ਨੂੰ ਪਾਲਣ ਦਾ) ਫਿਕਰ ਕਰ ਰਿਹਾ ਹੈ, ਉਸ ਨੂੰ ਨਮਸਕਾਰ (ਕਰਨੀ ਸੋਭਦੀ ਹੈ ਅਤੇ ਹਰੇਕ ਜੀਵ ਨੂੰ) ਉਸ ਦੀ ਕਲਿਆਣ (ਕੀਰਤੀ ਕਰਨੀ ਚਾਹੀਦੀ ਹੈ ਕਿਉਂਕਿ) ਉਸ ਦਾ ਦਰਬਾਰ ਨਿਹਚਲ ਹੈ।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸਚੇ ਨਾਮ ਦੀ (ਪ੍ਰਾਪਤੀ ਤੋਂ) ਬਿਨਾਂ ਤਿਲਕ ਤੇ ਜਨੇਊ (ਆਦਿ ਕਰਮ ਕਾਂਡ) ਕਿਸ ਕੰਮ ਹਨ? (ਭਾਵ ਵਿਅਰਥ ਹਨ)।੧।

**ਮਹਲਾ ੧ ॥ ਲਖ ਨੇਕੀਆ ਚੰਗਿਆਈਆ, ਲਖ ਪੁੰਨਾ ਪਰਵਾਣੁ॥ ਲਖ ਤਪ ਉਪਰਿ ਤੀਰਥਾ, ਸਹਜ ਜੋਗ ਬੇਬਾਣ॥ ਲਖ ਸੂਰਤਣ ਸੰਗਰਾਮ, ਰਣ ਮਹਿ ਛੁਟਹਿ ਪਰਾਣ ॥ ਲਖ ਸੁਰਤੀ ਲਖ ਗਿਆਨ ਧਿਆਨ, ਪੜੀਅਹਿ ਪਾਠ ਪੁਰਾਣ॥ ਜਿਨਿ ਕਰਤੈ ਕਰਣਾ ਕੀਆ, ਲਿਖਿਆ ਆਵਣ ਜਾਣੁ ॥ ਨਾਨਕ, ਮਤੀ ਮਿਥਿਆ, ਕਰਮੁ ਸਚਾ ਨੀਸਾਣੁ ॥੨॥**

## ਉਚਾਰਨ ਸੇਧ

**ਬਿੰਦੀ ਸਹਿਤ**: ਨੇਕੀਆਂ, ਚੰਗਿਆਈਆਂ, ਮਹਿਂ, ਛੁਟਹਿਂ, ਦੇਹਿਂ, ਪੜੀਅਹਿਂ, ਸੁਰਤੀਂ, ਮਤੀਂ।

**ਪਦ ਅਰਥ**: ਪੁੰਨਾ=ਪੁੰਨ (ਕਰਮ)। ਸਹਜ ਜੋਗ=ਹੱਠ ਜੋਗ ਦੇ ਉਲਟ। ਬੇਬਾਣ=ਬੀਆਬਾਨ, ਉਜਾੜ। ਸੂਰਤਣ=ਸੂਰਮਤਾਈਆਂ। ਸੰਗਰਾਮ=ਜੁੱਧ। ਰਣ=ਲੜਾਈ। ਪਰਾਣ=ਸੁਆਸ। ਸੁਰਤੀ=(ਵੇਦ ਪਾਠਾਂ ਦੇ ਅਭਿਆਸ) ਸੁਰਤੇ।

**ਅਰਥ**: ਲੱਖਾਂ ਹੀ ਚੰਗਿਆਈਆਂ, ਸ਼ੁਭ ਕਰਨੀਆਂ (ਆਦਿ ਕੀਤੀਆਂ ਜਾਣ), ਲੱਖਾਂ ਹੀ ਪੁੰਨ ਕਰਮ ਕੀਤੇ ਜਾਣ (ਜਿਹੜੇ ਸਾਰੇ ਸੰਸਾਰ ਵਿੱਚ) ਪ੍ਰਵਾਨ ਹੋਣ: ਲੱਖਾਂ ਹੀ ਤੱਪ ਤੀਰਥਾਂ ਉਤੇ (ਜਾ ਕੇ ਕੀਤੇ

ਜਾਣ); ਉਜਾੜਾਂ ਵਿਚ ਜਾ ਕੇ ਸਹਜ ਨਾਲ ਜੋਗ ਦਾ (ਅਭਿਆਸ) ਕੀਤਾ ਜਾਵੇ; ਲੱਖਾਂ ਹੀ ਸੂਰਮਤਾਈਆਂ ਰਣ-ਖੇਤਰ ਵਿਚ ਵਿਖਾਈਆਂ ਜਾਣ, ਲੜਾਈ ਵਿਚ ਹੀ ਪਰਾਣ ਨਿਕਲ ਜਾਣ, ਲੱਖਾਂ ਹੀ ਸੁਰਤੇ (ਪਾਠ ਕਰਨ), ਲੱਖਾਂ ਹੀ ਗਿਆਨ (ਕਥੇ ਜਾਣ ਤੇ) ਧਿਆਨ (ਲਾਏ ਜਾਣ, ਅਠਾਰਾਂ) ਪੁਰਾਣਾਂ ਦੇ ਪਾਠ ਪੜ੍ਹੇ ਜਾਣ।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਹ ਸਭ) ਅਕਲੀ-ਵੀਚਾਰ ਫੋਕਟ ਹਨ (ਰਬੀ ਦਰਬਾਰ ਵਿਚ ਪਰਵਾਣ ਨਹੀਂ ਹੁੰਦੇ)। ਜਿਸ ਵਾਹਿਗੁਰੂ ਨੇ ਸੰਸਾਰ ਨੂੰ ਪੈਦਾ ਕੀਤਾ ਹੈ ਤੇ ਜੰਮਣਾ ਮਰਣਾ ਬਣਾਇਆ ਹੈ, ਕੇਵਲ ਉਸ ਦਾ ਬਖਸ਼ਿਸ਼ ਰੂਪੀ ਨਿਸ਼ਾਨ ਹੀ ਸੱਚਾ ਹੈ।੨।

**ਪਉੜੀ ॥ ਸਚਾ ਸਾਹਿਬੁ ਏਕੁ ਤੂੰ, ਜਿਨਿ ਸਚੋ ਸਚੁ ਵਰਤਾਇਆ ॥ ਜਿਸੁ ਤੂ ਦੇਹਿ ਤਿਸੁ ਮਿਲੈ ਸਚੁ, ਤਾ ਤਿਨ੍ਹੀ ਸਚੁ ਕਮਾਇਆ ॥ ਸਤਿਗੁਰਿ ਮਿਲਿਐ ਸਚੁ ਪਾਇਆ, ਜਿਨ੍ ਕੈ ਹਿਰਦੈ ਸਚੁ ਵਸਾਇਆ ॥ ਮੂਰਖ ਸਚੁ ਨ ਜਾਣਨ੍ਹੀ, ਮਨਮੁਖੀ ਜਨਮੁ ਗਵਾਇਆ ॥ ਵਿਚਿ ਦੁਨੀਆ ਕਾਹੇ ਆਇਆ ॥੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਦੇਹਿੰ, ਮਨਮੁਖੀਂ, ਦੁਨੀਆਂ।

**ਪਦ ਅਰਥ :** ਦੇਹਿ=ਦੇਂਦਾ ਹੈਂ। ਮੂਰਖ=ਸੋ ਮੂਰਖੁ ਜੋ ਆਪੁ ਨ ਪਛਾਣਈ, ਸਚਿ ਨ ਧਰੇ ਪਿਆਰੁ।(ਪੰ. ੪੯੨)। ਮਨਮੁਖੀ=ਮਨਮੁਖਾਂ ਨੇ।

**ਅਰਥ:** (ਹੇ ਵਾਹਿਗੁਰੂ ਜੀ!) ਤੂੰ ਹੀ ਇਕ ਸੱਚਾ ਮਾਲਕ ਹੈਂ ਜਿਸ ਨੇ ਨਿਰੋਲ ਸੱਚ ਦਾ ਵਰਤਾਰਾ ਕੀਤਾ ਹੈ।

ਜਿਸ ਨੂੰ ਤੂੰ ਸੱਚ ਦੇਂਦਾ ਹੈਂ ਉਸ ਨੂੰ ਹੀ ਸੱਚ ਮਿਲਦਾ ਹੈ, ਤਾਂ ਹੀ (ਅਜਿਹੇ) ਉਨ੍ਹਾਂ (ਸਚਿਆਰਿਆਂ) ਨੇ ਸੱਚ ਨੂੰ ਕਮਾਇਆ ਹੈ। ਸਤਿਗੁਰੂ ਦੇ ਮਿਲਣ ਨਾਲ (ਉਨ੍ਹਾਂ) ਸੱਚ ਨੂੰ ਪਾਇਆ ਹੈ ਜਿਨ੍ਹਾਂ ਦੇ ਹਿਰਦੇ ਵਿਚ (ਸਤਿਗੁਰੂ ਨੇ) ਸੱਚ ਟਿਕਾਇਆ ਹੈ।

(ਜੋ) ਮੂਰਖ (ਜੀਵ) ਸੱਚ ਨੂੰ ਨਹੀਂ ਜਾਣਦੇ, (ਉਨ੍ਹਾਂ) ਆਪ-ਹੁਦਰਿਆਂ ਨੇ (ਮਨੁੱਖਾ) ਜਨਮ (ਵਿਅਰਥ) ਹੀ ਗੁਆ ਲਿਆ ਹੈ। (ਅਜਿਹੇ ਲੋਕਾਂ ਦਾ) ਦੁਨੀਆਂ ਵਿਚ ਆਇਆ ਕਿਸ ਅਰਥ? (ਭਾਵ ਨਿਸਫਲ ਹੈ)।੮।

## ਅਰਥ ਭੇਦ ਅਤੇ ਨਿਰਣੈ

**੧) ਸੋ ਮਿਤਿ ਜਾਣੈ ਨਾਨਕਾ, ਸਰਾਂ ਮੇਰਾਂ ਜੰਤਾਹ ॥**

**ਇਸ ਪੰਕਤੀ ਵਿਚ ਆਏ 'ਮਿਤਿ' ਪਦ ਦੇ ਅਰਥ ਹੇਠ ਲਿਖੇ ਅਨੁਸਾਰ ਕੀਤੇ ਗਏ ਹਨ:-**

੧. ਜੀਵ ਜੰਤ-ਇਹਨਾਂ ਸਭਨਾਂ ਦੀ ਗਿਣਤੀ ਦਾ ਅੰਦਾਜ਼ਾ, ਉਹੀ ਪ੍ਰਭੂ ਜਾਣਦਾ ਹੈ। [ਦਰਪਣ

੨. ਤਲਾਵਾਂ ਤੇ ਪਹਾੜਾਂ ਵਿਚਾਲੇ ਜੀਵਾਂ ਦੀ ਮਰਯਾਦਾ ਨੂੰ ਉਹ 'ਨਾਨਕ' ਜਾਣਦਾ ਹੈ।[ਪੰ. ਨਰੈਣ ਸਿੰਘ ਜੀ

**ਨਿਰਣੈ:** 'ਮਿਤਿ' ਪਦ ਦੇ ਅਖਰੀ ਅਰਥ ਅੰਦਾਜ਼ਾ, ਗਿਣਤੀ ਮਰਯਾਦਾ ਭਾਵੇਂ ਠੀਕ ਹਨ, ਪਰ ਇਥੇ ਮਿਤਿ ਤੋਂ ਭਾਵ 'ਹਾਲਤ' ਹੈ। ਉਹ ਵਾਹਿਗੁਰੂ ਸਭ ਪਹਾੜਾਂ ਸਮੁੰਦਰਾਂ ਵਿਚ ਰਹਿਣ ਵਾਲੇ ਜੀਵ ਜੰਤੂਆਂ ਦੀ ਹਾਲਤ (ਅੰਦਰਲੀ ਅਵਸਥਾ) ਜਾਣਦਾ ਹੈ।

**੨) ਲਖ ਸੁਰਤੀ ਲਖ ਗਿਆਨ ਧਿਆਨ, ਪੜੀਅਹਿ ਪਾਠ ਪੁਰਾਣ ॥**

ਇਸ ਪੰਕਤੀ ਵਿਚ ਆਏ 'ਸੁਰਤੀ' ਪਦ ਦੇ ਅਰਥਾਂ ਬਾਰੇ ਵਿਦਵਾਨਾਂ ਦਾ ਆਪਸ ਵਿਚ ਮਤ-ਭੇਦ ਹੈ ਅਤੇ ਹੇਠ ਲਿਖੇ ਅਰਥ ਪ੍ਰਚਲਤ ਹਨ:--

੧. ਲਖਾਂ (ਪਾਠ) ਸੁਰਤੀਆਂ (ਦੇ) ਕੀਤੇ ਜਾਣ, ਲਖਾਂ ਗਿਆਨ ਕੀਤੇ ਜਾਣ ਤੇ ਲੱਖ ਵਾਰ ਧਿਆਨ ਜੋੜੇ ਜਾਣ (ਤੇ) ਪੁਰਾਣਾਂ (ਆਦਿਕ) ਦੇ ਪਾਠ ਪੜ੍ਹੇ ਜਾਣ। [ਸ਼ੰ. ਪੋ.

੨. ਲਖਾਂ (ਤਰੀਕਿਆਂ ਨਾਲ) ਸੁਰਤਿ ਪਕਾਈ ਜਾਵੇ। [ਦਰਪਣ

੩. ਵੇਦਾਂ ਕੀਆਂ ਸੁਰਤਾਂ ਪੜ੍ਹ ਕੇ ਗਿਆਨ ਧਿਆਨ ਸਿਖੀਏ। ਪੁਰਾਣਾਂ ਦਾ ਪਾਠ ਕਰੀਏ। [ਗਿਆਨ ਰਤਨਾਵਲੀ

**ਨਿਰਣੈ:** ਇਥੇ 'ਸੁਰਤੀ' ਪਦ ਬਹੁ-ਵਚਨ ਦਾ ਲਖਾਇਕ ਹੈ, ਜਿਵੇਂ 'ਸਭ ਸੁਰਤੀ ਮਿਲਿ, ਸੁਰਤ ਕਮਾਈਂ' ਹੈ। ਸੁਰਤਾਂ ਪਕਾਉਣ ਵਾਲੇ ਸੁਰਤਿਆਂ ਦਾ ਭਾਵ ਢੁਕਵਾਂ ਹੈ। ਗੁਰਬਾਣੀ ਵਿਚ ਜਿਥੇ 'ਸੁਰਤਿ' ਪਦ ਸਿਮਰਤੀਆਂ ਦੇ ਅਰਥਾਂ ਵਿਚ ਆਉਂਦਾ ਹੈ, ਉਥੇ 'ਸੁਰਤਿ' ਤੇ 'ਸਿਮ੍ਰਿਤਿ' ਪਦ ਲਗਪਗ ਇਕੱਠੇ ਹੁੰਦੇ ਹਨ, ਜਿਵੇ:–

**੧. ਸ੍ਰਤਿ ਸਿਮ੍ਰਿਤਿ ਗੁਨ ਗਾਵਹਿ ਕਰਤੇ,**
**ਸਿਧ ਸਾਧਿਕ ਮੁਨਿ ਜਨ ਧਿਆਇਆ ॥** [ਪੰਨਾ ੭੯੫

**੨. ਸੁਰਤਿ ਸਿਮ੍ਰਿਤਿ ਦੁਇ ਕੰਨੀ ਮੁੰਦਾ, ਪਰਮਿਤਿ ਬਾਹਰਿ ਖਿੰਥਾ ॥** [ਪੰਨਾ ੩੩੪

## ਸਾਰੰਸ਼ ਅਤੇ ਸਿਧਾਂਤ

ਸੰਸਾਰ ਦਾ ਹਰੇਕ ਜੀਵ ਯੋਗ ਤੇ ਅਯੋਗ ਢੰਗ ਨਾਲ ਰੋਟੀ ਕਮਾਉਣ ਦੇ ਆਹਰ ਵਿਚ ਲਗਾ ਹੋਇਆ ਹੈ। ਅਸਲੀ ਆਹਰ, ਜਿਸ ਲਈ ਜੀਵ ਨੂੰ ਮਨੁੱਖਾ-ਜਨਮ ਮਿਲਿਆ ਹੈ, ਧੰਧੇ ਵਿਚ ਲਗ ਕੇ ਭੁਲੀ ਬੈਠਾ ਹੈ। ਇਸ ਲਈ ਗੁਰਦੇਵ ਜੀ ਫੁਰਮਾਉਂਦੇ ਹਨ:--

**੧- ਵਲਵੰਚ ਕਰਿ ਉਦਰੁ ਭਰਹਿ, ਮੂਰਖ ਗਾਵਾਰਾ ॥**
**ਸਭੁ ਕਿਛੁ ਦੇ ਰਹਿਆ, ਹਰਿ ਦੇਵਣਹਾਰਾ ॥** [ਪੰਨਾ ੪੬੧

**੨- ਆਹਰ ਸਭਿ ਕਰਦਾ ਫਿਰੈ, ਆਹਰੁ ਇਕੁ ਨ ਹੋਇ ॥**
**ਨਾਨਕ, ਜਿਤੁ ਆਹਰਿ ਜਗੁ ਉਧਰੈ, ਵਿਰਲਾ ਬੂਝੈ ਕੋਇ ॥** [ਪੰਨਾ ੯੬੫

ਝੂਠੇ ਧੰਧੇ ਫਸਾਉਣ ਵਾਲੀ ਸਾਡੀ ਮਾਇਕ ਬ੍ਰਿਤੀ ਹੈ। ਜੇ ਅਸੀਂ ਨਿਤ ਦੇ ਜੀਵਨ ਵੱਲ ਝਾਤ ਮਾਰੀਏ ਤਾਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਹਰੇਕ ਦੁਨਿਆਵੀਂ ਕੰਮ ਪਿਛੇ ਕਿਸੇ ਨਾ ਕਿਸੇ ਰੂਪ ਵਿਚ ਧਨ ਕਮਾਉਣ ਦੀ ਲਾਲਸਾ ਲੁਕੀ ਬੈਠੀ ਹੈ। ਇਸ ਵਿਚ ਸੰਦੇਹ ਨਹੀਂ ਕਿ ਮਨੁੱਖ ਨੂੰ ਨਿਤ ਵਰਤੋਂ ਦੀਆਂ

ਘਰੋਗੀ ਵਸਤਾਂ ਲਈ ਮਾਇਆ ਦੀ ਲੋੜ ਹੈ, ਪਰ ਹਰੇਕ ਚੀਜ਼ ਦਾ ਕੋਈ ਹਦ-ਬੰਨਾ ਹੁੰਦਾ ਹੈ। ਅੱਜ ਦੇ ਮਨੁੱਖ ਦਾ ਸੁਭਾਅ ਇਤਨਾ ਤ੍ਰਿਸ਼ਨਾਲੂ ਬਣ ਚੁਕਾ ਹੈ ਕਿ ਜੀਵਨ ਦੇ ਪਹਿਲੇ ਪੜਾਅ ਵਿਚ ਇਸ ਦੀਆਂ ਲੋੜਾਂ ਸਧਾਰਨ ਹੁੰਦੀਆਂ ਹਨ ਅਤੇ ਉਨ੍ਹਾਂ ਦੀ ਪੂਰਤੀ ਲਈ ਇਹ ਉਦਮ ਕਰਕੇ ਉਨ੍ਹਾਂ ਨੂੰ ਹਾਸਲ ਕਰ ਲੈਂਦਾ ਹੈ। ਪਰ ਜਦੋਂ ਆਪਣੇ ਨਾਲੋਂ ਵੱਡੇ ਧਨਾਢਾਂ ਵਲ ਵੇਖਦਾ ਹੈ ਤਾਂ ਇਸ ਦੇ ਅੰਦਰ ਖਾਹਿਸ਼ਾਂ ਦਾ ਇਕ ਹੜ ਆ ਜਾਂਦਾ ਹੈ। ਜਿਸ ਚੀਜ਼ ਦੀ ਕਲ ਲੋੜ ਨਹੀਂ ਸੀ ਸਮਝਦਾ, ਭਲਕੇ ਓਹੋ ਚੀਜ਼ ਇਸ ਲਈ ਅਤਿ ਲੋੜੀਂਦੀ ਹੋ ਜਾਂਦੀ ਹੈ। ਮਨੁੱਖ ਆਪਣੀਆਂ ਲੋੜਾਂ ਪੂਰੀਆਂ ਕਰਨ ਪਿਛੋਂ ਵੀ ਸੰਤੁਸ਼ਟ ਨਹੀਂ ਹੁੰਦਾ, ਸਗੋਂ ਪੁੱਤਰਾਂ, ਪੋਤਰਿਆਂ, ਧੀਆਂ, ਦੋਹਤਰਿਆਂ ਤੇ ਹੋਰ ਸੰਬੰਧੀਆਂ ਵਾਸਤੇ ਭੀ ਧਨ ਇਕੱਠਾ ਕਰਨ ਦੀ ਚਿੰਤਾ ਵਿਚ ਦਿਨ ਰਾਤ ਭਜ-ਦੌੜ ਵਿਚ ਲੱਗਾ ਰਹਿੰਦਾ ਹੈ। ਇਸ ਗੱਲ ਦਾ ਗਿਆਨ ਨਹੀਂ ਕਿ:—

**ਬਿਖਿਆ ਮਹਿ, ਕਿਨ ਹੀ ਤ੍ਰਿਪਤਿ ਨ ਪਾਈ ॥**
**ਜਿਉ ਪਾਵਕੁ ਈਧਨਿ ਨਹੀ ਧ੍ਰਾਪੈ, ਬਿਨੁ ਹਰਿ ਕਹਾ ਅਘਾਈ॥** [ਪੰਨਾ ੬੭੨

ਤ੍ਰਿਸ਼ਨਾ ਵਿਚ ਤ੍ਰਿਪਤੀ ਕਿਥੋਂ? ਇਹ ਵੱਡਾ ਰੋਗ ਹੈ। ਗੁਰਦੇਵ ਜੀ ਦੇ ਪਵਿੱਤਰ ਵਾਕ ਹਨ:—

੧. **ਏਹ ਤਿਸਨਾ ਵਡਾ ਰੋਗੁ ਲਗਾ, ਮਰਣੁ ਮਨਹੁ ਵਿਸਾਰਿਆ॥** [ਪੰਨਾ ੯੧੯
੨. **ਤ੍ਰਿਸਨ ਨ ਬੂਝੈ, ਕਰਤ ਕਲੋਲਾ ॥**
**ਊਣੀ ਆਸ, ਮਿਥਿਆ ਸਭਿ ਬੋਲਾ ॥** [ਪੰਨਾ ੧੦੦੪
੩. **ਤ੍ਰਿਸਨਾ, ਬਿਰਲੇ ਹੀ ਕੀ ਬੁਝੀ ਹੇ ॥ਰਹਾਉ॥**
**ਕੋਟਿ ਜੋਰੇ ਲਾਖ ਕ੍ਰੋਰੇ ਮਨੁ ਨ ਹੋਰੇ, ਪਰੈ ਪਰੈ ਹੀ ਕਉ ਲੁਝੀ ਹੇ ॥** [ਪੰਨਾ ੨੧੩

ਪਦਾਰਥਵਾਦ ਵਿਚ ਫਸੇ ਹੋਏ ਜੀਵ ਨੂੰ ਕਦੇ ਸੁਖ ਦਾ ਸਾਹ ਲੈਣਾ ਨਹੀਂ ਮਿਲਦਾ, ਕਿਉਂਕਿ ਇਹ ਪਸ਼ੂ-ਬ੍ਰਿਤੀ ਵਿਚ ਫਸਿਆ ਹੋਇਆ ਹੈ। 'ਸਰਬ ਪ੍ਰਤਿਪਾਲਕ' ਦੇ ਗੁਣਾਂ ਤੇ ਬੇ-ਪ੍ਰਤੀਤੀ ਪ੍ਰਗਟ ਕਰਦਾ ਹੈ। ਪੰਛੀਆਂ ਨੂੰ ਕੁਝ ਚੋਗਾ ਪਾ ਕੇ ਵੇਖੋ, ਉਹ ਖਾ ਪੀ ਕੇ ਤ੍ਰਿਪਤ ਹੋ ਕੇ ਆਪਣੇ ਆਪ ਉਡ ਜਾਣਗੇ, ਪਿਛੇ ਭਾਵੇਂ ਕਿਤਨਾ ਚੋਗਾ ਕਿਉਂ ਨਾ ਬਚ ਜਾਵੇ, ਉਹ ਦੂਜੇ ਦਿਨ ਲਈ ਆਪਣੇ ਭੋਜਨ ਦੀ ਚਿੰਤਾ ਨਹੀਂ ਕਰਦੇ। ਉਹ ਵਾਹਿਗੁਰੂ ਜੀ ਤੇ ਆਸ ਰਖਦੇ ਹਨ, ਜਿਵੇਂ ਗੁਰਬਾਣੀ ਵਿਚ ਅੰਕਿਤ ਹੈ:—

**ਪਰੰਦਏ ਨ ਗਿਰਾਹ ਜਰ ॥ ਦਰਖਤ ਆਬ ਆਸ ਕਰ ॥**
**ਦਿਹੰਦ ਸੁਈ ॥ ਏਕ ਤੁਈ ਏਕ ਤੁਈ ॥** [ਪੰਨਾ ੧੪੪

ਪੰਛੀ ਕੱਖਾਂ ਦੇ ਆਲ੍ਹਣੇ ਵਿਚ ਰਹਿ ਕੇ ਸੰਤੁਸ਼ਟ ਹੈ, ਪਰ ਮਨੁੱਖ ਮਹਿਲ-ਮਾੜੀਆਂ ਵਿਚ ਨਿਵਾਸ ਕਰਕੇ ਵੀ ਭੁੱਖਾ ਹੈ। ਵੇਖੋ ਬਾਬਾ ਫਰੀਦ ਜੀ ਉਨ੍ਹਾਂ ਪੰਖੀਆਂ ਤੋਂ ਬਲਿਹਾਰ ਜਾਂਦੇ ਹਨ ਜਿਹੜੇ ਕੰਕਰਾਂ ਦੇ ਆਸਰੇ ਰਹਿੰਦੇ ਹਨ, ਪ੍ਰਭੂ ਦਾ ਪਾਸਾ ਨਹੀਂ ਛੱਡਦੇ, ਜੋ ਪਰਮਾਤਮਾ ਦੇਂਦਾ ਹੈ ਉਹ ਖਾ ਕੇ ਖੁੱਸ਼ ਰਹਿੰਦੇ ਹਨ:—

**ਫਰੀਦਾ, ਹਉ ਬਲਿਹਾਰੀ ਤਿਨ ਪੰਖੀਆ, ਜੰਗਲਿ ਜਿੰਨਾ ਵਾਸੁ ॥**
**ਕਕਰੁ ਚੁਗਨਿ ਥਲਿ ਵਸਨਿ, ਰਬ ਨ ਛੋਡਨਿ ਪਾਸੁ ॥** [ਪੰਨਾ ੧੩੮੩

ਪੰਛੀ, ਜਿਨ੍ਹਾਂ ਨੂੰ ਬੁਧੀ-ਹੀਨ ਸਮਝਿਆ ਜਾਂਦਾ ਹੈ "ਤ੍ਰਿਗਦ ਜੋਨਿ ਅਚੇਤ ਸੰਭਵ ਪੁੰਨ ਪਾਪ

ਅਸੋਚ'' ਉਹ ਇਤਨੇ ਲੋਭੀ ਨਹੀਂ ਕਿਉਂਕਿ ਆਪਣੀ ਚੋਗ ਚੁਗ ਕੇ ਉਡ ਜਾਂਦੇ ਹਨ, ਦੂਜੇ ਦਿਨ ਲਈ ਚੋਗ ਇਕਠੀ ਕਰਨ ਲਈ ਚਿੰਤਤ ਨਹੀਂ ਹੁੰਦੇ। ਪਰ ਮਨੁੱਖ ਜਿਹੜਾ ਆਪਣੇ ਆਪ ਨੂੰ ਬਹੁਤ ਬੁਧੀਵਾਨ ਸਮਝਦਾ ਹੈ, ਰੋਟੀ ਕਮਾਉਣ ਲਈ ਦਰ ਦਰ ਦੀਆਂ ਠੋਕਰਾਂ ਖਾ ਰਿਹਾ ਹੈ। ਇਹ ਇਤਨਾ ਲੋਭੀ ਬਣ ਗਿਆ ਹੈ ਕਿ ਹਰ ਯੋਗ-ਅਯੋਗ ਪਦਾਰਥ ਨੂੰ ਖਾਈ ਜਾ ਰਿਹਾ ਹੈ:—

**ਜਿਉ ਕੂਕਰੁ ਹਰਕਾਇਆ, ਧਾਵੈ ਦਹਦਿਸ ਜਾਇ ॥**
**ਲੋਭੀ ਜੰਤੁ ਨ ਜਾਣਈ, ਭਖੁ ਅਭਖੁ ਸਭ ਖਾਇ ॥** [ਪੰਨਾ ੫੦

ਗੁਰੂ ਨਾਨਕ ਦੇਵ ਜੀ, ਜੀਵ ਦੀ ਤ੍ਰਿਸ਼ਨਾਲੂ ਬ੍ਰਿਤੀ ਨੂੰ ਉਲਟਾਉਣ ਲਈ ਇਉਂ ਸਿਖਿਆ ਦੇਂਦੇ ਹਨ:—

**੧. ਮਨ! ਭੂਖਾ ਭੂਖਾ ਮਤ ਕਰਹਿ, ਮਤ ਤੂ ਕਰਹਿ ਪੂਕਾਰ ॥**
**ਲਖ ਚਉਰਾਸੀਹ ਜਿਨਿ ਸਿਰੀ, ਸਭਸੈ ਦੇਇ ਅਧਾਰੁ ॥** [ਪੰਨਾ ੨੭

**੨. ਦੇਸੀ ਰਿਜਕੁ ਸੰਬਾਹਿ, ਜਿਨਿ ਉਪਾਈ ਮੇਦਨੀ ॥**
**ਏਕੋ ਹੈ ਦਾਤਾਰੁ, ਸਚਾ ਆਪਿ ਧਣੀ ॥** [ਪੰਨਾ ੭੫੫

ਸਤਿਗੁਰੂ ਜੀ ਆਪਣੇ ਪਵਿਤਰ ਉਪਦੇਸਾਂ ਰਾਹੀਂ ਮਨੁੱਖ ਨੂੰ ਬੜਾ ਸਮਝਾਉਂਦੇ ਹਨ ਕਿ ਹੇ ਮਨੁੱਖ! ਰੋਟੀ ਕਮਾਉਣ ਦੀ ਚਿੰਤਾ ਵਿਚ ਨਾ ਲਗ, ਇਹ ਤੇਰਾ ਕੰਮ ਨਹੀਂ ਹੈ। ਤੂੰ ਆਪਣੇ ਲਈ ਜਾਂ ਆਪਣੇ ਬੱਚਿਆਂ ਲਈ ਕਿਉਂ ਚਿੰਤਾ ਕਰਦਾ ਹੈਂ ਅਕਾਲ ਪੁਰਖ ਨੂੰ ਸਭ ਜੀਆਂ ਦੀ ਚਿੰਤਾ ਹੈ:—

**੧. ਨਾ ਕਰਿ ਚਿੰਤ, ਚਿੰਤਾ ਹੈ ਕਰਤੇ॥ ਹਰਿ ਦੇਵੈ ਜਲਿ ਥਲਿ ਜੰਤਾ ਸਭ ਤੈ ॥**
**ਅਚਿੰਤ ਦਾਨੁ ਦੇਇ ਪ੍ਰਭੁ ਮੇਰਾ, ਵਿਚਿ ਪਾਥਰ ਕੀਟ ਪਖਾਣੀ ਹੇ ॥** [ਪੰਨਾ ੧੦੭੦

**੨. ਨਾਨਕ, ਚਿੰਤਾ ਮਤਿ ਕਰਹੁ, ਚਿੰਤਾ ਤਿਸ ਹੀ ਹੇਇ ॥**
**ਜਲਿ ਮਹਿ ਜੰਤ ਉਪਾਇਅਨੁ ਤਿਨਾ ਭੀ ਰੋਜੀ ਦੇਇ॥** [ਪੰਨਾ ੯੫੫

**੩. ਕਾਹੇ ਰੇ ਮਨ ਚਿਤਵਹਿ ਉਦਮੁ, ਜਾ ਆਹਰਿ ਹਰਿ ਜੀਉ ਪਰਿਆ॥**
**ਸੈਲ ਪਥਰ ਮਹਿ ਜੰਤ ਉਪਾਏ, ਤਾ ਕਾ ਰਿਜਕੁ ਆਗੈ ਕਰਿ ਧਰਿਆ ॥** [ਪੰਨਾ ੧੦

**੪. ਜਿਨਿ ਜੀਉ ਦੀਆ, ਸੋ ਰਿਜਕੁ ਅੰਬਰਾਵੈ ॥**
**ਸਭ ਘਟ ਭੀਤਰਿ, ਹਾਟੁ ਚਲਾਵੈ ॥** [ਪੰਨਾ ੭੬੪

**੫. ਕਾਹੇ ਕੋ ਡੋਲਤ ਹੈ, ਤੁਮਰੀ ਸੁਧ ਸੁੰਦਰ ਸ੍ਰੀ** ਪਦਮਾਪਤਿ **ਲੈ ਹੈ ॥** [ਪਾਤਸ਼ਾਹੀ ੧੦

ਏਦਾਂ ਦੇ ਬੇਅੰਤ ਪ੍ਰਮਾਣ ਹਨ ਜਿਹੜੇ ਸਾਨੂੰ ਸਾਈਂ ਨਾਲ ਜੋੜਦੇ ਹਨ। ਗੁਰੂ ਬਾਬਾ ਜੀ ਨੇ 'ਪੁਰਖਾਂ ਬਿਰਖਾਂ, ਤੀਰਥਾਂ, ਤਟਾਂ, ਮੇਘਾਂ, ਖੇਤਾਂਹ, ਆਦਿ ਦੀ ਗਿਣਤੀ ਨੂੰ ਮੁਖ ਰਖ ਕੇ ਇਹ ਵਿਸ਼ਵਾਸ਼ ਦਿਵਾਇਆ ਹੈ:-

**ਨਾਨਕ, ਜੰਤ ਉਪਾਇ ਕੈ, ਸਮਾਲੇ ਸਭਨਾਹ॥** [ਪੰਨਾ ੪੬੭

ਦੂਜਾ ਚਿੱਤਰ ਸਾਡੇ ਸਾਹਮਣੇ 'ਲਖ ਨੇਕੀਆ ਚੰਗਿਆਈਆਂ ਲਖ ਪੁੰਨਾ ਪਰਵਾਣੁ' ਵਾਲਾ ਰਖਿਆ ਹੈ ਤੇ ਉਸ ਦਾ ਸਾਰ ਇਹ ਕਢਿਆ ਹੈ:—

**ਨਾਨਕ, ਮਤੀ ਮਿਥਿਆ, ਕਰਮੁ ਸਚਾ ਨੀਸਾਣੁ ॥** [ਪੰਨਾ ੪੬੭

ਹੋਰ ਸਭ ਮੱਤਾਂ ਕਚੀਆਂ ਹਨ। ਕੇਵਲ ਉਸ ਦੀ ਬਖਸ਼ਿਸ਼ ਨਾਲ ਕੀਤੀ ਹੋਈ ਬੰਦਗੀ ਹੀ ਸੰਸਾਰ ਸਾਗਰ

ਤੋਂ ਪਾਰ ਕਰ ਸਕਦੀ ਹੈ:—

**ਹੋਰ ਕਚੀ ਮਤੀ, ਕਚੁ ਪਿਚੁ, ਅੰਧਿਆ ਅੰਧੁ ਬੀਚਾਰੁ ॥**

**ਨਾਨਕ, ਕਰਮੀ ਬੰਦਗੀ, ਨਦਰਿ ਲੰਘਾਏ ਪਾਰਿ ॥** [ਪੰਨਾ ੧੨੪੨

ਸੋ ਸਭ ਹੀਲਿਆਂ, ਸਿਆਣਪਾਂ ਤੋਂ ਉਪਰ ਰਬੀ-ਬਖਸ਼ਿਸ਼ ਹੈ। ਜਦੋਂ ਜੀਵ ਦਾ ਭਰੋਸਾ ਬਝ ਜਾਂਦਾ ਹੈ ਕਿ ਰੋਜ਼ੀ, ਰਿਜ਼ਕ ਕਿਸੇ ਮਨੁੱਖ ਦੇ ਹੱਥ ਵਿਚ ਨਹੀਂ, ਇਸਦਾ ਪ੍ਰਬੰਧ ਅਕਾਲ ਪੁਰਖ ਨੇ ਜੀਵ ਦੀ ਘਾੜਤ ਤੋਂ ਪਹਿਲਾਂ ਕੀਤਾ ਹੋਇਆ ਹੈ, ਫਿਰ ਇਸ ਨੂੰ ਕਿਸੇ ਮਨੁੱਖ ਪਾਸੋਂ ਕੁਝ ਮੰਗਣ ਦੀ ਲੋੜ ਨਹੀਂ ਰਹਿੰਦੀ।

ਸਾਨੂੰ ਗੁਰਦੇਵ ਜੀ ਦੇ ਪਵਿੱਤਰ ਉਪਦੇਸ਼ਾਂ ਤੇ ਪੂਰਨ ਭਰੋਸਾ ਹੋਣਾ ਚਾਹੀਦਾ ਹੈ। ਜਦੋਂ ਤਕ ਵਿਸ਼ਵਾਸ਼ ਨਹੀਂ ਬਝਦਾ, ਤੱਤ ਗਿਆਨ ਦਾ ਪ੍ਰਗਟਾਅ ਨਹੀਂ ਹੋ ਸਕਦਾ। ਜੇ ਸੋਚੀਏ ਤਾਂ ਪਦਾਰਥਾਂ ਦੇ ਗੱਡੇ ਜਾਂ ਗਡੀਆਂ ਲਦ ਲਦ ਕੇ ਸਟੋਰ ਭਰਨੇ ਕਿਸ ਕੰਮ ਹਨ, ਜਦੋਂ ਕਿ ਨਾਮ ਤੋਂ ਬਿਨਾ ਕੋਈ ਵਸਤੂ ਅੰਤ ਵੇਲੇ ਨਾਲ ਨਹੀਂ ਚਲਦੀ? ਸੋ ਮਾਇਕੀ ਪਦਾਰਥਾਂ ਦੀਆਂ ਭੁੱਖਾਂ ਮਿਟਾਉਣ ਦੀ ਵਡੀ ਜੁਗਤੀ ਇਹ ਹੈ ਕਿ ਸ਼ਾਂਤੀ ਵਿਚ ਰਹਿ ਕੇ ਸਚੀ ਕਾਰ ਕਮਾਈ ਜਾਏ:—

**ਸਾਂਤੀ ਵਿਚਿ ਕਾਰ ਕਮਾਵਣੀ, ਸਾ ਖਸਮੁ ਪਾਏ ਥਾਇ ॥** [ਪੰਨਾ ੫੫੧

ਜਦੋਂ ਅਸੀਂ ਸ਼ਾਂਤੀ ਵਿਚ ਰਹਿ ਕੇ ਕੰਮ ਕਰਾਂਗੇ, ਸਾਡੀ ਦ੍ਰਿਸ਼ਟੀ ਨਾਸ਼ਵੰਤ ਪਦਾਰਥਾਂ ਵਲੋਂ ਮੁੜ ਜਾਏਗੀ ਅਤੇ ਪ੍ਰੀਤਮ ਜੀ ਦੇ ਚਰਨਾਂ ਵਿਰ ਜੁੜ ਜਾਏਗੀ। ਫਿਰ ਕੋਈ ਥੁੜ ਨਹੀਂ ਰਹਿਣੀ, ਬ੍ਰਿਤੀ ਸਦਾ ਲਈ ਤ੍ਰਿਪਤ ਹੋ ਜਾਏਗੀ। ਫਿਰ ਆਤਮ ਮੰਡਲ ਦੇ ਸੰਗੀਤ ਵਿਚ ਇਕ-ਸੁਰ ਹੋ ਕੇ ਤੂੰ ਹੀ ਤੂੰ ਹੀ ਵਿਚ ਲੀਨ ਹੋ ਜਾਵੇਗੀ ਅਤੇ ਭਗਤ ਰਵਿਦਾਸ ਜੀ ਵਾਂਗ ਉਨਮਨ ਅਵਸਥਾ ਦਾ ਹੁਲਾਰਾ ਆਵੇਗਾ ਤੇ ਰੱਬੀ-ਮੰਡਲ ਵਿਚੋਂ ਉਤਰਿਆ ਮਿੱਠਾ ਸ਼ਬਦ ਗਾਇਨ ਹੋਵੇਗਾ:—

**ਬੇਗਮਪੁਰਾ ਸਹਰ ਕੋ ਨਾਉ ॥ ਦੂਖੁ ਅੰਦੋਹੁ ਨਹੀ ਤਿਹਿ ਠਾਉ ॥**
**ਨਾਂ ਤਸਵੀਸ, ਖਿਰਾਜੁ ਨ ਮਾਲੁ ॥ ਖਉਫੁ ਨ ਖਤਾ, ਨ ਤਰਸੁ ਜਵਾਲੁ॥੧॥**
**ਅਬ ਮੋਹਿ ਖੂਬ ਵਤਨ ਗਹਿ ਪਾਈ॥ ਊਹਾ ਖੈਰਿ ਸਦਾ, ਮੇਰੇ ਭਾਈ॥੧॥ਰਹਾਉ॥**
**ਕਾਇਮੁ ਦਾਇਮੁ ਸਦਾ ਪਾਤਿਸਾਹੀ॥ ਦੋਮ ਨ ਸੇਮ, ਏਕ ਸੋ ਆਹੀ॥**
**ਆਬਾਦਾਨੁ ਸਦਾ ਮਸਹੂਰ॥ ਊਹਾਂ ਗਨੀ ਬਸਹਿ ਮਾਮੂਰ॥੨॥**
**ਤਿਉ ਤਿਉ ਸੈਲ ਕਰਹਿ ਜਿਉ ਭਾਵੈ॥ ਮਹਰਮ ਮਹਲ ਨ ਕੋ ਅਟਕਾਵੈ॥**
**ਕਹਿ ਰਵਿਦਾਸ ਖਲਾਸ ਚਮਾਰਾ॥**
**ਜੋ ਹਮ ਸਹਰੀ ਸੁ ਮੀਤੁ ਹਮਾਰਾ॥੩॥੨॥** [ਪੰਨਾ ੩੪੫

ਸਾਨੂੰ ਵੀ ਚਾਹੀਦਾ ਹੈ ਕਿ ਅਸੀ ਭਗਤ ਜੀ ਦੇ ਬਚਨਾਂ ਨਾਲ ਸੁਰਧਿਤ ਹੋਈਏ, ਦਾਤਾਰ ਜੀ ਦਾ ਸ਼ੁਕਰਾਨਾ ਕਰੀਏ ਅਤੇ ਉਸ ਦੇ ਬਰਾਬਰ ਕਿਸੇ ਨੂੰ ਨਾ ਸਮਝੀਏ, ਉਸ ਦੀ ਇਉਂ ਸਿਫਤਿ ਕਰੀਏ:—

**ਤੁਧੁ ਜੇਵਡੁ ਦਾਤਾ ਕੋ ਨਹੀ, ਤੂ ਬਖਸਣਹਾਰੁ ॥** [ਪੰਨਾ ੧੦੧੧

**ਸਲੋਕੁ ਮ: ੧ ॥ ਪੜਿ ਪੜਿ ਗਡੀ ਲਦੀਅਹਿ, ਪੜਿ ਪੜਿ ਭਰੀਅਹਿ ਸਾਥ ॥ ਪੜਿ ਪੜਿ ਬੇੜੀ ਪਾਈਐ, ਪੜਿ ਪੜਿ ਗਡੀਅਹਿ ਖਾਤ ॥ ਪੜੀਅਹਿ ਜੇਤੇ ਬਰਸ ਬਰਸ,**

**ਪੜੀਅਹਿ ਜੇਤੇ ਮਾਸ ॥ ਪੜੀਐ ਜੇਤੀ ਆਰਜਾ, ਪੜੀਅਹਿ ਜੇਤੇ ਸਾਸ ॥ ਨਾਨਕ, ਲੇਖੈ ਇਕ ਗਲ, ਹੋਰੁ ਹਉਮੈ ਝਖਣਾ ਝਾਖ ॥੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਗਡੀਂ, ਲਦੀਅਹਿਂ, ਭਰੀਅਹਿਂ, ਗਡੀਅਹਿਂ, ਪੜੀਅਹਿਂ।

**ਪਦ ਅਰਥ:** ਗਡੀ=ਬੈਲਾਂ ਨਾਲ ਚਲਣ ਵਾਲੀਆਂ ਗਡੀਆਂ। ਲਦੀਅਹਿ=ਲੱਦ ਲਈਆਂ ਜਾਣ। ਭਰੀਅਹਿ=ਭਰ ਲਈਆਂ ਜਾਣ। ਸਾਥ=ਬਲਦਾਂ ਊਠਾਂ ਆਦਿ ਦਾ ਟੋਲਾ, ਕਾਫਲਾ। ਬੇੜੀ= ਕਿਸ਼ਤੀ। ਗਡੀਅਹਿ=ਦਬਾਈਆਂ ਜਾਣ। ਖਾਤ=ਟੋਇਆਂ ਵਿਚ। ਮਾਸ=ਮਹੀਨੇ। ਆਰਜਾ=ਉਮਰ। ਲੇਖੈ= ਲੇਖੇ ਵਿਚ। ਗਲ=(ਨਾਮ ਸਿਮਰਨ ਵਾਲੀ) ਬਾਤ। ਝਾਖ=ਝੱਖਾਂ।

**ਅਰਥ:** (ਬੇਸ਼ਕ ਪੁਸਤਕਾਂ) ਪੜ੍ਹ ਪੜ੍ਹ ਕੇ ਗੱਡੀਆਂ ਲੱਦ ਲਈਏ, ਪੜ੍ਹ ਪੜ੍ਹ ਕੇ ਕਾਫਲੇ ਭਰ ਲਈਏ। ਪੜ੍ਹ ਪੜ੍ਹ ਕੇ ਬੇੜੀਆਂ (ਕਿਸ਼ਤੀਆਂ) ਭਰ ਲਈਏ, ਪੜ੍ਹ ਪੜ੍ਹ ਕੇ ਖਾਲੀ ਟੋਏ ਪੂਰ ਲਈਏ।

(ਫਿਰ ਜੀਵਨ ਵਿਚ) ਜਿਤਨੇ ਸਾਲਾਂ ਦੇ ਸਾਲ (ਹਨ ਪੁਸਤਕਾਂ) ਪੜ੍ਹਦੇ ਰਹੀਏ, ਜਿਤਨੇ ਮਹੀਨੇ ਹਨ ਉਨ੍ਹਾਂ ਵਿਚ ਵੀ ਪੜ੍ਹਦੇ ਰਹੀਏ, (ਫਿਰ) ਜਿਤਨੀ ਉਮਰ ਹੈ, (ਭਾਵ ਸਾਰੀ ਜ਼ਿੰਦਗੀ), ਜਿਤਨੇ ਸੁਆਸ ਹਨ, (ਪੁਸਤਕਾਂ ਹੀ) ਪੜ੍ਹੀਆਂ ਜਾਣ (ਇਹ ਪੜ੍ਹਿਆ ਵੀ ਕਿਸੇ ਅਰਥ ਨਹੀਂ)।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਰਬੀ) ਲੇਖੇ ਵਿਚ ਕੇਵਲ ਇਕ ਗਲ (ਨਾਮ ਦੀ ਕਮਾਈ ਵਾਲੀ ਹੀ ਪ੍ਰਵਾਨ) ਹੈ (ਅਤੇ ਨਾਮ ਤੋਂ ਬਿਨਾ) ਹੋਰ ਹੰਕਾਰ ਦੀਆਂ ਝੱਖਾਂ ਹੀ ਮਾਰਨੀਆਂ ਹਨ।੧।

**ਮ: ੧ ॥ ਲਿਖਿ ਲਿਖਿ ਪੜਿਆ, ਤੇਤਾ ਕੜਿਆ ॥ ਬਹੁ ਤੀਰਥ ਭਵਿਆ ਤੇਤੋ ਲਵਿਆ ॥ ਬਹੁ ਭੇਖ ਕੀਆ, ਦੇਹੀ ਦੁਖੁ ਦੀਆ ॥ ਸਹੁਵੇ ਜੀਆ, ਅਪਣਾ ਕੀਆ ॥ ਅੰਨੁ ਨ ਖਾਇਆ, ਸਾਦੁ ਗਵਾਇਆ ॥ ਬਹੁ ਦੁਖੁ ਪਾਇਆ, ਦੂਜਾ ਭਾਇਆ ॥ ਬਸਤ੍ਰ ਨ ਪਹਿਰੈ ॥ ਅਹਿਨਿਸਿ ਕਹਰੈ ॥ ਮੋਨਿ ਵਿਗੂਤਾ ॥ ਕਿਉ ਜਾਗੈ ਗੁਰ ਬਿਨੁ, ਸੂਤਾ ॥ ਪਗ ਉਪੇਤਾਣਾ ॥ ਅਪਣਾ ਕੀਆ ਕਮਾਣਾ ॥ ਅਲੁ ਮਲੁ ਖਾਈ, ਸਿਰਿ ਛਾਈ ਪਾਈ ॥ ਮੂਰਖਿ ਅੰਧੈ ਪਤਿ ਗਵਾਈ ॥ ਵਿਣੁ ਨਾਵੈ, ਕਿਛੁ ਥਾਇ ਨ ਪਾਈ ॥ ਰਹੈ ਬੇਬਾਣੀ, ਮੜੀ ਮਸਾਣੀ ॥ ਅੰਧੁ ਨ ਜਾਣੈ, ਫਿਰਿ ਪਛੁਤਾਣੀ ॥ ਸਤਿਗੁਰੁ ਭੇਟੇ, ਸੋ ਸੁਖੁ ਪਾਏ ॥ ਹਰਿ ਕਾ ਨਾਮੁ, ਮੰਨਿ ਵਸਾਏ ॥ ਨਾਨਕ, ਨਦਰਿ ਕਰੇ ਸੋ ਪਾਏ॥ ਆਸ ਅੰਦੇਸੇ ਤੇ ਨਿਹਕੇਵਲੁ, ਹਉਮੈ ਸਬਦਿ ਜਲਾਏ॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਥਾਇਂ, ਮੜ੍ਹੀਂ। **ਫੁਟਕਲ:** 'ਪਗ ਉਪੇਤਾਣਾ' ਦਾ ਉਚਾਰਨ 'ਪਗਉ ਪੇਤਾਣਾ' ਕਰਨਾ ਠੀਕ ਨਹੀਂ, ਪ੍ਰਚਲਤ ਉਚਾਰਨ ਠੀਕ ਹੈ। ਵਿਸਥਾਰ ਲਈ ਵੇਖੋ ਅਗੇ ਅਰਥ ਭੇਦ ਅਤੇ ਨਿਰਣੈ।

**ਪਦ ਅਰਥ:** ਕੜਿਆ=ਖਪਿਆ,ਸੜਿਆ। ਭਵਿਆ=ਫਿਰਿਆ। ਲਵਿਆ=ਬੋਲਿਆ, ਬਕਿਆ,

ਲਊਂ ਲਊਂ ਕਰਦਾ ਰਿਹਾ। ਭੇਖ=ਵੇਸ, ਪਾਖੰਡ। ਸਹੁਵੇ=ਸਹਾਰੇ। ਜੀਆ=ਹੇ ਜੀਵ!। ਕੀਆ= ਕੀਤਾ ਹੋਇਆ। ਭਾਇਆ=ਚੰਗਾ ਲੱਗਾ। ਨ ਪਹਿਰੈ=ਨਹੀਂ ਪਾਉਂਦਾ ਹੈ। ਅਹਿਨਿਸਿ=ਦਿਨ ਰਾਤ। ਕਹਰੈ= ਕਹਿਰ(ਦੁਖ ਸਹਾਰਦਾ ਹੈ)। ਮੋਨਿ=ਚੁਪ ਵਿਚ। ਵਿਗੂਤਾ=ਖ਼ਰਾਬ ਹੋਇਆ। ਪਗ=ਪੈਰ। ਉਪੇਤਾਣਾ=ਜੁੱਤੀ ਤੋਂ ਬਿਨਾ। ਅਲ ਮਲ=ਗੰਦ-ਮੰਦ। ਛਾਈ=ਸੁਆਹ। ਪਤਿ=ਇਜ਼ਤ। ਬੇਬਾਣੀ=ਜੰਗਲਾਂ ਵਿਚ। ਮੜੀ=ਮੜ੍ਹੀਆਂ (ਕਬਰਾਂ) ਤੇ। ਮਸਾਣੀ=ਮਸਾਣਾਂ,ਸ਼ਮਸ਼ਾਨ ਭੂਮੀ ਤੇ। ਮੰਨਿ=ਮਨ ਵਿਚ। ਆਸ=ਖ਼ਾਹਿਸ਼ਾਂ। ਅੰਦੇਸੇ=ਚਿੰਤਾਵਾਂ। ਨਿਹਕੇਵਲ=ਮੁਕਤ, ਆਜ਼ਾਦ। ਸਬਦਿ=(ਗੁਰੂ) ਸ਼ਬਦ ਦੁਆਰਾ। ਜਲਾਏ=ਸਾੜੇ।

**ਅਰਥ:** ਮਨੁੱਖ ਲਿਖ ਲਿਖ ਕੇ ਜਿਤਨਾ ਪੜ੍ਹਦਾ ਰਿਹਾ ਉਤਨਾ ਹੀ ਕੜ੍ਹਦਾ (ਖਪਦਾ) ਰਿਹਾ। (ਜਿਤਨਾ) ਬਹੁਤੇ ਤੀਰਥਾਂ ਤੇ ਭੌਂਦਾ ਫਿਰਿਆ, ਉਤਨਾ ਹੀ ਲਊਂ ਲਊਂ ਕਰਦਾ ਰਿਹਾ। (ਜਿਤਨਾ) ਬਹੁਤੇ ਵੇਸਾਂ ਨੂੰ ਧਾਰਿਆ, ਦੇਹੀ ਨੂੰ ਹੀ ਦੁੱਖ ਦਿੱਤਾ। ਜੀਵ ਨੇ (ਆਪਣੇ ਕੀਤੇ ਕੰਮਾਂ ਦੇ ਦੁੱਖ) ਸਹਾਰੇ। ਰੋਟੀ ਆਦਿ ਅੰਨ ਨਾ ਖਾਧਾ, (ਇਸ ਤਰ੍ਹਾਂ) ਸੁਆਦ ਜਾਇਆ ਕਰ ਦਿੱਤਾ। ਹੋਰ ਪਦਾਰਥ ਚੰਗਾ ਲਗਾ, (ਜਿਸ ਕਰਕੇ) ਬਹੁਤਾ ਦੁੱਖ ਪਾਇਆ। (ਮਨੁੱਖ) ਨੇ ਕਪੜੇ ਨਾ ਪਹਿਨੇ ਤੇ ਦਿਨ ਰਾਤ (ਗਰਮੀ ਤੇ ਸਰਦੀ ਦਾ) ਦੁਖ ਸਹਾਰਦਾ ਰਿਹਾ। ਚੁਪ ਸਾਧ ਕੇ ਵੀ ਖ਼ਰਾਬ ਹੋਇਆ। (ਅਵਿਦਿਆ ਦੀ ਨੀਂਦਰ ਵਿਚ) ਸੁੱਤਾ ਹੋਇਆ ਗੁਰੂ ਤੋਂ ਬਿਨਾ ਕਿਵੇਂ ਜਾਗ ਸਕਦਾ ਹੈ? ਪੈਰਾਂ ਤੋਂ (ਜੁਤੀ ਤੋਂ ਬਿਨਾਂ) ਨੰਗਾ ਰਿਹਾ, ਆਪਣਾ ਕੀਤੇ ਦਾ (ਦੁਖ) ਕਮਾਇਆ। ਗੰਦਗੀ ਮੰਦਗੀ ਖਾਧੀ ਤੇ ਸਿਰ ਵਿਚ ਸੁਆਹ ਪਾ ਲਈ। (ਇਸ ਤਰ੍ਹਾਂ) ਮੂਰਖ ਅਗਿਆਨੀ ਨੇ (ਆਪਣੀ) ਇਜ਼ਤ ਗੁਆ ਲਈ, ਨਾਮ ਤੋਂ ਬਿਨਾਂ ਕੋਈ ਵੀ ਗੱਲ ਲੇਖੇ ਨਹੀਂ ਪੈਂਦੀ। (ਜੋ) ਜੰਗਲਾਂ, ਮੜ੍ਹੀਆਂ, ਮਸਾਣਾਂ ਵਿਚ ਰਹਿੰਦਾ ਹੈ (ਉਹ) ਅਗਿਆਨੀ (ਤੱਤ) ਵਸਤੂ ਨੂੰ ਨਹੀਂ ਸਮਝਦਾ। (ਇਸ ਲਈ) ਫਿਰ ਪਛਤਾਉਂਦਾ ਹੈ। (ਜਿਹੜਾ ਮਨੁੱਖ) ਸਤਿਗੁਰੂ ਨੂੰ ਮਿਲੇਗਾ ਉਹੀ (ਸਦੀਵੀ) ਸੁਖ ਪ੍ਰਾਪਤ ਕਰੇਗਾ, (ਉਹੀ) ਵਾਹਿਗੁਰੂ ਦਾ ਨਾਮ ਮਨ ਵਿੱਚ ਵਸਾਏਗਾ।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਉਤੇ ਵਾਹਿਗੁਰੂ ਆਪਣੀ ਮਿਹਰ ਕਰੇਗਾ) ਉਸ ਨੂੰ (ਨਾਮ ਸਿਮਰਨ) ਪ੍ਰਾਪਤ ਹੋਵੇਗਾ, (ਓਹੋ ਹੀ) ਦੁਨਿਆਵੀ ਖਾਹਿਸ਼ਾਂ ਅਤੇ ਫਿਕਰਾਂ ਤੋਂ ਆਜ਼ਾਦ ਹੋਵੇਗਾ, (ਅਤੇ ਆਪਣੀ) ਹਉਮੈਂ ਨੂੰ ਗੁਰੂ ਦੇ ਸ਼ਬਦ ਦੁਆਰਾ ਸਾੜੇਗਾ।੨।

**ਪਉੜੀ ॥ ਭਗਤ, ਤੇਰੈ ਮਨਿ ਭਾਵਦੇ, ਦਰਿ ਸੋਹਨਿ ਕੀਰਤਿ ਗਾਵਦੇ ॥ ਨਾਨਕ, ਕਰਮਾ ਬਾਹਰੇ, ਦਰਿ ਢੋਅ ਨ ਲਹਨ੍ਹੀ ਧਾਵਦੇ ॥ ਇਕਿ ਮੂਲੁ ਨ ਬੁਝਨ੍ਹਿ ਆਪਣਾ, ਅਣਹੋਦਾ ਆਪੁ ਗਣਾਇਦੇ ॥ ਹਉ ਢਾਢੀ ਕਾ ਨੀਚ ਜਾਤਿ, ਹੋਰਿ ਉਤਮ ਜਾਤਿ ਸਦਾਇਦੇ ॥ ਤਿਨ੍ਹ ਮੰਗਾ ਜਿ ਤੁਝੈ ਧਿਆਇਦੇ ॥੯॥**

## ਉਚਾਰਨ ਸੇਧ

**ਬਿੰਦੀ ਸਹਿਤ:** ਭਾਂਵਦੇ, ਧਾਂਵਦੇ, ਸਦਾਇੰਦੇ, ਧਿਆਇੰਦੇ।

**ਫੁਟਕਲ:** ਇਸ ਪਉੜੀ ਦੀ ਪਹਿਲੀ ਪੰਕਤੀ ਪੜ੍ਹਨ ਵੇਲੇ ਬਹੁਤੇ ਪ੍ਰੇਮੀ ਸਜਣ 'ਤੇਰੈ' ਸ਼ਬਦ ਦੀ ਦੁਲਾਵਾਂ ਵਲ ਘਟ ਧਿਆਨ ਦੇਂਦੇ ਹਨ, ਜਿਸ ਕਾਰਨ 'ਭਗਤ ਤੇਰੇ, ਮਨਿ ਭਾਵਦੇ .....'' ਪੜ੍ਹਦੇ

ਹਨ, ਜੋ ਠੀਕ ਨਹੀਂ। 'ਹਉ ਢਾਢੀ ਕਾ ਨੀਚ ਜਾਤਿ' ਦਾ ਉਚਾਰਨ 'ਹਉ ਢਾਢੀਕਾ ਨੀਚ ਜਾਤਿ'' ਕਰਨਾ ਠੀਕ ਨਹੀਂ।

**ਪਦ ਅਰਥ:** ਦਰਿ=ਦਰਵਾਜੇ ਤੇ। ਸੋਹਨਿ=ਸ਼ੋਭਦੇ ਹਨ। ਕੀਰਤਿ=ਕੀਰਤੀ, ਜਸ। ਕਰਮਾ ਬਾਹਰੇ=ਬਖਸ਼ਿਸ਼ ਤੋਂ ਖ਼ਾਲੀ। ਢੋਅ=ਢੋਈ। ਲਹਨੀ=ਲੈਂਦੇ। ਧਾਵਦੇ=ਫਿਰਦੇ। ਮੂਲੁ=ਅਸਲੀਅਤ, ਤੱਤ, ਜੋਤਿ ਸਰੂਪ। ਅਣਹੋਦਾ=ਐਵੇਂ ਹੀ, "ਅਣਹੋਦਾ ਆਪੁ ਗਣਾਇਦਾ, ਉਹੁ ਵਡਾ ਗਵਾਰੁ।।" (ਵਾ. ਭਾ. ਗੁ. ੩੬-੧੯)। ਆਪੁ=ਆਪਣਾ ਆਪ (ਮੈਂ)। ਗਣਾਇਦੇ=ਸਦਾਉਂਦੇ, ਜਤਲਾਉਂਦੇ ਹਨ। ਕਾ=ਦਾ।

**ਅਰਥ:** (ਹੇ ਵਾਹਿਗੁਰੂ ਜੀ!) ਭਗਤ, ਤੇਰੇ ਮਨ ਵਿਚ ਭਾਉਂਦੇ ਭਾਵ ਚੰਗੇ ਲਗਦੇ ਹਨ, (ਉਹ ਤੇਰੇ) ਦਰਵਾਜ਼ੇ ਤੇ (ਤੇਰਾ) ਜਸ ਗਾਉਂਦੇ ਹੋਏ ਸੋਹਣੇ ਲਗਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਬਖਸ਼ਿਸ਼ ਤੋਂ ਖਾਲੀ ਮਨੁੱਖਾਂ ਨੂੰ (ਵਾਹਿਗੁਰੂ) ਦੇ ਦਰਬਾਰ ਵਿਚ ਢੋਈ ਨਹੀਂ ਮਿਲਦੀ (ਉਹ ਭੰਬਲ-ਭੂਸਿਆਂ ਵਿਚ) ਫਿਰਦੇ ਰਹਿੰਦੇ ਹਨ। ਕਈ (ਮਨੁੱਖ) ਆਪਣੇ ਮੂਲ (ਤੱਤ) ਦੀ ਸੋਝੀ ਨਹੀਂ ਰਖਦੇ, ਐਵੇ ਹੀ ਆਪਣੇ ਆਪ ਨੂੰ (ਵੱਡਾ) ਸਦਾਉਂਦੇ ਰਹਿੰਦੇ ਹਨ। (ਹੇ ਵਾਹਿਗੁਰੂ ਜੀ!) ਮੈਂ ਨੀਵੀਂ ਜਾਤਿ ਦਾ ਢਾਢੀ ਹਾਂ, ਹੋਰ (ਭਾਵ ਦੂਜੇ ਤੈਨੂੰ ਸਲਾਹੁਣ ਵਾਲੇ ਆਪਣੇ ਆਪ ਨੂੰ) ਉਚੀ ਜਾਤਿ ਵਾਲੇ ਸਦਾਉਂਦੇ ਹਨ। (ਹੇ ਵਾਹਿਗੁਰੂ ਜੀ! ਮੈਂ)ਉਨ੍ਹਾਂ ਪਿਆਰਿਆਂ ਭਗਤਾਂ ਦੀ ਸੰਗਤ) ਮੰਗਦਾ ਹਾਂ ਜਿਹੜੇ ਤੈਨੂੰ ਧਿਆਉਂਦੇ ਹਨ।੯।

## ਅਰਥ ਭੇਦ ਅਤੇ ਨਿਰਣੈ

**ਸਹੁਵੇ ਜੀਆ ਅਪਣਾ ਕੀਆ ॥**

ਇਸ ਵਿੱਚ ਸ਼ਕ ਨਹੀਂ ਕਿ ਇਸ ਪੰਕਤੀ ਦਾ ਉਚਾਰਨ 'ਸਹੁ ਵੇ ਜੀਆ' ਕੀਤਾ ਜਾਂਦਾ ਹੈ, ਜੋ ਸੰਬੋਧਨ ਰੂਪ ਵਿੱਚ ਹੈ, ਪਰ ਇਸ ਪੰਕਤੀ ਤੋਂ ਉਪਰ ਆਈਆਂ ਪੰਕਤੀਆਂ ਨੂੰ ਗਹੁ ਨਾਲ ਪੜ੍ਹੀਏ ਤਾਂ ਸਾਰੀਆਂ ਪੰਕਤੀਆਂ ਭੂਤ ਕਾਲ ਦਾ ਸੂਚਕ ਹਨ। ਜਿਵੇਂ:-

**ਲਿਖਿ ਲਿਖਿ ਪੜਿਆ, ਤੇਤਾ ਕੜਿਆ ॥**
**ਬਹੁ ਤੀਰਥਿ ਭਵਿਆ, ਤੇਤੋ ਲਵਿਆ ॥**
**ਬਹੁ ਭੇਖ ਕੀਆ, ਦੇਹੀ ਦੁਖੁ ਦੀਆ ॥**

ਇਸ ਤੋਂ ਅਗੇ ਹੈ: ਸਹੁਵੇ ਜੀਆ, ਅਪਣਾ ਕੀਆ ॥

ਇਸ ਪੰਕਤੀ ਦੇ 'ਵਰਤਮਾਨ ਕਾਲ' ਵਿੱਚ ਕਿਵੇਂ ਅਰਥ ਕੀਤੇ ਜਾ ਸਕਦੇ ਹਨ, ਜਦੋਂ ਕਿ ਇਸ ਤੋਂ ਮਗਰੋਂ ਆਈਆਂ ਪੰਕਤੀਆਂ ਵੀ ਭੂਤ ਕਾਲ ਦੀਆਂ ਸੂਚਕ ਹਨ?

**ਅੰਨੁ ਨ ਖਾਇਆ, ਸਾਦੁ ਗਵਾਇਆ ॥**

ਭਾਈ ਸਾਹਿਬ ਮਨੀ ਸਿੰਘ ਜੀ ਨੇ 'ਗਿਆਨ ਰਤਨਾਵਲੀ' ਵਿੱਚ ਇਸ ਪੰਕਤੀ ਦੇ ਅਰਥ ਸੰਬੋਧਨ ਰੂਪ ਵਿਚ ਨਹੀਂ ਕੀਤੇ, ਜਿਵੇਂ:- 'ਸੋ ਆਪਣੇ ਕਰਮਾਂ ਕੋ ਭੋਗਤਾ।'

ਗਿਆਨੀ ਭਗਵਾਨ ਸਿੰਘ ਜੀ ਸੰਪ੍ਰਦਾਈ ਟੀਕਾਕਾਰ ਨੇ ਉਪਰੋਕਤ ਪੰਕਤੀ ਦੇ ਅਰਥ ਭੂਤ ਕਾਲ ਵਿਚ ਕੀਤੇ ਹਨ। ਵਰਤਮਾਨ ਟੀਕਾਕਾਰਾਂ ਵਿਚੋਂ ਖ਼ਾਸ ਕਰਕੇ ਪ੍ਰੋ. ਸਾਹਿਬ ਸਿੰਘ ਜੀ, ਜਿਹੜੇ

ਗੁਰਬਾਣੀ ਵਿਆਕਰਣ ਨੂੰ ਮੁਖ ਰਖ ਕੇ ਅਰਥ ਕਰਦੇ ਹਨ, ਚਾਹੀਦਾ ਸੀ ਕਿ ਇਸ ਪੰਕਤੀ ਦੇ ਅਰਥ ਸੰਬੰਧਤ ਕਾਲ(ਭਾਵ ਭੂਤਕਾਲ)ਵਿੱਚ ਕਰਦੇ। ਜੇ ਵਿਦਵਾਨ ਸਜਣ ਇਸ ਪੰਕਤੀ ਦੇ ਅਰਥਾਂ ਸੰਬੰਧੀ ਕੋਈ ਹੋਰ ਵੀਚਾਰ ਪਾਠਕਾਂ ਤੱਕ ਪਹੁੰਚਾ ਸਕਨ ਤਾਂ ਇਸ ਦੇ ਉਚਾਰਨ ਵਿਚ ਵਧੇਰੇ ਸੁਧਾਈ ਹੋ ਸਕਦੀ ਹੈ।

## ਪਗ ਉਪੇਤਾਣਾ

ਕਈ ਸਿੰਘ ਇਸ ਪੰਕਤੀ ਦਾ ਪਾਠ 'ਪਗਉ ਪੇਤਾਣਾ' ਕਰਦੇ ਹਨ ਜਿਸ ਦਾ ਪ੍ਰਕਾਸ਼ਤ ਰੂਪ ਸਿਵਾਏ 'ਬਹੁ ਸ਼ਬਦੀ ਆਸਾ ਦੀ ਵਾਰ' ਪੋਥੀ ਦੇ ਹੋਰ ਕਿਤੇ ਵੇਖਣ ਵਿਚ ਨਹੀਂ ਆਇਆ। ਇਸ ਉਚਾਰਨ ਨੂੰ ਗਿਆਨੀ ਸੰਤ ਸਿੰਘ ਜੀ ਖ਼ਾਲਸਾ ਦੀਵਾਨ ਬਠਿੰਡਾ ਅਤੇ ਡਾ. ਸੇਵਾ ਸਿੰਘ ਜੀ ਸਵਰਗਵਾਸੀ (ਕਾਦੀਆਂ ਵਾਲੇ) ਠੀਕ ਮੰਨਦੇ ਰਹੇ। ਉਹ 'ਪਗਉ' ਦੇ ਅਰਥ 'ਪੈਰਾਂ ਤੋਂ' ਅਤੇ 'ਪੇਤਾਣਾ' ਦੇ ਅਰਥ 'ਨਗਨ' ਕਰਦੇ ਰਹੇ। ਪਰੰਤੂ ਗੁਰਬਾਣੀ ਦੀ ਸ਼ਬਦਾਵਲੀ ਅਨੁਸਾਰ ਇਸ ਪੰਗਤੀ ਵਿਚ ਪਗਉ ਪਦ ਦੇ ਅਰਥ 'ਪੈਰਾਂ ਤੋਂ' ਕਰਨੇ ਠੀਕ ਨਹੀਂ ਬਣਦੇ, ਕਿਉਂਕਿ ਜਦੋਂ ਗੁਰਬਾਣੀ ਵਿਚ ਇਹ ਸ਼ਬਦ ਉਪਰੋਕਤ ਅਰਥਾਂ ਵਿਚ ਵਰਤਿਆ ਜਾਂਦਾ ਹੈ, ਉਦੋਂ ਇਸ ਦਾ ਰੂਪ 'ਪਗਹੁ' ਹੁੰਦਾ ਹੈ, 'ਪਗਉ' ਨਹੀਂ ਹੁੰਦਾ। ਜਿਵੇਂ:–

**....ਦਾਰਾ ਸੁਖ ਭਇਓ ਦੀਨ, ਪਗਹੁ ਪਰੀ ਬੇਰੀ ॥** (ਪੈਰਾਂ ਤੋਂ) [ਪੰਨਾ ੧੩੫੬

ਗੁਰਬਾਣੀ ਵਿਚ ਇਸ ਰੂਪ ਨਾਲ ਮਿਲਦੇ ਕਈ ਹੋਰ ਸ਼ਬਦ ਹਨ, ਜਿਵੇ:–

੧. **'ਮਨਹੁ' ਜਿ ਅੰਧੇ ਕੂਪ, ਕਹਿਆ ਬਿਰਦੁ ਨ ਜਾਣਨੀ ॥**(ਮਨ ਤੋਂ) [ਪੰਨਾ ੧੨੮੫

੨. **ਵਾਲਹੁ ਨਿਕੀ ਪੁਰਸਲਾਤ ਕੰਨੀ ਨ ਸੁਣੀਆਇ ॥** (ਵਾਲਾਂ ਤੋਂ) [ਪੰਨਾ ੧੩੭੭

੩. **ਮੇਰੀ ਖਲਹੁ ਮੌਜੜੇ ਗੁਰ ਸਿਖ ਹੰਢਾਂਦੇ ॥** (ਚਮੜੀ ਤੋਂ) [ਭਾ. ਗੁ. ਵਾ. ੯-੧੮

ਪੁਰਾਤਨ ਜਨਮਸਾਖੀ (ਸੰਪਾਦਿਤ ਖਾਲਸਾ ਸਮਾਚਾਰ, ਅੰਮ੍ਰਿਤਸਰ, ਨਵੰਬਰ ੧੯੪੮) ਦੇ ਪੰਨਾ ੩੦ ਉਤੇ 'ਉਪੇਹਾਣੇ' ਸ਼ਬਦ ਵਰਤਿਆ ਹੋਇਆ ਮਿਲਦਾ ਹੈ, ਜਿਸ ਦੇ ਅਰਥ 'ਉਪੇਤਾਣਾ' ਵਾਂਗ ਨੰਗੇ ਹੀ ਹਨ। ਉਥੇ ਵਾਰਤਕ ਇਉਂ ਲਿਖੀ ਹੋਈ ਹੈ, 'ਜੀ ਪਾਤਿਸਾਹੁ! ਓਹੁ ਕਿਸ ਕੀ ਪੈਦਾਇਸ ਹੈ, ਅਤੇ ਓਹੁ ਕਿਸ ਕੀ ਪੈਦਾਇਸ ਹੈ ਜੋ ਸੁਖਪਾਲਿ ਵਿਚਿ ਚੜ੍ਹਿਆ ਆਇਆ ਹੈ। ਅਤੇ ਓਹੁ ਪੈਰਾਂ ਤੇ ਉਪੇਹਾਣੇ ਭੀ ਹੈਨਿ, ਅਤੇ ਪਿੰਡੇ ਨਾਂਗੇ, ਕਾਂਧੇ ਈਥੇ ਤੇ ਲੇਈ ਆਏ ਹੈਂਗੇ। ਅਤੇ ਓਹੋ ਬੈਠੇ ਚਿਕਦੇ ਹਿਨਿ।'

'ਉਪੇਤਾਣਾ' ਪਦ ਥਲੀ ਬੋਲੀ ਨਾਲ ਸਬੰਧ ਰਖਦਾ ਹੈ ਅਤੇ ਇਸ ਦੇ ਅਰਥ ਹਨ-ਨੰਗਾ ਹੋਣਾ ਫਾਰਸੀ ਵਿਚ ਪਜਾਰ-ਜੁੱਤੀ, ਇਸ ਦਾ ਬਦਲ ਕੇ ਹੋ ਗਿਆ ਪੇਤਾਣਾ। ਉ-ਉਲਟ ਖਾਲੀ, ਉਪੇਤਾਣਾ-ਜੁੱਤੀ ਤੋਂ ਖ਼ਾਲੀ। [ਕੋਸ਼ ਖਾਲਸਾ ਟ੍ਰੈਕਟ ਸੁਸਾਇਟੀ

ਫਰੀਦਕੋਟ ਵਾਲੇ ਸਟੀਕ, ਅਤੇ ਮਹਾਨ ਕੋਸ਼ ਵਿਚ 'ਉਪੇਤਾਣਾ ਜੁੜਤ ਸ਼ਬਦ ਠੀਕ ਮੰਨਿਆ ਗਿਆ ਹੈ। ਭਾਈ ਵੀਰ ਸਿੰਘ ਜੀ ਨੇ ਪੰਜ ਗ੍ਰੰਥੀ ਸਟੀਕ ਵਿਚ 'ਪਗ ਉਪੇਤਾਣਾ' ਪਾਠ ਹੀ ਦਿੱਤਾ ਹੈ। ਸੋ ਪ੍ਰਚਲਤ ਪਾਠ ਠੀਕ ਹੈ।

## ਹਉ ਢਾਢੀ ਕਾ ਨੀਚ ਜਾਤਿ, ਹੋਰਿ ਉਤਮ ਜਾਤਿ ਸਦਾਇਦੇ ॥

ਪ੍ਰੋ. ਸਾਹਿਬ ਸਿੰਘ ਜੀ ਨੇ ਇਸ ਪੰਕਤੀ ਵਿਚ ਆਏ 'ਢਾਢੀ ਕਾ' ਪਦਾਂ ਨੂੰ ਜੁੜਤ ਪਦ 'ਢਾਢੀਕਾ' ਮੰਨਿਆ ਹੈ ਤੇ ਅਰਥ ਕੀਤੇ ਹਨ–ਮਾੜਾ ਜਿਹਾ ਢਾਢੀ, ਜਿਵੇਂ ਘਟੁਕਾ-ਨਿਕਾ ਜਿਹਾ ਘੜਾ ਹੈ। ਹੋਰ ਕਿਸੇ ਟੀਕਾਕਾਰ ਨੇ ਇਹ ਪਦ ਜੁੜਵਾਂ ਨਹੀਂ ਦਸਿਆ, ਸਭ ਨੇ ਪ੍ਰਚਲਤ ਪਾਠ 'ਢਾਢੀ ਕਾ' ਹੀ ਅਪਨਾਇਆ ਹੈ। ਅਨਵੈ ਰੂਪ ਵਿੱਚ 'ਜਾਤਿ ਨੀਚ ਕਾ ਢਾਢੀ' ਭਾਵ 'ਨੀਚ ਜਾਤਿ ਦਾ ਢਾਢੀ' ਅਰਥ ਹੀ ਸਪਸ਼ਟ ਹਨ-(ਮਾੜਾ ਜਿਹਾ ਢਾਢੀ), ਫਿਰ 'ਢਾਢੀਕਾ'ਪਦ ਬਣਾਉਣ ਵਿੱਚ ਕਿਹੜੀ ਵਿਲਖਣਤਾ ਹੋਈ?

ਸੋ, ਪ੍ਰਚਲਤ ਉਚਾਰਨ ਹੀ ਅਪਨਾਉਣਾ ਚਾਹੀਦਾ ਹੈ।

## ਸਾਰੰਸ਼ ਅਤੇ ਸਿਧਾਂਤ

ਕਈ ਗੁਰਮਤਿ ਸਨੇਹੀਆਂ ਦਾ ਝੁਕਾਅ ਜਦੋਂ ਗੁਰਬਾਣੀ ਦੇ ਸਿਧਾਂਤਾਂ ਵਲ ਵਧੇਰੇ ਹੋ ਜਾਂਦਾ ਹੈ, ਉਹ ਇਉਂ ਅਖਣ ਲਗ ਜਾਂਦੇ ਹਨ ਕਿ ਦੁਨਿਆਵੀ ਵਿਦਿਆ ਪੜ੍ਹਨੀ ਫਜ਼ੂਲ ਹੈ, ਕਿਉਂਕਿ ਗੁਰੂ ਨਾਨਕ ਦੇਵ ਜੀ ਨੇ ਪੜ੍ਹਨ ਬਾਰੇ ਤੱਤ ਕਢ ਦਿਤਾ ਹੈ:–

**ਨਾਨਕ, ਲੇਖੈ ਇਕ ਗਲ, ਹੋਰੁ ਹਉਮੈ ਝਖਣਾ ਝਾਖ॥** [ਪੰਨਾ ੪੬੭

ਜੀ ਸਦਕੇ! ਅਸੀਂ ਗੁਰਦੇਵ ਜੀ ਦੇ ਪਵਿਤਰ ਉਪਦੇਸ਼ਾਂ ਨੂੰ ਮਨ ਵਿਚ ਵਸਾਈਏ ਤੇ ਉਸ ਉਤੇ ਅਮਲ ਕਰੀਏ, ਇਸ ਤੋਂ ਚੰਗਾ ਹੋਰ ਕੋਈ ਕੰਮ ਨਹੀਂ, ਪਰ ਸਾਨੂੰ ਗੁਰਦੇਵ ਜੀ ਦੇ ਬਚਨ ਸਮਝਣ ਲਈ ਵੀ ਤਾਂ ਗਿਆਨ ਦੀ ਲੋੜ ਹੈ। ਜਿਵੇਂ ਭਗਤ ਕਬੀਰ ਜੀ ਫੁਰਮਾਉਂਦੇ ਹਨ:-

**ਤੁਰਕ ਤਰੀਕਤਿ ਜਾਨੀਐ, ਹਿੰਦੂ ਬੇਦ ਪੁਰਾਨ ॥**
**ਮਨ ਸਮਝਾਵਨ ਕਾਰਨੇ, ਕਛੂਅਕ ਪੜੀਐ ਗਿਆਨ॥** [ਪੰਨਾ ੩੪੦

ਪੜ੍ਹਨਾ ਮਾੜਾ ਨਹੀਂ। ਪੜ੍ਹਨ ਨਾਲ ਬੁਧੀ (ਅਕਲ) ਵਿਚ ਵਾਧਾ ਹੁੰਦਾ ਹੈ। ਪੜ੍ਹਨ ਵਾਲਾ ਸਾਹਿਬ ਦੀ ਸੇਵਾ ਚੰਗੀ ਤਰ੍ਹਾਂ ਕਰ ਸਕਦਾ ਹੈ। ਪੜ੍ਹਨ ਵਾਲਾ ਸਭਾ ਵਿਚ ਗੁਰ-ਉਪਦੇਸ਼ ਦੁਆਰਾ ਕਈ ਮਨੁੱਖਾਂ ਦੇ ਜੀਵਨ ਪਲਟਾ ਸਕਦਾ ਹੈ। ਪੜ੍ਹਨ ਵਾਲਾ ਪਾਤ੍ਰ-ਕੁਪਾਤ੍ਰ ਵੇਖ ਕੇ ਸੁਚੱਜਾ ਦਾਨ ਕਰ ਸਕਦਾ ਹੈ। ਇਸ ਲਈ ਗੁਰਦੇਵ ਜੀਵਾਂ ਪ੍ਰਤੀ ਉਪਦੇਸ਼ ਕਰਦੇ ਹਨ:–

**ਅਕਲੀ ਸਾਹਿਬੁ ਸੇਵੀਐ, ਅਕਲੀ ਪਾਈਐ ਮਾਨੁ ॥**
**ਅਕਲੀ ਪੜਿ ਕੈ ਬੁਝੀਐ, ਅਕਲੀ ਕੀਚੈ ਦਾਨੁ ॥**
**ਨਾਨਕੁ ਆਖੈ ਰਾਹੁ ਏਹੁ, ਹੋਰਿ ਗਲਾਂ ਸੈਤਾਨੁ ॥** [ਪੰਨਾ ੧੨੪੫

ਸੋ 'ਪੜ੍ਹਨ' ਬਾਰੇ ਜਿਵੇਂ ਤੱਤ ਵਾਲੀ 'ਇਕ ਗਲ' ਦਸੀ ਹੈ ਤਿਵੇਂ 'ਅਕਲ' ਬਾਰੇ ਵੀ ਨਿਰਣਾ ਕਰ ਦਿਤਾ ਹੈ ਕਿ:–

**ਅਕਲਿ ਏਹ ਨ ਆਖੀਐ, ਅਕਲਿ ਗਵਾਈਐ ਬਾਦਿ ॥** [ਪੰਨਾ ੧੨੪੫

ਗੁਰਦੇਵ ਜੀ ਉਸ ਪੜ੍ਹਾਈ ਦੇ ਵਿਰੁੱਧ ਹਨ ਜਿਸ ਨੂੰ ਪੜ੍ਹ ਕੇ ਜੀਵ ਹੰਕਾਰੀ ਅਤੇ ਈਰਖਾਲੂ ਬਣ ਜਾਏ, ਚੋਰੀ ਤੇ ਜਾਰੀ ਵਾਲੀਆਂ ਖਰਾਬੀਆਂ ਕਰਨ ਲਗ ਜਾਏ, ਜਾਂ ਵੈਰ ਵਿਰੋਧ ਵਧਾ ਕੇ ਝਗੜਿਆਂ ਵਿਚ ਆਪਣਾ ਜੀਵਨ ਵਿਅਰਥ ਗੁਆ ਲਏ।

ਜਿਹੜਾ ਮਨੁੱਖ ਪੈਰੋਂ ਨੰਗਾ, ਸਰੀਰੋਂ ਨੰਗਾ, ਤੀਰਥਾਂ ਤੇ ਰੱਬ ਟੋਲਦਾ ਫਿਰੇ, ਅੰਨ ਛੋੜ ਕੇ ਦੂਧਾਧਾਰੀ ਬਣ ਜਾਵੇ, 'ਗੁਪਤੀ ਖਾਵਹਿ ਵਟਿਕਾ ਸਾਰੀ' ਵਾਲਾ ਪਖੰਡ ਕਰੇ, ਕਲਪਣਾ ਹੁੰਦੇ ਹੋਏ ਮੋਨੀ ਬਣ ਬੈਠੇ, ਅਜਿਹਾ ਮਨੁੱਖ ਨਾ ਸੁਹਾਗਣਾਂ ਨਾ ਰੰਡੀਆਂ ਵਿਚ, ਭਾਵ ਕਿਸੇ ਗਿਣਤੀ ਵਿਚ ਨਹੀਂ ਹੁੰਦਾ। ਅਜਿਹਾ ਪੜ੍ਹਿਆ ਹੋਇਆ ਮਨੁੱਖ ਮੂਰਖ ਹੀ ਨਹੀਂ ਸਗੋਂ ਵੱਡਾ ਮੂਰਖ ਹੈ, ਕਿਉਂਕਿ ਵਾਹਿਗੁਰੂ ਦੇ 'ਨਾਮ' ਨੂੰ ਨਹੀਂ ਮੰਨਦਾ:—

**ਮੂਰਖਾ ਸਿਰਿ ਮੂਰਖੁ ਹੈ, ਜਿ ਮੰਨੇ ਨਾਹੀ ਨਾਉ ॥** [ਪੰਨਾ ੧੦੧੫

ਨਾਮ ਨਾ ਮੰਨਣਾ 'ਦੂਜਾ ਭਾਉ' ਹੈ। 'ਦੁਇ ਮਾਈ ਦੁਇ ਬਾਪਾ ਪੜੀਅਹਿ' ਵਾਲੀ ਪੜ੍ਹਾਈ ਹੈ। ਇਸ ਲਈ ਗੁਰਦੇਵ ਫੁਰਮਾਉਂਦੇ ਹਨ ਕਿ:--

**੧. ਹਉਮੈ ਵਿਚਿ ਸਭਿ ਪੜਿ ਥਕੇ, ਦੂਜੈ ਭਾਇ ਖੁਆਰੁ ॥** [ਪੰਨਾ ੬੫੦

**੨. ਅਖਰ ਪੜਿ ਪੜਿ ਭੁਲੀਐ, ਭੇਖੀ ਬਹੁਤੁ ਅਭਿਮਾਨੁ ॥**
**ਤੀਰਥ ਨਾਤਾ ਕਿਆ ਕਰੇ, ਮਨ ਮਹਿ ਮੈਲੁ ਗੁਮਾਨੁ ॥** [ਪੰਨਾ ੬੧

**੩. ਭੇਖੀ ਹਾਥ ਨ ਲਭਈ, ਤੀਰਥਿ ਨਹੀ ਦਾਨੇ ॥**
**ਪੂਛਉ ਬੇਦ ਪੜੰਤਿਆ, ਮੂਠੀ ਵਿਣੁ ਮਾਨੇ ॥** [ਪੰਨਾ ੧੦੧੨

ਜਗਿਆਸੂ ਨੂੰ ਪਹਿਲਾਂ ਆਪਣਾ ਮਨ ਪਰਬੋਧਣ ਦੀ ਲੋੜ ਹੈ। ਜੇਕਰ ਆਪਣਾ ਮਨ ਹੀ ਗੁਰੂ ਦੀ ਸਿੱਖਿਆ ਸਵੀਕਾਰ ਨਹੀਂ ਕਰਦਾ, ਦੂਜਿਆਂ ਨੂੰ ਉਪਦੇਸ਼ਣ ਦਾ ਕੀ ਲਾਭ ਹੋਣਾ ਹੈ? ਅਜਿਹੀ ਅਵਸਥਾ ਵਾਲੇ ਮਨੁੱਖ ਪ੍ਰਤੀ ਗੁਰਦੇਵ ਫੁਰਮਾਉਂਦੇ ਹਨ:—

**ਵਿਣੁ ਮਨੁ ਮਾਰੇ ਕੋਇ ਨ ਸਿਝਈ, ਵੇਖਹੁ ਕੋ ਲਿਵ ਲਾਇ ॥**
**ਭੇਖਧਾਰੀ ਤੀਰਥੀ ਭਵਿ ਥਕੇ, ਨਾ ਏਹੁ ਮਨੁ ਮਾਰਿਆ ਜਾਇ॥**
**ਗੁਰਮੁਖਿ ਏਹੁ ਮਨੁ ਜੀਵਤੁ ਮਰੈ, ਸਚਿ ਰਹੈ ਲਿਵ ਲਾਇ ॥**
**ਨਾਨਕ, ਇਸੁ ਮਨ ਕੀ ਮਲੁ ਇਉ ਉਤਰੈ, ਹਉਮੈ ਸਬਦਿ ਜਲਾਇ॥** [ਪੰਨਾ ੬੫੦

ਭਗਤ ਜੈਦੇਵ ਜੀ ਦੀ ਪੜ੍ਹਾਈ ਵੱਲ ਵੇਖੀਏ, ਜਿਵੇਂ ਭਾਈ ਗੁਰਦਾਸ ਜੀ ਨੇ ਵਾਰ ੧੦, ਪਉੜੀ ੧੦ ਵਿਚ ਅੰਕਿਤ ਕੀਤਾ ਹੈ:--

**ਗੁਣ ਨਿਧਾਨ ਘਰਿ ਆਇ ਕੈ ਭਗਤ ਰੂਪ ਲਿਖ ਲੇਖ ਬਣਾਵੈ ॥**
**ਅਖਰ ਪੜਿ, ਪਰਤੀਤ ਕਰਿ, ਹੁਇ ਵਿਸਮਾਦ, ਨ ਅੰਗ ਸਮਾਵੈ ॥**

ਇਸ ਲਈ ਬਿਨਾਂ ਪਰਤੀਤ ਤੋਂ ਜੋ ਕੂੜੀ ਕੂੜੀ ਅੱਖਾਂ ਮੀਟਦੇ ਹਨ, ਉਨ੍ਹਾਂ ਦਾ ਝੂਠਾ ਗੁਮਾਨ ਉਤਰ ਜਾਏਗਾ।

ਜਦੋਂ ਗੁਰਦੇਵ ਇਸ ਸੰਸਾਰ ਤੇ ਆਏ ਓਦੋਂ ਪੜ੍ਹੇ ਲਿਖੇ ਪੰਡਤਾਂ ਤੇ ਹੋਰ ਚਤੁਰ ਸਜਣਾਂ ਦੀ ਕੋਈ ਥੁੜ ਨਹੀਂ ਸੀ। ਵਡੀ ਘਾਟ ਇਹ ਸੀ ਕਿ ਉਹ 'ਪਾਠਾਂ' ਤੇ ਜ਼ੋਰ ਦੇਂਦੇ ਸਨ, ਪਰ ਆਪ ਸ਼ੁੱਭ ਗੁਣਾਂ ਦੇ ਧਾਰਨੀ ਨਹੀਂ ਸਨ। ਉਹ ਕਾਂਸੀ, ਤਾਂਬਾ ਤੇ ਲੌਂਗ ਸੁਪਾਰੀ ਦੇ ਵਿਉਪਾਰੀ ਸਨ, ਪਰ ਹਰਿਨਾਮ ਦੇ ਵਾਪਾਰੀ

ਨਹੀਂ ਸਨ ਬਣੇ। ਉਨ੍ਹਾਂ ਅੰਦਰ ਲੋਭ ਤੇ ਅਹੰਕਾਰ ਦੀਆਂ ਲਹਿਰਾਂ ਦਿਨ ਰਾਤ ਚਲਦੀਆਂ ਰਹਿੰਦੀਆਂ ਸਨ। ਇਸ ਲਈ ਗੁਰਦੇਵ ਜੀ ਨੇ ਸੰਸਾਰੀ ਪੰਡਤਾਂ ਨੂੰ ਉਪਦੇਸ਼ ਦ੍ਰਿੜ੍ਹ ਕਰਾਇਆ ਕਿ ਭੈ ਤੇ ਭਾਵਨੀ ਬਿਨਾਂ ਤੱਤ-ਗਿਆਨ ਦੀ ਸੋਝੀ ਹੋਣੀ ਅਸੰਭਵ ਹੈ। ਉਸ ਸਮੇਂ ਦੀ ਵਿਦਿਅਕ-ਸਥਿਤੀ ਨੂੰ ਮੁਖ ਰਖਦੇ ਹੋਏ ਸਤਿਗੁਰਾਂ ਨੇ ਹੇਠ ਲਿਖੇ ਬਚਨ ਉਚਾਰੇ ਸਨ:-

੧. **ਪੜਣਾ ਗੁੜਣਾ ਸੰਸਾਰ ਕੀ ਕਾਰ ਹੈ, ਅੰਦਰਿ ਤ੍ਰਿਸਨਾ ਵਿਕਾਰੁ॥**
**ਹਉਮੈ ਵਿਚਿ ਸਭਿ ਪੜਿ ਥਕੇ, ਦੂਜੈ ਭਾਇ ਖੁਆਰੁ ॥** [ਪੰਨਾ ੬੫੦

੨. **ਪੜਿਆ ਮੂਰਖੁ ਆਖੀਐ, ਜਿਸੁ ਲਬੁ ਲੋਭੁ ਅਹੰਕਾਰਾ ॥** [ਪੰਨਾ ੧੪੦

੩. **ਪਾਠੁ ਪੜੈ ਨ ਬੂਝਈ, ਭੇਖੀ ਭਰਮਿ ਭੁਲਾਇ ॥** [ਪੰਨਾ ੬੬

੪. **ਪੰਡਿਤ ਵਾਚਹਿ ਪੋਥੀਆ, ਨਾ ਬੂਝਹਿ ਵੀਚਾਰੁ ॥** [ਪੰਨਾ ੫੬

੫. **ਤਾ ਤੂ ਮੁਲਾ ਤਾ ਤੂ ਕਾਜੀ, ਜਾਣਹਿ ਨਾਮੁ ਖੁਦਾਈ॥**
**ਜੇ ਬਹੁਤੇਰਾ ਪੜਿਆ ਹੋਵਹਿ, ਕੋ ਰਹੈ ਨ ਭਰੀਐ ਪਾਈ॥** [ਪੰਨਾ ੨੪

੬. **ਪੜਿ ਪੰਡਤੁ ਅਵਰਾ ਸਮਝਾਏ ॥ ਘਰ ਜਲਤੇ ਕੀ ਖਬਰਿ ਨ ਪਾਏ॥**
**ਬਿਨੁ ਸਤਿਗੁਰ ਸੇਵੈ ਨਾਮੁ ਨ ਪਾਈਐ,**
**ਪੜਿ ਥਾਕੇ ਸਾਂਤਿ ਨ ਆਈ ਹੇ॥** [ਪੰਨਾ ੧੦੪੬

ਅਸਲੀ ਪੰਡਤ (ਪੜਿਆ ਹੋਇਆ) ਉਹੀ ਹੈ ਜਿਹੜਾ ਤੱਤ ਨੂੰ ਪਛਾਣਦਾ ਹੈ:-

੧. **ਨਿਰਗੁਣੁ ਸਰਗੁਣੁ ਆਪੇ ਸੋਈ ॥ ਤਤੁ ਪਛਾਣੈ ਸੋ ਪੰਡਿਤੁ ਹੋਈ॥** [ਪੰਨਾ ੧੨੮

੨. **ਸੋ ਪੰਡਿਤੁ ਜੋ ਤਿਹਾ ਗੁਣਾ ਕੀ ਪੰਡ ਉਤਾਰੈ॥** [ਪੰਨਾ ੧੨੬੧

੩. **ਸੋ ਪੜਿਆ ਸੋ ਪੰਡਿਤੁ ਬੀਨਾ, ਗੁਰ ਸਬਦਿ ਕਰੇ ਵੀਚਾਰੁ ॥**
**ਅੰਦਰੁ ਖੋਜੈ ਤਤੁ ਲਹੈ, ਪਾਏ ਮੋਖ ਦੁਆਰੁ ॥** [ਪੰਨਾ ੬੫੦

੪. **ਪੜ੍ਹਿਆ ਬੂਝੈ ਸੋ ਪਰਵਾਣੁ ॥ ਜਿਸੁ ਸਿਰਿ ਦਰਗਹ ਕਾ ਨੀਸਾਣੁ ॥** [ਪੰਨਾ ੬੬੨

੫. **ਪੜਿਐ ਨਾਹੀ ਭੇਦੁ, ਬੁਝਿਐ ਪਾਵਣਾ ॥** [ਪੰਨਾ ੧੪੮

ਇਸ ਲਈ ਪੜ੍ਹਨ ਦੀ ਅਸਲੀਅਤ ਨੂੰ ਸਮਝਣਾ ਜ਼ਰੂਰੀ ਹੈ:--

੧. **ਵਿਦਿਆ ਵੀਚਾਰੀ ਤਾ ਪਰਉਪਕਾਰੀ ॥** [ਪੰਨਾ ੩੫੬

੨. **ਮੰਦਾ ਕਿਸੈ ਨ ਆਖੀਐ, ਪੜਿ ਅਖਰੁ ਏਹੋ ਬੁਝੀਐ ॥**
**ਮੂਰਖੈ ਨਾਲਿ ਨ ਲੁਝੀਐ ॥** [ਪੰਨਾ ੪੭੩

੩. **ਗੁਰਪਰਸਾਦੀ ਵਿਦਿਆ ਵੀਚਾਰੈ, ਪੜਿ ਪੜਿ ਪਾਵੈ ਮਾਨੁ ॥**
**ਆਪਾ ਮਧੇ ਆਪੁ ਪਰਗਾਸਿਆ, ਪਾਇਆ ਅੰਮ੍ਰਿਤੁ ਨਾਮੁ॥** [ਪੰਨਾ ੧੩੨੯

੪. **ਸਚੀ ਪਟੀ ਸਚੁ ਮਨਿ, ਪੜੀਐ ਸਬਦੁ ਸੁ ਸਾਰੁ ॥**
**ਨਾਨਕ,ਸੋ ਪੜਿਆ ਸੋ ਪੰਡਿਤੁ ਬੀਨਾ, ਜਿਸੁ ਰਾਮਨਾਮੁ ਗਲਿ ਹਾਰੁ॥**[ਪੰਨਾ ੯੩੮

**੫. ਹੋਰੁ ਕੂੜੁ ਪੜਣਾ ਕੂੜੁ ਬੋਲਣਾ, ਮਾਇਆ ਨਾਲਿ ਪਿਆਰੁ॥**
**ਨਾਨਕ, ਵਿਣੁ ਨਾਵੈ ਕੋ ਥਿਰੁ ਨਹੀ, ਪੜਿ ਪੜਿ ਹੋਇ ਖੁਆਰੁ॥** [ਪੰਨਾ ੮੪

**੬. ਹਰਿ ਪੜੁ, ਹਰਿ ਲਿਖੁ, ਹਰਿ ਜਪਿ, ਹਰਿ ਗਾਉ,**
**ਹਰਿ ਭਉਜਲੁ ਪਾਰਿ ਉਤਾਰੀ ॥**
**ਮਨਿ ਬਚਨਿ ਰਿਦੈ ਧਿਆਇ ਹਰਿ ਹੋਇ ਸੰਤੁਸਟੁ,**
**ਇਵ ਭਣੁ ਹਰਿਨਾਮੁ ਮੁਰਾਰੀ ॥** [ਪੰਨਾ ੬੬੯

ਸਿਖ ਇਤਿਹਾਸ ਤੇ ਗੁਰਬਾਣੀ ਦੇ ਗੂਹਜ ਭਾਵਾਂ ਦੀ ਸੋਝੀ ਨਾ ਹੋਣ ਕਾਰਨ ਕਈ ਵੀਰ ਆਖਦੇ ਹਨ ਕਿ ਸਿਖ ਨੂੰ ਤਾਂ ਕੇਵਲ ਗੁਰਮੁਖੀ ਅੱਖਰ ਪੜ੍ਹਨੇ ਚਾਹੀਦੇ ਹਨ, ਹੋਰ ਵਿਦਿਆ ਨਹੀਂ ਪੜ੍ਹਨੀ ਚਾਹੀਦੀ। ਉਨ੍ਹਾਂ ਮੇਰੇ ਵੀਰਾਂ ਦੀ ਸ਼ਰਧਾ ਤਾਂ ਗੁਰੂ ਘਰ ਪ੍ਰਤੀ ਸ਼ਲਾਘਾ-ਯੋਗ ਹੈ, ਪਰ ਦੂਜਾ ਵੀਚਾਰ ਗੁਰਮਤਿ-ਕਸਵਟੀ ਤੇ ਪੂਰਾ ਨਹੀਂ ਉਤਰਦਾ। ਇਸ ਬਾਰੇ ਪੜ੍ਹੋ ਭਾਈ ਦੇਸਾ ਸਿੰਘ ਜੀ ਦੇ ਰਹਿਤਨਾਮੇ ਵਿਚੋਂ ਹੇਠ ਲਿਖੇ ਅੱਖਰ:–

**ਗੁਰਮੁਖ ਅਖਰ ਜੋ ਹੈ ਭਾਈ॥ ਸਿੰਘ ਸਿੰਘ ਤੇ ਸੀਖੈ ਜਾਈ॥**
**ਔਰ ਜੋ ਵਿਦਯਾ ਜਹ ਤਹ ਹੋਈ॥ ਅਵਰਨ ਤੇ ਭੀ ਲੇਵੈ ਸੋਈ॥**

ਸਤਿਗੁਰਾਂ ਨੇ ਸਿਖ ਨੂੰ ਰਾਜ ਤੇ ਜੋਗ ਦੋਵੇਂ ਬਖਸ਼ੇ ਹਨ। ਸਿਖ ਨੇ ਜਿਥੇ ਗੁਰਮੁਖੀ ਅੱਖਰ ਪੜ੍ਹ ਕੇ ਗੁਰਬਾਣੀ ਦੇ ਪਵਿੱਤਰ ਉਪਦੇਸ਼ਾਂ ਨੂੰ ਗ੍ਰਹਿਣ ਕਰਨਾ ਹੈ ਓਥੇ "ਜਾਗਤ ਜੋਤਿ ਜਪੈ ਨਿਸ ਬਾਸੁਰ, ਏਕ ਬਿਨਾ ਮਨ ਨੈਕ ਨ ਆਨੈ" ੧ਓਂ ਨੂੰ ਨਾਮ-ਅਭਿਆਸ ਕਮਾਈ ਰਾਹੀਂ ਦ੍ਰਿੜ ਕਰਨਾ ਹੈ। ਇਸੇ ਤਰ੍ਹਾਂ ਸ਼ਸਤਰ ਅਸਤਰ, ਰਾਜਨੀਤਕ ਵਿਦਿਆ ਵਿਚੋਂ ਵੀ ਨਿਪੁੰਨ ਹੋਣਾ ਜ਼ਰੂਰੀ ਹੈ। ਲੋਕ-ਰਾਜ ਵਿਚ ਜਨਤਾ ਦੀ ਸੇਵਾ ਕਰਨੀ ਹੈ। ਗ੍ਰਿਹਸਤ-ਮਾਰਗ ਵਿਚ, ਨਾਮ ਜਪਦਿਆਂ ਧਰਮ ਦੀ ਕਿਰਤ ਕਰਕੇ ਵੰਡ ਛਕਣਾ ਨਰੋਈ ਪੜ੍ਹਾਈ ਹੈ। ਸਿਖ ਨੇ ਰਿਧੀ ਸਿਧੀ ਪ੍ਰਾਪਤ ਕਰਨ ਵਾਲੀ ਵਿਦਿਆ ਨਹੀਂ ਪੜ੍ਹਨੀ। ਕਾਲੇ ਇਲਮ ਤੋਂ ਦੁਰੇਡੇ ਰਹਿਣਾ ਹੈ। ਜੇਕਰ ਗੁਰਦੇਵ ਦੁਨਿਆਵੀ ਵਿਦਿਆ ਪ੍ਰਾਪਤ ਕਰਨ ਦੇ ਵਿਰੁੱਧ ਹੁੰਦੇ ਤਾਂ ਦਸਮ ਗ੍ਰੰਥ ਵਿਚ ਅਨੇਕ ਪ੍ਰਕਾਰ ਦੇ ਹੁਨਰਾਂ ਦਾ ਵਰਣਨ ਨਾ ਕਰਦੇ:–

**ਮੂਰਖ ਕੋਇ ਰਹੇ ਨਹਿ ਪਾਵਾ ॥ ਬਾਰ ਬ੍ਰਿਧ ਸਭਿ ਸੋਧ ਪਢਾਵਾ ॥**

ਸਿਖ ਧਰਮ ਵਿਚ ਜਿਵੇਂ ਅੰਮ੍ਰਿਤ ਛਕਣ ਦਾ ਅਧਿਕਾਰ ਇਸਤ੍ਰੀ-ਮਰਦ ਨੂੰ ਇਕੋ ਜਿਹਾ ਪ੍ਰਾਪਤ ਹੈ ਤਿਵੇਂ ਵਿਦਿਅਕ ਖੇਤਰ ਵਿਚ ਵੀ ਇਸਤ੍ਰੀ-ਮਰਦ ਦੀ ਸਮਾਜਕ ਤੇ ਭਾਈਚਾਰਕ ਸਮਾਨਤਾ ਨੂੰ ਅੱਖੋਂ ਓਹਲੇ ਨਹੀਂ ਹੋਣ ਦਿੱਤਾ।

ਇਹ ਵੇਖਣ ਵਿਚ ਆਉਂਦਾ ਹੈ ਕਿ ਚੰਗੇ ਚੰਗੇ ਸਿਖ-ਘਰਾਣਿਆਂ ਦੇ ਬੱਚੇ ਅਨੇਕ ਪ੍ਰਕਾਰ ਦੀ ਵਿਦਿਆ ਪ੍ਰਾਪਤ ਕਰਕੇ ਡਿਗਰੀਆਂ ਲੈ ਲੈਂਦੇ ਹਨ, ਪਰ ਗੁਰਬਾਣੀ ਵਲੋਂ ਬਿਲਕੁਲ ਕੋਰੇ ਹੁੰਦੇ ਹਨ। ਗੁਰੂ ਕਾ ਅੰਮ੍ਰਿਤ ਛਕ ਕੇ ਪੰਜ ਬਾਣੀਆਂ ਦਾ ਨਿਤਨੇਮੀ ਹੋਣਾ ਤਾਂ ਕਿਤੇ ਰਿਹਾ, ਉਨ੍ਹਾਂ ਨੂੰ ਜਪੁਜੀ ਸਾਹਿਬ ਦੀ ਪਹਿਲੀ ਪਉੜੀ ਵੀ ਯਾਦ ਨਹੀਂ ਹੁੰਦੀ। ਬਾਹਰਲੀ ਵਿਦਿਆ ਦੇ ਨਾਲ ਨਾਲ ਗੁਰਬਾਣੀ ਦਾ

ਅਧਿਐਨ ਵੀ ਕਰਾਉਣਾ ਚਾਹੀਦਾ ਹੈ, ਤਾਂ ਜੋ ਉਹ ਆਪਣੇ ਨਿਸ਼ਾਨੇ ਵਿਚ ਸਫਲ ਹੋ ਸਕਣ। ਅਜ ਕਲ ਦੇ ਪ੍ਰੋਫੈਸਰ ਤੇ ਡਾਕਟਰ ਪੱਛਮੀ ਸਭਿਅਤਾ ਦੇ ਪ੍ਰਭਾਵ ਹੇਠਾਂ ਗੁਰਮਤਿ ਸਮਾਗਮਾਂ ਤੇ ਲੰਮੇ ਲੰਮੇ ਭਾਸ਼ਨ ਤਾਂ ਦੇ ਜਾਂਦੇ ਹਨ ਪਰ ਜਦ ਤਕ ਏਦਾਂ ਦੇ ਬੁਲਾਰਿਆਂ ਦਾ ਆਪਣਾ ਜੀਵਨ ਗੁਰਸਿਖੀ ਮਰਯਾਦਾ ਅਨੁਸਾਰ ਨਹੀਂ ਬਣਦਾ, ਉਨ੍ਹਾਂ ਦੀ ਸਿਖਿਆ ਦਾ ਸਿੱਖ ਕੌਮ ਨੂੰ ਕੋਈ ਲਾਭ ਨਹੀਂ ਪਹੁੰਚ ਸਕਦਾ।

ਦੁਨਿਆਵੀ ਖੇਤਰ ਵਿਚ ਪੜ੍ਹੇ ਤੇ ਅਨਪੜ੍ਹੇ ਦਾ ਬਹੁਤ ਫ਼ਰਕ ਹੈ, ਪਰ ਪਰਮਾਰਥ ਵਿਚ ਇਸ ਗੱਲ ਨੂੰ ਕੋਈ ਖਾਸ ਮਹੱਤਤਾ ਨਹੀਂ ਦਿਤੀ ਗਈ। ਜਿਥੋਂ ਤਕ ਮੁਕਤੀ ਦਾ ਸੰਬੰਧ ਹੈ, ਗੁਰਦੇਵ ਜੀ ਦਾ ਸਪਸਟ ਕਥਨ ਹੈ:-

**ਜੋ ਪ੍ਰਾਣੀ ਗੋਵਿੰਦੁ ਧਿਆਵੈ ॥**
**ਪੜਿਆ ਅਣਪੜਿਆ ਪਰਮ ਗਤਿ ਪਾਵੈ ॥** [ਪੰਨਾ ੧੯੭

ਗੁਰੂ-ਘਰ ਵਿਚ ਨਾਮ ਜਪਣ ਦੀ ਮਹਾਨਤਾ ਹੈ। ਬੇਸ਼ਕ ਕੋਈ ਸਹਸਕ੍ਰਿਤੀ ਪੜ੍ਹੇ, ਜਾਂ ਕੋਈ ਹੋਰ ਵਿਦਿਆ ਪੜ੍ਹੇ। ਇਸੇ ਲਈ ਭਗਤ ਕਬੀਰ ਜੀ ਨੇ ਆਖਿਆ ਹੈ:—

**ਕਬੀਰ, ਮੈ ਜਾਨਿਓ ਪੜਿਬੋ ਭਲੋ, ਪੜਿਬੇ ਸਿਉ ਭਲ ਜੋਗੁ ॥**
**ਭਗਤਿ ਨ ਛਾਡਉ ਰਾਮ ਕੀ, ਭਾਵੈ ਨਿੰਦਉ ਲੋਗੁ ॥** [ਪੰਨਾ ੧੩੬੬

ਸੋ, ਸਿਖ ਨੇ ਗੁਰਮਤਿ ਸਿਧਾਂਤ ਅਨੁਸਾਰ 'ਇਕ ਗੱਲ' ਨੂੰ ਚੇਤੇ ਰਖ ਕੇ ਅਰਦਾਸਿ ਕਰਨੀ ਹੈ:-

**ਗੁਰਾ, ਇਕ ਦੇਹਿ ਬੁਝਾਈ॥ ਸਭਨਾ ਜੀਆ ਕਾ ਇਕੁ ਦਾਤਾ,**
**ਸੋ ਮੈ ਵਿਸਰਿ ਨ ਜਾਈ ॥** [ਪੰਨਾ ੨

ਵਿਦਿਆ-ਪ੍ਰਾਪਤੀ ਦਾ ਨਿਸ਼ਾਨਾ ਇਹ ਹੋਣਾ ਚਾਹੀਦਾ ਹੈ ਕਿ ਆਚਰਨ ਉਚਾ ਹੋਵੇ, ਨਾਮ ਅਭਿਆਸ ਦੀ ਕਮਾਈ ਦੁਆਰਾ ਹਰੇਕ ਜੀਵ ਵਿਚੋਂ ਰੱਬੀ-ਜੋਤਿ ਦੇ ਨੂਰੀ ਦਰਸ਼ਨ ਦਾ ਅਨੰਦ ਆਵੇ, ਆਪਣੇ ਕੇਵਲ ਪਰਵਾਰ ਦੀ, ਆਂਢੀਆਂ ਗੁਆਂਢੀਆਂ ਦੀ, ਖ਼ਾਲਸਾ ਪੰਥ ਦੀ ਹੀ ਨਹੀਂ, ਸਮੁੱਚੀ ਮਾਨਵਤਾ ਦੀ ਤਨੋਂ ਮਨੋਂ ਧਨੋਂ ਹੋ ਕੇ ਚਾਉ ਨਾਲ ਸੇਵਾ ਕੀਤੀ ਜਾਵੇ। ਜੀਵਨ ਦੀ ਇਸ ਸਿਖਰ ਨੂੰ ਛੁਹਣ ਮਗਰੋਂ ਵੀ ਅਕਾਲ ਪੁਰਖ ਦੇ ਚਰਨਾਂ ਵਿਚ ਦੋਵੇਂ ਹੱਥ ਜੋੜ ਕੇ ਇਉਂ ਜੋਦੜੀ ਕੀਤੀ ਜਾਵੇ:—

**ਰਾਖਹੁ ਅਪਨੀ ਸਰਣਿ ਪ੍ਰਭ, ਮੋਹਿ ਕਿਰਪਾ ਧਾਰੇ ॥**
**ਸੇਵਾ ਕਛੂ ਨ ਜਾਨਊ, ਨੀਚ ਮੂਰਖਾਰੇ ॥** [ਪੰਨਾ ੮੦੯

ਪੜ੍ਹਨ ਦੀ ਵੀ ਅਵਸਥਾ ਹੁੰਦੀ ਹੈ। ਜਦੋਂ ਜਗਿਆਸੂ ਨਾਮ ਵਿਚ ਲੀਨ ਹੋ ਜਾਂਦਾ ਹੈ ਤਾਂ ਆਖਦਾ ਹੈ "ਹੋਰੁ ਕੂੜੁ ਪੜਣਾ ਕੂੜੁ ਬੋਲਣਾ, ਮਾਇਆ ਨਾਲਿ ਪਿਆਰੁ" (ਪੰਨਾ ੮੪) ਜਾਂ "ਨਹੀ ਛੋਡਉ ਰੇ ਬਾਬਾ ਰਾਮਨਾਮ॥ ਮੇਰੋ ਅਉਰ ਪੜਨ ਸਿਉ ਨਹੀ ਕਾਮੁ" (ਪੰਨਾ ੧੧੯੪)। ਸੋ, ਇਨ੍ਹਾਂ ਸਲੋਕਾਂ ਵਿਚ ਉਸ ਵਕਤ ਦੇ ਪ੍ਰਚਲਤ ਭੇਖਾਂ ਜਾਂ ਦਿਖਾਵਿਆਂ ਨੂੰ ਹੀ ਨਿਰੂਪਣ ਕੀਤਾ ਗਿਆ ਹੈ।

**ਸਲੋਕੁ ਮ: ੧ ॥ ਕੂੜੁ ਰਾਜਾ ਕੂੜੁ ਪਰਜਾ, ਕੂੜੁ ਸਭੁ ਸੰਸਾਰੁ ॥ ਕੂੜੁ ਮੰਡਪ ਕੂੜੁ ਮਾੜੀ, ਕੂੜੁ ਬੈਸਣਹਾਰੁ॥ ਕੂੜੁ ਸੋਇਨਾ ਕੂੜੁ ਰੁਪਾ, ਕੂੜੁ ਪੈਨ੍ਹਣਹਾਰੁ॥ ਕੂੜੁ ਕਾਇਆ**

**ਕੂੜੁ ਕਪੜੁ. ਕੂੜੁ ਰੂਪੁ ਅਪਾਰੁ॥ ਕੂੜੁ ਮੀਆ ਕੂੜੁ ਬੀਬੀ. ਖਪਿ ਹੋਏ ਖਾਰੁ॥ ਕੂੜਿ ਕੂੜੈ ਨੇਹੁ ਲਗਾ. ਵਿਸਰਿਆ ਕਰਤਾਰੁ॥ ਕਿਸੁ ਨਾਲਿ ਕੀਚੈ ਦੋਸਤੀ. ਸਭੁ ਜਗੁ ਚਲਣਹਾਰੁ॥ ਕੂੜੁ ਮਿਠਾ ਕੂੜੁ ਮਾਖਿਉ. ਕੂੜੁ ਡੋਬੇ ਪੂਰੁ ॥ ਨਾਨਕੁ ਵਖਾਣੈ ਬੇਨਤੀ. ਤੁਧੁ ਬਾਝੁ ਕੂੜੋ ਕੂੜੁ ॥ ੧ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਮੀਆਂ, ਮਾਖਿਉਂ।

**ਪਦ ਅਰਥ:** ਕੂੜੁ=ਅ-ਸਤਿ, ਝੂਠ, ਨਾਸ਼ਵੰਤ। ਪਰਜਾ=ਲੋਕਾਈ, ਜਨਤਾ। ਮੰਡਪ=ਸ਼ਾਹੀ ਸ਼ਾਮਿਆਨੇ, ਮਹਲਾਂ ਵਰਗਾ ਟਿਕਾਣਾ, ਮਹਲ। ਮਾੜੀ=ਅਟਾਰੀਆਂ, ਉਚੀਆਂ ਮੰਜ਼ਲਾਂ ਵਾਲੇ ਮਕਾਨ। ਰੁਪਾ=ਚਾਂਦੀ। ਕਪੜੁ=ਕਪੜੇ, ਪੁਸ਼ਾਕ। ਮੀਆ=ਮਾਲਕ, ਪਤੀ। ਬੀਬੀ=ਬੀਵੀ, ਪਤਨੀ। ਖਾਰੁ=ਖੁਆਰ, ਜ਼ਲੀਲ। ਚਲਣਹਾਰੁ=ਨਾਸ਼ਵੰਤ। ਮਿਠਾ=ਗੰਨੇ ਦੀ ਰਸ ਤੋਂ ਬਣਿਆ ਗੁੜ, ਸ਼ੱਕਰ, ਖੰਡ ਆਦਿ। ਮਾਖਿਉ=ਮੱਖੀਆਂ ਦਾ ਇਕਠਾ ਕੀਤਾ ਹੋਇਆ ਮਿੱਠਾ, ਸ਼ਹਿਦ। ਪੂਰੁ=ਬੇੜੀ ਵਿਚ ਬੈਠੇ ਮਨੁੱਖਾਂ ਦਾ ਟੋਲਾ। ਵਖਾਣੈ=ਆਖਦਾ ਹੈ। ਬਾਝੁ=ਬਿਨਾ।

**ਅਰਥ:** ਰਾਜਾ ਅ-ਸੱਤ ਹੈ, ਪਰਜਾ ਅ-ਸਤਿ ਹੈ, ਸਾਰਾ ਸੰਸਾਰ ਹੀ ਅ-ਸਤਿ ਹੈ। ਸੁੰਦਰ ਮਹਲ ਵਰਗਾ ਟਿਕਾਣਾ ਅ-ਸਤਿ ਹੈ, ਮਾੜੀ ਉਚੀ ਅਟਾਰੀ, (ਸੁੰਦਰ ਟਿਕਾਣੇ ਵਿਚ) ਰਹਿਣ ਵਾਲਾ (ਜੀਵ ਵੀ) ਅਸਤਿ ਹੈ। ਸੋਨਾ ਅਸਤਿ ਹੈ, ਚਾਂਦੀ ਅਸੱਤਿ ਹੈ, (ਇਨ੍ਹਾਂ ਦੇ ਬਣੇ ਹੋਏ ਗਹਿਣੇ) ਪਾਉਣ ਵਾਲਾ (ਜੀਵ) ਵੀ ਅਸਤਿ ਹੈ। ਸਰੀਰ ਅਸਤਿ ਹੈ, ਪੁਸ਼ਾਕ ਅਸਤਿ ਹੈ, ਕਈ ਤਰ੍ਹਾਂ ਦਾ ਰੂਪ (ਵੀ) ਅਸਤਿ ਹੈ।

ਪਤੀ ਅਸਤਿ ਹੈ, ਪਤਨੀ ਅਸਤਿ ਹੈ, (ਦੋਵੇਂ ਵਿਸ਼ੇ ਭੋਗ ਵਿੱਚ) ਖਚਿਤ ਹੋ ਕੇ ਖੁਆਰ (ਹੋ ਰਹੇ ਹਨ)। ਝੂਠੇ ਮਨੁੱਖ ਦਾ ਝੂਠ ਵਿਚ ਪ੍ਰੇਮ ਪੈ ਗਿਆ ਹੈ, ਕਰਤਾ ਪੁਰਖ ਭੁੱਲ ਗਿਆ ਹੈ। (ਇਸ ਲਈ) ਕਿਹੜੇ ਮਨੁੱਖ ਨਾਲ ਦੋਸਤੀ ਕਰੀਏ? (ਜਦੋਂ ਕਿ) ਸਾਰਾ ਸੰਸਾਰ ਹੀ ਨਾਸ਼ਵੰਤ ਹੈ।

ਕੂੜ (ਸਭ ਨੂੰ) ਮਿੱਠਾ (ਲਗਦਾ ਹੈ, ਕੂੜ (ਮਾਨੋ ਸ਼ਹਿਦ ਹੈ ਅਤੇ) ਕੂੜ (ਸੰਸਾਰ ਰੂਪੀ ਬੇੜੇ ਵਿਚ ਬੈਠੇ ਮਨੁੱਖਾਂ ਦੇ ਪੂਰਾਂ ਦੇ) ਪੂਰ ਡੋਬ ਰਹਿਆ ਹੈ। ਨਾਨਕ ਬੇਨਤੀ ਕਰਦਾ ਹੈ ਕਿ (ਹੇ ਵਾਹਿਗੁਰੂ!) ਤੈਥੋਂ ਬਿਨਾ (ਸਭ) ਕੂੜ ਹੀ ਕੂੜ ਹੈ।੧॥

**ਮ: ੧ ॥ ਸਚੁ ਤਾ ਪਰੁ ਜਾਣੀਐ. ਜਾ ਰਿਦੈ ਸਚਾ ਹੋਇ ॥ ਕੂੜ ਕੀ ਮਲੁ ਉਤਰੈ. ਤਨੁ ਕਰੇ ਹਛਾ ਧੋਇ ॥ ਸਚੁ ਤਾ ਪਰੁ ਜਾਣੀਐ. ਜਾ ਸਚਿ ਧਰੇ ਪਿਆਰੁ ॥ ਨਾਉ ਸੁਣਿ ਮਨੁ ਰਹਸੀਐ. ਤਾ ਪਾਏ ਮੋਖ ਦੁਆਰੁ ॥ ਸਚੁ ਤਾ ਪਰੁ ਜਾਣੀਐ. ਜਾ ਜੁਗਤਿ ਜਾਣੈ ਜੀਉ ॥ ਧਰਤਿ ਕਾਇਆ ਸਾਧਿ ਕੈ. ਵਿਚਿ ਦੇਇ ਕਰਤਾ ਬੀਉ ॥ ਸਚੁ ਤਾ ਪਰੁ ਜਾਣੀਐ. ਜਾ ਸਿਖ ਸਚੀ ਲੇਇ ॥ ਦਇਆ ਜਾਣੈ ਜੀਅ ਕੀ. ਕਿਛੁ ਪੁੰਨੁ ਦਾਨੁ ਕਰੇਇ ॥ ਸਚੁ ਤਾਂ ਪਰੁ ਜਾਣੀਐ ਜਾ ਆਤਮ ਤੀਰਥਿ ਕਰੇ ਨਿਵਾਸੁ ॥ ਸਤਿਗੁਰੂ ਨੋ ਪੁਛਿ ਕੈ. ਬਹਿ ਰਹੈ ਕਰੇ**

**ਨਿਵਾਸੁ ॥ ਸਚੁ ਸਭਨਾ ਹੋਇ ਦਾਰੂ, ਪਾਪ ਕਢੈ ਧੋਇ ॥ ਨਾਨਕੁ ਵਖਾਣੈ ਬੇਨਤੀ, ਜਿਨ ਸਚੁ ਪਲੈ ਹੋਇ ॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਤਾਂ, ਜਾਂ, ਕਾਇਆਂ।

**ਪਦ ਅਰਥ:** ਸਚੁ=ਸਤਿ, ਸਦੀਵੀ ਹੋਂਦ ਵਾਲਾ। ਤਾ ਪਰੁ=ਤਾਂ ਹੀ (ਭਾਵ ਚੰਗੀ ਤਰ੍ਹਾਂ)। ਜਾਣੀਐ=ਜਾਣਿਆ ਜਾਂਦਾ ਹੈ। ਸਚਿ=ਸਚ ਨਾਲ। ਰਹਸੀਐ=ਖਿੜਦਾ ਹੈ, ਪ੍ਰਸੰਨ ਹੁੰਦਾ ਹੈ। ਮੋਖ ਦੁਆਰੁ= ਮੁਕਤੀ ਦਾ ਦਰ। ਜੁਗਤਿ=ਤਰੀਕਾ। ਜੀਉ=ਜੀਵਨ। ਸਾਧਿ ਕੈ=ਵਾਹ ਕੇ, ਗੋਡੀ ਰਾਹੀਂ ਸਵਾਰ ਕੇ। ਦੇਇ=ਦੇਵੇ, ਦਿੰਦਾ ਹੈ। ਬੀਉ=ਬੀਜ। ਸਿਖ=ਸਿਖਿਆ। ਆਤਮ ਤੀਰਥਿ=ਆਤਮਾ ਦੇ (ਗਿਆਨ ਰੂਪੀ) ਤੀਰਥ ਉਤੇ।

**ਅਰਥ:** ਸੱਚ ਤਾਂ ਹੀ ਚੰਗੀ ਤਰ੍ਹਾਂ ਜਾਣਿਆ ਜਾ ਸਕਦਾ ਹੈ ਜੇ ਹਿਰਦੇ ਵਿਚ ਸੱਚਾ ਨਾਮ ਹੋਵੇ। (ਸੱਚੇ ਨਾਮ ਨਾਲ) ਝੂਠ ਦੀ ਮੈਲ ਲਹਿ ਜਾਂਦੀ ਹੈ, (ਅਤੇ ਨਿਰਮਲ ਨਾਮ) ਸਰੀਰ ਨੂੰ ਧੋ ਕੇ ਪਵਿਤਰ ਕਰ ਦੇਂਦਾ ਹੈ।

ਸੱਚ ਤਾਂ ਹੀ ਚੰਗੀ ਤਰ੍ਹਾਂ ਜਾਣਿਆ ਜਾ ਸਕਦਾ ਹੈ ਜਦੋਂ (ਜੀਵ) ਸੱਚ ਨਾਲ ਪਿਆਰ ਪਾਏ। (ਜਦੋਂ) ਨਾਮ ਨੂੰ ਸੁਣ ਕੇ ਮਨ ਖਿੜਦਾ ਹੈ ਤਾਂ ਮੁਕਤੀ ਦਾ ਦਰ ਪ੍ਰਾਪਤ ਹੁੰਦਾ ਹੈ।

ਸੱਚ ਤਾਂ ਹੀ ਚੰਗੀ ਤਰ੍ਹਾਂ ਜਾਣਿਆ ਜਾ ਸਕਦਾ ਹੈ ਜਦੋਂ (ਕੋਈ ਮਨੁੱਖ) ਜੀਵਨ ਦੀ ਜੁਗਤੀ (ਤਰੀਕਾ) ਜਾਣਦਾ ਹੋਵੇ। ਸਰੀਰ ਰੂਪੀ ਧਰਤੀ ਨੂੰ ਸਵਾਰ ਕੇ (ਇਸ ਵਿਚ) ਕਰਤਾ ਪੁਰਖ ਦਾ (ਨਾਮ ਰੂਪੀ) ਬੀਜ ਬੀਜ ਦੇਵੇ।

ਸੱਚ ਤਾਂ ਹੀ ਚੰਗੀ ਤਰ੍ਹਾਂ ਜਾਣਿਆ ਜਾਂਦਾ ਹੈ ਜਦੋਂ (ਮਨੁੱਖ) ਸੱਚੀ ਸਿਖਿਆ ਲੈਂਦਾ ਹੈ। (ਓਹ ਸਾਰੇ) ਜੀਆਂ ਉਤੇ ਦਇਆ (ਕਰਨੀ ਆਪਣਾ ਧਰਮ) ਸਮਝਦਾ ਹੈ, (ਲੋੜਵੰਦਾਂ ਲਈ) ਪੁੰਨ ਦਾਨ (ਆਦਿ) ਕਰਦਾ ਹੈ।

(ਨੋਟ- ਇਸ ਪੁੰਨ ਦਾਨ ਦੀ ਧਾਰਨਾ ਗਰੀਬਾਂ ਨੂੰ ਨਿਰਾ ਰੁਪਏ ਪੈਸੇ ਦੇਣ ਵਾਲੀ ਜਾਂ ਲੰਗਰ ਲਾਉਣ ਵਾਲੀ ਨਾ ਹੋਵੇ ਸਗੋਂ "ਕਲਿ ਮੈ ਏਹੋ ਪੁੰਨੁ ਗੁਣ ਗੋਵਿੰਦ ਗਾਹਿ" (ਪੰਨਾ ੯੬੨) ਅਥਵਾ ਪੁੰਨ ਦਾਨ ਕਾ ਕਰੇ ਸਰੀਰੁ॥ ਸੋ ਗਿਰਹੀ ਗੰਗਾ ਕਾ ਨੀਰੁ॥" (ਪੰਨਾ ੯੫੨) ਵਾਲੀ ਸਿਖਿਆ ਉਤੇ ਅਮਲ ਕਰਨਾ ਕਰਾਉਣਾ ਹੋਵੇ)।

ਸੱਚ ਤਾਂ ਹੀ ਚੰਗੀ ਤਰ੍ਹਾਂ ਜਾਣਿਆ ਜਾਂਦਾ ਹੈ ਜਦੋਂ (ਮਨੁੱਖ) ਆਤਮ (ਗਿਆਨ) ਦੇ ਤੀਰਥ ਉਤੇ ਆਪਣਾ ਨਿਵਾਸ ਕਰੇ। ਸਤਿਗੁਰੂ ਨੂੰ ਪੁਛ ਕੇ (ਅਰਥਾਤ ਸਿਖਿਆ ਲੈ ਕੇ ਅਡੋਲ) ਬੈਠਾ ਰਹੇ (ਭਾਵ ਟਿਕਿਆ ਰਹੇ ਅਤੇ ਅੰਤਰ-ਮੁਖਿ ਬਿਰਤੀ ਦੁਆਰਾ ਸਿਮਰਨ ਵਿੱਚ) ਨਿਵਾਸ ਕਰੇ।

(ਇਸ ਤਰ੍ਹਾਂ) ਸੱਚ ਹਰੇਕ (ਰੋਗ) ਦਾ ਦਾਰੂ ਬਣ ਜਾਂਦਾ ਹੈ (ਅਤੇ ਜੀਵ ਦੇ ਹਿਰਦੇ ਵਿਚੋਂ) ਪਾਪ ਧੋ ਕੇ (ਬਾਹਰ) ਕਢ ਦਿੰਦਾ ਹੈ। ਨਾਨਕ ਬੇਨਤੀ ਕਰਦਾ ਹੈ (ਹੇ ਭਾਈ!) ਜਿਨ੍ਹਾਂ (ਮਨੁੱਖਾਂ ਦੇ) ਪਾਸ ਸੱਚ

ਹੁੰਦਾ ਹੈ, (ਉਨ੍ਹਾਂ ਦੀ ਅਜਿਹੀ ਜੀਵਨ-ਅਵਸਥਾ ਬਣ ਜਾਂਦੀ ਹੈ)।੨।

**ਪਉੜੀ ॥ ਦਾਨੁ ਮਹਿੰਡਾ ਤਲੀ ਖਾਕੁ, ਜੇ ਮਿਲੈ ਤ ਮਸਤਕਿ ਲਾਈਐ ॥ ਕੂੜਾ ਲਾਲਚੁ ਛਡੀਐ, ਹੋਇ ਇਕ ਮਨਿ ਅਲਖੁ ਧਿਆਈਐ ॥ ਫਲੁ ਤੇਵੇਹੋ ਪਾਈਐ, ਜੇਵੇਹੀ ਕਾਰ ਕਮਾਈਐ ॥ ਜੇ ਹੋਵੈ ਪੂਰਬਿ ਲਿਖਿਆ, ਤਾ ਧੂੜਿ ਤਿਨਾ ਦੀ ਪਾਈਐ ॥ ਮਤਿ ਥੋੜੀ, ਸੇਵ ਗਵਾਈਐ ॥ ੧੦ ॥**

## ਉਚਾਰਨ ਸੇਧ

**ਫੁਟਕਲ:** 'ਅਲਖ' ਪਦ ਅੱਧਕ ਸਹਿਤ 'ਅਲੱਖ' ਉਚਾਰਨਾ ਚਾਹੀਦਾ ਹੈ। 'ਮ-ਹਿੰਡਾ' ਅਸ਼ੁੱਧ ਉਚਾਰਨ ਹੈ।

**ਪਦ ਅਰਥ:** ਮਹਿੰਡਾ=ਮੈਂਡਾ, ਮੇਰਾ। ਤਲੀ=ਪੈਰਾਂ ਦੀਆਂ ਤਲੀਆਂ ਦੀ। ਖਾਕੁ=ਮਿੱਟੀ, ਧੂੜ। ਮਸਤਕਿ=ਮੱਥੇ ਉਤੇ। ਮਨਿ=ਮਨ ਕਰਕੇ। ਤੇਵੇਹੋ=ਤਿਹੋ ਜਿਹਾ। ਜੇਵੇਹੀ=ਜਿਹੋ ਜਿਹੀ। ਪੂਰਬਿ=ਪਹਿਲਾਂ ਤੋਂ ਧੁਰੋਂ। ਮਤਿ ਥੋੜੀ=ਥੋੜੀ (ਤੁਛ) ਬੁਧੀ ਕਰਕੇ। ਗਵਾਈਐ=ਗਵਾ ਲਈਦੀ ਹੈ।

**ਅਰਥ:** ਮੇਰਾ ਦਾਨ (ਸਤ-ਪੁਰਸ਼ਾਂ ਦੀ) ਚਰਨ-ਧੂੜੀ (ਪ੍ਰਾਪਤ ਕਰਨਾ ਹੈ) ਜੇ (ਇਹ ਧੂੜ) ਮਿਲ ਜਾਵੇ ਤਾਂ (ਆਪਣੇ) ਮੱਥੇ ਉਤੇ ਲਾਉਣੀ ਚਾਹੀਦੀ ਹੈ। ਝੂਠਾ ਲਾਲਚ ਛਡਣਾ ਚਾਹੀਦਾ ਹੈ, ਇਕ ਮਨ ਹੋ ਕੇ ਅਲਖ (ਅਦ੍ਰਿਸ਼ਟ ਪ੍ਰਭੂ) ਨੂੰ ਧਿਆਉਣਾ ਚਾਹੀਦਾ ਹੈ।

(ਹੇ ਭਾਈ!) ਜਿਹੋ ਜਿਹੀ ਕਾਰ ਕਰੀਏ (ਉਸ ਦਾ) ਓਹੋ ਜਿਹਾ ਫਲ ਮਿਲਦਾ ਹੈ। ਜੇ ਧੁਰੋਂ ਹੀ (ਮੱਥੇ ਤੇ) ਲਿਖਿਆ ਹੋਵੇ ਤਾਂ ਹੀ ਉਨ੍ਹਾਂ (ਸਤਿ ਪੁਰਸ਼ਾਂ) ਦੀ ਧੂੜੀ ਪ੍ਰਾਪਤ ਹੁੰਦੀ ਹੈ। ਥੋੜੀ ਬੁੱਧੀ ਹੋਣ ਕਾਰਨ ਕਈ ਵਾਰੀ) ਸੇਵਾ (ਹੱਥੋਂ) ਗਵਾ ਲਈਦੀ ਹੈ।੧੦।

## ਅਰਥ ਭੇਦ ਅਤੇ ਨਿਰਣੈ

**੧) ਸਚੁ ਤਾ ਪਰੁ ਜਾਣੀਐ, ਜਾ ਜੁਗਤਿ ਜਾਣੈ ਜੀਉ ॥**

ਵਖ ਵਖ ਅਰਥ:

੧. ਭਲੀ ਪ੍ਰਕਾਰ ਸੱਚ ਤੇ ਜਾਨਾ ਜਾਤਾ ਹੈ ਜੋ ਜੀਉ ਵਾਹਿਗੁਰੂ ਮੇ ਬ੍ਰਿਤੀ ਕਾ (ਜੁਗਤਿ) ਜੁੜਵਤ ਜਾਨੈ। [ਫ.ਸ.

੨. ਜਗਤ ਦੇ ਅਸਲੇ ਪ੍ਰਭੂ ਦੀ ਸਮਝ ਤਦੋਂ ਪੈਂਦੀ ਹੈ, ਜਦੋਂ ਮਨੁੱਖ (ਰੱਬੀ ਜੀਵਨ ਗੁਜ਼ਾਰਨ ਦੀ) ਜੁਗਤੀ ਜਾਣਦਾ ਹੈ। [ਦਰਪਣ

੩. ਭਾਈ ਵੀਰ ਸਿੰਘ ਜੀ ਨੇ ਨੰਬਰ ੧ ਵਾਲੇ ਅਰਥ ਕੀਤੇ ਹਨ।

**ਨਿਰਣੈ:** 'ਤਾ ਪਰੁ' ਪਦ-ਛੇਦ ਕਰਕੇ ਪਾਠ ਕਰਨਾ ਠੀਕ ਹੈ, 'ਪਰੁ' ਦੇ ਅਰਥ 'ਚੰਗੀ ਤਰ੍ਹਾਂ' ਭਲੀ ਪ੍ਰਕਾਰ' ਹਨ। ਗੁਰਬਾਣੀ ਵਿਚ 'ਪਰ' ਦੀ ਵਰਤੋਂ 'ਚੰਗੀ ਤਰ੍ਹਾਂ' ਦੇ ਅਰਥਾਂ ਵਿਚ ਮਿਲਦੀ ਹੈ :-

**ਜਾ ਕਾ ਕਾਰਜੁ ਸੋਈ ਪਰੁ ਜਾਣੈ, ਜੇ ਗੁਰ ਕੈ ਸਬਦਿ ਸਮਾਹੀ ॥** [ਪੰਨਾ ੧੬੨

ਸੋ, ਇਥੇ 'ਤਾ ਪਰੁ' ਦੇ ਅਰਥ ਹਨ 'ਤਾਂ ਤੇ', ਤਾਂ ਹੀ'। ਇਸੇ ਤਰ੍ਹਾਂ 'ਜੁਗਤਿ' ਸ਼ਬਦ ਦੇ ਅਰਥ 'ਜੁਗਤੀ', 'ਤਰੀਕਾ' ਹਨ। 'ਜੋਗ' ਦੇ ਅਰਥ 'ਜੁੜਨਾ' ਵੀ ਹੁੰਦੇ ਹਨ, ਪਰ ਇਸ ਪੰਕਤੀ ਦੇ ਅਰਥ ਹਨ 'ਸੱਚ ਤਾਂ ਹੀ ਚੰਗੀ ਤਰ੍ਹਾਂ ਜਾਣਿਆ ਜਾ ਸਕਦਾ ਹੈ, ਜਦ ਜੀਵਨ-ਜਾਚ ਆਉਂਦੀ ਹੋਵੇ।

## ੨) ਦਇਆ ਜਾਣੈ ਜੀਅ ਕੀ ਕਿਛੁ ਪੁੰਨੁ ਦਾਨੁ ਕਰੇਇ ॥

ਇਸ ਪੰਕਤੀ ਵਿਚ 'ਦਇਆ ਜਾਣੈ ਜੀਅ ਕੀ' ਦੇ ਅਰਥਾਂ ਬਾਰੇ ਵਿਦਵਾਨਾਂ ਵਿਚ ਮਤ-ਭੇਦ ਹਨ। ਪ੍ਰਚਲਤ ਅਰਥ ਇਉਂ ਹਨ:–

੧. ਜੀਅ-ਦਾਨ ਕਰਨ ਦੀ ਦਇਆ ਨੂੰ ਸਮਝੇਗਾ ਤੇ ਪੁੰਨ-ਦਾਨ ਕਰੇਗਾ (ਭਾਵ ਨਾਮ ਦੇ ਬ੍ਰਿਛ ਦਾ ਫਲ ਨਾਮ, ਇਹ ਦਾਨ ਕਰੇਗਾ,ਇਉਂ ਜੀਅ-ਦਾਨ ਦਾਤਾ ਹੋ ਵਰਤੇਗਾ)।[ਭਾਈ ਵੀਰ ਸਿੰਘ ਜੀ

੨. ਜੀਆਂ ਉਤੇ ਤਰਸ ਕਰਨਾ ਜਾਣਦਾ ਹੋਵੇ। [ਸ਼ਬਦਾਰਥ

੩. ਪ੍ਰੋ. ਸਾਹਿਬ ਸਿੰਘ ਨੇ ਵੀ ਨਬੰਰ ੨ ਵਾਲੇ ਅਰਥ ਕੀਤੇ ਹਨ।

੪. ਦਇਆ ਜੀਵਾਂ ਪਰ ਕਰ ਆਪਣਾ ਆਪ ਜਾਣ ਕੇ, ਵਾ ਆਪਣੇ ਉਪਰ ਵੀ ਦਇਆ ਕਰੇ। ਜੋ ਪ੍ਰਮੇਸਰ ਕੀ ਤਰਫ ਮਨ ਕੋ ਲਾਵਤਾ ਹੈ ਸੋ ਆਪਣੇ ਤੇ ਦਇਆ ਹੈ।

[ਗਿ. ਭਗਵਾਨ ਸਿੰਘ ਜੀ ਸੰਪ੍ਰਦਾਈ

ਇਸ ਤਰ੍ਹਾਂ ਦੇ ਭਾਵ ਵਾਲੀ ਪੰਕਤੀ ਬਾਰਹਮਾਹਾ ਮਾਝ ਮ: ੫ ਵਿਚ ਮਿਲਦੀ ਹੈ:–

**ਅਠਸਠਿ ਤੀਰਥ ਸਗਲ ਪੁੰਨ, ਜੀਅ ਦਇਆ ਪਰਵਾਨੁ ॥** [ਪੰਨਾ ੧੩੬

**ਨਿਰਣੈ:** 'ਜੀਅ' ਸ਼ਬਦ ਬਹੁ-ਵਚਨ ਦਾ ਬੋਧਕ ਹੈ। 'ਜੀਅ ਦਇਆ' ਤੋਂ ਭਾਵ ਸਭ ਜੀਆਂ ਉਤੇ ਦਇਆ ਅਥਵਾ ਤਰਸ ਕਰਨਾ ਹੈ। ਇਥੇ ਆਪਣੇ ਉਤੇ ਦਇਆ ਕਰਨ ਦਾ ਭਾਵ ਨਹੀਂ, ਕਿਉਂਕਿ ਮਨੁੱਖ ਜਦੋਂ ਪੁੰਨ ਦਾਨ ਕਰਦਾ ਹੈ, ਦੂਜਿਆਂ ਨੂੰ ਕੁਝ ਦੇਂਦਾ ਹੈ, ਆਪਣੇ ਆਪ ਨੂੰ ਨਹੀਂ ਦੇਂਦਾ। ਇਸ ਤਰ੍ਹਾਂ ਸਾਰੇ ਜੀਆਂ ਤੇ ਦਇਆ ਕਰਨੀ ਮਨੁੱਖੀ ਜੀਵਨ ਦਾ ਉਦੇਸ਼ ਬਣਿਆ ਹੋਵੇ, ਲੋੜਵੰਦਾਂ ਨੂੰ ਕੁਝ ਪੁੰਨ ਦਾਨ ਆਦਿ ਕਰਦਾ ਰਹੇ, ਤਾਂ ਹੀ ਸਮਝੋ ਮਨੁੱਖ ਨੇ ਸੱਚੀ ਸਿਖਿਆ ਪ੍ਰਾਪਤ ਕਰ ਲਈ ਹੈ। ਹਾਂ, ਵੰਡ ਛੱਕਣ ਵਾਲੇ ਰੂਪ ਵਿਚ ਆਪਣੀ ਜੀਵਾਤਮਾ ਦਾ ਸੁਤੇ ਹੀ ਭਲਾ ਹੋ ਜਾਂਦਾ ਹੈ। "ਕਲਿ ਮੈ ਏਹੋ ਪੁੰਨੁ, ਗੁਣ ਗੋਵਿੰਦ ਗਾਹਿ" ਵਿੱਚ ਸਾਰੇ ਪੁੰਨ ਦਾਨ ਆ ਜਾਂਦੇ ਹਨ।

## ੩) ਮਤਿ ਥੋੜੀ ਸੇਵ ਗਵਾਈਐ

ਇਸ ਪੰਕਤੀ ਵਿਚ 'ਮਤਿ' ਪਦ ਦੇ ਅਰਥ ਬਾਰੇ ਵਿਦਵਾਨਾਂ ਵਿਚ ਅਸੰਮਤੀ ਹੈ ਅਤੇ ਹੇਠ ਲਿਖੇ ਕਈ ਅਰਥ ਪ੍ਰਚਲਤ ਹਨ:–

੧. ਆਪਣੀ ਛੋਟੀ ਜਿਹੀ ਮਤਿ ਦੀ ਟੇਕ ਰਖੀਏ ਤਾਂ (ਇਸ ਦੇ ਆਸਰੇ) ਕੀਤੀ ਹੋਈ ਘਾਲ-ਕਮਾਈ ਵਿਅਰਥ ਜਾਂਦੀ ਹੈ। [ਪ੍ਰੋ. ਸਾਹਿਬ ਸਿੰਘ ਜੀ

੨. ਭਾਈ ਵੀਰ ਸਿੰਘ ਜੀ ਦੇ ਅਰਥ ਨੰਬਰ ੧ ਨਾਲ ਮਿਲਦੇ ਹਨ।

੩. (ਅਤੇ ਗੁਰੂ ਦੀ) ਸੇਵਾ (ਕਰਕੇ) ਤੁਛ ਬੁਧੀ ਨੂੰ ਗਵਾ ਲਈਦਾ ਹੈ। [ਪੰਡਿਤ ਨਰੈਣ ਸਿੰਘ ਜੀ

੪. ਕਈ ਕਥਾਕਾਰ ਇਉਂ ਵੀ ਅਰਥ ਕਰਦੇ ਹਨ-'ਮਤਾਂ ਥੋੜੀ ਸੇਵਾ ਸਮਝ ਕੇ ਛੱਡ ਦੇਈਏ, ਸੇਵਾ ਛੱਡਣੀ ਨਹੀਂ ਚਾਹੀਦੀ।'

**ਨਿਰਣੈ:** ਗੁਰਬਾਣੀ ਵਿਚ 'ਮਤਿ' ਪਦ ਦੇ ਅਰਥ ਅਕਲਿ, 'ਬੁਧੀ' ਹੀ ਹੁੰਦੇ ਹਨ ਪਰ ਜਦੋਂ ਇਹ ਨਿਖੇਧ ਵਾਚੀ ਅਰਥ ਪ੍ਰਗਟਾਉਂਦਾ ਹੈ ਤਾਂ ਇਸ ਦਾ ਸਰੂਪ 'ਮਤੁ' ਹੁੰਦਾ ਹੈ। ਦੋ ਤਿੰਨ ਥਾਵਾਂ ਤੋਂ ਬਿਨਾ ਸਮੱਗਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਇਹੋ ਨਿਯਮ ਹੈ। ਭਗਤ ਕਬੀਰ ਜੀ ਦੇ ਇਕ ਸਲੋਕ ਵਿਚ ਵੀ 'ਮਤਿ' ਦੇ ਅਰਥ ਨਿਖੇਧ ਰੂਪ ਵਿਚ ਹਨ:-

**ਮਤਿ ਬਸਿ ਪਰਉ ਲੁਹਾਰ ਕੇ, ਜਾਰੈ ਦੂਜੀ ਬਾਰ।** [ਪੰਨਾ ੧੩੬੯

ਸੋ, ਸੰਬੰਧਤ ਪੰਕਤੀ ਵਿਚ 'ਮਤਿ' ਪਦ ਦੇ ਅਰਥ 'ਮਤਿ ਕਰਕੇ' ਕਰਨੇ ਹੀ ਠੀਕ ਹਨ। ਅਰਥਾਤ ਥੋੜੀ ਮਤਿ (ਬੁਧੀ ਹੋਣ) ਕਰਕੇ ਸੇਵਾ ਗਵਾ ਲਈਦੀ ਹੈ।

## ਸਾਰੰਸ਼ ਅਤੇ ਸਿਧਾਂਤ

ਕੂੜ ਦੀ ਆਪਣੀ ਹੋਂਦ ਕੋਈ ਨਹੀਂ। ਕੂੜ ਉਸ ਵਸਤੂ ਨੂੰ ਆਖਿਆ ਜਾਂਦਾ ਹੈ ਜਿਸ ਦਾ ਆਪਣਾ ਸਰੂਪ ਨਾ ਹੋਵੇ, ਪਰ ਵੇਖਣ ਵਿਚ ਨਜ਼ਰ ਆਵੇ। ਗੁਰਬਾਣੀ ਵਿਚ ਹਰਿ ਚੰਦਉਰੀ, ਮ੍ਰਿਗ ਤ੍ਰਿਸ਼ਨਾ, ਗੰਧਰਬ ਨਗਰੀ ਆਦਿ ਕਲਪਿਤ ਨਾਉਂ ਕੂੜ ਵਾਲੇ ਸਰੂਪ ਦਾ ਹੀ ਪ੍ਰਗਟਾਅ ਕਰਦੇ ਹਨ।

ਗੁਰਦੇਵ ਜੀ ਨੇ ਰਾਜਾ, ਪਰਜਾ, ਮੰਡਪ, ਮਾੜੀ, ਸੋਨਾ ਚਾਂਦੀ, ਕਪੜੇ ਆਦਿ ਪਦਾਰਥਾਂ ਨੂੰ ਹੀ ਕੂੜ ਨਹੀਂ ਦਸਿਆ, ਸਗੋਂ ਇਹ ਮਨੁੱਖੀ ਸਰੀਰ ਅਤੇ ਸਾਰਾ ਸੰਸਾਰ ਹੀ ਕੂੜ (ਨਾਸ਼ਵੰਤ) ਦਸਿਆ ਹੈ। ਜੇ ਅਸੀਂ ਬੀਤੇ ਸਮੇਂ ਨੂੰ ਦ੍ਰਿਸ਼ਟੀ ਗੋਚਰ ਕਰੀਏ ਤਾਂ ਵੱਡੇ ਵੱਡੇ ਰਾਜੇ ਮਹਾਰਾਜੇ, ਸੰਸਾਰ ਤੋਂ ਚਲੇ ਗਏ। ਰਾਮਾਇਣ ਅਨੁਸਾਰ ਰਾਵਣ ਦੀਆਂ ਚੌਦਾਂ-ਛਤੀਆਂ ਅਟਾਰੀਆਂ ਸੋਨੇ ਦੀਆਂ ਸਨ, ਜਿਨ੍ਹਾਂ ਵਿਚ ਹੀਰੇ ਮੋਤੀ ਨਗ ਆਦਿ ਜੜ੍ਹੇ ਹੋਏ ਸਨ। ਇਹ ਕਹਾਵਤ ਹੈ ਕਿ ਰਾਵਣ ਸਾਢੇ ਤਿੰਨ ਕਰੋੜ ਵਰ੍ਹੇ ਨੌਂ ਮਹੀਨੇ ਤੇ ਸਤਾਈ ਦਿਨ ਉਮਰ ਭੋਗਣ ਉਪਰੰਤ ਸਭ ਕੁਝ ਛੱਡ ਕੇ ਸੰਸਾਰ ਤੋਂ ਚਾਲੇ ਪਾ ਗਿਆ:-

**ਜਿਨਿ ਗੜ ਕੋਟ ਕੀਏ ਕੰਚਨ ਕੇ, ਛੋਡਿ ਗਇਆ ਸੋ ਰਾਵਨੁ ॥** [ਪੰਨਾ ੧੧੦੪

ਭਾਈ ਸਾਹਿਬ ਗੁਰਦਾਸ ਜੀ ਨੇ ੩੦ਵੀਂ ਵਾਰ ਦੀ ੧੬ਵੀਂ ਪਉੜੀ ਵਿਚ ਕੂੜ ਤੇ ਵਿਕਾਰਾਂ ਦੀ ਤਸਵੀਰ ਪੇਸ਼ ਕਰਦੇ ਹੋਏ ਕੂੜ ਦਾ ਤੱਤ ਕਢਦੇ ਹੋਏ ਦਸਿਆ ਹੈ ਕਿ ਜਿਵੇਂ ਅੱਗ ਦਾ ਫਲ ਅੰਗਿਆਰ ਹੁੰਦੇ ਹਨ ਤਿਵੇਂ ਕੂੜ ਤੋਂ ਬੁਰਿਆਈਆਂ, ਵਿਸ਼ੇ ਵਿਕਾਰ, ਪਰਾਈ ਨਿੰਦਾ ਆਦਿਕ ਅਉਗਣ ਉਤਪੰਨ ਹੁੰਦੇ ਹਨ, ਜਿਹੜੇ ਜੀਵ ਨੂੰ ਨਰਕਾਂ ਵਿਚ ਸੁੱਟਦੇ ਹਨ।

ਪਰਮਾਤਮਾ ਦਾ ਵਿਸਰਨਾ ਕੂੜ ਵਾਲੀ ਸੰਗਤ ਦੀ ਸਭ ਤੋਂ ਵੱਡੀ ਨਿਸ਼ਾਨੀ ਹੈ, 'ਕਿਉਂਕਿ 'ਕੂੜਿ ਕੂੜੈ ਨੇਹੁ ਲਗਾ ਵਿਸਰਿਆ ਕਰਤਾਰੁ'। ਜਿਥੇ ਸਭ ਕੁਝ ਕੂੜ ਦਸਿਆ ਹੈ ਉਥੇ ਕੂੜ ਦੀ ਵਿਆਪਕਤਾ ਦਾ ਵੱਡਾ ਪਸਾਰਾ ਗੁਰੂ ਜੀ ਨੇ ਅਕਾਲ ਪੁਰਖ ਦੀ ਹਜ਼ੂਰੀ ਵਿਚ ਬੇਨਤੀ ਕਰਦੇ ਹੋਏ ਇਉਂ ਨਿਰੂਪਣ ਕੀਤਾ ਹੈ:-

**ਨਾਨਕੁ ਵਖਾਣੈ ਬੇਨਤੀ, ਤੁਧੁ ਬਾਝੁ ਕੂੜੋ ਕੂੜ ॥** [ਪੰਨਾ ੪੬੮

ਕੂੜ ਮਲੀਨਤਾ ਦਾ ਰੂਪ ਹੈ। ਇਸ ਦੀ ਮੈਲ ਤੋਂ ਬਚਣ ਲਈ ਗੁਰਬਾਣੀ ਵਿਚੋਂ ਸਾਨੂੰ ਵਡੀ ਪ੍ਰੇਰਨਾ ਮਿਲਦੀ ਹੈ। ਹੇਠ ਲਿਖੇ ਪ੍ਰਮਾਣਾਂ ਤੋਂ ਕੂੜ ਬਾਰੇ ਭਲੀ ਭਾਂਤ ਜਾਣਕਾਰੀ ਹੋ ਜਾਂਦੀ ਹੈ:—

੧. **ਕੂੜ ਬੋਲਿ ਮੁਰਦਾਰੁ ਖਾਇ ॥** [ਪੰਨਾ ੧੪੦

੨. **ਛੋਡਹੁ ਪ੍ਰਾਣੀ ਕੂੜ ਕਬਾੜਾ ॥** [ਪੰਨਾ ੧੦੨੪

੩. **ਕੂੜ ਬੋਲਿ ਬੋਲਿ ਭਉਕਣਾ, ਚੂਕਾ ਧਰਮ ਬੀਚਾਰੁ॥** [ਪੰਨਾ ੧੨੪੨

੪. **ਕੂੜ ਬੋਲਿ ਬਿਖੁ ਖਾਵਣੀ, ਬਹੁ ਵਧਹਿ ਵਿਕਾਰਾ ਰਾਮ॥** [ਪੰਨਾ ੫੭੦

੫. **ਕੂੜ ਠਗੀ ਗੁਝੀ ਨਾ ਰਹੈ, ਕੂੜੁ ਮੁਲੰਮਾ ਪਲੇਟਿ ਧਰੇਹੁ॥** [ਪੰਨਾ ੩੧੧

੬. **ਕੂੜੁ ਛੋਡਿ ਸਾਚੇ ਕਉ ਧਾਵਹੁ ॥ ਜੋ ਇਛਹੁ ਸੋਈ ਫਲੁ ਪਾਵਹੁ॥**[ਪੰਨਾ ੧੦੨੮

੭. **ਕੂੜਿ ਕਪਟਿ ਕਿਨੈ ਨ ਪਾਇਓ, ਜੋ ਬੀਜੈ ਖਾਵੈ ਸੋਇ॥** [ਪੰਨਾ ੪੦

੮. **ਕੂੜਹੁ ਕਰੇ ਵਿਣਾਸੁ, ਧਰਮੇ ਤਗੀਐ ॥** [ਪੰਨਾ ੫੧੮

੯. **ਝੂਠੁ ਨ ਬੋਲਿ ਪਾਡੇ, ਸਚੁ ਕਹੀਐ ॥** [ਪੰਨਾ ੯੦੪

੧੦. **ਝੂਠਾ ਜਗੁ ਡਹਕੈ ਘਨਾ, ਦਿਨ ਦੁਇ ਬਰਤਨ ਕੀ ਆਸ॥** [ਪੰਨਾ ੧੧੦੩

ਦੁਰਮਤਿ ਦੀ ਝੂਠੀ ਚਤੁਰਾਈ ਜਗਿਆਸੂ ਨੂੰ ਸਚੇ ਮਾਰਗ ਤੇ ਚਲਣ ਵਿਚ ਵੱਡੀ ਰੁਕਾਵਟ ਹੈ। ਜਿਨ੍ਹਾਂ ਨੂੰ ਇਹ ਸਮਝ ਆ ਗਈ ਹੈ- "ਇਹੁ ਸਚੁ ਸਭਨਾ ਕਾ ਖਸਮੁ ਹੈ" ਉਹ ਕੂੜ ਵਿਚ ਨਹੀਂ ਪੈਂਦੇ। ਉਹ ਸਰੀਰ ਦਾ ਧੋਣਾ ਮਨ ਦੀ ਪਵਿਤਰਤਾ ਨਹੀਂ ਸਮਝਦੇ ਅਤੇ ਕੇਵਲ ਬਾਹਰਮੁਖੀ 'ਸੱਚ' ਬੋਲਣਾ, ਸੱਚ ਦਾ ਪ੍ਰਕਾਸ਼ ਜਾਂ ਸੱਚ ਦਾ ਪ੍ਰਤੀਕ ਨਹੀਂ ਮੰਨਦੇ। ਉਹ ਸੱਚ ਦਾ ਨਿਰਣਾ ਇਉਂ ਕਰਦੇ ਹਨ ਜਿਵੇਂ ਗੁਰੂ ਬਾਬਾ ਜੀ ਫੁਰਮਾਉਂਦੇ ਹਨ:—

**ਸਚੁ ਤਾ ਪਰੁ ਜਾਣੀਐ, ਜਾ ਰਿਦੈ ਸਚਾ ਹੋਇ॥** [ਪੰਨਾ ੪੬੮

ਸੱਚ ਕੀ ਹੈ? — ਨਾਮੁ ਕੂੜ ਕੀ ਹੈ? — ਮਾਇਆ (ਹਉਮੈ)

ਹਿਰਦੇ ਵਿਚ ਸੱਚ ਵਸਣ-ਵਸਾਉਣ ਦੀਆਂ ਹੇਠ ਲਿਖੀਆਂ ਨਿਸ਼ਾਨੀਆਂ ਹਨ:—

੧. ਹਿਰਦੇ ਵਿਚ ਸੱਚ ਦਾ ਨਿਵਾਸ ਹੋ ਜਾਏ।

੨. ਕੂੜ ਤੇ ਪਾਪਾਂ ਦੀ ਮੈਲ ਅੰਦਰੋਂ ਨਿਕਲ ਜਾਏ, ਇਸ ਤਰ੍ਹਾਂ ਦੀ ਸਰੀਰਕ ਪਵਿੱਤਰਤਾ ਹੋਵੇ।

੩. ਮਨ, ਬਚਨ ਅਤੇ ਕਰਮ ਕਰਕੇ ਸੱਚ ਨਾਲ ਪਿਆਰ ਹੋਵੇ। ਸੱਚ ਦਾ ਨਾਂ ਸੁਣ ਕੇ ਮਨ ਵਿਚ ਖੇੜਾ ਆ ਜਾਏ।

੪. ਇਸ ਤਰ੍ਹਾਂ ਦੀ ਜੀਵਨ-ਜਾਚ ਆ ਜਾਵੇ, ਸਰੀਰ-ਧਰਤੀ ਨੂੰ ਸ਼ੁਭ ਗੁਣਾਂ ਨਾਲ ਸਾਧੇ। ਵਿਸ਼ੇ ਵਿਕਾਰਾਂ ਦੇ ਭੋਗਾਂ ਤੋਂ ਕਾਇਆ ਨੂੰ ਨਿਰਲੇਪ ਰਖੇ। ਫਿਰ ਕਰਤਾ ਪੁਰਖ ਦੇ ਨਾਮ ਦਾ ਬੀਜ ਬੀਜੇ (ਭਾਵ ਨਾਮ ਅਭਿਆਸ ਕਮਾਈ ਕਰੇ)।

੫. ਸਤਿਗੁਰੂ ਪਾਸੋਂ ਸਿਮਰਨ-ਸਿਖਿਆ ਲਵੇ। 'ਗੁਰਮੁਖਿ ਨਾਮੁ ਦਾਨੁ ਇਸਨਾਨੁ' ਵਾਲੀ ਕਰਣੀ ਦੇ ਨਾਲ ਹੋਰਨਾਂ ਨੂੰ ਵੀ ਨਾਮ ਜਪਾਏ। ਸਹੀ ਅਰਥਾਂ ਵਿਚ ਇਹੋ ਹੀ ਦਇਆ, ਪੁੰਨ-ਦਾਨ ਅਤੇ

ਮੁਕਤੀ ਹੈ:–

**ਆਪਿ ਜਪਹੁ ਅਵਰਾ ਨਾਮੁ ਜਪਾਵਹੁ ॥**

**ਸੁਨਤ ਕਹਤ ਰਹਤ ਗਤਿ ਪਾਵਹੁ॥** [ਪੰਨਾ ੨੯੦

੬ ਆਤਮ-ਤੀਰਥ ਦਾ ਵਾਸੀ ਬਣ ਜਾਵੇ। ਸਤਿਗੁਰੂ ਜੀ ਦੇ ਹੁਕਮ ਵਿਚ ਅੰਤਰ-ਆਤਮੇ (ਸਹਜ ਵਿਚ) ਟਿਕਿਆ ਰਹੇ।

ਉਪਰ ਦਿਤੇ ਲਖਣਾ ਦੁਆਰਾ ਸੱਚ ਵਿਚ ਪਰਵਿਰਤੀ ਹੁੰਦੀ ਹੈ। ਸੱਚ ਹੀ ਸਦਾ ਨਵਾਂ ਨਰੋਆ ਅਤੇ ਸਭ ਰੋਗਾਂ ਦਾ ਦਾਰੂ ਹੈ:-

**ਕੂੜ ਕਪਟ ਰੋਗੀ ਸਦਾ, ਸਚੁ ਸਦਾ ਹੀ ਨਵਾ ਨਰੋਆ ॥** [ਭਾ. ਗੁ. ਵਾਰ ੩੦-੩੧

ਜਿਵੇਂ 'ਹਉਮੈਂ ਤੇ ' ਨਾਮ' ਦਾ ਆਪਸ ਵਿਚ ਵਿਰੋਧ ਹੈ ਤਿਵੇਂ 'ਸੱਚ' ਤੇ 'ਕੂੜ' ਦੋਵੇਂ ਇਕ ਥਾਂ ਤੇ ਨਹੀਂ ਟਿਕ ਸਕਦੇ। ਗੁਰਦੇਵ ਜੀ ਫੁਰਮਾਉਂਦੇ ਹਨ:--

**੧. ਜਿਨਾ ਅੰਦਰਿ ਕੂੜੁ ਵਰਤੈ, ਸਚੁ ਨ ਭਾਵਈ ॥**

**ਜੇ ਕੋ ਬੋਲੈ ਸਚੁ, ਕੂੜਾ ਜਲਿ ਜਾਵਈ ॥** [ਪੰਨਾ ੬੪੬

**੨. ਵਿਚਿ ਸਚੇ ਕੂੜੁ ਨ ਗਡਈ, ਮਨਿ ਵੇਖਹੁ ਕੋ ਨਿਰਜਾਸਿ॥**

**ਕੂੜਿਆਰ ਕੂੜਿਆਰੀ ਜਾਇ ਰਲੇ,**

**ਸਚਿਆਰ ਸਿਖ ਬੈਠੇ ਸਤਿਗੁਰ ਪਾਸਿ ॥** [ਪੰਨਾ ੩੧੪

ਸੱਚ ਤੇ ਕੂੜ ਦੀ ਪਛਾਣ ਬਾਰੇ ਵਿਸ਼ੇਸ਼ ਵੀਚਾਰ 'ਜਪੁ-ਨਿਰਣੈ' ਪੁਸਤਕ ਦੇ ਪੰਨਾ ੬੫-੬੮ ਉਤੇ ਵੀ ਅੰਕਿਤ ਹਨ। ਭਾ.ਸ. ਗੁਰਦਾਸ ਜੀ ਨੇ ਕੂੜ ਤੇ ਸੱਚ ਬਾਰੇ ਬਹੁਤ ਸੁੰਦਰ ਨਿਰਣਾ ਕੀਤਾ ਹੈ:-

**ਸਚਹੁ ਓਰੈ ਸਭ ਕਿਹੁ, ਲਖ ਸਿਆਣਪ ਸਭਾ ਥੋੜੀ॥** [ਭਾ. ਗੁ. ਵਾਰ ੧੮-੧੯

ਪਾਠਕਾਂ ਅਤੇ ਕਥਾ ਵਾਚਕਾਂ ਨੂੰ ਸਚ ਬਾਰੇ ਹੇਠ ਲਿਖੇ ਪਵਿੱਤਰ ਵਾਕ ਯਾਦ ਰਖਣੇ ਚਾਹੀਦੇ ਹਨ:--

**੧. ਸਚੁ ਵਾਪਾਰੁ ਕਰਹੁ ਵਾਪਾਰੀ, ਦਰਗਹ ਨਿਬਹੈ ਖੇਪ ਤੁਮਾਰੀ॥** [ਪੰਨਾ ੨੯੩

**੨. ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ ॥** [ਪੰਨਾ ੬੨

**੩. ਸਚਹੁੰ ਓਰੈ ਸਭ ਕਿਹੁ, ਉਪਰਿ ਗੁਰਮੁਖਿ ਸਚ ਆਚਾਰਾ॥** [ਭਾ. ਗੁ. ਵਾਰ ੯-੬

*ਕੂੜ ਦੀਆਂ ਹੇਠ ਲਿਖੀਆਂ ਨਿਸ਼ਾਨੀਆਂ ਹਨ:--*

੧ ਕੂੜ ਹਉਮੈ ਦਾ ਸਭ ਤੋਂ ਛੋਟਾ ਤੇ ਵੱਡਾ ਰੂਪ ਹੈ।

੨. ਕੂੜ ਧੂੰਏ ਦਾ ਉਹ ਹਨੇਰਾ ਹੈ ਜਿਹੜਾ ਬੱਦਲ ਬਣ ਕੇ ਬਰਖਾ ਨਹੀਂ ਕਰ ਸਕਦਾ।

੩. ਕੂੜ ਸੂਰਮੇ ਦੀ ਉਸ ਬੇ-ਜਾਨ ਤਸਵੀਰ ਵਾਂਗ ਹੈ ਜਿਹੜੀ ਰਣ-ਖੇਤਰ ਵਿਚ ਵੈਰੀ-ਦਲਾਂ ਨਾਲ ਮੁਕਾਬਲਾ ਨਹੀਂ ਕਰ ਸਕਦੀ।

੪. ਕੂੜ ਕਾਂਜੀ ਦੀ ਨਿਆਈਂ ਹੈ, ਜਿਸ ਦੀ ਇਕ ਬੂੰਦ ਦੁੱਧ ਨਾਲ ਭਰੀ ਹੋਈ ਚਾਟੀ ਵਿਗਾੜ ਦਿੰਦੀ ਹੈ।

੫. ਕੂੜ ਅੱਗ ਦੀ ਉਹ ਚਿੰਗਾੜੀ ਹੈ ਜਿਹੜੀ ਸ਼ੁਭ ਕਰਮਾਂ ਦੀ ਰੂਈ ਰੂਪ ਪੂੰਜੀ ਨੂੰ ਸਾੜ ਕੇ ਸੁਆਹ ਬਣਾ ਦਿੰਦੀ ਹੈ।

੬. ਕੂੜ ਦਾ ਸਭ ਤੋਂ ਵੱਡਾ ਲਛਣ ਇਹ ਹੈ ਕਿ ਭਾਵੇਂ ਸੌ ਪੜਦੇ ਪਾਈ ਜਾਈਏ, ਅੰਤ ਨੂੰ 'ਕੂੜ' ਨੇ ਕੂੜ ਰੂਪ ਵਿਚ ਪ੍ਰਗਟ ਹੋਣਾ ਹੀ ਹੋਣਾ ਹੈ।

੭. ਕੂੜ ਦੀ ਸੱਚ ਵਿਚ ਸਮਾਈ ਨਹੀਂ ਹੋ ਸਕਦੀ। ਸਾਰੀ ਵੀਚਾਰ ਦਾ ਤਾਤਪਰਜ ਹੈ—

'ਕੂੜ ਨਿਖੁਟੇ ਨਾਨਕਾ, ਓੜਕਿ ਸਚਿ ਰਹੀ॥' [ਪੰਨਾ ੯੫੩

**ਸਲੋਕੁ ਮ: ੧ ॥ ਸਚਿ ਕਾਲੁ ਕੂੜੁ ਵਰਤਿਆ, ਕਲਿ ਕਾਲਖ ਬੇਤਾਲ ॥ ਬੀਉ ਬੀਜਿ ਪਤਿ ਲੈ ਗਏ,ਅਬ ਕਿਉ ਉਗਵੈ ਦਾਲਿ॥ ਜੇ ਇਕੁ ਹੋਇ ਤ ਉਗਵੈ, ਰੁਤੀ ਹੂ ਰੁਤਿ ਹੋਇ॥ ਨਾਨਕ, ਪਾਹੈ ਬਾਹਰਾ, ਕੋਰੈ ਰੰਗੁ ਨ ਸੋਇ॥ ਭੈ ਵਿਚਿ ਖੁੰਬਿ ਚੜਾਈਐ, ਸਰਮੁ ਪਾਹੁ ਤਨਿ ਹੋਇ॥ ਨਾਨਕ, ਭਗਤੀ ਜੇ ਰਪੈ, ਕੂੜੈ ਸੋਇ ਨ ਕੋਇ॥੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਿਉਂ, ਰੁਤੀਂ, ਹੂੰ।

**ਫੁਟਕਲ:** 'ਪਾਹੁ' ਦਾ ਉਚਾਰਨ 'ਪਾਹੋ' ਕਰਨਾ ਠੀਕ ਨਹੀਂ ਹੈ। 'ਹ' ਨੂੰ ਲਗਾ ਔਂਕੜ ਇਕ-ਵਚਨ ਨਾਂਵ ਦਾ ਸੂਚਕ ਹੈ।

**ਪਦ ਅਰਥ:** ਸਚਿ=(ਵਿਸ਼ੇਸ਼ਣ) ਸਚਿਆਈ, ਸੱਚੀ ਰਹਿਣੀ। ਕਾਲੁ=ਸੋਕਾ। ਕਲਿ=ਕਲਜੁਗ। ਬੇਤਾਲ=ਭੂਤਨੇ। ਬੀਜਿ=ਬੀਜ ਕੇ। ਪਤਿ=ਇਜ਼ਤ। ਉਗਵੈ=ਪੈਦਾ ਹੋ ਸਕਦੀ ਹੈ। ਦਾਲਿ=ਦਲੇ ਹੋਏ ਦਾਣੇ। ਇਕੁ=ਇਕ (ਸਾਬਤ ਦਾਣਾ)। ਪਾਹੈ ਬਾਹਰਾ=ਲਾਗ (ਕਪੜੇ ਨੂੰ ਪੱਕਾ ਰੰਗ ਚੜ੍ਹਾਉਣ ਲਈ ਫਟਕੜੀ ਆਦਿ ਦੀ ਦਿਤੀ ਲਾਗ) ਤੋਂ ਬਿਨਾ। ਕੋਰੈ=ਕੋਰੇ (ਕਪੜੇ) ਤੇ। ਸੋਇ=ਓਹੋ ਜਿਹਾ (ਸੋਹਣਾ ਰੰਗ)। ਖੁੰਬਿ=ਧੋਬੀ ਦਾ ਉਹ ਭਾਂਡਾ ਜਿਸ ਵਿਚ ਖਾਰ ਨਾਲ ਮਿਲਿਆ ਪਾਣੀ ਕਾੜ੍ਹ ਕੇ ਕਪੜਿਆਂ ਨੂੰ ਧੋਤਾ ਜਾਂਦਾ ਹੈ। ਸਰਮੁ=ਲਜਿਆ। ਰਪੈ=ਰੰਗਿਆ ਜਾਏ। ਕੂੜੈ=ਕੂੜ ਦੀ। ਸੋਇ=ਕੰਨਸੋ, ਖ਼ਬਰ, ਸੋਝੀ।

**ਅਰਥ :** (ਹੇ ਭਾਈ!) ਸੱਚ ਵਾਲੀ (ਰਹਿਣੀ ਦਾ) ਕਾਲ (ਪੈ ਗਿਆ ਹੈ ਤੇ) ਕੂੜ (ਸਭ ਪਾਸੇ) ਫੈਲ ਗਿਆ ਹੈ, ਕਲਜੁਗ ਦੀ (ਮਲੀਨ ਬਿਰਤੀ ਕਾਰਨ ਲੱਗੀ) ਕਾਲਖ ਨਾਲ (ਲੋਕ) ਭੂਤਨੇ ਬਣੇ ਹੋਏ ਹਨ। (ਪਹਿਲੇ ਜੁਗਾਂ ਦੇ ਲੋਕ ਸਤਿ ਦਾ ਬੀਜ ਬੀਜ ਕੇ (ਉਸ ਦਾ ਫਲ) ਇਜ਼ਤ ਲੈ ਕੇ ਪਰਲੋਕ ਨੂੰ ਚਲੇ ਗਏ, ਹੁਣ (ਉਹ ਬੀਜ ਦੋ ਫਾੜ ਹੋ ਕੇ ਦਲਿਆ ਗਿਆ ਹੈ, ਭਾਵ ਦਾਲ ਬਣ ਗਈ ਹੈ) ਦਾਲ ਕਿਸ ਤਰ੍ਹਾਂ ਉਗ ਸਕਦੀ ਹੈ? (ਤੱਤ ਇਹ ਹੈ ਕਿ ਸਚਿਆਰ ਦੁਨੀਆ ਤੋਂ ਲੱਦ ਗਏ ਹਨ, ਪਰ ਕੂੜਿਆਰਾਂ ਨੂੰ ਸਚਿਆਰ ਬਣਨਾ ਚੰਗਾ ਹੀ ਨਹੀਂ ਲੱਗਦਾ)।

ਜੇ ਇਕ (ਸਾਬਤ ਬੀਜ) ਹੋਵੇ ਤਾਂ (ਧਰਤੀ ਵਿਚੋਂ) ਉਗ ਕੇ (ਬਾਹਰ ਆ ਸਕਦਾ ਹੈ ਨਾਲ ਹੀ) ਰੁੱਤਾਂ ਵਿਚੋਂ ਰੁੱਤ (ਵੀ ਬੀਜ ਉਗਣ ਦੇ ਅਨੁਸਾਰ) ਹੋਵੇ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਪਾਹ ਤੋਂ ਬਿਨਾਂ ਕੋਰੇ (ਕਪੜੇ ਤੇ ਪੱਕਾ) ਰੰਗ ਨਹੀਂ ਚੜ੍ਹਦਾ। (ਕੋਰੇ ਮਨ ਨੂੰ ਰੰਗਣ ਦੀ ਇਹ ਜੁਗਤੀ ਹੈ ਕਿ

ਮਨ ਨੂੰ) ਰੱਬੀ ਡਰ ਵਿੱਚ ਖੁੰਬ ਤੇ ਚੜ੍ਹਾਇਆ ਜਾਏ ਅਤੇ ਤਨ (ਵਿੱਚ) ਲਜਿਆ ਰੂਪੀ ਪਾਹ (ਪਾਣ) ਹੋਵੇ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜੇ (ਇਸ ਮਨ ਨੂੰ) ਭਗਤੀ ਵਿਚ ਰੰਗਿਆ ਜਾਵੇ ਤਦੋਂ ਕੂੜ ਦੀ ਕੋਈ ਕੰਨਸੋ ਨਹੀਂ ਸੁਣੀ ਜਾਂਦੀ (ਭਾਵ ਇਸ ਦਾ ਕੋਈ ਅਸਰ ਨਹੀਂ ਪੈਂਦਾ। ਇਸ ਦੇ ਫਲ ਸਰੂਪ ਸੱਚ ਦਾ ਲੱਗਾ ਹੋਇਆ ਰੰਗ ਕਦੇ ਵੀ ਨਹੀਂ ਉਤਰਦਾ)।੧।

**ਮ: ੧ ॥ ਲਬੁ ਪਾਪੁ ਦੁਇ ਰਾਜਾ ਮਹਤਾ, ਕੂੜੁ ਹੋਆ ਸਿਕਦਾਰੁ॥ ਕਾਮੁ ਨੇਬੁ ਸਦਿ ਪੁਛੀਐ, ਬਹਿ ਬਹਿ ਕਰੇ ਬੀਚਾਰੁ॥ ਅੰਧੀ ਰਯਤਿ ਗਿਆਨ ਵਿਹੂਣੀ, ਭਾਹਿ ਭਰੇ ਮੁਰਦਾਰੁ॥ ਗਿਆਨੀ ਨਚਹਿ ਵਾਜੇ ਵਾਵਹਿ, ਰੂਪ ਕਰਹਿ ਸੀਗਾਰੁ॥ ਊਚੇ ਕੂਕਹਿ ਵਾਦਾ ਗਾਵਹਿ, ਜੋਧਾ ਕਾ ਵੀਚਾਰੁ ॥ ਮੂਰਖ ਪੰਡਿਤ ਹਿਕਮਤਿ ਹੁਜਤਿ, ਸੰਜੈ ਕਰਹਿ ਪਿਆਰੁ ॥ ਧਰਮੀ ਧਰਮੁ ਕਰਹਿ ਗਾਵਾਵਹਿ, ਮੰਗਹਿ ਮੋਖ ਦੁਆਰੁ ॥ ਜਤੀ ਸਦਾਵਹਿ ਜੁਗਤਿ ਨ ਜਾਣਹਿ, ਛਡਿ ਬਹਹਿ ਘਰ ਬਾਰੁ॥ ਸਭੁ ਕੋ ਪੂਰਾ ਆਪੇ ਹੋਵੈ, ਘਟਿ ਨ ਕੋਈ ਆਖੈ॥ ਪਤਿ ਪਰਵਾਣਾ ਪਿਛੈ ਪਾਈਐ, ਤਾ ਨਾਨਕ ਤੋਲਿਆ ਜਾਪੈ ॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਚਹਿਂ, ਵਾਵਹਿਂ, ਕਰਹਿਂ, ਕੂਕਹਿਂ, ਵਾਦਾਂ, ਗਾਵਹਿਂ, ਜੋਧਾਂ, ਮੰਗਹਿਂ, ਗਾਵਾਵਹਿਂ, ਸਦਾਵਹਿਂ, ਜਾਣਹਿਂ, ਬਹਹਿਂ, ਤੋਲਿਆਂ, ਤਾਂ।

**ਪਦ ਅਰਥ:** ਲਬੁ=ਪਦਾਰਥਾਂ ਦੀ ਲਾਲਸਾ। ਮਹਤਾ=ਵਜ਼ੀਰ। ਸਿਕਦਾਰੁ=ਚੌਧਰੀ। ਕਾਮੁ=ਵਿਸ਼ੇ ਭੋਗ ਵਾਸ਼ਨਾ ਦਾ ਸੰਗ੍ਰਹਿ। ਨੇਬੁ=ਨਾਇਬ। ਸਦਿ=ਸਦ ਕੇ, ਬੁਲਾ ਕੇ। ਭਾਹਿ=ਅੱਗ (ਤ੍ਰਿਸ਼ਨਾ ਰੂਪੀ ਅੱਗ) ਨਾਲ। ਮੁਰਦਾਰੁ=ਲੋਥ, ਮੁਰਦਾ। ਵਾਵਹਿ=ਵਜਾਉਂਦੇ ਹਨ। ਵਾਦਾ=ਲੜਾਈਆਂ ਦੀਆਂ ਕਹਾਣੀਆਂ। ਜੋਧਾ=ਬਹਾਦਰਾਂ, ਸੂਰਮਿਆਂ। ਹਿਕਮਤਿ=ਚਲਾਕੀ ਨਾਲ। ਹੁਜਤਿ=ਫੋਕੀ ਦਲੀਲ ਨਾਲ। ਸੰਜੈ=ਸੰਜਣ ਵਿਚ, (ਧਨ) ਜੋੜਨ ਵਿਚ। ਗਾਵਾਵਹਿ=ਗਾਵਾਉਂਦੇ ਹਨ। ਮੋਖ ਦੁਆਰੁ=ਮੁਕਤੀ ਦਾ ਦਰਵਾਜਾ। ਜੁਗਤਿ=ਤਰੀਕਾ, ਢੰਗ। ਬਾਰੁ=ਘਰ-ਘਾਟ। ਘਟਿ=ਛੋਟਾ, "ਘਾਟਿ ਨ ਕਿਨਹੀ ਕਹਾਇਆ ॥ ਸਭ ਕਹਤੇ ਹੈ ਪਾਇਆ॥" ਪੰਨਾ ੭੧)। 'ਹਉਮੈ ਅੰਦਰਿ ਸਭੁ ਕੋ, ਸੇਰਹੁ ਘਟਿ ਨ ਕਿਨੈ ਅਖਾਇਆ।' (ਭਾ. ਗੁ. ਵਾਰ ੧੮-੧੧)। ਪਰਵਾਣਾ-ਤੋਲ, ਵੱਟਾ। ਤੋਲਿਆ=ਤੋਲਿਆਂ, ਤੋਲਣ ਨਾਲ। ਜਾਪੈ=ਪਤਾ ਲਗਦਾ ਹੈ।

**ਅਰਥ:** (ਇਸ ਕਲਜੁਗ ਦਾ ਵਰਤਾਰਾ ਵੇਖੋ) ਲੋਭ ਤੇ ਪਾਪ ਦੋਵੇਂ ਰਾਜਾ ਤੇ ਵਜ਼ੀਰ (ਬਣੇ ਹੋਏ ਹਨ), ਝੂਠ (ਇਨਾਂ ਦਾ) ਚੌਧਰੀ ਹੈ। ਕਾਮ (ਆਦਿਕ ਜੋ) ਨਾਇਬ (ਮਾਨੋ ਨਿਕਟਵਰਤੀ ਅਹਿਲਕਾਰ ਹਨ, ਇਨ੍ਹਾਂ ਨੂੰ) ਸੱਦ ਕੇ ਸਲਾਹ ਪੁਛੀ ਜਾਂਦੀ ਹੈ (ਅਤੇ ਇਹ) ਬੈਠ ਕੇ (ਪਰਸਪਰ) ਵੀਚਾਰ ਕਰਦੇ ਹਨ। (ਇਨ੍ਹਾਂ ਦੀ ਲਪੇਟ ਵਿਚ ਆਈ ਹੋਈ) ਪਰਜਾ ਗਿਆਨ ਤੋਂ ਸਖਣੀ ਹੋਣ ਕਰਕੇ ਅੰਨ੍ਹੀ ਹੈ ਅਤੇ (ਲੋਕ ਤ੍ਰਿਸ਼ਨਾ ਦੀ) ਅੱਗ ਨਾਲ ਭਰੇ ਹੋਏ ਮੁਰਦਾਰ (ਦੀ ਨਿਆਈਂ ਹਨ)। (ਜਿਹੜੇ) ਗਿਆਨੀ (ਪੁਰਸ਼ ਆਗੂ ਬਣੇ ਹੋਏ ਹਨ ਉਹ) ਨਚਦੇ ਹਨ ਤੇ ਵਾਜੇ ਵਜਾਉਂਦੇ ਹਨ, ਬੜੇ ਸੁੰਦਰ ਰੂਪ (ਬਣਾ ਬਣਾ ਕੇ) ਸ਼ਿੰਗਾਰ

ਕਰਦੇ ਹਨ। ਉਚਾ ਉਚਾ (ਜ਼ੋਰ ਨਾਲ) ਕੂਕਦੇ (ਹੇਕਾਂ ਲਾਉਂਦੇ) ਹਨ, ਲੜਾਈਆਂ ਦੇ (ਪ੍ਰਸੰਗ) ਗਾਉਂਦੇ ਹਨ ਸੂਰਮਿਆਂ ਦਾ ਵੀਚਾਰ (ਭਾਵ ਉਨ੍ਹਾਂ ਦੀ ਬਹਾਦਰੀ) ਦੀ ਵਿਆਖਿਆ ਕਰਦੇ ਹਨ (ਅਥਵਾ ਸੋਹਿਲੇ ਗਾਉਂਦੇ ਹਨ)।

ਪੰਡਿਤ ਮੂਰਖ (ਹੋ ਗਏ) ਹਨ, (ਕਿਉਂਕਿ ਉਹ) ਚਲਾਕੀ ਤੇ ਹੁੱਜਤ ਨਾਲ ਮਾਇਆ ਜੋੜਨ ਵਿਚ ਪਿਆਰ ਕਰਦੇ ਹਨ। ਧਰਮਾਤਮਾ (ਪੁਰਸ਼) ਧਰਮ (ਸ਼ੁੱਭ ਕਰਮ) ਕਰਦੇ ਹਨ (ਆਪਣੀ ਕੀਤੀ ਕਮਾਈ ਦਾ ਜਸ) ਗਵਾਉਂਦੇ (ਕਰਵਾਉਂਦੇ) ਹਨ (ਅਤੇ) ਮੁਕਤੀ ਦਾ ਦਰਵਾਜ਼ਾ ਮੰਗਦੇ ਹਨ। (ਜਿਹੜੇ ਮਨੁੱਖ ਆਪਣੇ ਆਪ ਨੂੰ) ਜਤੀ ਕਹਾਉਂਦੇ ਹਨ (ਉਹ ਜਤੀ ਬਣਨ ਵਾਲੀ) ਜੁਗਤੀ ਨਹੀਂ ਜਾਣਦੇ, (ਇਸ ਲਈ) ਘਰ-ਘਾਟ ਛੱਡ ਕੇ (ਜੰਗਲਾਂ ਵਿਚ ਜਾ) ਬੈਠਦੇ ਹਨ।

ਹਰ ਕੋਈ (ਮਨੁੱਖ ਆਪਣੇ ਆਪ ਨੂੰ) ਪੂਰਾ (ਨਿਪੁੰਨ) ਸਮਝਦਾ ਹੈ, (ਆਪਣੇ ਆਪ ਨੂੰ) ਘਟ ਕੋਈ ਵੀ ਨਹੀਂ ਆਖਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਤੱਕੜੀ ਦੇ ਇਕ ਛਾਬੇ ਵਿਚ) ਮਨੁੱਖੀ ਇੱਜ਼ਤ ਦਾ ਵੱਟਾ ਪਾਈਏ ਤਾਂ ਤੋਲਿਆਂ ਪਤਾ ਲਗਦਾ ਹੈ (ਕਿ ਕਿਤਨਾ ਕੁ ਕੋਈ ਧਰਮੀ ਪੁਰਸ਼ ਹੈ)।੨।

**ਮ: ੧ ॥ ਵਦੀ ਸੁ ਵਜਗਿ ਨਾਨਕਾ, ਸਚਾ ਵੇਖੈ ਸੋਇ ॥ ਸਭਨੀ ਛਾਲਾ ਮਾਰੀਆ, ਕਰਤਾ ਕਰੇ ਸੁ ਹੋਇ ॥ ਅਗੈ ਜਾਤਿ ਨ ਜੋਰੁ ਹੈ, ਅਗੈ ਜੀਉ ਨਵੇ ॥ ਜਿਨ ਕੀ ਲੇਖੈ ਪਤਿ ਪਵੈ, ਚੰਗੇ ਸੇਈ ਕੇਇ ॥੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਛਾਲਾਂ, ਮਾਰੀਆਂ, ਨਵੇਂ।

**ਪਦ ਅਰਥ:** ਵਦੀ=ਬੱਧੀ ਹੋਈ, ਨੀਯਤ ਕੀਤੀ ਹੋਈ। ਸੁ=ਉਹ। ਵਜਗਿ=ਵਜੇਗੀ, ਪਰਗਟ ਹੋਵੇਗੀ। ਛਾਲਾ ਮਾਰੀਆ=ਜ਼ੋਰ ਲਾਇਆ ਭਾਵ ਵੱਡਾ ਧਰਮੀ ਬਣਨ ਦੀ ਸ਼ੇਖੀਆਂ ਮਾਰੀਆਂ, (ਪੰਜਾਬੀ ਮੁਹਾਵਰਾ)। ਸੇਈ ਕੇਇ=ਓਹ ਕੋਈ-"ਜਗ ਮਹਿ ਉਤਮੁ ਕਾਢੀਅਹਿ,ਵਿਰਲੇ ਕੇਈ ਕੇਇ।"(ਪੰ. ੫੧੭)।

**ਅਰਥ:** ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜੀ ਮਰਯਾਦਾ ਵਾਹਿਗੁਰੂ ਜੀ ਨੇ) ਬੱਧੀ ਹੈ ਉਹੋ ਹੀ ਪਰਗਟ ਹੋਵੇਗੀ; ਸੱਚਾ ਸਾਹਿਬ ਉਸ (ਮਰਯਾਦਾ ਨੂੰ) ਵੇਖ ਰਿਹਾ ਹੈ। ਸਾਰਿਆਂ ਮਨੁੱਖਾਂ ਨੇ (ਕਰਮ ਰੂਪੀ ਖੇਤਰ ਵਿਚ ਇਕ ਦੂਜੇ ਨਾਲੋਂ ਵਧ ਚੜ੍ਹ ਕੇ) ਛਾਲਾਂ ਮਾਰੀਆਂ ਹਨ (ਭਾਵ ਆਪਣੇ ਆਪ ਨੂੰ ਵੱਡਾ ਧਰਮੀ ਦਰਸਾਇਆ ਹੈ, ਪਰ ਏਦਾਂ ਕੁਝ ਨਹੀਂ ਬਣਦਾ), ਜੋ ਕਰਤਾਪੁਰਖ ਕਰੇਗਾ ਉਹੋ ਹੀ ਹੋਵੇਗਾ। ਅਗੇ (ਰਬੀ) ਦਰਗਾਹ ਵਿਚ ਜਾਤੀ ਦਾ (ਹੰਕਾਰ ਅਤੇ) ਜ਼ੋਰ ਨਹੀਂ (ਚਲ ਸਕਦਾ), (ਕਿਉਂਕਿ) ਅਗੇ (ਰੱਬੀ ਦਰਗਾਹ ਵਿਚ) ਨਵੇਂ(ਓਪਰੇ)ਜੀਵ ਹਨ। (ਇਸ ਲਈ) ਜਿਨ੍ਹਾਂ (ਮਨੁੱਖਾਂ) ਦੀ ਇਜ਼ਤ (ਰੱਬੀ) ਲੇਖੇ ਵਿਚ ਪੈਂਦੀ ਹੈ, ਓਹ ਕੋਈ (ਵਿਰਲੇ ਮਨੁੱਖ ਰੱਬੀ-ਦਰਗਾਹ ਵਿਚ) ਚੰਗੇ (ਆਖੇ ਜਾਂਦੇ ਹਨ)।੩।

**ਪਉੜੀ ॥ ਧੁਰਿ ਕਰਮੁ ਜਿਨ੍ਾ ਕਉ ਤੁਧੁ ਪਾਇਆ, ਤਾ ਤਿਨ੍ੀ ਖਸਮੁ ਧਿਆਇਆ ॥ ਏਨ੍ਾ ਜੰਤਾਂ ਕੈ ਵਸਿ ਕਿਛੁ ਨਾਹੀ, ਤੁਧੁ ਵੇਕੀ ਜਗਤੁ ਉਪਾਇਆ ॥ ਇਕਨਾ ਨੋ ਤੂੰ**

**ਮੇਲਿ ਲੈਹਿ, ਇਕਿ ਆਪਹੁ ਤੁਧੁ ਖੁਆਇਆ ॥ ਗੁਰ ਕਿਰਪਾ ਤੇ ਜਾਣਿਆ, ਜਿਥੈ ਤੁਧੁ ਆਪੁ ਬੁਝਾਇਆ ॥ ਸਹਜੇ ਹੀ ਸਚਿ ਸਮਾਇਆ ॥੧੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਜੰਤਾਂ, ਨਾਹੀਂ, ਲੈਹਿਂ, ਆਪਹੁਂ।

**ਪਦ ਅਰਥ:** ਵੇਕੀ=ਕਈ ਪ੍ਰਕਾਰ ਦੇ, ਵੱਖ-ਵੱਖ ਕਿਸਮਾਂ ਦਾ। ਉਪਾਇਆ-ਪੈਦਾ ਕੀਤਾ ਹੈ। ਖੁਆਇਆ-ਖੁੰਝਾ ਦਿੱਤਾ ਹੈ॥

**ਅਰਥ:** (ਹੇ ਵਾਹਿਗੁਰੂ ਜੀ!) ਜਿਨ੍ਹਾਂ (ਮਨੁੱਖਾਂ ਦੇ ਮਸਤਕ ਉਤੇ) ਤੁਸਾਂ ਧੁਰੋਂ ਹੀ ਬਖਸ਼ਿਸ਼ (ਰੂਪੀ ਨਿਸ਼ਾਨ) ਪਾਇਆ ਹੈ, ਉਨ੍ਹਾਂ ਨੇ ਹੀ (ਆਪਣੇ) ਮਾਲਕ ਨੂੰ ਯਾਦ ਕੀਤਾ ਹੈ। (ਹੇ ਪ੍ਰਭੂ!) ਤੁਸਾਂ ਕਈ ਪਰਕਾਰ ਦੇ ਜੀਵ ਜੰਤੂਆਂ ਦਾ ਸੰਸਾਰ ਪੈਦਾ ਕੀਤਾ ਹੈ (ਪਰ) ਇਨ੍ਹਾਂ ਜੀਵਾਂ ਦੇ ਵਸ ਵਿਚ ਕੁਝ ਨਹੀਂ। (ਹੇ ਪ੍ਰਭੂ!) ਕਈਆਂ ਨੂੰ ਤੂੰ (ਆਪਣੇ ਨਾਲ) ਮੇਲ ਲੈਂਦਾ ਹੈਂ, ਕਈਆਂ ਨੂੰ ਤੂੰ ਆਪ ਹੀ (ਆਪਣੇ ਮੇਲ ਤੋਂ) ਖੁੰਝਾ ਦਿਤਾ ਹੈ। ਗੁਰੂ ਦੀ ਕਿਰਪਾ ਨਾਲ (ਉਸ ਜੀਵ ਨੇ ਤੁਹਾਨੂੰ) ਪਛਾਤਾ ਹੈ ਜਿਸ ਥਾਂ ਤੇ (ਭਾਵ ਜਿਸ ਮਨੁੱਖੀ ਹਿਰਦੇ ਵਿਚ ਬਿਰਾਜਮਾਨ ਹੋ ਕੇ) ਤੁਸਾਂ ਆਪਣੇ ਆਪ ਦੀ ਸੋਝੀ ਪਾਈ ਹੈ। (ਉਹ ਮਨੁੱਖ) ਸਹਜ ਸੁਭਾਵਿਕ ਹੀ ਸੱਚ ਵਿੱਚ ਇਕ-ਮਿਕ ਹੋ ਗਿਆ ਹੈ।੧੧।

## ਅਰਥ ਭੇਦ ਅਤੇ ਨਿਰਣੈ

### (੧) ਸਚਿ ਕਾਲੁ ਕੂੜੁ ਵਰਤਿਆ, ਕਲਿ ਕਾਲਖ ਬੇਤਾਲ ॥

ਪ੍ਰੋ. ਸਾਹਿਬ ਸਿੰਘ ਜੀ ਨੇ 'ਸਚਿ ਕਾਲੁ' ਦੇ ਅਰਥ ਕੀਤੇ ਹਨ-'ਸਚ ਵਿਚ ਕਾਲ ਪੈ ਗਿਆ ਹੈ ਅਸਲੀਅਤ ਦੀ ਪਰਖ ਨਹੀਂ।' ਆਪ ਨੇ ਗੁਰਬਾਣੀ ਵਿਆਕਰਣ ਅਨੁਸਾਰ 'ਸਿਹਾਰੀ' ਦੇ ਅਰਥ 'ਵਿਚ ਕੀਤੇ ਹਨ। ਪਰ ਸਚ ਵਿਚ ਕਾਲ ਪੈਣ ਦੇ ਅਰਥ ਕੀ ਹੋਏ? ਸਚ ਵਿਚ ਕੂੜ ਦਾ ਕੀ ਕੰਮ?

**੧. ਸਚੁ ਸਪੂਰਣ ਨਿਰਮਲਾ, ਤਿਸੁ ਵਿਚਿ ਕੂੜੁ ਨ ਰਲਦਾ ਭਾਈ॥**
**ਸਚ ਅੰਦਰਿ ਕਿਉ ਕੂੜ ਸਮਾਈ ॥** [ਭਾ. ਗੁ. ਵਾ. ੩੦-੧੭

**੨. ਵਿਚਿ ਸਚੇ ਕੂੜੁ ਨ ਗਡਈ, ਮਨਿ ਵੇਖਹੁ ਕੋ ਨਿਰਜਾਸਿ॥** [ਪੰਨਾ ੩੧੪

ਬਾਕੀ ਟੀਕਾਕਾਰਾਂ ਨੇ 'ਸੱਚ ਦਾ ਕਾਲ' ਅਰਥ ਕੀਤੇ ਹਨ ਜੋ ਗੁਰਬਾਣੀ ਵਿਆਕਰਣ ਅਨੁਸਾਰ ਠੀਕ ਨਹੀਂ ਜਾਪਦੇ।

'ਸਚਿ ਕਾਲੁ' ਦੇ ਭਾਵਕ-ਅਰਥ ਇਉਂ ਹਨ ਜਿਵੇਂ ਗੁਰਦੇਵ ਜੀ ਨੇ ਅੰਕਿਤ ਕੀਤਾ ਹੈ:-

**੧. ਕਲਿ ਕਾਤੀ ਰਾਜੇ ਕਾਸਾਈ, ਧਰਮੁ ਪੰਖ ਕਰਿ ਉਡਰਿਆ।**
**ਕੂੜੁ ਅਮਾਵਸ, ਸਚੁ ਚੰਦ੍ਰਮਾ, ਦੀਸੈ ਨਾਹੀ ਕਹ ਚੜਿਆ।** [ਪੰਨਾ ੧੪੫

**੨. ਕੂੜੁ ਅਮਾਵਸਿ ਵਰਤਿਆ, ਹਉ ਭਾਲਣਿ ਚੜ੍ਹਿਆ ਸੰਸਾਰਾ।**[ਭਾ. ਗੁ. ਵਾ. ੧-੧੯

ਜੇ 'ਸਚਿ' ਨੂੰ ਵਿਸ਼ੇਸ਼ਣ ਰੂਪ ਵਿਚ ਅਰਥਾਈਏ ਤਾਂ ਅਰਥ ਵਧੇਰੇ ਢੁਕਵੇਂ ਲਗਦੇ ਹਨ:- ਭਾਵ ਸੱਚ ਵਾਲੀ ਜੀਵਨ-ਰਹਿਣੀ ਦਾ ਕਾਲ ਪੈ ਗਿਆ।

## (੨) ਭੈ ਵਿਚਿ ਖੁੰਬਿ ਚੜਾਈਐ, ਸਰਮੁ ਪਾਹੁ ਤਨਿ ਹੋਇ ॥

ਇਸ ਪੰਕਤੀ ਵਿਚ 'ਸਰਮੁ ਪਾਹੁ ਤਨਿ ਹੋਇ' ਦੇ ਅਰਥਾਂ ਬਾਰੇ ਵਿਦਵਾਨਾਂ ਵਿਚ ਮਤ-ਭੇਦ ਹਨ।

ਭਾਈ ਵੀਰ ਸਿੰਘ ਜੀ ਨੇ 'ਸਰਮੁ' ਦੇ ਅਰਥ 'ਲਜਾ, ਸ਼ਰਮ' ਕੀਤੇ ਹਨ ਅਤੇ ਪ੍ਰੋ. ਸਾਹਿਬ ਸਿੰਘ ਜੀ ਅਤੇ ਸ਼ਬਦਾਰਥੀ ਵਿਦਵਾਨਾਂ ਨੇ ਇਸ ਦੇ ਅਰਥ 'ਉਦਮ, ਮਿਹਨਤ' ਕੀਤੇ ਹਨ।

**ਨਿਰਣੈ**: ਜਿਥੋਂ ਤਕ ਗੁਰਬਾਣੀ ਵਿਚ ਇਸ ਸ਼ਬਦ ਦੀ ਵਰਤੋਂ ਦਾ ਸੰਬੰਧ ਹੈ, ਦੋਹਾਂ ਹੀ ਅਰਥਾਂ ਵਿਚ ਵਰਤਿਆ ਹੋਇਆ ਮਿਲਦਾ ਹੈ।

ਵਿਸ਼ੇ ਮੁਤਾਬਿਕ 'ਸਰਮੁ' ਸ਼ਬਦ ਦੇ ਅਰਥ ਲੱਜਾ ਜਾਂ ਸ਼ਰਮ ਠੀਕ ਹਨ। ਇਥੇ ਭਗਤੀ ਵਿਚ ਮਨ ਰੰਗਣ ਦਾ ਕੰਮ ਹੈ। ਪੱਕਾ ਰੰਗ ਚਾੜ੍ਹਨ ਲਈ ਨਿਰਾ ਉਦਮ ਕੁਝ ਨਹੀਂ ਸਵਾਰ ਸਕਦਾ ਜਦੋਂ ਤਕ ਕਿ ਸਰੀਰ ਵਿਚ ਵਿਸ਼ੇ ਵਿਕਾਰਾਂ ਤੋਂ ਸਰਮ ਰੂਪ ਪਾਹ ਨ ਹੋਵੇ। ਸਿਧਾਂਤ ਇਹ ਹੈ ਕਿ ਰਬੀ ਭੈ ਅਤੇ ਸ਼ਰਮ ਰੂਪ ਪਾਹ ਤੋਂ ਬਿਨਾ ਨਾਮ ਨਾਲ ਮਨ ਰੰਗਿਆ ਨਹੀਂ ਜਾ ਸਕਦਾ।

## (੩) ਅੰਧੀ ਰਯਤਿ ਗਿਆਨ ਵਿਹੂਣੀ, ਭਾਹਿ ਭਰੇ ਮੁਰਦਾਰੁ ॥

ਇਸ ਪੰਕਤੀ ਵਿਚ 'ਭਾਹਿ ਭਰੇ ਮੁਰਦਾਰੁ' ਦੇ ਅਰਥਾਂ ਬਾਰੇ ਬਹੁਤ ਮਤਭੇਦ ਹਨ। ਪਰਚਲਤ ਅਰਥ ਇਉਂ ਹਨ:--

੧. ਸਮਝ ਤੋਂ ਬਿਨਾਂ ਮੁਰਦੇ ਵਾਕਰ ਭਾਹ ਭਰਦੀ ਹੈ (ਵਫ਼ਾਦਾਰੀ ਕਰਦੀ ਹੈ)। [ਸ਼ਬਦਾਰਥ

੨. ਪਰਜਾ ਗਿਆਨ ਤੋਂ ਹੀਣੀ ਅੰਨ੍ਹੀ ਹੈ, ਤ੍ਰਿਸ਼ਨਾ ਅੱਗ ਦੇ ਭਰੇ (ਹੋਏ ਪਰਾਏ ਹਕ ਰੂਪ) ਮੁਰਦਾ ਖਾ ਰਹੇ ਹਨ। [ਪੰ. ਨਰਣੈ ਸਿੰਘ, ਫ.ਸ.

੩. ਪਰਜਾ ਗਿਆਨ ਤੋਂ ਸਖਣੀ (ਹੋਣ ਕਾਰਨ) ਮਾਨੋ ਅੰਨ੍ਹੀ ਹੋਈ ਹੋਈ ਹੈ ਅਤੇ ਤ੍ਰਿਸ਼ਨਾ (ਅੱਗ) ਰੂਪ ਚੱਟੀ ਭਰ ਰਹੀ ਹੈ। [ਪ੍ਰੋ. ਸਾਹਿਬ ਸਿੰਘ

੪. ਭੋ (ਭੂਸਾ) ਲਈ ਭੀ ਭਾਹਿ ਸ਼ਬਦ ਆਇਆ ਹੈ। (ਭੂਸੇ)ਨਾਲ ਭਰੀਆਂ ਲੋਥਾਂ ਹਨ।[ਮਹਾਨ ਕੋਸ਼

੫. ਜੈਸੇ ਮ੍ਰਿਤਕ ਕੀ ਭਾਹਿ ਕੰਮ ਨਹੀਂ ਆਵਤੀ। [ਗਿਆਨ ਰਤਨਾਵਲੀ

**ਨਿਰਣੈ**: ਗੁਰਬਾਣੀ ਵਿਚ 'ਭਾਹਿ' ਸ਼ਬਦ 'ਚਟੀ' ਦੇ ਅਰਥਾਂ ਵਿਚ ਕਿਤੇ ਨਹੀਂ ਵਰਤਿਆ ਗਿਆ। ਇਸ ਦੀ ਵਰਤੋਂ 'ਅਗਨੀ' ਦੇ ਅਰਥਾਂ ਵਿਚ ਕੀਤੀ ਹੋਈ ਮਿਲਦੀ ਹੈ। ਜਿਵੇਂ:--

**ਗੁਝੀ ਭਾਹਿ ਜਲੈ ਸੰਸਾਰਾ, ਭਗਤ ਨ ਬਿਆਪੈ ਮਾਇਆ॥** **[ਪੰਨਾ ੬੭੩**

'ਭਾਹਿ' ਦੇ ਅਰਥ ਅਗਨੀ ਠੀਕ ਹਨ। ਅਗਨੀ ਤੋਂ ਭਾਵ 'ਤ੍ਰਿਸ਼ਨਾ' ਹੈ। ਇਸ ਲਈ ਇਸ ਪੰਕਤੀ ਦੇ ਅਰਥ ਇਉਂ ਕਰਨੇ ਚਾਹੀਦੇ ਹਨ ਕਿ "ਪਰਜਾ ਗਿਆਨ ਤੋਂ ਹੀਣੀ ਹੋਣ ਕਾਰਨ ਅੰਨ੍ਹੀ ਹੋਈ ਹੋਈ ਹੈ ਅਤੇ (ਲੋਕ) ਤ੍ਰਿਸ਼ਨਾ ਰੂਪੀ ਅੱਗ ਨਾਲ ਭਰੇ ਹੋਣ ਕਰਕੇ ਮੁਰਦੇ ਦੀ ਨਿਆਈਂ (ਸੜੇ ਹੋਏ) ਹਨ। 'ਭਾਹਿ ਭਰੇ ਮੁਰਦਾਰੁ' ਇਥੇ 'ਕਲਿ ਕਾਲਖ ਬੇਤਾਲ' ਵਾਂਗੂ ਰੂਪਕ ਅਲੰਕਾਰ ਹੈ। "ਮਤਿ ਜਾਣਹੁ ਜਗੁ ਜੀਵਦਾ ਦੂਜੈ ਭਾਇ ਮੁਇਆਸੁ॥ (ਪੰ. ੬੪੩)

## (੪) ਧਰਮੀ ਧਰਮੁ ਕਰਹਿ ਗਾਵਾਵਹਿ, ਮੰਗਹਿ ਮੋਖ ਦੁਆਰੁ ॥

ਇਸ ਪੰਕਤੀ ਵਿਚ 'ਗਾਵਾਵਹਿ' ਸ਼ਬਦ ਦਾ ਰੂਪ ਖ਼ਾਸ ਧਿਆਨ ਦੀ ਮੰਗ ਕਰਦਾ ਹੈ। ਇਸ ਦਾ ਰੂਪ ਉਸ ਤਰ੍ਹਾਂ ਹੈ ਜਿਸ ਤਰ੍ਹਾਂ ਸੁਖਮਨੀ ਸਾਹਿਬ ਵਿਚ 'ਗਾਵਾਏ' ਦਾ ਸੰਕੇਤ ਉਪਲਬਧ ਹੈ:–

**ਆਪਿ ਗਾਵਾਏ ਸੁ ਹਰਿ ਗੁਨ ਗਾਉ ॥** [ਪੰਨਾ ੨੭੦

"ਗਵਾਏ' ਦੇ ਅਰਥ 'ਵੰਞਾਏ', ਆਪਣਾ ਆਪ ਛੋਡ ਦੇਣ ਦੇ ਹਨ, ਪਰ 'ਗਾਵਾਏ' ਦੇ ਅਰਥ ਗਾਇਨ ਕਰਨ, ਕੀਰਤਨ ਕਰਨ ਦੇ ਹਨ। ਇਸੇ ਤਰ੍ਹਾਂ ਇਸ ਪੰਕਤੀ ਵਿਚ 'ਗਾਵਾਏ' ਤੋਂ ਭਾਵ ਆਪਣੀ ਸ਼ੋਭਾ, ਵਡਿਆਈ ਕਰਾਉਣ ਤੋਂ ਹੈ। ਧਰਮੀ ਲੋਕ ਧਰਮ (ਚੰਗਾ ਕਰਮ) ਕਰਕੇ ਆਪਣੀ ਪ੍ਰਸਿਧਤਾ (ਮਸ਼ਹੂਰੀ) ਕਰਾਉਂਦੇ ਹਨ ਤੇ ਮੁਕਤੀ ਦਾ ਦਰਵਾਜ਼ਾ ਮੰਗਦੇ ਹਨ। ਭਾਈ ਮਨੀ ਸਿੰਘ ਜੀ ਨੇ ਗਿਆਨ ਰਤਨਾਵਲੀ ਵਿਚ ਉਪਰੋਕਤ ਪੰਕਤੀ ਦੇ ਅਰਥ ਇਉਂ ਕੀਤੇ ਹਨ:–

"ਤੇ ਧਰਮੀ ਜਉਨੁ ਸੇ ਹੈਂ ਉਨ ਕਉ ਗਾਵਤੇ ਹੈਂ। ਮੁਕਤਿ ਮਾਂਗਤੇ ਹੈਂ।"

'ਗਵਾਏ' ਤੇ 'ਗਾਵਾਏ' ਦਾ ਫਰ਼ਕ ਯਾਦ ਰਖਣਾ ਚਾਹੀਦਾ ਹੈ।

## (੫) ਵਦੀ ਸੁ ਵਜਗਿ ਨਾਨਕਾ, ਸਚਾ ਵੇਖੈ ਸੋਇ ॥

ਕਈ ਪਾਠੀ ਇਸ ਪੰਕਤੀ ਦਾ ਪਾਠ "ਵਦੀ ਸੁਵ ਜਗਿ ਨਾਨਕਾ ...." ਕਰਦੇ ਹਨ। ਉਹ 'ਵਦੀ' ਦੇ ਅਰਥ 'ਬੁਰਾਈ' ਅਤੇ 'ਸੁਵ' ਦੇ 'ਸੁਭ' ਚੰਗਿਆਈ ਕਰਦੇ ਹਨ ਪਰ ਇਹ ਅਰਥ ਮਨੋ-ਕਲਪਿਤ ਹਨ। ਪਾਠ 'ਵਦੀ ਸੁ ਵਜਗਿ' ਠੀਕ ਹੈ। ਇਸ ਪੰਕਤੀ ਦੇ ਅਰਥ ਹੇਠ ਲਿਖੇ ਅਨੁਸਾਰ ਕੀਤੇ ਗਏ ਹਨ:–

੧. (ਕਰਮ ਕਰਨ ਵੇਲੇ ਜੀਵ ਨੇ ਭਾਵਨੀ ਆਪਣੇ ਅੰਦਰ) ਜੋ ਧਾਰੀ ਸੀ (ਅੰਤ) ਓਹੋ ਪ੍ਰਗਟੇਗੀ, (ਕਿਉਂਕਿ) ਓਹ ਸੱਚਾ (ਵਾਹਿਗੁਰੂ) ਹਿਰਦਿਆਂ ਨੂੰ ਵੇਖ ਰਿਹਾ ਹੈ। [ਭਾ. ਵੀਰ ਸਿੰਘ ਜੀ

੨. (ਸ਼ਾਹਪੁਰੀ ਬੋਲੀ) ਹੋਈ, ਜੋ ਵਾਕਿਆ ਹੋਈ ਹੈ। ਜੋ ਮਨੁੱਖ ਕੋਲੋਂ ਗੱਲ ਹੁੰਦੀ ਹੈ, ਉਹੋ ਵਜਦੀ ਹੈ। [ਸ਼ਬਦਾਰਥ

੩. ਜੋ ਅਕਾਲ ਪੁਰਖ ਨੇ ਵਦੀ=ਠਟੀ ਹੈ, ਸੁਵਜਗਿ=ਪਰਗਟ, ਸੋਇ=ਉਸ ਨੂੰ ਸਚਾ ਵਾਹਿਗੁਰੂ ਆਪ ਹੀ ਵੇਖ ਰਿਹਾ ਹੈ। [ਸੰਤ ਅਮੀਰ ਸਿੰਘ ਜੀ

**ਨਿਰਣੈ:** ਨੰਬਰ ੩ ਵਾਲੇ ਪਾਠ 'ਸੁਵਜਗਿ' ਠੀਕ ਨਹੀਂ। 'ਸੁ ਵਜਗਿ' ਵਖ ਵਖ ਪੜ੍ਹਨਾ ਠੀਕ ਹੈ। ਇਸ ਦੇ ਅਰਥ ਹਨ (ਜੋ ਮਰਯਾਦਾ ਵਾਹਿਗੁਰੂ ਜੀ ਨੇ) ਬਧੀ ਹੈ, ਓਹੋ ਪਰਗਟ ਹੋਵੇਗੀ ਤੇ ਉਸ ਨੂੰ ਸੱਚਾ ਆਪ ਵੇਖ ਰਿਹਾ ਹੈ।

## (੬) ਅਗੈ ਜਾਤਿ ਨ ਜੋਰੁ ਹੈ, ਅਗੈ ਜੀਉ ਨਵੇ ॥

ਕਈ ਅਨਭੋਲ ਵੀਰ 'ਜੀਉ ਨਵੇ' ਨੂੰ 'ਜੀਉ ਨਿਵੇ' ਪੜ੍ਹਦੇ ਹਨ। ਸ਼ਬਦਾਂ ਦੀਆਂ ਲੱਗਾਂ ਮਾਤਰਾਂ ਵਲ ਖਾਸ ਧਿਆਨ ਦੇਣ ਦੀ ਲੋੜ ਹੈ। 'ਜੀਉ ਨਵੇ' ਦੇ ਅਰਥ 'ਜੀਉ ਨਿਵਣਾ' ਨਹੀਂ। ਇਸ ਦੇ ਅਰਥ ਹਨ-ਅਗੇ (ਵਾਹਿਗੁਰੂ ਦੀ ਦਰਗਾਹ ਵਿਚ) ਓਪਰੇ ਜੀਅ ਹਨ (ਜਿਨ੍ਹਾਂ ਨਾਲ ਜਾਣ-ਪਛਾਣ ਨਹੀਂ ਹੁੰਦੀ)।

### ਸਾਰੰਸ਼ ਅਤੇ ਸਿਧਾਂਤ

ਕੂੜ (ਮਿਥਿਆਵਾਦ) ਤੇ ਸੱਚ ਦੀ ਜਾਣ-ਪਛਾਣ ਕਰਾਉਣ ਤੋਂ ਪਿਛੋ ਗੁਰਦੇਵ ਜੀ ਕਲਜੁਗ ਦਾ

ਬੀਤੇ ਜੁਗਾਂ ਨਾਲ ਟਾਕਰਾ ਕਰਦੇ ਹੋਏ ਫੁਰਮਾਉਂਦੇ ਹਨ:-

**ਸਚਿ ਕਾਲੁ ਕੂੜੁ ਵਰਤਿਆ, ਕਲਿ ਕਾਲਖ ਬੇਤਾਲ॥**
**ਬੀਉ ਬੀਜਿ ਪਤਿ ਲੈ ਗਏ, ਅਬ ਕਿਉ ਉਗਵੈ ਦਾਲਿ॥** [ਪੰਨਾ ੪੬੮

ਕੂੜ, ਪਾਪ ਹੈ। ਪਾਪਾਂ ਨੂੰ ਕਾਲੇ ਰੰਗ ਨਾਲ ਤਸਬੀਹ (ਤੁਲਨਾ) ਦਿਤੀ ਜਾਂਦੀ ਹੈ, ਜਿਵੇਂ ਬਾਬਾ ਫਰੀਦ ਜੀ ਫੁਰਮਾਉਂਦੇ ਹਨ:—

**ਫਰੀਦਾ, ਜੇ ਤੂ ਅਕਲਿ ਲਤੀਫੁ, ਕਾਲੇ ਲਿਖੁ ਨ ਲੇਖੁ ॥**
**ਆਪਨੜੇ ਗਿਰੀਵਾਨ ਮਹਿ, ਸਿਰੁ ਨੀਂਵਾਂ ਕਰਿ ਦੇਖੁ ॥** [ਪੰਨਾ ੧੩੭੮

ਇਸ ਲਈ ਕੂੜ ਤੇ ਪਾਪਾਂ ਰੂਪੀ ਕਾਲਖ ਨਾਲ ਲਿਬੜੇ ਹੋਏ ਕਲਜੁਗੀ ਮਨੁੱਖਾਂ ਨੂੰ ਭੂਤਨੇ ਆਖਿਆ ਹੈ:--

**ਕਲੀ ਅੰਦਰਿ ਨਾਨਕਾ, ਜਿੰਨਾਂ ਦਾ ਅਉਤਾਰੁ ॥**
**ਪੁਤੁ ਜਿਨੂਰਾ ਧੀਅ ਜਿੰਨੂਰੀ, ਜੋਰੂ ਜਿੰਨਾ ਦਾ ਸਿਕਦਾਰੁ ॥** [ਪੰਨਾ ੫੫੬

ਦੂਜੇ ਪਾਸੇ ਰਾਜਸੀ ਸਥਿਤੀ ਦਾ ਹਾਲ ਵੀ ਭੈੜਾ ਹੈ। ਲੋਭ ਰਾਜਾ ਹੈ, ਪਾਪ ਵਜ਼ੀਰ ਹੈ, ਝੂਠ ਚੌਧਰੀ ਹੈ, ਕਾਮ ਸਲਾਹਕਾਰ ਹੈ ਅਤੇ ਸਾਰੀ ਪਰਜਾ ਤ੍ਰਿਸ਼ਨਾ ਦੀ ਅੱਗ ਨਾਲ ਭਰੀ ਪਈ ਹੈ। ਲੋਕਾਂ ਵਿਚੋਂ ਆਤਮਿਕ 'ਮਰਦਾਊਪੁਣਾ' ਨਿਕਲ ਕੇ ਅਗਿਆਨਤਾ ਭਰਿਆ 'ਮੁਰਦਾਪਣ' ਆ ਗਿਆ ਹੈ। ਚੇਲੇ ਸਾਜ਼ ਵਜਾਉਂਦੇ ਹਨ, ਗੁਰੂ ਨਾਚ ਕਰਦੇ ਹਨ। ਗਿਆਨੀਆਂ, ਪੰਡਿਤਾਂ, ਧਰਮੀਆਂ ਤੇ ਕਾਜ਼ੀਆਂ ਦੀ ਇਹ ਹਾਲਤ ਹੈ ਕਿ ਇਕ ਤੋਂ ਇਕ ਅਗੇ ਹੋ ਕੇ ਆਪਣੇ ਆਪ ਨੂੰ ਧਰਮੀ ਹੋਣ ਦਾ ਢੰਡੋਰਾ ਪਿਟਾਉਂਦੇ ਹਨ, ਪਰ ਆਪ ਸਾਰੇ ਹੀ ਜੀਵਨ-ਜੁਗਤੀ ਤੋਂ ਸਖਣੇ ਹਨ। ਪਰਮੇਸ਼ਰ ਤੋਂ ਭੁਲੇ ਹੋਏ, ਅਧਰਮ ਵਿਚ ਪਏ ਲੋਕ, ਧਰਮੀ ਹੋਣ ਦੀਆਂ ਫੋਕੀਆਂ ਡੀਂਗਾਂ ਮਾਰਦੇ ਹਨ, ਪਰ ਉਨ੍ਹਾਂ ਨੂੰ ਇਸ ਗਲ ਦਾ ਗਿਆਨ ਨਹੀਂ ਕਿ ਕਰਤਾ ਪੁਰਖ ਜੀ ਸਭ ਗੱਲਾਂ ਨੂੰ ਜਾਣਦੇ ਹਨ। ਝੂਠ ਤੇ ਠੱਗੀ ਬਹੁਤਾ ਚਿਰ ਲੁਕਾਈ ਨਹੀਂ ਜਾ ਸਕਦੀ:-

**ਕੂੜੁ ਠਗੀ ਗੁਝੀ ਨਾ ਰਹੈ, ਮੁਲੰਮਾ ਪਾਜੁ ਲਹਿ ਜਾਇ॥** [ਪੰਨਾ ੩੦੩

ਗੁਰਬਾਣੀ ਅੰਦਰ ਕਲਜੁਗੀ ਜੀਆਂ ਦੇ ਸੁਭਾਅ ਤੇ ਲਛਣਾਂ ਨੂੰ ਗੁਰਦੇਵ ਜੀ ਨੇ ਇਉਂ ਵਰਨਣ ਕੀਤਾ ਹੈ:—

**ਖੋਟੇ ਕਉ ਖਰਾ ਕਹੈ, ਖਰੇ ਸਾਰ ਨ ਜਾਣੈ ॥**
**ਅੰਧੇ ਕਾ ਨਾਉ ਪਾਰਖੂ, ਕਲੀ ਕਾਲ ਵਿਡਾਣੈ ॥੩॥**
**ਸੂਤੇ ਕਉ ਜਾਗਤੁ ਕਹੈ, ਜਾਗਤ ਕਉ ਸੂਤਾ ॥**
**ਜੀਵਤ ਕਉ ਮੂਆ ਕਹੈ, ਮੂਏ ਨਹੀ ਰੋਤਾ ॥੪॥**
**ਆਵਤ ਕਉ ਜਾਤਾ ਕਹੈ, ਜਾਤੇ ਕਉ ਆਇਆ ॥**
**ਪਰ ਕੀ ਕਉ ਅਪੁਨੀ ਕਹੈ, ਅਪੁਨੋ ਨਹੀ ਭਾਇਆ ॥੫॥**
**ਮੀਠੇ ਕਉ ਕਉੜਾ ਕਹੈ, ਕੜੂਏ ਕਉ ਮੀਠਾ ॥**

**ਰਾਤੇ ਕੀ ਨਿੰਦਾ ਕਰਹਿ, ਐਸਾ ਕਲਿ ਮਹਿ ਡੀਠਾ ॥੬॥**
**ਚੇਰੀ ਕੀ ਸੇਵਾ ਕਰਹਿ, ਠਾਕੁਰ ਨਹੀ ਦੀਸੈ ॥**
**ਪੋਖਰੁ ਨੀਰੁ ਵਿਰੋਲੀਐ, ਮਾਖਨੁ ਨਹੀ ਰੀਸੈ ॥੭॥** [ਪੰਨਾ ੨੨੯

ਕਲਜੁਗ ਦੇ ਨਿਵਾਸ ਬਾਰੇ ਫੁਰਮਾਉਂਦੇ ਹਨ:--

**ਕਿਤੈ ਦੇਸਿ ਨ ਆਇਆ ਸੁਣੀਐ, ਤੀਰਥ ਪਾਸਿ ਨ ਬੈਠਾ ॥**
**ਦਾਤਾ ਦਾਨੁ ਕਰੇ ਤਹ ਨਾਹੀ, ਮਹਲ ਉਸਾਰਿ ਨ ਬੈਠਾ ॥** [ਪੰਨਾ ੯੦੨

ਕਲਜੁਗ ਦੇ ਲੱਛਣ ਇਹ ਹਨ:--

**ੳ- ਜੇ ਕੋ ਸਤੁ ਕਰੇ ਸੋ ਛੀਜੈ, ਤਪ ਘਰਿ ਤਪੁ ਨ ਹੋਈ ॥**
**ਜੇ ਕੋ ਨਾਉ ਲਏ ਬਦਨਾਵੀ, ਕਲਿ ਕੇ ਲਖਣ ਏਈ॥** [ਪੰਨਾ ੯੦੨

**ਅ- ਕਲਿ ਹੋਈ ਕੁਤੇ ਮੁਹੀ, ਖਾਜੁ ਹੋਆ ਮੁਰਦਾਰੁ ॥**
**ਕੂੜੁ ਬੋਲਿ ਬੋਲਿ ਭਉਕਣਾ, ਚੂਕਾ ਧਰਮੁ ਬੀਚਾਰੁ ॥** [ਪੰਨਾ ੧੨੪੨

ਜਿਸ ਥਾਂ ਤੇ ਲੋਕ ਅਧਰਮ (ਕੂੜ) ਵਿਚ ਪਰਵਿਰਤ ਹੋਣ, ਉਥੇ ਕਲਜੁਗ ਦਾ ਬੋਲ-ਬਾਲਾ ਹੁੰਦਾ ਹੈ:--

**੧. ਚੋਰਾ ਜਾਰਾ ਰੰਡੀਆ, ਕੁਟਣੀਆਂ ਦੀਬਾਣੁ ॥**
**ਵੇਦੀਨਾ ਕੀ ਦੋਸਤੀ, ਵੇਦੀਨਾ ਕਾ ਖਾਣੁ ॥**
**ਸਿਫਤੀ ਸਾਰ ਨ ਜਾਣਨੀ, ਸਦਾ ਵਸੈ ਸੈਤਾਨੁ ॥** [ਪੰਨਾ ੭੯੦

**੨. ਕਲਿ ਕਲਵਾਲੀ, ਕਾਮੁ ਮਦੁ, ਮਨੂਆ ਪੀਵਣਹਾਰੁ ॥**
**ਕ੍ਰੋਧ ਕਟੋਰੀ, ਮੋਹਿ ਭਰੀ, ਪੀਲਾਵਾ ਅਹੰਕਾਰੁ ॥**
**ਮਜਲਸ ਕੂੜੇ ਲਬ ਕੀ, ਪੀ ਪੀ ਹੋਇ ਖੁਆਰੁ ॥** [ਪੰਨਾ ੫੫੩

ਇਨ੍ਹਾਂ ਸਲੋਕਾਂ ਵਿਚ ਗੁਰਦੇਵ ਜੀ ਨੇ ਇਸ ਭੇਦ ਨੂੰ ਖੋਲ੍ਹਿਆ ਹੈ ਕਿ ਕਲਜੁਗ ਵਿਚ "ਪਾਪੇ ਦਾ ਵਰਤਿਆ ਵਰਤਾਰਾ" ਵਾਲੀ ਦਸ਼ਾ ਕਿਉਂ ਹੋਈ? ਉਸ ਦਾ ਕਾਰਨ ਇਹ ਹੈ ਕਿ:--

**ਬੀਉ ਬੀਜਿ ਪਤਿ ਲੈ ਗਏ, ਅਬ ਕਿਉ ਉਗਵੈ ਦਾਲਿ ॥** [ਪੰਨਾ ੪੬੮

ਭਾਵ ਪਿਛਲੇ ਜੁੱਗਾਂ ਦੇ ਸਤਿ-ਪੁਰਸ਼, ਧਰਮੀ ਲੋਕ ਧਰਮ ਦਾ ਬੀਜ ਬੀਜ ਗਏ (ਭਾਵ ਸ਼ੁਭ ਕਰਣੀ ਦੁਆਰਾ)ਆਪਣੀ ਇਜ਼ਤ ਬਣਾ ਕੇ ਇਸ ਸੰਸਾਰ ਤੋਂ ਚਲੇ ਗਏ। ਹੁਣ(ਕਲਜੁਗ ਵਿਚ)ਉਹ ਬੀਜ ਸਾਬਤ ਨਹੀਂ ਰਿਹਾ, ਦਾਲ ਵਾਂਗ ਟੋਟੇ ਟੋਟੇ ਹੋ ਗਿਆ ਹੈ, ਇਸ ਲਈ ਗੁਰਦੇਵ ਜੀ ਉਪਦੇਸ਼ ਦੇਂਦੇ ਹਨ:--

**੧. ਅਬ ਕਲੂ ਆਇਓ ਰੇ॥ ਇਕੁ ਨਾਮੁ ਬੋਵਹੁ ਬੋਵਹੁ॥**
**ਅਨ ਰੂਤਿ ਨਾਹੀ ਨਾਹੀ॥ ਮਤੁ ਭਰਮਿ ਭੂਲਹੁ ਭੂਲਹੁ॥** [ਪੰਨਾ ੧੧੮੫

**੨. ਮਨ! ਰੁਤਿ ਨਾਮ ਰੇ ॥** [ਪੰਨਾ ੧੧੮੫

**੩. ਨਾਮੁ ਖੇਤੀ, ਬੀਜਹੁ ਭਾਈ ਮੀਤ ॥**
**ਸਉਦਾ ਕਰਹੁ, ਗੁਰੁ ਸੇਵਹੁ ਨੀਤ ॥** [ਪੰਨਾ ੪੩੦

**੪. ਧਰਮੁ ਭੂਮਿ, ਸਤੁ ਬੀਜ ਕਰਿ, ਐਸੀ ਕਿਰਸ ਕਮਾਵਹੁ॥**
**ਤਾਂ ਵਾਪਾਰੀ ਜਾਣੀਅਹੁ, ਲਾਹਾ ਲੈ ਜਾਵਹੁ॥** [ਪੰਨਾ ੪੧੮

ਕਲਜੁਗ ਵਿਚ ਕਰਮਾਂ ਧਰਮਾਂ, ਪੁੰਨਾਂ, ਦਾਨਾਂ, ਤੱਪਾਂ ਆਦਿ ਦੀ ਕੋਈ ਲੋੜ ਨਹੀਂ। ਗੁਰਦੇਵ ਜੀ ਕੇਵਲ ਨਾਮ ਜਪਣ ਤੇ ਜ਼ੋਰ ਦੇਂਦੇ ਹਨ:--

**੧. ਕਲਿਜੁਗ ਮਹਿ ਹਰਿ ਜੀਉ ਏਕੁ, ਹੋਰਿ ਰੁਤਿ ਨ ਕਾਈ॥**
**ਨਾਨਕ, ਗੁਰਮੁਖਿ ਹਿਰਦੈ ਰਾਮਨਾਮੁ ਲੇਹੁ ਜਮਾਈ॥** [ਪੰਨਾ ੧੧੩੦

**੨. ਕਲਜੁਗ ਮਹਿ ਇਕ ਨਾਮਿ ਉਧਾਰੁ ॥**
**ਨਾਨਕੁ ਬੋਲੈ ਬ੍ਰਹਮ ਬੀਚਾਰੁ ॥** [ਪੰਨਾ ੧੧੩੮

**੩. ਕਲਿਜੁਗਿ ਗੁਰਮੁਖਿ ਨਾਉ ਲੈ,**
**ਪਾਰਿ ਪਵੈ ਭਵਜਲ ਭਰਨਾਲਾ॥** [ਭਾ. ਗੁ. ਵਾ. ੨੬-੮

ਸਾਰੇ ਜੁਗਾਂ ਵਿਚੋਂ ਕਲਜੁਗ ਨੂੰ ਉਤਮ ਇਸ ਲਈ ਦਸਿਆ ਹੈ, ਕਿਉਂਕਿ ਇਸ ਜੁਗ ਦਾ ਨਿਆਉਂ ਬਹੁਤ ਸੁੰਦਰ ਹੈ:–

**ਸਤਿਜੁਗੁ ਤ੍ਰੇਤਾ ਦੁਆਪਰੁ ਭਣੀਐ, ਕਲਿਜੁਗੁ ਊਤਮੋ ਜੁਗਾ ਮਾਹਿ॥**
**ਅਹਿ ਕਰੁ ਕਰੇ ਸੁ ਅਹਿ ਕਰੁ ਪਾਏ, ਕੋਈ ਨ ਪਕੜੀਐ ਕਿਸੈ ਥਾਇ॥** [ਪੰਨਾ ੪੦੬

*'ਕੁ-ਰੁੱਤਾ' ਬੀਜ ਕਦੇ ਨਹੀਂ ਜੰਮਦਾ, ਇਸ ਲਈ ਉਸ ਦਾ ਕੋਈ ਲਾਭ ਨਹੀਂ। ਸੋ, ਕਲਿਜੁਗ ਵਿਚ ਕੀਰਤਨ ਦੀ ਪਰਧਾਨਤਾ ਦਸੀ ਹੈ:--

**੧. ਚਹੁ ਜੁਗਾ ਕਾ ਹੁਣਿ ਨਿਬੇੜਾ, ਨਰ ਮਨੁਖਾ ਨੋ ਏਕੁ ਨਿਧਾਨਾ॥**
**ਜਤੁ ਸੰਜਮ ਤੀਰਥ ਓਨਾ ਜੁਗਾ ਕਾ ਧਰਮੁ ਹੈ,**
**ਕਲਿ ਮਹਿ ਕੀਰਤਿ ਹਰਿਨਾਮਾ ॥** [ਪੰਨਾ ੭੯੭

**੨. ਕਲਜੁਗ ਮਹਿ ਕੀਰਤਨੁ ਪਰਧਾਨਾ॥ ਗੁਰਮੁਖਿ ਜਪੀਐ ਲਾਇ ਧਿਆਨਾ॥**
**ਆਪਿ ਤਰੈ ਸਗਲੇ ਕੁਲ ਤਾਰੇ,**
**ਹਰਿ ਦਰਗਹ ਪਤਿ ਸਿਉ ਜਾਇਦਾ॥** [ਪੰਨਾ ੧੦੭੫

ਕਲਜੁਗ ਕਿਸੇ ਮਨੁੱਖ ਦਾ ਨਾਮ ਨਹੀਂ, ਜਿਵੇਂ ਕਈ ਸਾਖੀਆਂ ਵਿਚ ਲਿਖਿਆ ਹੋਇਆ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਕਲਜੁਗ ਆ ਕੇ ਮਿਲਿਆ। ਕੜਾਹ-ਪ੍ਰਸ਼ਾਦ ਵੰਡਣ ਵੇਲੇ ਜਦੋਂ ਬਹੁਤ ਰੋਲਾ ਪੈ ਜਾਂਦਾ ਹੈ ਤਾਂ ਲੋਕੀ ਅਖਣ ਲਗ ਜਾਂਦੇ ਹਨ ਕਿ ਕਲਜੁਗ ਆ ਗਿਆ ਹੈ। ਇਥੇ ਭਾਵ ਸਮੇਂ ਦੀ ਵਿਗੜੀ ਬ੍ਰਿਤੀ ਤੋਂ ਹੈ। ਹਰੇਕ ਗੁਰਸਿਖ ਨੂੰ ਸਾਖੀਆਂ ਦੇ ਤਾਤ-ਪਰਜ ਤੋਂ ਜਾਣੂੰ ਹੋਣਾ ਚਾਹੀਦਾ ਹੈ ਕਿਉਂਕਿ ਕਈ ਮਨ-ਘੜਤ ਸਾਖੀਆਂ ਗੁਰਮਤਿ ਤੋਂ ਦੁਰੇਡੇ ਲੈ ਜਾਂਦੀਆਂ ਹਨ। ਕੂੜ ਦੇ ਰੰਗ ਤੋਂ ਤਾਂ ਹੀ

---

*ਕੁਰੁਤਾ ਬੀਜੁ ਬੀਜੇ ਨਹੀ ਜੰਮੈ, ਸਭੁ ਲਾਹਾ ਮੂਲੁ ਗਵਾਇਦਾ॥ [ਪੰਨਾ ੧੦੭੫

ਬਚਿਆ ਜਾ ਸਕਦਾ ਹੈ ਜੇ ਮਨ ਨੂੰ ਪ੍ਰੇਮਾ-ਭਗਤੀ ਵਿਚ ਰੰਗਿਆ ਜਾਏ। ਇਸ ਤਰ੍ਹਾਂ ਮਨੁੱਖ ਨੂੰ ਨਾਮ ਜਪਣ ਨਾਲ ਆਦਰ ਮਾਣ ਪ੍ਰਾਪਤ ਹੁੰਦਾ ਹੈ। ਸੱਚੀ ਪਤਿ ਉਹ ਹੈ ਜਿਹੜੀ ਰੱਬੀ ਦਰਗਾਹ ਵਿਚ ਪਰਵਾਨ ਹੁੰਦੀ ਹੈ। ਜੇ ਪਤਿ ਲੇਖੇ ਨਹੀ ਪੈਂਦੀ ਤਾਂ ਜਪ,ਤਪ, ਧਰਮ, ਪੂਜਾ ਆਦਿ ਕੀਤੀ ਕਿਸੇ ਲੇਖੇ ਨਹੀਂ।

**ਸਲੋਕੁ ਮ: ੧ ॥ ਦੁਖੁ ਦਾਰੂ ਸੁਖੁ ਰੋਗੁ ਭਇਆ, ਜਾ ਸੁਖੁ ਤਾਮਿ ਨ ਹੋਈ ॥ ਤੂੰ ਕਰਤਾ ਕਰਣਾ, ਮੈ ਨਾਹੀ, ਜਾ ਹਉ ਕਰੀ ਨ ਹੋਈ ॥੧॥ ਬਲਿਹਾਰੀ ਕੁਦਰਤਿ ਵਸਿਆ ॥ ਤੇਰਾ ਅੰਤੁ ਨ ਜਾਈ ਲਖਿਆ॥੧॥ਰਹਾਉ॥ ਜਾਤਿ ਮਹਿ ਜੋਤਿ, ਜੋਤਿ ਮਹਿ ਜਾਤਾ, ਅਕਲ ਕਲਾ ਭਰਪੂਰਿ ਰਹਿਆ ॥ ਤੂੰ ਸਚਾ ਸਾਹਿਬੁ ਸਿਫਤਿ ਸੁਆਲਿਉ, ਜਿਨਿ ਕੀਤੀ ਸੋ ਪਾਰਿ ਪਇਆ॥ ਕਹੁ ਨਾਨਕ, ਕਰਤੇ ਕੀਆ ਬਾਤਾ, ਜੋ ਕਿਛੁ ਕਰਣਾ ਸੁ ਕਰਿ ਰਹਿਆ ॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਰੀਂ, ਮਹਿਂ, ਕੀਆਂ, ਬਾਤਾਂ।

**ਫੁਟਕਲ:** 'ਕਰੁਣਾਮੈ' ਜੁੜਤ ਰੂਪ ਵਿੱਚ ਨਹੀਂ ਪੜਨਾ। ਇਥੇ 'ਕਰਣਾ' ਅਤੇ 'ਮੈਂ' ਪਦ ਛੇਦ ਕਰਨਾ ਹੈ। 'ਮੈਂ' ਪਦ ਬਿੰਦੀ ਸਹਿਤ ਉਚਾਰਨਾ ਹੈ।

**ਪਦ ਅਰਥ:** ਤਾਮਿ=ਤਾਂ, ਤਦੋਂ। ਕਰਣਾ=ਕਰਨ ਜੋਗ, ਸਮਰਥ। ਲਖਿਆ=ਸਮਝਿਆ, ਪਾਇਆ। ਰਹਾਉ=ਟੇਕ, ਸਥਾਈ। ਜਾਤਿ=ਉਤਪਤੀ, ਵੱਖ ਵੱਖ ਜਾਤਾਂ ਦੀ ਰੰਗ-ਬਰੰਗੀ ਸ੍ਰਿਸ਼ਟੀ। ਜੋਤਿ=ਨੂਰ, ਪ੍ਰਕਾਸ਼। ਜਾਤਾ=ਜਾਣਿਆ। ਅਕਲ=ਕਲਾ, ਬਣਾਵਟ ਤੋਂ ਰਹਿਤ। ਕਲਾ=ਸ਼ਕਤੀ ਰੂਪ ਵਿੱਚ ਪਸਰਿਆ ਹੋਇਆ। ਭਰਪੂਰਿ=ਵਿਆਪਕ। ਸੁਆਲਿਉ=ਸੋਹਣੀ। ਜਿਨਿ=ਜਿਸ ਨੇ।

**ਅਰਥ:** ਹੇ ਭਾਈ! (ਸੰਸਾਰਕ ਰੱਸਾਂ-ਭੋਗਾਂ ਤੋਂ ਪੈਦਾ ਹੋਇਆ) ਸੁਖ, ਰੋਗ (ਬੀਮਾਰੀ ਦਾ) ਰੂਪ ਹੋ ਗਿਆ, ਅਤੇ (ਦੁਖ ਵਿਚ ਪਰਮਾਤਮਾ ਯਾਦ ਆਉਣ ਨਾਲ) ਦੁਖ ਦਾਰੂ ਬਣ ਗਿਆ; (ਭਾਵ) ਜਦੋਂ ਸੱਚਾ (ਆਤਮਿਕ) ਸੁਖ (ਮਿਲ ਜਾਏ) ਤਦੋਂ (ਕੋਈ ਬੀਮਾਰੀ) ਨਹੀਂ ਪੋਹਦੀ। (ਹੇ ਵਾਹਿਗੁਰੂ ਜੀ!) ਤੂੰ ਕਰਤਾ ਸਭ ਕੁਝ ਕਰਨ ਵਾਲਾ ਹੈਂ, ਮੈਂ (ਕੁਝ ਭੀ) ਨਹੀਂ ਹਾਂ ਜਦੋਂ (ਅਪਣੱਤ ਦੇ ਭਾਵ ਨਾਲ) ਮੈਂ (ਕੋਈ ਕੰਮ) ਕਰਦਾ ਹਾਂ (ਤਾਂ ਉਹ ਕੰਮ) ਨਹੀਂ ਹੁੰਦਾ (ਭਾਵ ਸਿਰੇ ਨਹੀਂ ਚੜ੍ਹਦਾ)।੧।

ਹੇ ਕੁਦਰਤ ਵਿੱਚ ਵਸ ਰਹੇ (ਪਾਤਸ਼ਾਹ! ਮੈਂ ਤੈਥੋਂ) ਸਦਕੇ ਹਾਂ, ਤੇਰਾ ਅੰਤੁ (ਮੇਰੇ ਪਾਸੋਂ) ਨਹੀਂ ਪਾਇਆ ਜਾ ਸਕਦਾ।੧।ਰਹਾਉ।

(ਹੇ ਪ੍ਰਭੂ! ਸਾਰੀ ਉਤਪਤੀ ਭਾਵ ਸ੍ਰਿਸ਼ਟੀ ਦੀਆਂ ਸਾਰੀਆਂ) ਜਾਤਾਂ ਵਿੱਚ, (ਤੇਰੀ) ਜੋਤਿ ਹੈ, (ਅਤੇ ਤੂੰ) ਜੋਤੀ ਰੂਪ ਵਿੱਚ ਹੀ ਜਾਣਿਆ ਜਾਂਦਾ ਹੈਂ (ਤੂੰ ਕਿਤਨੇ ਦੁਨਿਆਵੀ) ਕਲਾ (ਬਣਾਵਟ) ਤੋਂ ਰਹਿਤ ਹੈਂ, ਸ਼ਕਤੀ ਰੂਪ ਵਿੱਚ (ਤੂੰ ਇਕ-ਰਸ ਹੋ ਕੇ ਸਭ ਵਿਚ) ਵਿਆਪਕ ਹੋ ਰਿਹਾ ਹੈਂ। ਤੂੰ ਸੱਚਾ ਸਾਹਿਬ ਹੈਂ, ਤੇਰੀ ਸਿਫਤਿ (ਬਹੁਤ) ਸੁੰਦਰ ਹੈ, ਜਿਸ ਨੇ (ਤੇਰੀ ਸਿਫਤ) ਕੀਤੀ, ਉਹ ਸੰਸਾਰ-ਸਮੁੰਦਰ ਤੋਂ ਪਾਰ ਹੋ ਗਿਆ। ਹੇ ਨਾਨਕ! ਕਰਤਾ ਪੁਰਖ ਦੀਆਂ ਗੱਲਾਂ (ਸਿਫਤਾਂ) ਆਖ, ਜੋ ਕੁਝ (ਕਰਤੇ ਨੇ) ਕਰਨਾ ਹੈ ਉਹ (ਆਪ ਹੀ) ਕਰ ਰਿਹਾ ਹੈ।੨।

**ਮ: ੨ ॥ ਜੋਗ ਸਬਦੰ ਗਿਆਨ ਸਬਦੰ, ਬੇਦ ਸਬਦੰ ਬ੍ਰਾਹਮਣਹ ॥ ਖਤ੍ਰੀ ਸਬਦੰ ਸੂਰ ਸਬਦੰ, ਸੂਦ੍ਰ ਸਬਦੰ ਪਰਾਕ੍ਰਿਤਹ ॥ ਸਰਬ ਸਬਦੰ ਏਕ ਸਬਦੰ, ਜੇ ਕੋ ਜਾਣੈ ਭੇਉ ॥ ਨਾਨਕੁ ਤਾ ਕਾ ਦਾਸੁ ਹੈ, ਸੋਈ ਨਿਰੰਜਨ ਦੇਉ ॥੩॥**

**ਮ: ੨ ॥ ਏਕ ਕ੍ਰਿਸਨੰ ਸਰਬ ਦੇਵਾ, ਦੇਵ ਦੇਵਾ ਤ ਆਤਮਾ ॥ ਆਤਮਾ ਬਾਸੁਦੇਵਸਿ੍, ਜੇ ਕੋ ਜਾਣੈ ਭੇਉ॥ ਨਾਨਕੁ ਤਾ ਕਾ ਦਾਸੁ ਹੈ, ਸੋਈ ਨਿਰੰਜਨ ਦੇਉ॥੪॥**

**ਮ: ੧ ॥ ਕੁੰਭੇ ਬਧਾ ਜਲੁ ਰਹੈ, ਜਲ ਬਿਨੁ ਕੁੰਭੁ ਨ ਹੋਇ ॥ ਗਿਆਨ ਕਾ ਬਧਾ ਮਨੁ ਰਹੈ, ਗੁਰ ਬਿਨੁ ਗਿਆਨੁ ਨ ਹੋਇ ॥੫॥**

## ਉਚਾਰਨ ਸੇਧ

**ਫੁਟਕਲ:** 'ਦੇਵਾ ਤ ਆਤਮਾ' ਪਾਠ ਨੂੰ 'ਦੇਵਾਤ ਆਤਮਾ' ਪੜ੍ਹਨਾ ਠੀਕ ਨਹੀਂ।

(ਅ) ਕਈ ਸਜਣ 'ਆਤਮਾ ਬਾਸੁ ਦੇਵਸਿ' ਪੰਕਤੀ ਦਾ ਉਚਾਰਨ 'ਆਤਮਾ ਬਾਸ ਦੇ ਵਸਿ' ਕਰਦੇ ਹਨ, ਜੋ ਕਿ ਅਸ਼ੁੱਧ ਹੈ।

**ਪਦ ਅਰਥ:** ਜੋਗ=ਜੋਗ ਮਤ ਦਾ। ਸਬਦੰ=ਧਰਮ, ਕਰਤਬ, ਉਪਦੇਸ਼। ਬੇਦ=ਵੇਦ, ਪਾਠ ਅਭਿਆਸ। ਸੂਰ=ਸੂਰਮਤਾਈ ਦਾ ਕੰਮ, ਬਹਾਦਰਪੁਣਾ। ਪ੍ਰਾਕ੍ਰਿਤਹ=ਪਰਾਈ ਕਿਰਤ। ਭੇਉ=ਭੇਦ। ਨਿਰੰਜਨ ਦੇਉ=ਮਾਇਆ ਤੋਂ ਰਹਿਤ, ਪ੍ਰਕਾਸ਼-ਸਰੂਪ (ਵਾਹਿਗੁਰੂ)। ਕ੍ਰਿਸਨੰ=ਪਰਮਾਤਮਾ। ਸਰਬ=ਸਾਰੇ। ਦੇਵਾ=(ਦੇਵਤਿਆਂ ਦਾ ਦੇਵਤਾ ਵੱਡਾ) ਪ੍ਰਕਾਸ਼ਮਾਨ। ਦੇਵ ਦੇਵਾ=ਦੇਵਤਿਆਂ ਦਾ ਦੇਵਤਾ। ਬਾਸੁ ਦੇਵਸਿ= ਵਾਸਦੇਵ (ਪਰਮਾਤਮਾ)। ਭੇਉ=ਭੇਦ। ਕੁੰਭੇ=ਘੜੇ ਦਾ। ਬਧਾ=ਬੱਧਾ (ਬਝਿਆ) ਹੋਇਆ।

**ਅਰਥ ਮ: ੨ ॥-** ਜੋਗ (ਮਤ) ਦਾ ਧਰਮ, ਗਿਆਨ ਦਾ ਧਰਮ ਹੈ (ਆਪਣੇ ਆਪ ਨੂੰ ਸਮਝਣਾ ਹੈ), ਬ੍ਰਾਹਮਣਾਂ ਦਾ ਧਰਮ ਵੇਦਾਂ (ਦਾ ਪਾਠ-ਅਭਿਆਸ ਕਰਨਾ ਹੈ)। ਖਤਰੀਆਂ ਦਾ ਧਰਮ ਸੂਰਮਤਾਈ ਵਾਲਾ ਧਰਮ ਹੈ ਅਤੇ ਸ਼ੂਦਰਾਂ ਦਾ ਧਰਮ ਪਰਾਈ ਕਿਰਤ (ਟਹਿਲ ਸੇਵਾ ਆਦਿ) ਕਰਨੀ ਹੈ। (ਪ੍ਰੰਤੂ) ਸਾਰਿਆਂ (ਜੀਆਂ) ਦਾ ਧਰਮ (ਨਾਮ-ਜਪਣਾ) ਹੈ, ਜੇ ਕੋਈ (ਮਨੁੱਖ ਇਸ) ਭੇਦ ਨੂੰ ਸਮਝ ਲਏ। ਨਾਨਕ ਉਸ ਦਾ ਸੇਵਕ ਹੈ (ਅਤੇ) ਉਹੀ (ਮਨੁੱਖ) ਮਾਇਆ ਤੋਂ ਰਹਿਤ, ਪ੍ਰਕਾਸ਼ ਸਰੂਪ (ਵਾਹਿਗੁਰੂ ਦੇ ਧਰਮ ਵਾਲਾ) ਹੈ।੩।

**ਮ: ੨ ॥**-ਇਕ ਪਰਮਾਤਮਾ ਸਾਰਿਆਂ ਦੇਵਤਿਆਂ ਦਾ ਦੇਵਤਾ(ਸ਼੍ਰੋਮਣੀ ਦੇਵ)ਹੈ(ਅਤੇ) ਸਾਰਿਆਂ ਦੇਵਤਿਆਂ ਦਾ ਆਤਮਾ ਹੈ। ਆਤਮਾ (ਹੀ) ਪਰਮਾਤਮਾ ਹੈ, ਜੇ ਕੋਈ ਇਸ (ਨਿਰਗੁਣ ਤੇ ਸਰਗੁਣ ਦੀ ਅਭੇਦਤਾ ਨੂੰ) ਸਮਝ ਲਵੇ, ਨਾਨਕ ਉਸ ਦਾ ਸੇਵਕ ਹੈ, ਅਤੇ ਉਹੀ ਵਾਹਿਗੁਰੂ ਦਾਂ ਸਰੂਪ ਹੈ।੪।

**ਮ: ੧ ॥ -** (ਜਿਵੇਂ) ਘੜੇ ਦਾ ਬੱਧਾ ਪਾਣੀ (ਟਿਕਿਆ) ਰਹਿੰਦਾ ਹੈ (ਪਰ) ਪਾਣੀ ਤੋਂ ਬਿਨਾ ਘੜਾ ਨਹੀਂ ਬਣ ਸਕਦਾ (ਤਿਵੇਂ) ਗਿਆਨ ਦੁਆਰਾ ਕਾਬੂ ਕੀਤਾ ਮਨ (ਨਿਜ ਘਰ ਵਿਚ) ਰਹਿ ਸਕਦਾ ਹੈ, (ਪਰ) ਗੁਰੂ ਤੋਂ ਬਿਨਾ ਗਿਆਨ ਦੀ ਪ੍ਰਾਪਤੀ ਨਹੀਂ ਹੋ ਸਕਦੀ।੫।

**ਪਉੜੀ ॥ ਪੜਿਆ ਹੋਵੈ ਗੁਨਹਗਾਰੁ, ਤਾ ਓਮੀ ਸਾਧੁ ਨ ਮਾਰੀਐ ॥ ਜੇਹਾ ਘਾਲੇ ਘਾਲਣਾ, ਤੇਵੇਹੋ ਨਾਉ ਪਚਾਰੀਐ ॥ ਐਸੀ ਕਲਾ ਨਾ ਖੇਡੀਐ, ਜਿਤੁ ਦਰਗਹ ਗਇਆ ਹਾਰੀਐ ॥ ਪੜਿਆ ਅਤੈ ਓਮੀਆ, ਵੀਚਾਰੁ ਅਗੈ ਵੀਚਾਰੀਐ ॥ ਮੁਹਿ ਚਲੈ ਸੁ ਅਗੈ ਮਾਰੀਐ ॥੧੨॥**

**ਪਦ ਅਰਥ:** ਗੁਨਹਗਾਰੁ=ਪਾਪੀ, ਮੰਦ-ਕਰਮੀ। ਓਮੀ=ਅਨਪੜ੍ਹ। ਸਾਧੁ=ਸਾਧੂ, ਭਲਾ ਪੁਰਸ਼। ਘਾਲੇ=ਕਰੇ। ਘਾਲਣਾ=ਕੰਮ, ਕਰਣੀ। ਪਚਾਰੀਐ=ਪਰਚਾਰਿਆ ਜਾਂਦਾ ਹੈ। ਕਲਾ=ਬਾਜ਼ੀ, ਖੇਡ। ਅਗੈ= ਅਗੇ ਜਾ ਕੇ, ਭਾਵ ਰੱਬੀ ਦਰਗਾਹ ਵਿੱਚ। ਮੁਹਿ=ਲੁਟ ਕੇ, ਠੱਗ ਕੇ।

**ਅਰਥ:** (ਜੇ ਕੋਈ) ਪੜ੍ਹਿਆ ਹੋਇਆ (ਮਨੁੱਖ) ਮੰਦਕਰਮੀ ਹੋਵੇ ਤਾਂ ਅਨਪੜ੍ਹਿਆ ਸਾਧ ਉਸ ਦੀ ਥਾਂ ਤੇ ਮਾਰਿਆ (ਕੁਟਿਆ) ਨਹੀਂ ਜਾਂਦਾ। ਜਿਹੋ ਜਿਹਾ ਕੋਈ ਕੰਮ ਕਰਦਾ ਹੈ ਉਹੋ ਜਿਹਾ ਹੀ ਉਸ ਦਾ ਨਾਂ ਪਰਸਿਧ ਹੁੰਦਾ ਹੈ। ਅਜਿਹੀ (ਜੀਵਨ) ਖੇਡ ਨਹੀਂ ਖੇਡਣੀ ਚਾਹੀਦੀ ਜਿਸ ਨਾਲ ਰੱਬੀ ਦਰਬਾਰ ਵਿਚ ਗਇਆਂ ਹਾਰ ਜਾਈਏ। (ਹੇ ਭਾਈ!) ਪੜ੍ਹੇ ਅਨਪੜ੍ਹੇ ਦਾ ਵੀਚਾਰ ਅਗੇ (ਰਬੀ ਦਰਗਾਹ ਵਿਚ) ਜਾ ਕੇ ਵੀਚਾਰਿਆ ਜਾਂਦਾ ਹੈ। (ਜਿਹੜਾ ਜੀਵਨ-ਬਾਜ਼ੀ ਵਿੱਚ ਹੋਰਨਾਂ ਦਾ ਮਾਲ) ਠੱਗ ਕੇ (ਲੈ ਜਾਂਦਾ ਹੈ) ਉਹ ਅਗੇ (ਦਰਗਾਹ) ਵਿਚ ਸਜ਼ਾ ਭੁਗਤਦਾ ਹੈ।੧੨।

## ਅਰਥ ਭੇਦ ਅਤੇ ਨਿਰਣੈ

**੧) ਦੁਖੁ ਦਾਰੂ ਸੁਖੁ ਰੋਗੁ ਭਇਆ, ਜਾ ਸੁਖੁ ਤਾਮਿ ਨ ਹੋਈ ॥**

ਵਿਦਵਾਨਾਂ ਨੇ ਇਨ੍ਹਾਂ ਪੰਕਤੀਆਂ ਦੇ ਕਈ ਤਰ੍ਹਾਂ ਅਰਥ ਕੀਤੇ ਹਨ, ਜਿਵੇਂ:–

੧. (ਤਬ) ਅਮਿ (ਆਮਯ) ਦੁਖ-ਉਪਕਾਰ ਤੇ ਉਦਮ ਕਰਕੇ ਦੁਖ ਉਠਾਉਣਾ ਦਾਰੂ ਹੈ, ਵਿਸ਼ਯ ਭੋਗ ਅਤੇ ਆਰਾਮ-ਤਲਬੀ ਰੋਗ ਹੈ। ਜਦ ਉਪਰ ਦਸੀ ਦਵਾ ਨਾਲ ਸੁਖ ਪ੍ਰਾਪਤ ਹੋ ਜਾਵੇ ਤਦ ਆਮਯ (ਰੋਗ) ਨਹੀਂ ਹੁੰਦਾ, ਭਾਵ ਨਿਤ ਅਰੋਗ ਹੁੰਦਾ ਹੈ। [ਮਹਾਨ ਕੋਸ਼

੨. (ਤੇਰੇ ਸਿਮਰਨ ਦਾ) ਦਾਰੂ ਦੁਖ (ਹੈ, ਅਤੇ) ਸੁਖ ਰੋਗ ਬਣਿਆ ਹੋਯਾ ਹੈ, (ਕਿਉਂਕਿ) ਜਦ ਸੁਖ (ਹੁੰਦਾ ਹੈ), (ਤਾਮਿ) ਤਦੋਂ ਸਿਮਰਨ ਦੀ ਇੱਛਾ ਨਹੀਂ ਹੁੰਦੀ। [ਪੰਡਿਤ ਨਰੈਣ ਸਿੰਘ ਜੀ

**ਨਿਰਣੈ:** 'ਤਾਮਿ' ਸ਼ਬਦ ਦੇ ਅਰਥ 'ਰੋਗ' ਜਾਂ 'ਇੱਛਾ' ਕਰਨੇ ਠੀਕ ਨਹੀਂ ਜਾਪਦੇ। ਗੁਰਬਾਣੀ ਵਿਚ ਇਸ ਸ਼ਬਦ ਦੀ ਵਰਤੋਂ ਹੋਰ ਥਾਵਾਂ ਤੇ ਵੀ ਮਿਲਦੀ ਹੈ, ਜਿਵੇਂ:–

੧. **ਤਾਮਿ ਪਰੀਤਿ ਵਸੈ ਘਰਿ ਆਇ।** (ਰੋਟੀ) [ਪੰਨਾ ੩੪੯

੨. **ਜਬ ਸਾਚ ਅੰਦਰਿ ਹੋਇ ਸਾਚਾ,**
**ਤਾਮਿ ਸਾਚਾ ਪਾਈਐ ॥** (ਤਾਂ ਹੀ, ਤਦੋਂ) [ਪੰਨਾ ੫੬੬

ਗੁਰਬਾਣੀ ਦੀ ਸ਼ਬਦਾਵਲੀ ਅਨੁਸਾਰ ਇਸ ਪੰਕਤੀ ਵਿਚ 'ਜਾਮਿ' ਦੇ ਅਰਥ 'ਜਾਂ, ਜਦੋਂ' ਅਤੇ 'ਤਾਮਿ' ਦੇ ਅਰਥ 'ਤਾਂ', 'ਤਦੋਂ' ਹੀ ਠੀਕ ਹਨ।

**੨) ਤੂ ਕਰਤਾ ਕਰਣਾ, ਮੈ ਨਾਹੀ, ਜਾ ਹਉ ਕਰੀ ਨ ਹੋਈ ॥**

ਇਸ ਪੰਕਤੀ ਵਿਚ 'ਕਰਣਾ ਮੈ' ਸ਼ਬਦ ਨੂੰ 'ਕਰਣਾਮੈ' ਜੁੜਤ ਰੂਪ ਵਿਚ ਵੀ ਪਾਠ ਕੀਤਾ ਜਾਂਦਾ ਹੈ, ਜਿਵੇਂ ਸੰਪ੍ਰਦਾਈ ਵਿਦਵਾਨ ਸੰਤ ਅਮੀਰ ਸਿੰਘ ਜੀ ਅੰਮ੍ਰਿਤਸਰ ਨੇ ਕੀਤਾ ਹੈ। ਪਰ ਇਥੇ ਠੀਕ ਨਹੀਂ ਹੈ। ਗੁਰਬਾਣੀ ਵਿਚ *'ਕਰੁਣਾਮੈ' ਇਕੱਠਾ ਪਾਠ ਵੀ ਮਿਲਦਾ ਹੈ, ਪਰ ਅਰਥਾਂ ਵਲ ਧਿਆਨ ਨਾ ਦੇਣ ਕਾਰਨ ਬਹੁਤੇ ਪਾਠਕਾਂ ਨੂੰ ਭੁਲੇਖਾ ਲਗ ਜਾਂਦਾ ਹੈ 'ਕਰੁਣਾਮੈ' ਦੇ ਅਰਥ ਹਨ, ਦਇਆ ਸਰੂਪ। ਸੋ ਦੋਹਾਂ ਦੇ ਸਰੂਪਾਂ ਤੇ ਅਰਥਾਂ ਵਿਚ ਬਹੁਤ ਅੰਤਰ ਹੈ। ਨਿਰਣਾ ਕਰਨ ਲਈ ਹੇਠ ਲਿਖੇ ਪ੍ਰਮਾਣ ਪੇਸ਼ ਹਨ:-

**੧. ਨਾਨਕ ਕਹਤ, ਗਾਇ ਕਰੁਨਾਮੈ, ਭਵਸਾਗਰ ਕੈ ਪਾਰਿ ਉਤਰੁ ਰੇ॥** [ਪੰ. ੨੨੦

**੨. ਤਾ ਕੋ ਦੂਖੁ ਹਰਿਓ ਕਰੁਣਾਮੈ, ਅਪਨੀ ਪੈਜ ਬਢਾਈ ॥** [ਪੰਨਾ ੧੦੦੮

**੩. ਕਰਤਾਰ ਕਰੁਣਾਮੈ, ਦੀਨੁ ਬੇਨਤੀ ਕਰੈ ॥** [ਪੰਨਾ ੨੬੭

ਜਦੋਂ 'ਕਰਣਾ' ਪਦ ਵਖਰਾ ਹੁੰਦਾ ਹੈ, ਇਸ ਦੇ ਰਾਰੇ ਨੂੰ ਔਂਕੜ ਨਹੀਂ ਲਗਦਾ, ਜਿਵੇਂ:-

**੧. ਕੀਤਾ ਕਰਣਾ ਸਰਬ ਰਜਾਈ, ਕਿਛੁ ਕੀਚੈ ਜੇ ਕਰਿ ਸਕੀਐ ॥** [ਪੰਨਾ ੭੩੬

**੨. ਜੋ ਕਿਛੁ ਕਰਣਾ ਸੋ ਕਰਿ ਰਹਿਆ, ਕੀਤੇ ਕਿਆ ਚਤੁਰਾਈ॥** [ਪੰਨਾ ੩੫੯

**੩. ਤੁਧੁ ਆਪੇ ਕਾਰਣੁ, ਆਪੇ ਕਰਣਾ ॥** [ਪੰਨਾ ੫੬੪

ਸੋ, ਇਸ ਪੰਕਤੀ ਵਿਚ 'ਕਰਣਾ ਮੈ' ਪਦ-ਛੇਦ ਕਰਕੇ ਪਾਠ ਕਰਨਾ ਠੀਕ ਹੈ।

**੩) ਜਾਤਿ ਮਹਿ ਜੋਤਿ, ਜੋਤਿ ਮਹਿ ਜਾਤਾ, ਅਕਲ ਕਲਾ ਭਰਪੂਰਿ ਰਹਿਆ।**

ਇਸ ਪੰਕਤੀ ਵਿਚ 'ਅਕਲ ਕਲਾ' ਸ਼ਬਦਾਂ ਦੇ ਟੀਕਾਕਾਰਾਂ ਨੇ ਕਈ ਅਰਥ ਕੀਤੇ ਹਨ, ਜਿਵੇ:-

੧. ਜਿਸ ਦੇ ਵਖੋ ਵਖਰੇ ਟੋਟੇ ਨਾ ਹੋਣ, ਇਕ-ਰਸ ਸੰਪੂਰਨ ਪ੍ਰਭੂ। [ਪ੍ਰੋ. ਸਾਹਿਬ ਸਿੰਘ ਜੀ

੨. ਕਲਾ ਰੂਪ (ਪਰਛਿੰਨ) ਤੇ ਅਕਲ (ਅਪ੍ਰਛਿਨ) [ਭਾਈ ਵੀਰ ਸਿੰਘ ਜੀ

੩. ਐ (ਅਕਲ) ਕਲੇਸ ਸੇ ਰਹਿਤ ਤੂੰ ਅਪਨੀ (ਕਲਾ) ਸ਼ਕਤੀ ਕਰ ਸਰਬਤ ਮੇਂ ਭਰਪੂਰ ਹੋ ਰਿਹਾ ਹੈ। [ਫ.ਸ.

ਕਈ ਟੀਕਾਕਾਰਾਂ ਨੇ 'ਅਕਲ' ਦੇ ਅਰਥ 'ਕਲਪਨਾ' ਤੋਂ ਰਹਿਤ ਵੀ ਕੀਤੇ ਹਨ।

**ਨਿਰਣੈ:** 'ਕਲਾ' ਪਦ ਸ਼ਕਤੀ ਦਾ ਸੂਚਕ ਹੈ ਅਤੇ 'ਅਕਲ' ਦੇ ਅਰਥ ਹਨ 'ਸ਼ਕਤੀ ਤੋਂ ਬਿਨਾ'। ਇਥੇ ਉਪ੍ਰੋਕਤ ਸ਼ਬਦਾਂ ਦਾ ਭਾਵ ਹੈ-ਹੇ ਵਾਹਿਗੁਰੂ! ਤੂੰ ਅ-ਕਲ ਹੈਂ (ਅਰਥਾਤ ਤੂੰ ਕਿਸੇ ਸ਼ਕਤੀ ਤੋਂ ਨਹੀਂ ਬਣਿਆ) ਪਰ ਤੂੰ ਕਲਾ (ਸ਼ਕਤੀ ਰੂਪ) ਵਿਚ (ਹਰ ਥਾਂ ਤੇ) ਵਿਆਪਕ ਹੈਂ।

**(੪) ਏਕ ਕ੍ਰਿਸਨੰ ਸਰਬ ਦੇਵਾ, ਦੇਵ ਦੇਵਾ ਤ ਆਤਮਾ ॥**
**ਆਤਮਾ ਬਾਸੁਦੇਵਸਿ੍, ਜੇ ਕੋ ਜਾਣੈ ਭੇਉ ॥**
**ਨਾਨਕੁ ਤਾ ਕਾ ਦਾਸੁ ਹੈ, ਸੋਈ ਨਿਰੰਜਨ ਦੇਉ ॥੪॥**

ਇਸ ਸਲੋਕ ਦੇ ਉਚਾਰਨ ਵਿਚ ਮਤ-ਭੇਦ ਹੈ। ਸ਼ੁੱਧ ਉਚਾਰਨ ਪਿਛੇ ਦੱਸ ਦਿੱਤਾ ਹੈ।

---

*'ਕਰਣਾ' ਅਤੇ 'ਕਰੁਣਾ ਮੈ' ਦੁਹਾਂ ਵਿਚ ਬੜਾ ਅੰਤਰ ਹੈ। ਕਰੁਣਾਮੈ=ਦਇਆ ਦੇ ਪੁੰਜ। ਕਰਣਾ=ਕਰਨ ਵਾਲਾ ਜਗਤ।

ਇਹ ਸਲੋਕ ਸਹਸਕ੍ਰਿਤੀ ਸਲੋਕਾਂ ਵਿਚ ਵੀ ਥੋੜੇ ਜਿਹੇ ਫਰਕ ਨਾਲ ਇਉਂ ਮਿਲਦਾ ਹੈ:–

**ਏਕ ਕ੍ਰਿਸ੍ਨੰ ਤ ਸਰਬ ਦੇਵਾ, ਦੇਵ ਦੇਵਾ ਤ ਆਤਮਹ ॥**

**ਆਤਮੰ ਸ੍ਰੀ ਬਾਸ੍ਵਦੇਵਸ੍ਯ, ਜੇ ਕੋਈ ਜਾਨਸਿ ਭੇਵ ॥**

**ਨਾਨਕ ਤਾ ਕੋ ਦਾਸੁ ਹੈ, ਸੋਈ ਨਿਰੰਜਨ ਦੇਵ॥ ੪॥** [ਪੰਨਾ ੧੩੫੩

ਸੰਸਕ੍ਰਿਤ ਵਿਚ 'ਤ' ਦੀ ਵਰਤੋਂ ਜੁੜਤ ਰੂਪ ਵਿਚ ਘਟ ਹੀ ਹੁੰਦੀ ਹੈ। 'ਤ' ਦੇ ਅਰਥ ਹਨ-'ਭੀ'। ਕਈ ਵਿਦਵਾਨਾਂ ਨੇ 'ਦੇਵਾਤ' ਦਾ ਅਰਥ 'ਅਵਤਾਰਾਂ ਦਾ ਆਤਮਾ' ਕੀਤਾ ਹੈ, 'ਸਰਬ ਦੇਵਾ' ਤੋਂ (ਦੇਵਤੇ ਅਦੇਵ) ਲਏ ਹਨ। ਇਸੇ ਤਰ੍ਹਾਂ 'ਦੇਉ' ਨੂੰ ਵਖਰੇ ਕਰਕੇ ਕਈ ਸਜਣਾਂ ਨੇ ਇਸ ਦੇ ਅਰਥ 'ਦੇਵਤਾ' ਵੀ ਕੀਤੇ ਹਨ। ਇਸ ਦੇ ਸਪਸ਼ਟ ਅਰਥ ਹਨ ਕਿ 'ਇਕ ਅਕਾਲਪੁਰਖ (ਜਿਹੜਾ) ਸਾਰਿਆਂ ਦੇਵਤਿਆਂ ਦਾ (ਕਰਤਾ **ਬਾਸੁਦੇਵਸ੍ਯ**) ਹੈ (ਉਹ) ਦੇਵਤਿਆਂ ਦੇ ਦੇਵਤਿਆਂ ਦਾ ਭੀ ਆਤਮਾ ਹੈ। ਆਤਮਾ ਹੀ ਪਰਮਾਤਮਾ ਰੂਪ ਹੈ, ਜਿਹੜਾ ਕੋਈ ਮਨੁੱਖ ਇਸ (ਨਿਰਗੁਣ ਤੇ ਸਰਗੁਣ ਦੇ) ਭੇਦ ਨੂੰ ਜਾਣਦਾ ਹੈ, ਨਾਨਕ ਉਸ ਦਾ ਸੇਵਕ ਹੈ ਤੇ ਉਹ (ਮਨੁੱਖ, ਮਾਨੋ) ਮਾਇਆ ਤੋਂ ਰਹਿਤ ਪ੍ਰਕਾਸ਼ ਰੂਪ (ਪਰਮਾਤਮਾ) ਹੈ।

ਜੇ ਭਾਈ ਵੀਰ ਸਿੰਘ ਜੀ ਵਾਂਗ ਇਸ ਪਾਠ ਨੂੰ ਇਉਂ ਪਦ-ਛੇਦ ਕਰੀਏ:–

**ਏਕ ਕ੍ਰਿਸਨੰ ਤ ਸਰਬ ਦੇਵਾਦੇਵ, ਦੇਵਾਤਆਤਮਾ ॥**

ਤਾਂ ਅਰਥ ਸਮਝਣ ਵਿਚ ਸ਼ਾਇਦ ਹੀ ਪਾਠਕਾਂ ਨੂੰ ਕੁਝ ਆਸਾਨੀ ਪ੍ਰਤੀਤ ਹੋਵੇ ਪਰ ਕਾਵਿ ਦੀ ਲੈਅ ਤੇ ਚਾਲ ਟੁੱਟਣ ਨਾਲ ਪਾਠ ਵਿਚ ਬੇ-ਰੱਸੀ ਪੈਦਾ ਹੁੰਦੀ ਹੈ। ਫਰੀਦਕੋਟੀ ਸਟੀਕ ਵਿਚ ਵੀ ਪਦ-ਛੇਦ ਕਰਕੇ ਪਾਠ ਇਉਂ ਦਰਜ ਹੈ:–

**ਏਕ ਕ੍ਰਿਸਨੰ ਤ ਸਰਬ ਦੇਵਾ ਦੇਵ ਦੇਵਾ ਤ ਆਤਮਾ ॥**

ਪਿੱਛੇ ਦਿੱਤੇ ਅਰਥਾਂ ਤੋਂ ਬਿਸਰਾਮ ਭੇਦ ਦਾ ਭਲੀ ਪ੍ਰਕਾਰ ਨਿਰਣਾ ਹੋ ਜਾਂਦਾ ਹੈ।

**੫) ਕੁੰਡੇ ਬਧਾ ਜਲੁ ਰਹੈ, ਜਲ ਬਿਨੁ ਕੁੰਭੁ ਨ ਹੋਇ ॥**

**ਗਿਆਨ ਕਾ ਬਧਾ ਮਨੁ ਰਹੈ, ਗੁਰ ਬਿਨੁ ਗਿਆਨੁ ਨ ਹੋਇ।**

ਇਸ ਸਲੋਕ ਵਿਚ 'ਗੁਰ' ਪਦ ਦੇ ਅਰਥਾਂ ਬਾਰੇ ਬੜਾ ਭੁਲੇਖਾ ਪਿਆ ਹੋਇਆ ਹੈ। ਕੁਝ ਕੁ ਵਿਦਵਾਨਾਂ ਨੇ 'ਗੁਰ' ਦੇ ਅਰਥ 'ਮਨ' ਕੀਤਾ ਹੈ:–

੧. ਜਿਵੇਂ ਘੜੇ ਦਾ ਬੱਧਾ ਹੋਇਆ ਪਾਣੀ ਟਿਕਿਆ ਰਹਿੰਦਾ ਹੈ, ਪਰ ਪਾਣੀ ਤੋਂ ਬਿਨਾਂ ਘੜਾ ਬਣ ਨਹੀਂ ਸਕਦਾ, ਤਿਵੇਂ ਗਿਆਨ ਦਾ ਬੱਧਾ ਹੋਇਆ ਮਨ ਟਿਕਿਆ ਰਹਿੰਦਾ ਹੈ, ਪਰ ਗਿਆਨ ਖ਼ੁਦ ਮਨ ਤੋਂ ਬਿਨਾਂ ਨਹੀਂ ਹੋ ਸਕਦਾ (ਗੁਰ=ਮਨ)। [ਸ਼ਬਦਾਰਥ

੨. ਤੈਸੇ ਹੀ ਗਿਆਨ ਦਾ ਬਝਾ ਹੋਇਆ ਮਨ ਇਸਥਿਤ ਰਹਿੰਦਾ ਹੈ ਅਤੇ ਗੁਰ ... ਬ੍ਰੁੱਧ ਤੋਂ ਬਿਨਾਂ ਗਿਆਨ ਉਤਪੰਨ ਨਹੀਂ ਹੁੰਦਾ। [ਸੰਤ ਅਮੀਰ ਸਿੰਘ ਜੀ

੩. ਮਹਾਨ ਕੋਸ਼ ਵਿਚ ਵੀ 'ਗੁਰ' ਦੇ ਅਰਥ ਅੰਤਹਕਰਣ, ਮਨ ਦਿਤੇ ਹੋਏ ਹਨ।

੪. (ਜਿਵੇਂ) ਪਾਣੀ ਘੜੇ (ਆਦਿਕ ਭਾਂਡੇ) ਵਿਚ ਹੀ ਬੱਝਾ ਹੋਇਆ (ਭਾਵ ਪਿਆ ਹੋਇਆ ਇਕ

ਥਾਂ) ਟਿਕਿਆ ਰਹਿ ਸਕਦਾ ਹੈ, (ਤਿਵੇਂ ਗੁਰੂ ਦੇ) ਗਿਆਨ (ਭਾਵ ਉਪਦੇਸ਼) ਦਾ ਬੱਝਾ ਹੋਇਆ ਹੀ ਮਨ (ਇਕ ਥਾਂ) ਟਿਕਿਆ ਰਹਿ ਸਕਦਾ ਹੈ। (ਭਾਵ ਵਿਕਾਰਾਂ ਵਲ ਨਹੀਂ ਦੌੜਦਾ)। (ਜਿਵੇਂ) ਪਾਣੀ ਤੋਂ ਬਿਨਾਂ ਘੜਾ ਨਹੀਂ ਬਣ ਸਕਦਾ (ਤਿਵੇਂ) ਗੁਰੂ ਤੋਂ ਬਿਨਾ ਗਿਆਨ ਪੈਦਾ ਨਹੀਂ ਹੋ ਸਕਦਾ। [ਪ੍ਰੋ. ਸਾਹਿਬ ਸਿੰਘ ਜੀ

੫. ਜੈਸੇ ਘੜੇ ਵਿਖੇ ਜਲ ਠਹਿਰ ਰਹਿੰਦਾ ਹੈ। ਜਲ ਤੇ ਮ੍ਰਿਤਕਾ ਬਿਨਾ ਘੜਾ ਨਹੀਂ ਬਣਦਾ। ਤੈਸੇ ਮਨ ਗੁਰਾਂ ਦੇ ਗਿਆਨ ਕਰਿ ਬਸਿ ਆਵਦਾ ਹੈ। ਸੋ ਗਿਆਨ ਗੁਰਾਂ ਬਿਨਾ ਨਹੀਂ ਪ੍ਰਾਪਤ ਹੋਤਾ। [ਗਿਆਨ ਰਤਨਾਵਲੀ ਭਾ. ਮਨੀ ਸਿੰਘ ਜੀ

**ਨਿਰਣੈ :** ਗੁਰ ਦੇ ਅਰਥ 'ਮਨ' ਕਰਨੇ ਤਾਂ ਹੀ ਸੋਭਦੇ ਹਨ ਜੇ ਗੁਰਬਾਣੀ ਵਿਚੋਂ ਕਿਸੇ ਪੰਕਤੀ ਰਾਹੀਂ ਪੁਸ਼ਟੀ ਹੁੰਦੀ ਹੋਵੇ।

'ਗੁਰ ਬਿਨੁ ਗਿਆਨੁ ਨ ਹੋਇ' ਦੇ ਅਰਥਾਂ ਵਿਚ ਕੋਈ ਉਲਝਣ ਨਹੀਂ। ਗੁਰਬਾਣੀ ਵਿਚ ਇਹ ਪੰਕਤੀ ਕਈ ਹੋਰ ਸ਼ਬਦਾਂ ਵਿਚ ਵੀ ਵਰਤੀ ਹੋਈ ਮਿਲਦੀ ਹੈ। ਜਿਵੇਂ:--

**੧. ਭਾਈ ਰੇ! ਗੁਰ ਬਿਨੁ ਗਿਆਨੁ ਨ ਹੋਇ ॥**
**ਪੂਛਹੁ ਬ੍ਰਹਮੈ ਨਾਰਦੈ ਬੇਦ ਬਿਆਸੈ ਕੋਇ ॥** **[ਪੰਨਾ ੫੯**

**੨. ਗੁਰ ਬਿਨੁ ਗਿਆਨੁ ਨ ਹੋਵਈ, ਨਾ ਸੁਖੁ ਵਸੈ ਮਨਿ ਆਇ।** **[ਪੰਨਾ ੬੫੦**

**੩. ਗੁਰ ਬਿਨੁ ਕਿਨਿ ਸਮਝਾਈਐ, ਮਨੁ ਰਾਜਾ ਸੁਲਤਾਨੁ ॥** **[ਪੰਨਾ ੬੧**

ਸੋ ਭਾਈ ਮਨੀ ਸਿੰਘ ਜੀ ਵਾਲੇ ਅਰਥ ਬੜੇ ਸਰਲ, ਸਪਸ਼ਟ ਅਤੇ ਗੁਰਬਾਣੀ ਵਿਆਕਰਣ ਦੇ ਅਨੁਕੂਲ ਹਨ।

## (੬) ਮੁਹਿ ਚਲੈ ਸੁ ਅਗੈ ਮਾਰੀਐ ॥

ਇਸ ਪੰਕਤੀ ਵਿਚ 'ਮੁਹਿ' ਸ਼ਬਦ ਦੇ ਅਰਥਾਂ ਬਾਰੇ ਭੁਲੇਖਾ ਹੈ, ਜਿਸ ਕਾਰਨ ਇਸ ਦੇ ਹੇਠ ਲਿਖੇ ਅਰਥ ਪ੍ਰਚਲਤ ਹਨ:--

੧. ਜਿਹੜਾ ਮੂੰਹ ਵਲ ਹੋ ਕੇ ਚਲਦਾ ਹੈ (ਭਾਵ ਜੋ ਅਮੋੜ ਹੈ ਮਨਮੁਖ) ਉਹ ਅਗੇ ਜਾ ਕੇ ਮਾਰ ਖਾਂਦਾ ਹੈ। [ਸ਼ਬਦਾਰਥ

੨. ਜੋ ਮਨੁੱਖ (ਇਸ ਜਗਤ ਵਿਚ) ਆਪਣੀ ਮਰਜ਼ੀ ਅਨੁਸਾਰ ਤੁਰਦਾ ਹੈ, ਉਹ ਅਗੇ ਜਾ ਕੇ ਮਾਰ ਖਾਂਦਾ ਹੈ। [ਪ੍ਰੋ. ਸਾਹਿਬ ਸਿੰਘ ਜੀ

੩. ਜੋ ਪੜ੍ਹ ਸੁਣ ਕੇ ਪਦਾਰਥਾਂ ਦੇ ਮੋਹ ਵਿਚ ਚਲਦਾ ਹੈ, ਉਹ ਪੁਰਸ਼ ਅਗੇ (ਪਰਲੋਕ ਵਿਚ) ਮਾਰਿਆ ਜਾਂਦਾ ਹੈ ਅਤੇ ਜੋ ਸ਼ੁਭ ਗੁਣਾਂ ਨੂੰ ਮੁਹਿ=ਮੁਹਾ ਕੇ ਪਰਲੋਕ ਵਿਚ ਮਾਰੀਦਾ ਹੈ ਅਥਵਾ ਜੋ ਪੁਰਸ਼ ਮੂੰਹ ਦੇ ਜੋਰ ਹੋ ਕੇ ਜਬ ਆਪਣੀ ਮਰਜ਼ੀ ਅਨੁਸਾਰ ਚਲਦਾ ਹੈ, ਉਹ ਭੀ ਅਗੇ ਪਰਲੋਕ ਮੇ ਜਾ ਕੇ ਮਾਰ ਖਾਂਦੇ ਹੈਂ। [ਸੰਤ ਅਮੀਰ ਸਿੰਘ ਜੀ

੪. (ਜੋ) ਮੂੰਹ ਚਲੇ (ਮੂੰਹ ਦੇ ਚਲਾਕ ਜਾਂ ਚੁੰਚ ਗਿਆਨੀ) ਹਨ, ਉਹ ਅਗੇ ਗਿਆਂ ਮਾਰੇ ਹੀ

ਜਾਣਗੇ। [ਪੰਡਿਤ ਨਰੈਣ ਸਿੰਘ ਜੀ

੫. ਜੋ ਪੁਰਸ਼ ਆਪ ਹੋਰਨਾਂ ਦੇ ਧਨ ਪਦਾਰਥ ਕੋ ਮਾਰ ਲੁਟ ਲੈ ਚਲੇ ਹੈਂ, ਸੋ ਅਗੇ ਮਾਰੀਦੇ ਹਨ। [ਗਿ. ਭਗਵਾਨ ਸਿੰਘ

੬. ਜਿਹੜੇ ਲੋਕਾਂ ਨੂੰ ਠਗਣ ਵਾਸਤੇ ਪੜ੍ਹਦੇ ਹੈਂ ਸੋ ਅਗੇ ਮਾਰੀਦੇ ਹੈਨ। ਅਥਵਾ ਗੁਰਾਂ ਦੇ ਵਲੋਂ ਮੁਹਿ ਫਿਰੇ ਹੈਨ ਸੋ ਮਾਰੀਦੇ ਹਨ। [ਗਿਆਨ ਰਤਨਾਵਲੀ

੭. ਮੁਹਿ=ਮੁਹਰੇ, ਅਗੇ। [ਮਹਾਨ ਕੋਸ਼

**ਨਿਰਣੈ**: ਗੁਰਬਾਣੀ ਵਿਚ 'ਮੁਹਿ' ਦੇ ਅਰਥ 'ਮੂੰਹ-ਜ਼ੋਰ' ਕਿਸੇ ਸ਼ਬਦ ਵਿਚ ਵਰਤੇ ਹੋਏ ਨਹੀਂ ਮਿਲਦੇ। ਇਸ ਸ਼ਬਦ ਦੀ ਵਰਤੋਂ ਮੂੰਹ ਉਤੇ ਜਾਂ ਲੁਟ ਕੇ' ਦੋਹਾਂ ਅਰਥਾਂ ਵਿਚ ਮਿਲਦੀ ਹੈ। ਜਿਵੇਂ:--

**੧. ਜੇ ਮੋਹਾਕਾ ਘਰੁ ਮੁਹੈ, ਘਰੁ ਮੁਹਿ ਪਿਤਰੀ ਦੇਇ।। [ਪੰਨਾ ੪੭੨**

**੨. ਵਜਹੁ ਗਵਾਏ ਅਗਲਾ, ਮੁਹੇ ਮੁਹਿ ਪਾਣਾ ਖਾਇ।। [ਪੰਨਾ ੪੭੪**

ਸੋ ਇਥੇ 'ਮੁਹਿ' ਪਦ ਲੁਟਣ, ਚੋਰੀ ਕਰਨ ਦੇ ਅਰਥਾਂ ਵਿਚ ਠੀਕ ਜਾਪਦਾ ਹੈ। ਭਾਵ ਜਿਹੜਾ ਮਨੁੱਖ ਦੂਜਿਆਂ ਦਾ ਮਾਲ ਪਦਾਰਥ ਚੋਰੀ ਕਰਦਾ ਹੈ, ਉਹ ਅਗੇ (ਰੱਬੀ ਦਰਗਾਹ ਵਿਚ) ਮਾਰ ਖਾਂਦਾ ਹੈ, ਸਜ਼ਾ ਭੁਗਤਦਾ ਹੈ।

## ਸਾਰੰਸ਼ ਅਤੇ ਸਿਧਾਂਤ

ਇਸ ਪਉੜੀ ਨਾਲ ਪਹਿਲੇ ਸਲੋਕ ਦੇ ਆਰੰਭਕ ਸ਼ਬਦ ਹਨ "ਦੁਖੁ ਦਾਰੂ ਸੁਖੁ ਰੋਗੁ ਭਇਆ, ਜਾ ਸੁਖੁ ਤਾਮਿ ਨ ਹੋਈ।।" ਦੁਖ ਤੇ ਸੁਖ ਇਕ ਅਹਿਮ ਵਿਸ਼ਾ ਹੈ। ਇਨ੍ਹਾਂ ਦੀ ਵਿਆਪਕਤਾ ਬਾਰੇ ਗੁਰਦੇਵ ਜੀ ਗੁਰਬਾਣੀ ਰਾਹੀਂ ਨਿਰਣਾ ਕੀਤਾ ਹੈ, ਆਓ ਉਸ ਦੇ ਦਰਸ਼ਨ ਕਰੀਏ:--

**੧. ਬਹੁ ਸਾਦਹੁ, ਦੂਖੁ ਪਰਾਪਤਿ ਹੋਵੈ ।। ਭੋਗਹੁ ਰੋਗ, ਸੁ ਅੰਤਿ ਵਿਗੋਵੈ ।।**
**ਹਰਖਹੁ ਸੋਗੁ ਨ ਮਿਟਈ ਕਬਹੂ, ਵਿਣੁ ਭਾਣੇ ਭਰਮਾਇਦਾ ।। [ਪੰਨਾ ੧੦੩੪**

**੨. ਖਸਮੁ ਵਿਸਾਰਿ ਕੀਏ ਰਸ ਭੋਗ ।। ਤਾਂ ਤਨਿ ਉਠਿ ਖਲੋਏ ਰੋਗ ।।[ਪੰਨਾ ੧੨੫੬**

**੩. ਦੂਖੁ ਤਦੇ ਜਾ ਵਿਸਰਿ ਜਾਵੈ।। ਭੂਖ ਵਿਆਪੈ ਬਹੁ ਬਿਧਿ ਧਾਵੈ ।।**
**ਸਿਮਰਤ ਨਾਮੁ, ਸਦਾ ਸੁਹੇਲਾ, ਜਿਸੁ ਦੇਵੈ ਦੀਨ ਦਇਆਲਾ ਜੀਉ ।। [ਪੰਨਾ ੯੮**

ਜਦੋਂ ਮਨ ਦਸਵੇਂ ਅਕਾਸ਼ (ਦਸਮ ਦੁਆਰ) ਵਿਚ ਨਾਮ-ਅਭਿਆਸ ਕਮਾਈ ਦੁਆਰਾ ਟਿਕਦਾ ਹੈ ਤਾਂ ਫਿਰ ਦੁੱਖ ਤੇ ਭੁੱਖ ਦਾ ਰੋਗ ਨਹੀਂ ਲਗਦਾ:--

**ਗੁਰਮੁਖਿ ਅੰਤਰਿ ਸਹਜੁ ਹੈ, ਮਨੁ ਚੜਿਆ ਦਸਵੈ ਆਕਾਸਿ ।।**
**ਤਿਥੈ ਊਂਘ ਨ ਭੁਖ ਹੈ ਹਰਿ ਅੰਮ੍ਰਿਤ ਨਾਮੁ ਸੁਖ ਵਾਸੁ ।।**
**ਨਾਨਕ, ਦੁਖੁ ਸੁਖੁ ਵਿਆਪਤ ਨਹੀ, ਜਿਥੈ ਆਤਮ ਰਾਮ ਪ੍ਰਗਾਸੁ ।।[ਪੰਨਾ ੧੪੧੪**

ਆਤਮਿਕ ਲਿਵਲੀਨਤਾ ਦੀ ਅਵਸਥਾ ਵਿਚ ਬਲਿਹਾਰੀ ਕੁਦਰਤਿ ਵਸਿਆ ਦੇ ਦਰਸ਼ਨ ਇਉਂ ਹੁੰਦੇ ਹਨ:- **ਜਾਤਿ ਮਹਿ ਜੋਤਿ, ਜੋਤਿ ਮਹਿ ਜਾਤਾ, ਅਕਲ ਕਲਾ ਭਰਪੂਰਿ ਰਹਿਆ।।**

ਅਨੁਭਵ ਦਾ ਪ੍ਰਕਾਸ਼ ਹੋਣ ਤੇ ਇਹ ਸੋਝੀ ਹੋ ਜਾਂਦੀ ਹੈ ਕਿ ਸਾਰੇ ਦ੍ਰਿਸ਼ਟਮਾਨ ਸੁਖ ਮਾਇਆ ਕਰਕੇ ਹਨ। ਇਸ ਦੇ ਵਿਛੋੜੇ ਨਾਲ ਆਧੀ, ਬਿਆਧੀ, ਉਪਾਧੀ, ਰੋਗ ਆ ਚੰਬੜਦੇ ਹਨ। ਮਾਇਕੀ ਪਦਾਰਥਾਂ ਦੇ ਸੁਖ ਛਿਨ-ਭੰਗਰ ਹਨ ਪਰ ਸਦੀਵੀ ਸੁੱਖ ਦਾ ਗਿਆਨ ਹਰੇਕ ਮਨਮੁਖ ਨੂੰ ਨਹੀਂ ਹੁੰਦਾ:--

**ਸੁਖ ਕਉ ਮਾਗੈ ਸਭੁ ਕੋ, ਦੁਖੁ ਨ ਮਾਗੈ ਕੋਇ ॥**
**ਸੁਖੈ ਕਉ ਦੁਖੁ ਅਗਲਾ, ਮਨਮੁਖ ਬੂਝ ਨ ਹੋਇ ॥** [ਪੰਨਾ ੫੭
**ਸੁਖ ਦੁਖ ਸਮ ਕਰਿ ਜਾਣੀਐ, ਸਬਦਿ ਭੇਦਿ ਸੁਖੁ ਹੋਇ ॥**

ਅਸਲੀ ਸੁੱਖ ਨਾਮ-ਸਿਮਰਨ ਦੇ ਅਧਾਰ ਵਿਚ ਹੈ:--

**ਤਿਨਾ ਅਨੰਦੁ ਸਦਾ ਸੁਖੁ ਹੈ, ਜਿਨਾ ਸਚੁ ਨਾਮੁ ਆਧਾਰੁ ॥**
**ਗੁਰ ਸਬਦੀ ਸਚੁ ਪਾਇਆ, ਦੂਖ ਨਿਵਾਰਣਹਾਰੁ ॥** [ਪੰਨਾ ੩੬

ਸਮਾਨ-ਦ੍ਰਿਸ਼ਟੀ ਵਾਲੇ ਜੀਵ ਨੂੰ ਕਿਤੇ ਵੀ ਭ੍ਰਮਣ ਦੀ ਲੋੜ ਨਹੀਂ ਪੈਂਦੀ। ਉਸ ਅੰਦਰ ਇਕ ਅਜਿਹੀ ਸੰਤੁਸ਼ਟਤਾ ਆ ਜਾਂਦੀ ਹੈ, ਜਿਸ ਨਾਲ ਉਹ ਸਾਰੇ ਧਰਮਾਂ ਨੂੰ ਇਕ ਸਾਂਝਾ ਧਰਮ ਸਮਝਣ ਲਗ ਜਾਂਦਾ ਹੈ। ਉਸ ਨੂੰ ਜੋਗੀ, ਬ੍ਰਾਹਮਣ, ਖਤਰੀ, ਅਤੇ ਸ਼ੂਦਰਾਂ ਵਿਚ ਇਕ ਜੋਤਿ ਦੇ ਦਰਸ਼ਨ ਹੋਣ ਲਗ ਜਾਂਦੇ ਹਨ। ਫਿਰ ਇਹ ਭੁਲੇਖਾ ਨਿਕਲ ਜਾਂਦਾ ਹੈ ਕਿ ਵੱਡੇ ਵੱਡੇ ਦੇਵਤੇ ਪਰਮਾਤਮਾ ਹਨ। ਤਤ-ਗਿਆਨ ਦੀ ਸੋਝੀ ਇਹ ਹੈ ਕਿ 'ਪਰਮਾਤਮਾ' ਇਕ ਹੈ ਤੇ ਬਾਕੀ ਰਚਨਾ ਉਸ ਦਾ ਖੇਲ ਹੈ। ਸਭ ਉਸ ਦੀਆਂ ਆਤਮਾਵਾਂ ਹਨ। ਸਭ ਆਤਮਾਵਾਂ ਵਿਚ ਉਹ ਤਾਣੇ-ਪੇਟੇ ਵਾਂਗ ਵਿਆਪਕ ਹੈ। ਗੁਰਵਾਕ ਹਨ:--

**ਆਤਮ ਮਹਿ ਰਾਮੁ ਰਾਮ ਮਹਿ ਆਤਮੁ, ਚੀਨਸਿ ਗੁਰ ਬੀਚਾਰਾ॥** [ਪੰਨਾ ੧੧੫੩

ਜਿਹੜਾ ਜਗਿਆਸੂ ਗੁਰ-ਸ਼ਬਦ ਦੀ ਕਮਾਈ ਵਿੱਚ ਲੱਗ ਜਾਂਦਾ ਹੈ, ਉਸ ਉਤੇ ਪਰਮੇਸ਼ਰ ਦੀ ਕਿਰਪਾ ਹੋ ਜਾਂਦੀ ਹੈ। ਉਸ ਦਾ ਚੰਚਲ ਮਨ ਕਾਬੂ ਵਿਚ ਆ ਜਾਂਦਾ ਹੈ ਇਸ ਬਰਕਤ ਦਾ ਸਦਕਾ ਉਸ ਦੇ ਜੀਵਨ ਉਤੇ ਮਾਇਆ ਹਾਵੀ ਨਹੀਂ ਹੋ ਸਕਦੀ। ਸਤਿਗੁਰਾਂ ਦੇ ਪਾਵਨ ਬਚਨ ਹਨ:-

**੧. ਮਨੁ ਬਸਿ ਆਵੈ ਨਾਨਕਾ, ਜੇ ਪੂਰਨ ਕਿਰਪਾ ਹੋਇ॥** [ਪੰਨਾ ੨੯੮
**੨. ਪ੍ਰਭ ਕਿਰਪਾ ਤੇ ਮਨੁ ਵਸਿ ਆਇਆ ॥**
**ਨਾਨਕ ਗੁਰਮੁਖਿ ਤਰੀ ਤਿਨਿ ਮਾਇਆ ॥** [ਪੰਨਾ ੩੮੪

ਪਉੜੀ ਵਿਚ ਗੁਰਦੇਵ ਜੀ ਰੱਬੀ ਨਿਆਉਂ ਦਾ ਤੱਤ-ਵਿਚਾਰ ਦਸਦੇ ਹੋਏ ਇਹ ਸਿਧਾਂਤ ਪ੍ਰਗਟ ਕਰਦੇ ਹਨ:--

**ਪੜਿਆ ਹੋਵੈ ਗੁਨਹਗਾਰ, ਤਾ ਓਮੀ ਸਾਧੁ ਨ ਮਾਰੀਐ ॥**
**ਜੇਹਾ ਘਾਲੇ ਘਾਲਣਾ, ਤੇਵੇਹੋ ਨਾਉ ਪਚਾਰੀਐ ॥**

ਇਸ ਸੰਸਾਰ ਵਿਚ ਰਹਿ ਕੇ ਮਨੁੱਖ ਆਪਣੇ ਆਪ ਨੂੰ ਵੱਡਾ ਪੜ੍ਹਿਆ ਹੋਇਆ (ਗਿਆਨਵਾਨ) ਸਮਝੀ ਜਾਏ, ਸਤਿ-ਪੁਰਸ਼ਾਂ,ਨਾਮ-ਅਭਿਆਸ ਕਮਾਈ ਵਾਲਿਆਂ ਨੂੰ ਅਨਪੜ੍ਹ ਸਮਝੀ ਜਾਏ ਤੇ ਟਿਚਕਰਾਂ ਕਰੀ

ਜਾਏ, ਪਰ ਇਸ ਗੱਲ ਦਾ ਨਿਬੇੜਾ ਮਿੰਟਾਂ ਵਿਚ ਹੋ ਜਾਂਦਾ ਹੈ ਜਿਵੇਂ ਭਗਤ ਕਬੀਰ ਜੀ ਦੇ ਪਵਿਤਰ ਵਾਕ ਹਨ:-

**੧. ਕਹੁ ਕਬੀਰ ਤਬ ਹੀ ਨਰੁ ਜਾਗੈ॥ ਜਮ ਕਾ ਡੰਡੁ ਮੂੰਡ ਮਹਿ ਲਾਗੈ॥**[ਪੰਨਾ ੮੭੦

**੨. ਜਮ ਕਾ ਡੰਡੁ ਮੂੰਡ ਮਹਿ ਲਾਗੈ, ਖਿਨ ਮਹਿ ਕਰੈ ਨਿਬੇਰਾ ॥** [ਪੰਨਾ ੪੭੯

ਸੋ, ਦੁੱਖ ਸੁੱਖ ਤੋਂ ਨਿਰਲੇਪ ਹੋ ਕੇ ਕਾਦਰ ਨੂੰ ਕੁਦਰਤਿ ਵਿਚ ਭਰਪੂਰ ਵੇਖੀਏ ਅਤੇ ਆਪਣੀ ਹਉਮੈ ਛੱਡ ਕੇ ਇਹੋ ਆਖੀਏ:--

**ਕਹੁ ਨਾਨਕ ਕਰਤੇ ਕੀਆ ਬਾਤਾ, ਜੋ ਕਿਛੁ ਕਰਣਾ ਸੁ ਕਰਿ ਰਹਿਆ॥**

**ਸਲੋਕੁ ਮ: ੧ ॥ ਨਾਨਕ ਮੇਰੁ ਸਰੀਰ ਕਾ, ਇਕੁ ਰਥੁ ਇਕੁ ਰਥਵਾਹੁ॥ ਜੁਗੁ ਜੁਗੁ ਫੇਰਿ ਵਟਾਈਅਹਿ, ਗਿਆਨੀ ਬੁਝਹਿ ਤਾਹਿ ॥ ਸਤਜੁਗਿ ਰਥੁ ਸੰਤੋਖ ਕਾ, ਧਰਮ ਅਗੈ ਰਥਵਾਹੁ ॥ ਤ੍ਰੇਤੈ ਰਥੁ ਜਤੈ ਕਾ, ਜੋਰੁ ਅਗੈ ਰਥਵਾਹੁ ॥ ਦੁਆਪੁਰਿ ਰਥੁ ਤਪੈ ਕਾ, ਸਤੁ ਅਗੈ ਰਥਵਾਹੁ ॥ ਕਲਜੁਗਿ ਰਥੁ ਅਗਨਿ ਕਾ, ਕੂੜੁ ਅਗੈ ਰਥਵਾਹੁ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਵਟਾਈਅਹਿੰ, ਬੁਝਹਿੰ, ਤਾਹਿੰ।

**ਫੁਟਕਲ:** 'ਰਥਵਾਹੁ' ਨੂੰ 'ਰਥਵਾਹੋ' ਉਚਾਰਨਾ ਅਸ਼ੁੱਧ ਹੈ।

**ਪਦ ਅਰਥ:** ਮੇਰੁ=ਮੇਰੂ, ਸ਼੍ਰੋਮਣੀ। ਰਥੁ=ਸਰੀਰ ਰੂਪੀ ਰੱਥ। ਰਥਵਾਹੁ=ਰੱਥ ਵਾਹੁਣ ਵਾਲਾ, ਰਥਵਾਹੀ। ਜੁਗ ਜੁਗੁ ਫੇਰਿ=(ਭਾਵ ਹਰ ਸਮੇਂ) ਜੁਗੁ ਫਿਰਨ ਨਾਲ। ਵਟਾਈਅਹਿ=ਬਦਲਦੇ ਰਹਿੰਦੇ ਹਨ। ਬੁਝਹਿ=ਜਾਣਦੇ ਹਨ। ਤਾਹਿ=ਤਿਸ (ਉਸ) ਨੂੰ। ਸਤਿਜੁਗਿ=ਸਤਜੁਗ ਵਿਚ। ਸੰਤੋਖ=ਸਬਰ, ਸ਼ਾਂਤੀ। ਧਰਮੁ ਅਗੈ=ਰੱਥ ਦੇ ਅਗੇ ਲਗਣ ਵਾਲਾ ਆਗੂ। ਤ੍ਰੇਤੈ=ਤ੍ਰੇਤੇ (ਜੁਗ) ਵਿਚ। ਜਤੈ=ਜਤ (ਸੰਜਮ) ਵਿਚ (ਰਹਿਣ ਦਾ)। ਜੋਰੁ=ਜ਼ੋਰ, ਬਲ। ਦੁਆਪਰਿ=ਦੁਆਪਰ (ਜੁਗ) ਵਿਚ। ਤਪੈ=ਤਪ ਤਾਉਣ ਦਾ। ਅਗਨਿ=ਅਗਨੀ, ਤ੍ਰਿਸ਼ਨਾ ਤੇ ਕ੍ਰੋਧ ਵਾਲੀ ਬ੍ਰਿਤੀ।

**ਅਰਥ:** ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਵੇਂ ਮਾਲਾ ਦਾ ਸ਼੍ਰੋਮਣੀ ਮਣਕਾ ਹੈ ਤਿਵੇਂ ਸਾਰੀਆਂ ਜੂਨੀਆਂ ਦੇ ਸਰੀਰਾਂ ਵਿਚੋਂ ਸ਼੍ਰੋਮਣੀ ਸਰੀਰ ਮਨੁੱਖੀ ਸਰੀਰ ਹੈ ਅਤੇ ਇਹ) ਸਰੀਰ ਮਨੁੱਖੀ ਜੀਵਨ ਦਾ ਇਕ ਰੱਥ ਹੈ (ਤੇ ਇਸ ਰੱਥ ਨੂੰ ਚਲਾਉਣ ਵਾਲਾ) ਇਕ ਰਥਵਾਹੀ(ਮਨ) ਹੈ। ਹਰੇਕ ਜੁੱਗ ਫਿਰਨ ਨਾਲ (ਰੱਥ ਤੇ ਰਥਵਾਹੀ ਅਰਥਾਤ ਲੋਕਾਂ ਦੇ ਸੁਭਾਵ ਤੇ ਕਰਮ) ਬਦਲਦੇ ਰਹਿੰਦੇ ਹਨ; (ਪਰ) ਇਸ ਗਲ ਨੂੰ ਗਿਆਨੀ ਪੁਰਸ਼ ਸਮਝਦੇ ਹਨ। ਸਤਿਜੁਗ ਵਿੱਚ (ਸਰੀਰ ਰੂਪੀ) ਰੱਥ 'ਸੰਤੋਖ' ਦਾ ਸੀ, (ਉਸ ਦੇ) ਅਗੇ ਚਲਾਉਣ ਵਾਲਾ ਰਥਵਾਹੀ 'ਧਰਮ' ਸੀ। ਤ੍ਰੇਤੇ (ਜੁਗ) ਵਿਚ (ਸਰੀਰ ਰੂਪੀ) ਰੱਥ, 'ਸੰਜਮ ਅਤੇ ਸ਼ੁੱਧ ਆਚਰਣ' ਵਾਲਾ ਸੀ, ਉਸ ਦੇ ਅਗੇ ਰਥਵਾਹੀ 'ਜ਼ੋਰ' ਸੀ। ਦੁਆਪਰ (ਜੁਗ) ਵਿਚ (ਸਰੀਰ ਰੂਪੀ) ਰੱਥ 'ਤਪਸਿਆ' ਦਾ ਸੀ, ਉਸ ਦੇ ਅਗੇ ਰਥਵਾਹੀ ਸਤ ਸੀ। ਕਲਜੁਗ ਅੰਦਰ (ਸਰੀਰ ਰੂਪੀ) ਰੱਥ ਅੱਗ ਦਾ (ਤਮੋ ਗੁਣੀ) ਹੈ ਇਸ ਦੇ ਅਗੇ ਰਥਵਾਹੀ ਝੂਠ ਹੈ।

**ਮ: ੧ ॥ ਸਾਮ ਕਹੈ ਸੇਤੰਬਰੁ ਸੁਆਮੀ, ਸਚ ਮਹਿ ਆਛੈ ਸਾਚਿ ਰਹੇ ॥ ਸਭੁ ਕੋ ਸਚਿ ਸਮਾਵੈ ॥ ਰਿਗੁ ਕਹੈ ਰਹਿਆ ਭਰਪੂਰਿ ॥ ਰਾਮ ਨਾਮੁ, ਦੇਵਾ ਮਹਿ ਸੂਰੁ ॥ ਨਾਇ ਲਇਐ ਪਰਾਛਤ ਜਾਹਿ ॥ ਨਾਨਕ, ਤਉ ਮੋਖੰਤਰੁ ਪਾਹਿ ॥ ਜੁਜ ਮਹਿ ਜੋਰਿ ਛਲੀ ਚੰਦ੍ਰਾਵਲਿ, ਕਾਨ ਕ੍ਰਿਸਨੁ ਜਾਦਮੁ ਭਇਆ ॥ ਪਾਰਜਾਤੁ ਗੋਪੀ ਲੈ ਆਇਆ, ਬਿੰਦ੍ਰਾਬਨ ਮਹਿ ਰੰਗੁ ਕੀਆ ॥ ਕਲਿ ਮਹਿ ਬੇਦੁ ਅਥਰਬਣੁ ਹੂਆ, ਨਾਉ ਖੁਦਾਈ ਅਲਹੁ ਭਇਆ ॥ ਨੀਲ ਬਸਤ੍ਰ ਲੇ ਕਪੜੇ ਪਹਿਰੇ, ਤੁਰਕ ਪਠਾਣੀ ਅਮਲੁ ਕੀਆ ॥ ਚਾਰੇ ਵੇਦ ਹੋਏ ਸਚਿਆਰ ॥ ਪੜਹਿ ਗੁਣਹਿ ਤਿਨ੍ ਚਾਰ ਵੀਚਾਰ ॥ ਭਾਉ ਭਗਤਿ ਕਰਿ ਨੀਚੁ ਸਦਾਏ ॥ ਤਉ ਨਾਨਕ ਮੋਖੰਤਰੁ ਪਾਏ ॥੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਹਿਂ, ਜਾਹਿਂ, ਪਾਹਿਂ, ਪੜਹਿਂ, ਦੇਵਾਂ, ਨਾਇਂ, ਨਾਉਂ।

**ਫੁਟਕਲ:** ਬਹੁਤੇ ਰਾਗੀ ਤੇ ਪ੍ਰੇਮੀ ਸਜਣ ਹੇਠ ਲਿਖੀ ਪੰਕਤੀ ਵਿਚ ਆਏ 'ਸਾਚਿ' ਸ਼ਬਦ ਨੂੰ 'ਸਚ' ਪੜ੍ਹਦੇ ਹਨ, ਜੋ ਠੀਕ ਨਹੀਂ। ਸ਼ੁਧ ਉਚਾਰਨ ਦਾ ਅਭਿਆਸ ਕਰਨਾ ਚਾਹੀਦਾ ਹੈ:--

**ਸਾਮ ਕਹੈ ਸੇਤੰਬਰੁ ਸੁਆਮੀ, ਸਚ ਮਹਿ ਆਛੈ ਸਾਚਿ ਰਹੇ ॥**

**ਪਦ ਅਰਥ:** ਸਾਮ=ਸਾਮ (ਵੇਦ)। ਸੇਤੰਬਰੁ=ਚਿੱਟੇ ਬਸਤਰਾਂ ਵਾਲਾ। ਸੁਆਮੀ=ਮਾਲਕ, ਹੰਸਾ ਅਵਤਾਰ। ਆਛੈ=ਆਉਂਦਾ ਹੈ। ਰਿਗੁ=ਰਿਗ (ਵੇਦ)। ਭਰਪੂਰਿ=ਭਰਿਆ ਹੋਇਆ, ਵਿਆਪਕ। ਰਾਮਨਾਮੁ=ਸ੍ਰੀ ਰਾਮ (ਚੰਦਰ) ਦਾ ਨਾਮ। ਦੇਵਾ=ਦੇਵਤਿਆਂ। ਸੂਰ=ਸੂਰਜ ਸਮਾਨ, ਪ੍ਰਕਾਸ਼ਮਾਨ। ਨਾਇ=ਨਾਮ। ਪਰਾਛਤ=ਪਾਪ। ਮੋਖੰਤਰੁ=ਅੰਤਰਗਤ, ਮੁਕਤੀ। ਜੁਜ=ਜੁੱਜਰ (ਦੁਆਪਰ ਜੁੱਗ ਦਾ ਵੇਦ)। ਜੋਰਿ=ਜ਼ੋਰ ਨਾਲ। ਚੰਦ੍ਰਾਵਲਿ=ਚੰਦ੍ਰਾਵਲੀ ਗੋਪੀ। ਕਾਨ ਕ੍ਰਿਸਨੁ=ਕ੍ਰਿਸ਼ਨ ਜੀ ਦਾ ਉਪਨਾਮ। ਜਾਦਮੁ=ਯਾਦਵ (ਕੁਲ)। ਪਾਰਜਾਤੁ=ਪੌਰਾਣਿਕ ਕਥਾ ਅਨੁਸਾਰ ਦੇਵਤਿਆਂ ਨੇ ਸਮੁੰਦਰ ਰਿੜਕ ਕੇ ਚੌਦਾਂ ਰਤਨ ਕਢੇ, ਜਿਨ੍ਹਾਂ ਵਿਚ ਇਕ ਪਾਰਜਾਤ ਦਾ ਰੁੱਖ ਸੀ ਜੋ ਇੰਦਰ ਦੇ ਬਾਗ ਵਿਚ ਲੱਗਾ। ਗੋਪੀ=ਸਤਭਾਮਾਂ (ਗੋਪੀ)। ਰੰਗੁ=ਕਲੋਲ, ਰੰਗ=ਰਲੀਆਂ। ਕਲਿ=ਕਲਜੁਗ। ਅਥਰਬਣੁ=(ਕਲਜੁਗ ਦਾ) ਵੇਦ। ਖੁਦਾਈ=ਖ਼ੁਦਾ ਦਾ, ਪਰਮੇਸ਼ਰ ਦਾ। ਅਲਹੁ=ਅੱਲਾ। ਅਮਲੁ=ਰਾਜ, ਹਕੂਮਤ। ਚਾਰ=ਸੁੰਦਰ। ਭਗਤਿ=ਭਗਤੀ। ਮੋਖੰਤਰੁ=ਅੰਤਰਗਤ ਮੁਕਤੀ।

**ਅਰਥ:** ਸਾਮ (ਵੇਦ ਕਹਿੰਦਾ ਹੈ ਕਿ) ਸੇਤੰਬਰ ਸੁਆਮੀ (ਚਿੱਟੇ ਬਸਤਰਾਂ ਵਾਲਾ, ਹੰਸਾ ਅਵਤਾਰ) ਕਹਿੰਦਾ ਹੈ (ਕਿ ਸਤਿਜੁਗ ਵਿਚ ਓਦੋਂ) ਸਭ ਕੋਈ ਸਚ ਵਿਚ ਆਉਂਦਾ ਸੀ, ਸਚ ਵਿਚ (ਟਿਕਿਆ) ਰਹਿੰਦਾ ਸੀ (ਤੇ) ਸਚ ਵਿਚ ਹੀ ਸਮਾਅ ਜਾਂਦਾ ਸੀ। (ਤ੍ਰੇਤੇ ਜੁਗ ਦਾ ਵੇਦ) ਰਿਗ ਆਖਦਾ ਹੈ (ਕਿ ਤ੍ਰੇਤੇ ਜੁਗ ਵਿਚ ਸ੍ਰੀ) ਰਾਮ (ਚੰਦਰ ਜੀ ਦਾ) ਨਾਂ ਦੇਵਤਿਆਂ ਵਿਚ ਸੂਰਜ (ਸਮਾਨ ਪ੍ਰਕਾਸ਼ਮਾਨ ਸੀ) ਅਤੇ ਰਾਮ (ਚੰਦਰ ਦਾ ਨਾਮ) ਸਭ ਥਾਵਾਂ ਤੇ ਪਰਚਲਤ ਹੋ ਰਿਹਾ ਸੀ (ਭਾਵ ਰਾਮਚੰਦਰ ਹੀ

ਦੇਵਤਿਆਂ ਵਿਚ ਪਰਮੁਖ ਮੰਨਿਆ ਜਾਂਦਾ ਸੀ)। (ਲੋਕਾਂ ਦੇ ਅਕੀਦੇ ਮੁਤਾਬਿਕ ਰਾਮ ਚੰਦਰ ਦਾ) ਨਾਂ ਲੈ ਕੇ ਪਾਪ (ਦੂਰ ਹੋ) ਜਾਂਦੇ ਸਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਇਸ ਤਰ੍ਹਾਂ (ਲੋਕੀ) ਮੁਕਤੀ ਪਾਉਂਦੇ ਸਨ।

ਜੁਜਰ (ਵੇਦ ਕਹਿੰਦਾ ਹੈ ਕਿ ਦੁਆਪਰ ਜੁਗ) ਵਿਚ ਕਾਨ੍ਹ, ਕ੍ਰਿਸ਼ਨ, ਯਾਦਵ (ਕੁਲ ਵਿਚੋਂ) ਹੋਇਆ (ਜਿਸ ਨੇ ਆਪਣੇ) ਜ਼ੋਰ ਨਾਲ ਚੰਦ੍ਰਾਵਲੀ (ਗੋਪੀ) ਛਲ ਲਈ। ਪਾਰਜਾਤ (ਰੁੱਖ ਆਪਣੀ) ਗੋਪੀ (ਸਤਭਾਮਾਂ ਲਈ ਇੰਦਰ ਨਾਲ ਯੁੱਧ ਕਰਕੇ ਇੰਦ੍ਰ ਦੇ ਬਾਗ਼ ਚੋਂ) ਲੈ ਆਇਆ ਅਤੇ ਬਿੰਦਰਾਬਨ ਵਿਚ (ਆ ਕੇ, ਗੋਪੀਆਂ ਨਾਲ ਮਿਲ ਕੇ, ਰਾਸਾਂ ਪਾ ਕੇ) ਰੰਗ-ਰਲੀਆਂ (ਮੰਨਾਈਆਂ ਭਾਵ ਖੇਡਾਂ) ਕੀਤੀਆਂ।

ਫਿਰ ਕਲਜੁਗ ਵਿਚ ਅਥਰਬਣ (ਵੇਦ) ਪਰਗਟ ਹੋਇਆ, ਪ੍ਰਭੂ (ਮਾਲਕ ਦਾ) ਨਾਮ ਅੱਲਾ ਵਜਣ ਲਗਾ। (ਲੋਕਾਂ ਨੇ) ਨੀਲੇ (ਰੰਗ ਦੇ) ਕਪੜੇ ਪਾਉਣੇ ਸ਼ੁਰੂ ਕਰ ਦਿਤੇ, (ਕਿਉਂਕਿ ਤੁਰਕਾਂ ਦੇ ਰਾਜ ਦਰਬਾਰ ਵਿਚ ਨੀਲੇ ਕਪੜੇ ਪਹਿਨ ਕੇ ਜਾਣ ਦਾ ਹੁਕਮ ਸੀ- ਯਥਾ, "ਨੀਲ ਬਸਤ੍ਰ ਪਹਿਰਿ ਹੋਵਹਿ ਪਰਵਾਨ" (ਇਸ ਤਰ੍ਹਾਂ) ਤੁਰਕਾਂ ਤੇ ਪਠਾਣਾਂ ਦਾ ਰਾਜ ਹੋ ਗਿਆ। (ਲੋਕ ਮੁਸਲਮਾਨੀ ਬੋਲੀ ਬੋਲਣ ਲਗ ਪਏ, ਖ਼ੁਦਾ ਦੀ ਕਸਮ ਹਰੇਕ ਦੇ ਮੂੰਹ ਤੇ ਚੜ੍ਹ ਗਈ)। ਚਾਰੇ ਵੇਦ (ਆਪੋ ਆਪਣੇ ਸਮੇਂ ਅਨੁਸਾਰ) ਸੱਚੇ ਹੋਏ, ਲੋਕੀ ਉਨ੍ਹਾਂ (ਵੇਦਾਂ ਨੂੰ) ਪੜ੍ਹਦੇ, ਗੁੜਦੇ ਹਨ (ਅਤੇ) ਉਨ੍ਹਾਂ ਦੇ ਸੁੰਦਰ ਵੀਚਾਰ (ਸੁਣਦੇ ਹਨ)। (ਪਰ ਅਸਲੀਅਤ ਇਹ ਹੈ ਕਿ ਜੇ ਮਨੁੱਖ) ਪ੍ਰੇਮਾ ਭਗਤੀ ਕਰਕੇ (ਆਪਣੇ ਆਪ ਨੂੰ) ਨੀਵਾਂ ਸਦਾਏ, ਭਾਵ ਨਿਮਰਤਾ ਵਿਚ ਵਿਚਰੇ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਤਾਂ ਹੀ ਮਨੁੱਖ (ਅੰਤਰਗਤਿ) ਮੁਕਤੀ ਪਾ ਲੈਂਦਾ ਹੈ।੧।

**ਪਉੜੀ ॥ ਸਤਿਗੁਰ ਵਿਟਹੁ ਵਾਰਿਆ, ਜਿਤੁ ਮਿਲਿਐ ਖਸਮੁ ਸਮਾਲਿਆ ॥ ਜਿਨਿ ਕਰਿ ਉਪਦੇਸੁ ਗਿਆਨ ਅੰਜਨੁ ਦੀਆ, ਇਨ੍ਹੀ ਨੇਤ੍ਰੀ ਜਗਤੁ ਨਿਹਾਲਿਆ ॥ ਖਸਮੁ ਛੋਡਿ ਦੂਜੈ ਲਗੇ, ਡੂਬੇ ਸੇ ਵਣਜਾਰਿਆ ॥ ਸਤਿਗੁਰੂ ਹੈ ਬੋਹਿਥਾ, ਵਿਰਲੈ ਕਿਨੈ ਵੀਚਾਰਿਆ ॥ ਕਰਿ ਕਿਰਪਾ, ਪਾਰਿ ਉਤਾਰਿਆ ॥੧੩॥**

ਉਚਾਰਨ ਸੇਧ

**ਬਿੰਦੀ ਸਹਿਤ:** ਵਿਟਹੁਂ, ਨੇਤ੍ਰੀਂ।

**ਪਦ ਅਰਥ:** ਵਿਟਹੁ=ਤੋਂ। ਅੰਜਨੁ=ਸੁਰਮਾ। ਨਿਹਾਲਿਆ=ਵੇਖਿਆ। ਵਣਜਾਰਿਆ=ਜਗਿਆਸੂ। ਬੋਹਿਥਾ=ਜਹਾਜ਼।

**ਅਰਥ:** (ਮੈਂ ਆਪਣੇ) ਸਤਿਗੁਰੂ (ਅਕਾਲ ਪੁਰਖ ਜੀ) ਤੋਂ ਸਦਕੇ ਜਾਂਦਾ ਹਾਂ, ਜਿਸ ਦੇ ਮਿਲਣ ਨਾਲ (ਮੈਂ ਉਸ) ਮਾਲਕ ਨੂੰ ਯਾਦ ਕੀਤਾ ਹੈ। ਜਿਸ (ਗੁਰੂ ਨੇ ਉਪਦੇਸ਼) ਦੇ ਕੇ ਗਿਆਨ ਰੂਪੀ ਸੁਰਮਾ ਬਖਸ਼ਿਆ ਹੈ (ਮੈਂ ਉਹ ਸੁਰਮਾ ਪਾ ਕੇ) ਇਨ੍ਹਾਂ ਅੱਖਾਂ ਨਾਲ (ਸਾਰੇ) ਜਗਤ ਨੂੰ (ਹਰੀ ਰੂਪ) ਵੇਖਿਆ ਹੈ। (ਜਿਹੜੇ) ਜਗਿਆਸੂ (ਮਾਲਕ ਨੂੰ) ਛੱਡ ਕੇ ਦੂਜੇ (ਹੋਰ) ਪਾਸੇ ਲਗੇ ਹਨ ਉਹ (ਸੰਸਾਰ ਸਮੁੰਦਰ ਵਿਚ ਹੀ) ਡੁੱਬ ਗਏ ਹਨ। (ਇਸ ਗਲ ਨੂੰ) ਕਿਸੇ ਵਿਰਲੇ ਨੇ ਵੀਚਾਰਿਆ ਹੈ ਕਿ ਸਤਿਗੁਰੂ (ਸੰਸਾਰ ਸਮੁੰਦਰ

ਤੋਂ ਪਾਰ ਕਰਨ ਲਈ) ਜਹਾਜ਼ ਰੂਪ ਹੈ। (ਜਿਨ੍ਹਾਂ ਨੇ ਸਤਿਗੁਰੂ ਨੂੰ ਬੋਹਿਥਾ ਸਮਝਿਆ) ਸਤਿਗੁਰੂ ਨੇ ਕਿਰਪਾ ਕਰਕੇ ਉਨ੍ਹਾਂ ਨੂੰ (ਸੰਸਾਰ ਸਮੁੰਦਰ) ਤੋਂ ਪਾਰ ਕਰ ਦਿਤਾ।੧੩।

## ਅਰਥ ਭੇਦ ਅਤੇ ਨਿਰਣੈ

**(੧) ਕਲ ਮਹਿ ਬੇਦੁ ਅਥਰਬਣੁ ਹੂਆ, ਨਾਉ ਖੁਦਾਈ ਅਲਹੁ ਭਇਆ॥**

ਕਈ ਟੀਕਾਕਾਰਾਂ ਨੇ ਇਸ ਪੰਕਤੀ ਵਿਚ 'ਖੁਦਾਈ' ਸ਼ਬਦ ਦੇ ਅਰਥ ਦੋ ਤਰ੍ਹਾਂ ਕੀਤੇ ਹਨ, ਸ੍ਰਿਸ਼ਟੀ ਤੇ ਦੂਜਾ 'ਖੁਦਾਇ':-

੧. ਖੁਦਾਈ=ਸ੍ਰਿਸ਼ਟੀ ਵਾਲੇ ਦਾ ਨਾਮ 'ਅਲਹੁ' ਹੋ ਗਿਆ ਹੈ। [ਸੰਤ ਅਮੀਰ ਸਿੰਘ ਜੀ

੨. ਜਗਤ ਦੇ ਮਾਲਕ ਦਾ ਨਾਉਂ'ਖੁਦਾਇ' ਤੇ 'ਅਲਹੁ' ਵਜਣ ਲਗ ਪਿਆ ਹੈ।[ਪ੍ਰੋ. ਸਾਹਿਬ ਸਿੰਘ ਜੀ

'ਖੁਦਾਈ' ਪਦ ਦੀ ਵਰਤੋਂ ਗੁਰਬਾਣੀ ਵਿਚ ਹੋਰ ਥਾਵਾਂ ਤੇ ਵੀ ਮਿਲਦੀ ਹੈ:--

੧. **ਮੁਲਾਂ ਕਹਹੁ ਨਿਆਉ ਖੁਦਾਈ ॥** (ਖ਼ੁਦਾ ਦਾ) [ਪੰਨਾ ੧੩੫੦

੨. **ਵੇਖੈ ਸੁਣੈ ਤੇਰੈ ਨਾਲਿ ਖੁਦਾਈ॥**(ਚੇਤੰਨ ਸ਼ਕਤੀ, ਕੁਦਰਤਿ) [ਪੰਨਾ ੧੦੨੦

ਸੋ ਇਥੇ 'ਖੁਦਾਈ' ਦੇ ਅਰਥ ਹਨ-- ਖ਼ੁਦਾ ਦਾ (ਪਰਮੇਸ਼ਰ ਦਾ) ਨਾਮ ਅੱਲਾ ਪਰਸਿਧ ਹੋ ਗਿਆ ਠੀਕ ਹਨ; ਜਿਵੇਂ:--

**ਆਦਿ ਪੁਰਖੁ ਕਉ ਅਲਹੁ ਕਹੀਐ, ਸੇਖਾਂ ਆਈ ਵਾਰੀ ॥** [ਪੰਨਾ ੧੧੯੧

## ਸਾਰੰਸ਼ ਅਤੇ ਸਿਧਾਂਤ

***ਚੌਂਹਾਂ ਜੁਗਾਂ ਦੀ ਸਾਧਨਾ:***

ਭਾ.ਸ. ਮਨੀ ਸਿੰਘ ਜੀ ਸ਼ਹੀਦ ਦੇ ਨਾਮ ਨਾਲ ਪ੍ਰਸਿਧ 'ਗਿਆਨ ਰਤਨਾਵਲੀ' ਗ੍ਰੰਥ ਵਿਚ ਇਨ੍ਹਾਂ ਸਲੋਕਾਂ ਦੀ ਵਿਆਖਿਆ ਬੜੇ ਸਰਲ ਤੇ ਸੁੰਦਰ ਢੰਗ ਨਾਲ ਇਸ ਤਰ੍ਹਾਂ ਕੀਤੀ ਗਈ ਹੈ:-

ਇਸ ਵਿਚ ਸ਼ੱਕ ਨਹੀਂ ਕਿ ਵਾਸ਼ਨਾਵਾਂ ਦਾ ਬੱਧਾ ਹੋਇਆ ਜੀਵ ਜੰਮਣ ਮਰਨ ਦੇ ਚੱਕਰ ਵਿਚ ਪਿਆ ਰਹਿੰਦਾ ਹੈ, ਪਰ ਇਸ ਭੇਦ ਨੂੰ ਗਿਆਨੀ ਪੁਰਸ਼ ਸਮਝਦੇ ਹਨ ਕਿ ਜੁਗ-ਬਦਲੀ ਨਾਲ ਰੱਥ ਅਤੇ ਧਰਮ ਕਰਮ ਬਦਲਦੇ ਰਹਿੰਦੇ ਹਨ, ਪ੍ਰੰਤੂ ਜੀਵ-ਆਤਮਾ ਉਸੇ ਤਰ੍ਹਾਂ ਰਹਿੰਦਾ ਹੈ, ਬਦਲਦਾ ਨਹੀਂ ਹੈ। "ਨਾਨਕ, ਮੇਰੁ ਸਰੀਰ ਕਾ, ਇਕੁ ਰਥੁ ਇਕੁ ਰਥਵਾਹੁ" ਦਾ ਟੀਕਾ ਭਾਈ ਗੁਰਦਾਸ ਜੀ ਨੇ ਹੇਠ ਲਿਖੀ ਪਉੜੀ ਵਿੱਚ ਇਉਂ ਕੀਤਾ ਹੈ:--

**ਜੁਗਿ ਜੁਗਿ ਮੇਰੁ ਸਰੀਰ ਕਾ, ਬਾਸਨਾ ਬਧਾ ਆਵੈ ਜਾਵੈ ॥**
**ਫਿਰਿ ਫਿਰਿ ਫੇਰ ਵਟਾਈਐ, ਗਿਆਨੀ ਹੋਇ ਮਰਮੁ ਕਉ ਪਾਵੈ ॥**
**ਸਤਿਜੁਗਿ ਦੂਜਾ ਭਰਮੁ ਕਰਿ, ਤ੍ਰੇਤੇ ਵਿਚਿ ਜੋਨੀ ਫਿਰਿ ਆਵੈ ॥**
**ਤ੍ਰੇਤੇ ਕਰਮਾ ਬਾਂਧਤੇ, ਦੁਆਪਰਿ ਫਿਰਿ ਅਵਤਾਰ ਕਰਾਵੈ ॥**
**ਦੁਆਪਰਿ ਮਮਤਾ ਅਹੰਕਾਰ, ਹਉਮੈ ਅੰਦਰਿ ਗਰਬਿ ਗਲਾਵੈ ॥**
**ਤ੍ਰਿਹੁ ਜੁਗਾਂ ਕੇ ਕਰਮ ਕਰਿ, ਜਨਮ ਮਰਨ ਸੰਸਾ ਨ ਚੁਕਾਵੈ ॥**

**ਫਿਰਿ ਕਲਿਜੁਗਿ ਅੰਦਰਿ ਦੇਹਿ ਧਾਰਿ, ਕਰਮਾਂ ਅੰਦਰਿ ਫੇਰ ਫਸਾਵੈ ॥**
**ਅਉਸਰੁ ਚੁਕਾ ਹਥ ਨ ਆਵੈ ॥** [ਭਾ. ਗੁ. ਵਾਰ ੧-੧੫

ਗੁਰਬਾਣੀ ਵਿਚ ਚੌਹਾਂ ਜੁਗਾਂ ਦੀ ਵਖ ਵਖ ਕਿਰਿਆ ਨੂੰ ਹੇਠ ਲਿਖੇ ਸ਼ਬਦਾਂ ਵਿਚ ਇਉਂ ਨਿਰੂਪਣ ਕੀਤਾ ਗਿਆ ਹੈ:--

**ਸਤਿਜੁਗਿ ਹੰਸ ਅਉਤਾਰ ਧਰਿ, ਸੋਹੰ ਬ੍ਰਹਮੁ ਨ ਦੂਜਾ ਪਾਜੇ ॥**
**ਏਕੋ ਬ੍ਰਹਮੁ ਵਖਾਣੀਐ, ਮੋਹ ਮਾਇਆ ਤੇ ਬੇਮੁਹਤਾਜੇ ॥**
**ਕਰਨਿ ਤਪਸਿਆ ਬਨਿ ਵਿਖੈ, ਵਖਤ ਗੁਜਾਰਨਿ ਪਿੰਨੀ ਸਾਗੇ ॥**
**ਲਖ ਵਰ੍ਹਿਆਂ ਦੀ ਆਰਜਾ, ਕੋਠੇ ਕੋਟਿ ਨ ਮੰਦਿਰ ਸਾਜੇ ॥** [ਭਾ. ਗੁ. ਵਾ. ੧-੫

**ਸਤਿਜੁਗ: ਸਤਜੁਗਿ ਸਤੁ ਸੰਤੋਖੁ ਸਰੀਰਾ ॥**
**ਸਤਿ ਸਤਿ ਵਰਤੈ ਗਹਿਰ ਗੰਭੀਰਾ ॥** [ਪੰਨਾ ੧੦੨੩

ਸਤਿਜੁਗ ਦੇ ਲੋਕ ਸਤਵਾਦੀ ਅਤੇ ਧਰਮੀ ਸਨ। ਓਹ ਮੋਹ ਮਾਇਆ ਤੋਂ ਬੇਮੁਥਾਜ, ਖਾਣ-ਪੀਣ ਤੇ ਰਿਹਾਇਸ਼ ਵਿਚ ਬੜੇ ਸੰਜਮੀ ਸਨ। ਇਥੋਂ ਤਕ ਕਿ ਉਹ ਸਾਗ ਦੀ ਪਿੰਨੀ ਖਾ ਕੇ ਪੇਟ ਭਰ ਲੈਂਦੇ ਸਨ। ਫਿਰ ਵੀ ਸਾਰੀਆਂ ਵਾਸ਼ਨਾਵਾਂ ਦਾ ਅਭਾਵ ਹੋਣਾ ਕਠਿਨ ਸੀ, ਜਿਸ ਕਰਕੇ ਜੀਵਾਂ ਨੂੰ ਮੁੜ ਜਨਮ ਲੈਣਾ ਪੈਂਦਾ ਸੀ। ਜਿਥੇ ਸਤਿਜੁਗ ਦੀ ਸੋਭਾ ਦਾ ਵਰਣਨ ਹੈ ਉਥੇ ਹੋਰ ਜੁੱਗਾਂ ਦੇ ਮੁਕਾਬਲੇ ਤੇ ਇਸ ਜੁਗ ਦੇ ਅਨਿਆਇ ਨੂੰ ਭੀ ਭਾਈ ਸਾਹਿਬ ਗੁਰਦਾਸ ਜੀ ਨੇ ਇਉਂ ਬਿਆਨਿਆ ਹੈ:--

**ੳ- ਸਤਿਜੁਗਿ ਕਾ ਅਨਿਆਇ ਸੁਣਿ,**
**ਇਕ ਫੇੜੇ ਸਭੁ ਜਗਤ ਮਰਾਵੈ ॥** [ਭਾ. ਗੁ. ਵਾ. ੧-੧੩

**ਅ- ਸਤਿਜੁਗਿ ਪਾਪ ਕਮਾਣਿਆ, ਇਕਸ ਪਿਛੈ ਦੇਸੁ ਦੁਖਾਲਾ ॥**[ਭਾ. ਗੁ. ਵਾ. ੨੬-੭

### ਤ੍ਰੇਤਾ ਜੁਗ

ਸਤੋ-ਗੁਣੀ ਸੁਭਾ ਵਾਲਾ ਸਤਿਜੁਗ ਬੀਤਣ ਤੋਂ ਬਾਅਦ ਅਧ-ਸੀਲੀ ਸੁਭਾ ਵਾਲਾ ਤ੍ਰੇਤਾ ਜੁਗ ਆਇਆ। ਮਨੁੱਖੀ ਜੀਵਨ ਦੀ ਕਿਰਿਆ ਬਦਲ ਗਈ। 'ਸਤਿ' ਦੀ ਥਾਂ ਤੇ 'ਜੋਰ' ਰਥਵਾਹੀ ਬਣ ਗਿਆ। ਸਾਰੇ ਕਰਮ ਸੂਰਮਤਾਈ ਦੇ ਦ੍ਰਿਸ਼ਟੀ-ਕੋਨ ਤੋਂ ਹੋਣੇ ਸ਼ੁਰੂ ਹੋ ਗਏ। ਸਰੀਰਕ ਸੱਤਾ ਕਾਇਮ ਰਖਣ ਲਈ 'ਜਤ' ਦਾ ਸੰਜਮ ਅਪਨਾਉਣ ਤੇ ਜੋਰ ਦਿਤਾ ਗਿਆ। ਇਸ ਜੁਗ ਵਿਚ ਧਰਮ ਦੀ ਇਕ ਕਲ ਦੂਰ ਹੋ ਗਈ (ਭਾਵ ਸੱਚ ਉਡ ਗਿਆ)।

**੧. ਤ੍ਰੇਤੈ ਇਕ ਕਲ ਕੀਨੀ ਦੂਰਿ॥ ਪਾਖੰਡੁ ਵਰਤਿਆ, ਹਰਿ ਜਾਣਨਿ ਦੂਰਿ॥**[ਪੰ. ੮੮੦
**੨. ਤ੍ਰੇਤਾ ਜੁਗੁ ਆਇਆ ਅੰਤਰਿ ਜੋਰੁ ਪਾਇਆ,**
**ਜਤੁ ਸੰਜਮ ਕਰਮ ਕਮਾਇ ਜੀਉ ॥** [ਪੰਨਾ ੪੪੫

### ਦੁਆਪਰ ਜੁਗ

ਇਸ ਜੁਗ ਵਿਚ ਦਇਆ ਅਧੀ ਰਹਿ ਗਈ। ਲੋਕੀ ਝੂਠ ਬੋਲਣ ਲਗ ਪਏ, ਦੁਬਿਧਾ ਅਤੇ

ਉਕਤੀਆਂ ਜੁਗਤੀਆਂ ਵਿਚ ਪੈ ਗਏ। ਜਦੋਂ ਸਰੀਰ ਨੂੰ ਖੇਦ ਪਹੁੰਚਿਆ ਤਾਂ ਤੱਪ ਕਰਨੇ ਸ਼ੁਰੂ ਕਰ ਦਿਤੇ। ਕਈ ਸੁਰਗ ਲੋਕ ਦੀ ਪ੍ਰਾਪਤੀ ਲਈ ਯੱਗ ਕਰਨ ਲਗ ਪਏ, ਭਾਵ ਲੋਕੀ ਪਿਛਲੇ ਜੁੱਗਾਂ ਦੀ ਕਿਰਿਆ ਭੁੱਲ ਗਏ ਤੇ ਉਨ੍ਹਾਂ ਦੀ ਬੁੱਧੀ ਵਿਚ ਮਲੀਨਤਾ ਆਉਣ ਲਗ ਗਈ। ਯੱਗ ਹਵਨ ਕਰਨ ਨਾਲ ਕਈ ਜੀਵ ਮਰਦੇ ਸਨ। ਲੋਕ ਬਾਹਰਮੁਖੀ ਤਪ, ਕਾਮਨਾ ਦੀ ਪੂਰਤੀ ਲਈ ਧਰਮ ਕਰਦੇ ਸਨ, ਪਰ ਅੰਦਰੋਂ ਲੋਭੀ ਸਨ। ਮਾਨੋ "ਦੇ ਦੇ ਮੰਗਹਿ ਸਹਸਾ ਗੂਣਾ, ਸੋਭ ਕਰੇ ਸੰਸਾਰੁ" ਵਾਲੀ ਹਾਲਤ ਸੀ। ਇਹ ਕਰਮ ਪਰਮਾਤਮਾ ਦੇ ਮਾਰਗ ਵਿਚ ਇਕ ਭਰਮ-ਜਾਲ ਵਾਂਗ ਸਨ। ਇਸ ਜੁਗ ਬਾਰੇ ਗੁਰਬਾਣੀ ਵਿਚ ਇਉਂ ਅੰਕਿਤ ਹੈ:–

**ਜੁਗੁ ਦੁਆਪੁਰੁ ਆਇਆ, ਭਰਮਿ ਭਰਮਾਇਆ,**
**ਹਰਿ ਗੋਪੀ ਕਾਨ੍ਹੁ ਉਪਾਇ ਜੀਉ ॥**
**ਤਪੁ ਤਾਪਨ ਤਾਪਹਿ ਜਗ ਪੁੰਨ ਆਰੰਭਹਿ,**
**ਅਤਿ ਕਿਰਿਆ ਕਰਮ ਕਮਾਇ ਜੀਉ॥** [ਪੰਨਾ ੪੪੫

### *ਕਲਿਜੁਗ*

ਤਿੰਨਾਂ ਜੁਗਾਂ ਤੋਂ ਬਾਅਦ ਜਦੋਂ ਚੌਥੇ ਜੁਗ ਦੀ ਵਾਰੀ ਆਈ ਤਾਂ ਲੋਕਾਂ ਦੇ ਸੁਭਾਵਾਂ ਵਿਚ ਬੜੀ ਤਬਦੀਲੀ ਆ ਗਈ। ਧਰਮ ਦੀ ਕੇਵਲ ਇਕ ਕਲ ਰਹਿ ਗਈ। ਸੱਚ ਖੰਭ ਲਾ ਕੇ ਉਡ ਗਿਆ ਤੇ ਕੂੜ ਦਾ ਵਰਤਾਰਾ ਵਰਤ ਗਿਆ। ਮਾਇਆ, ਮੋਹ ਅਤੇ ਤ੍ਰਿਸ਼ਨਾ ਦੀ ਅੱਗ ਦੇ ਭਾਂਬੜ ਬਲ ਉਠੇ। ਕਲਜੁਗ ਦਾ ਰੱਥ 'ਅਗਨੀ ਰੂਪ' ਹੋ ਗਿਆ ਤੇ ਇਸ ਦਾ ਰਥਵਾਹੀ 'ਕੂੜ' ਬਣ ਗਿਆ। ਸ਼ਰਮ ਧਰਮ ਸਭ ਛਪ ਗਏ ਤੇ ਕੂੜ ਪਰਧਾਨ ਹੋ ਗਿਆ।

ਤਮੋ ਗੁਣ ਦੀ ਰੁਚੀ ਪਰਧਾਨ ਹੋ ਗਈ, ਕਿਉਂਕਿ 'ਕਲੀ ਕਾ ਜਨਮੁ ਚੰਡਾਲ ਕੈ ਘਰਿ ਹੋਈ' ਵਾਲਾ ਬਚਨ ਇਸ ਦੀ ਸਾਖ ਭਰਦਾ ਹੈ। ਕਲਜੁਗ ਦੇ ਵਰਤਾਉ ਦਾ ਨਕਸ਼ਾ ਭਾਈ ਗੁਰਦਾਸ ਜੀ ਨੇ ਪਹਿਲੀ ਵਾਰ ਦੀ ਪਉੜੀ ਸਤਵੀਂ ਵਿਚ ਇਉਂ ਖਿਚਿਆ ਹੈ:--

**ਕਲਿਜੁਗ ਚਉਥਾ ਥਾਪਿਆ, ਸੂਦ੍ਰ ਬਿਰਤਿ ਜਗ ਮਹਿ ਵਰਤਾਈ ॥**
**ਕਰਮ ਸੁ ਰਿਗਿ ਜੁਜਰ ਸਿਆਮ ਕੇ, ਕਰੇ ਜਗਤੁ ਰਿਦਿ ਬਹੁ ਸੁਕਚਾਈ॥**
**ਮਾਇਆ ਮੋਹੀ ਮੇਦਨੀ, ਕਲਿ ਕਲਿ ਵਾਲੀ ਸਭਿ ਭਰਮਾਈ ॥**
**ਉਠੀ ਗਿਲਾਨਿ ਜਗਤ੍ਰ ਵਿਚਿ, ਹਉਮੈ ਅੰਦਰਿ ਜਲੈ ਲੁਕਾਈ ॥**
**ਕੋਇ ਨ ਕਿਸੈ ਪੂਜਦਾ, ਊਚ ਨੀਚ ਸਭਿ ਗਤਿ ਬਿਸਰਾਈ ॥**
**ਭਏ ਬੇ-ਅਦਲੀ ਪਾਤਸ਼ਾਹ, ਕਲਿ ਕਾਤੀ ਉਮਰਾਇ ਕਸਾਈ ॥**
**ਰਹਿਆ ਤਪਾਵਸੁ ਤ੍ਰਿਹੁ ਜੁਗੀ, ਚਉਥੇ ਜੁਗਿ ਜੋ ਦੇਇ ਸੁ ਖਾਈ ॥**
**ਕਰਮ ਭ੍ਰਿਸਟਿ ਸਭਿ ਭਈ ਲੋਕਾਈ ॥੭॥**

ਗੁਰਦੇਵ ਜੀ ਨੇ ਚਾਰ ਜੁੱਗਾਂ ਦਾ ਜਿਥੇ ਵਰਣਨ ਕੀਤਾ ਹੈ ਉਥੇ ਚਾਰ ਵੇਦਾਂ ਬਾਰੇ ਇਹ ਦਸਿਆ ਹੈ ਕਿ ਇਹ ਆਪੋ ਆਪਣੇ ਸਮੇਂ ਦੇ ਕਰਮਾਂ ਦੀ ਵਿਆਖਿਆ ਕਰਦੇ ਹੋਏ ਸਚੇ ਹੋਏ। ਗੁਰੂ ਨਾਨਕ ਦੇਵ

ਜੀ ਨੇ ਜੁੱਗਾਂ ਦੀ ਵੰਡ ਨੂੰ ਪੁਰਾਣਾਂ ਦੇ ਆਧਾਰ ਤੇ ਨਹੀਂ ਮੰਨਿਆ, ਜਿਵੇਂ ਉਥੇ ਜੁੱਗਾਂ ਦੇ ਆਰੰਭ ਦੇ ਸਮੇਂ ਦਿੱਤੇ ਹੋਏ ਹਨ ਅਤੇ ਉਨ੍ਹਾਂ ਦੀ ਉਮਰ ਦੀ ਗਿਣਤੀ ਦੇਵਤਿਆਂ ਦੇ ਵਰ੍ਹਿਆਂ ਅਨੁਸਾਰ ਮਿਥੀ ਹੋਈ ਹੈ। ਗੁਰਦੇਵ ਜੀ ਨੇ ਵਿਗਿਆਨਕ ਪਖ ਤੋਂ ਲੋਕਾਂ ਦੀ ਬ੍ਰਿਤੀ ਅਨੁਸਾਰ, ਪਿਛਲੇ ਜੁੱਗਾਂ ਦੇ ਵਰਤਾਰੇ ਦਾ ਸੰਕੇਤ ਸਾਡੇ ਸਾਹਮਣੇ ਰਖਿਆ ਹੈ ਅਤੇ ਗੁਰਮਤਿ-ਸਿਧਾਂਤ ਨੂੰ ਅੰਤਲੀਆਂ ਪੰਕਤੀਆਂ ਵਿਚ ਇਉਂ ਦਰਸਾਇਆ ਹੈ ਕਿ:--

**ਭਾਉ ਭਗਤਿ ਕਰਿ, ਨੀਚੁ ਸੁਦਾਏ॥**
**ਤਉ ਨਾਨਕ ਮੋਖੰਤਰੁ ਪਾਏ॥** [ਪੰਨਾ ੪੭੦

ਪਿਛਲੇ ਜੁੱਗਾਂ ਵਿਚ 'ਕਰਮਾਂ' ਦੀ ਪਰਧਾਨਤਾ ਸਮਝੀ ਜਾਂਦੀ ਸੀ, ਪਰ ਕਲਜੁਗ ਵਿਚ ਪ੍ਰੇਮਾ-ਭਗਤੀ ਹੀ ਪਰਮਾਤਮਾ ਦੇ ਮੇਲ ਦਾ ਮੁਖ ਸਾਧਨ ਮੰਨਿਆ ਗਿਆ। ਇਥੇ ਹੀ ਬਸ ਨਹੀਂ, ਭਗਤੀ ਕਰਕੇ ਆਪਣੇ ਆਪ ਨੂੰ ਨੀਵਾਂ ਸਦਾਉਣਾ ਹੀ ਸੱਚੀ ਦਰਗਾਹ ਵਿਚ ਪਰਵਾਨ ਹੋਣ ਦਾ ਨਿਸ਼ਾਨ ਦਸਿਆ ਗਿਆ ਹੈ:-

**੧. ਕਰਿ ਕੇ ਨੀਚ ਸਦਾਵਣਾ, ਤਾ ਪ੍ਰਭੁ ਲੇਖੇ ਅੰਦਰਿ ਪਾਈ॥** [ਭਾ. ਗੁ. ਵਾ. ੧-੧੬
**੨. ਨੀਚਹੁ ਨੀਚੁ ਸਦਾਵਣਾ, ਗੁਰ ਉਪਦੇਸੁ ਕਮਾਵੈ ਕੋਈ॥** [ਭਾ. ਗੁ. ਵਾ. ੨੩-੨੧
**੩. ਕਲਿਜੁਗਿ ਬੀਜੈ ਸੋ ਲੁਣੈ, ਵਰਤੈ ਧਰਮ ਨਿਆਉਂ ਸੁਖਾਲਾ॥**
**ਫਲੈ ਕਮਾਣਾ ਤਿਹੁ ਜੁਗੀ, ਕਲਿਜੁਗਿ ਸਫਲੁ ਧਰਮੁ ਤਤਕਾਲਾ॥**
[ਭਾ. ਗੁ. ਵਾ. ੨੬-੭

ਸਮੱਗਰ ਗੁਰਬਾਣੀ ਵਿਚ ਜਪ-ਤਪ, ਸੰਜਮ ਆਦਿ ਕਰਮਾਂ ਦੀ ਪ੍ਰੇਰਨਾ ਕਿਸੇ ਸ਼ਬਦ ਵਿਚੋਂ ਨਹੀਂ ਮਿਲਦੀ। ਗੁਰ-ਉਪਦੇਸ਼ ਦਾ ਸਾਰ 'ਪ੍ਰੇਮਾ-ਭਗਤੀ' ਹੈ। ਸਭ ਦਾ ਉਧਾਰ ਪ੍ਰੇਮਾ-ਭਗਤੀ ਦੁਆਰਾ ਹੋਇਆ ਹੈ ਅਤੇ ਉਹ ਪਰਮ ਸੁਖ ਨੂੰ ਪ੍ਰਾਪਤ ਹੋਏ ਹਨ। ਜਿਵੇ:--

**੧. ਕਰਿ ਕ੍ਰਿਪਾ ਪ੍ਰਭ ਨਦਰਿ ਅਵਲੋਕਨ, ਅਪੁਨੈ ਚਰਣਿ ਲਗਾਈ॥**
**ਪ੍ਰੇਮ ਭਗਤਿ ਨਾਨਕ ਸੁਖੁ ਪਾਇਆ, ਸਾਧੂ ਸੰਗਿ ਸਮਾਈ॥** [ਪੰਨਾ ੩੮੪
**੨. ਤੀਰਥ ਵਰਤ ਸੁਚਿ ਸੰਜਮੁ ਨਾਹੀ, ਕਰਮੁ ਧਰਮੁ ਨਹੀ ਪੂਜਾ ॥**
**ਨਾਨਕ, ਭਾਇ ਭਗਤਿ ਨਿਸਤਾਰਾ, ਦੁਬਿਧਾ ਵਿਆਪੈ ਦੂਜਾ॥** [ਪੰਨਾ ੭੫
**੩. ਜੋ ਜੋ ਤਰਿਓ ਪੁਰਾਤਨੁ ਨਵਤਨੁ, ਭਗਤਿ ਭਾਇ ਹਰਿ ਦੇਵਾ॥**
**ਨਾਨਕ ਕੀ ਬੇਨੰਤੀ ਪ੍ਰਭ ਜੀਉ, ਮਿਲੈ ਸੰਤ ਜਨ ਸੇਵਾ ॥** [ਪੰਨਾ ੧੨੧੯

ਏਦਾਂ ਦੇ ਸ਼ੁੱਭ ਵਿਚਾਰ ਉਨ੍ਹਾਂ ਨੂੰ ਚੰਗੇ ਲਗਦੇ ਹਨ ਜਿਹੜੇ ਗੁਰੂ ਨਾਨਕ ਦੇਵ ਜੀ ਦੇ ਸਿੱਖ ਬਣਦੇ ਹਨ, ਬਾਕੀ ਲੋਕ ਸਭ ਭਰਮਾਂ ਵਿਚ ਪਏ ਹੋਏ ਡਿਕੋ-ਡੋਲੇ ਖਾ ਰਹੇ ਹਨ। ਇਸ ਲਈ ਦਸਮ ਪਿਤਾ ਜੀ ਨੇ ਵੀ ਰੱਬੀ ਮੇਲ ਦਾ ਇਕੋ ਇਕ ਰਾਹ ਦਸਿਆ ਹੈ; ਪ੍ਰੇਮਾ-ਭਗਤੀ:-

**ਕਹਾ ਭਯੋ ਜੋ ਦੋਊ ਲੋਚਨ ਮੂੰਦ ਕੈ, ਬੈਠਿ ਰਹਿਓ, ਬਕ ਧਿਆਨ ਲਗਾਇਓ॥**

ਨ੍ਹਾਤ ਫਿਰਿਓ ਲੀਏ ਸਾਤ ਸਮੁਦ੍ਰਨਿ, ਲੋਕ ਗਯੋ ਪਰਲੋਕ ਗਵਾਇਓ॥
ਬਾਸ ਕੀਓ ਬਿਖਿਆਨ ਸੋਂ ਬੈਠ ਕੈ, ਐਸੇ ਹੀ ਐਸੇ ਸੁ ਬੈਸ ਬਿਤਾਇਓ॥
ਸਾਚੁ ਕਹੋਂ ਸੁਨ ਲੇਹੁ ਸਭੈ, ਜਿਨਿ ਪ੍ਰੇਮ ਕੀਓ,
ਤਿਨਿ ਹੀ ਪ੍ਰਭ ਪਾਇਓ॥ [ਤ੍ਵਪ੍ਰਸਾਦਿ ਸਵੱਯੇ ਪਾ. ੧੦

**ਸਲੋਕ ਮ: ੧ ॥ ਸਿੰਮਲ ਰੁਖੁ ਸਰਾਇਰਾ, ਅਤਿ ਦੀਰਘ ਅਤਿ ਮੁਚੁ ॥ ਓਇ ਜਿ ਆਵਹਿ ਆਸ ਕਰਿ, ਜਾਹਿ ਨਿਰਾਸੇ ਕਿਤੁ ॥ ਫਲ ਫਿਕੇ ਫੁਲ ਬਕ ਬਕੇ, ਕੰਮਿ ਨ ਆਵਹਿ ਪਤ ॥ ਮਿਠਤੁ ਨੀਵੀ ਨਾਨਕਾ, ਗੁਣ ਚੰਗਿਆਈਆ ਤਤੁ ॥ ਸਭੁ ਕੋ ਨਿਵੈ ਆਪ ਕਉ, ਪਰ ਕਉ ਨਿਵੈ ਨ ਕੋਇ ॥ ਧਰਿ ਤਾਰਾਜੂ ਤੋਲੀਐ, ਨਿਵੈ ਸੁ ਗਉਰਾ ਹੋਇ ॥ ਅਪਰਾਧੀ ਦੂਣਾ ਨਿਵੈ ਜੋ ਹੰਤਾ ਮਿਰਗਾਹਿ ॥ ਸੀਸਿ ਨਿਵਾਇਐ ਕਿਆ ਥੀਐ, ਜਾ ਰਿਦੈ ਕੁਸੁਧੇ ਜਾਹਿ ॥੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਆਵਹਿਂ, ਜਾਹਿਂ, ਨੀਵੀਂ, ਚੰਗਿਆਈਆਂ, ਮਿਰਗਾਹਿਂ।

**ਪਦ ਅਰਥ:** ਸਰਾਇਰਾ=ਤੀਰ ਵਾਂਗ ਸਿੱਧਾ। ਦੀਰਘ=ਲੰਮਾ। ਮੁਚੁ=ਮੋਟਾ ਵਡੇ ਤਨੇ ਤੇ ਫੈਲਾਉ ਵਾਲਾ। ਓਇ=ਓਹ (ਤੋਤੇ)। ਕਿਤੁ=ਕਿਸ ਤਰ੍ਹਾਂ, ਕਿਉਂ। ਬਕ ਬਕੇ=ਬੇਸੁਆਦੇ, ਜਿਨ੍ਹਾਂ ਨੂੰ ਖਾ ਕੇ ਉਬੱਤ (ਉਲਟੀ) ਆਵੇ ਜਾਂ ਦਿਲ ਕੱਚਾ ਕੱਚਾ ਹੋਵੇ। ਪਤ=ਪੱਤੇ। ਮਿਠਤੁ=ਮਿਠਾਸ। ਨੀਵੀ=ਨਿਮਰਤਾ। ਤਤੁ=ਸਾਰ, ਨਿਚੋੜ। ਪਰ ਕਉ=ਪਰਾਏ, ਦੂਜੇ ਨੂੰ। ਗਉਰਾ=ਭਾਰਾ। ਅਪਰਾਧੀ=ਦੋਸ਼ੀ। ਹੰਤਾ=ਮਾਰਣਾ। ਮਿਰਗਾਹਿ=ਮਿਰਗਾਂ, ਹਿਰਨਾਂ ਨੂੰ। ਕੁਸੁਧੇ=ਖੋਟੇ, ਅਸ਼ੁੱਧ।

**ਅਰਥ:** ਸਿੰਮਲ ਦਾ ਬ੍ਰਿਛ ਸਿੱਧਾ, ਬਹੁਤ ਲੰਮਾ ਤੇ ਬਹੁਤ ਮੋਟਾ ਹੁੰਦਾ ਹੈ। ਓਹ (ਪੰਛੀ) ਜਿਹੜੇ (ਫਲ ਖਾਣ ਦੀ) ਆਸ ਕਰਕੇ ਆਉਂਦੇ ਹਨ (ਉਹ) ਕਿਸ ਤਰ੍ਹਾਂ ਨਿਰਾਸੇ (ਹੋ ਕੇ) ਜਾਂਦੇ ਹਨ? (ਭਾਵ ਉਦਾਸ ਹੋ ਕੇ ਉਡ ਜਾਂਦੇ ਹਨ ਕਿਉਂਕਿ ਇਸ ਰੁਖ ਦੇ) ਫਲ ਫਿਕੇ, ਫੁੱਲ ਬੇ-ਸੁਆਦੇ ਤੇ ਪੱਤੇ (ਵੀ ਕਿਸੇ ਤਰ੍ਹਾਂ) ਵਰਤੋਂ ਵਿਚ ਨਹੀਂ ਆਉਂਦੇ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਨਿਮਰਤਾ ਵਿੱਚ ਮਿਠਾਸ ਹੈ। (ਸਮੂਹ) ਗੁਣਾਂ ਅਤੇ ਚੰਗਿਆਈਆਂ ਦਾ ਤੱਤ ਨਿਚੋੜ ਹੈ। ਕੋਈ ਆਪਣੇ ਆਪ ਨੂੰ ਨਿਵਦਾ ਹੈ (ਭਾਵ ਆਪਣੇ ਪ੍ਰਯੋਜਨ ਦੀ ਪੂਰਤੀ ਲਈ ਨਮਸਕਾਰ ਕਰਦਾ ਹੈ, ਬਿਨਾਂ ਪ੍ਰਯੋਜਨ ਦੇ) ਦੂਜੇ ਨੂੰ ਕੋਈ ਨਹੀਂ ਸਿਰ ਝੁਕਾਉਂਦਾ। (ਪਰ ਯਥਾਰਥ ਗੱਲ ਇਹ ਹੈ ਜੇ) ਤਕੜੀ ਤੇ ਰਖ ਕੇ ਨਿਰਣਾ ਕੀਤਾ ਜਾਏ ਤਾਂ ਜਿਹੜਾ (ਪਾਸਾ) ਨੀਵਾਂ ਹੁੰਦਾ ਹੈ ਉਹੋ ਭਾਰਾ ਹੁੰਦਾ ਹੈ। (ਨਿਵਣ ਨਿਵਣ ਵਿਚ ਵੀ ਫਰਕ ਹੈ) ਅਪਰਾਧੀ (ਸ਼ਿਕਾਰੀ) ਜੋ ਮਿਰਗਾਂ ਨੂੰ ਮਾਰਦਾ ਹੈ ਦੂਣਾ ਨਿਵਦਾ ਹੈ। (ਪਰ ਇਸ ਤਰ੍ਹਾਂ ਦੇ) ਸਿਰ ਨਿਵਾਉਣ ਨਾਲ ਕੀ ਬਣਦਾ ਹੈ ਜਦੋਂ ਕਿ (ਲੋਕੀ) ਖੋਟੇ ਹਿਰਦੇ ਨਾਲ (ਪਾਠ-ਪੂਜਾ ਕਰਨ ਲਈ ਧਾਰਮਿਕ ਅਸਥਾਨਾਂ ਉਤੇ) ਜਾਂਦੇ ਹਨ (ਤੇ ਸ਼ਰਧਾ ਨਾਲ ਆਪਣਾ ਸਿਰ ਨਹੀਂ ਨਿਵਾਂਦੇ)।੧।

**ਮ: ੧ ॥ ਪੜਿ ਪੁਸਤਕ ਸੰਧਿਆ ਬਾਦੰ॥ ਸਿਲ ਪੂਜਸਿ ਬਗੁਲ ਸਮਾਧੰ॥ ਮੁਖਿ ਝੂਠ ਬਿਭੂਖਣ ਸਾਰੰ ॥ ਤ੍ਰੈਪਾਲ ਤਿਹਾਲ ਬਿਚਾਰੰ ॥ ਗਲਿ ਮਾਲਾ ਤਿਲਕੁ ਲਿਲਾਟੰ ॥ ਦੁਇ ਧੋਤੀ ਬਸਤ੍ਰ ਕਪਾਟੰ ॥ ਜੇ ਜਾਣਸਿ ਬ੍ਰਹਮੰ ਕਰਮੰ ॥ ਸਭਿ ਫੋਕਟ ਨਿਸਚਉ ਕਰਮੰ ॥ ਕਹੁ ਨਾਨਕ ਨਿਹਚਉ ਧਿਆਵੈ ॥ ਵਿਣੁ ਸਤਿਗੁਰ ਵਾਟ ਨ ਪਾਵੈ ॥੨॥**

**ਪਉੜੀ ॥ ਕਪੜੁ ਰੂਪੁ ਸੁਹਾਵਣਾ, ਛਡਿ ਦੁਨੀਆ ਅੰਦਰਿ ਜਾਵਣਾ ॥ ਮੰਦਾ ਚੰਗਾ ਆਪਣਾ, ਆਪੇ ਹੀ ਕੀਤਾ ਪਾਵਣਾ ॥ ਹੁਕਮ ਕੀਏ ਮਨਿ ਭਾਵਦੇ, ਰਾਹਿ ਭੀੜੈ ਅਗੈ ਜਾਵਣਾ ॥ ਨੰਗਾ ਦੋਜਕਿ ਚਾਲਿਆ, ਤਾ ਦਿਸੈ ਖਰਾ ਡਰਾਵਣਾ ॥ ਕਰਿ ਅਉਗਣ ਪਛੋਤਾਵਣਾ ॥ ੧੪ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਦੁਨੀਆਂ, ਭਾਂਵਦੇ, ਤਾਂ।

**ਫੁਟਕਲ :** 'ਸੰਧਿਆ ਬਾਦੰ' ਨੂੰ 'ਸੰਧਿਆਬਾਦੰ' ਜੁੜਤ ਪੜ੍ਹਨਾ ਠੀਕ ਨਹੀਂ ਹੈ। ਭਾ. ਕਾਨ੍ਹ ਸਿੰਘ ਜੀ ਨੇ 'ਸੰਧਿਆਬਾਦੰ' ਜੁੜਤ ਪਾਠ ਕੀਤਾ ਹੈ, ਪਰ ਇਸ ਨਾਲ ਪਾਠ ਦੀ ਚਾਲ ਵਿੱਚ ਵਿਘਨ ਪੈਂਦਾ ਹੈ।

**ਪਦ ਅਰਥ:** ਬਾਦੰ=ਚਰਚਾ, ਬਾਦ-ਬਿਬਾਦ। ਸਿਲ=ਪੱਥਰ (ਮੂਰਤੀ)। ਬਗੁਲ=ਬਗਲਾ। ਮੁਖਿ=ਮੂੰਹ ਦੁਆਰਾ। ਬਿਭੂਖਣ ਸਾਰੰ=ਗਹਿਣਿਆਂ ਵਰਗਾ ਲਿਸ਼ਕਦਾ ਪੁਸ਼ਕਦਾ, ਭਾਵ ਨਿਰਾ ਝੂਠ। ਤ੍ਰੈ ਪਾਲ=ਤਿੰਨ ਪਦਾਂ ਵਾਲੀ (ਗਾਇਤ੍ਰੀ)। ਤਿਹਾਲ=ਤਿੰਨ ਵਕਤ। ਲਿਲਾਟੰ=ਮੱਥੇ ਤੇ। ਕਪਾਟੰ=ਸਿਰ ਉਤੇ। ਫੋਕਟ=ਫਜ਼ੂਲ, ਬੇ-ਅਰਥ। ਨਿਹਚਉ=ਨਿਸਚੇ ਵਿਸ਼ਵਾਸ਼ ਨਾਲ। ਵਾਟ=ਰਸਤਾ, ਪਰਮਾਰਥ ਦਾ ਮਾਰਗ। ਕਪੜੁ=(ਸਰੀਰ ਰੂਪੀ) ਕਪੜਾ। ਸੁਹਾਵਣਾ=ਸੋਹਣਾ। ਭੀੜੈ=ਤੰਗ, ਸੌੜਾ। ਦੋਜਕਿ=ਦੋਜ਼ਖ, ਨਰਕ ਵਿਚ। ਖਰਾ=ਚੰਗੀ ਤਰ੍ਹਾਂ।

**ਅਰਥ:** (ਜਿਹੜਾ ਮਨੁੱਖ) ਧਾਰਮਿਕ ਪੁਸਤਕਾਂ ਪੜ੍ਹ ਕੇ ਸੰਧਿਆ (ਸਵੇਰੇ, ਦੁਪਹਿਰੇ, ਸੰਝ ਸਮੇਂ ਪਾਠ ਪੂਜਾ) ਕਰਕੇ (ਫਿਰ) ਧਰਮ ਦੇ ਵਿਸ਼ੇ ਤੇ ਵਾਦ-ਵਿਵਾਦ ਕਰਦਾ ਹੈ, ਮੂਰਤੀ-ਪੂਜਾ ਕਰਦਾ ਹੈ ਅਤੇ ਬਗਲ-ਸਮਾਧੀ ਲਾਉਂਦਾ ਹੈ, (ਪਰ) ਮੂੰਹੋਂ (ਗਹਿਣਿਆਂ ਵਾਂਗ ਲਿਸ਼ਕਦਾ ਪੁਸ਼ਕਦਾ) ਝੂਠ (ਬੋਲਦਾ) ਹੈ, ਤਿੰਨ-ਪਦਾਂ ਵਾਲੀ (ਗਾਇਤ੍ਰੀ ਦੇ ਮੰਤ੍ਰ ਦਾ ਪਾਠ) ਤਿੰਨ ਵੇਲੇ ਵਿਚਾਰਦਾ ਹੈ, ਗਲ ਵਿਚ ਮਾਲਾ ਪਾਉਂਦਾ ਹੈ, ਮੱਥੇ ਤੇ ਤਿਲਕ ਲਾਉਂਦਾ ਹੈ, ਦੋ ਧੋਤੀਆਂ (ਰਖਦਾ ਹੈ), ਸਿਰ ਉਤੇ ਕਪੜਾ (ਓਢਦਾ) ਹੈ। (ਜੇ ਅਜਿਹਾ ਪੁਰਸ਼ ਉਪਰੋਕਤ ਕਰਮਾਂ ਨੂੰ) ਬ੍ਰਹਮ ਦੀ ਪ੍ਰਾਪਤੀ ਦੇ (ਅਸਲੀ) ਕਰਮ ਜਾਣਦਾ ਹੈ (ਤਾਂ) ਇਹ ਨਿਸਚੇ ਜਾਣੋ ਕਿ (ਉਸ ਦੇ ਕੀਤੇ) ਸਾਰੇ ਕਰਮ ਫਜ਼ੂਲ ਹਨ (ਭਾਵ ਕਿਸੇ ਲੇਖੇ ਵਿਚ ਨਹੀਂ ਹਨ)। ਨਾਨਕ (ਗੁਰੂ ਜੀ ਆਖਦੇ ਹਨ ਕਿ ਜਿਹੜਾ ਜੀਵ) ਨਿਸਚੇ (ਸ਼ਰਧਾ) ਨਾਲ (ਪਰਮਾਤਮਾ ਦਾ) ਧਿਆਨ ਧਰਦਾ ਹੈ (ਉਹ ਹੀ ਉਸ ਨੂੰ ਮਿਲਦਾ ਹੈ, ਅਤੇ) ਸਤਿਗੁਰੂ ਤੋਂ ਬਿਨਾਂ (ਕੋਈ ਜਗਿਆਸੂ ਵੀ ਪਰਮਾਰਥ ਦਾ) ਰਸਤਾ ਪ੍ਰਾਪਤ ਨਹੀਂ ਕਰ ਸਕਦਾ।੨।

**ਪਉੜੀ॥**-(ਹੇ ਭਾਈ! ਜੀਵ ਨੇ ਇਹ ਸਰੀਰ ਰੂਪੀ) ਕਪੜਾ (ਜਿਸ ਦਾ) ਸੋਹਣਾ ਰੂਪ (ਰੰਗ ਹੈ)

ਦੁਨੀਆਂ ਵਿਚ ਛਡ ਕੇ (ਪਰਲੋਕ ਚਲਾ) ਜਾਣਾ ਹੈ। ਆਪਣੇ ਮੰਦੇ ਚੰਗੇ ਕੀਤੇ (ਕਰਮਾਂ ਦਾ ਫਲ ਇਸ ਨੇ) ਆਪ ਹੀ ਭੋਗਣਾ ਹੈ। (ਜਿਸ ਨੇ ਇਥੇ) ਮਨ-ਭਾਉਂਦੇ ਹੁਕਮ ਕੀਤੇ (ਉਸ ਨੂੰ) ਭੀੜੇ (ਦੁਖਦਾਈ) ਰਾਹ ਵਿਚੋਂ (ਲੰਘ ਕੇ) ਅਗੇ (ਪਰਲੋਕ ਵਿਚ) ਜਾਣਾ ਪੈਣਾ ਹੈ। (ਜਦੋਂ) ਨੰਗਾ (ਹੋ ਕੇ) ਦੋਜ਼ਕ (ਨਰਕ) ਵਿਚ ਜਾਣ ਲਈ ਤਿਆਰ ਹੋਇਆ ਤਾਂ (ਇਸ ਨੂੰ) ਬਹੁਤ ਭਿਆਨਕ ਦ੍ਰਿਸ਼ ਸਾਹਮਣੇ ਦਿਸਦਾ ਹੈ। (ਹੇ ਭਾਈ!) ਅਉਗੁਣ ਕਰਕੇ (ਅਜਿਹੇ ਭਿਆਨਕ ਸਮੇਂ ਪਿਛੋਂ) ਪਛਤਾਉਣਾ (ਹੀ) ਪੈਂਦਾ ਹੈ।੧੪।

## ਅਰਥ ਭੇਦ ਅਤੇ ਨਿਰਨੈ

**ਮਿਠਤੁ ਨੀਵੀ ਨਾਨਕਾ, ਗੁਣ ਚੰਗਿਆਈਆ ਤਤੁ ॥**

ਵੱਖ ਵੱਖ ਅਰਥ:

੧. ਹੇ ਨਾਨਕ! ਨੀਵੇਂ ਰਹਿਣ ਵਿਚ ਮਿਠਾਸ ਹੈ, ਗੁਣ ਹਨ, ਨੀਵਾਂ ਰਹਿਣਾ ਸਾਰੇ ਗੁਣਾਂ ਦਾ ਸਾਰ ਹੈ, ਭਾਵ ਸਭ ਤੋਂ ਚੰਗਾ ਗੁਣ ਹੈ। [ਪ੍ਰੋ. ਸਾਹਿਬ ਸਿੰਘ ਜੀ

੨. ਸਾਰੇ ਇਖ਼ਲਾਕ ਦਾ ਤੱਤ ਇਹ ਹੈ ਕਿ ਮਿੱਠਤ ਤੇ ਨਿਮਰਤਾ ਨੂੰ ਵਰਤੀਏ। [ਸ਼ਬਦਾਰਥ

੩. ਸਤਿਗੁਰੂ ਜੀ (ਆਖਦੇ ਹਨ) ਨੀਵੀਂ (ਬੇਰੀ) ਚੰਗੀ ਹੈ, ਕਿਉਂਕਿ ਉਸ ਦੇ (ਤਤੁ) ਫਲ ਮਿਠੇ ਹੁੰਦੇ ਹਨ, ਅਤੇ ਗੁਣ ਭੀ ਚੰਗੇ ਹਨ, (ਤਾਂ ਤੇ ਚੰਗੇ ਗੁਣ ਧਾਰੋ)। [ਪੰ. ਨਰੈਣ ਸਿੰਘ ਜੀ

**ਨਿਰਣੈ**: ਪੁਰਾਤਨ ਟੀਕਾਕਾਰਾਂ ਨੇ "ਮਿਠਤੁ ਨੀਵੀ" ਦੇ ਅਰਥ 'ਬੇਰੀ' ਕੀਤੇ ਹਨ। ਉਨ੍ਹਾਂ ਦਾ ਇਹ ਵਿਚਾਰ ਹੈ ਕਿ 'ਮਿਠਤ' ਤੇ 'ਨੀਵੀ' ਵਿਚ 'ਉਪਮੇਯ' 'ਉਪਮਾਨ' ਲੁਪਤ ਹੈ। ਖਜੂਰਾਂ, ਨਾਸ਼ਪਾਤੀਆਂ, ਅੰਜੀਰਾਂ ਆਦਿ ਵੀ ਮਿਠੀਆਂ ਹੁੰਦੀਆਂ ਹਨ ਪਰ ਇਨ੍ਹਾਂ ਦੇ ਬੂਟੇ 'ਬੇਰੀ' ਵਾਂਗ ਨੀਵੇਂ (ਝੁਕੇ ਹੋਏ) ਨਹੀਂ ਹੁੰਦੇ।

ਪੰਜਾਬੀ ਜਾਂ ਗੁਰਬਾਣੀ ਦੇ ਕਿਸੇ ਕੋਸ਼ ਨੇ 'ਮਿਠਤੁ ਨੀਵੀ' ਦੇ ਅਰਥ 'ਬੇਰੀ' ਨਹੀਂ ਕੀਤੇ। ਜੇ ਭਾਈ ਗੁਰਦਾਸ ਜੀ ਦੀਆਂ ਵਾਰਾਂ ਨੂੰ ਗਹੁ ਨਾਲ ਪੜ੍ਹੀਏ ਤਾਂ ਭਾਈ ਸਾਹਿਬ ਨੇ 'ਮਿਠਤ' ਤੇ 'ਨੀਵੀ' ਦੋਵੇਂ ਵਖ ਵਖ ਗੁਣ ਨਿਰੂਪਣ ਕੀਤੇ ਹਨ, ਪਰੰਤੂ ਇਥੇ ਪ੍ਰਕਰਣ ਅਨੁਸਾਰ ਨਿਮਰਤਾ ਦਾ ਹੀ ਮੁਖ ਵਿਸ਼ਾ ਹੈ। ਇਸ ਕਰਕੇ ਨੰਬਰ ੧ ਵਾਲੇ ਅਰਥ ਠੀਕ ਹਨ ਕਿਉਂਕਿ 'ਤਤੁ' ਇਕ ਹੁੰਦਾ ਹੈ, ਦੋ ਨਹੀਂ ਹੋਂਦੇ।

## ਸਾਰੰਸ਼ ਅਤੇ ਸਿਧਾਂਤ

ਗੁਰਦੇਵ ਜੀ ਨੇ ਇਥੇ ਸਿੰਮਲ ਰੁਖ ਦਾ ਦ੍ਰਿਸ਼ਟਾਂਤ ਦੇ ਕੇ ਕਿਸੇ ਕਰਣੀ-ਹੀਣ, ਪਖੰਡੀ ਸਾਧੂ ਤੇ ਪੰਡਤ ਦਾ ਪਾਜ ਖੋਲ੍ਹਿਆ ਹੈ। ਜਿਵੇਂ ਸਿੰਮਲ ਰੁਖ ਵੇਖਣ ਵਿਚ ਸਰੂ ਵਾਂਗ ਲੰਮਾ ਤੇ ਵਜੂਦ ਵਿਚ ਮੋਟਾ ਹੁੰਦਾ ਹੈ ਤਿਵੇਂ ਪਖੰਡੀ ਮਨੁੱਖ ਦਾ ਸਡੋਲ ਸਰੀਰ ਤੇ ਪੇਟ ਭਾਰੀ ਹੁੰਦਾ ਹੈ। ਜਿਵੇਂ ਸਿੰਮਲ ਰੁਖ ਦੇ ਫੁੱਲ ਸ਼ੋਖ-ਰੰਗੇ ਕਸੁੰਭੜੇ ਦੇ ਫੁੱਲ ਵਾਂਗ ਦਿਸਣ ਵਿਚ ਸੋਹਣੇ ਹੁੰਦੇ ਹਨ ਪਰ ਫਲ ਬੇਸੁਆਦੇ ਜਿਹੇ ਹੁੰਦੇ ਹਨ, ਇਸੇ ਤਰ੍ਹਾਂ ਪਖੰਡੀ ਸਾਧੂ, ਪੰਡਿਤ ਦਾ ਪਹਿਰਾਵਾ ਚੰਗੇ ਸਾਧੂਆਂ ਵਰਗਾ ਹੁੰਦਾ ਹੈ, ਪਰ ਬਾਹਰਮੁਖੀ ਮਿੱਠਾਸ, ਅੰਦਰ ਫਿਕਾਪਨ ਤੇ ਮਲੀਨਤਾ ਭਰੀ ਹੁੰਦੀ ਹੈ। ਸਿੰਮਲ ਫੁੱਲ ਵਾਂਗ ਪਖੰਡੀ ਸਕਾਮ-ਕਰਮੀ ਹੁੰਦਾ ਹੈ ਅਤੇ ਉਸ ਦੇ ਪਤੇ ਭਾਵ ਸਾਧਨ ਰੂਪ ਕਰਮ ਵਿਖਾਵੇ-ਮਾਤਰ ਨਿਕੰਮੇ ਹੁੰਦੇ ਹਨ, ਫਲੀਭੂਤ ਨਹੀਂ

ਹੁੰਦੇ। ਜਿਵੇਂ ਤੋਤੇ ਤੇ ਹੋਰ ਪੰਛੀ ਫਲ ਦੀ ਆਸ ਕਰਕੇ ਦੂਰੋਂ ਦੂਰੋਂ ਉਡ ਕੇ ਸਿੰਮਲ ਰੁਖ ਦੇ ਕੋਲ ਆਉਂਦੇ ਹਨ, ਪਰ ਨਿਰਾਸੇ ਹੋ ਕੇ ਪਰਤਦੇ ਹਨ, ਤਿਵੇਂ ਜੀਵ ਰੂਪ ਜਗਿਆਸੂ ਸ਼ੁੱਭ ਗੁਣਾਂ ਦੀ ਪ੍ਰਾਪਤੀ ਲਈ ਸੰਤਾਂ ਦਾ ਪਹਿਰਾਵਾ ਵੇਖ ਕੇ ਭੁਲ ਜਾਂਦੇ ਹਨ, ਪਰ ਪੰਛੀਆਂ ਵਾਂਗ ਉਨ੍ਹਾਂ ਦੇ ਪਲੇ ਵੀ ਕੁਝ ਨਹੀਂ ਪੈਂਦਾ। ਸੋ ਇਹ ਹਨ ਗੁਰਮਤਿ ਦੇ ਸਿਧਾਂਤਕ ਬਚਨ:--

**ਮਿਠਤੁ ਨੀਵੀ ਨਾਨਕਾ, ਗੁਣ ਚੰਗਿਆਈਆ ਤਤੁ ॥**

ਬਾਹਰਮੁਖੀ ਕਰਮਾਂ ਨਾਲ ਨਿਮਰਤਾ ਨਹੀਂ ਆਉਂਦੀ। ਜਿਵੇਂ ਕੋਈ ਪੰਡਿਤ ਵੇਦ-ਪੁਰਾਣਾਂ ਦਾ ਪਾਠੀ ਹੋਵੇ, ਸੰਧਿਆ-ਵਾਦੀ ਗਾਇਤ੍ਰੀ ਦਾ ਪਾਠ ਕਰੇ, ਠਾਕੁਰ-ਮੂਰਤੀ ਦੀ ਪੂਜਾ ਕਰੇ, ਬਗਲ ਸਮਾਧੀ ਲਾਵੇ, ਮੱਥੇ ਤੇ ਤਿਲਕ ਅਤੇ ਦੋਹਰੀਆਂ ਧੋਤੀਆਂ ਰਖਦਾ ਹੋਵੇ, ਪਰ ਉਸ ਨੂੰ ਪ੍ਰਭੂ-ਪ੍ਰਾਪਤੀ ਵਾਲੇ ਕਰਮਾਂ ਦਾ ਗਿਆਨ ਨਾ ਹੋਵੇ, ਤਾਂ ਨਿਸਚੇ ਜਾਣੋ ਕਿ ਉਸ ਦੇ ਸਾਰੇ ਕੀਤੇ ਕਰਮ ਫੋਕਟ ਹਨ।

ਨਿਵਣ ਬਾਰੇ ਵੀ ਗੁਰਦੇਵ ਜੀ ਗੁਰਮਤਿ ਵਿਚਾਰ ਦਸਦੇ ਹਨ ਕਿ ਕੇਵਲ ਬਾਹਰੋਂ ਨਿਵਣਾ ਹੀ ਨਿਮਰਤਾ ਨਹੀਂ। ਵੇਖੋ, ਹਿਰਨ ਦਾ ਸ਼ਿਕਾਰ ਕਰਨ ਵੇਲੇ ਸ਼ਿਕਾਰੀ ਵੀ ਨਿਵਦਾ ਹੈ, ਅਪਰਾਧੀ ਪੁਰਸ਼ ਉਸ ਨਾਲੋਂ ਵੀ ਦੂਣਾ ਨਿਵਦਾ ਹੈ, ਪਰ ਉਹ ਆਪਣੇ ਮਤਲਬ ਲਈ ਨਿਵਦਾ ਹੈ। ਸੰਸਾਰ ਦੇ ਕਈ ਲੋਕੀ ਇਸ ਲਈ ਨਿਵਦੇ ਹਨ ਤਾਂ ਜੁ ਅਗੋਂ ਦੂਜੇ ਉਨ੍ਹਾਂ ਨੂੰ ਸਿਰ ਨਿਵਾਉਣ। ਨਿਵਣਾ ਮਾੜਾ ਨਹੀਂ, ਪਰ ਹਿਰਦੇ ਵਿਚ ਨਿਮਰਤਾ ਦਾ ਗੁਣ ਹੋਣਾ ਜ਼ਰੂਰੀ ਹੈ। ਪਾਠ ਤੇ ਭਗਤੀ ਆਦਿ ਸ਼ੁੱਭ ਗੁਣ ਹਨ ਪਰ ਜੇ ਨਿਸ਼ਚੇ ਨਾਲ ਕੀਤੇ ਜਾਣ; ਨਹੀਂ ਤਾਂ ਇਹ ਵੀ ਵਾਹਿਗੁਰੂ ਜੀ ਦੇ ਮਿਲਣ ਦੇ ਮਾਰਗ ਵਿਚ ਜੀਵ ਦੇ ਸਹਾਇਕ ਨਹੀਂ ਹੋ ਸਕਦੇ।

ਅੰਤ ਵਿਚ ਪਉੜੀ ਰਾਹੀਂ ਉਪਦੇਸ਼ ਦਿਤਾ ਹੈ ਕਿ ਸਰੀਰ ਚਲਾਇਮਾਨ ਹੈ, ਇਸਦੇ ਰੂਪ ਤੇ ਮਾਣ ਨਹੀਂ ਕਰਨਾ ਚਾਹੀਦਾ। ਆਪਣੇ ਕੀਤੇ ਕਰਮਾਂ ਦਾ ਫਲ ਹਰ ਹਾਲਤ ਵਿਚ ਭੁਗਤਣਾ ਪੈਂਦਾ ਹੈ। ਇਸ ਲਈ ਜੀਵਨ ਵਿਚ ਜੇ ਭੁੱਲਾਂ ਹੋ ਜਾਣ ਤਾਂ ਉਹਨਾਂ ਦਾ ਪਛਤਾਵਾਂ ਕਰਕੇ ਆਪਣਾ ਆਪ ਸੁਧਾਰਨਾ ਚਾਹੀਦਾ ਹੈ।

**ਸਲੋਕ ਮ: ੧ ॥ ਦਇਆ ਕਪਾਹ ਸੰਤੋਖੁ ਸੂਤੁ, ਜਤੁ ਗੰਢੀ ਸਤੁ ਵਟੁ ॥ ਏਹੁ ਜਨੇਊ ਜੀਅ ਕਾ, ਹਈ ਤ ਪਾਡੇ ਘਤੁ ॥ ਨਾ ਏਹੁ ਤੁਟੈ ਨ ਮਲੁ ਲਗੈ, ਨਾ ਏਹੁ ਜਲੈ ਨ ਜਾਇ ॥ ਧੰਨੁ ਸੁ ਮਾਣਸ ਨਾਨਕਾ, ਜੋ ਗਲਿ ਚਲੇ ਪਾਇ ॥ ਚਉਕੜਿ ਮੁਲਿ ਅਣਾਇਆ, ਬਹਿ ਚਉਕੈ ਪਾਇਆ॥ ਸਿਖਾ ਕੰਨਿ ਚੜਾਈਆ, ਗੁਰੁ ਬ੍ਰਾਹਮਣੁ ਥਿਆ ॥ ਓਹੁ ਮੁਆ ਓਹੁ ਝੜਿ ਪਇਆ, ਵੇਤਗਾ ਗਇਆ ॥੧॥**

**ਮ: ੧ ॥ ਲਖ ਚੋਰੀਆ ਲਖ ਜਾਰੀਆ, ਲਖ ਕੂੜੀਆ ਲਖ ਗਾਲਿ ॥ ਲਖ ਠਗੀਆ ਪਹਿਨਾਮੀਆ, ਰਾਤਿ ਦਿਨਸੁ ਜੀਅ ਨਾਲਿ ॥ ਤਗੁ ਕਪਾਹਹੁ ਕਤੀਐ ਬਾਮ੍ਹਣੁ ਵਟੇ ਆਇ ॥ ਕੁਹਿ ਬਕਰਾ ਰਿੰਨ੍ਹਿ ਖਾਇਆ, ਸਭੁ ਕੋ ਆਖੈ ਪਾਇ ॥ ਹੋਇ ਪੁਰਾਣਾ**

**ਸੁਟੀਐ ਭੀ ਫਿਰਿ ਪਾਈਐ ਹੋਰੁ ॥ ਨਾਨਕ, ਤਗੁ ਨ ਤੁਟਈ, ਜੇ ਤਗਿ ਹੋਵੈ ਜੋਰੁ ॥੨॥**

## ਉਚਾਰਨ ਸੇਧ

**ਬਿੰਦੀ ਸਹਿਤ**: ਗੰਢੀਂ, ਪਾਂਡੇ, ਚੋਰੀਆਂ, ਜਾਰੀਆਂ, ਠਗੀਆਂ, ਪਹਿਨਾਮੀਆਂ, ਕਪਾਹਹੁਂ।

**ਬਿੰਦੀ ਰਹਿਤ**: ਸਿਖਾ, ਚੜ੍ਹਾਈਆ।

**ਪਦ ਅਰਥ**: ਕਪਾਹ=ਰੂੰ। ਸੂਤੁ=ਸੂਤਰ, ਧਾਗਾ। ਜਨੇਊ=ਜੰਞੂ। ਜੀਅ=ਜੀਵਾਂ। ਹਈ=ਹੈਗਾ ਈ। ਘਤੁ=ਪਾ। ਚਉਕੜਿ=ਚਾਰ ਕੌਡੀਆਂ। ਮੁਲਿ=ਮੁੱਲ ਦੇ ਕੇ। ਚਉਕੈ=ਚੌਂਕੇ ਵਿਚ। ਸਿਖਾ=ਸਿਖਿਆ, ਦੀਖਿਆ (ਮੰਤਰ)। ਕੰਨਿ=ਕੰਨ ਵਿਚ ਫੂਕਿਆ। ਥਿਆ=ਹੋਇਆ। ਝੜਿ=ਡਿੱਗ ਕੇ। ਵੇਤਗਾ=ਬਿਨਾਂ ਜਨੇਊ ਦੇ। ਜਾਰੀਆ=ਬਦ ਫੈਲੀਆਂ। ਗਾਲਿ=ਗਾਲ੍ਹਾਂ। ਪਹਿਨਾਮੀਆ=ਲੁਕ ਛਿਪ ਕੇ ਕੀਤੇ ਮੰਦੇ ਕੰਮ। ਤਗੁ=ਧਾਗਾ। ਕਪਾਹਹੁ=ਕਪਾਹ ਤੋਂ। ਕੁਹਿ=ਕੁਹ ਕੇ (ਜ਼ਿਬਹ ਕਰ ਕੇ)। ਭੀ=ਵੀ। ਤਗਿ=ਧਾਗੇ ਵਿਚ।

**ਅਰਥ**: ਦਇਆ (ਰੂਪੀ) ਕਪਾਹ ਹੋਵੇ, ਸੰਤੋਖੁ (ਰੂਪੀ) ਸੂਤਰ ਹੋਵੇ, ਜਤੁ (ਰੂਪੀ) ਗੰਢਾਂ ਹੋਣ ਤੇ ਸਤੁ (ਰੂਪੀ) ਵੱਟ ਚੜ੍ਹਿਆ ਹੋਵੇ। ਇਹ ਜੀਵ ਦਾ (ਅਸਲੀ) ਜਨੇਊ ਹੈ (ਜੋ ਇਸ ਦੇ ਨਾਲ ਜਾਣ ਵਾਲਾ ਹੈ)। ਹੇ ਪੰਡਤ! ਜੇ ਤੇਰੇ ਪਾਸ (ਅਜਿਹਾ ਜਨੇਊ) ਹੈ, ਤਾਂ (ਮੇਰੇ ਗਲ ਵਿੱਚ) ਪਾ ਦੇ, (ਕਿਉਂਕਿ) ਇਹ (ਜੰਞੂ) ਨਾ ਟੁਟਦਾ ਹੈ, ਨਾ (ਇਸ ਨੂੰ) ਮੈਲ ਲਗਦੀ ਹੈ, ਨਾ ਇਹ ਸੜਦਾ ਹੈ ਅਤੇ ਨਾ ਹੀ (ਜੀਵ ਨਾਲੋਂ ਵਖਰਾ ਹੋ ਕੇ ਕਿਤੇ) ਜਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਹ ਮਨੁੱਖ ਧੰਨਤਾ ਯੋਗ ਹਨ ਜੋ (ਐਸਾ ਜਨੇਊ) ਗਲ ਵਿਚ ਪਾ ਕੇ (ਰਬੀ ਦਰਗਾਹ ਵਿਚ) ਚਲੇ ਗਏ ਹਨ। (ਸੂਤਰ ਦਾ ਵਟਿਆ ਹੋਇਆ ਜੰਞੂ) ਚਾਰ ਕੌਡੀਆਂ ਮੁੱਲ ਦੇ ਕੇ ਮੰਗਵਾਇਆ ਅਤੇ ਚੌਂਕੇ ਵਿਚ ਬੈਠ ਕੇ(ਪੰਡਿਤ ਨੇ ਜਨੇਊ ਧਾਰਨ ਵਾਲੇ ਦੇ ਗਲ ਵਿਚ) ਪਾਇਆ। (ਫਿਰ ਉਸ ਨੇ) ਕੰਨ ਵਿਚ ਸਿਖਿਆ ਦਿਤੀ, (ਮੰਤਰ ਫੂਕਿਆ ਕਿ ਅਜ ਤੋਂ ਤੇਰਾ) ਗੁਰੂ ਬ੍ਰਾਹਮਣ ਹੋ ਗਿਆ। ਪਰ ਓਸ (ਜਨੇਊ-ਧਾਰੀ ਨੇ ਜਦੋਂ) ਸਰੀਰ ਛੱਡਿਆ, ਉਹ (ਜਨੇਊ ਵੀ) ਡਿੱਗ ਪਿਆ, (ਭਾਵ ਸਰੀਰ ਨਾਲ ਸੜ ਗਿਆ ਤੇ ਜਨੇਊ-ਧਾਰੀ) ਬਿਨਾ ਜਨੇਊ ਦੇ (ਪਰਲੋਕ ਵਿਚ) ਗਿਆ।੧।

ਦਿਨ ਰਾਤ (ਇਕ ਦੂਜੇ) ਜੀਵਾਂ ਨਾਲ ਲੱਖਾਂ ਚੋਰੀਆਂ, ਲੱਖਾਂ ਜਾਰੀਆਂ (ਬਦ ਫੈਲੀਆਂ), ਲੱਖਾਂ ਝੂਠੀਆਂ (ਗੱਲਾਂ) ਤੇ ਲੱਖਾਂ ਗਾਲ੍ਹਾਂ (ਅਤੇ) ਲੱਖਾਂ ਠੱਗੀਆਂ-ਠੋਰੀਆਂ ਲੁਕ-ਛਿਪ ਕੇ ਕੀਤੀਆਂ। ਕਪਾਸ ਤੋਂ ਧਾਗਾ ਕਤਿਆ ਜਾਂਦਾ ਹੈ ਅਤੇ ਬ੍ਰਾਹਮਣ ਆ ਕੇ (ਉਸ ਨੂੰ) ਵੱਟ ਚਾੜ੍ਹਦਾ ਹੈ। (ਉਸ ਮੌਕੇ ਤੇ) ਬਕਰਾ ਮਾਰ ਕੇ (ਫਿਰ ਉਸ ਨੂੰ) ਰਿੰਨ੍ਹ ਕੇ ਖਾਧਾ ਜਾਂਦਾ ਹੈ, ਹਰ ਕੋਈ ਆਖਦਾ ਹੈ ਕਿ (ਹੁਣ ਜਨੇਊ) ਪਾਇਆ ਜਾਵੇ। (ਸੂਤਰ ਦਾ ਜਨੇਊ ਜਦੋਂ) ਪੁਰਾਣਾ ਹੁੰਦਾ ਹੈ ਤਾਂ ਸੁੱਟ ਦਿਤਾ ਜਾਂਦਾ ਹੈ, ਫਿਰ ਭੀ ਉਸ ਦੀ ਥਾਂ ਹੋਰ (ਨਵਾਂ ਜਨੇਊ) ਪਾਇਆ ਜਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜੇ ਧਾਗੇ (ਜਨੇਊ) ਵਿਚ ਜ਼ੋਰ ਹੋਵੇ ਤਾਂ ਜਨੇਊ ਨਹੀਂ ਟੁੱਟ ਸਕਦਾ।੨।

**ਮ: ੧ ॥ ਨਾਇ ਮੰਨਿਐ ਪਤਿ ਊਪਜੈ, ਸਾਲਾਹੀ ਸਚੁ ਸੂਤੁ ॥ ਦਰਗਹ ਅੰਦਰਿ ਪਾਈਐ, ਤਗੁ ਨ ਤੂਟਸਿ ਪੂਤ ॥੩॥**

**ਮ:੧॥ ਤਗੁ ਨ ਇੰਦ੍ਰੀ, ਤਗੁ ਨ ਨਾਰੀ ॥ ਭਲਕੇ ਥੁਕ ਪਵੈ ਨਿਤ, ਦਾੜੀ ॥ ਤਗੁ ਨ ਪੈਰੀ, ਤਗੁ ਨ ਹਥੀ ॥ ਤਗੁ ਨ ਜਿਹਵਾ, ਤਗੁ ਨ ਅਖੀ ॥ ਵੇਤਗਾ ਆਪੇ ਵਤੈ ॥ ਵਟਿ ਧਾਗੇ, ਅਵਰਾ ਘਤੈ ॥ ਲੈ ਭਾੜਿ ਕਰੇ ਵੀਆਹੁ ॥ ਕਢਿ ਕਾਗਲੁ ਦਸੇ ਰਾਹੁ ॥ ਸੁਣਿ ਵੇਖਹੁ ਲੋਕਾ, ਏਹੁ ਵਿਡਾਣੁ ॥ ਮਨਿ ਅੰਧਾ, ਨਾਉ ਸੁਜਾਣੁ ॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਸਾਲਾਹੀਂ, ਪੈਰੀਂ, ਹਥੀਂ, ਅਖੀਂ, ਅਵਰਾਂ।

**ਪਦ ਅਰਥ :** ਪੂਤ=ਪਵਿੱਤਰ। ਇੰਦ੍ਰੀ=ਲਿੰਗ (ਵਿਸ਼ੇ ਭੋਗਣ ਵਾਲੀ)। ਨਾਰੀ=ਇਸਤ੍ਰੀ। ਭਲਕੇ=ਹਰ ਰੋਜ਼। ਥੁਕ=ਥੁੱਕ ਪੈਂਦੀ, ਭਾਵ ਬੇਇਜ਼ਤੀ ਹੁੰਦੀ ਹੈ। ਪੈਰੀ=ਪੈਰਾਂ ਨੂੰ। ਹਥੀ=ਹੱਥਾਂ ਨੂੰ। ਜਿਹਵਾ=ਜੀਭ ਨੂੰ। ਅਖੀ=ਅੱਖਾਂ ਨੂੰ। ਵੇਤਗਾ=ਬਿਨਾਂ ਜੰਞੂ ਦੇ। ਵਤੈ=ਫਿਰਦਾ ਹੈ। ਭਾੜਿ=ਭਾੜਾ, ਕਿਰਾਇਆ, (ਭਾਵ ਲਾਗ, ਬੰਧਾਨ)। ਕਾਗਲੁ=ਕਾਗਜ਼, ਪਤਰੀ। ਰਾਹੁ=ਰਸਤਾ (ਧਰਮ ਦਾ ਮਾਰਗ)। ਵਿਡਾਣੁ=ਅਜੀਬ ਤਮਾਸ਼ਾ, ਹੈਰਾਨ ਕਰਨ ਵਾਲਾ ਕੌਤਕ। ਅੰਧਾ=ਅਗਿਆਨੀ। ਸੁਜਾਣੁ=ਸਿਆਣਾ।

**ਅਰਥ:** (ਵਾਹਿਗੁਰੂ ਜੀ ਦਾ) ਨਾਮ ਮੰਨਣ ਨਾਲ (ਸੱਚੀ ਦਰਗਾਹ ਵਿੱਚ) ਇਜ਼ਤ ਪੈਦਾ ਹੁੰਦੀ ਹੈ (ਇਸ ਤਰ੍ਹਾਂ ਵਾਹਿਗੁਰੂ ਦੀ) ਸਿਫਤ-ਸਾਲਾਹ ਵਾਲਾ ਸੱਚ-ਰੂਪ ਸੂਤਰ ਹੋਵੇ। (ਅਜਿਹੇ ਸੂਤਰ ਵਾਲਾ ਜਨੇਊ) ਪਾਈਏ ਤਾਂ ਰੱਬੀ-ਦਰਗਾਹ ਵਿਚ (ਪਰਵਾਣ) ਹੋਈਦਾ ਹੈ, (ਇਹ) ਪਵਿਤਰ ਧਾਗਾ (ਭਾਵ ਜਨੇਊ ਕਦੇ ਵੀ) ਨਹੀਂ ਟੁੱਟਦਾ।੩।

**ਮ: ੧ ॥** - ਪੰਡਿਤ ਨੇ ਵਿਕਾਰਾਂ ਤੋਂ ਰੋਕਣ ਲਈ) ਨਾ (ਆਪਣੀ) ਇੰਦਰੀ ਨੂੰ ਜੰਞੂ ਪਾਇਆ ਹੈ ਤੇ ਨਾ ਹੀ ਨਾਰੀ (ਇਸਤ੍ਰੀ) ਨੂੰ ਪਾਇਆ ਹੈ (ਭਾਵ, ਵਿਕਾਰਾਂ ਵਲੋਂ ਮਨ ਨੂੰ ਨਹੀਂ ਮੋੜਿਆ)। (ਇਸ ਲਈ) ਇਸ ਦੀ ਹਰ ਰੋਜ਼ ਬੇਇਜ਼ਤੀ ਹੁੰਦੀ ਹੈ। (ਪੰਡਿਤ ਨੇ) ਨਾ ਪੈਰਾਂ ਨੂੰ (ਮਾੜੇ ਪਾਸੇ ਵਲੋਂ ਰੋਕਣ ਤੋਂ) ਜੰਞੂ ਪਾਇਆ ਹੈ ਤੇ ਨਾ ਹੀ ਹੱਥਾਂ ਨੂੰ (ਭੈੜੇ ਕੰਮਾਂ ਤੋਂ ਹਟਾਉਣ ਦਾ) ਜੰਞੂ ਪਾਇਆ ਹੈ, ਨਾ ਹੀ ਜੀਭ ਨੂੰ (ਕੌੜਾ ਬੋਲਣ ਅਤੇ ਨਿੰਦਾ ਕਰਨ ਤੋਂ ਹਟਾਉਣ ਦਾ) ਜੰਞੂ ਪਾਇਆ ਹੈ ਤੇ ਨਾ ਹੀ ਅੱਖਾਂ ਨੂੰ (ਖੋਟੀ ਦ੍ਰਿਸ਼ਟੀ ਨਾਲ ਪਰਾਇਆ ਰੂਪ ਤੱਕਣ ਤੋਂ) ਜੰਞੂ ਪਾਇਆ ਹੈ। ਆਪ ਤਾਂ (ਉਪਰੋਕਤ) ਜਨੇਊ ਤੋਂ ਬਿਨਾਂ ਫਿਰਦਾ ਹੈ (ਅਤੇ) ਹੋਰਨਾਂ ਨੂੰ ਧਾਗੇ ਵੱਟ ਵੱਟ ਕੇ (ਜਨੇਊ) ਪਾਉਂਦਾ ਹੈ।

(ਪੰਡਿਤ) ਭਾੜਾ ਲੈ ਕੇ (ਭਾਵ ਲਾਗੀਆਂ ਵਾਂਗ ਲਾਗ ਲੈ ਕੇ ਲੋਕਾਂ ਦਾ) ਵਿਆਹ ਕਰਾਉਂਦਾ ਹੈ, ਪਤਰੀ ਕਢ ਕੇ (ਸ਼ੁਭ ਮਹੂਰਤ, ਸ਼ਗਨ, ਤਿੱਥਾਂ, ਵਾਰ ਆਦਿ ਦਸ ਕੇ ਵਿਆਹ ਕਰਨ ਦਾ) ਰਸਤਾ (ਮਰਯਾਦਾ) ਦਸਦਾ ਹੈ। ਹੇ ਲੋਕੋ! ਇਹ ਅਸਚਰਜ ਤਮਾਸ਼ਾ ਸੁਣ ਕੇ (ਆਪ) ਵੇਖੋ, (ਤੁਸੀਂ ਵੇਖ ਕੇ ਹੈਰਾਨ ਹੋਵੋਗੇ ਕਿ ਪੰਡਿਤ) ਮਨ ਕਰਕੇ ਅਗਿਆਨੀ ਹੈ ਪਰ ਨਾਉਂ ਸਿਆਣਾ (ਰਖਾਈ ਫਿਰਦਾ ਹੈ) ।੪।

**ਪਉੜੀ ॥ ਸਾਹਿਬੁ ਹੋਇ ਦਇਆਲੁ, ਕਿਰਪਾ ਕਰੇ ਤਾ ਸਾਈ ਕਾਰ ਕਰਾਇਸੀ ॥ ਸੋ ਸੇਵਕੁ ਸੇਵਾ ਕਰੇ, ਜਿਸਨੋ ਹੁਕਮੁ ਮਨਾਇਸੀ ॥ ਹੁਕਮਿ ਮੰਨਿਐ ਹੋਵੈ ਪਰਵਾਣੁ, ਤਾ ਖਸਮੈ ਕਾ ਮਹਲੁ ਪਾਇਸੀ ॥ ਖਸਮੈ ਭਾਵੈ ਸੋ ਕਰੇ, ਮਨਹੁ ਚਿੰਦਿਆ ਸੋ ਫਲੁ ਪਾਇਸੀ ॥**

**ਤਾ ਦਰਗਹ ਪੈਧਾ ਜਾਇਸੀ ॥੧੫॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਨਹੁੰ ।

**ਪਦ ਅਰਥ:** ਦਇਆਲੁ=ਦਇਆਵਾਨ। ਕਾਰ=ਕੰਮ। ਕਰਾਇਸੀ=ਕਰਾਵੇਗਾ। ਮੰਨਿਐ=ਮੰਨਣ ਨਾਲ। ਪਰਵਾਣੁ=ਮਨਜ਼ੂਰ, ਕਬੂਲ। ਮਹਲੁ=ਸੱਚਾ ਘਰ, ਸਚਖੰਡ। ਮਨਹੁ=ਚਿੰਦਿਆ=ਮਨ ਤੋਂ ਚਿਤਵਿਆ। ਪੈਧਾ=ਕਪੜੇ ਪਾ ਕੇ (ਭਾਵ ਇਜ਼ਤ, ਸਨਮਾਨ ਨਾਲ)। ਜਾਇਸੀ=ਜਾਵੇਗਾ।

**ਅਰਥ :** (ਜਿਸ ਮਨੁੱਖ ਉਤੇ) ਮਾਲਕ ਦਇਆਵਾਨ ਹੋਵੇ, (ਉਸ ਉਤੇ) ਕਿਰਪਾ ਕਰੇ ਤਾਂ (ਉਸ ਮਨੁੱਖ ਪਾਸੋਂ ਆਪਣੀ ਮਨ ਭਾਉਂਦੀ) ਓਹੀ ਕਾਰ (ਸੇਵਾ) ਕਰਾ ਲਵੇਗਾ। ਓਹ ਸੇਵਕ (ਵਾਹਿਗੁਰੂ ਜੀ ਦੀ) ਸੇਵਾ ਕਰੇਗਾ ਜਿਸ ਨੂੰ (ਉਹ ਆਪਣਾ) ਹੁਕਮ ਮੰਨਾਵੇਗਾ। ਹੁਕਮ ਮੰਨਣ ਨਾਲ (ਓਹ ਦਰਗਾਹ ਵਿਚ) ਕਬੂਲ ਹੋਵੇਗਾ, ਤਾਂ ਹੀ ਮਾਲਕ ਦਾ ਘਰ (ਸਚਖੰਡ) ਪ੍ਰਾਪਤ ਕਰੇਗਾ। ਖਸਮ ਨੂੰ ਜੋ (ਕਾਰ) ਭਾਉਂਦੀ ਹੈ (ਜਦੋਂ ਸੇਵਕ) ਓਹੀ (ਸੇਵਾ) ਕਰੇਗਾ, (ਤਦੋਂ) ਉਹ ਮਨ-ਇਛਤ ਫਲ ਪ੍ਰਾਪਤ ਕਰ ਲਏਗਾ। ਤਾਂ ਹੀ (ਸੇਵਕ) ਰਬੀ ਦਰਗਾਹ ਵਿਚ ਇਜ਼ਤ (ਪ੍ਰਤਿਸ਼ਟਾ) ਨਾਲ ਜਾਵੇਗਾ ।੧੫।

## ਅਰਥ ਭੇਦ ਅਤੇ ਨਿਰਣੈ

### ੧) ਚਉਕੜਿ ਮੁਲਿ ਅਣਾਇਆ, ਬਹਿ ਚਉਕੈ ਪਾਇਆ॥

ਸੰਤ ਅਮੀਰ ਸਿੰਘ ਜੀ ਨੇ 'ਚਉਕੜਿ' ਸ਼ਬਦ ਦੇ ਅਰਥ 'ਜਨੇਊ' ਕੀਤੇ ਹਨ, ਜੋ ਠੀਕ ਨਹੀਂ ਜਾਪਦੇ, ਕਿਉਂਕਿ ਇਹ ਸ਼ਬਦ ਚਾਰ ਕੌਡੀਆਂ ਦਾ ਸਮੁਦਾਇ ਹੈ। ਇਸ ਪੰਕਤੀ ਤੋਂ ਉਪਰਲੇ ਸਲੋਕਾਂ ਵਿਚ ਜਨੇਊ ਦਾ ਵਰਨਣ ਹੋ ਚੁਕਾ ਹੈ, ਇਸ ਲਈ ਗੁਰੂ ਜੀ ਨੇ ਮੁੜ ਫੋਕੇ ਜਨੇਊ ਬਾਰੇ ਇਹ ਵਿਅੰਗ ਮਈ ਬਚਨ ਕਹੇ ਹਨ ਕਿ ਜਨੇਊ ਚਾਰ ਕੌਡੀਆਂ ਮੁੱਲ ਦਾ ਮੰਗਵਾਇਆ ਗਿਆ ਅਤੇ ਚੌਕੇ ਵਿਚ ਬੈਠ ਕੇ (ਹਿੰਦੂ ਰੀਤੀ ਅਨੁਸਾਰ) ਪਾਇਆ ਗਿਆ।

### ੨) ਸਿਖਾ ਕੰਨਿ ਚੜਾਈਆ, ਗੁਰੁ ਬ੍ਰਾਹਮਣੁ ਥਿਆ ॥

ਸਿਵਾਏ 'ਸ਼ਬਦਾਰਥ' ਦੇ ਬਾਕੀ ਸਭ ਟੀਕਾਕਾਰਾਂ ਨੇ 'ਸਿਖਾ' ਸ਼ਬਦ ਦਾ ਉਚਾਰਨ ਬਿੰਦੀ ਤੋਂ ਰਹਿਤ ਮੰਨਿਆ ਹੈ। ਇਸ ਵਿਚ ਸੰਦੇਹ ਨਹੀਂ ਕਿ ਗੁਰਬਾਣੀ ਅੰਦਰ 'ਸਿਖਾ' ਸ਼ਬਦ ਬਿੰਦੀ ਸਹਿਤ ਵੀ ਵਰਤਿਆ ਗਿਆ ਹੈ, ਜਿਵੇਂ 'ਸਿੱਖਾਂ ਪੁਤ੍ਰਾਂ ਘੋਖਿ ਕੈ' (ਪੰਨਾ ੯੬੭) ਪਰ ਇਥੇ ਸਿਖਾ ਤੋਂ ਭਾਵ ਬ੍ਰਾਹਮਣ ਗੁਰੂ ਦੀ ਆਪਣੇ ਚੇਲਿਆਂ ਨੂੰ ਦਿਤੀ ਹੋਈ 'ਸਿਖਿਆ' ਹੈ। ਹੋ ਸਕਦਾ ਹੈ ਕਿ ਕਿਸੇ ਪਾਠਕ ਨੂੰ ਇਹ ਸ਼ੰਕਾ ਉਠੇ ਕਿ 'ਚੜਾਈਆ' ਸ਼ਬਦ ਬਹੁ-ਵਾਚਕ ਦਾ ਸੂਚਕ ਹੈ। ਪਰ ਇਸ ਤਰ੍ਹਾਂ ਦੇ ਰੂਪ ਵਾਲੇ ਸ਼ਬਦਾਂ ਦਾ ਉਚਾਰਨ ਇਕ-ਵਚਨ ਤੇ ਬਹੁ-ਵਚਨ ਦੋਹਾਂ ਰੂਪਾਂ ਵਿਚ ਮਿਲਦਾ ਹੈ- ਜਿਵੇਂ "ਗੁਰਸਿਖਾ ਇਕੋ ਪਿਆਰੁ, ਗੁਰਮਿਤਾ ਪੁਤਾ ਭਾਈਆ", ਇਥੇ ਬਹੁ-ਵਚਨ ਰੂਪ ਵਿਚ ਹੈ, ਪਰ "ਜਿਨਾ ਗੁਰਬਾਣੀ ਮਨਿ ਭਾਈਆ, ਅੰਮ੍ਰਿਤਿ ਛਕਿ ਛਕੇ" ਵਿਚ 'ਭਾਈਆ' ਪਦ ਇਕ-ਵਚਨ ਕਿਰਿਆ ਦਾ ਸੂਚਕ ਹੈ। ਸੋ, ਇਥੇ 'ਚੜਾਈਆ' ਸ਼ਬਦ ਦਾ ਉਚਾਰਨ ਬਿੰਦੀ ਸਹਿਤ ਕਰਨਾ ਉਚਿਤ ਨਹੀਂ ਹੈ।

## ੩) ਕੁਹਿ ਬਕਰਾ ਰਿੰਨਿ ਖਾਇਆ, ਸਭੁ ਕੋ ਆਖੈ ਪਾਇ ॥

ਪ੍ਰੋ. ਸਾਹਿਬ ਸਿੰਘ ਜੀ ਨੇ ਆਪਣੇ ਕੀਤੇ ਆਸਾ ਦੀ ਵਾਰ ਸਟੀਕ ਵਿਚ ਇਹ ਲਿਖਿਆ ਹੈ ਕਿ ਕਈ ਸੱਜਣ 'ਕੁਹਿਬ ਕਰਾਰਿ ਨ ਖਾਇਆ' ਪਾਠ ਕਰਦੇ ਹਨ ਜੋ ਵਿਆਕਰਣ ਤੋਂ ਬਿਲਕੁਲ ਅਨਜਾਣ ਹਨ, ਠੀਕ ਪਾਠ "ਕੁਹਿ ਬਕਰਾ ਰਿੰਨਿ ਖਾਇਆ" ਹੀ ਹੈ।

ਗਿਆਨੀ ਲਾਲ ਸਿੰਘ ਜੀ ਨੇ 'ਕਠਨ ਪਾਠਾਂ ਦੀ ਕੁੰਜੀ ਵਿਚ ਉਪਰੋਕਤ ਅਸ਼ੁੱਧ ਪਾਠ ਬਾਰੇ ਪੰਡਿਤ ਤਾਰਾ ਸਿੰਘ ਜੀ ਨਰੋਤਮ ਦਾ ਨਾਉ ਲਿਖਿਆ ਹੈ ਪਰ ਪੰਡਿਤ ਜੀ ਦੇ 'ਗੁਰ ਗਿਰਾਰਥ ਕੋਸ਼' ਵਿਚ ਉਪਰੋਕਤ ਪਾਠ ਕਿਤੇ ਨਹੀਂ ਦਿੱਤਾ ਹੋਇਆ। ਉਥੇ 'ਕੁਹਿ ਬਕਰਾ ਰਿੰਨਿ ਖਾਇਆ' ਹੀ ਦਰਜ ਹੈ। ਅੱਜ ਕਲ ਅਤੇ ਪੁਰਾਣੇ ਛਪੇ ਹੋਏ ਟੀਕਿਆਂ ਦਾ ਫ਼ਰਕ ਹੈ। ਪਹਿਲਾਂ ਪ੍ਰੈਸ ਵਾਲੇ, ਪੱਥਰ ਵਾਲੇ ਛਾਪਾਕਾਰ ਸ਼ਬਦ-ਜੋੜਾਂ ਵੱਲ ਘੱਟ ਹੀ ਧਿਆਨ ਦੇਂਦੇ ਸਨ। ਇਸ ਲਈ ਐਨੇ ਵੱਡੇ ਵਿਦਵਾਨ ਦੇ ਨਾਂ ਨਾਲ ਉਕਤ ਅਸ਼ੁੱਧੀ ਮੜ੍ਹਨੀ ਠੀਕ ਨਹੀਂ। ਹਾਂ, 'ਗੁਰ ਗਿਰਾਰਥ ਕੋਸ਼' ਦੇ ਇਲਾਵਾ ਜੇ ਹੋਰ ਕਿਸੇ ਗ੍ਰੰਥ ਵਿਚ ਨਰੋਤਮ ਜੀ ਨੇ ਉਪਰੋਕਤ ਪਾਠ ਪਦ-ਛੇਦ ਕੀਤਾ ਹੋਵੇ ਤਾਂ ਉਸ ਬਾਰੇ ਕੁਝ ਨਹੀਂ ਕਹਿਆ ਜਾ ਸਕਦਾ।

ਉਪਰੋਕਤ ਪਾਠ ਦੇ ਪਦ-ਛੇਦ ਬਾਰੇ ਇਹ ਗੱਲ ਵੀ ਕਹੀ ਜਾ ਸਕਦੀ ਹੈ ਕਿ ਮਾਸ ਖਾਣ ਦੇ ਵਿਰੋਧੀ ਪੰਡਿਤ ਨੇ ਇਸ ਪੰਕਤੀ ਨੂੰ ਇਉਂ ਪਦ-ਛੇਦ ਕੀਤਾ ਹੋਵੇ, ਪਰ ਜਿਸ ਕਿਸੇ ਨੇ ਵੀ ਉਕਤ ਪਾਠ ਨੂੰ ਪਰਚਾਰਿਆ ਹੈ, ਉਸ ਨੇ ਗੁਰਬਾਣੀ ਵਿਆਕਰਣ ਅਤੇ ਅਸਲੀਅਤ ਦੀ ਉਲੰਘਣਾ ਕੀਤੀ ਹੈ।!

ਅਸਲ ਵਿਚ ਜੰਞੂ ਪਾਉਣ ਸਮੇਂ ਖਤਰੀਆਂ ਦੀ ਜਾਤੀ ਵਿਚ ਇਕ ਰੀਤ ਪਰਚਲਤ ਸੀ, ਜਿਸ ਅਨੁਸਾਰ ਜਨਮ-ਅਸ਼ਟਮੀ ਵਾਲੇ ਦਿਨ ਬਕਰੇ ਦਾ ਕੰਨ ਕੁਤਰ ਕੇ ਤਿਲਕ ਲਾਉਂਦੇ ਸਨ ਅਤੇ ਫਿਰ ਬਕਰੇ ਦਾ ਮਾਸ ਚਾੜ੍ਹ ਕੇ ਆਪਣੀ ਕੁਲ ਵਿਚ ਵੰਡਦੇ ਸਨ। ਪਰ ਗੁਰਦੇਵ ਜੀ ਨੇ ਅਜਿਹੀਆਂ ਰੀਤਾਂ ਦੀ ਨਿਖੇਧੀ ਕੀਤੀ ਅਤੇ ਆਖਿਆ:--

**ਸੁਣਿ ਵੇਖਹੁ ਲੋਕਾ ਏਹੁ ਵਿਡਾਣੁ॥ ਮਨਿ ਅੰਧਾ ਨਾਉ ਸੁਜਾਣੁ॥**

## ੪) ਤਗੁ ਨ ਇੰਦ੍ਰੀ ਤਗੁ ਨ ਨਾਰੀ ॥

ਇਸ ਪੰਕਤੀ ਵਿਚ 'ਇੰਦ੍ਰੀ' ਅਤੇ 'ਨਾਰੀ' ਪਦਾਂ ਦੇ ਅਰਥਾਂ ਬਾਰੇ ਵਿਦਵਾਨਾਂ ਦਾ ਪਰਸਪਰ ਮਤ-ਭੇਦ ਹੈ। ਹੇਠ ਲਿਖੇ ਅਰਥ ਪਰਚਲਤ ਹਨ:--

੧. (ਪੰਡਿਤ ਨੇ ਆਪਣੇ) ਇੰਦਰਿਆਂ ਤੇ ਨਾੜੀਆਂ ਨੂੰ (ਇਹੋ ਜਿਹਾ) ਜਨੇਊ ਨਹੀਂ ਪਾਇਆ (ਕਿ ਉਹ ਇੰਦਰੇ ਵਿਕਾਰਾਂ ਵਲ ਨ ਜਾਣ)। [ਪ੍ਰੋ. ਸਾਹਿਬ ਸਿੰਘ ਜੀ

੨. ਭਾਈ ਵੀਰ ਸਿੰਘ ਜੀ ਨੇ ਇਸ ਨਾਲ ਮਿਲਦੇ ਜੁਲਦੇ ਅਰਥ ਕੀਤੇ ਹਨ।

੩. (ਜਿਸ ਦੀ) ਇੰਦ੍ਰੀ (ਨੂੰ ਰੋਗਾਂ ਵਲੋਂ) ਤੱਗ ਨਹੀਂ ਹੈ, ਅਤੇ ਇਸਤ੍ਰੀ ਨੂੰ ਭੀ ਜੰਞੂ ਨਹੀਂ (ਪਾਇਆ ਹੈ)। [ਪੰਡਿਤ ਨਰੈਣ ਸਿੰਘ ਜੀ

੪. ਮਰਦ ਤੇ ਇਸਤਰੀ ਦੇ ਵਿਸ਼ੇ ਅੰਗਾਂ ਲਈ ਕੋਈ ਧਾਗਾ ਨਹੀਂ। [ਸ਼ਬਦਾਰਥ

**ਨਿਰਣੈ** : ਪ੍ਰੋ. ਸਾਹਿਬ ਸਿੰਘ ਜੀ ਦੇ ਅਰਥਾਂ ਅਨੁਸਾਰ 'ਇੰਦ੍ਰੀ' ਅਤੇ 'ਨਾਰੀ' ਦੋਵੇਂ ਪਦ ਬਹੁ-

ਵਚਨ ਦੇ ਲਖਾਇਕ ਹਨ, ਇਸ ਲਈ ਇਨ੍ਹਾਂ ਦਾ ਉਚਾਰਨ ਬਿੰਦੀ ਸਹਿਤ ਕਰਨਾ ਚਾਹੀਦਾ ਹੈ, ਪਰ ਇਹ ਠੀਕ ਨਹੀਂ ਜਾਪਦਾ। ਇਥੇ 'ਇੰਦ੍ਰੀ' ਅਤੇ 'ਨਾਰੀਂ' ਪਦ ਇਕ-ਵਚਨ ਦੇ ਸੂਚਕ ਹਨ। ਹਿੰਦੂ ਮਤ ਵਿਚ ਇਸਤ੍ਰੀ ਨੂੰ ਜਨੇਊ ਦਾ ਅਧਿਕਾਰੀ ਨਹੀਂ ਸਮਝਿਆ ਜਾਂਦਾ; ਇਸ ਲਈ ਇਥੇ ਗੁਰਦੇਵ ਜੀ ਨੇ ਵਿਅੰਗ ਰੂਪ ਵਿਚ ਇਹ ਸਲੋਕ ਉਚਾਰਨ ਕੀਤਾ ਹੈ ਕਿ ਪੰਡਿਤ ਜੀ ਨੇ ਨਾ ਤਾਂ ਆਪਣੀ ਇੰਦ੍ਰੀ ਨੂੰ ਤੱਗ ਪਾਇਆ ਹੈ ਅਤੇ ਨਾ ਹੀ ਆਪਣੀ ਇਸਤ੍ਰੀ ਨੂੰ। ਇਹ ਠੀਕ ਹੈ ਕਿ ਅੰਤਰੀਵ ਭਾਵ ਸਭ ਵਿਦਵਾਨਾਂ ਦਾ ਇਕੋ ਹੈ ਕਿੰ ਪੰਡਿਤ ਨੇ ਵਿਸ਼ੇ ਵਿਕਾਰਾਂ ਵਲੋਂ ਬ੍ਰਿਤੀ ਨੂੰ ਨਹੀਂ ਮੋੜਿਆ, ਬਾਹਰਲੇ ਸੂਤ ਦੇ ਵੱਟੇ ਹੋਏ ਧਾਗੇ ਦਾ ਜਨੇਊ ਪਾਉਣ ਦਾ ਕੀ ਲਾਭ ਹੈ? 'ਨਾਰੀਂ' ਪਦ ਦੇ ਅਰਥ 'ਨਾੜੀਆਂ' ਕਰਨਾ ਠੀਕ ਨਹੀਂ ਹੈ। 'ਇਸਤ੍ਰੀ' ਅਰਥ ਹੀ ਠੀਕ ਹੈ।

'ਭਲਕੇ ਥੁਕ ਪਵੈ ਨਿਤ ਦਾੜੀ' ਪੰਜਾਬੀ ਮੁਹਾਵਰਾ ਹੈ, ਜਿਸ ਦੇ ਅਰਥ ਹਨ, 'ਨਿਤ ਚੜ੍ਹਦੇ ਸੂਰਜ ਲਾਹਨਤਾ, ਫਿਟਕਾਰਾਂ ਪੈਣੀਆਂ, ਬੇਇਜ਼ਤੀ ਹੋਣੀ। ਇਥੇ ਧਰਮ ਦੀ ਆੜ ਵਿੱਚ ਮਰਦ ਤੇ ਇਸਤਰੀ ਦੇ ਨਾਜਾਇਜ਼ ਸੰਬੰਧਾਂ ਬਾਰੇ ਅਖੌਤੀ ਪੰਡਤ ਨੂੰ ਵਿਅੰਗਮਈ ਚੋਟ ਲਾਈ ਹੈ।

## ਸਾਰੰਸ਼ ਅਤੇ ਸਿਧਾਂਤ

ਹਰੇਕ ਧਰਮ ਦੇ ਵਖੋ ਵਖਰੇ ਚਿੰਨ੍ਹ ਤੇ ਅਸੂਲ ਹੁੰਦੇ ਹਨ। ਜਿਵੇਂ ਮੁਸਲਮਾਨੀ ਮਤ ਵਿਚ 'ਸੁੰਨਤ' ਕਰਾਏ ਬਿਨਾ ਕੋਈ ਮੁਸਲਮਾਨ ਪਰਵਾਨ ਨਹੀਂ ਸਮਝਿਆ ਜਾਂਦਾ ਤਿਵੇਂ ਹਿੰਦੂ ਮਤ ਵਿਚ 'ਯਗਿਓ ਪਵੀਤ' ਪਹਿਰੇ ਬਿਨਾ ਹਿੰਦੂ ਨਹੀਂ ਬਣ ਸਕਦਾ, ਇਹ ਸ਼ਾਸਤਰਾਂ ਦਾ ਵਿਧਾਨ ਹੈ।

'ਯਗਿਓ ਪਵੀਤ' ਨੂੰ ਪੰਜਾਬੀ ਬੋਲੀ ਵਿਚ 'ਜਨੇਊ' ਅਥਵਾ 'ਜੰਞੂ' ਆਖਿਆ ਜਾਂਦਾ ਹੈ। ਜਨੇਊ ਪਾਣ ਦਾ ਅਧਿਕਾਰ ਕੇਵਲ ਬ੍ਰਾਹਮਣ, ਖਤਰੀ, ਅਤੇ ਵੈਸ਼ ਤਿੰਨ ਜਾਤੀਆਂ ਨੂੰ ਹੀ ਹੈ। ਹਿੰਦੂ ਧਰਮ ਵਿਚ 'ਜਨੇਊ' ਦਾ ਦੂਜਾ ਨਾਮ 'ਦ੍ਵਿਜ' ਵੀ ਹੈ, ਜਿਸ ਦੇ ਅਰਥ ਹਨ ਦੁ-ਜਨਮਾ, ਇਕ ਮਾਤਾ ਦੇ ਗਰਭ ਵਿਚੋਂ ਜਨਮ ਲੈਣਾ ਤੇ ਦੂਜਾ ਧਾਰਮਿਕ ਸੰਸਕਾਰਾਂ ਵਿਚ ਪਰਵਿਰਤ ਹੋਣਾ। ਸ਼ਾਸਤਰਾਂ ਅਨੁਸਾਰ ਜਨੇਊ ਬਣਾਉਣ ਤੇ ਪਾਉਣ ਦੀ ਵੀ ਖ਼ਾਸ ਵਿਧੀ ਹੈ। ਇਸ ਸੂਤ ਦੇ ਬਣੇ ਹੋਏ ਜਨੇਊ ਨੂੰ ਪਾਈਆਂ ਹੋਈਆਂ ਗੰਢਾਂ ਵੈਸ਼, ਖਤਰੀ ਅਤੇ ਬ੍ਰਾਹਮਣ ਨੂੰ ਇਉਂ ਨਿਰੂਪਣ ਕਰਦੀਆਂ ਹਨ:--

੧. 'ਵੈਸ਼' ਦਾ ਜਨੇਊ ਬਾਨਵੇਂ ਚੱਪੇ ਮਿਣ ਕੇ 'ਵਿਸ਼ਨ ਗੰਢ' ਦਿਤੀ ਜਾਂਦੀ ਹੈ।

੨. 'ਖਤਰੀ' ਦਾ ਜਨੇਊ ਚੌਰਾਨਵੇਂ ਚੱਪੇ ਮਿਣ ਕੇ 'ਸ਼ਿਵ ਗੰਢ' ਦਿੱਤੀ ਜਾਂਦੀ ਹੈ ਤੇ

੩ . 'ਬ੍ਰਾਹਮਣ' ਦਾ ਜਨੇਊ ਛਿਆਨਵੇਂ ਚੱਪੇ ਮਿਣ ਕੇ 'ਬ੍ਰਹਮ ਗੰਢ' ਦਿੱਤੀ ਜਾਂਦੀ ਹੈ।

ਜਨੇਊ ਨੂੰ ਸਰੀਰ ਨਾਲੋਂ ਵੱਖਰੇ ਕਰਨ ਦੀ ਆਗਿਆ ਨਹੀਂ। ਸੁਚੇਤੇ (ਟੱਟੀ ਪਿਸ਼ਾਬ) ਸਮੇਂ ਪੰਡਿਤ ਵਲੋਂ ਮਿਲੀ ਸਿਖਿਆ ਅਨੁਸਾਰ ਜਨੇਊ ਨੂੰ ਕੰਨਾਂ ਵਿਚ ਚੜ੍ਹਾ ਲਿਆ ਜਾਂਦਾ ਹੈ।

ਜਿਥੋਂ ਤਕ ਇਨ੍ਹਾਂ ਸਲੋਕਾਂ ਬਾਰੇ ਵਿਚਾਰ ਹੈ, ਜਨਮ-ਸਾਖੀਆਂ ਦੇ ਆਧਾਰ ਤੇ ਇਹ ਗਲ ਮੰਨਣ ਯੋਗ ਹੈ ਕਿ ਇਹ ਸਲੋਕ ਪੰਡਿਤ ਹਰਦਿਆਲ ਪ੍ਰਤੀ ਉਦੋਂ ਉਚਾਰੇ ਗਏ ਜਦੋਂ ਪਿਤਾ ਕਾਲੂ ਜੀ ਨੇ ਗੁਰੂ ਨਾਨਕ ਦੇਵ ਜੀ ਨੂੰ ਜਨੇਊ ਪਵਾਉਣ ਲਈ ਬੁਲਾਇਆ ਸੀ। ਗੁਰੂ ਨਾਨਕ ਦੇਵ ਜੀ ਨੇ ਧਾਗੇ ਦੇ ਬਣੇ

ਜਨੇਊ ਨੂੰ ਪਾਉਣ ਤੋਂ ਨਾਂਹ ਕਰ ਦਿਤੀ ਅਤੇ ਅਸਲੀ ਜਨੇਊ, ਜਿਹੜਾ ਸਰੀਰ ਦੇ ਨਾਸ਼ ਹੋਣ ਮਗਰੋਂ ਵੀ ਰੱਬੀ-ਦਰਗਾਹ ਵਿਚ ਜੀਵ ਦੇ ਨਾਲ ਚਲਦਾ ਹੈ, ਐਸੇ ਜਨੇਊ ਦੀ ਮੰਗ ਕੀਤੀ:-

**ਦਇਆ ਕਪਾਹ ਸੰਤੋਖੁ ਸੂਤੁ, ਜਤੁ ਗੰਢੀ ਸਤੁ ਵਟੁ ॥**
**ਏਹੁ ਜਨੇਊ ਜੀਅ ਕਾ, ਹਈ ਤਾ ਪਾਡੇ ਘਤੁ ॥**

ਗੁਰਦੇਵ ਜੀ ਨੇ ਦਇਆ, ਸੰਤੋਖ, ਜਤੁ ਅਤੇ ਸਤੁ ਦਾ ਜ਼ਿਕਰ ਇਸ ਲਈ ਕੀਤਾ ਹੈ, ਕਿਉਂਕਿ ਜਨੇਊ ਪਾਉਣ ਸਮੇਂ ਵੱਡੇ ਵੱਡੇ ਬਕਰੇ ਕੁਹ ਕੇ, ਰਿੰਨ੍ਹ ਕੇ ਮਾਸ ਬਣਾਇਆ ਜਾਂਦਾ ਸੀ, ਪੂੜੇ ਖੀਰਾਂ, ਲੂਚੀਆਂ ਪੂਰੀਆਂ ਆਦਿ ਭਾਈਚਾਰੇ ਤੇ ਬ੍ਰਾਹਮਣਾਂ ਵਿਚ ਵੰਡੇ ਜਾਂਦੇ ਸਨ। ਫਿਰ ਆਖਦੇ ਸਨ ਕਿ ਜਨੇਊ ਪਾਓ:--

**ਕੁਹਿ ਬਕਰਾ ਰਿੰਨ੍ਹਿ ਖਾਇਆ ਸਭੁ ਕੋ ਆਖੈ ਪਾਇ ॥**

ਹਿੰਦੂ ਧਰਮ ਵਿਚ ਦ੍ਵਿਜ ਹੋ ਜਾਣ ਨਾਲ ਪ੍ਰਤਿਸ਼ਠਤਾ ਸਮਝੀ ਜਾਂਦੀ ਹੈ, ਪਰ ਏਦਾਂ ਦੇ ਬਾਹਰਮੁਖੀ ਜਨੇਊ ਨਾਲ ਪ੍ਰਤਿਸ਼ਠਤਾ ਨਹੀਂ ਹੁੰਦੀ। ਸਰੀਰ ਦੇ ਅੰਗਾਂ, ਕਰਮ-ਇੰਦਰਿਆਂ, ਹੱਥਾਂ ਪੈਰਾਂ, ਅੱਖਾਂ ਨੂੰ ਸੰਜਮ ਤੇ ਸਤੁ ਰੂਪੀ ਜਨੇਊ ਨ ਪਾਇਆ ਜਾਵੇ ਤਾਂ ਵੇਤੌਂਗਾ ਵਤਣ ਵਾਲੀ ਗੱਲ ਹੈ। ਧੀਆਂ ਦੇ ਵਿਆਹ ਪੈਸੇ ਲੈ ਕੇ ਪੜ੍ਹਾਉਣੇ, ਫਿਰ ਆਖਣਾ ਧੀਆਂ ਦੇ ਘਰ ਦਾ ਪੈਸਾ* (ਧਾਨ) ਖਾਣਾ ਪਾਪ ਹੈ, ਇਹ ਇਕ ਵਡੀ ਅਚਰਜ ਗਲ ਹੈ। ਪੰਡਿਤ ਮਨ ਕਰਕੇ ਅੰਨ੍ਹਾ ਹੈ, ਕਿਉਂਕਿ ਇਸ ਦੇ ਕੰਮ ਅਗਿਆਨੀਆਂ ਵਾਲੇ ਹਨ; ਇਸ ਨੂੰ ਪਰਲੋਕ ਦੀ ਸੋਝੀ ਨਹੀਂ, ਪਰ ਆਪਣਾ ਨਾਉਂ ਸੁਜਾਨ (ਸਿਆਣਾ) ਸਦਾਉਂਦਾ ਹੈ:--

**ਮਾਇਆ ਕਾ ਮੁਹਤਾਜੁ ਪੰਡਿਤੁ ਕਹਾਵੈ ॥**
**ਬਿਖਿਆ ਰਾਤਾ ਬਹੁਤੁ ਦੁਖੁ ਪਾਵੈ ॥** [ਪੰਨਾ ੨੩੧

ਅਸਲੀ ਲੋੜ ਤਾਂ ਅਮਲੀ ਜੀਵਨ ਦੀ ਹੈ। ਦਇਆ, ਸੰਤੋਖ, ਜਤ ਅਤੇ ਸਤ ਆਦਿ ਸ਼ੁਭ ਗੁਣ ਮਨੁੱਖ ਅੰਦਰ ਆ ਜਾਣ ਤਾਂ ਇਹ ਸੱਚਾ ਜਨੇਊ ਹੈ। ਜੇਕਰ ਜੀਵਨ ਵਿਚ ਦਿਨ ਰਾਤ ਚੋਰੀਆਂ, ਜਾਰੀਆਂ, ਠੱਗੀਆਂ ਹੀ ਕਰਦਾ ਰਹੇ ਅਤੇ ਜਨੇਊ ਪਹਿਨੀ ਰਖੇ ਤਾਂ ਇਸ ਨਾਲ ਕਲਿਆਨ ਨਹੀਂ ਹੁੰਦੀ। ਇਹ ਤਾਂ ਨਿਰਾ ਵਿਖਾਵੇ ਵਾਲਾ ਕੂੜਾ ਅਡੰਬਰ ਹੈ ਜੋ ਪਰਮਾਤਮਾ ਨੂੰ ਨਹੀਂ ਭਾਉਂਦਾ:--

**ਚੰਦਨੁ ਮੋਲਿ ਅਣਾਇਆ, ਕੁੰਗੂ ਮਾਂਗ ਸੰਧੂਰੁ ॥**
**ਚੋਆ ਚੰਦਨੁ ਬਹੁ ਘਣਾ, ਪਾਨਾ ਨਾਲਿ ਕਪੂਰੁ॥**
**ਜੇ ਧਨ ਕੰਤਿ ਨ ਭਾਵਈ, ਤ ਸਭਿ ਅਡੰਬਰ ਕੂੜੁ ॥** [ਪੰਨਾ ੧੯

---

*ਗੁਰਮਤਿ ਅਨੁਸਾਰ ਸਿਖ ਧਰਮ ਵਿਚ ਲੜਕੀ ਦੇ ਮਾਤਾ ਪਿਤਾ ਪਾਸੋਂ ਅਨੰਦ ਕਾਰਜ ਦਾ ਭਾੜਾ ਲੈਣਾ ਮਨ੍ਹਾਂ ਹੈ। ਸਾਡੇ ਰਾਗੀ ਤੇ ਗ੍ਰੰਥੀ ਸਿੰਘਾਂ ਨੂੰ ਗੁਰਦੇਵ ਜੀ ਦੇ ਹੇਠ ਲਿਖੇ ਬਚਨਾਂ ਤੋਂ ਸਿਖਿਆ ਲੈਣੀ ਚਾਹੀਦੀ ਹੈ:--

ਸਸੈ ਸੰਜਮੁ ਗਇਓ ਮੂੜੇ, ਏਕੁ ਦਾਨੁ ਤੁਧੁ ਕੁਥਾਇ ਲਇਆ॥
ਸਾਈ ਪੁਤ੍ਰੀ ਜਜਮਾਨ ਕੀ ਸਾ ਤੇਰੀ, ਏਤੁ ਧਾਨਿ ਖਾਧੈ ਤੇਰਾ ਜਨਮੁ ਗਇਆ ॥ [ਪੰਨਾ ੪੩੫

ਇਸ ਲਈ ਗੁਰਦੇਵ ਜੀ ਰੱਬੀ ਦਰਗਾਹ ਵਿਚ ਜੀਵ ਦੇ ਨਾਲ ਜਾਣ ਵਾਲਾ ਪਵਿੱਤਰ ਜਨੇਊ ਦਸਦੇ ਹਨ:-

**ਨਾਇ ਮੰਨਿਐ ਪਤਿ ਊਪਜੈ, ਸਾਲਾਹੀ ਸਚੁ ਸੂਤੁ ॥**
**ਦਰਗਹ ਅੰਦਰਿ ਪਾਈਐ, ਤਗੁ ਨ ਤੂਟਸਿ ਪੂਤ ॥**

ਗੁਰਬਾਣੀ ਅੰਦਰ ਜਨੇਊ ਬਾਰੇ ਕੇਵਲ 'ਆਸਾ ਕੀ ਵਾਰ' ਵਿਚ ਹੀ ਨਹੀਂ, ਹੋਰ ਸ਼ਬਦਾਂ ਵਿਚ ਵੀ ਇਸ ਦੇ ਤਾਤਪਰਜ ਨੂੰ ਸੁੰਦਰ ਸ਼ਬਦਾਂ ਰਾਹੀਂ ਖੋਲ੍ਹਿਆ ਹੈ। ਜਿਵੇ:--

**੧. ਪਤਿ ਵਿਣੁ ਪੂਜਾ, ਸਤ ਵਿਣੁ ਸੰਜਮੁ, ਜਤ ਵਿਣੁ ਕਾਹੇ ਜਨੇਊ॥**
**ਨਾਵਹੁ ਧੋਵਹੁ, ਤਿਲਕੁ ਚੜਾਵਹੁ, ਸੁਚ ਵਿਣੁ ਸੋਚ ਨ ਹੋਈ॥** [ਪੰਨਾ ੯੦੩

**੨. ਹਿੰਦੂ ਕੈ ਘਰਿ ਹਿੰਦੂ ਆਵੈ॥ ਸੂਤੁ ਜਨੇਊ ਪੜਿ ਗਲਿ ਪਾਵੈ॥**
**ਸੂਤੁ ਪਾਇ ਕਰੇ ਬੁਰਿਆਈ॥ ਨਾਤਾ ਧੋਤਾ ਥਾਇ ਨ ਪਾਈ॥** [ਪੰਨਾ ੯੫੧

**੩. ਗਜ ਸਾਢੇ ਤੈ ਤੈ ਧੋਤੀਆ, ਤਿਹਰੇ ਪਾਇਨਿ ਤਗ ॥**
**ਗਲੀ ਜਿਨਾ ਜਪਮਾਲੀਆ, ਲੋਟੇ ਹਥਿ ਨਿਬਗ ॥**
**ਓਇ ਹਰਿ ਕੇ ਸੰਤ ਨ ਆਖੀਅਹਿ, ਬਾਨਾਰਸਿ ਕੇ ਠਗ॥** [ਪੰਨਾ ੪੭੫

ਗੁਰਦੇਵ ਜੀ ਨੇ ਬਾਹਰਲੀ ਕਿਰਿਆ ਨੂੰ ਕਿਤੇ ਵੀ ਮਹੱਤਤਾ ਨਹੀਂ ਦਿੱਤੀ। ਬਾਹਰਲੇ ਵਿਖਾਵੇ ਦੀ ਕਿਰਿਆ ਮਨ ਨੂੰ ਸਗੋਂ ਮੈਲਾ ਕਰਦੀ ਹੈ ਜਦੋਂ ਕਿ ਅੰਦਰਲੀ ਆਤਮਿਕ ਰਹਿਤ ਮਨ ਨੂੰ ਨਿਰਮਲ ਕਰਦੀ ਹੈ।

ਕਈ ਗੁਰਮਤਿ ਤੋਂ ਅਨਜਾਣ ਵੀਰ 'ਜਨੇਊ' ਨੂੰ ਗਾਤਰੇ ਵਾਲੀ ਕਿਰਪਾਨ ਨਾਲ ਤੁਲਨਾ ਦੇਂਦੇ ਹਨ। ਉਨ੍ਹਾਂ ਨੂੰ ਇਹ ਪਤਾ ਨਹੀਂ ਕਿ ਕਿਰਪਾਨ 'ਸੂਤਰ' ਨਹੀਂ 'ਸ਼ਸਤਰ' ਹੈ। ਸ਼ਸਤਰ ਧਰਮ ਦੇ ਦੋਖੀਆਂ ਨੂੰ ਪ੍ਰਹਾਰਨ ਵਾਲੀ 'ਚੰਡੀ' (ਸ਼ਕਤੀ) ਹੈ। ਸਿੰਘਾਂ ਨੂੰ ਜਨੇਊ ਦੀ ਲੋੜ ਨਹੀਂ, ਕਿਉਂਕਿ ਉਹ ਪੰਜ ਕਕਿਆਂ ਦੇ ਧਾਰਨੀ ਹਨ। ਸੋ ਸਿਖਾਂ ਨੂੰ ਆਪਣੇ ਗੁਰਦੇਵ ਜੀ ਦੇ ਪਵਿਤਰ ਹੁਕਮਾਂ ਦੀ ਪਾਲਣਾ ਕਰਨੀ ਚਾਹੀਦੀ ਹੈ ਗੁਰਬਾਣੀ (ਸ਼ਬਦ-ਗੁਰੂ) ਵਿਚ ਪੂਰਨ ਨਿਸਚਾ ਤੇ ਦ੍ਰਿੜਤਾ ਹੋਣੀ ਚਾਹੀਦੀ ਹੈ ਕਿਉਂਕਿ:--

**ਬਾਣੀ ਗੁਰੂ, ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤੁ ਸਾਰੇ ॥**
**ਗੁਰੁ ਬਾਣੀ ਕਹੈ, ਸੇਵਕੁ ਜਨੁ ਮਾਨੈ, ਪਰਤਖਿ ਗੁਰੂ ਨਿਸਤਾਰੇ॥** [ਪੰਨਾ ੯੮੨

ਗੁਰਬਾਣੀ ਵਿਚ ਅੰਕਿਤ ਕੀਤੇ ਉਪਦੇਸ਼ ਕਿਸੇ ਇਕ ਵਿਅਕਤੀ ਲਈ ਨਹੀਂ, ਸਾਰੇ ਸੰਸਾਰ ਲਈ ਸਾਂਝੇ ਹਨ:--

**ਪਰਥਾਇ ਸਾਖੀ ਮਹਾ ਪੁਰਖ ਬੋਲਦੇ, ਸਾਝੀ ਸਗਲ ਜਹਾਨੈ ॥**
**ਗੁਰਮੁਖਿ ਹੋਇ ਸੁ ਭਉ ਕਰੇ, ਆਪਣਾ ਆਪੁ ਪਛਾਣੈ ॥** [ਪੰਨਾ ੬੪੭

ਇਸ ਲਈ ਜਿਹੜਾ ਸਿਖ ਅੰਮ੍ਰਿਤ ਛਕ ਕੇ, ਪੰਜ ਕਕਾਰਾਂ ਦਾ ਧਾਰਨੀ, ਰਹਿਤ ਮਰਯਾਦਾ ਵਿਚ ਪੱਕਾ ਨਹੀਂ ਅਤੇ ਸਤਿਗੁਰੂ ਜੀ ਦੇ ਦਸੇ ਹੋਏ ਉਪਦੇਸ਼ ਨਹੀਂ ਕਮਾਉਂਦਾ, ਉਸ ਦੇ ਧਾਰਨ ਕੀਤੇ ਪੰਜ

'ਕੱਕੇ' ਪਖੰਡ ਰੂਪ ਹੀ ਹਨ। ਉਨ੍ਹਾਂ ਦੀ ਕਦਰ 'ਪਾਖੰਡੀ ਹਿੰਦੂ' ਦੇ ਜਨੇਊ ਤੋਂ ਵੱਧ ਨਹੀਂ। ਸੋ ਗੁਰਸਿਖਾਂ ਨੂੰ ਕਥਨੀ ਤੇ ਕਰਣੀ ਦਾ ਸੂਰਾ ਹੋਣਾ ਚਾਹੀਦਾ ਹੈ।

**ਸਲੋਕ ਮ: ੧ ॥ ਗਊ ਬਿਰਾਹਮਣ ਕਉ ਕਰੁ ਲਾਵਹੁ, ਗੋਬਰਿ ਤਰਣੁ ਨ ਜਾਈ ॥ ਧੋਤੀ ਟਿਕਾ ਤੈ ਜਪਮਾਲੀ, ਧਾਨੁ ਮਲੇਛਾਂ ਖਾਈ ॥ ਅੰਤਰਿ ਪੂਜਾ ਪੜਹਿ ਕਤੇਬਾ, ਸੰਜਮੁ ਤੁਰਕਾ ਭਾਈ ॥ ਛੋਡੀਲੇ ਪਾਖੰਡਾ ॥ ਨਾਮਿ ਲਇਐ ਜਾਹਿ ਤਰੰਦਾ ॥ ੧ ॥**

ਉਚਾਰਨ ਸੇਧ

**ਬਿੰਦੀ ਸਹਿਤ:** ਮਲੇਛਾਂ, ਕਤੇਬਾਂ, ਤੁਰਕਾਂ, ਜਾਹਿਂ।

**ਫੁਟਕਲ:** ੧ 'ਗਊ ਬਿਰਾਹਮਣ ਕਉ ਕਰੁ ਲਾਵਹੁ.... '' ਦੀ ਪੰਕਤੀ ਵਿਚ 'ਬਿਰਾਹਮਣ' ਨੂੰ 'ਬ੍ਰਾਹਮਣ' ਅਤੇ 'ਕਰੁ ਲਾਵਹੁ' ਨੂੰ ਜੁੜਤ ਰੂਪ ਵਿਚ 'ਕਰਲਾਵਹੁ' ਜਾਂ 'ਕੁਰਲਾਵਹੁ' ਪੜ੍ਹਨਾ ਭਾਰੀ ਭੁੱਲ ਹੈ। ੨ 'ਧੋਤੀ ਟਿਕਾ ਤੈ ਜਪਮਾਲੀ....' ਵਿਚ 'ਤੈ' ਪਦ ਦਾ ਉਚਾਰਨ 'ਤੇ' ਨਹੀਂ ਕਰਨਾ ਚਾਹੀਦਾ।

**ਪਦ ਅਰਥ:** ਕਰੁ=ਚੁੰਗੀ, ਮਸੂਲ। ਲਾਵਹੁ=ਲਾਉਂਦੇ ਹੋ। ਗੋਬਰਿ=ਗਾਂ ਦੇ ਗੋਹੇ ਨਾਲ। ਤੈ= ਅਤੇ। ਜਪਮਾਲੀ=ਮਾਲਾ। ਧਾਨੁ=ਅੰਨ। ਮਲੇਛਾਂ=ਮੈਲੀ ਇਛਾ ਵਾਲੇ, (ਬ੍ਰਾਹਮਣ, ਮੁਸਲਮਾਨਾਂ ਨੂੰ ਮਲੇਛ ਕਹਿੰਦੇ ਸਨ)। ਸੰਜਮੁ=ਰਹਿਣੀ-ਬਹਿਣੀ, ਵਰਤੋਂ-ਵਿਹਾਰ। ਤੁਰਕਾ=ਤੁਰਕਾਂ, ਮੁਸਲਮਾਨਾਂ ਵਾਲੀ। ਛੋਡੀਲੇ=ਛੋੜ ਦੇ। ਪਾਖੰਡਾ=ਪਖੰਡ, ਵਿਖਾਵੇ ਦੇ ਕਰਮ।

**ਅਰਥ:** (ਹੇ ਪਖੰਡੀ ਪੰਡਿਤ!) ਗਊਆਂ ਅਤੇ ਬ੍ਰਾਹਮਣਾਂ ਨੂੰ (ਤੁਸੀਂ) ਮਸੂਲ ਲਾਂਦੇ ਹੋ, (ਕੇਵਲ) ਗੋਹੇ ਦੇ ਪੋਚੇ ਅਤੇ ਕਾਰਾਂ ਕੱਢਣ ਨਾਲ (ਸੰਸਾਰ-ਸਮੁੰਦਰ ਤੋਂ) ਤਰਿਆ ਨਹੀਂ ਜਾ ਸਕਦਾ। ਧੋਤੀ (ਬੰਨ੍ਹਦੇ ਹੋ) ਟਿੱਕਾ ਲਾਉਂਦੇ ਹੋ ਅਤੇ ਮਾਲਾ (ਵੀ ਰਖਦੇ ਹੋ), ਪਰ ਅੰਨ ਮਲੇਛਾਂ ਦਾ ਲੈ ਕੇ ਪੁਰਾਣਾਂ (ਧਾਰਮਿਕ ਪੁਸਤਕਾਂ) ਦੀ ਪੂਜਾ ਕਰਦੇ ਹੋ। ਅੰਦਰ (ਬਹਿ ਕੇ, ਲੁਕ ਕੇ) ਪੂਜਾ ਕਰਦੇ ਹੋ (ਬਾਹਰ ਬੈਠ ਕੇ ਮੁਸਲਮਾਨੀ) ਕਿਤਾਬਾਂ ਪੜ੍ਹਦੇ ਹੋ, ਰਹਿਣੀ-ਬਹਿਣੀ ਮੁਸਲਮਾਨਾਂ ਵਾਲੀ (ਤੁਹਾਨੂੰ) ਚੰਗੀ ਲਗਦੀ ਹੈ। (ਇਸ ਤਰ੍ਹਾਂ ਦੇ) ਪਖੰਡ (ਕਰਮ ਕਰਨੇ) ਛੋੜ ਦਿਉ (ਕਿਉਂਕਿ) ਨਾਮ ਲੈਣ ਨਾਲ (ਸੰਸਾਰ ਸਾਗਰ ਤੋਂ) ਤਰਿਆ ਜਾਂਦਾ ਹੈ।੧।

**ਮ: ੧ ॥ ਮਾਣਸ ਖਾਣੇ ਕਰਹਿ ਨਿਵਾਜ ॥ ਛੁਰੀ ਵਗਾਇਨਿ, ਤਿਨ ਗਲਿ ਤਾਗ ॥ ਤਿਨ ਘਰਿ ਬ੍ਰਹਮਣ ਪੂਰਹਿ ਨਾਦ ॥ ਉਨ੍ਹਾ ਭਿ ਆਵਹਿ ਓਈ ਸਾਦ ॥ ਕੂੜੀ ਰਾਸਿ ਕੂੜਾ ਵਾਪਾਰੁ ॥ ਕੂੜੁ ਬੋਲਿ ਕਰਹਿ ਆਹਾਰੁ ॥ ਸਰਮ ਧਰਮ ਕਾ ਡੇਰਾ ਦੂਰਿ ॥ ਨਾਨਕ, ਕੂੜੁ ਰਹਿਆ ਭਰਪੂਰਿ॥ ਮਥੈ ਟਿਕਾ, ਤੇੜਿ ਧੋਤੀ ਕਖਾਈ ॥ ਹਥਿ ਛੁਰੀ, ਜਗਤ ਕਾਸਾਈ ॥ ਨੀਲ ਵਸਤ੍ਰ ਪਹਿਰਿ ਹੋਵਹਿ ਪਰਵਾਣੁ ॥ ਮਲੇਛ ਧਾਨੁ ਲੇ ਪੂਜਹਿ ਪੁਰਾਣੁ ॥ ਅਭਾਖਿਆ ਕਾ ਕੁਠਾ ਬਕਰਾ ਖਾਣਾ ॥ ਚਉਕੇ ਉਪਰਿ ਕਿਸੈ ਨ ਜਾਣਾ ॥ ਦੇ ਕੈ ਚਉਕਾ ਕਢੀ ਕਾਰ ॥ ਉਪਰਿ, ਆਇ ਬੈਠੇ ਕੂੜਿਆਰ ॥ ਮਤੁ ਭਿਟੈ ਵੇ, ਮਤੁ ਭਿਟੈ ॥ ਇਹੁ ਅੰਨੁ**

**ਅਸਾਡਾ ਫਿਟੈ ॥ ਤਨਿ ਫਿਟੈ ਫੇੜ ਕਰੇਨਿ ॥ ਮਨਿ ਜੂਠੈ, ਚੂਲੀ ਭਰੇਨਿ ॥ ਕਹੁ ਨਾਨਕ, ਸਚੁ ਧਿਆਈਐ ॥ ਸੁਚਿ ਹੋਵੈ, ਤਾ ਸਚੁ ਪਾਈਐ ॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਪੜਹਿੰ, ਜਾਂਹਿੰ, ਕਰਹਿੰ, ਪੂਰਹਿੰ, ਆਵਹਿੰ, ਕਰਹਿੰ, ਹੋਵਹਿੰ, ਪੂਜਹਿੰ, ਚੁੱਲੀਂ।

੧. "ਉਨਾਂ ਭਿ ਆਵਹਿ ਓਈ ਸਾਦ" ਵਿਚ 'ਆਵਹਿ' ਦਾ ਉਚਾਰਨ 'ਆਵੈ' ਕਰਨਾ ਠੀਕ ਨਹੀਂ ਕਿਉਂਕਿ 'ਆਵਹਿ' ਬਹੁ-ਵਚਨ ਦਾ ਸੂਚਕ ਹੈ।

੨. "ਹਥਿ ਛੁਰੀ ਜਗਤ ਕਾਸਾਈ" ਵਿਚ 'ਜਗਤ ਕਾਸਾਈ' ਦਾ 'ਜਗਤ ਕਾ ਸਾਈਂ' ਪਦ-ਛੇਦ ਕਰਨਾ ਅਸ਼ੁੱਧ ਹੈ ਕਿਉਂਕਿ ਗਲ ਬਹੁਵਚਨ ਵਿਚ ਚਲ ਰਹੀ ਹੈ ਜਦੋਂ ਕਿ 'ਜਗਤ ਕਾ ਸਾਈਂ' ਇਕ-ਬਚਨ ਦਾ ਲਖਾਇਕ ਹੈ। ਸੋ ਵਿਆਕਰਣ ਦੇ ਆਧਾਰ ਤੇ 'ਜਗਤ ਕਾ ਸਾਈਂ' ਪਾਠ ਛੇਦ ਕਰਨਾ ਠੀਕ ਨਹੀਂ ਹੈ।

**ਫੁਟਕਲ:** 'ਨੀਲ ਵਸਤ੍ਰ' ਨੂੰ 'ਨੀਲ ਬਸਤ੍ਰ' ਪੜ੍ਹਨਾ ਉਚਿਤ ਨਹੀਂ ਹੈ। 'ਕੁਠਾ' ਪਦ ਨੂੰ 'ਕੁੱਠਾ' ਉਚਾਰਨਾ ਹੈ।

**ਪਦ ਅਰਥ:** ਵਗਾਇਨਿ=ਚਲਾਉਂਦੇ ਹਨ। ਤਾਗ=ਜੰਞੂ। ਪੂਰਹਿ=ਪੂਰਦੇ ਹਨ। ਨਾਦ=ਸੰਖ। ਭਿ=ਵੀ। ਓਹੁ=ਓਹੀ। ਆਹਾਰੁ=ਖਾਣਾ, ਭੋਜਨ। ਸਰਮ=ਲੱਜਾ। ਭਰਪੂਰਿ=ਫੈਲਿਆ ਹੋਇਆ। ਤੇੜਿ=ਲੱਕ ਨਾਲ। ਕਖਾਈ=ਤਿੰਨ ਲੜਾਂ ਵਾਲੀ ਧੋਤੀ, ਭਾਵ ਧੋਤੀ ਦੇ ਤਿੰਨ ਹਿੱਸੇ ਕਮਰ ਨਾਲ ਟੁੰਗੇ ਹੋਏ ਹੋਣ। ਕਾਸਾਈ=ਕਸਾਈ, ਜ਼ਾਲਮ। ਅਭਾਖਿਆ=ਦੂਜੀ ਬੋਲੀ ਦਾ, ਭਾਵ ਕਲਮਾ ਪੜ੍ਹ ਕੇ। ਕੁਠਾ=ਕੁਹਿਆ ਹੋਇਆ। ਕਢੀ=ਖਿੱਚੀ। ਕਾਰ=ਲਕੀਰ। ਮਤੁ=ਮੱਤਾਂ। ਭਿਟੈ=ਜੂਠਾ ਹੋ ਜਾਏ। ਫਿਟੈ=ਖ਼ਰਾਬ ਹੋ ਜਾਏ। ਤਨਿ=ਸਰੀਰ ਨਾਲ। ਫੇੜ=ਖ਼ਰਾਬੀਆਂ, ਭੈੜੇ ਕੰਮ। ਕਰੇਨਿ=ਕਰਦੇ ਹਨ। ਮਨਿ=ਮਨ ਕਰਕੇ। ਚੁਲੀ=ਚੁਲੀਆਂ। ਸੁਚਿ=ਪਵਿਤਰਤਾ। ਤਾ=ਤਾਂ ਹੀ।

**ਅਰਥ:** ਮਨੁੱਖਾਂ ਨੂੰ ਖਾਣ ਵਾਲੇ (ਵੱਢੀ-ਖ਼ੋਰ ਹਾਕਮ) ਨਿਮਾਜ਼ਾਂ ਪੜ੍ਹਦੇ ਹਨ। (ਉਨ੍ਹਾਂ ਦੇ ਮੰਤਰੀ ਮੁਨਸ਼ੀ ਆਦਿ ਜਿਹੜੇ ਜੀਆਂ ਤੇ) ਛੁਰੀਆਂ ਚਲਾਉਂਦੇ ਹਨ, ਉਨ੍ਹਾਂ ਦੇ ਗੱਲਾਂ ਵਿੱਚ ਜਨੇਊ (ਪਏ ਹੋਏ ਹਨ)। ਉਨ੍ਹਾਂ (ਹਿੰਦੂ ਕਰਮਚਾਰੀਆਂ) ਦੇ ਘਰ ਬ੍ਰਾਹਮਣ ਸੰਖ ਪੂਰਦੇ ਹਨ। ਉਨ੍ਹਾਂ (ਬ੍ਰਾਹਮਣਾਂ ਨੂੰ) ਵੀ ਓਹੋ ਜਿਹੇ ਸੁਆਦ ਆਉਂਦੇ ਹਨ (ਭਾਵ ਤੁਰਕਾਂ ਦਾ ਪਰਭਾਵ ਪਰਵਾਣਦੇ ਹਨ)। (ਇਹ) ਝੂਠੀ ਰਾਸ (ਪੂੰਜੀ) ਹੈ ਤੇ ਝੂਠਾ ਹੀ ਵਪਾਰ ਹੈ, (ਕਿਉਂਕਿ) ਝੂਠ ਬੋਲ ਕੇ ਆਪਣਾ ਪੇਟ ਭਰਦੇ ਹਨ। ਸ਼ਰਮ ਤੇ ਧਰਮ ਦਾ ਘਰ ਦੂਰ ਰਹਿ ਗਿਆ ਹੈ। (ਗੁਰਦੇਵ ਜੀ ਫੁਰਮਾਉਂਦੇ ਹਨ ਕਿ ਹੁਣ ਸਭ ਪਾਸੇ) ਕੂੜ ਹੀ ਕੂੜ ਭਰਿਆ ਪਿਆ ਹੈ। (ਵੇਖੋ, ਹਿੰਦੂ) ਮੱਥੇ ਤੇ ਟਿਕਾ (ਲਾਉਂਦੇ ਹਨ), ਲੱਕ ਨਾਲ (ਗੇਰੂ-ਰੰਗੀ) ਤਿੰਨ ਲੜਾਂ ਵਾਲੀ ਧੋਤੀ (ਬੰਨ੍ਹਦੇ ਹਨ)। (ਉਨ੍ਹਾਂ ਨੇ ਆਪਣੇ) ਹੱਥ ਵਿੱਚ (ਕੂੜ ਰੂਪ ਜ਼ੁਲਮ ਦੀ) ਛੁਰੀ (ਫੜੀ ਹੋਈ ਹੈ ਤੇ) ਜਗਤ ਦੇ ਕਸਾਈ (ਬਣੇ ਹੋਏ ਹਨ)।੧।

ਨੀਲੇ (ਰੰਗ ਦੇ) ਕਪੜੇ ਪਾ ਕੇ (ਮੁਸਲਮਾਨੀ ਹਾਕਮਾਂ ਦੀਆਂ ਅੱਖਾਂ ਵਿਚ) ਕਬੂਲ ਹੁੰਦੇ ਹਨ। ਮਲੇਛਾਂ ਦਾ ਧਾਨ ਲੈ ਕੇ ਪੁਰਾਣ ਭਾਵ (ਧਾਰਮਿਕ ਗ੍ਰੰਥਾਂ) ਨੂੰ ਪੂਜਦੇ ਹਨ। ਮੁਸਲਮਾਨੀ ਕਲਮਾ ਪੜ੍ਹ ਕੇ

ਕੁਹਿਆ ਹੋਇਆ ਬਕਰਾ ਖਾਂਦੇ (ਹਨ, ਪਰ ਬਾਹਰਲਾ ਪਖੰਡ ਵੇਖੋ, ਲੋਕਾਂ ਨੂੰ ਇਉਂ ਆਖਦੇ ਹਨ ਕਿ) ਸਾਡੇ ਚੌਕੇ 'ਤੇ ਕਿਸੇ ਨੇ ਨਾਹ ਜਾਣਾ (ਭਾਵ ਆਗਿਆ ਨਹੀਂ ਹੈ)। ਚਉਕਾ ਪਾ ਕੇ (ਆਲੇ ਦੁਆਲੇ) ਲਕੀਰ ਖਿੱਚੀ ਜਾਂਦੀ ਹੈ, ਪਰ (ਇਸ ਚੌਕੇ) ਉਪਰ ਝੂਠੇ ਆਦਮੀ ਆ ਕੇ ਬੈਠ ਗਏ। (ਉਨ੍ਹਾਂ ਇਹ ਆਖਣਾ ਸ਼ੁਰੂ ਕਰ ਦਿੱਤਾ ਹੈ, ਹੇ ਭਾਈ!) ਮਤਾਂ (ਸਾਡਾ) ਚੌਕਾ ਜੂਠਾ ਹੋ ਜਾਏ, (ਵੇ, ਵੇਖਣਾ) ਮਤਾਂ ਭਿੱਟ ਜਾਏ ਅਤੇ ਸਾਡਾ ਇਹ ਅੰਨ (ਰੋਟੀਆਂ, ਭਾਜੀਆਂ ਦਾ ਭੰਡਾਰ) ਖ਼ਰਾਬ ਹੋ ਜਾਵੇ। (ਵੇਖੋ, ਓਹ ਆਪ) ਫਿਟੇ ਹੋਏ ਸਰੀਰ ਨਾਲ ਗੰਦੇ-ਮੰਦੇ ਕੰਮ ਕਰਦੇ ਹਨ। ਮਨ ਕਰਕੇ ਜੂਠੇ ਹਨ, (ਬਾਹਰੋਂ) ਚੁੱਲੀਆਂ ਭਰਦੇ ਹਨ (ਤੇ ਸੁੱਚੇ ਬਣਦੇ ਹਨ)। ਨਾਨਕ! ਆਖ ਕਿ ਸੱਚ ਨੂੰ ਧਿਆਉਣਾ ਚਾਹੀਦਾ ਹੈ, (ਕਿਉਂਕਿ ਜੇ ਆਤਮਿਕ) ਪਵਿਤਰਤਾ ਹੋਵੇ ਤਾਂ ਹੀ ਸਚੁ (ਪਰਮੇਸ਼ਰ) ਨੂੰ ਪਾ ਸਕੀਦਾ ਹੈ।੨।

**ਪਉੜੀ ॥ ਚਿਤੈ ਅੰਦਰਿ ਸਭੁ ਕੋ, ਵੇਖਿ ਨਦਰੀ ਹੇਠਿ ਚਲਾਇਦਾ ॥ ਆਪੇ ਦੇ ਵਡਿਆਈਆ, ਆਪੇ ਹੀ ਕਰਮ ਕਰਾਇਦਾ ॥ ਵਡਹੁ ਵਡਾ ਵਡ ਮੇਦਨੀ, ਸਿਰੇ ਸਿਰਿ ਧੰਧੈ ਲਾਇਦਾ ॥ ਨਦਰਿ ਉਪਠੀ ਜੇ ਕਰੇ, ਸੁਲਤਾਨਾ ਘਾਹੁ ਕਰਾਇਦਾ ॥ ਦਰਿ ਮੰਗਨਿ ਭਿਖ ਨ ਪਾਇਦਾ ॥੧੬॥**

## ਉਚਾਰਨ ਸੇਧ

**ਬਿੰਦੀ ਸਹਿਤ:** ਚਲਾਇੰਦਾ, ਕਰਾਇੰਦਾ, ਵਡਹੁੰ, ਲਾਇੰਦਾ, ਪਾਇੰਦਾ;

**ਨੋਟ:**-'ਨਦਰਿ ਉਪਠੀ ਜੇ ਕਰੇ...' ਵਾਲੀ ਪੰਕਤੀ ਵਿਚ 'ਉਪਠੀ' ਪਦ ਨੂੰ 'ਅਪੁੱਠੀ' ਉਚਾਰਨਾ ਅਸ਼ੁੱਧ ਹੈ। ੨ 'ਘਾਹੁ'ਨੂੰ 'ਘਾਹੋ'ਉਚਾਰਨਾ ਠੀਕ ਨਹੀਂ, ਹਾਹੇ ਨੂੰ ਲੱਗਾ ਔਂਕੜ ਇਕਵਚਨ ਨਾਵ ਦਾ ਸੂਚਕ ਹੈ।

**ਪਦ ਅਰਥ:** ਚਿਤੈ=ਚਿਤ ਵਿਚ। ਹੇਠਿ=ਤਲੇ। ਵਡਹੁ ਵਡਾ=ਵੱਡਿਆਂ ਤੋਂ ਵੱਡਾ। ਵਡ=ਵੱਡੀ। ਮੇਦਨੀ=ਸ੍ਰਿਸ਼ਟੀ। ਸਿਰੈ ਸਿਰਿ=ਹਰੇਕ ਸਿਰ ਉਤੇ। ਉਪਠੀ=ਉਲਟੀ। ਸੁਲਤਾਨਾ=ਬਾਦਸ਼ਾਹਾਂ ਨੂੰ। ਘਾਹੁ=ਘਾਹ (ਵਾਂਗੂ ਨਾਚੀਜ਼)। ਮੰਗਨਿ=ਮੰਗਦੇ ਹਨ। ਭਿਖ=ਭਿੱਖਿਆ, ਖ਼ੈਰ।

**ਅਰਥ:** (ਵਾਹਿਗੁਰੂ ਜੀ) ਦੇ ਚਿਤ ਅੰਦਰ (ਭਾਵ ਸੰਭਾਲ ਵਿਚ) ਹਰੇਕ ਜੀਵ ਹੈ (ਅਤੇ ਉਹ ਵਾਹਿਗੁਰੂ ਸਭ ਨੂੰ ਆਪ) ਵੇਖ ਕੇ ਆਪਣੀ ਨਜ਼ਰ ਹੇਠਾਂ ਰਖਦਾ ਹੈ। ਆਪੇ ਹੀ ਮਾਣ-ਵਡਿਆਈਆਂ ਬਖਸ਼ਦਾ ਹੈ ਅਤੇ ਆਪੇ ਹੀ (ਉਨ੍ਹਾਂ ਪਾਸੋਂ) ਕੰਮ ਕਰਾਉਂਦਾ ਹੈ। (ਓਹ) ਸਭ ਤੋਂ ਵੱਡਾ ਹੈ, (ਉਸ ਦੀ) ਸ੍ਰਿਸ਼ਟੀ ਵੱਡੀ ਹੈ, (ਓਹ) ਸਭ ਜੀਆਂ ਨੂੰ ਕੰਮ-ਧੰਦੇ ਵਿਚ ਲਾਈ ਰਖਦਾ ਹੈ। (ਉਹ ਪ੍ਰਭੂ) ਜੇ ਉਲਟੀ ਨਜ਼ਰ ਕਰ ਦੇਵੇ ਤਾਂ ਬਾਦਸ਼ਾਹਾਂ ਨੂੰ ਵੀ ਘਾਹ (ਵਾਂਗੂ ਨਾਚੀਜ਼) ਬਣਾ ਦੇਂਦਾ ਹੈ। (ਇਥੋਂ ਤਕ ਕਿ ਉਹ) ਦਰ ਦਰ ਤੇ (ਜਾ ਕੇ) ਮੰਗਦੇ ਫਿਰਨ(ਤਾਂ ਵੀ ਉਨ੍ਹਾਂ ਦੀ ਝੋਲੀ ਵਿੱਚ ਕੋਈ)ਖ਼ੈਰ ਤਕ ਨਹੀਂ ਪਾਉਂਦਾ।੧੬।

## ਅਰਥ ਭੇਦ ਅਤੇ ਨਿਰਣੈ

### (੧) ਹਥਿ ਛੁਰੀ ਜਗਤ ਕਾਸਾਈ ॥

ਕਈ ਰਾਗੀ ਤੇ ਪ੍ਰੇਮੀ ਸੱਜਣ, ਜੋ ਇਸ ਪੰਕਤੀ ਦਾ ਅਸ਼ੁੱਧ ਉਚਾਰਨ ਕਰਦੇ ਹਨ, ਓਹ ਆਖਦੇ ਹਨ ਕਿ ਇਸ 'ਕਾਸਾਈ' ਸ਼ਬਦ ਨੂੰ 'ਕਸਾਈ' ਕਿਵੇਂ ਮੰਨਿਆ ਜਾਵੇ, ਕਿਉਂਕਿ ਇਸ ਦੇ ਕੱਕੇ ਨੂੰ ਕੰਨਾ

ਲੱਗਾ ਹੋਇਆ ਹੈ। ਅਜਿਹੇ ਵੀਰਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਕਾਵਿ ਅਤੇ ਵਾਰਤਕ ਵਿਚ ਬੜਾ ਫਰਕ ਹੁੰਦਾ ਹੈ। ਕਾਵਿ ਵਿਚ ਸ਼ਬਦ ਦਾ ਤੋਲ ਪੂਰਾ ਕਰਨ ਲਈ ਕਵੀ ਨੂੰ ਕੰਨਾ, ਟਿੱਪੀ ਆਦਿ ਲਗ ਮਾਤਰਾ ਵਧਾ ਘਟਾ ਕੇ ਲਾਉਣ ਦੀ ਸੁਤੰਤਰਤਾ ਹੁੰਦੀ ਹੈ. ਗੁਰਬਾਣੀ ਅੰਦਰ 'ਕਾਸਾਈ' ਸ਼ਬਦ ਹੋਰ ਥਾਂ ਤੇ ਵੀ ਵਰਤਿਆ ਗਿਆ ਹੈ:--

**ਕਲਿ ਕਾਤੀ ਰਾਜੇ ਕਾਸਾਈ. ਧਰਮੁ ਪੰਖ ਕਰਿ ਉਡਰਿਆ॥ [ਪੰਨਾ ੧੪੫**

ਜਿਹੜੇ ਸੱਜਣ 'ਕਾਸਾਈ' ਸ਼ਬਦ ਦਾ ਉਚਾਰਨ ਪਦ-ਛੇਦ ਕਰਕੇ 'ਕਾ ਸਾਈਂ' ਕਰਦੇ ਹਨ, ਉਨ੍ਹਾਂ ਲਈ ਉਪਰੋਕਤ ਪੰਕਤੀ ਵਿਚ ਆਏ ਉਸੇ ਸ਼ਬਦ ਦੇ ਅਰਥ ਕਰਨੇ ਔਖੇ ਹੀ ਨਹੀਂ, ਸਗੋਂ ਅਸੰਭਵ ਹਨ। ਕਰਮ-ਕਾਂਡੀ ਹਿੰਦੂ, ਜੋ ਮੱਥੇ ਤੇ ਟਿਕਾ ਲਾਉਣਾ ਅਤੇ ਧੋਤੀ ਬੰਨ੍ਹਣੀ ਆਪਣਾ ਪਰਮ ਧਰਮ ਸਮਝਦੇ ਹਨ, ਉਨ੍ਹਾਂ ਦਾ ਇਹ ਸਾਰਾ ਪਹਿਰਾਵਾ ਪਖੰਡ ਰੂਪ ਹੈ, ਕਿਉਂਕਿ ਓਹ ਹੱਥ ਵਿਚ ਕਲਮ-ਰੂਪੀ ਛੁਰੀ ਲੈ ਕੇ ਲੋਕਾਂ ਦੇ ਗਲੇ ਵੱਢਦੇ ਹਨ, ਭਾਵ ਮਲੇਛਾਂ ਦੇ ਪਰਭਾਵ ਹੇਠਾਂ ਗਰੀਬ ਲੋਕਾਂ ਤੇ ਜ਼ੁਲਮ ਕਰਦੇ ਹਨ। ਇਸ ਤਰ੍ਹਾਂ ਓਹ ਕੇਵਲ ਆਪਣੀ ਆਤਮਾ ਦਾ ਘਾਤ ਹੀ ਨਹੀਂ ਕਰਦੇ ਸਗੋਂ ਕਈਆਂ ਦੇ ਜਾਨ-ਲੇਵਾ ਬਣਦੇ ਹਨ। ਇਸ ਲਈ ਸਾਰੇ ਜਗਤ ਦੇ ਕਸਾਈ ਗਿਣੇ ਜਾਂਦੇ ਹਨ। ਗੁਰਦੇਵ ਜੀ ਫੁਰਮਾਉਂਦੇ ਹਨ:–

**ਮਨਮੁਖਿ ਅੰਧੇ ਸੁਧਿ ਨ ਕਾਈ ॥ ਆਤਮਘਾਤੀ ਹੈ ਜਗਤ ਕਸਾਈ ॥ [ਪੰਨਾ ੧੧੮**

ਗੁਰਬਾਣੀ ਵਿਆਕਰਣ ਅਨੁਸਾਰ ਜਦੋਂ 'ਜਗਤ' ਪਦ ਦਾ 'ਤਤਾ' ਅਖਰ ਮੁਕਤਾ ਹੋਵੇ ਤਾਂ ਇਸ ਵਿਚ 'ਦਾ', 'ਦੀ' ਦੇ ਅਰਥ ਲੁਪਤ ਹੁੰਦੇ ਹਨ। ਇਸ ਲਈ ਇਥੇ 'ਜਗਤ ਦਾ ਕਸਾਈ' ਅਰਥ ਕਰਨੇ ਹੀ ਠੀਕ ਹਨ।

ਪੁਰਾਤਨ ਟੀਕਿਆਂ ਦੀ ਖੋਜ ਤੋਂ ਇਹ ਪੰਕਤੀ 'ਜਗਤ ਕਾ ਸਾਈਂ' ਪਦ-ਛੇਦ ਲਿਖਤੀ ਰੂਪ ਵਿਚ ਕਿਤੇ ਨਹੀਂ ਮਿਲਦੀ। ਇਉਂ ਜਾਪਦਾ ਹੈ ਕਿ ਕਿਸੇ ਅਰਥ-ਬੋਧ ਤੋਂ ਅਨਜਾਣ ਆਦਮੀ ਨੇ ਹੀ ਇਸ ਪੰਕਤੀ ਦਾ ਇਹ ਉਚਾਰਨ ਵਿਗਾੜਿਆ ਹੋਵੇਗਾ।

**(੨) ਨੀਲਵਸਤ੍ਰ ਪਹਿਰਿ ਹੋਵਹਿ ਪਰਵਾਣੁ ॥**
**ਮਲੇਛ ਧਾਨ ਲੇ ਪੂਜਹਿ ਪੁਰਾਣੁ ॥**

ਇਸੇ ਵਾਰ ਵਿਚ ਇਕ ਹੋਰ ਪੰਕਤੀ ਵੀ ਆਉਂਦੀ ਹੈ- 'ਨੀਲ ਵਸਤ੍ਰ ਲੈ ਕਪੜੇ ਪਹਿਰੇ, ਤੁਰਕ ਪਠਾਣੀ ਅਮਲੁ ਕੀਆ।'' ਇਨ੍ਹਾਂ ਪੰਕਤੀਆਂ ਤੋਂ ਇਹ ਗੱਲ ਸਪਸ਼ਟ ਹੋ ਜਾਂਦੀ ਹੈ ਕਿ ਮੁਸਲਮਾਨੀ ਰਾਜ ਵਿਚ ਨੀਲੇ ਰੰਗ ਦਾ ਪਹਿਰਾਵਾ ਪ੍ਰਮਾਣਿਤ ਸੀ। ਰਾਜ ਦਰਬਾਰ ਵਿਚ ਉਨ੍ਹਾਂ ਮਨੁੱਖਾਂ ਨੂੰ ਜਾਣ ਦੀ ਆਗਿਆ ਹੁੰਦੀ ਸੀ ਜਿਹੜੇ ਨੀਲੇ ਬਸਤਰ ਪਾ ਕੇ ਜਾਂਦੇ ਸਨ। ਇਥੇ ਗੁਰੂ ਨਾਨਕ ਦੇਵ ਜੀ ਨੇ ਉਸ ਸਮੇਂ ਦੇ ਪੰਡਿਤਾਂ ਨੂੰ ਵਿਅੰਗ ਰੂਪ ਟਕੋਰ ਲਾਈ ਹੈ ਤੇ ਤਾੜਨਾ ਕੀਤੀ ਹੈ ਕਿ ਉਂਜ ਤਾਂ ਪੰਡਿਤ ਆਪਣੇ ਆਪ ਨੂੰ ਧਰਮਾਤਮਾ ਸਮਝਦੇ ਹਨ, ਪਰ ਖਾਣਾ ਪਹਿਨਣਾ ਆਪਣੇ ਧਰਮ ਦੇ ਵਿਰੁੱਧ ਕਰਦੇ ਹਨ। ਸ਼ਾਸਤ੍ਰਾਂ ਅਨੁਸਾਰ ਜਿਥੇ ਨੀਲਾ ਬਸਤਰ ਵਿਛਿਆ ਹੋਵੇ ਉਸ ਉਤੇ ਬੈਠ ਕੇ ਪਾਣੀ ਤਕ ਪੀਣਾ ਵੀ ਯੋਗ ਨਹੀਂ, ਪਰ ਇਹ ਬੁਧੀਮਾਨ ਪੰਡਿਤ ਹਾਕਮਾਂ ਦੇ ਮਨਜ਼ੂਰੇ-ਨਜ਼ਰ ਬਣਨ ਲਈ ਨੀਲਾ ਪਹਿਰਾਵਾ ਪਾਉਣ ਤੋਂ ਵੀ

ਪਿੱਛੇ ਨਹੀਂ ਹਟਦੇ।

ਉਸ ਵੇਲੇ ਹਿੰਦੂ ਸਮਾਜ ਵਿਚ ਬ੍ਰਾਹਮਣ-ਵਾਦ ਦਾ ਬੋਲ-ਬਾਲਾ ਸੀ। ਪੰਡਿਤ ਲੋਕ ਪੂਜਾ-ਪਾਠ ਬਹੁਤ ਕਰਦੇ ਸਨ, ਪਰ ਇਹ ਸਭ ਕੁਛ ਦਿਲ-ਪਰਚਾਵੇ ਤੇ ਲੋਕ-ਵਿਖਾਵੇ ਦਾ ਹੀ ਪ੍ਰਤੀਕ ਸੀ। ਪਾਠਾਂ ਦੇ ਮੂਲ ਭਾਵਾਂ ਤੋਂ ਉਹ ਬਿਲਕੁਲ ਕੋਰੇ ਸਨ। ਸੁੱਚ ਭਿੱਟ ਦਾ ਢੰਡੋਰਾ ਪਿੱਟਣ ਵਿਚ ਤਕੜੇ ਸਨ, ਪਰ ਅੰਤਰਮੁਖੀ ਉਨ੍ਹਾਂ ਨੇ ਆਪਣੇ ਖਾਣ-ਪੀਣ ਦੀ ਸਾਂਝ ਤੁਰਕਾਂ ਨਾਲ ਬਣਾਈ ਹੋਈ ਸੀ। ਸੋ, ਗੁਰਦੇਵ ਜੀ ਨੇ ਅਜਿਹੇ ਸ਼ਾਸਕਾਂ ਨੂੰ ਪਰਾਧੀਨਤਾ ਦੇ ਬੰਧਨ ਚੋਂ ਮੁਕਤ ਕਰਾਉਣ ਲਈ ਉਪਰੋਕਤ ਵਾਕਾਂ ਰਾਹੀਂ ਹਲੂਣਾ ਦਿੱਤਾ ਤੇ ਲੋਕਾਂ ਵਿਚ ਜਾਗ੍ਰਤੀ ਲਿਆਂਦੀ।

ਕਈ ਗੁਰਸਿੱਖਾਂ ਨੂੰ ਇਹ ਜਾਣਨ ਦੀ ਇਛਾ ਹੁੰਦੀ ਹੈ ਕਿ 'ਨੀਲਾ ਰੰਗ' ਸਿਖ ਜਗਤ ਵਿਚ ਕਿਵੇਂ ਪਰਚਲਤ ਹੋਇਆ। ਇਸ ਬਾਰੇ ਕੋਈ ਵਿਸ਼ੇਸ਼ ਹੁਕਮਨਾਮਾ ਲਿਖਤੀ ਰੂਪ ਵਿਚ ਨਹੀਂ ਮਿਲਦਾ। ਪੁਰਾਤਨ ਸਾਖੀਆਂ ਤੋਂ ਇਤਨਾ ਪਤਾ ਲਗਦਾ ਹੈ ਕਿ ਜਦੋਂ ਗੁਰੂ ਨਾਨਕ ਦੇਵ ਜੀ ਮੱਕੇ ਗਏ, ਆਪ ਜੀ ਨੇ ਨੀਲੇ ਬਸਤਰ ਪਹਿਰੇ। ਭਾਈ ਗੁਰਦਾਸ ਜੀ ਇਸ ਗੱਲ ਦੀ ਗਵਾਹੀ ਭਰਦੇ ਹਨ:—

**ਬਾਬਾ ਫਿਰਿ ਮਕੇ ਗਇਆ, ਨੀਲ ਬਸਤ੍ਰ ਧਾਰੇ ਬਨਵਾਰੀ ॥**
**ਆਸਾ ਹਥਿ ਕਿਤਾਬ ਕਛਿ, ਕੂਜਾ ਬਾਂਗ ਮੁਸਲਾ ਧਾਰੀ ॥** [ਭਾ. ਗੁ. ਵਾ. ੧-੩੨

ਗੁਰੂ ਗੋਬਿੰਦ ਸਿੰਘ ਜੀ ਜਦੋਂ ਉਚ ਦੇ ਪੀਰ ਬਣੇ, ਤਿਦੋਂ ਆਪ ਜੀ ਨੇ ਨੀਲਾ ਬਾਣਾ ਪਹਿਰਿਆ ਸੀ। ਭਾਈ ਗੁਰਦਾਸ ਸਿੰਘ ਜੀ ਨੇ 'ਭਗਉਤੀ ਕੀ ਵਾਰ' ਵਿਚ ਵੀ ਨੀਲੇ ਰੰਗ ਦਾ ਜ਼ਿਕਰ ਕੀਤਾ ਹੈ:-

**ਯੌਂ ਉਪਜੇ ਸਿੰਘ ਭੁਜੰਗੀਏ, ਨੀਲੰਬਰ ਧਾਰਾ ॥**
**ਤੁਰਕ ਦੁਸ਼ਟ ਸਭ ਛੈ ਕੀਏ, ਹਰਿ ਨਾਮ ਉਚਾਰਾ॥** [ਭਾ. ਗੁ. ਵਾ. ੪੧-੧੫

ਕਈ ਗ੍ਰੰਥਾਂ ਨੇ 'ਤੇੜ ਲੁੰਗੀ ਮੋਢੇ ਖੇਸ, ਜੇਹਾ ਦੇਸ ਤੇਹਾ ਵੇਸ' ਲਿਖ ਕੇ ਇਹ ਸਿੱਧ ਕੀਤਾ ਹੈ ਕਿ ਗੁਰਾਂ ਨੇ ਸਮੇਂ ਤੇ ਦੇਸ਼ ਦੇ ਰਿਵਾਜ਼ ਅਨੁਸਾਰ ਨੀਲੇ ਬਸਤਰ ਪਹਿਰੇ, ਕਿਉਂਕਿ ਮਹਾਂ ਪੁਰਖਾਂ ਨੂੰ ਕੋਈ ਦੋਸ਼ ਨਹੀਂ ਲਗਦਾ। ਕਈ ਵੀਰ ਬਿਨਾਂ ਅਰਥ ਸਮਝੇ ਹੀ ਦਸਮ ਪਾਤਸ਼ਾਹ ਦੇ ਹੇਠ ਲਿਖੇ ਸ਼ਬਦ ਵਿਚ ਨੀਲੇ ਰੰਗ ਦੀ ਪ੍ਰੋੜ੍ਹਤਾ ਕਰਨ ਲਈ ਇਹ ਪੰਕਤੀ ਉਚਾਰਦੇ ਹਨ:—

**ਨੀਲ ਕੰਠ ਨਰਹਰਿ ਨਾਰਾਇਣ, ਨੀਲ ਬਸਨ ਬਨਵਾਰੀ ॥**

ਇਥੇ 'ਨੀਲ ਬਸਨ' ਤੋਂ ਭਾਵ ਨੀਲੇ ਬਸਤਰ ਨਹੀਂ, 'ਨੀਲ ਬਸਨ' ਕ੍ਰਿਸ਼ਨ ਜੀ ਦੇ ਵੱਡੇ ਭਰਾ ਬਲਰਾਮ ਦਾ ਨਾਮ ਸੀ।

ਨੀਲੇ ਬਸਤਰਾਂ ਨੂੰ ਅਪਨਾਉਣ ਬਾਰੇ ਇਹ ਸਾਖੀ ਵੀ ਪਰਚਲਤ ਹੈ ਕਿ ਕਲਗੀਧਰ ਪਿਤਾ ਦੇ ਛੋਟੇ ਸਾਹਿਬਜ਼ਾਦੇ ਬਾਬਾ ਫਤਿਹ ਸਿੰਘ ਜੀ ਆਪਣੇ ਸੀਸ ਤੇ ਨੀਲੇ ਰੰਗ ਦਾ ਦੁਮਾਲਾ ਸਜਾ ਕੇ, ਸ਼ਸਤਰਾਂ ਨਾਲ ਸਨੱਧ-ਬੱਧ ਹੋ ਕੇ ਕਲਗੀਧਰ ਪਾਤਸ਼ਾਹ ਦੇ ਪਾਸ ਹਾਜ਼ਰ ਹੋਏ। ਗੁਰੂ ਜੀ ਵੇਖ ਕੇ ਬੜੇ ਖੁਸ਼ ਹੋਏ ਤੇ ਫੁਰਮਾਇਆ ਕਿ ਇਸ ਬਾਬੇ ਦਾ ਇਕ ਨਿਰਾਲਾ ਨਿਹੰਗ ਸਿੰਘਾਂ ਦਾ ਪੰਥ ਹੋਵੇਗਾ। ਪਰ ਇਸ ਰੰਗ ਦੇ ਵਿਰੋਧੀ ਨਾਮਧਾਰੀਏ ਸਿਖ ਇਹ ਕਹਿੰਦੇ ਹਨ ਕਿ ਗੁਰੂ ਜੀ ਨੇ ਉਚ ਦਾ ਪੀਰ ਬਣਨ ਤੋਂ ਬਾਅਦ ਨੀਲਾ

ਬਾਣਾ ਲਾਹ ਕੇ ਅਗਨੀ ਦੀ ਭੇਟਾ ਕਰ ਦਿਤਾ ਸੀ ਅਤੇ ਇਹ ਬਚਨ ਉਚਾਰਿਆ ਸੀ:—

**ਨੀਲ ਬਸਤ੍ਰ ਲੇ ਕਪੜੇ ਫਾਰੇ, ਤੁਰਕ ਪਠਾਣੀ ਅਮਲ ਗਿਆ।।**

ਉਪਰੋਕਤ ਪੰਕਤੀ ਕਿਸੇ ਪ੍ਰਮਾਣੀਕ ਗ੍ਰੰਥ ਵਿਚੋਂ ਨਹੀਂ ਮਿਲੀ, ਪਰ ਇਹ ਅਸਲੀਅਤ ਦੇ ਉਲਟ ਜਾਪਦੀ ਹੈ। ਕਲਗੀਧਰ ਪਿਤਾ ਗੁਰਬਾਣੀ ਦਾ ਇਤਨਾ ਸਤਿਕਾਰ ਕਰਦੇ ਸਨ ਕਿ ਆਪ ਜੀ ਨੇ ਇਕ ਅਸ਼ੁੱਧ ਪਾਠ ਕਰਨ ਵਾਲੇ ਸਿਖ ਨੂੰ ਚਪੇੜਾਂ ਮਰਵਾਈਆਂ ਸਨ, ਫਿਰ ਇਹ ਕਿਵੇਂ ਮੰਨਿਆ ਜਾਵੇ ਕਿ ਆਪ ਜੀ ਨੇ ਗੁਰੂ ਨਾਨਕ ਦੇਵ ਜੀ ਦੀ ਪੰਕਤੀ ਨੂੰ ਉਲਟਾਇਆ ਹੋਵੇ। ਸੋ ਇਹ ਗੱਲ ਕਿਸੇ ਮਨ-ਚਲੇ ਨੇ ਆਪ ਹੀ ਘੜੀ ਹੋਵੇਗੀ।

ਇਸ ਬਾਰੇ ਇਕ ਸਾਖੀ ਵੀ ਪਰਚਲਤ ਹੈ ਕਿ ਜਦ ਗੁਰਦੇਵ ਜੀ ਨੇ ਨੀਲੇ ਕਪੜੇ ਸਾੜੇ ਤਾਂ ਇਕ ਕਟਾਰ ਨਾਲ ਨੀਲੇ ਰੰਗ ਦੀ ਲੀਰ ਬੰਨ੍ਹੀ ਹੋਈ ਸੀ, ਉਹ ਬਚ ਗਈ, ਜਿਸ ਤੋਂ ਨੀਲੇ ਬਸਤਰਾਂ ਵਾਲੀ ਨਿਹੰਗ ਸਿੰਘਾਂ ਦੀ ਸੰਪਰਦਾ ਚਲੀ। ਭਾਈ ਸੰਤੋਖ ਸਿੰਘ ਜੀ ਨੇ ਇਉਂ ਵਰਣਨ ਕੀਤਾ ਹੈ:—

**ਸਗਲੇ ਫੂਲ ਚੁਕੇ ਨੀਲਾਂਬਰ ਤਨਿਕ ਤਿਸੀ ਤੇ ਰਾਖ ਲਯਾ।।**
**ਜਮਧਰ ਸੰਗ ਬੰਧ ਕਰ ਸੋਊ ਪੰਥ ਬੇਖ ਹਿਤ ਸਭਿਨ ਛਯਾ ॥** [ਗੁਰ ਪ੍ਰਤਾਪ ਸੂਰਜ

ਮਹਾਨ ਕੋਸ਼ ਰਚਿਤ ਭਾਈ ਕਾਨ੍ਹ ਸਿੰਘ ਜੀ ਨਾਭਾ ਅਨੁਸਾਰ ਭਾਈ ਸੰਤੋਖ ਸਿੰਘ ਜੀ ਨੇ ਇਹ ਵੀ ਲਿਖਿਆ ਹੈ ਕਿ ਇਹ ਵਰ ਭਾਈ ਮਾਨ ਸਿੰਘ ਜੀ ਨੂੰ ਗੁਰਦੇਵ ਜੀ ਨੇ ਦਿਤਾ ਕਿ ਤੇਰਾ 'ਨਿਹੰਗ ਪੰਥ' ਚਲੇਗਾ।

ਜਿਥੋਂ ਤਕ ਨੀਲੇ ਰੰਗ ਦਾ ਸਿਖ ਧਰਮ ਵਿਚ ਪਰਚਲਤ ਹੋਣ ਦਾ ਸੰਬਧ ਹੈ, ਇਹ ਬਹੁਤ ਪੁਰਾਣਾ ਹੈ। ਗੁਰਦੇਵ ਇਸ ਰੰਗ ਦਾ ਜਾਂ ਕਿਸੇ ਮਜ਼ਹਬ ਨਾਲ ਘਿਰਣਾ ਨਹੀਂ ਕਰਦੇ ਸਨ। ਉਨ੍ਹਾਂ ਦੀ ਦ੍ਰਿਸ਼ਟੀ ਵਿਚ ਸਾਰੇ ਰੰਗ ਹੀ ਇਕ-ਸਾਰ ਸਨ। ਗੁਰੂ ਅਰਜਨ ਦੇਵ ਜੀ ਦੇ ਬਚਨ "ਰੰਗ ਸਭੇ ਨਾਰਾਇਣੈ ਜੇਤੇ ਮਨਿ ਭਾਵੰਨਿ" ਆਪ ਜੀ ਦੇ ਪਾਸ ਮੌਜੂਦ ਸਨ। ਆਪ ਜੀ ਨੇ ਗੁਰੂ ਨਾਨਕ ਦੇਵ ਜੀ ਦੇ ਦਸੇ ਹੋਈ ਸਾਂਝੀਵਾਲਤਾ ਦੇ ਉਪਦੇਸ਼ ਨੂੰ ਮੁਖ ਰਖਿਆ ਸੀ।

ਹਿੰਦੂ ਸਮਾਜ ਪੀਲਾ ਰੰਗ ਅਪਣਾਉਂਦਾ ਸੀ ਤੇ ਨੀਲੇ ਰੰਗ ਨਾਲ ਘਿਣਾ ਕਰਦਾ ਸੀ, ਕਿਉਂਕਿ ਇਹ ਤੁਰਕੀ ਸਮਾਜ ਦਾ ਰੰਗ ਸੀ। ਪਰ ਗੁਰਦੇਵ ਜੀ ਨੇ ਦੋਵੇਂ ਰੰਗ 'ਪੀਲਾ ਤੇ ਨੀਲਾ' ਅਪਨਾਏ। ਕਈ ਲਿਖਾਰੀਆਂ ਨੇ ਗੁਰਦੇਵ ਜੀ ਨੂੰ ਹਿੰਦੂਆਂ ਤੇ ਮੁਸਲਮਾਨਾਂ ਨਾਲੋਂ ਵਖਰੇ ਕਰਨ ਲਈ ਨੀਲੇ ਤੇ ਪੀਲੇ ਰੰਗ ਦੀ ਥਾਂ ਸੁਰਮਈ ਤੇ ਕੇਸਰੀ ਰੰਗ ਦੇ ਪਹਿਰਾਵੇ ਦਾ ਮੁਦਈ ਦਸਿਆ ਪਰ ਇਸ ਬਾਰੇ ਕੋਈ ਇਤਿਹਾਸਕ ਪ੍ਰੋੜਤਾ ਨਹੀਂ ਹੁੰਦੀ। ਕਈ ਇਹ ਭਾਵ ਲੈਂਦੇ ਹਨ ਕਿ ਜਿਹੜਾ ਰੰਗ ਸੂਰਮਿਆਂ ਨੇ ਅਪਣਾਇਆ ਉਹ 'ਸੂਰਮਈ' ਹੋ ਗਿਆ ਅਤੇ ਜਿਹੜਾ ਰੰਗ ਪਿਆਰਿਆਂ ਨੇ ਅਪਣਾਇਆ ਉਹ 'ਪੀਲਾ' ਹੋ ਗਿਆ।

ਜੇ ਇਸ ਬਾਰੇ ਨਿਰਪੱਖ ਵਿਚਾਰ ਕਰੀਏ ਤਾਂ ਇਉਂ ਪਤਾ ਲਗਦਾ ਹੈ ਕਿ ਕਲਗੀਧਰ ਪਿਤਾ ਨੇ ਅਕਾਲ ਪੁਰਖ ਜੀ ਦੇ ਹੁਕਮ ਅਨੁਸਾਰ ਇਕ ਫ਼ੌਜ ਤਿਆਰ ਕਰਨੀ ਸੀ। ਫ਼ੌਜੀ ਸਿਪਾਹੀਆਂ ਵਿਚ ਇਕਸਾਰਤਾ ਪੈਦਾ ਕਰਨ ਲਈ ਰਾਜਨੀਤੀ ਦੇ ਪੱਖ ਤੋਂ ਇਕ ਖਾਸ ਰੰਗ ਅਤੇ ਢੰਗ ਦਾ ਬਾਣਾ ਨੀਯਤ

ਕਰਨਾ ਜ਼ਰੂਰੀ ਸੀ। ਸੋ ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸਾ ਪੰਥ ਦੀ ਸਾਜਨਾ ਵੇਲੇ ਹੀ ਨੀਲਾ ਰੰਗ ਅਪਣਾ ਲਿਆ ਸੀ। ਇਸ ਬਾਰੇ ਪ੍ਰੇਮ ਸੁਮਾਰਗ ਅਤੇ ਮਹਿਮਾ ਪ੍ਰਕਾਸ਼ ਗ੍ਰੰਥਾਂ ਵਿਚੋਂ ਪੁਰਾਤਨ ਗਵਾਹੀਆਂ ਇਸ ਪ੍ਰਕਾਰ ਮਿਲਦੀਆਂ ਹਨ:–

**ਨਵਤਨ ਪੰਥ ਮਿਰਜਾਦ ਧਰਿ, ਕਰੈ ਕਲਕੀ ਧਰਮ ਪ੍ਰਕਾਸ਼ ॥**
**ਸੀਸ ਕੇਸ ਨੀਲੰਬਰੀ, ਸਿੰਘ ਸੰਗਿਆ ਤੇਜ ਨਿਵਾਸ ॥** [ਮਹਿਮਾ ਪ੍ਰਕਾਸ਼

*"ਅਜ਼ ਰੋਜ਼ ਜ਼ੁਨਾਰ ਬਸ਼ਿੱਕਤ, ਵ ਲਿਬਾਸ ਨੀਲਗੂੰ ਅਖ਼ਤਯਾਰ ਕਰਦ, ਵ ਜ਼ੇਵਰ ਆਹਨੀ ਗੁਜ਼ੀਦ, ਵ ਵੱਜਾ ਗ਼ੈਰ ਮੁਕੱਰਰ ਨਮੂਦ; ਵ ਦੋ ਸ਼ਮਸ਼ੇਰ ਬਰ ਕਮਰ, ਵ ਕਾਰਦ ਵ ਚੱਕ੍ਰ ਵ ਤਮੰਚਾ ਵ ਕਮਾਣ ਵਗ਼ੈਰ ਹਰਬਾ ਹਾਇ ਆਹਨੀ ਬਰ ਖ਼ੁਦ ਆਵੇਖ਼ਤ। ਵ ਦਸਤਾਰ ਬ-ਕਦਰ ਯਕ ਦਸਤ ਬਸਤਨ ਆਦਤ ਕਰਦ। ਵ ਇਵਜ਼ ਕਲਮਾ 'ਸਲਾਮ', 'ਫਤਿਹ ਵਾਹਿਗੁਰੂ ਜੀ ਕੀ' ਮੁਕੱਰਰ ਕਰਦ। ਬਜਾਇ ਬਾਂਗ ਸੁਬਹ ਵ ਸ਼ਾਮ ਸ਼ਬਦ ਅਕਾਲ ਅਕਾਲ ਬ-ਅਵਾਜ਼ ਬਲੰਦ ਸ੍ਰਾਨਦਨ ਅਗਾਜ਼ ਨਮੂਦ। ਗੁਰ ਗੋਬਿੰਦ ਸਿੰਘ ਖਾਲਸਾ ਨਾਮੀਦ।"

ਨੀਲੇ ਰੰਗ ਦਾ ਚੁਣਨਾ ਇਸ ਗੱਲ ਦਾ ਵੀ ਸੂਚਕ ਹੋ ਸਕਦਾ ਹੈ ਕਿ ਇਹ ਛੇਤੀ ਮੈਲਾ ਨਹੀਂ ਹੁੰਦਾ ਅਤੇ ਸਿੰਘਾਂ ਨੂੰ ਖ਼ੂਬ ਸਜਦਾ ਹੈ। ਰਾਜਨੀਤਕ ਪੱਖ ਤੋਂ ਮੁਸਲਮਾਨੀ ਹਕੂਮਤ ਦੀਆਂ ਜੜ੍ਹਾਂ ਖੋਖਲੀਆਂ ਕਰਨ ਲਈ ਜਿਤਨਾ ਇਹ ਰੰਗ ਲਾਭਦਾਇਕ ਹੋ ਸਕਦਾ ਸੀ, ਸ਼ਾਇਦ ਇਤਨਾ ਹੋਰ ਕੋਈ ਰੰਗ ਨਾ ਹੁੰਦਾ।

ਬਾਕੀ ਗੁਰੂ ਸਾਹਿਬਾਨ ਨੇ ਚਿੱਟੇ ਬਸਤਰ ਪਹਿਨੇ ਜੋ ਗੁਰਮਤਿ ਵਿਚ ਪਰਵਾਣ ਹਨ। ਹਾਂ, ਗੁਰਸਿਖਾਂ ਨੂੰ ਰਹਿਤਨਾਮਿਆਂ ਰਾਹੀਂ ਸੂਹੇ ਰੰਗ ਦੇ ਕਪੜੇ ਪਹਿਨਣ ਤੋਂ ਵਰਜਿਆ ਹੈ:–

੧. **ਸੂਹਾ ਪਹਿਨ ਲਏ ਨਸਵਾਰ॥**
**ਗੋਬਿੰਦ ਸਿੰਘ, ਹੋਇ ਸੋ ਖ੍ਵਾਰ॥** [ਤਨਖਾਹਨਾਮਾ ਭਾ. ਨੰਦ ਲਾਲ ਜੀ

੨. **ਪਹਿਰੇ ਨਹੀ ਕਸੁੰਭਾ ਰੰਗ ॥** [ਗੁਰ ਪ੍ਰਤਾਪ ਸੂਰਜ

ਇਸ ਰੰਗ ਨੂੰ ਤਿਆਗਣ ਲਈ ਤਾਂ ਗੁਰਬਾਣੀ ਵਿਚ ਵੀ ਉਪਦੇਸ਼ ਹੈ:–

**ਮੁੰਧੇ ਸੂਹਾ ਪਰਹਰਹੁ ਲਾਲੁ ਕਰਹੁ ਸੀਗਾਰੁ ॥** [ਪੰਨਾ ੭੮੭

---

*ਤਾਰੀਖ ਸਿੱਖਾਂ, ਮੁਨਸ਼ੀ ਖਸ਼ਵਕਤ ਰਾਇ ਲਿਖਤ, ਫ਼ਾਰਸੀ ਵਾਰਤਕ, ਸੰਨ ੧੮੧੧ ਈ: (ਸੰਮਤ ੧੮੬੮ ਬਿ:) ਅਰਥ: ਉਸ ਦਿਨ ਤੋਂ ਜਨੇਊ ਤੋੜ ਦਿਤਾ, ਨੀਲਾ ਬਾਣਾ ਸਜਾ ਲਿਆ। ਸਰਬ ਲੋਹ ਦੇ ਗਹਿਣੇ ਪਾਉਣੇ ਉਚਿਤ ਖ਼ਿਆਲ ਕੀਤੇ। ਅਨੋਖਾ ਜਿਹਾ ਰੂਪ ਬਣਾ ਲਿਆ। ਦੋ ਤਲਵਾਰਾਂ ਗਾਤਰੇ ਲਟਕਾਂ ਲਈਆਂ। ਕਰਦ, ਚੱਕ੍ਰ, ਤਮੰਚਾ (ਪਿਸਤੌਲ) ਤੇ ਕਮਾਣ ਆਦਿ ਸਰਬਲੋਹ ਦੇ ਸ਼ਸਤਰ-ਅਸਤਰ ਧਾਰਨ ਕਰ ਲਏ। ਅਰ ਦਸਤਾਰ ਹੱਥ ਕੁ ਭਰ ਉਚੀ ਦੁਮਾਲੇਦਾਰ) ਸਜਾਉਣ ਦਾ ਸੁਭਾਅ ਬਣਾ ਲਿਆ। ਮਿਲਣ ਸਮੇਂ ਬੋਲਾ ਸਲਾਮ ਦੀ ਥਾਂ 'ਫਤਿਹ ਵਾਹਿਗੁਰੂ ਜੀ ਕੀ' ਮੁਕੱਰਰ ਕੀਤਾ। ਸੰਝ ਸਵੇਰੇ ਬਾਂਗ ਦੀ ਥਾਂ ਸ਼ਬਦ 'ਅਕਾਲ! ਅਕਾਲ' ਗਜ-ਗਜਾ ਕੇ ਗਜਾਉਣਾ ਆਰੰਭ ਕਰ ਦਿਤਾ। ਆਪਣਾ ਨਾਮ ਗੁਰੂ ਗੋਬਿੰਦ ਸਿੰਘ ਖਾਲਸਾ ਰਖ ਲਿਆ।

ਇਸ ਰੰਗ ਦਾ ਤਿਆਗ ਇਸ ਲਈ ਦਸਿਆ ਹੈ ਤਾਂ ਜੁ ਮਨ ਵਿਚ ਵਿਕਾਰ ਨ ਪੈਦਾ ਹੋਣ। ਗੂੜ੍ਹਾ ਜਾਂ ਸ਼ੋਖ ਰੰਗ ਵਿਸ਼ਈ ਭਾਵਨਾ ਨੂੰ ਉਤੇਜਤ ਕਰਦਾ ਹੈ, ਇਸ ਲਈ ਸਾਨੂੰ ਇਸ ਰੰਗ ਦੇ ਦਸਤਾਰੇ ਜਾਂ ਦੁਪੱਟੇ ਨਹੀਂ ਸਜਾਣੇ ਚਾਹੀਦੇ; ਜਿਨ੍ਹਾਂ ਦਾ ਕਿ ਅਜ ਕਲ ਆਮ ਰਿਵਾਜ ਹੈ। ਵਿਗਿਆਨਕ ਪੱਖ ਤੋਂ ਇਹ ਰੰਗ ਗਰਮ ਹਨ ਅਤੇ ਦਿਮਾਗ ਤੇ ਆਪਣੀ ਗਰਮੀ ਦਾ ਪ੍ਰਭਾਵ ਪਾਉਂਦੇ ਹਨ।

ਅਕਾਲੀ ਦਲ, ਅਕਾਲੀ ਸੈਨਾ, ਖ਼ਾਲਸਾ ਬੀਰ ਦਲ ਆਦਿ ਸਿਖ ਜਥੇਬੰਦੀਆਂ ਦੇ ਮੈਂਬਰ ਤੇ ਆਗੂ ਹੁਣ ਤਕ ਨੀਲੇ ਦਸਤਾਰੇ ਸਜਾਂਦੇ ਹਨ। ਇਸੇ ਰੰਗ ਦੀਆਂ ਦਸਤਾਰਾਂ ਭਾਰਤੀ ਸੈਨਾ ਦੀ ਵਰਦੀ ਲਈ ਵੀ ਨੀਯਤ ਹਨ, ਕਿਉਂਕਿ ਇਸ ਰੰਗ ਦਾ ਬਹੁਤ ਰੋਹਬ-ਦਾਬ ਹੈ। ਕਈ ਪੁਰਾਣੇ ਸਿਖ ਕਾਲੇ* ਰੰਗ ਦੀਆਂ ਦਸਤਾਰਾਂ ਵੀ ਬੰਨ੍ਹਦੇ ਹਨ, ਜਿਨ੍ਹਾਂ ਨੂੰ ਲੋਕ 'ਅਕਾਲੀ ਜੀ' ਕਰਕੇ ਬੁਲਾਉਂਦੇ ਹਨ, ਪਰ ਕਾਲਾ ਰੰਗ ਸੋਗ ਦਾ ਸੂਚਕ ਹੈ। ਇਸ ਰੰਗ ਦੀ ਵਰਤੋਂ 'ਨਨਕਾਣਾ ਸਾਹਿਬ ਦੇ ਸ਼ਹੀਦੀ ਸਾਕੇ ਵੇਲੇ ਹੋਂਦ ਵਿੱਚ ਆਈ।

ਸੋ, ਸਾਰੀ ਵੀਚਾਰ ਦਾ ਸਿੱਟਾ ਇਹ ਹੈ ਕਿ ਸਿਖ ਹਰੇਕ ਰੰਗ ਦੀ ਪੁਸ਼ਾਕ ਪਹਿਨ ਸਕਦਾ ਹੈ, ਸਿਵਾਏ ਉਸ ਦੇ ਜਿਸ ਦੇ ਪਹਿਨਣ ਨਾਲ ਸਰੀਰ ਰੋਗੀ ਹੋਂਦਾ ਹੋਵੇ ਅਤੇ ਮਨ ਵਿਚ ਵਿਕਾਰ ਪੈਦਾ ਹੋਣ। ਬਸਤਰ ਗਰਮੀ ਸਰਦੀ ਦੇ ਮੌਸਮ ਅਨੁਸਾਰ ਪਾਉਣੇ ਯੋਗ ਹਨ, ਪਰ ਇਹ ਨਿਰਾ ਸਰੀਰਕ ਸ਼ਿੰਗਾਰ ਸਮਝ ਕੇ ਨਹੀਂ ਪਾਏ ਜਾਣੇ ਚਾਹੀਦੇ। ਸੂਹਾ ਰੰਗ ਵਿਵਰਜਿਤ ਹੈ। ਇਸ ਰੰਗ ਦੀ ਮਨਾਹੀ ਇਸ ਲਈ ਕੀਤੀ ਗਈ ਹੈ ਕਿਉਂਕਿ ਇਹ ਰੰਗ ਭੜਕੀਲਾ (ਸ਼ੋਖ) ਹੈ ਅਤੇ ਮਨ ਵਿਚ ਚੰਚਲਤਾ ਲਿਆਉਂਦਾ ਹੈ।

## (ੜ) ਅਭਾਖਿਆ ਕਾ ਕੁਠਾ ਬਕਰਾ ਖਾਣਾ ॥

ਮਾਸ ਬਾਰੇ ਭਾਵੇਂ ਸਿਖ ਇਤਿਹਾਸ ਤੇ ਗੁਰਬਾਣੀ ਵਿਚ ਬਹੁਤ ਕੁਝ ਲਿਖਿਆ ਹੋਇਆ ਮਿਲਦਾ ਹੈ, ਪਰ ਸਿਖਾਂ ਵਿਚ ਇਸ ਦੇ ਖਾਣ ਅਤੇ ਨਾ ਖਾਣ ਦਾ ਵਾਦ-ਵਿਵਾਦ ਛਿੜਿਆ ਹੀ ਰਹਿੰਦਾ ਹੈ। ਸਿਖ ਪੰਥ ਦੀਆਂ ਕੁਝ ਚੋਣਵੀਆਂ ਜਥੇਬੰਦੀਆਂ ਜਿਵੇਂ ਨਾਮਧਾਰੀ, ਨਿਰਮਲੇ, ਸੇਵਾ-ਪੰਥੀ, ਨਿਰਬਾਣ ਕੀਰਤਨੀ ਜਥੇ ਭਾਈ ਸਾਹਿਬ ਰਣਧੀਰ ਸਿੰਘ ਜੀ, ਸੰਤ ਰਾੜੇ ਵਾਲੇ, ਸੰਤ ਭਿੰਡਰਾਂ ਵਾਲੇ, ਸੰਤ ਕਲੇਰਾਂ ਵਾਲੇ, ਹੋਰ ਸੰਤਾਂ ਤੇ ਸੰਪ੍ਰਦਾਈਆਂ ਦੇ ਡੇਰੇ, ਕੁਝ ਪਰਸਿਧ ਵਿਅਕਤੀਆਂ, ਜਿਨ੍ਹਾਂ ਦੀ ਸੰਖਿਆ ਕੌਮ ਦਾ ਦਸਵਾਂ ਹਿੱਸਾ ਹੋਵੇਗੀ, ਮਾਸ (ਝਟਕਾ) ਖਾਣਾ ਸਿਖੀ ਰਹਿਤਾਂ ਦੇ ਵਿਰੁੱਧ ਸਮਝਦੇ ਹਨ, ਜਦੋਂ ਕਿ ਸਾਰੇ ਤਖਤ ਸਾਹਿਬਾਨ ਝਟਕਾ ਖਾਣ ਦੀ ਖੁਲ੍ਹ ਦਿੰਦੇ ਹਨ। ਸਿੱਖਾਂ ਦੀ ਬਹੁਤੀ ਗਿਣਤੀ ਝਟਕਾ ਮਾਸ ਖਾਣ ਦੇ ਹੱਕ

---

*'ਮਈ ੧੯੨੧ ਵਿਚ ਸ਼੍ਰੋਮਣੀ ਕਮੇਟੀ ਨੇ ਇਕ ਮਤਾ ਪਾਸ ਕਰਕੇ ਸਿਖ ਸੰਗਤਾਂ ਨੂੰ ਅਪੀਲ ਕੀਤੀ ਕਿ ਉਹ ੧੫ ਨਵੰਬਰ ੧੯੨੧ ਅਰਥਾਤ ਕਤਕ ਪੂਰਨਮਾਸ਼ੀ ਦੇ ਗੁਰਪੁਰਬ ਤਕ ਸ਼ਹੀਦਾਂ ਦੀ ਯਾਦ ਵਿਚ ਕਾਲੇ ਦਸਤਾਰੇ ਸਜਾਉਣ। ਨਨਕਾਣਾ ਸਾਹਿਬ ਵਿਚ ਕਾਲੇ ਰੰਗ ਦੇ ਕੜਾਹੇ ਭਰੇ ਪਏ ਸਨ, ਜਿਹੜਾ ਸਿਖ ਦਰਸ਼ਨ ਕਰਨ ਜਾਂਦਾ ਸੀ, ਸੇਵਾਦਾਰ ਉਸ ਦੀ ਦਸਤਾਰ ਕਾਲੀ ਰੰਗ ਦੇਂਦੇ ਸਨ। ਉਸ ਦਿਨ ਤੋਂ ਕਾਲੀ ਦਸਤਾਰ ਅਕਾਲੀਆਂ ਦੀ ਪੁਸ਼ਾਕ ਦਾ ਅੰਗ ਬਣ ਗਈ। ਪਹਿਲਾਂ ਕਾਲਾ ਦਸਤਾਰਾ ਜਾਂ ਨੀਲਾ ਬਾਣਾ ਨਿਹੰਗ ਸਿੰਘ ਰਖਦੇ ਸਨ।

[ਗਿ. ਪ੍ਰਤਾਪ ਸਿੰਘ ਲੇਖਕ ਅਕਾਲੀ ਲਹਿਰ ਦਾ ਇਤਿਹਾਸ,ਪੰਨਾ ੧੨੪

ਵਿਚ ਹੈ।

ਝਟਕਾ ਖਾਣ ਜਾਂ ਨਾ ਖਾਣ ਦੇ ਵਿਸ਼ੇ ਉਤੇ ਕਈ ਛੋਟੀਆਂ ਮੋਟੀਆਂ ਕਿਤਾਬਾਂ ਪਹਿਲਾਂ ਵੀ ਛਪਦੀਆਂ ਰਹੀਆਂ ਹਨ, ਪਰ ਇਨ੍ਹਾਂ ਸਾਲਾਂ ਵਿਚ ਕੁਝ ਇਹ ਪੁਸਤਕਾਂ ਛਪੀਆਂ ਹਨ:--

੧. ਝਟਕਾ ਮਾਸ ਪ੍ਰਥਾਇ ਤਤ ਗੁਰਮਤਿ ਨਿਰਣਯ ਲੇਖਕ ਭਾ. ਸਾਹਿਬ ਰਣਧੀਰ ਸਿੰਘ ਜੀ।

੨. ਝਟਕਾ ਪ੍ਰਕਾਸ਼ ਲੇਖਕ ਗਿ. ਨਿਰੰਜਨ ਸਿੰਘ ਜੀ ਸਰਲ।

੩. ਮਾਸ ਨਿਸ਼ੇਧ ਲੇਖਕ ਰਾਜਿੰਦਰ ਸਿੰਘ ਨਿਰਾਲਾ।

੪. ਹੰਸਾ ਹੀਰਾ ਮੋਤੀ ਚੁਗਣਾ ਲੇਖਕ ਸ. ਸੰਤੋਖ ਸਿੰਘ ਜੀ ਨਾਰੰਗ, ਵਾਈਸ ਚਾਂਸਲਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ।

੫. 'ਮਾਸ ਸ਼ਰਾਬ' ਇਕ ਪੁਸਤਕ ਸਿਖ ਮਿਸ਼ਨ ਬੰਬਈ ਵਲੋਂ ਵੀ ਛਪ ਚੁਕੀ ਹੈ। ਜਿਹੜੇ ਪਾਠਕ ਇਸ ਮਸਲੇ ਨੂੰ ਵਧੇਰੇ ਘੋਖਣਾ ਚਾਹੁੰਦੇ ਹਨ, ਉਹ ਆਪ ਉਪ੍ਰੋਕਤ ਪੁਸਤਕਾਂ ਨੂੰ ਪੜ੍ਹ ਕੇ ਵਿਚਾਰ ਲੈਣ।

ਮਾਸ ਦਾ ਛੋੜਨਾ-ਛੁੜਾਉਣਾ ਕਿਸੇ ਮਨੁੱਖ ਦੇ ਆਖਣ-ਵੇਖਣ ਨਾਲ ਨਹੀਂ ਹੁੰਦਾ। ਇਸ ਦਾ ਤਿਆਗ ਓਦੋਂ ਹੁੰਦਾ ਹੈ ਜਦੋਂ ਜਗਿਆਸੂ ਨੂੰ ਪੂਰੇ ਗੁਰੂ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦਾ ਮਿਲਾਪ ਹੁੰਦਾ ਹੈ। ਓਹ ਗੁਰੂ ਦਾ ਸਿਖ ਬਣਦਾ ਹੈ, ਅੰਮ੍ਰਿਤ ਛਕਦਾ ਹੈ, ਬਿਬੇਕੀ ਬਣਦਾ ਹੈ। ਜੋ ਰਹਿਤ-ਬਹਿਤ ਵਿਚ ਪੱਕਾ ਹੁੰਦਾ ਹੈ ਉਸ ਨੂੰ ਸਿਵਾਏ ਗੁਰਬਾਣੀ ਦੇ ਹੋਰ ਕੋਈ ਰਸ ਚੰਗਾ ਨਹੀਂ ਲਗਦਾ, ਸਭ ਰੱਸ ਫਿਕੇ ਲਗਦੇ ਹਨ। ਜਦੋਂ ਜੀਵ ਗੁਰੂ ਦਾ ਹੁਕਮ ਬੁਝਦਾ ਹੈ ਫਿਰ ਉਸ ਦਾ ਰਸਾਂ-ਕਸਾਂ ਤੋਂ ਛੁਟਕਾਰਾ ਹੋ ਜਾਂਦਾ ਹੈ, ਜਿਵੇਂ ਗੁਰੂ ਨਾਨਕ ਦੇਵ ਜੀ ਨੇ "ਪਹਿਲਾਂ ਮਾਸਹੁ ਨਿੰਮਿਆ...." ਵਾਲੇ ਸਲੋਕ ਦੀਆਂ ਅੰਤਲੀਆਂ ਪੰਕਤੀਆਂ ਵਿਚ ਨਿਰੂਪਣ ਕੀਤਾ ਹੈ:--

**ਸਤਿਗੁਰਿ ਮਿਲਿਐ, ਹੁਕਮੁ ਬੁਝੀਐ, ਤਾਂ ਕੋ ਆਵੈ ਰਾਸਿ ॥**
**ਆਪਿ ਛੁਟੇ ਨਹ ਛੁਟੀਐ, ਨਾਨਕ, ਬਚਨਿ ਬਿਣਾਸੁ ॥** [ਪੰਨਾ ੧੨੮੯

ਇਸ ਲਈ ਮਾਸ ਖਾਣ ਅਤੇ ਨਾ ਖਾਣ ਦੇ ਝਗੜੇ ਝੇੜੇ ਵਿਚ ਨਹੀਂ ਪੈਣਾ ਚਾਹੀਦਾ।

**ਬਾਦੁ ਬਿਬਾਦੁ ਕਾਹੂ ਸਿਉ ਨ ਕੀਜੈ ॥**
**ਰਸਨਾ ਰਾਮ ਰਸਾਇਨੁ ਪੀਜੈ ॥** [ਪੰਨਾ ੧੧੬੪

ਸੋ "ਅਭਾਖਿਆ ਕਾ ਕੁਠਾ ਬਕਰਾ ਖਾਣਾ" ਇਥੇ ਵਿਅੰਗ ਰੂਪ ਵਿਚ ਪਾਖੰਡੀ ਹਿੰਦੂਆਂ ਅਤੇ ਪੰਡਤਾਂ ਪ੍ਰਤੀ ਉਚਾਰਿਆ ਗਿਆ ਹੈ, ਜਿਵੇਂ ਮੁਸਲਮਾਨਾਂ ਨੂੰ ਟਕੋਰ ਲਾਈ ਹੈ, "ਮਾਣਸ ਖਾਣੇ ਕਰਹਿ ਨਿਵਾਜ"।

ਕਈ ਮਨੁੱਖ ਇਹ ਆਖਦੇ ਸੁਣੇ ਹਨ ਕਿ ਮਾਸ ਨਾਲ ਆਦਮੀ ਤਾਕਤਵਰ ਤੇ ਬਹਾਦਰ ਬਣਦਾ ਹੈ ਖਰ ਇਹ ਗੱਲ ਨਿਰਮੂਲ ਹੈ। ਜਿਤਨੇ ਜੀਵ ਜੰਤੂ ਹਨ, ਸਭ ਵਿਚ ਡਰ ਵਾਲੇ ਪ੍ਰਮਾਣੂ ਮੌਜੂਦ ਹਨ ਡਰ ਵਾਲੀ ਚੀਜ਼ ਖਾ ਕੇ ਬਹਾਦਰ ਨਹੀਂ ਬਣਿਆ ਜਾ ਸਕਦਾ। ਜਿਸ ਨੇ ਸੁਰਮਗਤੀ ਨੂੰ ਪ੍ਰਾਪਤ ਹੋਣਾ ਹੈ, ਉਹ

ਗੁਰਦੇਵ ਜੀ ਦੇ ਹੇਠ ਲਿਖੇ ਬਚਨਾਂ ਨੂੰ ਕਮਾਏ:-

**੧. ਨਾਨਕ, ਸੋ ਸੂਰਾ ਵਰੀਆਮੁ, ਜਿਨਿ ਵਿਚਹੁ ਦੁਸਟੁ ਅਹੰਕਰਣੁ ਮਾਰਿਆ॥**
**ਗੁਰਮੁਖਿ ਨਾਮੁ ਸਾਲਾਹਿ, ਜਨਮੁ ਸਵਾਰਿਆ ॥** [ਪੰਨਾ ੮੬

**੨. ਜਾ ਕਉ ਹਰਿ ਰੰਗੁ ਲਾਗੋ ਇਸ ਜੁਗ ਮਹਿ, ਸੋ ਕਹੀਅਤ ਹੈ ਸੂਰਾ॥**
**ਆਤਮ ਜਿਣੈ ਸਗਲ ਵਸਿ ਤਾ ਕੈ, ਜਾ ਕਾ ਸਤਿਗੁਰੁ ਪੂਰਾ॥** [ਪੰਨਾ ੬੭੦

'ਮਾਸ' ਬਾਰੇ ਵਿਸਥਾਰ ਸਹਿਤ ਜਾਣਕਾਰੀ ਲਈ ਪੜ੍ਹੋ "ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ ਪੋਥੀ ੧੨ਵੀਂ" ਪੰਨਾ ਪ੭ਪ-੮੮ 'ਮਾਸ ਮਾਸ ਕਰਿ ਮੂਰਖ ਝਗੜੇ...'।

**(੪) ਕਹੁ ਨਾਨਕ ਸਚੁ ਧਿਆਈਐ ॥ ਸੁਚਿ ਹੋਵੈ, ਤਾ ਸਚੁ ਪਾਈਐ ॥**

ਇਸ ਪੰਕਤੀ ਦੇ ਅਰਥ ਸਿਵਾਇ ਪ੍ਰੋ. ਸਾਹਿਬ ਸਿੰਘ ਜੀ ਦੇ ਸਭ ਟੀਕਾਕਾਰਾਂ ਦੇ ਇਕੋ ਜਿਹੇ ਹਨ। ਪ੍ਰੋਫੈਸਰ ਜੀ ਨੇ 'ਤਾਂ' ਮਗਰੋਂ ਬਿਸਰਾਮ ਦੇ ਕੇ ਇਸ ਦੇ ਅਰਥ ਇਉਂ ਕੀਤੇ ਹਨ:-

"ਹੇ ਨਾਨਕ! ਆਖ, ਪ੍ਰਭੂ ਨੂੰ ਧਿਆਉਣਾ ਚਾਹੀਦਾ ਹੈ। ਤਾਂ ਹੀ ਸੁੱਚ ਪਵਿਤਰਤਾ ਹੋ ਸਕਦੀ ਹੈ ਜੇ ਸੱਚਾ ਪ੍ਰਭੂ ਮਿਲ ਪਏ।"

ਭਾਵ, ਆਪ ਜੀ ਨੇ 'ਸੁਚ ਹੋਵੇ ਤਾਂ, ਮਗਰੋਂ ਬਿਸਰਾਮ ਦਿੱਤਾ ਹੈ। ਭਾਵੇਂ ਇਹ ਅਰਥ ਗੁਰਬਾਣੀ ਦੇ ਆਸ਼ੇ ਦੇ ਉਲਟ ਨਹੀਂ ਹਨ, ਪਰ ਉਪਰੋਕਤ ਪੰਕਤੀ ਦੇ ਮੁਤਾਬਿਕ ਵੀ ਨਹੀਂ ਹਨ। ਇਨ੍ਹਾਂ ਸਲੋਕਾਂ ਵਿਚ ਕੂੜ ਤੇ ਪਖੰਡ ਅਤੇ ਸੁਚ ਤੇ ਭਿਟ ਦੇ ਵਿਸ਼ੇ ਚਲ ਰਹੇ ਹਨ। ਇਹ ਗੱਲ ਹਰੇਕ ਪਰਮਾਰਥੀ ਜਾਣਦਾ ਹੈ ਕਿ ਜਦੋਂ ਵਾਹਿਗੁਰੂ ਜੀ ਦਾ ਨਾਮ ਅੰਦਰ ਵਸ ਜਾਵੇ ਤਾਂ ਹਰ ਤਰ੍ਹਾਂ ਦੀ ਪਵਿੱਤਰਤਾ ਆ ਜਾਂਦੀ ਹੈ। ਸੋ ਵਾਹਿਗੁਰੂ ਦਾ ਅੰਦਰ ਵਸਣਾ ਤਾਂ 'ਸਚੁ' ਦੀ ਪ੍ਰਾਪਤੀ ਹੈ। ਸੁੱਚ ਦੀ ਪ੍ਰਾਪਤੀ ਦਾ ਸਾਧਨ ਗੁਰਦੇਵ ਜੀ ਦਸਦੇ ਹਨ ਕਿ ਪ੍ਰਭੂ ਨੂੰ ਧਿਆਉਣਾ ਚਾਹੀਦਾ ਹੈ। ਜੇ ਨਾਮ ਜਪੀਏ, ਧਿਆਈਏ ਤਾਂ ਸੁੱਚੇ ਹੋਈਦਾ ਹੈ, ਅਜਿਹੀ ਆਤਮਿਕ ਸੁਚ ਦੁਆਰਾ ਹੀ ਪ੍ਰਭੂ ਦੀ ਪ੍ਰਾਪਤੀ ਹੁੰਦੀ ਹੈ:--

**ਗੁਰਮੁਖਿ ਧਿਆਵਹਿ ਸਿ ਅੰਮ੍ਰਿਤੁ ਪਾਵਹਿ, ਸੇਈ ਸੂਚੇ ਹੋਹੀ॥**
**ਅਹਿਨਿਸਿ ਨਾਮੁ ਜਪਹੁ ਰੇ ਪ੍ਰਾਣੀ, ਮੈਲੇ ਹਛੇ ਹੋਹੀ॥** [ਪੰਨਾ ੧੨੫੪

'ਤਾਂ' ਪਦ ਪੂਰਨ ਨਿਸਚੇ ਦਾ ਲਖਾਇਕ ਹੈ। ਜਿਵੇਂ ਕੋਈ 'ਸ਼ਰਤ' ਰਖੀ ਜਾਂਦੀ ਹੈ, ਜਿਵੇ:-

**ਜਿਸ ਤੇ ਸੁਤਾ ਨਾਨਕਾ, ਜਾਗਾਏ ਸੋਈ ॥**
**ਜੇ ਘਰੁ ਬੂਝੈ ਆਪਣਾ, ਤਾਂ ਨੀਦ ਨ ਹੋਈ ॥** [ਪੰਨਾ ੪੧੮

ਸਾਰੇ ਸਿੱਖ ਜਗਤ ਵਿੱਚ ਇਸ ਪੰਕਤੀ ਦਾ ਪਾਠ 'ਸੁਚਿ ਹੋਵੈ, ਤਾ ਸਚੁ ਪਾਈਐ' ਹੀ ਕੀਤਾ ਜਾਂਦਾ ਹੈ ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ ਦੇ ਕਰਤਾ ਪ੍ਰੋਫੈਸਰ ਸਾਹਿਬ ਸਿੰਘ ਜੀ ਨੇ 'ਸੁਚਿ ਹੋਵੈ ਤਾਂ, ਸਚੁ ਪਾਈਐ' ਪਾਠ ਅੰਕਿਤ ਕੀਤਾ ਹੈ। ਕੇਵਲ ਇਥੇ ਹੀ ਨਹੀਂ, ਆਪ ਜੀ ਨੇ ਲਗਪਗ ਹਰ ਥਾਂ ਤੇ 'ਤਾਂ' ਪਦ ਦਾ ਪ੍ਰਯੋਗ ਪਹਿਲੀ ਅੱਧੀ ਪੰਕਤੀ ਨਾਲ ਹੀ ਕੀਤਾ ਹੈ। ਜਿਵੇਂ ਕਿ:-

**ਵਿਦਿਆ ਵੀਚਾਰੀ ਤਾਂ, ਪਰਉਪਕਾਰੀ ॥**

ਇਸ ਸੰਦਰਭ ਵਿੱਚ ਇਹ ਦਸਣਾ ਉਚਿਤ ਹੋਵੇਗਾ ਕਿ ਸਾਧਾਰਨ ਭਾਸ਼ਾ ਤੇ ਗੁਰਬਾਣੀ ਵਿਚ 'ਤਾਂ' ਦਾ ਪ੍ਰਯੋਗ ਹਮੇਸ਼ਾਂ ਪੰਕਤੀ ਦੇ ਪਿਛਲੇ ਅਧੇ ਭਾਗ ਨਾਲ ਕੀਤਾ ਜਾਂਦਾ ਹੈ। ਹੋਰ ਤਾਂ ਹੋਰ ਜਦੋਂ ਅਸੀਂ ਅੰਗਰੇਜ਼ੀ ਭਾਸ਼ਾ ਦੇ ਫ਼ਿਕਰੇ ਲਿਖਦੇ ਹਾਂ ਤਾਂ 'if' ਪਹਿਲੇ ਅੱਧੇ ਫਿਕਰੇ ਨਾਲ ਆਉਂਦਾ ਹੈ ਤੇ ਦੂਜੇ ਨਾਲ 'Then' ਵਰਤਿਆ ਜਾਂਦਾ ਹੈ। ਇਸੇ ਤਰ੍ਹਾਂ ਪੰਜਾਬੀ ਵਾਰਤਕ ਉਤੇ ਵੀ ਇਹੀ ਨਿਯਮ ਲਾਗੂ ਹੁੰਦਾ ਹੈ, ਜਿਵੇਂ 'ਜੇ ਤੁਸੀਂ ਮਿਹਨਤ ਕਰੋਗੇ, ਤਾਂ ਜ਼ਰੂਰ ਪਾਸ ਹੋ ਜਾਓਗੇ'। ਆਸਾ ਕੀ ਵਾਰ ਦੇ ਪਠਨ-ਪਾਠਨ ਤੋਂ ਵੀ ਇਹੀ ਸਿੱਧ ਹੁੰਦਾ ਹੈ ਕਿ ਇਹ ਅਸੂਲ ਹਰ ਥਾਂ ਤੇ ਵਰਤਿਆ ਗਿਆ ਹੈ। ਜਿਵੇਂ:-

**੧. ਏਹੁ ਜੀਉ ਬਹੁਤੇ ਜਨਮ ਭਰੰਮਿਆ, ਤਾਂ ਸਤਿਗੁਰਿ ਸਬਦੁ ਸੁਣਾਇਆ॥**
**੨. ਹਉਮੈ ਬੂਝੈ, ਤਾਂ ਦਰੁ ਸੂਝੈ ॥**
**੩. ਕਿਰਪਾ ਕਰੇ ਜੇ ਆਪਣੀ, ਤਾਂ ਗੁਰ ਕਾ ਸਬਦੁ ਕਮਾਹਿ ॥**
**੪. ਦਾਨੁ ਮਹਿੰਡਾ ਤਲੀ ਖਾਕੁ, ਜੇ ਮਿਲੈ, ਤਾ ਮਸਤਕਿ ਲਾਈਐ ॥**

ਇਸ ਤੋਂ ਇਲਾਵਾ ਆਸਾ ਕੀ ਵਾਰ ਵਿਚ ਹੀ ਐਸੇ ਦਰਜਨ ਤੋਂ ਉਤੇ ਪ੍ਰਮਾਣ ਹਨ। ਕੁਝ ਅਜਿਹੇ ਪ੍ਰਮਾਣ ਵੀ ਉਪਲਬਧ ਹਨ ਜਿਨ੍ਹਾਂ ਵਿੱਚ ਪੂਰਨ ਬਿਸਰਾਮ ਮਗਰੋਂ 'ਤਾਂ' ਦੀ ਵਰਤੋਂ ਕੀਤੀ ਗਈ ਹੈ। ਜਿਵੇਂ:-

**੧- ਖਸਮੈ ਭਾਵੈ ਸੋ ਕਰੇ, ਮਨਹੁ ਚਿੰਦਿਆ ਸੋ ਫਲੁ ਪਾਇਸੀ ॥**
**ਤਾ ਦਰਗਹ ਪੈਧਾ ਜਾਇਸੀ ॥** [ਪੰਨਾ ੪੭੧

**੨- ਅੰਨੁ ਦੇਵਤਾ ਪਾਣੀ ਦੇਵਤਾ ਬੈਸੰਤਰ ਦੇਵਤਾ ਲੂਣ,**
**ਪੰਜਵਾ ਪਾਇਆ ਘਿਰਤੁ ॥ ਤਾ ਹੋਆ ਪਾਕੁ ਪਵਿਤੁ ॥** [ਪੰਨਾ ੪੭੩

ਬਾਕੀ ਬਾਣੀ ਵਿਚ ਵੀ ਅਜਿਹੀ ਬਿਵਸਥਾ ਹੈ। ਪਰ ਬੜੇ ਦੁਖ ਦੀ ਗੱਲ ਹੈ ਕਿ ਕਈ ਹੱਠੀ ਸੱਜਣ ਅਜੇ ਵੀ ਪ੍ਰੋਫੈਸਰ ਜੀ ਦੀ ਧਾਰਨਾ ਅਪਨਾਉਣ ਤੋਂ ਪਿਛੇ ਨਹੀਂ ਹਟਦੇ (ਕਿਉਂਕਿ ਸੱਚ ਨੂੰ ਧਿਆਉਣ ਨਾਲ ਆਤਮਿਕ) ਪਵਿਤਰਤਾ ਹੁੰਦੀ ਹੈ ਤਾਂ ਹੀ ਸਚ (ਪਰਮੇਸ਼ਰ) ਨੂੰ ਪਾਈਦਾ ਹੈ। ਗੁਰੂ ਪਿਆਰਿਓ! ਜੇ ਪਹਿਲਾਂ ਹੀ ਸਚ ਪਾ ਲਿਆ, ਫਿਰ ਸੁਚ ਦੀ ਕੀ ਲੋੜ ਰਹਿ ਗਈ?। ਸੁਚਿ ਹੋਵੈ ਤਾਂ, ਸਚੁ ਪਾਈਐ' ਨਾਲ ਪਾਠ-ਚਾਲ ਵਿੱਚ ਵੀ ਵਿਘਨ ਪੈਂਦਾ ਹੈ। ਸੋ 'ਸੁਚਿ ਹੋਵੈ, ਤਾਂ ਸਚੁ ਪਾਈਐ' ਪਰਚਲਤ ਪਾਠ ਹੀ ਠੀਕ ਹੈ।

## ਸਾਰੰਸ਼ ਅਤੇ ਸਿਧਾਂਤ

ਤੁਰਕ ਸਾਮਰਾਜ ਵਿਚ ਨਿਮਾਜ਼ੀ ਮੁਸਲਮਾਨਾਂ, ਹਿੰਦੂ ਦੀਵਾਨਾਂ ਅਤੇ ਬ੍ਰਾਹਮਣਾਂ ਦੀਆਂ ਕਰਤੂਤਾਂ ਦਾ ਪਾਜ ਖੋਲ੍ਹਦੇ ਹੋਏ ਗੁਰਦੇਵ ਜੀ ਪਖੰਡ ਤਿਆਗਣ ਦੀ ਸਿਖਿਆ ਦਿੰਦੇ ਹਨ। ਕੋਮਲਤਾ ਤੇ ਦਇਆਲਤਾ ਦੋਵੇਂ ਹੀ ਦੈਵੀ ਗੁਣ ਹਨ। ਮੁਸਲਮਾਨਾਂ ਨੂੰ ਮੋਮ-ਦਿਲ ਹੋਣਾ ਚਾਹੀਦਾ ਹੈ, ਪਰ ਇਹ ਵੀ ਹਕੂਮਤ ਨਾਲ ਮਿਲ ਕੇ ਭ੍ਰਿਸ਼ਟਾਚਾਰ ਵਿਚ ਭਾਈਵਾਲ ਬਣੇ ਹੋਏ ਹਨ। ਗਊ, ਬ੍ਰਾਹਮਣ ਅਤੇ ਹੋਰ ਗਰੀਬ ਜਨਤਾ ਤੇ ਮਸੂਲ (ਜਜ਼ੀਏ) ਠੋਸੇ ਜਾ ਰਹੇ ਹਨ। ਆਖਣ ਨੂੰ ਭਾਵੇਂ ਮੁਸਲਮਾਨ ਪੰਜ ਵਕਤ

ਨਿਮਾਜ਼ ਪੜ੍ਹ ਕੇ ਆਪਣੇ ਆਪ ਨੂੰ ਖ਼ੁਦਾਈ ਬੰਦੇ ਆਖਦੇ ਹਨ ਜੇ ਕਪੜਿਆਂ ਤੇ ਖ਼ੂਨ* ਦਾ ਕੋਈ ਕਤਰਾ ਡਿਗ ਪਵੇ ਜਾਂ ਹੋਰ ਮਲ ਮੂਤ ਦੀ ਛਿਟ ਪੈ ਜਾਵੇ ਤਾਂ ਆਪਣਾ ਜਾਮਾ ਪਲੀਤ ਹੋਇਆ ਸਮਝਦੇ ਹਨ, ਉਂਵ ਗਰੀਬਾਂ ਦਾ ਲਹੂ ਪੀਣ ਵਾਲੇ ਆਦਮ-ਖ਼ੋਰ ਬਣੇ ਹੋਏ ਹਨ।

ਹਿੰਦੂ ਦੀਵਾਨਾਂ ਅਤੇ ਬ੍ਰਾਹਮਣਾਂ ਦੀ ਹਾਲਤ ਬਹੁਤ ਨਿੱਘਰ ਗਈ ਹੈ। ਬਾਹਰਲਾ ਪਹਿਰਾਵਾ ਵੇਖੋ ਤਾਂ ਤੇੜ ਬੱਧੀ ਹੋਈ ਧੋਤੀ, ਮੱਥੇ ਤੇ ਟਿੱਕਾ, ਹੱਥ ਵਿਚ ਮਾਲਾ, ਗਲ ਵਿਚ ਜਨੇਊ, ਪਾਠ ਪੂਜਾ ਆਦਿ ਕਰਮਾਂ ਨਾਲ ਦਰਸ਼ਨੀ ਠਾਕੁਰ ਬਣੇ ਹੋਏ ਹਨ, ਪਰ ਜੇ ਇਨ੍ਹਾਂ ਦੀ ਪਰਖ ਕਰੀਏ ਤਾਂ ਪਤਾ ਲਗਦਾ ਹੈ ਕਿ ਇਹ ਆਪਣਾ ਧਰਮ ਛਡ ਕੇ ਮੁਸਲਮਾਨੀ ਸ਼ਰ੍ਹਾ ਨੂੰ ਕਬੂਲ ਕਰੀ ਬੈਠੇ ਹਨ। ਚਿੱਟੇ ਬਸਤਰ ਛਡ ਕੇ ਮੁਸਲਮਾਨੀ ਮਤ ਦੇ ਪਰਵਾਨੇ ਹੋਏ ਨੀਲੇ ਕਪੜੇ ਪਾਂਦੇ ਹਨ, ਤੁਰਕ- ਹਾਕਮਾਂ ਨੂੰ ਖ਼ੁੱਸ਼ ਕਰਨ ਲਈ ਮੁਸਲਮਾਨੀ ਕਿਤਾਬਾਂ ਪੜ੍ਹਦੇ ਤੇ ਪਰਚਾਰਦੇ ਹਨ। ਮੁਸਲਮਾਨੀ ਕਲਮਾ ਪੜ੍ਹ ਕੇ ਕੋਹਿਆ ਹੋਇਆ ਬਕਰਾ (ਮਾਸ) ਖਾਂਦੇ ਹਨ। ਮੁਸਲਮਾਨਾਂ ਤੋਂ ਇਤਨਾ ਡਰਦੇ ਹਨ ਕਿ ਪੂਜਾ ਪਾਠ ਅੰਦਰ ਲੁਕ ਕੇ ਕਰਦੇ ਹਨ। ਜਿਹੜੇ ਮੁਸਲਮਾਨ ਗਰੀਬਾਂ ਤੇ ਛੁਰੀਆਂ ਚਲਾਂਦੇ ਹਨ, ਭਾਵ ਮਾਣਸ-ਖਾਣੇ ਹਨ, ਓਹ ਨਿਮਾਜ਼ਾਂ ਪੜ੍ਹਦੇ ਹਨ ਉਨ੍ਹਾਂ ਮਲੇਛਾਂ ਦਾ ਧਾਨ (ਅੰਨ) ਖਾਣ ਵਾਲੇ ਹਿੰਦੂ ਮੁਨਸ਼ੀਆਂ ਦੇ ਘਰ ਬ੍ਰਾਹਮਣ ਲੋਕ ਸੰਖ ਪੂਰਦੇ ਹਨ। ਉਨ੍ਹਾਂ ਦੇ ਘਰਾਂ ਵਿਚ ਜਾ ਕੇ ਪ੍ਰੀਤੀ-ਭੋਜਨ ਖਾਂਦੇ ਹਨ। ਇਸ ਲਈ ਬ੍ਰਾਹਮਣਾਂ ਤੇ ਵੀ ਸਮਾਜ ਦਾ ਪ੍ਰਭਾਵ ਪਿਆ ਹੋਇਆ ਹੈ। ਲੋਕ-ਅਖਾਣ ਹੈ:-

**"ਜੈਸਾ ਅੰਨ ਤੈਸਾ ਮਨ"**

ਇਸ ਤਰ੍ਹਾਂ ਧਰਮ ਅੰਦਰ ਗਿਲਾਨੀ ਆਉਣ ਨਾਲ ਭ੍ਰਿਸ਼ਟਾਚਾਰ ਵਧ ਗਿਆ ਹੈ। ਗੁਰਦੇਵ ਜੀ ਸਾਰੀ ਗੱਲ ਦਾ ਨਿਚੋੜ ਇਉਂ ਕਢਦੇ ਹਨ ਕਿ ਹਿੰਦੂ ਦੀਵਾਨ ਜਿਸ ਗਊ ਦੇ ਗੋਬਰ ਦਾ ਪੋਚਾ ਪਾ ਕੇ, ਆਪਣਾ ਚੌਕਾ ਸੁੱਚਾ ਕਰਦੇ ਹਨ ਉਸੇ ਗਊ ਤੇ ਮਸੂਲ ਲਾਂਦੇ ਹਨ। ਇਸ ਤਰ੍ਹਾਂ ਦੀਆਂ ਕਰਤੂਤਾਂ ਨਾਲ ਭਉਜਲ ਤੋਂ ਨਿਸਤਾਰਾ ਨਹੀਂ ਹੋ ਸਕਦਾ। ਇਸ ਲਈ ਉਪਦੇਸ਼ ਦੇਂਦੇ ਹਨ:--

**ਛੋਡੀਲੇ ਪਾਖੰਡਾ ॥ ਨਾਮਿ ਲਇਐ ਜਾਹਿ ਤਰੰਦਾ ॥**

ਬਾਹਰਲੇ ਚਿਹਨ ਚੱਕਰਾਂ ਨਾਲ ਅੰਦਰਲੀ ਸੁੱਚਮਤਾ ਨਹੀਂ ਹੁੰਦੀ। ਜੇ ਮਨੁੱਖੀ ਹਿਰਦੇ ਅੰਦਰ ਕੂੜ ਹੀ ਕੂੜ ਹੋਵੇ, ਸ਼ੁੱਧ ਖੁਰਾਕ ਨਾ ਹੋਵੇ, ਸ਼ੁੱਧ ਪੋਸ਼ਾਕ ਨਾ ਹੋਵੇ, ਬਾਹਰੋਂ ਚੁਲੀਆਂ ਕਰਨ ਨਾਲ ਮਨ ਦੀ ਜੂਠ ਨਹੀਂ ਉਤਰਦੀ। ਗੁਰਦੇਵ ਜੀ ਫੁਰਮਾਉਂਦੇ ਹਨ:--

**ਨਾਨਕ ਚੁਲੀਆ ਸੁਚੀਆ, ਜੇ ਭਰਿ ਜਾਣੈ ਕੋਇ ॥**
**ਸੁਰਤੇ ਚੁਲੀ ਗਿਆਨ ਕੀ, ਜੋਗੀ ਕਾ ਜਤੁ ਹੋਇ ॥**
**ਬ੍ਰਹਮਣ ਚੁਲੀ ਸੰਤੋਖ ਕੀ, ਗਿਰਹੀ ਕਾ ਸਤੁ ਦਾਨੁ॥**
**ਰਾਜੇ ਚੁਲੀ ਨਿਆਵ ਕੀ, ਪੜਿਆ ਸਚੁ ਧਿਆਨੁ ॥** [ਪੰਨਾ ੧੨੪੦

*ਜੇ ਰਤੁ ਲਗੈ ਕਪੜੈ, ਜਾਮਾ ਹੋਇ ਪਲੀਤੁ॥ ਜੋ ਰਤੁ ਪੀਵਹਿ ਮਾਣਸਾ, ਤਿਨ ਕਿਉ ਨਿਰਮਲੁ ਚੀਤੁ॥ [ਪੰਨਾ ੧੪੦

ਸੋ ਕਿਸੇ ਧਰਮ ਨੂੰ ਪਰਖਣ ਦੀ ਸਹੀ ਕਸਵੱਟੀ ਉਸ ਧਰਮ ਦੇ ਲੋਕਾਂ ਦੀ ਕਰਤੂਤ ਨੂੰ ਪਰਖਣਾ ਹੈ। ਧਾਰਮਿਕ ਗੁਣਾਂ ਤੋਂ ਬਿਨਾਂ ਜਿਤਨਾ ਵੀ ਭੇਖ ਹੈ, ਸਭ ਪਖੰਡ ਰੂਪ ਹੈ ਅਤੇ ਸਿੱਖ ਧਰਮ ਵਿਚ ਉਸ ਦਾ ਮੁੱਲ ਇਕ ਭੰਨੀ ਕੌਡੀ ਜਿੰਨਾ ਵੀ ਨਹੀਂ ਹੈ। ਭਾਈ ਗੁਰਦਾਸ ਜੀ ਨੇ ਸਾਧ ਤੇ ਅਸਾਧ ਦੀ ਪ੍ਰੀਖਿਆ ਦਾ ਨਿਰਣਾ ਕਰਦੇ ਹੋਏ ਇਉਂ ਲਿਖਿਆ ਹੈ:–

**ਗੁੱਛਾ ਹੋਇ ਧ੍ਰਿਕਾਨੂਆ, ਕਿਉਂ ਵੁੜੀਐ ਦਾਖੈ ॥**
**ਅੱਕੈ ਕੇਰੀ ਖੱਖੜੀ, ਕੋਈ ਅੰਬੁ ਨ ਆਖੈ ॥**
**ਗਹਿਣੇ ਜਿਉਂ ਜ਼ਰਪੋਸ਼ ਦੇ, ਨਹੀ ਸੋਇਨ ਸਾਖੈ॥**
**ਫਟਕ ਨ ਪੁਜਨ ਹੀਰਿਆਂ, ਓਇ ਭਰੇ ਬਿਆਖੈ॥**
**ਧਉਲੇ ਦਿਸਨਿ ਛਾਹਿ ਦੁਧ, ਸਾਦਹੁੰ ਗੁਣ ਗਾਖੈ ॥**
**ਤਿਉ ਸਾਧ ਅਸਾਧ ਪਰਖੀਅਨਿ, ਕਰਤੂਤਿ ਸੁਭਾਖੈ॥** [ਭਾ. ਗੁ. ਵਾ. ੩੫-੧੭

ਅੱਜ ਕਲ ਪਖੰਡ ਦੀ ਗੁੱਡੀ ਚੜ੍ਹੀ ਹੋਈ ਹੈ। ਬੇਅੰਤ ਭੇਖ, ਡੇਰੇਦਾਰ ਅਖੌਤੀ ਸਾਧ ਸੰਤ ਆਪੇ ਬਣੇ ਗੁਰੂ ਸ੍ਰੀ ਮਾਨ ੧੦੧ ਅਤੇ ੧੦੮ ਅਥਵਾ ਬ੍ਰਹਮ-ਕੁਮਾਰੀਆਂ ਤੇ ਦਿੱਲੀ ਦੇ ਨਿਰੰਕਾਰੀਆਂ ਤੇ ਰਾਧਾ ਸੁਆਮੀਆਂ ਨੇ ਚਿੱਟੇ ਕਪੜੇ ਪਾ ਕੇ, ਲੋਕਾਂ ਨੂੰ ਫਸਾਉਣ ਲਈ ਪਖੰਡ-ਜਾਲ ਤਣਿਆ ਹੋਇਆ ਹੈ। ਲੋਕ-ਰਾਜ ਹੋਣ ਕਰਕੇ ਇਹ ਆਸ ਨਹੀਂ ਕੀਤੀ ਜਾ ਸਕਦੀ ਕਿ ਪਹਿਰਾਵੇ ਨਾਲ ਸਰਕਾਰੀ ਪੱਧਰ ਤੇ ਲੋਕਾਂ ਦੇ ਜੀਵਨ ਵਿਚ ਕੋਈ ਪਰਿਵਰਤਨ ਲਿਆਂਦਾ ਜਾ ਸਕੇਗਾ। ਸਾਡੀਆਂ ਸਿੰਘ ਸਭਾਵਾਂ ਤੇ ਹੋਰ ਧਾਰਮਿਕ ਜਥੇ-ਬੰਦੀਆਂ ਸਿਖ-ਧਰਮ ਦੇ ਮੁੱਢਲੇ ਅਸੂਲਾਂ ਦੇ ਉਲੰਘਣਾ ਕਰਨ ਵਾਲਿਆਂ ਵਿਰੁੱਧ ਕਾਰਵਾਈ ਕਰ ਸਕਦੀਆਂ ਹਨ, ਜੇ ਉਹ ਇਸ ਬੰਨੇ ਆਪ ਧਿਆਨ ਦੇਣ ਅਤੇ ਲੋਕਾਂ ਸਾਹਮਣੇ ਖ਼ਾਲਸ ਰੂਪ ਵਿਚ ਨਿਰ-ਇੱਛਤ ਹੋ ਕੇ ਅਗਵਾਈ ਕਰਨ ਤਾਂ ਸ੍ਰੀ ਅਕਾਲ ਤਖਤ ਸਾਹਿਬ ਜੀ ਦੇ ਹੁਕਮਨਾਮਿਆਂ ਰਾਹੀਂ ਲੋੜੀਂਦਾ ਪਰਿਵਰਤਨ ਹੋਂਦ ਵਿੱਚ ਆ ਜਾ ਸਕਦਾ ਹੈ।

**ਸਲੋਕ ਮ: ੧ ॥ ਜੇ ਮੋਹਾਕਾ ਘਰੁ ਮੁਹੈ, ਘਰੁ ਮੁਹਿ ਪਿਤਰੀ ਦੇਇ ॥ ਅਗੈ ਵਸਤੁ ਸਿਵਾਣੀਐ ਪਿਤਰੀ ਚੋਰ ਕਰੇਇ ॥ ਵਢੀਅਹਿ ਹਥ ਦਲਾਲ ਕੇ, ਮੁਸਫੀ ਏਹ ਕਰੇਇ ॥ ਨਾਨਕ, ਅਗੈ ਸੋ ਮਿਲੈ, ਜਿ ਖਟੇ ਘਾਲੇ ਦੇਇ ॥੧॥**

**ਮ: ੧ ॥ ਜਿਉ ਜੋਰੂ ਸਿਰਨਾਵਣੀ, ਆਵੈ ਵਾਰੋ ਵਾਰ ॥ ਜੂਠੇ ਜੂਠਾ ਮੁਖਿ ਵਸੈ, ਨਿਤ ਨਿਤ ਹੋਇ ਖੁਆਰ ॥ ਸੂਚੇ ਏਹਿ ਨ ਆਖੀਅਹਿ, ਬਹਨਿ ਜਿ ਪਿੰਡਾ ਧੋਇ ॥ ਸੂਚੇ ਸੇਈ ਨਾਨਕਾ, ਜਿਨ ਮਨਿ ਵਸਿਆ ਸੋਇ ॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਪਿਤਰੀਂ, ਵਢੀਅਹਿਂ, ਆਖੀਅਹਿਂ।

**ਫੁਟਕਲ:** 'ਮੋਹਾਕਾ' ਪਦ ਨੂੰ ਪਦ-ਛੇਦ ਕਰਕੇ 'ਮੋਹਾ ਕਾ' ਪਾਠ ਕਰਨਾ ਅਸ਼ੁੱਧ ਹੈ। ਕਈ ਪਾਠਕ ਲਗਾਂ ਮਾਤਰਾਂ ਵਲ ਧਿਆਨ ਨਹੀਂ ਦਿੰਦੇ। ਪਾਠ ਕਰਨ ਵੇਲੇ 'ਘਰੁ ਮੁਹਿ ਪਿਤਰੀ ਦੇਇ' ਨੂੰ 'ਘਰੁ

ਮਹਿ ਪਿਤਰੀ ਦੇਇ' ਪੜ੍ਹ ਜਾਂਦੇ ਹਨ, ਜਿਸ ਨਾਲ ਅਰਥ ਦਾ ਅਨਰਥ ਹੋ ਜਾਂਦਾ ਹੈ।

**ਪਦ ਅਰਥ:** ਮੋਹਾਕਾ=ਚੋਰ, ਲੁਟੇਰਾ। ਮੁਹੈ=ਲੁਟੇ। ਮੁਹਿ=ਲੁਟ ਕੇ। ਪਿਤਰੀ ਦੇਇ=ਪਿਤਰਾਂ (ਮਰ ਗਏ ਵੱਡੇ ਵਡੇਰਿਆਂ ਨਮਿਤ) ਦੇਵੇ। ਸਿਞਾਣੀਐ=ਪਛਾਣੀ ਜਾਂਦੀ ਹੈ। ਵਢੀਅਹਿ=ਕੱਟੇ ਜਾਂਦੇ ਹਨ। ਦਲਾਲ=ਸੌਦਾ ਕਰਾਉਣ ਵਾਲਾ (ਬ੍ਰਾਹਮਣ)। ਮੁਸਫੀ=ਇਨਸਾਫ (ਨਿਆਂ)।

ਜੋਰੂ=ਇਸਤ੍ਰੀ। ਸਿਰਨਾਵਣੀ=ਸਿਰ ਨਵ੍ਹਾਉਣ ਵਾਲੀ, ਭਾਵ ਮਾਹਵਾਰੀ ਰਿਤੂ। ਵਾਰੋ ਵਾਰ=ਹਰ (ਮਹੀਨੇ) ਵਾਰ। ਜੂਠੇ=ਅਪਵਿੱਤਰ ਮਨੁੱਖ। ਜੂਠਾ=ਭਿਟਿਆ ਹੋਇਆ ਪਦਾਰਥ। ਮੁਖਿ=ਮੂੰਹ ਵਿਚ।

**ਅਰਥ:** ਜੇ ਚੋਰ (ਕਿਸੇ ਦੇ) ਘਰ ਨੂੰ ਲੁਟ ਕੇ ਪਿੱਤਰਾਂ ਦੇ (ਨਮਿਤ ਭਾਵ ਸਰਾਧ ਵਿਚ ਕੋਈ ਚੀਜ਼ ਦਾਨ ਵਜੋਂ) ਦੇਵੇ ਤਾਂ (ਉਹ) ਚੀਜ਼ ਅਗੇ (ਪਰਲੋਕ ਵਿਚ) ਪਛਾਣੀ ਜਾਂਦੀ ਹੈ ਤੇ (ਉਸ ਚੋਰ ਦੇ) ਪਿਤਰਾਂ ਨੂੰ ਚੋਰ ਬਣਾਉਂਦੀ ਹੈ। (ਪਿੱਤਰਾਂ ਨੂੰ ਚੀਜ਼ ਪਹੁੰਚਾਉਣ ਵਾਲੇ ਬ੍ਰਾਹਮਣ ਰੂਪੀ) ਦਲਾਲ ਦੇ ਹੱਥ ਵੱਢੇ ਜਾਂਦੇ ਹਨ, ਨਿਆਉਂ ਕਰਨ ਵਾਲਾ) ਮੁਨਸਫ (ਧਰਮਰਾਜ) ਇਹ (ਫੈਸਲਾ) ਕਰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਅਗੇ (ਭਾਵ ਪਰਲੋਕ) ਵਿਚ ਉਹ ਚੀਜ਼ ਮਿਲਦੀ ਹੈ ਜਿਹੜੀ ਮਨੁੱਖ ਇਸ ਜਗਤ ਵਿਚ ਖਟ ਕਮਾ ਕੇ (ਭਾਵ ਧਰਮ ਦੀ ਕਿਰਤ ਕਰਕੇ ਦਾਨ ਵਜੋਂ) ਦਿੰਦਾ ਹੈ।੧।

ਜਿਵੇਂ ਇਸਤਰੀ ਨੂੰ ਮਾਹਵਾਰੀ (ਰਿਤੂ) ਹਰੇਕ ਮਹੀਨੇ ਆਉਂਦੀ ਹੈ (ਤੇ ਓਦੋਂ ਉਹ ਅਪਵਿੱਤਰ ਗਿਣੀ ਜਾਂਦੀ ਹੈ, ਇਸੇ ਤਰ੍ਹਾਂ) ਜੂਠੇ ਮਨੁੱਖ ਦੇ ਮੂੰਹ ਵਿਚ (ਹਰ ਵੇਲੇ ਝੂਠ ਦੀ) ਜੂਠ ਵੱਸੀ ਰਹਿੰਦੀ ਹੈ, (ਉਹ) ਨਿਤਾਪ੍ਰਤੀ ਖਜਲ ਖੁਆਰ ਹੁੰਦਾ ਹੈ। ਇਹੋ ਜਿਹੇ (ਮਨੁੱਖ) ਸੁੱਚੇ ਨਹੀਂ ਆਖੇ ਜਾਂਦੇ ਜਿਹੜੇ (ਨਿਰਾ) ਸਰੀਰ ਧੋ ਕੇ (ਸੁੱਚੇ ਬਣ) ਬਹਿੰਦੇ ਹਨ। ਨਾਨਕ (ਗੁਰਦੇਵ ਜੀ ਫੁਰਮਾਉਂਦੇ ਹਨ ਕਿ ਅਸਲ ਵਿਚ) ਸੁੱਚੇ ਉਹੀ ਮਨੁੱਖ ਹਨ ਜਿਨ੍ਹਾਂ ਦੇ ਮਨ ਵਿੱਚ (ਅਕਾਲ ਪੁਰਖ) ਵਸਿਆ ਹੋਇਆ ਹੈ।੨।

**ਪਉੜੀ ॥ ਤੁਰੇ ਪਲਾਣੇ ਪਉਣ ਵੇਗ, ਹਰ ਰੰਗੀ ਹਰਮ ਸਵਾਰਿਆ ॥ ਕੋਠੇ ਮੰਡਪ ਮਾੜੀਆ ਲਾਇ ਬੈਠੇ ਕਰਿ ਪਾਸਾਰਿਆ ॥ ਚੀਜ ਕਰਨਿ ਮਨਿ ਭਾਵਦੇ, ਹਰਿ ਬੁਝਨਿ ਨਾਹੀ, ਹਾਰਿਆ ॥ ਕਰਿ ਫੁਰਮਾਇਸਿ ਖਾਇਆ, ਵੇਖਿ ਮਹਲਤਿ ਮਰਣੁ ਵਿਸਾਰਿਆ ॥ ਜਰੁ ਆਈ, ਜੋਬਨਿ ਹਾਰਿਆ ॥੧੭॥**

## ਉਚਾਰਨ ਸੇਧ

**ਬਿੰਦੀ ਸਹਿਤ:** ਰੰਗੀਂ, ਮਾੜੀਆਂ, ਭਾਂਵਦੇ।

**ਫੁਟਕਲ:** 'ਮਹਲਤਿ' ਪਦ ਨੂੰ 'ਮਹਲ ਤਿ' ਪਦ-ਛੇਦ ਕਰਕੇ ਉਚਾਰਨਾਂ ਅਸ਼ੁੱਧ ਹੈ।

**ਪਦ ਅਰਥ:** ਤੁਰੇ=ਘੋੜੇ। ਪਲਾਣੇ=ਕਾਠੀਆਂ। ਪਉਣ ਵੇਗ=ਹਵਾ ਵਾਂਗ ਤੇਜ਼ ਚਲਣ ਵਾਲੇ। ਹਰ ਰੰਗੀ=ਹਰ ਪ੍ਰਕਾਰ ਦੇ ਰੰਗਾਂ ਨਾਲ। ਹਰਮ=ਮਹੱਲ। ਚੀਜ=ਮੌਜ, ਤਮਾਸ਼ਾ ਕਰਿ ਫੁਰਮਾਇਸਿ= ਹੁਕਮ ਚੜ੍ਹਾ ਕੇ। ਮਹਲਤਿ=(ਮਹਲ ਦਾ ਬਹੁ ਵਚਨ) ਮਹਲਾਤਿ। ਜਰੁ=ਬੁਢੇਪੇ ਦੀ ਅਵਸਥਾ। ਜੋਬਨਿ= ਜੁਆਨੀ।

**ਅਰਥ:** (ਜਿਨ੍ਹਾਂ ਪਾਸ) ਘੋੜੇ ਕਾਠੀਆਂ (ਸਮੇਤ) ਹਵਾ ਵਾਂਗ ਤੇਜ਼ ਚਲਣ ਵਾਲੇ ਹਨ (ਅਤੇ

**ਚਾਰੇ ਦੀਵੇ ਚਹੁ ਹਥਿ ਦੀਏ, ਏਕਾ ਏਕੀ ਵਾਰੀ ॥** [ਪੰਨਾ ੧੧੯੦

ਭਾਵ, ਹੇ ਵਾਹਿਗੁਰੂ ਜੀ! ਤੁਸਾਂ ਨੌ ਖੰਡ, ਸਤ ਦੀਪ, ਚਉਦਹ ਲੋਕ, ਤਿੰਨ ਲੋਕ, ਚਾਰ ਦਿਸ਼ਾਂ, ਜੀਆਂ ਦੇ ਵਸਣ ਲਈ ਸੁੰਦਰ ਮਹਿਲਾਤ ਬਣਾ ਕੇ (ਆਪਣੀ ਸਤਾ ਨਾਲ) ਟਿੱਕਾ ਕੇ ਰਖੇ ਹਨ। ਚਾਰ ਗਿਆਨ ਰੂਪੀ ਦੀਵੇ ਚਾਰ ਜੁਗਾਂ ਦੇ ਹੱਥ ਵਿਚ ਆਪੋ ਆਪਣੀ ਵਾਰੀ ਅਨੁਸਾਰ ਦਿਤੇ ਹਨ।

ਇਹ ਮਹਲ ਮਾੜੀਆਂ ਤੇ ਮਾਇਆ ਇਕ ਪ੍ਰਕਾਰ ਦਾ ਅਮਲ ਗਲੋਲਾ ਹੈ, ਜੀਵ ਕੂੜ ਦਾ ਅਮਲ ਗਲੋਲਾ ਖਾ ਕੇ ਮਰਨਾ ਵਿਸਾਰ ਬੈਠਾ ਹੈ। ਗੁਰਦੇਵ ਜੀ ਫੁਰਮਾਉਂਦੇ ਹਨ:—

**੧. ਚਿਤੇ ਦਿਸਹਿ ਧਉਲਹਰ, ਬਗੇ ਬੰਕ ਦੁਆਰ ॥**
**ਕਰਿ ਮਨ ਖੁਸੀ ਉਸਾਰਿਆ, ਦੂਜੈ ਹੇਤਿ ਪਿਆਰਿ॥** [ਪੰਨਾ ੬੨

**੨. ਅਮਲੁ ਗਲੋਲਾ ਕੂੜ ਕਾ, ਦਿਤਾ ਦੇਵਣਹਾਰਿ॥**
**ਮਤੀ ਮਰਣੁ ਵਿਸਾਰਿਆ, ਖੁਸੀ ਕੀਤੀ ਦਿਨ ਚਾਰਿ॥** [ਪੰਨਾ ੧੫

ਸੋ ਇਥੇ 'ਮਹਲਤਿ' ਪਾਠ ਹੀ ਸ਼ੁੱਧ ਹੈ।

## ਸਾਰੰਸ਼ ਅਤੇ ਸਿਧਾਂਤ

ਹਿੰਦੂ ਧਰਮ ਦੇ ਸ਼ਾਸਤਰਾਂ ਅਨੁਸਾਰ ਮਰੇ ਹੋਏ ਵਡੇ-ਵਡੇਰਿਆਂ ਅਰਥਾਤ ਪਿਤਰਾਂ ਨੂੰ ਪ੍ਰਸੰਨ ਕਰਨ ਲਈ ਉਨ੍ਹਾਂ ਦੇ ਨਮਿਤ ਦੁੱਧ, ਦਹੀਂ, ਚਾਵਲ, ਪੂਰੀਆਂ, ਕੜਾਹ, ਖੀਰ ਤੇ ਹੋਰ ਪੈਸੇ ਆਦਿਕ ਮਣਸ ਕੇ ਬ੍ਰਾਹਮਣਾਂ ਨੂੰ ਦਾਨ ਕਰਨ ਦਾ ਨਾਉਂ ਸ਼ਰਾਧ ਹੈ। ਸ਼ਰਾਧ ਦੇ ਅਰਥ ਹਨ-ਸ਼ਰਧਾ ਨਾਲ ਕੀਤਾ ਹੋਇਆ ਕਰਮ। ਉਨ੍ਹਾਂ ਦੇ ਖ਼ਿਆਲ ਅਨੁਸਾਰ ਦਾਨ ਕੀਤੀਆਂ ਚੀਜ਼ਾਂ ਨੂੰ ਪਹੁੰਚਾਣ ਦੀ ਜ਼ਾਮਨ ਅਗਨੀ ਹੁੰਦੀ ਹੈ। ਉਨ੍ਹਾਂ ਦਾ ਇਹ ਵੀ ਖ਼ਿਆਲ ਹੈ ਕਿ ਸਾਰੀਆਂ ਵਸਤੂਆਂ ਨੂੰ ਪਿਤਰਾਂ ਤਾਈਂ ਪਿਤਰ-ਲੋਕ ਵਿਚ ਵੰਡਣ ਦੀ ਡਿਊਟੀ ਅਰਜਮਾ ਨਾਮ ਪਿਤਰ ਦੀ ਹੈ, ਜੋ ਸਭ ਪਿਤਰਾਂ ਦਾ ਸਰਦਾਰ ਮੰਨਿਆ ਜਾਂਦਾ ਹੈ।

ਸ਼ਰਾਧਾਂ ਦੇ ਮੁੱਖ ਭੇਦ ਤਿੰਨੇ ਹਨ, ਜਿਨ੍ਹਾਂ ਦਾ ਵੇਰਵਾ ਇਉਂ ਹੈ:-

ਖਿਆਹੀ-ਪਿਤਰ ਦੇ ਮਰਨ ਵਾਲੇ ਮਹੀਨੇ ਉਸੇ ਥਿਤ ਵਾਲੇ ਦਿਨ ਸ਼ਰਾਧ ਕਰਨਾ।

ਪਾਰਬਣ--ਅਮਾਵਸ, ਪੂਰਨਮਾਸ਼ੀ ਵਾਲੇ ਦਿਨ ਜਾਂ ਪੁਰਬਾਂ ਅਤੇ ਤੀਰਥਾਂ ਤੇ ਪਿਤਰਾਂ ਨਮਿਤ ਪੁੰਨ ਕਰਨਾ।

ਮੁਹਾਲਯ—ਅੱਸੂ ਦੇ ਹਨੇਰੇ ਪਖ ਵਿਚ ਪਿਤਰਾਂ ਨੂੰ ਤ੍ਰਿਪਤ ਕਰਨਾ।

ਹਿੰਦੂਆਂ ਵਿਚ ਆਮ ਸ਼ਰਾਧ ਮੰਨੂ ਦੇ ਖਿਆਲ ਅਨੁਸਾਰ ਕੀਤੇ ਜਾਂਦੇ ਹਨ। ਜੇ ਉਨ੍ਹਾਂ ਦਾ ਵੇਰਵਾ ਦਿਤਾ ਜਾਵੇ ਤਾਂ ਹੋ ਸਕਦਾ ਹੈ ਕਿ ਅੱਜ ਦਾ ਪੱਕਾ ਹਿੰਦੂ ਵੀ ਉਸ ਨੂੰ ਮੰਨਣ ਤੋਂ ਆਪਣਾ ਮੂੰਹ ਮੋੜ ਲਵੇ। ਸ਼ਰਾਧਾਂ ਬਾਰੇ ਚਾਰ-ਵਾਕ ਮਤ ਦਾ ਇਹ ਸਿਧਾਂਤ ਹੈ ਕਿ ਇਹ ਰਸਮ ਕਿਸੇ ਲੋਭੀ ਪੁਰਸ਼ ਦੀ ਚਲਾਈ ਹੋਈ ਹੈ।

ਜੇ ਇਸ ਲੋਕ ਵਿਚ ਇਕ ਮਨੁੱਖ ਦੀ ਖਾਧੀ ਹੋਈ ਚੀਜ਼ ਦੂਜੇ ਮਨੁੱਖ ਦੇ ਪੇਟ ਵਿਚ ਨਹੀਂ ਜਾ ਸਕਦੀ ਤਾਂ ਇਹ ਕਿਵੇਂ ਮੰਨਿਆ ਜਾ ਸਕਦਾ ਹੈ ਕਿ ਬ੍ਰਾਹਮਣ ਨੂੰ ਦਿਤੀਆਂ ਹੋਈਆਂ ਵਸਤਾਂ ਪਰਲੋਕ

ਵਿਚ ਪਿਤਰਾਂ ਪਾਸ ਪਹੁੰਚ ਜਾਂਦੀਆਂ ਹਨ? ਇਸ ਲਈ ਮੱਸਿਆ, ਸੰਗਰਾਂਦ ਜਾਂ ਹੋਰ ਪੁਰਬਾਂ ਤੇ ਦਾਨ ਕਰਨਾ ਬ੍ਰਾਹਮਣਵਾਦੀ ਪ੍ਰਭਾਵ ਹੈ। ਇਸ ਖਿਆਲ ਨਾਲ ਕਿ ਕਿਸੇ ਦੇ ਦਿਤੇ ਹੋਏ ਪਦਾਰਥ ਪਿਤਰਾਂ ਨੂੰ ਪਹੁੰਚਦੇ ਹਨ, ਵਡੀ ਭੁੱਲ ਹੈ। ਪਿਤਰਾਂ ਨੂੰ ਕੁਝ ਨਹੀਂ ਪਹੁੰਚਦਾ।

ਸਿਖ ਧਰਮ ਪਿਤਰਾਂ ਨਮਿਤ ਸਰਾਧ ਆਦਿ ਕਰਮ ਕਰਨ ਵਿਚ ਬਿਲਕੁਲ ਵਿਸ਼ਵਾਸ਼ ਨਹੀਂ ਰਖਦਾ। ਕਈ ਭੋਲੀਆਂ ਭਾਲੀਆਂ ਭੈਣਾਂ ਤੇ ਮਾਤਾਵਾਂ ਹਿੰਦੂ-ਧਰਮ ਦੇ ਪੁਰਾਣੇ ਪ੍ਰਭਾਵ ਹੇਠਾਂ ਅਜੇ ਤਕ ਵੀ ਪਿਤਰਾਂ ਪ੍ਰਤੀ ਆਪਣੀ ਸ਼ਰਧਾ ਸਰਾਧਾਂ ਦੇ ਰੂਪ ਵਿਚ ਪਰਗਟ ਕਰਦੀਆਂ ਹਨ। ਫ਼ਰਕ ਕੇਵਲ ਇਤਨਾ ਪਿਆ ਹੈ ਕਿ ਬ੍ਰਾਹਮਣਾਂ ਨੂੰ ਭੋਜਨ ਛਕਾਉਣ ਦੀ ਥਾਂ ਗ੍ਰੰਥੀਆਂ ਨੂੰ ਜਾਂ ਪੰਜ ਸਿਖਾਂ ਦੀ ਗਿਣਤੀ ਪੂਰੀ ਕਰਕੇ ਉਨ੍ਹਾਂ ਨੂੰ ਪ੍ਰਸ਼ਾਦ ਛੱਕਾ ਦਿਤਾ ਜਾਂਦਾ ਹੈ। ਕਈ ਵੀਰ ਦਿਲ ਦਾ ਭਰਮ ਮਿਟਾਉਣ ਲਈ ਪਿਤਰਾਂ ਨਮਿਤ ਕੜਾਹ ਪ੍ਰਸ਼ਾਦ ਦੀ ਦੇਗ ਕਰਾ ਦੇਂਦੇ ਹਨ ਅਤੇ ਆਪਣੇ ਆਪ ਨੂੰ ਵੱਡਾ ਗੁਰਮਤਿ-ਵਿਸ਼ਵਾਸੀ ਦਸਦੇ ਹਨ। ਗੁਰਸਿਖਾਂ ਦੀ ਸੇਵਾ ਕਰਨੀ, ਭੋਜਨ ਛਕਾਉਣਾ ਚੰਗਾ ਹੈ, ਕਿਉਂਕਿ ਭਾਈ ਗੁਰਦਾਸ ਜੀ ਫੁਰਮਾਉਂਦੇ ਹਨ:—

**ਜਗ ਭੋਗ ਨਈਵੇਦ ਲਖ,**
**ਗੁਰਮੁਖਿ ਮੁਖਿ ਇਕੁ ਦਾਣਾ ਪਾਇਆ॥** [ਭਾ. ਗੁ. ਵਾ. ੭-੧੩

ਪਰ ਸ਼ਰਾਧ-ਰੀਤੀ ਨੂੰ ਮੁਖ ਰਖ ਕੇ ਛਕਾਉਣਾ ਸਭ ਵਿਅਰਥ ਹੈ।

ਗੁਰਬਾਣੀ ਇਸ ਗੱਲ ਦੀ ਸਾਖ ਭਰਦੀ ਹੈ ਕਿ ਪਿਤਰਾਂ ਨਮਿਤ ਦਿਤੇ ਹੋਏ ਪਦਾਰਥ ਪਰਲੋਕ ਵਿਚ ਨਹੀਂ ਪਹੁੰਚਦੇ, ਸਗੋਂ ਕੁੱਤੇ ਤੇ ਕਾਂ ਆਦਿ ਹੀ ਖਾ ਜਾਂਦੇ ਹਨ, ਕਿਉਂਕਿ ਕਾਵਾਂ ਨੂੰ ਅੰਨ ਤੇ ਚਉਲ ਪਾਉਣਾ ਸਨਾਤਨੀ ਵੀਚਾਰ ਅਨੁਸਾਰ ਪੁੰਨ ਸਮਝਿਆ ਜਾਂਦਾ ਹੈ। ਭਗਤ ਕਬੀਰ ਜੀ ਸ਼ਰਾਧਾਂ ਸੰਬੰਧੀ ਕਹਿੰਦੇ ਹਨ ਕਿ ਜੀਉਂਦੇ ਪਿਤਰਾਂ ਨੂੰ ਤਾਂ ਕੋਈ ਮਨਾਉਂਦਾ ਨਹੀਂ, ਮੋਇਆਂ ਦੇ ਸ਼ਰਾਧ ਕਰਾਏ ਜਾਂਦੇ ਹਨ; ਇਸ ਤਰ੍ਹਾਂ ਨਾਲ ਸੱਚੀ ਪ੍ਰਸੰਨਤਾ ਦੀ ਪ੍ਰਾਪਤੀ ਨਹੀਂ ਹੁੰਦੀ:—

**ਜੀਵਤ ਪਿਤਰ ਨ ਮਾਨੈ ਕੋਊ, ਮੂਏ ਸਿਰਾਧ ਕਰਾਹੀ॥**
**ਪਿਤਰ ਭੀ ਬਪੁਰੇ ਕਹੁ ਕਿਉ ਪਾਵਹਿ, ਕਊਆ ਕੂਕਰ ਖਾਹੀ॥੧॥**
**ਮੋਕਉ ਕੁਸਲ ਬਤਾਵਹੁ ਕੋਈ ॥**
**ਕੁਸਲੁ ਕੁਸਲੁ ਕਰਤੇ ਜਗੁ ਬਿਨਸੈ, ਕੁਸਲੁ ਭੀ ਕੈਸੇ ਹੋਈ॥੧॥ਰਹਾਉ॥**
**ਮਾਟੀ ਕੇ ਕਰਿ ਦੇਵੀ ਦੇਵਾ, ਤਿਸੁ ਆਗੈ ਜੀਉ ਦੇਹੀ॥**
**ਐਸੇ ਪਿਤਰ ਤੁਮਾਰੇ ਕਹੀਅਹਿ, ਆਪਨ ਕਹਿਆ ਨ ਲੇਹੀ॥੨॥**
**ਸਰ ਜੀਉ ਕਾਟਹਿ ਨਿਰਜੀਉ ਪੂਜਹਿ, ਅੰਤ ਕਾਲ ਕਉ ਭਾਰੀ॥**
**ਰਾਮ ਨਾਮ ਕੀ ਗਤਿ ਨਹੀ ਜਾਨੀ, ਭੈ ਡੂਬੇ ਸੰਸਾਰੀ॥੩॥**
**ਦੇਵੀ ਦੇਵਾ ਪੂਜਹਿ ਡੋਲਹਿ, ਪਾਰਬ੍ਰਹਮੁ ਨਹੀ ਜਾਨਾ ॥**
**ਕਹਤ ਕਬੀਰ ਅਕੁਲੁ ਨਹੀ ਚੇਤਿਆ,**

**ਬਿਖਿਆ ਸਿਉ ਲਪਟਾਨਾ॥੪॥੧॥੪੫॥** [ਪੰਨਾ ੩੩੨

ਹਿੰਦੂ ਧਰਮ ਅਨੁਸਾਰ ਸ਼ਰਾਧਾਂ ਵਿਚ ਕਾਵਾਂ ਨੂੰ ਸਦ ਕੇ ਭੋਜਨ ਛਕਾਉਣ ਦਾ ਬੜਾ ਮਹਾਤਮ ਮੰਨਿਆ ਗਿਆ ਹੈ ਤੇ ਹੁਣ ਤਕ ਵੀ ਭਰਮ-ਭੁਲੇਖੇ ਵਿਚ ਪਏ ਹਜ਼ਾਰਾਂ ਲੱਖਾਂ ਲੋਕ ਅਜਿਹੇ ਅਵਿਹਤ ਕਰਮਾਂ ਵਿਚ ਖਚਿਤ ਹਨ। ਗੁਰਦੇਵ ਜੀ ਨੇ ਅਜਿਹੀ ਕ੍ਰਿਆ ਨੂੰ ਅਗਿਆਨਤਾ ਵਾਲਾ ਪਿਆਰ ਆਖਿਆ ਹੈ:-

**ਆਇਆ ਗਇਆ ਮੁਇਆ ਨਾਉ॥ ਪਿਛੈ ਪਤਲਿ ਸਦਿਹੁ ਕਾਵ॥**
**ਨਾਨਕ, ਮਨਮੁਖਿ ਅੰਧੁ ਪਿਆਰੁ॥ ਬਾਝੁ ਗੁਰੂ ਡੁਬਾ ਸੰਸਾਰੁ॥** [ਪੰਨਾ ੧੩੮

ਸਤਿਗੁਰਾਂ ਨੇ ਇਸ ਬਾਰੇ ਨਿਰਣਾ ਕਰ ਦਿਤਾ ਹੈ ਕਿ ਮਨੁੱਖ ਆਪਣੇ ਜੀਵਨ ਵਿਚ ਜੋ ਕਰਮ ਕਮਾਉਂਦਾ ਹੈ ਉਨ੍ਹਾਂ ਦਾ ਫਲ ਅਗੇ (ਰੱਬੀ ਦਰਗਾਹ ਵਿਚ) ਮਿਲਦਾ ਹੈ:--

**੧. ਨਾਨਕ, ਅਗੈ ਸੋ ਮਿਲੈ, ਜਿ ਖਟੇ ਘਾਲੇ ਦੇਇ॥** [ਪੰਨਾ ੪੭੨
**੨. ਨਾਨਕ ਏਥੈ ਕਮਾਵੈ ਸੋ ਮਿਲੈ, ਅਗੈ ਪਾਏ ਜਾਇ॥** [ਪੰਨਾ ੫੫੬
**੩. ਅੰਤਰਿ ਲੋਭੁ ਕਰੈ ਨਹੀ ਬੂਝੈ॥ ਸਿਰ ਊਪਰਿ ਜਮਕਾਲੁ ਨ ਸੂਝੈ॥**
**ਐਥੈ ਕਮਾਣਾ ਸੁ ਅਗੈ ਆਇਆ, ਅੰਤਕਾਲਿ ਕਿਆ ਕੀਜੈ ਹੇ॥** [ਪੰਨਾ ੧੦੪੯

ਅੰਤ ਨੂੰ ਨਿਬੇੜਾ ਆਪੋ ਆਪਣੇ ਕਰਮਾਂ ਅਤੇ ਕਰਣੀ ਅਨੁਸਾਰ ਹੋਣਾ ਹੈ, ਜਿਵੇਂ ਗੁਰੂ ਸਾਹਿਬ ਜੀ ਦੇ ਅੰਮ੍ਰਿਤ ਬਚਨ ਹਨ:-

**੧. ਜੈਸਾ ਬੀਜੈ ਸੋ ਲੁਣੇ, ਜੋ ਖਟੈ ਸੁੋ ਖਾਇ ॥**
**ਅਗੈ ਪੁਛਿ ਨ ਹੋਵਈ, ਜੇ ਸਣੁ ਨੀਸਾਣੈ ਜਾਇ॥** [ਪੰਨਾ ੭੩੦
**੨. ਆਪਣ ਲੀਆ ਜੇ ਮਿਲੈ, ਤਾ ਸਭੁ ਕੋ ਭਾਗਠੁ ਹੋਇ॥**
**ਕਰਮਾ ਉਪਰਿ ਨਿਬੜੈ, ਜੇ ਲੋਚੈ ਸਭੁ ਕੋਇ ॥** [ਪੰਨਾ ੧੫੭
**੩. ਜੇਤੇ ਜੀਅ ਲਿਖੀ ਸਿਰਿ ਕਾਰ ॥ ਕਰਣੀ ਉਪਰਿ ਹੋਵਗਿ ਸਾਰ ॥** [ਪੰਨਾ ੧੧੬੯

ਜਦੋਂ ਸਿੱਖੀ ਮਾਰਗ ਵਿਚ ਪੈਰ ਧਰੀਦਾ ਹੈ, ਗੁਰੂ ਦਾ ਸ਼ਬਦ ਮਿਲਦਾ ਹੈ, ਇਨ੍ਹਾਂ ਗੱਲਾਂ ਬਾਰੇ ਸੁੱਤੇ ਹੀ ਗਿਆਨ ਹੋ ਜਾਂਦਾ ਹੈ। ਭਗਤ ਕਬੀਰ ਜੀ ਨੂੰ ਜਦੋਂ ਸੋਝੀ ਆਈ, ਗੁਰੂ-ਸ਼ਬਦ ਨਾਲ ਪਰਚਾ ਪੈ ਗਿਆ, ਫਿਰ ਆਖਿਆ:—

**ਘਰ ਕੇ ਦੇਵ ਪਿਤਰ ਕੀ ਛੋਡੀ, ਗੁਰ ਕੋ ਸਬਦੁ ਲਇਓ॥** [ਪੰਨਾ ੮੫੬

ਗੁਰੂ ਨਾਨਕ ਦੇਵ ਜੀ ਨੇ ਇਨ੍ਹਾਂ ਭਰਮਾਂ ਪਖੰਡਾਂ ਦਾ ਜਾਲ ਤੋੜਿਆ ਅਤੇ ਆਖਿਆ:—

**ਪਿੰਡੁ ਪਤਲਿ ਮੇਰੀ ਕੇਸਉ ਕਿਰਿਆ ਸਚੁ ਨਾਮੁ ਕਰਤਾਰੁ॥**
**ਐਥੇ ਓਥੈ ਆਗੈ ਪਾਛੈ, ਏਹੁ ਮੇਰਾ ਆਧਾਰੁ ॥** [ਪੰਨਾ ੩੫੮

ਸੋ, ਅਮਰ ਵਸਤੂ ਕੇਵਲ ਸਤਿ ਨਾਮੁ ਹੈ, ਜਿਹੜਾ ਇਸ ਲੋਕ ਤੇ ਪਰਲੋਕ ਵਿਚ ਸਾਡਾ ਸਹਾਈ ਹੋ ਸਕਦਾ ਹੈ, ਹੋਰ ਕੋਈ ਚੀਜ਼ ਨਾਲ ਜਾਣ ਵਾਲੀ ਨਹੀਂ।

ਸੰਪਰਦਾਈ ਵਿਦਵਾਨਾਂ ਦੇ ਕਥਨ ਅਨੁਸਾਰ ਇਹ ਸਲੋਕ ਮੰਗੂ ਅਤੇ ਭਾਗੂ ਖਤਰੀ ਲਾਹੌਰ ਵਾਸੀ ਦੇ ਪ੍ਰਥਾਇ ਉਚਾਰੇ ਗਏ, ਪਰ ਭਾਈ ਸੰਤੋਖ ਸਿੰਘ ਜੀ ਕਰਤਾ ਗੁਰਪ੍ਰਤਾਪ ਸੂਰਜ ਦੀ ਗਵਾਹੀ ਅਨੁਸਾਰ ਇਹ ਸਲੋਕ ਦੂਨੀ ਚੰਦ ਪ੍ਰਤੀ ਕਥਨ ਕੀਤੇ ਗਏ ਹਨ।

ਇਹ ਸਲੋਕ ਭਾਵੇਂ ਕਿਸੇ ਪ੍ਰਤੀ ਵੀ ਹੋਣ, ਸਾਨੂੰ ਇਨ੍ਹਾਂ ਵਿਚੋਂ ਵੱਡਾ ਉਪਦੇਸ਼ ਇਹ ਮਿਲਦਾ ਹੈ ਕਿ ਚੋਰੀ ਦੇ ਕਮਾਏ ਹੋਏ ਧਨ ਪਦਾਰਥ ਵਿਚੋਂ ਕੀਤਾ ਪੁੰਨ-ਦਾਨ ਦੁਖਦਾਈ ਹੁੰਦਾ ਹੈ। ਇਸ ਦੁਖ ਦਾ ਭਾਗੀ ਪਦਾਰਥ ਖਾਣ ਵਾਲੇ ਦਲਾਲ (ਪੰਡਿਤ) ਨੂੰ ਵੀ ਬਣਨਾ ਪੈਂਦਾ ਹੈ। ਇਸ ਲਈ ਧਰਮ ਦੀ ਕੀਤੀ ਹੋਈ ਕਿਰਤ ਵਿਚੋਂ ਕੀਤਾ ਪੁੰਨ-ਦਾਨ ਸਫਲ ਹੁੰਦਾ ਹੈ।

**ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ, ਰਾਹੁ ਪਛਾਣਹਿ ਸੇਇ॥ [ਪੰਨਾ ੧੨੪੫**

ਦੂਜੀ ਸਿਖਿਆ ਇਹ ਮਿਲਦੀ ਹੈ ਕਿ ਪਿੰਡਾਂ ਧੋਣ ਨਾਲ ਸੁੱਚਾ ਨਹੀਂ ਹੋਈਦਾ। ਜਿਵੇਂ ਸੱਪ ਦੀ ਖੁੱਡ ਨੂੰ ਬਾਹਰੋਂ ਲਿੰਬ ਪੋਚ ਦੇਈਏ, ਕਾਲੇ ਨਾਗ ਦੀ ਵਿਸ ਅੰਦਰ ਭਰੀ ਰਹਿੰਦੀ ਹੈ, ਤਿਵੇਂ ਬਾਹਰ ਦੇ ਇਸ਼ਨਾਨ ਨਾਲ ਮਨ ਦੀ ਸ਼ੁੱਧੀ ਨਹੀਂ ਹੁੰਦੀ। ਅਸਲੀ ਸੁੱਚ ਦੀ ਸੋਝੀ ਓਦੋਂ ਹੁੰਦੀ ਹੈ ਜਦੋਂ ਮਨੁੱਖੀ ਹਿਰਦੇ ਅੰਦਰ ਅਕਾਲ ਪੁਰਖ ਜੀ ਆਪ ਨਿਵਾਸ ਕਰਨ ਲਗ ਜਾਂਦੇ ਹਨ। ਜਦੋਂ ਤਕ ਵਾਹਿਗੁਰੂ ਜੀ ਦੇ ਨਾਮ ਦਾ ਹਿਰਦੇ ਅੰਦਰ ਵਾਸਾ ਨਹੀਂ ਹੁੰਦਾ, ਓਦੋਂ ਤਕ ਨਿਰਾ ਜੂਠ ਤੇ ਝੂਠ ਦਾ ਹੀ ਵਾਸਾ ਸਮਝੋ।

**ਸਲੋਕੁ ਮ: ੧ ॥ ਜੇਕਰਿ ਸੂਤਕੁ ਮੰਨੀਐ, ਸਭ ਤੈ ਸੂਤਕੁ ਹੋਇ ॥ ਗੋਹੇ ਅਤੈ ਲਕੜੀ ਅੰਦਰਿ ਕੀੜਾ ਹੋਇ ॥ ਜੇਤੇ ਦਾਣੇ ਅੰਨ ਕੇ, ਜੀਆ ਬਾਝੁ ਨ ਕੋਇ ॥ ਪਹਿਲਾ ਪਾਣੀ ਜੀਉ ਹੈ, ਜਿਤੁ ਹਰਿਆ ਸਭੁ ਕੋਇ॥ ਸੂਤਕੁ ਕਿਉਕਰਿ ਰਖੀਐ, ਸੂਤਕੁ ਪਵੈ ਰਸੋਇ॥ ਨਾਨਕ, ਸੂਤਕੁ ਏਵ ਨ ਉਤਰੈ, ਗਿਆਨੁ ਉਤਾਰੇ ਧੋਇ ॥੧॥**

**ਮ: ੧ ॥ ਮਨ ਕਾ ਸੂਤਕੁ ਲੋਭੁ ਹੈ, ਜਿਹਵਾ ਸੂਤਕੁ ਕੂੜੁ ॥ ਅਖੀ ਸੂਤਕੁ ਵੇਖਣਾ ਪਰ ਤ੍ਰਿਅ ਪਰਧਨ ਰੂਪੁ ॥ ਕੰਨੀ ਸੂਤਕੁ ਕੰਨਿ ਪੈ, ਲਾਇਤਬਾਰੀ ਖਾਹਿ ॥ ਨਾਨਕ, ਹੰਸਾ ਆਦਮੀ, ਬਧੇ ਜਮਪੁਰਿ ਜਾਹਿ ॥੨॥**

**ਮ: ੧ ॥ ਸਭੋ ਸੂਤਕੁ ਭਰਮੁ ਹੈ, ਦੂਜੈ ਲਗੈ ਜਾਇ ॥ ਜੰਮਣੁ ਮਰਣਾ ਹੁਕਮੁ ਹੈ, ਭਾਣੈ ਆਵੈ ਜਾਇ ॥ ਖਾਣਾ ਪੀਣਾ ਪਵਿਤ੍ਰੁ ਹੈ, ਦਿਤੋਨੁ ਰਿਜਕੁ ਸੰਬਾਹਿ ॥ ਨਾਨਕ, ਜਿਨੀ ਗੁਰਮੁਖਿ ਬੁਝਿਆ, ਤਿਨ੍ਹਾ ਸੂਤਕੁ ਨਾਹਿ ॥੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਜੀਆਂ, ਪਹਿਲਾਂ, ਹੰਸਾਂ, ਅਖੀਂ, ਕੰਨੀਂ, ਖਾਹਿੰ, ਜਾਹਿੰ, ਨਾਹਿੰ।

**ਪਦ ਅਰਥ:** ਸੂਤਕੁ=ਜੀਆਂ ਦੇ ਜੰਮਣ ਤੇ ਮਰਣ ਸਮੇਂ ਜੋ ਅਪਵਿਤਰਤਾ ਮੰਨੀ ਜਾਂਦੀ ਹੈ, ਉਸ ਨੂੰ ਸੂਤਕ ਆਖਦੇ ਹਨ। ਸਭ ਤੈ=ਹਰ ਥਾਂ ਤੇ। ਬਾਝੁ=ਬਿਨਾ। ਪਹਿਲਾ=ਪਹਿਲਾਂ। ਜਿਤੁ=ਜਿਸ ਨਾਲ। ਰਸੋਇ=ਰਸੋਈ ਵਿਚ। ਅਖੀ=ਅੱਖਾਂ ਦਾ। ਪਰ ਤ੍ਰਿਅ=ਪਰਾਈ ਇਸਤ੍ਰੀ। ਕੰਨਿ=ਕੰਨ ਵਿਚ। ਪੈ=ਪੈ ਜਾਂਦਾ

ਹੈ। ਲਾਇਤਬਾਰੀ=ਚੁਗਲੀ। ਖਾਇ=ਖਾਂਦੇ (ਸੁਣਦੇ) ਹਨ। ਹੰਸਾ=ਹੰਸਾਂ ਵਾਂਗ ਉਜਲ। ਜਮਪੁਰਿ=ਜਮ ਦੀ ਪੁਰੀ (ਨਰਕ)ਵਿਚ। ਜਾਹਿ=ਜਾਂਦੇ ਹਨ। ਭਰਮ=ਭਰਮ ਰੂਪ (ਅਸਲੀਅਤ ਨਹੀਂ)। ਦੂਜੈ=ਦੂਜੇ ਨੂੰ। ਭਾਣੈ=ਭਾਣੇ ਵਿਚ। ਦਿਤੋਨੁ=ਉਸ (ਹਰੀ ਨੇ) ਦਿਤਾ ਹੈ। ਸੰਬਾਹਿ=ਪਹੁੰਚਾ ਕੇ। ਗੁਰਮੁਖਿ=ਗੁਰੂ ਦੁਆਰਾ।

**ਅਰਥ:** ਜੇਕਰ ਸੂਤਕ ਮੰਨ ਲਈਏ (ਤਾਂ) ਹਰ ਥਾਂ ਹੀ ਸੂਤਕ ਹੁੰਦਾ ਹੈ। ਗੋਹੇ ਜਾਂ ਲਕੜੀ ਵਿਚ (ਕੋਈ ਨ ਕੋਈ) ਕੀੜਾ ਹੁੰਦਾ ਹੈ (ਜੋ ਵਿਚੇ ਹੀ ਮਰਦਾ ਹੈ)। (ਫਿਰ) ਜਿਤਨੇ ਦਾਣੇ (ਵਖ ਵਖ) ਅਨਾਜ ਦੇ ਹਨ, ਕੋਈ (ਦਾਣਾ ਵੀ) ਜੀਵ ਤੋਂ ਬਿਨਾਂ ਨਹੀਂ ਹੁੰਦਾ। (ਸਭ ਤੋਂ) ਪਹਿਲਾਂ ਪਾਣੀ (ਅੰਦਰ) ਜੀਉ ਹੈ, ਜਿਸ (ਪਾਣੀ) ਨਾਲ ਸਭ ਕੋਈ ਹਰਾ ਭਰਾ ਰਹਿੰਦਾ ਹੈ। (ਤੁਸੀਂ ਸਮਝੋ) ਸੂਤਕ ਤੋਂ ਕਿਵੇਂ ਬਚਿਆ ਜਾ ਸਕਦਾ ਹੈ? (ਜਦੋਂ ਕਿ) ਸੂਤਕ ਹਰ ਵਕਤ ਰਸੋਈ ਵਿਚ ਪਿਆ ਰਹਿੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਉਂ ਭਰਮ ਕੀਤਿਆਂ) ਸੂਤਕ ਨਹੀਂ ਦੂਰ ਹੁੰਦਾ, (ਕੇਵਲ) ਗਿਆਨ ਹੀ (ਇਸ ਸੂਤਕ ਦੀ ਜੂਠ ਨੂੰ) ਧੋ ਕੇ ਉਤਾਰ ਸਕਦਾ ਹੈ।੧।

(ਅਸਲ ਵਿਚ) ਮਨ ਦਾ ਸੂਤਕ ਲੋਭ ਹੈ, ਜੀਭ ਦਾ ਸੂਤਕ ਝੂਠ (ਬੋਲਣਾ) ਹੈ। ਅੱਖਾਂ ਦਾ ਸੂਤਕ ਪਰਾਈ ਇਸਤ੍ਰੀ ਪਰਾਏ ਧਨ ਤੇ ਰੂਪ ਨੂੰ ਤਕਣਾ ਹੈ। ਕੰਨਾਂ ਦਾ ਸੂਤਕ ਕੰਨਾਂ ਵਿਚ ਉਦੋਂ ਪੈਂਦਾ ਹੈ ਜਦੋਂ ਕੰਨ ਚੁਗਲੀ ਦੇ ਬਚਨ (ਖਾਹਿ) ਸੁਣਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਵੇਖਣ ਵਿਚ) ਆਦਮੀ ਹੰਸਾਂ ਵਰਗੇ ਸੋਹਣੇ ਹਨ (ਪਰ ਸੂਤਕ ਦੇ ਭਰਮ ਜਾਲ ਵਿਚ) ਬੱਧੇ ਹੋਏ ਜਮਪੁਰੀ ਵਿਚ ਜਾਂਦੇ ਹਨ।੨।

ਸਾਰਾ ਸੂਤਕ ਭਰਮ ਰੂਪ ਹੈ (ਜਿਹੜਾ) ਇਕ ਦੂਜੇ ਨੂੰ ਜਾ ਕੇ ਲਗਦਾ ਹੈ। ਜੰਮਣਾ ਤੇ ਮਰਨਾ, (ਸੂਤਕ ਨਹੀਂ) ਹੁਕਮ ਹੈ, (ਜੀਵ) ਰੱਬੀ ਰਜ਼ਾ ਵਿਚ ਹੀ (ਸੰਸਾਰ ਤੇ) ਆਉਂਦਾ ਹੈ ਅਤੇ ਰਜ਼ਾ ਵਿਚ ਹੀ (ਪਰਲੋਕ ਵਿਚ) ਜਾਂਦਾ ਹੈ। (ਅੰਨ) ਖਾਣਾ (ਤੇ ਪਾਣੀ) ਪੀਣਾ ਪਵਿੱਤਰ ਹੈ, (ਸੂਤਕ ਨਹੀਂ ਕਿਉਂਕਿ ਵਾਹਿਗੁਰੂ ਜੀ ਨੇ ਆਪ ਹੀ ਜੀਆਂ ਨੂੰ) ਰਿਜ਼ਕ ਇਕੱਠਾ ਕਰਕੇ ਦਿਤਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਨ੍ਹਾਂ (ਜਗਿਆਸੂਆਂ ਨੇ) ਗੁਰੂ ਦੁਆਰਾ (ਸੂਤਕ ਦਾ ਭਰਮ ਭੇਦ) ਸਮਝ ਲਿਆ ਹੈ, ਉਨ੍ਹਾਂ ਨੂੰ ਸੂਤਕ ਨਹੀਂ ਲਗਦਾ।੩।

**ਪਉੜੀ ॥ ਸਤਿਗੁਰੁ ਵਡਾ ਕਰਿ ਸਾਲਾਹੀਐ, ਜਿਸੁ ਵਿਚਿ ਵਡੀਆ ਵਡਿਆਈਆ॥ ਸਹਿ ਮੇਲੇ, ਤਾਂ ਨਦਰੀ ਆਈਆ ॥ ਜਾ ਤਿਸੁ ਭਾਣਾ, ਤਾ ਮਨਿ ਵਸਾਈਆ ॥ ਕਰਿ ਹੁਕਮੁ ਮਸਤਕਿ ਹਥੁ ਧਰਿ, ਵਿਚਹੁ ਮਾਰਿ ਕਢੀਆ, ਬੁਰਿਆਈਆ ॥ ਸਹਿ ਤੁਠੈ, ਨਉਨਿਧਿ ਪਾਈਆ ॥੧੮॥**

## ਉਚਾਰਨ ਸੇਧ

**ਬਿੰਦੀ ਸਹਿਤ** : ਵਡੀਆਂ, ਵਡਿਆਈਆਂ, ਆਈਆਂ, ਵਸਾਈਆਂ, ਵਿਚਹੁਂ, ਬੁਰਿਆਈਆਂ, ਪਾਈਆਂ।

**ਪਦ ਅਰਥ** : ਸਹਿ=ਪਤੀ, ਮਾਲਕ ਨੇ। ਮਸਤਕਿ=ਮੱਥੇ ਉਤੇ। ਨਉਨਿਧਿ=ਨੌਂ ਨਿਧੀਆਂ, ਨੌਂ

ਖਜ਼ਾਨੇ।

**ਅਰਥ:** ਸਤਿਗੁਰੂ ਨੂੰ ਵਡਾ ਕਰਕੇ ਸਲਾਹੁਣਾ ਚਾਹੀਦਾ ਹੈ, ਜਿਸ ਵਿਚ ਵਡੀਆਂ (ਅਨਗਿਣਤ) ਵਡਿਆਈਆਂ ਹਨ। (ਜਦੋਂ) ਮਾਲਕ ਨੇ ਸਤਿਗੁਰੂ (ਨਾਲ) ਮੇਲਿਆ ਤਾਂ (ਸਾਨੂੰ ਅਨਗਿਣਤ ਵਡਿਆਈਆਂ) ਦਿਸ ਪਈਆਂ। ਜਦੋਂ ਉਸ (ਮਾਲਕ ਨੂੰ) ਚੰਗਾ ਲੱਗਾ ਤਾਂ (ਉਹ ਵਡਿਆਈਆਂ) ਵਾਹਿਗੁਰੂ ਨੇ (ਸਾਡੇ) ਮਨ ਅੰਦਰ ਵਸਾ ਦਿਤੀਆਂ। ਹੁਕਮ ਕਰਕੇ (ਸਾਡੇ) ਮੱਥੇ ਉਤੇ ਹੱਥ ਰਖਿਆ ਅਤੇ (ਸਾਡੇ ਮਨ ਵਿਚੋਂ) ਬੁਰਿਆਈਆਂ ਮਾਰ ਕੇ (ਬਾਹਰ) ਕੱਢ ਦਿੱਤੀਆਂ। ਮਾਲਕ ਦੇ ਤੁਠਣ ਨਾਲ ਨੌਂ ਨਿਧੀਆਂ ਪ੍ਰਾਪਤ ਹੋ ਗਈਆਂ।੧੮।

## ਅਰਥ ਭੇਦ ਅਤੇ ਨਿਰਣੈ

### (੧) ਪਹਿਲਾ ਪਾਣੀ ਜੀਉ ਹੈ, ਜਿਤੁ ਹਰਿਆ ਸਭੁ ਕੋਇ ॥

ਇਸ ਪੰਕਤੀ ਵਿਚ 'ਜੀਉ' ਸ਼ਬਦ ਦੇ ਅਰਥ 'ਜ਼ਿੰਦਗੀ' ਕਰਨਾ ਠੀਕ ਨਹੀਂ, ਜਿਵੇਂ ਕਿ 'ਸ਼ਬਦਾਰਥ' ਦੇ ਵਿਦਵਾਨਾਂ ਨੇ ਕੀਤੇ ਹਨ- "ਸਭ ਤੋਂ ਪਹਿਲਾਂ ਪਾਣੀ ਹੀ ਜ਼ਿੰਦਗੀ ਹੈ, ਜਿਸ (ਪਾਣੀ) ਨਾਲ ਹਰ ਕੋਈ ਹਰਿਆ ਭਰਿਆ ਰਹਿੰਦਾ ਹੈ।" ਬਾਕੀ ਸਭ ਪ੍ਰਸਿਧ ਟੀਕਾਕਾਰਾਂ ਨੇ 'ਜੀਉ' ਦਾ ਅਰਥ 'ਜੀਵ' ਕੀਤੇ ਹਨ, ਜੋ ਢੁਕਵੇਂ ਹਨ। ਇਥੇ ਸੂਤਕ ਪਾਤਕ ਦਾ ਵਿਚਾਰ ਚਲ ਰਿਹਾ ਹੈ, ਇਸ ਲਈ ਅਨੇਕਾਂ ਜੀਆਂ ਦਾ ਪਾਣੀ ਅੰਦਰ ਜੰਮਣ ਤੇ ਮਰਨਾ ਹੁੰਦਾ ਹੈ। ਸੋ ਇਥੇ ਇਹੋ ਅਰਥ ਠੀਕ ਹਨ ਕਿ ਪਹਿਲਾਂ ਪਾਣੀ ਅੰਦਰ (ਤਰ੍ਹਾਂ ਤਰ੍ਹਾਂ ਦਾ) 'ਜੀਵ' ਰਹਿੰਦਾ ਹੈ, ਜਿਸ (ਪਾਣੀ) ਨਾਲ ਹਰੇਕ ਜੀਅ ਜੰਤ ਹਰਾ-ਭਰਾ (ਭਾਵ ਜ਼ਿੰਦਾ) ਰਹਿੰਦਾ ਹੈ।

### (੨) ਕੰਨੀ ਸੂਤਕੁ ਕੰਨਿ ਪੈ, ਲਾਇਤਬਾਰੀ ਖਾਹਿ ॥

ਸੰਪ੍ਰਦਾਈ ਵਿਦਵਾਨ ਇਸ ਸ਼ਬਦ 'ਲਾਇਤਬਾਰੀ' ਨੂੰ 'ਲਾਇ ਤਬਾਰੀ' ਪਦ-ਛੇਦ ਕਰਕੇ ਪੜ੍ਹਦੇ ਹਨ। ਸੰਤ ਅਮੀਰ ਸਿੰਘ ਜੀ ਨੇ ਆਸਾ ਜੀ ਦੀ ਵਾਰ ਸਟੀਕ ਵਿਚ ਇਸ ਤਰ੍ਹਾਂ ਅਰਥ ਕੀਤੇ ਹਨ:--

"ਕੰਨਾਂ ਦੇ ਪੈ=ਮਾਸ ਮੁਖ ਨੂੰ ਲਗਾ ਕੇ ਜਿਹੜੀ ਤਬਾਰੀ ਖਾਹਿ=ਚੁਗਲੀ ਕਰਨੀ ਹੈ, ਇਹ ਕੰਨਾ ਦਾ ਸੂਤਕ ਹੈ।"

ਪੰਡਤ ਤਾਰਾ ਸਿੰਘ ਅਤੇ ਭਾਈ ਕਾਨ੍ਹ ਸਿੰਘ ਜੀ ਦੇ ਰਚੇ ਹੋਏ ਪੰਜਾਬੀ ਕੋਸ਼ਾਂ ਵਿਚ 'ਤਬਾਰੀ' ਸ਼ਬਦ ਕਿਤੇ ਨਹੀਂ ਦਿਤਾ ਹੋਇਆ। 'ਲਾਇਤਬਾਰੀ' ਫ਼ਾਰਸੀ ਦਾ ਸ਼ਬਦ ਹੈ ਅਤੇ ਇਸ ਦੇ ਅਰਥ ਹਨ- ਬੇ-ਇਤਬਾਰੀ। ਜਿਵੇਂ ਲਾ-ਇਲਮੀ, ਲਾ-ਕਾਨੂੰਨੀ ਆਦਿ ਫ਼ਾਰਸੀ ਦੇ ਸ਼ਬਦਾਂ ਵਿਚ 'ਲਾ' ਨਿਖੇਧ-ਬੋਧਕ ਹੈ ਤਿਵੇਂ ਲਾਇਤਬਾਰੀ ਸ਼ਬਦ ਹੈ, ਅਰਥਾਤ ਇਤਬਾਰ ਦਾ ਅਭਾਵ ਹੋਣਾ। ਗੁਰਬਾਣੀ ਵਿਚ ਇਸ ਸ਼ਬਦ ਦੀ ਹੋਰ ਕਈ ਥਾਈਂ ਵਰਤੋਂ ਕੀਤੀ ਹੋਈ ਮਿਲਦੀ ਹੈ, ਜਿਵੇਂ:-

**੧. ਨਿੰਦਕ ਲਾਇਤਬਾਰ ਮਿਲੇ ਹੜਵਾਣੀਐ ॥** [ਪੰਨਾ ੧੨੮੮

**੨. ਨਕੀਂ ਵਢੀਂ ਲਾਇਤਬਾਰ ॥** [ਪੰਨਾ ੧੨੮੮

ਪੰਡਤ ਤਾਰਾ ਸਿੰਘ ਜੀ ਨਰੋਤਮ ਨੇ ਆਪਣੇ ਕੋਸ਼ ਵਿਚ ਇਸ 'ਲਾਇਤਬਾਰੀ' ਸ਼ਬਦ ਦੇ ਅਰਥ

ਚੁਗਲੀ ਨਹੀਂ ਮੰਨੇ। ਉਨ੍ਹਾਂ ਇਸ ਸ਼ਬਦ ਦੇ ਅਰਥ ਇਉਂ ਕੀਤੇ ਹਨ:--

"ਬੇ-ਇਤਬਾਰ, ਬੇ-ਬਿਸਾਹੀ, ਲਾਇਤਬਾਰੀ ਖਾਹਿ-ਇਸ ਪੁਰਖ ਕੇ ਕਹੇ ਪੈ ਬਿਸ੍ਵਾਸ ਨਹੀਂ ਕਰਨਾ ਐਸੇ ਆਨ ਪੁਰਖੋਂ ਪਾਸ ਉਨ ਕੇ ਕਾਮ ਬਿਗਾੜਨੇ ਹੇਤ ਕਹਨਾ, ਕੋਈ ਇਸ ਦਾ ਅਰਥ ਚੁਗਲੀ ਕਰਤੇ ਹੈਂ ਸੋ ਕੋਸ਼ੋਂ ਸੇ ਸਿਧ ਨਹੀਂ ਹੋ ਸਕਤਾ। ਕਿਉਂਕਿ ਪਾਰਸੀ ਕੇ ਕੋਸ਼ੋਂ ਮੇਂ ਲਾ ਕਾ ਅਰਥ ਬਿਨਾ ਹੈ, ਇਤਬਾਰੀ ਕਾ ਅਰਥ ਵਿਸ੍ਵਾਸ ਯੋਗ ਹੈ।"

ਭਾ. ਸ. ਗੁਰਦਾਸ ਜੀ ਨੇ ਇਸ ਸ਼ਬਦ ਦੀ ਵਰਤੋਂ ਚੁਗਲੀ ਦਾ ਅਰਥਾਂ ਵਿਚ ਕੀਤੀ ਹੈ:--

**ਲਾਇਤਬਾਰੀ ਖਾਇ ਚੁਗਲ ਸਦਾਇਆ।।**

## ਸਾਰੰਸ਼ ਅਤੇ ਸਿਧਾਂਤ

ਸ਼ਾਸਤਰਾਂ ਅਨੁਸਾਰ, ਹਿੰਦੂ ਧਰਮ ਵਿਚ ਜੀਵ ਦੇ ਜਨਮ ਸਮੇਂ ਜੋ ਅਪਵਿਤਰਤਾ ਮੰਨੀ ਜਾਂਦੀ ਹੈ ਉਸ ਦਾ ਨਾਉਂ ਸੂਤਕ ਅਤੇ ਜੀਵ ਦੇ ਮਰਨ ਸਮੇਂ ਦੀ ਅਸ਼ੁੱਧੀ ਦਾ ਨਾਉ ਪਾਤਕ ਹੈ। ਵੱਖ ਵੱਖ ਵਰਣਾਂ ਅਨੁਸਾਰ ਇਸ ਅਪਵਿਤਰਤਾ ਲਈ ਹੇਠ ਲਿਖੇ ਦਿਨਾਂ ਦੀ ਗਿਣਤੀ ਨਿਸਚਿਤ ਕੀਤੀ ਹੋਈ ਹੈ:--

| ਸੂਤਕ (ਜੰਮਣ ਸਮੇਂ) | | ਪਾਤਕ (ਮਰਨ ਸਮੇਂ) |
|---|---|---|
| ਬ੍ਰਾਹਮਣ | ੧੧ ਦਿਨ | ੧੦ ਦਿਨ |
| ਖਤਰੀ | ੧੩ ਦਿਨ | ੧੨ ਦਿਨ |
| ਵੈਸ਼ | ੧੭ ਦਿਨ | ੧੫ ਦਿਨ |
| ਸੂਦਰ | ੩੦ ਦਿਨ | ੩੦ ਦਿਨ |

ਭਾਵੇਂ ਸਿਖ ਧਰਮ ਵਿਚ ਸੂਤਕ ਪਾਤਕ ਨੂੰ ਕੋਈ ਥਾਂ ਨਹੀਂ, ਫਿਰ ਵੀ ਕਈ ਭੋਲੀਆਂ ਭਾਲੀਆਂ ਭੈਣਾਂ ਤੇ ਮਾਤਾਵਾਂ ਇਸ ਭਰਮ-ਜਾਲ ਵਿਚ ਫਸੀਆਂ ਹੋਈਆਂ ਹਨ। ਸੂਤਕ ਮੰਨਣ ਵਾਲਿਆਂ ਨੂੰ ਸੰਬੋਧਨ ਕਰਦੇ ਹੋਏ ਗੁਰਦੇਵ ਜੀ ਪੁਛਦੇ ਹਨ ਕਿ ਦਸੋ, ਤੁਹਾਡੇ ਕਥਨ ਅਨੁਸਾਰ ਸੂਤਕ ਕਿਹੜੀ ਥਾਂ ਤੇ ਨਹੀਂ? ਆਪਣੇ ਰੋਜ਼ਾਨਾ ਜੀਵਨ ਵਲ ਝਾਤ ਮਾਰੋ ਤਾਂ ਵੇਖੋਗੇ ਕਿ ਹੇਠ ਲਿਖੀਆਂ ਸਾਰੀਆਂ ਚੀਜਾਂ ਵਿਚ ਰੋਜ਼ ਜੀਵ ਜੰਮਦੇ ਤੇ ਮਰਦੇ ਹਨ । ਸਭ ਤੋਂ ਪਹਿਲਾਂ ਪਾਣੀ ਨੂੰ ਲਓ:-

ਬਤਾਲੀ ਲਖ ਕਿਸਮ ਦੇ ਜੀਵ ਜਲ ਵਿਚ ਰਹਿੰਦੇ ਹਨ। ਪਾਣੀ ਅੰਦਰ ਹੀ ਜੰਮਦੇ ਤੇ ਮਰਦੇ ਹਨ। ਓਹੋ ਪਾਣੀ ਸਾਰੇ ਮਨੁੱਖ ਰੋਜ਼ ਪੀਂਦੇ ਹਨ। ਫਿਰ ਤਾਂ ਹਰੇਕ ਨੂੰ ਸੂਤਕ ਪਾਤਕ ਹੋਇਆ ਸਮਝੋ।

ਫਿਰ ਅਨਾਜ ਦੇ ਦਾਣੇ, ਗੋਹੇ ਅਤੇ ਲਕੜੀ ਨੂੰ ਸਾਹਮਣੇ ਰਖੋ:--

ਇਨ੍ਹਾਂ ਸਭਨਾਂ ਚੀਜ਼ਾਂ ਵਿਚ ਕੀੜੇ ਹੁੰਦੇ ਹਨ। ਵਿਚੇ ਹੀ ਜੰਮਦੇ ਤੇ ਵਿਚੇ ਹੀ ਮਰਦੇ ਹਨ।

ਮਨੁੱਖ ਹਰ ਰੋਜ਼ ਰੋਟੀ ਖਾਂਦਾ ਹੈ ਕੀ ਇਸ ਤਰ੍ਹਾਂ ਰਸੋਈ ਵਿਚ ਸੂਤਕ ਪਿਆ ਹੁੰਦਾ ਹੈ?

ਭਗਤ ਕਬੀਰ ਜੀ ਫੁਰਮਾਉਂਦੇ ਹਨ ਕਿ ਸੂਤਕ ਇਕ ਭਰਮ-ਜਾਲ ਹੈ, ਜਿਸ ਵਿਚ ਫਸਾਉਣ ਦੀ ਬਿਧੀ ਤਾਂ ਹਰ ਕੋਈ ਜਾਣਦਾ ਹੈ, ਪਰ ਇਸ ਤੋਂ ਛੁਟਕਾਰਾ ਦਿਵਾਉਣ ਵਾਲਾ ਕੋਈ ਨਹੀਂ, ਸਗੋਂ:--

**ਜਾ ਪਹਿ ਜਾਉ ਆਪੁ ਛੁਟਕਾਵਨਿ, ਤੇ ਬਾਧੇ ਬਹੁ ਫੰਧਾ।।** [ਪੰਨਾ ੩੩੪

ਵਾਲੀ ਗੱਲ ਹੈ। ਭਗਤ ਕਬੀਰ ਜੀ ਪੰਡਿਤ ਦੇ ਵਿਚਾਰਾਂ ਨੂੰ ਮੁੱਖ ਰਖ ਕੇ ਤਤ-ਗਿਆਨ ਦੁਆਰਾ ਸੂਤਕ ਬਾਰੇ ਇਉਂ ਉਪਦੇਸ਼ ਦਿੰਦੇ ਹਨ:--

**ਜਲਿ ਹੈ ਸੂਤਕੁ, ਥਲਿ ਹੈ ਸੂਤਕੁ, ਸੂਤਕ ਓਪਤਿ ਹੋਈ ॥**
**ਜਨਮੇ ਸੂਤਕੁ ਮੂਏ ਫੁਨਿ ਸੂਤਕੁ, ਸੂਤਕ ਪਰਜ ਬਿਗੋਈ॥੧॥**
**ਕਹੁ ਰੇ ਪੰਡੀਆ, ਕਉਨ ਪਵੀਤਾ ॥**
**ਐਸਾ ਗਿਆਨੁ ਜਪਹੁ ਮੇਰੇ ਮੀਤਾ ॥੧॥ਰਹਾਉ॥**
**ਨੈਨਹੁ ਸੂਤਕੁ ਬੈਨਹੁ ਸੂਤਕੁ, ਸੂਤਕੁ ਸ੍ਰਵਨੀ ਹੋਈ॥**
**ਊਠਤ ਬੈਠਤ ਸੂਤਕੁ ਲਾਗੈ, ਸੂਤਕੁ ਪਰੈ ਰਸੋਈ ॥੨॥**
**ਫਾਸਨ ਕੀ ਬਿਧਿ ਸਭੁ ਕੋਊ ਜਾਨੈ, ਛੂਟਨ ਕੀ ਇਕੁ ਕੋਈ॥**
**ਕਹਿ ਕਬੀਰ ਰਾਮੁ ਰਿਦੈ ਬਿਚਾਰੈ, ਸੂਤਕੁ ਤਿਨੈ ਨ ਹੋਈ॥੩॥** [ਪੰਨਾ ੩੩੧

ਹਿੰਦੂਆਂ ਵਿਚ ਸੂਤਕ ਉਤਾਰਨ ਦਾ ਸਾਧਾਰਨ ਸਾਧਨ ਇਸ਼ਨਾਨ ਤੇ ਕਪੜੇ ਧੋਣੇ ਆਦਿ ਮੰਨਿਆ ਜਾਂਦਾ ਹੈ, ਪਰ ਇਸ ਤਰ੍ਹਾਂ ਸੂਤਕ ਤੋਂ ਛੂਹ ਛੂਹ ਕਰ ਕੇ ਛੁਟਕਾਰਾ ਨਹੀਂ ਹੁੰਦਾ। ਅਸਲੀ ਸੂਤਕ ਨੂੰ ਸਮਝਣ ਦੀ ਲੋੜ ਹੈ। ਇਸ ਨੂੰ ਗੁਰੂ ਅਮਰਦਾਸ ਜੀ ਇਸ ਤਰ੍ਹਾਂ ਸਮਝਾਉਂਦੇ ਹਨ:-

**ਮਨ ਕਾ ਸੂਤਕੁ ਦੂਜਾ ਭਾਉ॥ ਭਰਮੇ ਭੂਲੇ ਆਵਉ ਜਾਉ॥੧॥**
**ਮਨਮੁਖਿ ਸੂਤਕੁ ਕਬਹਿ ਨ ਜਾਇ॥**
**ਜਿਚਰੁ ਸਬਦਿ ਨ ਭੀਜੈ ਹਰਿ ਕੈ ਨਾਇ॥੧॥ਰਹਾਉ॥**
**ਸਭੋ ਸੂਤਕੁ ਜੇਤਾ ਮੋਹੁ ਆਕਾਰੁ॥ ਮਰਿ ਮਰਿ ਜੰਮੈ ਵਾਰੋ ਵਾਰ ॥੨॥**
**ਸੂਤਕੁ, ਅਗਨਿ ਪਉਣੈ ਪਾਣੀ ਮਾਹਿ॥ ਸੂਤਕੁ ਭੋਜਨੁ ਜੇਤਾ ਕਿਛੁ ਖਾਹਿ॥੩॥**
**ਸੂਤਕਿ, ਕਰਮ ਨ ਪੂਜਾ ਹੋਇ॥ ਨਾਮਿ ਰਤੇ, ਮਨੁ ਨਿਰਮਲੁ ਹੋਇ॥੪॥**
**ਸਤਿਗੁਰੁ ਸੇਵਿਐ, ਸੂਤਕੁ ਜਾਇ ॥**
**ਮਰੈ ਨ ਜਨਮੈ, ਕਾਲੁ ਨ ਖਾਇ ॥ ੫॥** [ਪੰਨਾ ੨੨੯

**ਸਲੋਕ ਮ: ੧ ॥ ਪਹਿਲਾ ਸੁਚਾ ਆਪਿ ਹੋਇ, ਸੁਚੈ ਬੈਠਾ ਆਇ ॥ ਸੁਚੇ ਅਗੈ ਰਖਿਓਨੁ ਕੋਇ ਨ ਭਿਟਿਓ ਜਾਇ ॥ ਸੁਚਾ ਹੋਇ ਕੈ ਜੇਵਿਆ, ਲਗਾ ਪੜਣਿ ਸਲੋਕੁ ॥ ਕੁਹਥੀ ਜਾਈ ਸਟਿਆ, ਕਿਸੁ ਏਹੁ ਲਗਾ ਦੋਖੁ ॥ ਅੰਨੁ ਦੇਵਤਾ ਪਾਣੀ ਦੇਵਤਾ, ਬੈਸੰਤਰੁ ਦੇਵਤਾ, ਲੂਣ, ਪੰਜਵਾ ਪਾਇਆ ਘਿਰਤੁ ॥ ਤਾ ਹੋਆ ਪਾਕੁ ਪਵਿਤੁ ॥ ਪਾਪੀ ਸਿਉ ਤਨੁ ਗਡਿਆ, ਥੁਕਾ ਪਈਆ ਤਿਤੁ ॥ ਜਿਤੁ ਮੁਖਿ ਨਾਮੁ ਨ ਊਚਰਹਿ, ਬਿਨੁ ਨਾਵੈ ਰਸ ਖਾਹਿ ॥ ਨਾਨਕ, ਏਵੈ ਜਾਣੀਐ, ਤਿਤੁ ਮੁਖਿ ਥੁਕਾ ਪਾਹਿ ॥੧॥**

**ਮ: ੧ ॥ ਭੰਡਿ ਜੰਮੀਐ ਭੰਡਿ ਨਿੰਮੀਐ, ਭੰਡਿ ਮੰਗਣੁ ਵੀਆਹੁ ॥ ਭੰਡਹੁ ਹੋਵੈ ਦੋਸਤੀ, ਭੰਡਹੁ ਚਲੈ ਰਾਹੁ ॥ ਭੰਡੁ ਮੁਆ ਭੰਡੁ ਭਾਲੀਐ, ਭੰਡਿ ਹੋਵੈ ਬੰਧਾਨੁ ॥ ਸੋ ਕਿਉ**

**ਮੰਦਾ ਆਖੀਐ, ਜਿਤੁ ਜੰਮਹਿ ਰਾਜਾਨ ॥ ਭੰਡਹੁ ਹੀ ਭੰਡੁ ਊਪਜੈ, ਭੰਡੈ ਬਾਝੁ ਨ ਕੋਇ ॥ ਨਾਨਕ, ਭੰਡੈ ਬਾਹਰਾ, ਏਕੋ ਸਚਾ ਸੋਇ ॥ ਜਿਤੁ ਮੁਖਿ ਸਦਾ ਸਾਲਾਹੀਐ, ਭਾਗਾ ਰਤੀ ਚਾਰਿ ॥ ਨਾਨਕ ਤੇ ਮੁਖ ਊਜਲੇ, ਤਿਤੁ ਸਚੈ ਦਰਬਾਰਿ ॥੨॥**

ਉਚਾਰਨ ਸੇਧ

**ਬਿੰਦੀ ਸਹਿਤ :** ਪਹਿਲਾਂ, ਪੰਜਵਾਂ, ਤਾਂ, ਥੁਕਾਂ, ਪਈਆਂ, ਭਾਗਾਂ, ਉਚਰਹਿੰ, ਖਾਹਿੰ, ਪਾਹਿੰ, ਜੰਮਹਿੰ, ਭੰਡਹੁੰ, ਏਵੈਂ, ਕਿਉਂ, ਨਾਹੀਂ।

**ਫੁਟਕਲ:** (ੳ) 'ਕੁਹਥੀ' ਸ਼ਬਦ ਨੂੰ 'ਕੁਹੱਥੀ' ਪੜ੍ਹਨਾ ਠੀਕ ਨਹੀਂ, 'ਕੁਹਥੀ' ਦੇ ਅਰਥ ਹਨ ਕੁਹਥਰੀ, ਜਿਹੜੀ ਥਾਂ ਸਾਫ਼ ਨਾ ਹੋਵੇ, ਭਾਵ ਦੁਰਗੰਧ ਵਾਲੀ ਹੋਵੇ;

(ਅ) 'ਸਟਿਆ' ਸ਼ਬਦ ਦਾ ਉਚਾਰਨ 'ਸੁਟਿਆ' ਕਰਨਾ ਅਸ਼ੁੱਧ ਹੈ।

**ਪਦ ਅਰਥ:** ਸੁਚੈ=ਸੁਚੇ (ਚੌਕੇ) ਵਿਚ। ਜੇਵਿਆ=ਖਾਇਆ। ਭਿਟਿਓ=ਖਾਧਾ। ਸਲੋਕੁ=ਖਾਸ ਸਲੋਕ ਜੋ ਰੋਟੀ ਖਾਣ ਵੇਲੇ ਪੜ੍ਹਦੇ ਹਨ। ਕੁਹਥੀ=ਗੰਦੀ। ਜਾਈ=ਜਗ੍ਹਾਂ ਤੇ। ਦੋਖੁ=ਦੋਸ਼। ਦੇਵਤਾ=ਪਵਿਤਰ। ਬੈਸੰਤਰ=ਅਗਨੀ। ਘਿਰਤੁ=ਘਿਓ। ਗਡਿਆ=ਜੋੜਿਆ। ਤਿਤੁ=ਉਸ। ਮੁਖਿ=ਮੂੰਹ ਦੁਆਰਾ। ਖਾਹਿ=ਖਾਂਦੇ ਹਨ। ਏਵੈ=ਇਸ ਤਰ੍ਹਾਂ। ਜਾਣੀਐ=ਸਮਝਣਾ ਚਾਹੀਦਾ ਹੈ। ਥੁਕਾਂ ਪਾਹਿ=ਥੁੱਕਾਂ ਪਾਉਂਦੇ ਭਾਵ ਫਿਟਕਾਰਦੇ ਹਨ।

ਮ:੧॥- ਭੰਡਿ=ਇਸਤਰੀ। ਜਮੀਐ=ਜੰਮਦਾ ਹੈ। ਨਿੰਮੀਐ=ਪਾਲਦਾ ਹੈ। ਰਾਹੁ=(ਭਾਈਚਾਰਕ ਮਰਯਾਦਾ ਦਾ) ਰਾਹ। ਬੰਧਾਨੁ=ਮਰਯਾਦਾ। ਰਾਜਾਨ=(ਵੱਡੇ ਵੱਡੇ ਪੀਰ ਪੈਗੰਬਰ) ਰਾਜੇ (ਆਦਿ)। ਬਾਹਰਾ=ਬਿਨਾਂ। ਭਾਗਾ ਰਤੀ ਚਾਰਿ=ਭਾਗਸ਼ਾਲੀ। ਉਜਲੇ=ਪਵਿੱਤਰ।

**ਅਰਥ:** (ਸਭ ਤੋਂ) ਪਹਿਲਾਂ (ਬ੍ਰਾਹਮਣ ਇਸ਼ਨਾਨ ਆਦਿ ਨਿਤ ਦੀ ਕਿਰਿਆ ਕਰਕੇ) ਆਪ ਸੁੱਚਾ ਹੋ ਕੇ ਸੁੱਚੇ ਚੌਕੇ ਵਿਚ ਆ ਕੇ ਬੈਠਾ। (ਉਹ ਭੋਜਨ ਜਿਸ ਨੂੰ) ਕਿਸੇ ਨੇ ਜਾ ਕੇ ਹੱਥ ਨਹੀਂ ਲਾਇਆ, ਸੁੱਚੇ ਬ੍ਰਾਹਮਣ ਦੇ ਅਗੇ ਰਖਿਆ ਗਿਆ। (ਬ੍ਰਾਹਮਣ ਨੇ) ਸੁੱਚਾ ਹੋ ਕੇ (ਉਹ ਭੋਜਨ) ਛਕਿਆ ਅਤੇ (ਮਰਯਾਦਾ ਪੂਰਬਕ) ਸਲੋਕ ਪੜ੍ਹਨ ਲੱਗਾ। ਗੰਦੀ ਥਾਂ ਤੇ (ਭੋਜਨ ਨੂੰ) ਸੱਟਿਆ ਗਿਆ, (ਇਸ ਗੱਲ ਦਾ) ਦੋਸ਼ ਕਿਸ ਨੂੰ ਲੱਗਾ? ਅੰਨ ਦੇਵਤਾ, ਜਲ ਦੇਵਤਾ, ਬੈਸੰਤਰ ਦੇਵਤਾ ਅਤੇ ਲੂਣ ਚਾਰੇ (ਪਵਿਤਰ ਸਨ; ਇਨ੍ਹਾਂ ਵਿਚ) ਪੰਜਵਾਂ ਘਿਓ ਪਾਇਆ ਤਾਂ ਪਵਿਤਰ (ਭੋਜਨ) ਤਿਆਰ ਹੋ ਗਿਆ।

(ਪਰ ਇਨ੍ਹਾਂ ਪਵਿਤਰ ਚੀਜਾਂ ਦਾ ਜਦੋਂ) ਪਾਪੀ ਮਨੁੱਖ ਨਾਲ ਜੋੜ ਜੁੜਿਆ (ਭਾਵ ਪਾਪੀ ਨੇ ਖਾਧਾ), ਉਸ (ਭੋਜਨ) ਉਤੇ ਥੁੱਕਾਂ ਪੈ ਗਈਆਂ (ਭਾਵ ਅਪਵਿੱਤਰ ਹੋ ਗਿਆ)। ਜਿਸ ਮੁਖ ਦੁਆਰਾ (ਮਨੁੱਖ) ਨਾਮ ਨਹੀਂ ਜਪਦੇ, ਬਿਨਾਂ ਨਾਮ ਤੋਂ (ਓਹ ਹੋਰ) ਰਸ ਖਾਂਦੇ ਹਨ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਇਸ ਤਰ੍ਹਾਂ ਸਮਝਣਾ ਚਾਹੀਦਾ ਹੈ (ਕਿ ਰਬੀ ਦਰਗਾਹ ਵਿਚ) ਉਸ (ਨਾਮ ਵਿਹੂਣੇ ਪਾਪੀਆਂ ਦੇ) ਮੂੰਹ ਉਤੇ ਥੁੱਕਾਂ ਪੈਂਦੀਆਂ ਹਨ (ਭਾਵ ਉਨ੍ਹਾਂ ਦੇ ਮੂੰਹ ਫਿਟਕਾਰੇ ਜਾਂਦੇ ਹਨ)।੧।

(ਮਨੁੱਖ) ਇਸਤ੍ਰੀ ਦੁਆਰਾ ਜੰਮਦਾ ਹੈ ਤੇ ਇਸਤ੍ਰੀ ਰਾਹੀਂ ਹੀ ਪਲਦਾ ਹੈ, ਇਸਤ੍ਰੀ ਨਾਲ ਹੀ

(ਇਸ ਦਾ) ਮੰਗਣਾ ਤੇ ਵਿਆਹ ਹੁੰਦਾ ਹੈ। ਇਸਤ੍ਰੀ ਤੋਂ ਹੀ ਸੰਸਾਰ ਦਾ ਭਾਈਚਾਰਾ ਅਤੇ ਇਸਤ੍ਰੀ ਤੋਂ ਹੀ (ਭਾਈਚਾਰੇ ਦੇ ਵਾਧੇ ਦਾ) ਰਸਤਾ ਚਲਦਾ ਹੈ। ਇਸਤ੍ਰੀ ਦੇ ਮਰਨ ਤੇ (ਦੂਜੀ) ਇਸਤ੍ਰੀ ਦੀ ਭਾਲ ਕਰੀਦੀ ਹੈ, ਇਸਤ੍ਰੀ ਦੁਆਰਾ ਸੰਤਾਨ (ਦਾ ਹੋਣਾ, ਇਹ ਸੰਸਾਰ ਦੀ) ਮਰਯਾਦਾ ਹੈ। ਇਸ ਲਈ (ਇਸਤ੍ਰੀ ਨੂੰ) ਕਿਉਂ ਮਾੜਾ ਆਖਿਆ ਜਾਏ, ਜਿਸ ਦੇ (ਪੇਟ ਚੋਂ) ਰਾਜੇ ਮਹਾਰਾਜੇ ਜੰਮਦੇ ਹਨ? ਇਸਤ੍ਰੀ ਤੋਂ ਹੀ ਇਸਤ੍ਰੀ ਪੈਦਾ ਹੁੰਦੀ ਹੈ, ਇਸਤ੍ਰੀ ਤੋਂ ਬਿਨਾ ਕੋਈ (ਮਨੁੱਖ ਪੈਦਾ) ਨਹੀਂ ਹੁੰਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਇਸਤ੍ਰੀ ਤੋਂ ਬਿਨਾ (ਕੇਵਲ) ਓਹ ਸਦਾ ਥਿਰ ਰਹਿਣ ਵਾਲਾ ਇਕੋ (ਪਰਮਾਤਮਾ ਹੀ ਹੈ)। ਜਿਸ ਮੂੰਹ ਨਾਲ ਸਦਾ (ਵਾਹਿਗੁਰੂ ਜੀ) ਦੀ ਸਿਫਤਿ-ਸਾਲਾਹ ਕੀਤੀ ਜਾਂਦੀ ਹੈ ਉਹ ਭਾਗਸ਼ਾਲੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਰੱਬੀ-ਸਿਫਤ ਕਰਨ ਵਾਲੇ) ਓਹ ਮੂੰਹ ਉਸ ਸੱਚੇ (ਵਾਹਿਗੁਰੂ) ਦੇ ਦਰਬਾਰ ਵਿੱਚ ਪਵਿੱਤਰ (ਮੰਨੇ ਜਾਂਦੇ ਹਨ)।੨।

**ਪਉੜੀ ॥ ਸਭੁ ਕੋ ਆਖੈ ਆਪਣਾ, ਜਿਸੁ ਨਾਹੀ, ਸੋ ਚੁਣਿ ਕਢੀਐ ॥ ਕੀਤਾ ਆਪੋ ਆਪਣਾ, ਆਪੇ ਹੀ ਲੇਖਾ ਸੰਢੀਐ ॥ ਜਾ ਰਹਣਾ ਨਾਹੀ ਐਤੁ ਜਗਿ, ਤਾ ਕਾਇਤੁ ਗਾਰਬਿ ਹੰਢੀਐ ॥ ਮੰਦਾ ਕਿਸੈ ਨ ਆਖੀਐ, ਪੜਿ ਅਖਰੁ ਏਹੋ, ਬੁਝੀਐ ॥ ਮੂਰਖੈ ਨਾਲਿ ਨ ਲੁਝੀਐ ॥੧੯॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਾਹੀਂ, ਜਾਂ, ਤਾਂ।

**ਫੁਟਕਲ:** 'ਮੂਰਖੈ' ਦਾ ਉਚਾਰਨ 'ਮੂ ਰਖੈ' ਕਰਨਾ ਠੀਕ ਨਹੀਂ ਹੈ।

**ਪਦ ਅਰਥ:** ਆਖੈ=ਆਖਦਾ ਹੈ। ਚੁਣਿ=ਚੁਣ ਕੇ, ਵਖਰੇ ਕਰਕੇ। ਸੰਢੀਐ=ਭਰਨਾ ਪੈਂਦਾ ਹੈ। ਐਤੁ=ਇਸ। ਕਾਇਤੁ=ਕਿਸ ਲਈ?। ਗਾਰਬਿ=ਅਹੰਕਾਰ ਵਿਚ। ਹੰਢੀਐ=ਖ਼ਰਾਬ ਹੋਈਏ। ਨ ਲੁਝੀਐ=ਨਹੀਂ ਝਗੜਨਾ ਚਾਹੀਦਾ।

**ਅਰਥ:** (ਹੇ ਭਾਈ!) ਹਰੇਕ ਮਨੁੱਖ ਆਖਦਾ ਹੈ ਕਿ (ਸਭ ਕੁਝ ਮੇਰਾ) ਆਪਣਾ ਹੈ, ਜਿਸ ਨੂੰ (ਮੈਂ-ਮੇਰੀ ਨਹੀਂ) ਉਸ ਨੂੰ ਚੁਣ ਕੇ (ਇਕ ਪਾਸੇ) ਕਢੋ (ਭਾਵ ਮੈਂ ਮੇਰੀ ਤੋਂ ਰਹਿਤ ਕੋਈ ਵਿਰਲਾ ਹੀ ਹੋਵੇਗਾ)। ਆਪੋ ਆਪਣੇ ਕੀਤੇ (ਕਰਮਾਂ ਦਾ) ਲੇਖਾ (ਹਰੇਕ) ਨੂੰ ਆਪ ਹੀ ਭਰਨਾ ਪੈਂਦਾ ਹੈ। ਜਦ ਇਸ ਸੰਸਾਰ ਵਿਚ ਰਹਿਣਾ ਹੀ ਨਹੀਂ ਤਾਂ ਕਿਸ ਵਾਸਤੇ ਹੰਕਾਰ ਵਿਚ ਖਪੀਏ, ਭਾਵ ਖ਼ਰਾਬ ਹੋਈਏ?। ਕਿਸੇ ਨੂੰ ਮੰਦਾ ਨਹੀਂ ਆਖਣਾ ਚਾਹੀਦਾ, ਇਹ ਅੱਖਰ (ਭਾਵ ਉਪਦੇਸ਼) ਪੜ੍ਹ ਕੇ, ਇਸੇ ਨੂੰ ਹੀ ਸਮਝਣਾ (ਤੇ ਇਸ ਤੇ ਅਮਲ ਕਰਨਾ) ਚਾਹੀਦਾ ਹੈ। ਮੂਰਖ ਮਨੁੱਖ ਨਾਲ (ਕਦੇ) ਵੀ ਨਹੀਂ ਝਗੜਨਾ ਚਾਹੀਦਾ।੧੯।

## ਅਰਥ ਭੇਦ ਅਤੇ ਨਿਰਣੈ

### (੧) ਅੰਨੁ ਦੇਵਤਾ ਪਾਣੀ ਦੇਵਤਾ, ਬੈਸੰਤਰੁ ਦੇਵਤਾ ਲੂਣੁ.....

ਕਈ ਪਾਠੀ, ਜਿਨ੍ਹਾਂ ਨੂੰ ਅਰਥਾਂ ਦਾ ਕੁਝ ਕੁ ਗਿਆਨ ਹੈ, ਉਹ ਇਸ ਪੰਕਤੀ ਦੇ ਬਿਸਰਾਮ ਵਿਚ

ਫ਼ਰਕ ਪਾ ਕੇ ਇਉਂ ਪਾਠ ਕਰਦੇ ਹਨ:–

**ਅੰਨੁ ਦੇਵਤਾ, ਪਾਣੀ ਦੇਵਤਾ, ਬੈਸੰਤਰ ਦੇਵਤਾ, ਲੂਣ,**
**ਪੰਜਵਾ ਪਾਇਆ ਘਿਰਤੁ॥**...

ਉਹ ਇਸ ਵਿਚਾਰ ਨਾਲ ਇਉਂ ਪਾਠ ਕਰਦੇ ਹਨ ਕਿਉਂਕਿ ਅੰਨ, ਪਾਣੀ ਤੇ ਅਗਨੀ ਆਦਿ ਦੇਵਤਾ ਮੰਨੇ ਜਾਂਦੇ ਹਨ ਪਰ ਲੂਣ ਦੇਵਤਾ ਨਹੀਂ ਹੈ। ਦੇਵਤੇ ਤੋਂ ਭਾਵ ਸ੍ਰੇਸ਼ਟ ਗੁਣਾਂ ਵਾਲਾ ਹੁੰਦਾ ਹੈ। 'ਲੂਣ' ਨੂੰ 'ਸਰਬ ਰੱਸ' ਮੰਨਿਆ ਜਾਂਦਾ ਹੈ ਤੇ 'ਘਿਉ' ਨੂੰ ਉਂਜ ਹੀ ਦੁਨੀਆ ਪਵਿਤਰ ਮੰਨਦੀ ਹੈ। ਸੋ ਪੰਕਤੀ ਦੀ ਚਾਲ ਨੂੰ ਠੀਕ ਰਖਣ ਲਈ ਪਰਚਲਤ ਬਿਸਰਾਮ ਹੀ ਠੀਕ ਹੈ।

**(੨) ਭੰਡਿ ਜੰਮੀਐ ਭੰਡਿ ਨਿੰਮੀਐ, ਭੰਡਿ ਮੰਗਣੁ ਵੀਆਹੁ ॥**

ਕਈ ਅਰਥਕਾਰਾਂ ਨੇ ਇਸ ਪੰਕਤੀ ਵਿਚ 'ਭੰਡਿ' ਸ਼ਬਦ ਦੇ ਅਰਥ 'ਭੰਡੀ' ਵੀ ਕੀਤੇ ਹਨ। ਜਿਵੇਂ:-

"ਏਹ ਮਨੁੱਖ ਜੋ ਹੈ ਸੋ ਨਾਮ ਕਰਕੇ ਹੀ ਪਵਿਤਰ ਹੋਤਾ ਹੈ। ਨਹ ਤੋ ਮਾਤਾ ਕੇ ਉਦਰਿ ਮੈ ਨਿੰਮਤਾ ਹੈ। ਤਾ ਤਦ ਭੀ ਭੰਡੀ ਹੋਤੀ ਹੈ। ਜੇ ਜੰਮਤਾ ਹੈ ਤਦ ਭੀ ਭੰਡੀ ਹੋਤੀ ਹੈ। [ਸੰਪ੍ਰਦਾਈ ਸਟੀਕ

'ਭੰਡਿ' ਗੁਰਦੇਵ ਜੀ ਦਾ ਆਪਣਾ ਘੜਿਆ ਹੋਇਆ ਸ਼ਬਦ ਹੈ। ਇਸ ਦੇ ਅਰਥ ਇਸਤ੍ਰੀ ਠੀਕ ਹਨ। ਗੁਰਦੇਵ ਜੀ ਦੇ ਆਪਣੇ ਵਾਕ ਇਸ ਦੀ ਪੁਸ਼ਟੀ ਇਉਂ ਕਰਦੇ ਹਨ:–

**ਭੰਡਹੁ ਹੀ ਭੰਡੁ ਊਪਜੈ, ਭੰਡੈ ਬਾਝੁ ਨ ਕੋਇ ॥**
**ਨਾਨਕ, ਭੰਡੈ ਬਾਹਰਾ, ਏਕੋ ਸਚਾ ਸੋਇ ॥**

**(੩) ਜਿਤੁ ਮੁਖਿ ਸਦਾ ਸਲਾਹੀਐ, ਭਾਗਾ ਰਤੀ ਚਾਰਿ ॥**

ਇਸ ਪੰਕਤੀ ਦੇ ਅਰਥ ਕਈ ਤਰ੍ਹਾਂ ਕੀਤੇ ਗਏ ਹਨ। ਜਿਵੇਂ:-

੧. ਜਿਸ ਮੁਖ ਤੋਂ ਸਦਾ (ਨਾਮ) ਜਪਿਆ ਜਾਂਦਾ ਹੈ, (ਉਸ ਦੇ) ਭਾਗਾਂ ਦੀ ਰੱਤੀ (ਪ੍ਰਭਤਾ) ਚੌਹਾਂ ਜੁਗਾਂ ਜਾਂ ਚੌਹਾਂ ਚੱਕਾਂ ਵਿਚ ਸਲਾਹੀ ਜਾਂਦੀ ਹੈ। [ਪੰਡਤ ਨਰੈਣ ਸਿੰਘ ਜੀ

੨. ਭਾਗਾਂ ਕਰਕੇ ਲਾਲ ਅਤੇ ਸੁੰਦਰ।

**ਹਰਿ ਮੀਠਾ ਲਾਇਆ, ਪਰਮ ਸੁਖੁ ਪਾਇਆ, ਮੁਖਿ ਭਾਗਾ ਰਤੀ ਚਾਰੇ॥**

ਮੂੰਹ ਅਤੇ ਭਾਗਾਂ ਕਰਕੇ ਲਾਲ ਅਤੇ ਸੁੰਦਰ ਹੋ ਗਈ, ਮੂੰਹ ਵੀ ਲਾਲ ਸੋਹਣਾ ਅਤੇ ਭਾਗ ਵੀ ਸੋਹਣੇ ਹੋ ਗਏ। [ਸ਼ਬਦਾਰਥ

੩. ਜਿਸ (ਬੀ) ਮੂੰਹ ਨਾਲ (ਚਾਹੇ ਇਸਤ੍ਰੀ ਦਾ ਹੈ ਚਾਹੇ ਮਰਦ ਦਾ) ਪਰਮੇਸ਼ਰ ਨੂੰ ਧਿਆਈਏ (ਉਸ ਉਤੇ) ਭਾਗਾਂ ਦੀ ਮਣੀ* ਦੀ ਸੁੰਦਰਤਾ ਆ ਜਾਂਦੀ ਹੈ। [ਭਾ. ਵੀਰ ਸਿੰਘ ਜੀ

---

*ਰਤਨ ਤੋਂ ਰੱਤੀ। ਰਤਨ-ਮਾਣਕ, ਤਾਂ ਤੇ ਰੱਤੀ=ਮਣੀ। ਭਾਗਾਂ ਰਤੀ, ਭਾਗਾਂ ਦਾ ਰਤਨ, ਭਾਗਾਂ ਦੀ ਮਣੀ ਯਥਾ-ਭਾਗ ਮਣੀ ਸੋਹਾਗਣਿ ਮੇਰੇ ਪਿਆਰੇ॥ (ਆਸਾ ਮ: ੪ ਛੰਤ) ਭਾਗ ਜਾਗਿਆ ਜੀਕੂੰ ਮੱਥਾ ਖਿੜਦਾ ਹੈ, ਤੀਕੂੰ ਨਾਮ ਰਸ ਨਾਲ ਮਸਤਕ ਖਿੜ ਜਾਏਗਾ ...

**ਨਿਰਣੈ:** ਭਾਈ ਕਾਨ੍ਹ ਸਿੰਘ ਜੀ ਨੇ 'ਭਾਗਾ ਰਤੀ' ਦੇ ਅਰਥ 'ਭਾਗਯ ਦੀ ਲਾਲੀ' ਭਾਗਯ ਕਰਕੇ ਚੇਹਰੇ ਤੇ ਹੋਈ ਰਕਤ ਰੰਗਤ 'ਮੁਖਿ ਭਾਗਾਂ ਰਤੀ ਚਾਰੇ' ਕੀਤੇ ਹਨ। ਸੋ ਇਸ ਦੇ ਅਰਥ ਭਾਗਾਂ ਦੀ ਸੁੰਦਰ ਲਾਲੀ, ਮਣੀ ਅਰਥਾਤ ਭਾਗਾਂ-ਭਰਿਆ, ਭਾਗ-ਸ਼ਾਲੀ ਹੀ ਠੀਕ ਹਨ।

## ਸਾਰੰਸ਼ ਅਤੇ ਸਿਧਾਂਤ

ਸੁੱਚ (ਪਵਿਤਰਤਾ) ਸਰੀਰਕ ਸ਼ੁੱਧੀ ਤੇ ਅਰੋਗਤਾ ਦਾ ਮੁਖ ਅੰਗ ਹੈ, ਪਰ ਕਰਮ-ਕਾਂਡੀ ਲੋਕਾਂ ਨੇ ਇਸ ਨੂੰ ਪਾਠ-ਪੂਜਾ ਤੇ ਹੋਰ ਕਰਮਾਂ ਧਰਮਾਂ ਨਾਲ ਜਕੜ ਰਖਿਆ ਹੈ।

ਸਾਡਾ ਦੇਸ਼ ਧਾਰਮਿਕ ਰੁਚੀ ਰਖਣ ਵਾਲੇ ਲੋਕਾਂ ਦਾ ਹੈ। ਇਸ ਵਿਚ ਵਖ ਵਖ ਧਰਮਾਂ ਦੇ ਜ਼ਾਤੀਆਂ ਦੇ ਲੋਕ ਵਸਦੇ ਹਨ, ਜਿਨ੍ਹਾਂ ਦੀ ਰਹਿਣੀ ਬਹਿਣੀ ਇਕ ਦੂਜੇ ਨਾਲੋਂ ਵਖਰੀ ਹੈ। ਜਿਥੋਂ ਤੀਕ ਸੁੱਚ ਤੇ ਭਿੱਟ ਦਾ ਸੰਬੰਧ ਹੈ, ਇਸ ਵਿਚ ਸਭ ਤੋਂ ਵੱਧ ਹਿੰਦੂ ਧਰਮ ਦੇ ਧਾਰਨੀ ਬ੍ਰਾਹਮਣ ਤੇ ਪੰਡਿਤ ਆਦਿ ਹਨ। ਗੁਰੂ ਨਾਨਕ ਦੇਵ ਜੀ ਨੇ ਆਪਣੇ ਕਾਲ ਵਿਚ ਸੁੱਚ ਬਾਰੇ ਜੋ ਕੁਝ ਆਪਣੀ ਅੱਖੀਂ ਡਿੱਠਾ ਉਸ ਨੂੰ ਗੁਰਬਾਣੀ ਵਿਚ ਇਉਂ ਅੰਕਿਤ ਕੀਤਾ ਹੈ:–

**ਪਹਿਲਾ ਸੁਚਾ ਆਪਿ ਹੋਇ, ਸੁਚੈ ਬੈਠਾ ਆਇ।**
**ਸੁਚੇ ਅਗੈ ਰਖਿਓਨੁ, ਕੋਇ ਨ ਭਿਟਿਓ ਜਾਇ ॥**
**ਸੁਚਾ ਹੋਇ ਕੈ ਜੇਵਿਆ, ਲਗਾ ਪੜਣਿ ਸਲੋਕੁ ॥**
**ਕੁਹਥੀ ਜਾਈ ਸਟਿਆ, ਕਿਸੁ ਏਹੁ ਲਗਾ ਦੋਖੁ॥**

ਬ੍ਰਾਹਮਣ ਰਸੋਈ ਵਾਲੇ ਅਸਥਾਨ ਤੇ ਗੋਹੇ ਦਾ ਪੋਚਾ ਪਾ ਕੇ ਆਸ ਪਾਸ ਕਾਰਾਂ (ਲਕੀਰਾਂ) ਕਢ ਦੇਂਦੇ ਹਨ ਤਾਂ ਹੋਰ ਕੋਈ ਅਖੌਤੀ ਨੀਵੀਂ ਜਾਤੀ ਦਾ ਮਨੁੱਖ ਜਾਂ ਕੋਈ ਉਚ-ਜਾਤੀਆ ਜੁੱਤੀਆਂ ਸਮੇਤ ਚੋਕੇ ਤੇ ਚੜ੍ਹ ਕੇ ਰਸੋਈ ਨੂੰ ਭ੍ਰਿਸ਼ਟ ਨਾ ਕਰ ਦੇਵੇ। ਇਹ ਗੱਲ ਆਮ ਵੇਖਣ ਵਿਚ ਆਉਂਦੀ ਹੈ, ਭੋਜਨ ਦੇ ਪਰੋਸੇ ਹੋਏ ਥਾਲ ਅਤੇ ਪਾਣੀ ਦੇ ਗਿਲਾਸ ਨੂੰ ਜੇ ਬਿਨਾਂ ਹੱਥ ਧੋਤੇ ਕਿਸੇ ਬੱਚੇ ਜਾਂ ਵੱਡੇ ਮਨੁੱਖ ਦਾ ਹੱਥ ਲਗ ਜਾਏ ਤਾਂ ਭਰਮੀ ਲੋਕ ਉਸ ਸਾਰੇ ਭੋਜਨ ਨੂੰ ਜੂਠਾ (ਭਿਟਿਆ ਹੋਇਆ) ਮੰਨਦੇ ਹਨ। ਗੁਰਦੇਵ ਜੀ ਅਜਿਹੇ ਚੌਕੇ ਤੇ ਕਾਰਾਂ ਕਢਣ ਦਾ ਖੰਡਣ ਕਰਦੇ ਹੋਏ ਉਪਦੇਸ਼ ਦਿੰਦੇ ਹਨ:-

**ਕੁਬੁਧਿ ਡੂਮਣੀ ਕੁਦਇਆ ਕਸਾਇਣਿ,**
**ਪਰਨਿੰਦਾ ਘਟ ਚੂਹੜੀ, ਮੁਠੀ ਕ੍ਰੋਧਿ ਚੰਡਾਲਿ॥**
**ਕਾਰੀ ਕਢੀ ਕਿਆ ਥੀਐ, ਜਾਂ ਚਾਰੇ ਬੈਠੀਆ ਨਾਲਿ॥**
**ਸਚੁ ਸੰਜਮੁ ਕਰਣੀ ਕਾਰਾਂ, ਨਾਵਣੁ ਨਾਉ ਜਪੇਹੀ ॥**
**ਨਾਨਕ, ਅਗੈ ਊਤਮ ਸੋਈ, ਜਿ ਪਾਪਾਂ ਪੰਦਿ ਨ ਦੇਹੀ ॥** [ਪੰਨਾ ੯੧

ਗੁਰਦੇਵ ਜੀ ਅਜਿਹੇ ਕਰਮ-ਕਾਂਡੀਆਂ ਤਾਈਂ ਸੁੱਚੇ ਚੋਕੇ ਬਾਬਤ ਦਸਦੇ ਹਨ:–

੧. **ਸੋਈ ਕੁਚੀਲੁ ਕੁਦਰਤਿ ਨਹੀ ਜਾਨੈ ॥**
**ਲੀਪਿਐ ਥਾਇ ਨ ਸਚਿ ਹਰਿ ਮਾਨੈ ॥** [ਪੰਨਾ ੧੧੫੧

੨. **ਸਚਾ ਚਉਕਾ ਸੁਰਤਿ ਕੀ ਕਾਰਾ ॥ ਹਰਿ ਨਾਮੁ ਭੋਜਨੁ ਸਚੁ ਆਧਾਰਾ ॥**
**ਸਦਾ ਤ੍ਰਿਪਤਿ ਪਵਿਤ੍ਰੁ ਹੈ ਪਾਵਨ, ਜਿਤੁ ਘਟਿ ਹਰਿ ਨਾਮੁ ਨਿਵਾਸੀ ਹੇ ॥**

੩. **ਮਤੁ ਸਚਾ ਅਖਰੁ ਭੁਲਿ ਜਾਇ, ਚਉਕੈ ਭਿਟੈ ਨ ਕੋਇ ॥**
**ਝੂਠੇ ਚਉਕੇ ਨਾਨਕਾ, ਸਚਾ ਏਕੋ ਸੋਇ ॥** [ਪੰਨਾ ੧੦੯੦

੪. **ਮਨੁ ਮੈਲਾ ਹੈ ਦੂਜੈ ਭਾਇ॥ ਮੈਲਾ ਚਉਕਾ ਮੈਲੈ ਥਾਇ॥** [ਪੰਨਾ ੧੨੧

੫. **ਚਉਕਾ ਦੇ ਕੈ ਸੁਚਾ ਹੋਇ॥ ਐਸਾ ਹਿੰਦੂ ਵੇਖਹੁ ਕੋਇ॥** [ਪੰਨਾ ੯੫੧

ਭਾਵ ਸਾਰੇ ਚੌਕੇ ਜੂਠੇ ਤੇ ਝੂਠੇ ਹਨ, ਇਕ ਅਕਾਲ ਪੁਰਖ ਹੀ ਸੁੱਚਾ ਤੇ ਸੱਚਾ ਹੈ।

ਇਸੇ ਤਰ੍ਹਾਂ ਸੁੱਚਾ ਹੋਣ ਲਈ ਹੱਥ ਵਿਚ ਜਲ ਲੈ ਕੇ ਕੁਰਲੀਆਂ (ਚੁਲੀਆਂ) ਕੀਤੀਆਂ ਜਾਂਦੀਆਂ ਹਨ ਤੇ ਇਸ ਨਾਲ ਆਪਣੇ ਮੂੰਹ ਨੂੰ ਪਵਿਤਰ ਸਮਝਿਆ ਜਾਂਦਾ ਹੈ। ਖ਼ਾਸ ਕਰਕੇ ਹਿੰਦੂ ਧਰਮ ਵਿਚ ਕਿਸੇ ਸੰਕਲਪ ਨੂੰ ਪ੍ਰਤਗਿਆ ਦੇ ਰੂਪ ਵਿਚ ਪਰਗਟ ਕਰਨ ਲਈ, ਚੁਲੀ ਭਰਦੇ ਹਨ। ਲੜਕੀ ਦੇ ਵਿਆਹ ਸਮੇਂ, ਸ਼ਰਾਧਾਂ ਦੇ ਦਿਨਾਂ ਵਿਚ ਪਿਤਰਾਂ ਦੇ ਨਮਿਤ, ਕੁਰਛੇਤਰ ਵਿਖੇ ਸੂਰਜ ਤੇ ਚੰਦ ਗ੍ਰਹਿਣ ਸਮੇਂ ਅੰਨ, ਜੁਤੀ, ਕਪੜੇ, ਇਸਤ੍ਰੀ ਆਦਿ ਦਾਨ ਕਰਨ ਵੇਲੇ ਚੁਲੀਆਂ ਭਰਾਉਂਦੇ ਹਨ। ਪਰ ਗੁਰਦੇਵ ਜੀ ਇਨ੍ਹਾਂ ਚੁਲੀਆਂ ਨੂੰ ਸੁਚੀਆਂ ਨਹੀਂ ਸਮਝਦੇ ਅਤੇ ਸ੍ਰੇਸ਼ਟ ਚੁਲੀਆਂ ਬਾਰੇ ਤਤ-ਗਿਆਨ ਦੀ ਸੋਝੀ ਕਰਾਉਂਦੇ ਹਨ:—

**ਨਾਨਕ, ਚੁਲੀਆ ਸੁਚੀਆ, ਜੇ ਭਰਿ ਜਾਣੈ ਕੋਇ ॥**
**ਸੁਰਤੇ ਚੁਲੀ ਗਿਆਨ ਕੀ, ਜੋਗੀ ਕਾ ਜਤੁ ਹੋਇ ॥**
**ਬ੍ਰਾਹਮਣ ਚੁਲੀ ਸੰਤੋਖ ਕੀ, ਗਿਰਹੀ ਕਾ ਸਤੁ ਦਾਨੁ ॥**
**ਰਾਜੇ ਚੁਲੀ ਨਿਆਵ ਕੀ, ਪੜਿਆ ਸਚੁ ਧਿਆਨੁ ॥**
**ਪਾਣੀ ਚਿਤੁ ਨ ਧੋਪਈ, ਮੁਖਿ ਪੀਤੈ ਤਿਖ ਜਾਇ ॥**
**ਪਾਣੀ ਪਿਤਾ ਜਗਤ ਕਾ, ਫਿਰਿ ਪਾਣੀ ਸਭੁ ਖਾਇ ॥** [ਪੰਨਾ ੧੨੪੦

ਉਪਰੋਕਤ ਸ਼ਬਦ ਵਿਚ ਗੁਰੂ ਸਾਹਿਬ ਨੇ ਵਿਅੰਗ-ਮਈ ਬਚਨ ਕਹੇ ਹਨ। ਪਾਣੀ, ਸਾਰੀ ਉਤਪਤੀ ਦਾ ਮੁੱਢ ਹੈ ਤੇ ਅੰਤ ਹੈ; ਪਰ ਪੰਡਿਤ ਜੀ ਦੇ ਖਿਆਲ ਅਨੁਸਾਰ ਅਪਵਿੱਤਰ ਹੈ, ਕਿਉਂਕਿ ਉਹ ਸੂਤਕ-ਪਾਤਕ ਮੰਨਦੇ ਹਨ। ਫਿਰ ਇਹ ਸੋਚੋ ਕਿ ਪਾਣੀ ਉਨ੍ਹਾਂ ਨੂੰ ਕਿਵੇਂ ਸੁੱਚਾ ਕਰ ਸਕਦਾ ਹੈ?।

ਇਸ ਸਨਾਤਨ ਸੁੱਚ ਦਾ ਪਰਭਾਵ ਸਿਖਾਂ ਤੇ ਵੀ ਪਿਆ ਹੋਇਆ ਹੈ ਅਤੇ ਕਈ ਕਿਰਿਆਵਾਂ ਹਿੰਦੂਆਂ ਵਾਲੀਆਂ ਸਿਖੀ ਅਦਾਰਿਆਂ ਵਿਚ ਵੀ ਕੀਤੀਆਂ ਜਾਂਦੀਆਂ ਹਨ। ਕੁਝ ਕੁ ਵਰ੍ਹਿਆਂ ਦੀ ਗੱਲ ਹੈ, ਪਟਿਆਲੇ ਵਿਖੇ ਇਕ ਗੁਰਸਿਖ ਪ੍ਰੇਮੀ ਨੇ ਇਕ ਸੰਤਾਂ ਦੇ ਜੱਥੇ ਦਾ ਪ੍ਰੀਤੀ- ਭੋਜਨ ਆਖਿਆ। ਸਿੰਘਾਂ ਦੀ ਰੁਚੀ ਅਨੁਸਾਰ ਭੋਜਨ ਲਈ ਰਸਦ ਆਦਿ ਲਿਆਂਦੀ ਗਈ, ਤਾਂ ਜੁ ਓਹ ਆਪਣੀ ਇੱਛਾ ਅਨੁਸਾਰ ਆਪਣੀ ਹਥੀਂ ਪਰਸ਼ਾਦਾ ਤਿਆਰ ਕਰ ਸਕਣ। ਇਕ ਵੱਡਾ ਡਰੰਮ ਚੰਗੀ ਤਰ੍ਹਾਂ ਕਈ ਵਾਰ ਮਾਂਜ ਧੋ ਕੇ ਉਸ ਵਿਚ ਸਿੰਘਾਂ ਨੇ ਬੜੀ ਮਿਹਨਤ ਨਾਲ ਜਲ ਭਰਿਆ। ਅਚਨਚੇਤ ਹੀ ਉਸ ਡਰੰਮ ਨੂੰ ਕਿਸੇ ਛੋਟੇ

ਬਚੇ ਨੇ ਹੱਥ ਜਾ ਲਾਇਆ। ਨਤੀਜਾ ਇਹ ਹੋਇਆ ਕਿ ਉਸ ਸਾਰੇ ਜਲ ਨੂੰ ਡੋਲ੍ਹ ਦਿਤਾ ਗਿਆ। ਇਹ ਠੀਕ ਹੈ ਕਿ ਖਾਣ-ਪੀਣ ਵਿਚ ਪਵਿੱਤਰਤਾ ਰਖਣੀ ਚਾਹੀਦੀ ਹੈ, ਪਰ ਇਸ ਤਰ੍ਹਾਂ ਦੀ ਸੁਚਮ ਕਈ ਵਾਰੀ ਘਟੀਆਪਨ ਦਾ ਵਿਖਾਵਾ ਹੀ ਬਣ ਜਾਂਦੀ ਹੈ।

ਇਕ ਇਤਿਹਾਸਕ ਸਾਖੀ ਪ੍ਰਸਿਧ ਹੈ ਕਿ ਇਕ ਵਾਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਪਿਆਸ ਲਗੀ ਤਾਂ ਆਪ ਜੀ ਨੇ ਹੁਕਮ ਕੀਤਾ ਕਿ ਕੋਈ ਸਿੰਘ ਜਲ ਛਕਾਏ। ਜਦੋਂ ਇਕ ਸਿੰਘ ਨੇ ਗਿਲਾਸ ਨੂੰ ਚੰਗੀ ਤਰ੍ਹਾਂ ਮਾਂਜ ਧੋ ਕੇ ਜਲ ਭਰ ਕੇ ਗੁਰੂ ਜੀ ਦੇ ਹਾਜ਼ਰ ਕੀਤਾ ਤਾਂ ਆਪ ਨੇ ਜਲ ਛਕਣ ਤੋਂ ਨਾਂਹ ਕਰ ਦਿਤੀ ਅਤੇ ਆਖਿਆ ਕਿ ਸ਼ੁੱਧ ਹੱਥਾਂ ਨਾਲ ਜਲ ਲਿਆਉ। ਉਸ ਸਿਖ ਨੇ ਆਖਿਆ, "ਮਹਾਰਾਜ! ਮੈਂ ਬੜੀ ਚੰਗੀ ਤਰ੍ਹਾਂ ਮਾਂਜ ਧੋ ਕੇ ਨਿਰਮਲ ਹੱਥਾਂ ਨਾਲ ਜਲ ਲਿਆਂਦਾ ਹੈ" ਗੁਰਦੇਵ ਜੀ ਨੇ ਫੁਰਮਾਇਆ "ਭਾਈ ਸਿਖਾ! ਤੇਰੇ ਹੱਥ ਦਿਸਣ ਵਿਚ ਬੜੇ ਸੁੰਦਰ ਤੇ ਕੋਮਲ ਹਨ ਜੋ ਦਸਦੇ ਹਨ ਕਿ ਤੂੰ ਕਦੇ ਆਪਣੇ ਹੱਥਾਂ ਨਾਲ ਸਾਧ ਸੰਗਤ ਅਥਵਾ ਗੁਰੂ-ਘਰ ਦੀ ਸੇਵਾ ਨਹੀਂ ਕੀਤੀ, ਇਸ ਲਈ ਇਹ ਜਲ ਸਾਡੇ ਛੱਕਣ ਦੇ ਲਾਇਕ ਨਹੀਂ।"

ਗੁਰਮਤਿ ਸਾਨੂੰ ਆਤਮਿਕ ਸੁੱਚਤਾ ਦਾ ਉਪਦੇਸ਼ ਦੇਂਦੀ ਹੈ। ਹਾਂ, ਸਾਨੂੰ ਸਿਗਰਟ ਪੀਣ ਵਾਲਿਆਂ: ਸ਼ਰਾਬੀਆਂ ਅਤੇ ਵਿਭਚਾਰੀਆਂ ਦੀ ਸੰਗਤ ਤੋਂ ਬਚਣਾ ਚਾਹੀਦਾ ਹੈ ਅਤੇ ਇਨ੍ਹਾਂ ਦੇ ਹੱਥੋਂ ਜਲ-ਭੋਜਨ ਨਹੀਂ ਛਕਣਾ ਚਾਹੀਦਾ, ਪਰ ਨਾਲ ਇਹ ਵੀ ਚੇਤੇ ਰਖਣਾ ਹੈ ਕਿ ਅਸਾਂ ਉਨ੍ਹਾਂ ਦੇ ਅਵਗੁਣਾਂ ਕਰਕੇ ਉਨ੍ਹਾਂ ਨਾਲ ਨਫਰਤ ਜਾਂ ਘਿਰਣਾ ਨਹੀਂ ਕਰਨੀ। ਕਈ ਵਾਰੀ ਕੁਸੰਗਤ ਵਿਚ ਪੈ ਕੇ ਕਈ ਭਲੇਮਾਣਸਾਂ ਨੂੰ ਵੀ ਭੈੜੀਆਂ ਵਾਦੀਆਂ ਪੈ ਜਾਂਦੀਆਂ ਹਨ, ਪਰ ਜੇ ਉਨ੍ਹਾਂ ਨੂੰ ਥੋੜਾ ਜਿਹਾ ਪਿਆਰ ਨਾਲ ਸਮਝਾਇਆ ਜਾਵੇ ਤਾਂ ਉਨ੍ਹਾਂ ਦੇ ਜੀਵਨ ਵਿਚ ਵੀ ਤਬਦੀਲੀ ਆ ਸਕਦੀ ਹੈ।

ਇਸੇ ਤਰ੍ਹਾਂ ਇਸ਼ਨਾਨ ਕਰਨ ਨਾਲ ਸਰੀਰ ਸੁੱਚਾ ਨਹੀਂ ਹੋ ਜਾਂਦਾ ਅਤੇ ਨਾ ਕਰਨ ਨਾਲ ਜੂਠਾ ਨਹੀਂ ਹੁੰਦਾ। ਨਾਮ-ਅਭਿਆਸੀ ਇਸ਼ਨਾਨ ਸਰੀਰਕ ਸਾਵਧਾਨਤਾ ਲਈ ਕਰਦਾ ਹੈ, ਉਹ ਸੁਚ-ਭਿੱਟ ਦੇ ਜਨੂੰਨ ਵਿਚ ਨਹੀਂ ਪੈਂਦਾ। ਉਹ ਜਾਣਦਾ ਹੈ ਕਿ ਨਿਰੇ ਇਸ਼ਨਾਨ ਦੀ ਕੋਈ ਮਹੱਤਤਾ ਨਹੀਂ ਹੈ, ਪ੍ਰੰਤੂ ਮਨ ਦੀ ਪੂਰੀ ਸਾਵਧਾਨਤਾ ਨਾਮ ਸਿਮਰਨ ਨਾਲ ਹੁੰਦੀ ਹੈ। ਇਸ ਲਈ ਆਪਣੇ ਆਪ ਨੂੰ ਸੋਮਪਾਕੀ ਤੇ ਅਪਰਸ ਆਦਿ ਕਹਾਉਣਾ ਆਪਣੀ ਹਉਮੈ ਨੂੰ ਹਰੇ ਪਾਠ ਪਾਣ ਸਮਾਨ ਹੈ। ਪਰਸ਼ਾਦ ਛਕ ਕੇ ਅਕਾਲ ਪੁਰਖ ਦਾ ਧੰਨਵਾਦ ਕਰਨਾ 'ਜਿਸ ਦਾ ਦਿਤਾ ਖਾਵਣਾ, ਤਿਸੁ ਕਹੀਐ ਸਾਬਾਸਿ ॥ ਨਾਨਕ ਹੁਕਮੁ ਨ ਚਲਈ ਨਾਲਿ ਖਸਮ ਚਲੈ ਅਰਦਾਸਿ'* (ਪੰਨਾ ੪੭੪) ਇਹ ਪੜ੍ਹਨਾ ਜ਼ਰੂਰੀ ਹੈ। ਇਸ ਸ਼ੁਕਰਾਨੇ ਵਾਲੀ ਅਰਦਾਸਿ ਨੂੰ ਅਪਨਾਉਣਾ ਹਰੇਕ ਗੁਰਸਿਖ ਦਾ ਫਰਜ਼ ਹੈ।

ਦੁਨਿਆਵੀ ਲੋਕ ਜੂਠ ਤੇ ਸੁੱਚ ਨੂੰ ਕਿਸੇ ਹੋਰ ਦ੍ਰਿਸ਼ਟੀ ਨਾਲ ਵੇਖਦੇ ਹਨ, ਪਰ ਗੁਰਬਾਣੀ ਵਿਚ

---

*ਭੋਜਨ ਛਕਣ ਮਗਰੋਂ ਅਰਦਾਸ ਸਮੇਂ ਹੇਠ ਲਿਖੇ ਸ਼ਬਦ ਪੜ੍ਹਨ ਦੀ ਰਹੁਰੀਤੀ ਪ੍ਰਚਲਤ ਹੈ:--

੧. ਦੇਵਣਹਾਰ ਦਾਤਾਰੁ, ਕਿਤੁ ਮੁਖਿ ਸਾਲਾਹੀਐ॥ ... [ਪੰਨਾ ੯੫੭

੨. ਆਪੇ ਧਰਤੀ, ਆਪੇ ਹੈ ਰਾਹਕੁ, ਆਪਿ ਜੰਮਾਇ ਪੀਸਾਵੈ॥ [ਪੰਨਾ ੫੫੧

ਇਨ੍ਹਾਂ ਦਾ ਰੂਪ ਕੁਝ ਹੋਰ ਤਰ੍ਹਾਂ ਵਰਣਨ ਕੀਤਾ ਹੋਇਆ ਹੈ। ਗੁਰਸਿਖਾਂ ਨੂੰ ਸਿਹਤ ਦੇ ਅਸੂਲਾਂ ਨੂੰ ਮੁੱਖ ਰਖਦੇ ਹੋਏ, ਖਾਣ ਪੀਣ ਵਾਲੀਆਂ ਵਸਤੂਆਂ ਦੀ ਸੁੱਚ (ਸੋਧ) ਕਰਨੀ ਜ਼ਰੂਰੀ ਹੈ, ਪਰ ਛੂਤ-ਛਾਤ ਦੇ ਭਰਮ ਤੋਂ ਉਚਾ ਉਠਣਾ ਚਾਹੀਦਾ ਹੈ। ਭਗਤ ਕਬੀਰ ਜੀ ਦਾ ਹੇਠ ਲਿਖਿਆ ਸ਼ਬਦ ਪੰਡਿਤ ਪ੍ਰਤੀ ਵਿਅੰਗ ਰੂਪ ਵਿਚ ਹੈ। ਆਪ ਜੀ ਪੁਛਦੇ ਹਨ, ਪੰਡਿਤ ਜੀ! ਦੱਸੋ, ਕਿਹੜਾ ਅਸਥਾਨ ਸੁੱਚਾ (ਪਵਿੱਤਰ) ਹੈ, ਜਿਥੇ ਬੈਠ ਕੇ ਭੋਜਨ ਛੱਕਿਆ ਜਾਏ? ਕਿਉਂਕਿ:--

**ਮਾਤਾ ਜੂਠੀ ਪਿਤਾ ਭੀ ਜੂਠਾ, ਜੂਠੇ ਹੀ ਫਲ ਲਾਗੇ ॥**
**ਆਵਹਿ ਜੂਠੇ ਜਾਹਿ ਭੀ ਜੂਠੇ, ਜੂਠੇ ਮਰਹਿ ਅਭਾਗੇ॥੧॥**
**ਕਹੁ ਪੰਡਿਤ, ਸੂਚਾ ਕਵਨੁ ਠਾਉ ॥**
**ਜਹਾਂ ਬੈਸਿ ਹਉ ਭੋਜਨੁ ਖਾਉ ॥੧॥ਰਹਾਉ॥**
**ਜਿਹਬਾ ਜੂਠੀ ਬੋਲਤ ਜੂਠਾ, ਕਰਨ ਨੇਤ੍ਰ ਸਭਿ ਜੂਠੇ॥**
**ਇੰਦ੍ਰੀ ਕੀ ਜੂਠਿ ਉਤਰਸਿ ਨਾਹੀ, ਬ੍ਰਹਮ ਅਗਨਿ ਕੇ ਲੂਠੇ॥੨॥**
**ਅਗਨਿ ਭੀ ਜੂਠੀ ਪਾਨੀ ਜੂਠਾ, ਜੂਠੀ ਬੈਸਿ ਪਕਾਇਆ ॥**
**ਜੂਠੀ ਕਰਛੀ ਪਰੋਸਨ ਲਾਗਾ, ਜੂਠੇ ਹੀ ਬੈਠਿ ਖਾਇਆ ॥੩॥**
**ਗੋਬਰੁ ਜੂਠਾ ਚਉਕਾ ਜੂਠਾ, ਜੂਠੀ ਦੀਨੀ ਕਾਰਾ ॥**
**ਕਹਿ ਕਬੀਰ, ਤੇਈ ਨਰ ਸੂਚੇ, ਸਾਚੀ ਪਰੀ ਬਿਚਾਰਾ॥੪॥** [ਪੰਨਾ ੧੧੯੫

ਜੂਠ ਦੀ ਅਸਲੀਅਤ ਦਸਦੇ ਹੋਏ ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ ਕਿ ਰਾਗਾਂ ਵਿਚ ਵੀ ਜੂਠ ਨਹੀਂ (ਜਿਵੇਂ ਮੁਸਲਮਾਨ ਮੰਨਦੇ ਹਨ); ਚੰਨ ਤੇ ਸੂਰਜ ਅਨੁਸਾਰ ਪਈਆਂ ਰੁੱਤਾਂ ਦੇ ਭੇਦਾਂ ਵਿੱਚ ਵੀ ਜੂਠ ਨਹੀਂ, ਅੰਨ ਵਿਚ ਜੂਠ ਨਹੀਂ (ਜਿਵੇਂ ਕਿ ਜੈਨੀ ਮੰਨਦੇ ਹਨ)। ਭਾਵ ਇਤ ਆਦਿਕ ਮਾਦੀ ਚੀਜ਼ਾਂ ਜਾਂ ਪ੍ਰਾਕਿਰਤਕ ਕੰਮਾਂ ਵਿਚ ਜੂਠ ਨਹੀਂ ਹੈ। ਜੂਠ ਓਦੋਂ ਹੁੰਦੀ ਹੈ ਜਦੋਂ ਜੀਵ ਪਰਮੇਸ਼ਰ ਵਲੋਂ ਬੇਮੁੱਖ ਹੁੰਦਾ ਹੈ:-

**ਜੂਠਿ ਨ ਰਾਗੀ ਜੂਠ ਨਾ ਵੇਦੀ ॥ ਜੂਠਿ ਨ ਚੰਦ ਸੂਰਜ ਕੀ ਭੇਦੀ॥**
**ਜੂਠਿ ਨ ਅੰਨੀ ਜੂਠਿ ਨ ਨਾਈ ॥ ਜੂਠਿ ਨ ਮੀਹੁ ਵਰਿਐ ਸਭ ਥਾਈ ॥**
**ਜੂਠਿ ਨ ਧਰਤੀ ਜੂਠਿ ਨ ਪਾਣੀ ॥ ਜੂਠਿ ਨ ਪਉਣੈ ਮਾਹਿ ਸਮਾਣੀ ॥**
**ਨਾਨਕ, ਨਿਗੁਰਿਆ ਗੁਣੁ ਨਾਹੀ ਕੋਇ ॥**
**ਮੁਹਿ ਫੇਰਿਐ ਮੁਹੁ ਜੂਠਾ ਹੋਇ ॥ ੧ ॥** [ਪੰਨਾ ੧੨੪੦

ਇਸ ਵਿਚ ਸ਼ਕ ਨਹੀਂ ਕਿ ਸਾਡੇ ਹਰੇਕ ਕਰਮ ਦਾ ਪ੍ਰਤੀਬਿੰਬ ਸਾਡੇ ਅੰਤਹਕਰਣ ਤੇ ਪੈਂਦਾ ਹੈ, ਪਰ ਨਿਰੀ ਬਾਹਰਲੀ ਪਵਿਤਰਤਾ ਸਾਡੇ ਅੰਤਹਕਰਣ ਨੂੰ ਸ਼ੁੱਧ ਕਰਨ ਵਿਚ ਸਮਰੱਥ ਨਹੀਂ। ਇਸ ਲਈ ਤਨ ਨੂੰ ਧੋਣ ਨਾਲ ਮਨ ਸ਼ੁੱਧ ਨਹੀਂ ਹੋ ਸਕਦਾ, ਜਿਵੇਂ ਗੁਰਦੇਵ ਜੀ ਫੁਰਮਾਉਂਦੇ ਹਨ:—

**੧. ਮਨਿ ਮੈਲੈ ਸਭੁ ਕਿਛੁ ਮੈਲਾ, ਤਨਿ ਧੋਤੈ ਮਨੁ ਹਛਾ ਨ ਹੋਇ॥**
**ਇਹ ਜਗਤੁ ਭਰਮਿ ਭੁਲਾਇਆ, ਵਿਰਲਾ ਬੂਝੈ ਕੋਇ ॥** [ਪੰਨਾ ੫੫੮

੨. ਮਨਿ ਮੈਲੈ ਸੂਚਾ ਕਿਉ ਹੋਇ॥
ਸਾਚਿ ਮਿਲੈ ਪਾਵੈ ਪਤਿ ਸੋਇ॥ [ਪੰਨਾ ੬੮੬

੩. ਮਨਿ ਜੂਠੈ ਤਨਿ ਜੂਠਿ ਹੈ, ਜਿਹਵਾ ਜੂਠੀ ਹੋਇ ॥
ਮੁਖਿ ਝੂਠੈ ਝੂਠੁ ਬੋਲਣਾ, ਕਿਉਕਰਿ ਸੂਚਾ ਹੋਇ ॥
ਬਿਨੁ ਅਭ ਸਬਦ ਨ ਮਾਂਜੀਐ, ਸਾਚੇ ਤੇ ਸਚੁ ਹੋਇ॥ [ਪੰਨਾ ੫੫

੪. ਅੰਤਰਿ ਮੈਲੁ ਲੋਭ ਬਹੁ ਝੂਠੇ, ਬਾਹਰਿ ਨਾਵਹੁ ਕਾਹੀ ਜੀਉ॥
ਨਿਰਮਲ ਨਾਮੁ ਜਪਹੁ ਸਦ ਗੁਰਮੁਖਿ,
ਅੰਤਰ ਕੀ ਗਤਿ ਤਾਹੀ ਜੀਉ॥ [ਪੰਨਾ ੫੮੯

੫. ਅੰਤਰਿ ਜੂਠਾ, ਕਿਉ ਸੁਚਿ ਹੋਇ ॥ ਸਬਦੀ ਧੋਵੈ ਵਿਰਲਾ ਕੋਇ॥ [ਪੰਨਾ ੧੩੪੪

੬. ਬਾਹਰੁ ਧੋਇ ਅੰਤਰੁ ਮਨੁ ਮੈਲਾ, ਦੁਇ ਠਉਰ ਅਪੁਨੇ ਖੋਇ॥
ਈਹਾ ਕਾਮਿ ਕ੍ਰੋਧਿ ਮੋਹਿ ਵਿਆਪਿਆ, ਆਗੈ ਮੁਸਿ ਮੁਸਿ ਰੋਇ ॥ ੧ ॥
ਗੋਵਿੰਦ ਭਜਨ ਕੀ ਮਤਿ ਹੈ ਹੋਰਾ ॥
ਵਰਮੀ ਮਾਰੀ ਸਾਪੁ ਨ ਮਰਈ, ਨਾਮੁ ਨ ਸੁਨਈ ਡੋਰਾ॥ [ਪੰਨਾ ੩੮੧

ਪੁਰਾਣੇ ਲੋਕ ਤਾਂ ਹੁਣ ਤਕ ਵੀ ਇਹ ਸਮਝਦੇ ਹਨ ਕਿ ਤੀਰਥਾਂ ਤੇ ਇਸ਼ਨਾਨ ਕਰਨ ਨਾਲ ਸੁੱਚਾ ਹੋ ਜਾਈਦਾ ਹੈ, ਪਰ ਗੁਰਦੇਵ ਜੀ ਇਸ ਗੱਲ ਦਾ ਖੰਡਨ ਕਰਦੇ ਹੋਏ ਸੁੱਚ ਬਾਰੇ ਨਿਰਣਾ ਕਰਦੇ ਹਨ:–

੧. ਕਿਆ ਭਵੀਐ, ਸਚਿ ਸੂਚਾ ਹੋਇ॥
ਸਾਚ ਸਬਦ ਬਿਨੁ ਮੁਕਤਿ ਨ ਕੋਇ ॥ [ਪੰਨਾ ੯੩੮

੨. ਮਨੁ ਨਹੀ ਸੂਚਾ, ਕਿਆ ਸੋਚ ਕਰੀਜੈ ॥ [ਪੰਨਾ ੯੦੫

੩. ਸਾਚ ਬਿਨਾ ਸੂਚਾ ਕੋ ਨਾਹੀ, ਨਾਨਕ ਅਕਥ ਕਹਾਣੀ॥ [ਪੰਨਾ ੯੪੬

੪. ਤਨੁ ਸੂਚਾ ਸੋ ਆਖੀਐ, ਜਿਸੁ ਮਹਿ ਸਾਚਾ ਨਾਉ॥.... [ਪੰਨਾ ੧੯

੫. ਸੂਚੈ ਭਾਡੈ ਸਾਚੁ ਸਮਾਵੈ, ਵਿਰਲੇ ਸੂਚਾਚਾਰੀ ॥... [ਪੰਨਾ ੫੯੭

੬. ਸੋ ਸੂਚਾ ਜਿ ਕਰੋਧੁ ਨਿਵਾਰੇ॥ ਸਬਦੇ ਬੂਝੈ ਆਪੁ ਸਵਾਰੇ॥... [ਪੰਨਾ ੧੦੫੯

੭. ਬਰਤੀ ਬਰਤ ਰਹੈ ਨਿਹਕਾਮ॥ ਅਜਪਾ ਜਾਪੁ ਜਪੈ ਮੁਖਿ ਨਾਮ॥
ਤੀਨਿ ਭਵਣ ਮਹਿ ਏਕੋ ਜਾਣੈ॥ ਸਭਿ ਸੁਚਿ ਸੰਜਮ ਸਾਚੁ ਪਛਾਣੈ॥[ਪੰਨਾ ੮੪੦

ਸੋ, ਆਤਮਿਕ ਸੁੱਚ ਗੁਰੂ ਦੇ ਉਪਦੇਸ਼ ਤੋਂ ਬਿਨਾ ਪ੍ਰਾਪਤ ਨਹੀਂ ਹੋ ਸਕਦੀ।

ਮਨੁੱਖਾਂ ਦੀ ਆਪਸ ਵਿਚ ਘਿਰਣਾ ਦਾ ਇਕ ਵੱਡਾ ਅੰਗ ਸੁੱਚ-ਭਿੱਟ ਹੈ। ਘਿਰਣਾ ਨਾਲ ਮਨੁੱਖ ਜਾਤੀ ਦਾ ਸੁਧਾਰ ਨਹੀਂ ਹੋ ਸਕਦਾ, ਪਿਆਰ ਤੇ ਨਿਮਰਤਾ ਨਾਲ ਅਸੀਂ ਸਭ ਵੀਰਾਂ ਨੂੰ ਗਲੇ ਲਾ ਸਕਦੇ ਹਾਂ। ਅਸੀਂ ਸਾਰੇ ਇਕ ਪਿਤਾ ਦੀ ਅੰਸ਼ ਹਾਂ ਅਤੇ ਸਾਨੂੰ ਗੁਰਮਤਿ ਦੀ ਦ੍ਰਿੜਤਾ ਹੋਣੀ ਚਾਹੀਦੀ ਹੈ।

ਗੁਰਬਾਣੀ ਵਿਚ ਇਕ ਸ਼ਬਦ 'ਬਿਬੇਕ' ਆਉਂਦਾ ਹੈ। ਬਿਬੇਕ ਸ਼ਬਦ ਦੇ ਅਰਥ ਹਨ -

ਨਿਰਮਲ ਵਿਚਾਰ, ਇਸ ਦੇ ਅਰਥ ਸੁਚਮ ਜਾਂ ਵਖਰਾਪਣ ਨਹੀਂ, ਜਿਵੇਂ ਕਿ ਕਈ ਵੀਰ ਸਮਝਦੇ ਹਨ।

ਗੁਰਬਾਣੀ ਵਿਚ 'ਬਿਬੇਕ' ਪਦ ਦੀ ਵਰਤੋਂ ਇਉਂ ਮਿਲਦੀ ਹੈ:--

**੧. ਬਿਬੇਕ ਬੁਧਿ ਸਤਿਗੁਰ ਤੇ ਪਾਈ, ਗੁਰ ਗਿਆਨੁ ਗੁਰੂ ਪ੍ਰਭ ਕੇਰਾ॥**
**ਜਨ ਨਾਨਕ ਨਾਮੁ ਗੁਰੂ ਤੇ ਪਾਇਆ,**
**ਧੁਰਿ ਮਸਤਕਿ ਭਾਗੁ ਲਿਖੇਰਾ॥** [ਪੰਨਾ ੭੧੧

**੨. ਬਿਬੇਕ ਬੁਧਿ ਬੀਚਾਰਿ ਗੁਰਮੁਖਿ,**
**ਗੁਰ ਸਬਦਿ ਖਿਨੁ ਖਿਨੁ ਹਰਿ ਨਿਤ ਚਵੇ ॥** [ਪੰਨਾ ੧੧੧੪

**੩. ਬਿਬੇਕ ਬੁਧਿ ਸਭ ਜਗ ਮਹਿ ਨਿਰਮਲ,ਬਿਚਰਿ ਬਿਚਰਿ ਰਸੁ ਪੀਜੈ॥**[ਪੰ. ੧੩੨੫

**੪. ਪਿਆਰੇ ਇਨ ਬਿਧਿ ਮਿਲਣੁ ਨ ਜਾਈ, ਮੈ ਕੀਏ ਕਰਮ ਅਨੇਕਾ॥**
**ਹਾਰਿ ਪਰਿਓ ਸੁਆਮੀ ਕੈ ਦੁਆਰੇ, ਦੀਜੈ ਬੁਧਿ ਬਿਬੇਕਾ॥** [ਪੰਨਾ ੬੪੧

**੫. ਹਮਰੋ ਭਰਤਾ ਬਡੋ ਬਿਬੇਕੀ, ਆਪੇ ਸੰਤੁ** ਕਹਾਵੈ ॥
**ਓਹੁ ਹਮਾਰੈ ਮਾਥੈ ਕਾਇਮੁ, ਅਉਰੁ ਹਮਰੈ ਨਿਕਟਿ ਨ ਆਵੈ॥** [ਪੰਨਾ ੪੭੬

ਸੋ ਗੁਰਬਾਣੀ ਅਨੁਸਾਰ ਬਿਬੇਕੀ ਉਸ ਨੂੰ ਕਿਹਾ ਹੈ, ਜਿਸ ਉੱਤੇ ਮਾਇਆ ਦਾ ਪ੍ਰਭਾਵ ਨਹੀਂ। ਕਈ ਵੀਰ ਸਰਬਲੋਹ ਤੇ ਬਿਬੇਕ ਧਾਰਨ ਕਰਕੇ ਆਪਣੇ ਆਪ ਨੂੰ ਆਮ ਸਿੱਖਾਂ ਨਾਲੋਂ ਉਚਾ ਸਮਝਦੇ ਹਨ। ਜੀ ਸਦਕੇ ਉਹ ਉਤਮ ਬਣਨ, ਪਰ ਬਿਬੇਕ ਤੇ ਸਰਬਲੋਹ ਦੀ ਮਹੱਤਤਾ ਕੇਵਲ ਵੱਖਰਾਪਨ ਧਾਰਨ ਕਰਨ ਨਾਲ ਨਹੀਂ ਹੋ ਸਕਦੀ।

ਸਰਬਲੋਹ ਦੇ ਬਰਤਨਾਂ ਵਿਚ ਭੋਜਨ ਤਿਆਰ ਕਰਨਾ ਤੇ ਛਕਣਾ ਸਿਹਤ ਲਈ ਲਾਭਦਾਇਕ ਹੋ ਸਕਦਾ ਹੈ ਅਤੇ ਸਾਨੂੰ ਸਭ ਨੂੰ ਇਸ ਦੀ ਵਰਤੋਂ ਕਰਨ ਲਈ ਯਤਨ ਕਰਨਾ ਚਾਹੀਦਾ ਹੈ। ਪਰ ਹੁਣ ਤਾਂ ਸਟੇਨਲੈਸ ਸਟੀਲ ਦੇ ਬਰਤਨ ਆਮ ਘਰਾਂ ਵਿਚ ਹਨ। ਸਟੀਲ ਦੇ ਬਰਤਨ ਸਰਬ-ਲੋਹ ਦੀ ਥਾਂ ਕਦਾਚਿਤ ਨਹੀਂ ਲੈ ਸਕਦੇ। ਦਸਮ ਪਾਤਸ਼ਾਹ ਜੀ ਨੇ ਖ਼ਾਲਸੇ ਦੀ ਸਾਜਨਾ ਸਮੇਂ ਤੇ ਅੰਮ੍ਰਿਤ ਤਿਆਰ ਕਰਨ ਵੇਲੇ ਸਰਬ-ਲੋਹ ਨੂੰ ਖ਼ਾਸ ਮਹਾਨਤਾ ਦਿਤੀ ਸੀ, ਨਾ ਕਿ ਸਟੀਲ ਨੂੰ?

ਸੁੱਚ ਤੇ ਸੰਜਮ, ਖੇਤ ਨੂੰ ਦਿਤੀ ਹੋਈ ਵਾੜ ਸਮਾਨ ਹਨ। ਜੇ ਹਿਰਦੇ ਵਿਚ ਨਾਮ ਦਾ ਬੀਜ ਹੋਵੇ ਫਿਰ ਇਹ ਰਾਖੀ ਦਾ ਕੰਮ ਦੇਂਦੇ ਹਨ ਅਤੇ ਆਤਮਿਕ ਲਾਭ ਪ੍ਰਾਪਤ ਹੁੰਦਾ ਹੈ, ਪਰ ਨਾਮ-ਸਿਮਰਨ ਤੋਂ ਬਿਨਾ ਥੋਥੀ ਸੁੱਚ ਸੰਜਮ ਆਦਿ ਬਾਹਰਲੀ ਕਿਰਿਆ ਸਰੀਰ ਲਈ ਦੁਖਦਾਈ ਹੀ ਨਹੀਂ, ਸਗੋਂ ਈਰਖਾ ਤੇ ਦ੍ਵੈਤ ਦਾ ਕਾਰਨ ਬਣਦੀ ਹੈ। ਗੁਰਸਿਖਾਂ ਨੂੰ ਵੱਧ ਤੋਂ ਵੱਧ ਉਦਮ ਕਰਨਾ ਚਾਹੀਦਾ ਹੈ ਕਿ ਉਨ੍ਹਾਂ ਦਾ ਉਠਣ ਬੈਠਣ ਹਰੀ-ਜਨਾਂ ਨਾਲ ਹੋਵੇ, ਤਾਂ ਜੁ ਸੁੱਚ-ਭਿਟ ਦਾ ਭਰਮ ਉਤਪੰਨ ਹੀ ਨਾ ਹੋਵੇ।

ਗੁਰਸਿਖਾਂ ਦੇ ਵਿਸ਼ਾਲ ਹਿਰਦੇ ਚੋਂ ਛੂਤ-ਛਾਤ ਵਾਲੀ ਭਾਵਨਾ ਉਪਜ ਹੀ ਨਹੀਂ ਸਕਦੀ, ਕਿਉਂਕਿ ਓਹ ਸਭ ਵਿਚ ਇਕੋ ਨੂਰ ਵੇਖਦੇ ਹਨ:--

**ਅਵਲਿ ਅਲਹ ਨੂਰੁ ਉਪਾਇਆ, ਕੁਦਰਤਿ ਕੇ ਸਭ ਬੰਦੇ ॥**

**ਏਕ ਨੂਰ ਤੇ ਸਭੁ ਜਗੁ ਉਪਜਿਆ, ਕਉਨ ਭਲੇ ਕੋ ਮੰਦੇ॥** [ਪੰਨਾ ੧੩੪੯

ਜਿਹੜੇ ਲੋਕ ਗੁਰਸਿੱਖਾਂ ਦੀ ਸੱਚੀ ਸੁੱਚੀ ਰਹਿਣੀ-ਬਹਿਣੀ ਤੇ ਸੰਜਮ ਨੂੰ ਵੇਖ ਕੇ ਹਸਦੇ ਤੇ ਟਿਚਕਰਾਂ ਕਰਦੇ ਹਨ, ਉਹ ਗੁਰਮਤਿ ਤੋਂ ਅਨਜਾਣ ਹਨ ਅਤੇ ਅਜਿਹਾ ਕਰਨਾ ਅਯੋਗ ਹੈ। ਇਸ ਤੋਂ ਅੰਮ੍ਰਿਤ-ਹੀਣ ਅਤੇ ਨਿਗੁਰਿਆਂ ਨੂੰ ਸ਼ਹਿ ਮਿਲਦੀ ਹੈ। ਸੋ ਹਰੇਕ ਗੁਰਸਿਖ ਗੁਰੂ-ਪੰਥ ਦਾ ਸੱਚਾ ਸੇਵਕ ਹੋ ਕੇ ਗੁਰਮਤਿ-ਰਹੁਰੀਤਾਂ ਨੂੰ ਉਜਾਗਰ ਕਰਨ ਵਿਚ ਵਧ ਚੜ੍ਹ ਕੇ ਆਪਣਾ ਹਿਸਾ ਪਾਵੇ। ਗੁਰਦੇਵ ਜੀ ਸਾਡੇ ਤੇ ਮਿਹਰ ਕਰਨ, ਅਸੀਂ ਸੱਚੀ ਕਾਰੇ ਲਗੀਏ ਤੇ ਸੁੱਚ ਬਾਰੇ ਪੱਕਾ ਨਿਰਣਾ ਸਾਡੇ ਹਿਰਦਿਆਂ ਵਿਚ ਟਿਕ ਜਾਏ:—

**ਸੁਚੇ ਏਹਿ ਨ ਆਖੀਅਹਿ, ਬਹਨਿ ਜਿ ਪਿੰਡਾ ਧੋਇ॥**
**ਸੂਚੇ ਸੇਈ ਨਾਨਕਾ, ਜਿਨ ਮਨਿ ਵਸਿਆ ਸੋਇ ॥** [ਪੰਨਾ ੪੭੨
**ਕਹੁ ਨਾਨਕ, ਸਚੁ ਧਿਆਈਐ॥ ਸੁਚਿ ਹੋਵੈ, ਤਾ ਸਚੁ ਪਾਈਐ॥** [ਪੰਨਾ ੪੭੨

ਇਸ ਲਈ ਜਿਹੜੇ ਜਗਿਆਸੂ ਗੁਰ-ਸ਼ਬਦ ਦੀ ਅਭਿਆਸ-ਕਮਾਈ ਵਿਚ ਜੁੱਟੇ ਹੋਏ ਹਨ, ਰੱਬੀ ਰੰਗਾਂ ਵਿਚ ਰਤੇ ਹੋਏ ਹਨ, ਉਹੋ ਹੀ ਸੁੱਚੇ ਹਨ:--

**ਸਬਦਿ ਮਿਲੇ ਸੇ ਸੂਚਾਚਾਰੀ, ਸਾਚੀ ਦਰਗਹ ਮਾਨੇ ॥**
**ਅਨਦਿਨੁ ਨਾਮਿ ਰਤਨਿ ਲਿਵ ਲਾਗੇ,**
**ਜੁਗਿ ਜੁਗਿ ਸਾਚਿ ਸਮਾਨੇ ॥ ੩ ॥**
**ਸਗਲੇ ਕਰਮ ਧਰਮ ਸੁਚਿ ਸੰਜਮ, ਜਪ ਤਪ ਤੀਰਥ ਸਬਦਿ ਵਸੇ ॥**
**ਨਾਨਕ, ਸਤਿਗੁਰ ਮਿਲੈ ਮਿਲਾਇਆ, ਦੂਖ ਪਰਾਛਤ ਕਾਲ ਨਸੇ ॥** [ਪੰਨਾ ੧੩੩੨

ਗੁਰੂ ਨਾਨਕ ਦੇਵ ਜੀ ਰਾਗ ਗੂਜਰੀ ਦੇ ਇਕ ਸ਼ਬਦ ਵਿਚ ਏਦਾਂ ਦਾ ਨਿਰਣਾ ਕਰਦੇ ਹੋਏ ਫੁਰਮਾਉਂਦੇ ਹਨ ਕਿ ਲੋਕੀ ਬਾਹਰੋਂ ਠਾਕਰਾਂ ਨੂੰ ਨਵ੍ਹਾਉਣ ਦੀ ਸੇਵਾ ਕਰਦੇ ਹਨ, ਪਰ ਜੇ ਕੋਈ ਆਪਣੇ ਮਨ ਨੂੰ ਧੋਵੇ ਤਾਂ ਪਾਪਾਂ ਦੀ ਜੂਠ (ਮੈਲ) ਲਹਿ ਜਾਏ। ਜੇ ਮਨ ਮਾਂਜਿਆ ਜਾਏ, ਭਾਵ ਪਵਿੱਤਰ ਹੋ ਜਾਏ ਤਾਂ ਅੰਤਮ ਸਮਾਂ ਵੀ ਮੁਕਤੀ ਵਾਲਾ ਹੋਵੇਗਾ:—

**ਬਾਹਰਿ ਦੇਵ ਪਖਾਲੀਅਹਿ, ਜੇ ਮਨੁ ਧੋਵੈ ਕੋਇ ॥**
**ਜੂਠਿ ਲਹੈ ਜੀਉ ਮਾਂਜੀਐ, ਮੋਖ ਪਇਆਣਾ ਹੋਇ॥੨॥** [ਪੰਨਾ ੪੮੯

ਅਸਲੀ ਪਵਿਤਰਤਾ ਓਦੋਂ ਆਵੇਗੀ ਜਦੋਂ ਸਾਡਾ ਮਨ ਸ਼ੁੱਧ ਹੋਵੇਗਾ ਅਤੇ ਸਾਡੇ ਹਿਰਦੇ ਦਾ ਮੂਧਾ ਹੋਇਆ ਕੰਵਲ ਸਿੱਧਾ ਹੋ ਕੇ, ਖੇੜਾ ਤੇ ਸੁਗੰਧੀ ਖਿਲਾਰੇਗਾ:—

**ਜੀਭ ਰਸਾਇਣਿ ਚੂਨੜੀ, ਰਤੀ ਲਾਲ ਲਵਾਇ ॥**
**ਅੰਦਰੁ ਮੁਸਕਿ ਝਕੋਲਿਆ, ਕੀਮਤਿ ਕਹੀ ਨ ਜਾਇ॥** [ਪੰਨਾ ੧੦੯੧

ਗੁਰਸਿਖਾਂ ਨੂੰ ਗੁਰਮਤਿ ਅਨੁਸਾਰ ਵਿਵਰਜਿਤ ਚੀਜ਼ਾਂ ਤੋਂ ਸਦਾ ਦੂਰ ਰਹਿਣਾ ਚਾਹੀਦਾ ਹੈ, ਅਜਿਹਾ ਸੰਜਮ ਹੀ ਸੁੱਚ ਦਾ ਮੂਲ ਹੈ।

## ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ ॥

ਸੁੱਚ ਦੇ ਨਾਲ ਅਗਲੇ ਸਲੋਕ ਵਿਚ ਭੰਡ (ਇਸਤਰੀ) ਦਾ ਪ੍ਰਕਰਣ ਵੀ ਸਮਾਜਕਿ-ਸੁਧਾਰ ਲਈ ਇਕ ਮਹੱਤਵ ਪੂਰਨ ਵਿੱਸ਼ਾ ਹੈ। ਪੁਰਾਣੇ ਸਮੇਂ ਵਿਚ ਇਸਤ੍ਰੀ ਮਨੁੱਖ ਦੇ ਪੈਰ ਦੀ ਜੁੱਤੀ ਸਮਝੀ ਜਾਂਦੀ ਸੀ। ਮੁਸਲਮਾਨੀ ਮਤ ਵਿਚ ਔਰਤ ਨੂੰ ਪਲੀਤ ਸਮਝਿਆ ਜਾਂਦਾ ਸੀ, ਇਸੇ ਲਈ ਔਰਤ ਦਾ ਮਸੀਤ ਵਿਚ ਜਾਣਾ ਮਮਨੂਹ ਕਰਾਰ ਦਿਤਾ ਹੋਇਆ ਸੀ।

ਹਿੰਦੂ ਧਰਮ ਵਿਚ ਵੀ ਇਸਤਰੀ ਨੂੰ ਅਰਧ-ਅੰਗੀ ਸਮਝਦਿਆਂ ਹੋਇਆਂ ਪੂਰਾ ਸਤਿਕਾਰ ਪ੍ਰਾਪਤ ਨਹੀਂ ਸੀ। ਗੁਰੂ ਨਾਨਕ ਦੇਵ ਜੀ ਨੇ ਆਵਾਜ਼ ਉਠਾਈ ਅਤੇ ਆਖਿਆ ਕਿ ਜਿਸ ਦੇ ਉਦਰ ਤੋਂ ਸੰਤ, ਭਗਤ ਰਾਜੇ, ਦਾਨੀ, ਜੋਧੇ ਆਦਿ ਜੰਮਦੇ ਹਨ, ਸੰਸਾਰ ਦਾ ਵਾਧਾ ਹੁੰਦਾ ਹੈ, ਉਸ ਨੂੰ ਮੰਦਾ ਕਿਉਂ ਆਖਿਆ ਜਾਏ?

**ਸੋ ਕਿਉ ਮੰਦਾ ਆਖੀਐ, ਜਿਤੁ ਜੰਮਹਿ ਰਾਜਾਨ ॥**

ਫਿਰ ਕਲਗੀਧਰ ਪਿਤਾ ਜੀ ਨੇ ਅੰਮ੍ਰਿਤ ਦੀ ਦਾਤ ਬਖਸ਼ ਕੇ ਸਿੰਘਾਂ ਤੇ ਸਿੰਘਣੀਆਂ ਨੂੰ ਬਰਾਬਰ* ਦਾ ਅਧਿਕਾਰ ਦਿਤਾ। ਅਗੰਮੜੇ ਮਰਦ ਦੀ ਬਖਸ਼ਿਸ਼ ਦਾ ਸਦਕਾ ਸਮਾਜ ਵਿਚ ਇਤਨਾ ਪਰਿਵਰਤਣ ਆਇਆ ਕਿ ਭਾਰਤ ਵਿਚ ਇਸਤ੍ਰੀਆਂ ਨੂੰ ਮਰਦ ਵਰਗਾ ਪੂਰਾ ਅਧਿਕਾਰ ਦੇਣ ਦੀ ਗੱਲ ਇਕ ਪਾਸੇ ਰਹੀ, ਸਮੁੱਚੇ ਭਾਰਤ ਦਾ ਰਾਜ-ਪ੍ਰਬੰਧ ਵੀ ਇਸ ਵੇਲੇ ਇਸਤ੍ਰੀ ਦੇ ਹੱਥ ਵਿਚ ਆ ਗਿਆ ਹੈ। ਕਈ ਅਲ੍ਹੜ ਮਨੁੱਖ ਅਜੇ ਵੀ ਇਸਤ੍ਰੀਆਂ ਨੂੰ ਦੁਰਕਾਰਦੇ ਰਹਿੰਦੇ ਹਨ, ਪਰ ਬਾਕੀ ਧਰਮਾਂ ਨਾਲੋਂ ਸਿਖ ਧਰਮ ਵਿਚ ਇਸਤਰੀ ਦਾ ਮਾਣ ਸਤਿਕਾਰ ਬਹੁਤ ਹੈ, ਇਸ ਨੂੰ ਅਪਵਿੱਤਰ ਨਹੀਂ ਆਖਿਆ ਜਾਂਦਾ।**

ਪਰ ਦੁੱਖ ਦੀ ਗੱਲ ਇਹ ਹੈ ਜਦੋਂ ਘਰ ਵਿਚ ਲੜਕੀ ਦਾ ਜਨਮ ਹੁੰਦਾ ਹੈ ਤਾਂ ਇਸਤ੍ਰੀਆਂ ਆਪ ਹੀ ਉਸ ਨੂੰ 'ਜੀ ਆਇਆਂ' ਨਹੀਂ ਆਖਦੀਆਂ, ਸਗੋਂ ਸ਼ੋਕਮਈ ਵਾਤਾਵਰਨ ਬਣਾ ਕੇ ਆਪ ਹੀ ਨਿਰਾਦਰੀ ਦਾ ਮੁੱਢ ਬੰਨ੍ਹਦੀਆਂ ਹਨ।

---

*੧- ਅਜੋਕੀ ਪੀੜ੍ਹੀ ਆਖਦੀ ਹੈ ਜੇ ਸਿੰਘਣੀਆਂ ਨੂੰ ਬਰਾਬਰਤਾ ਦਾ ਅਧਿਕਾਰ ਪ੍ਰਾਪਤ ਹੈ ਤਾਂ ਬੀਬੀਆਂ ਨੂੰ ਸ੍ਰੀ ਹਰਿਮੰਦਰ ਸਾਹਿਬ ਵਿੱਚ ਕੀਰਤਨ ਕਿਉਂ ਨਹੀਂ ਕਰਨ ਦਿੱਤਾ ਜਾਂਦਾ?।

੨- ਅੰਮ੍ਰਿਤ ਸਿੰਚਾਰ ਸਮੇਂ ਪੰਜਾਂ ਪਿਆਰਿਆਂ ਵਿੱਚ ਬੀਬੀਆਂ ਨੂੰ ਕਿਉਂ ਨਹੀਂ ਸ਼ਾਮਲ ਕੀਤਾ ਜਾਂਦਾ?। ਇਸ ਬਰਾਬਰਤਾ ਦੀ ਆਰੰਭਤਾ ਜੇ ਪਾਵਨ ਤਖਤਾਂ ਤੋਂ ਹੋਵੇ ਤਾਂ ਬਾਕੀ ਸਿੱਖ ਸਮਾਜ ਨੂੰ ਇਸ ਤੇ ਅਮਲ ਕਰਦਿਆਂ ਕੋਈ ਦੇਰੀ ਨਹੀਂ ਲਗਣੀ। ਇਹ ਕੰਮ ਪੰਥਕ ਆਗੂਆਂ ਦਾ ਹੈ। ਕੇਵਲ 'ਸਿਖ ਰਹਤ ਮਰਯਾਦਾ' ਵਿੱਚ ਸਿੰਘ ਸਿੰਘਣੀਆਂ ਦੀ ਬਰਾਬਰਤਾ ਨੂੰ ਅੰਕਿਤ ਕਰ ਦੇਣਾ ਕੋਈ ਪ੍ਰਾਪਤੀ ਨਹੀਂ ਆਖੀ ਜਾ ਸਕਦੀ। ਸਮਾਜ ਦੇ ਨਵ-ਨਿਰਮਾਣ ਅਤੇ ਇਸਤ੍ਰੀਆਂ ਨੂੰ ਸ੍ਵੈ-ਮਾਣ ਵਾਲਾ ਸਥਾਨ ਦੇਣ ਲਈ ਸਰਬ ਸੰਮਤੀ ਨਾਲ ਕੁਝ ਉਪਰਾਲੇ ਕਰਨੇ ਜ਼ਰੂਰੀ ਹਨ।

** ਰਿਤੂ ਸਮੇਂ ਇਸਤ੍ਰੀਆਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਬਹਿਣ ਸਮੇਂ ਚੇਤਨਤਾ ਦੀ ਲੋੜ ਹੈ।

**ਸਲੋਕ* ਮ: ੧ ॥ ਨਾਨਕ, ਫਿਕੈ ਬੋਲਿਐ, ਤਨੁ ਮਨੁ ਫਿਕਾ ਹੋਇ ॥ ਫਿਕੋ ਫਿਕਾ ਸਦੀਐ, ਫਿਕੇ ਫਿਕੀ ਸੋਇ ॥ ਫਿਕਾ ਦਰਗਹ ਸਟੀਐ, ਮੁਹਿ ਥੁਕਾ ਫਿਕੇ ਪਾਇ ॥ ਫਿਕਾ ਮੂਰਖੁ ਆਖੀਐ, ਪਾਣਾ ਲਹੈ ਸਜਾਇ ॥੧॥**

**ਮ: ੧ ॥ ਅੰਦਰਹੁ ਝੂਠੇ, ਪੈਜ ਬਾਹਰਿ, ਦੁਨੀਆ ਅੰਦਰਿ ਫੈਲੁ ॥ ਅਠਸਠਿ ਤੀਰਥ ਜੇ ਨਾਵਹਿ, ਉਤਰੈ ਨਾਹੀ ਮੈਲੁ॥ ਜਿਨ੍ ਪਟੁ ਅੰਦਰਿ, ਬਾਹਰਿ ਗੁਦੜੁ, ਤੇ ਭਲੇ ਸੰਸਾਰਿ ॥ ਤਿਨ ਨੇਹੁ ਲਗਾ ਰਬ ਸੇਤੀ, ਦੇਖਨੇ ਵੀਚਾਰਿ ॥ ਰੰਗਿ ਹਸਹਿ, ਰੰਗਿ ਰੋਵਹਿ, ਚੁਪ ਭੀ ਕਰਿ ਜਾਹਿ ॥ ਪਰਵਾਹ ਨਾਹੀ ਕਿਸੈ ਕੇਰੀ, ਬਾਝੁ ਸਚੇ ਨਾਹ ॥ ਦਰਿ ਵਾਟ ਉਪਰਿ ਖਰਚੁ ਮੰਗਾ, ਜਬੈ ਦੇਇ ਤ ਖਾਹਿ ॥ ਦੀਬਾਨੁ ਏਕੋ ਕਲਮ ਏਕਾ ਹਮਾ ਤੁਮ੍ਾ ਮੇਲੁ ॥ ਦਰਿ ਲਏ ਲੇਖਾ ਪੀੜਿ ਛੁਟੈ, ਨਾਨਕਾ ਜਿਉ ਤੇਲੁ ॥੨॥**

## ਉਚਾਰਨ ਸੇਧ

**ਫੁਟਕਲ:** ੧. 'ਬੋਲਿਐ' ਪਦ ਦਾ ਉਚਾਰਨ 'ਬੋਲੀਐ' ਕਰਨਾ ਅਸ਼ੁੱਧ ਹੈ; ਜਿਵੇਂ ਕਿ ਆਮ ਕੀਰਤਨੀਏ ਤੇ ਪ੍ਰੇਮੀ ਪਾਠੀ ਕਰਦੇ ਹਨ।

**ਬਿੰਦੀ ਸਹਿਤ:** ਮੁਹਿਂ, ਥੁੱਕਾਂ, ਦੁਨੀਆਂ, ਨਾਵਹਿਂ, ਹਸਹਿਂ, ਰੋਵਹਿਂ, ਜਾਹਿਂ, ਖਾਹਿਂ, ਦੇਖਹਿਂ, ਹਹਿਂ, ਅੰਦਰਹੁਂ, ਮਨਹੁਂ, ਹਥੀਂ।

**ਪਦ ਅਰਥ:** ਬੋਲਿਐ=ਬੋਲਣ ਨਾਲ। ਫਿਕਾ=ਰੁੱਖਾ, ਬੇਸੁਆਦਾ। ਸੋਇ=ਸਾਖ, ਸੋਭਾ। ਸਟੀਐ=ਪਰੇ ਵਗਾਉਣਾ, ਧਿਰਕਾਰਨਾ। ਮੁਹਿ=ਮੂੰਹ ਤੇ। ਪਾਣਾ=ਜੁਤੀਆਂ। ਅੰਦਰਹੁ=ਹਿਰਦੇ ਤੋਂ। ਪੈਜ=ਇਜ਼ਤ। ਫੈਲੁ=ਫੈਲਾਉ, ਪਸਾਰਾ, ਅਡੰਬਰ, 'ਕਰਮ ਧਰਮ ਸਭਿ ਹਉਮੈ ਫੈਲੁ'। ਪਟੁ=ਰੇਸ਼ਮ। ਗੁਦੜੁ=ਫਟੇ ਪੁਰਾਣੇ ਕਪੜੇ, '...ਚੀਰ ਸਭਿ ਛਿੰਨਾ'। ਭਲੇ=ਚੰਗੇ। ਸੇਤੀ=ਨਾਲ। ਰੰਗਿ=ਪ੍ਰਭੂ ਦੇ ਰੰਗ ਵਿਚ। ਹਸਹਿ=ਹਸਦੇ ਹਨ। ਕੇਰੀ=ਦੀ। ਨਾਹ=ਖਸਮ, ਮਾਲਕ। ਮੰਗਾ=ਮੰਗਿਆ। ਜਬੈ=ਜਦੋਂ ਵੀ। ਦੇਇ=ਦੇਂਦਾ ਹੈ। ਖਾਹਿ=ਖਾਂਦੇ ਹਨ। ਦੀਬਾਨੁ=ਦਰਬਾਰ, ਕਚਹਿਰੀ। ਕਲਮ=(ਜੀਵਾਂ ਦੇ ਕਰਮਾਂ ਦਾ ਲੇਖ ਲਿਖਣ ਵਾਲੀ) ਕਲਮ। ਹਮਾ ਤੁਮਾ=ਹਮਾਰਾ-ਤੁਮ੍ਾਰਾ, ਭਾਵ ਹਰੇਕ ਦਾ। ਪੀੜਿ=ਪੀੜ ਕੇ।

**ਅਰਥ:** ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਫਿੱਕਾ (ਰੁਖਾ ਤੇ ਕੌੜਾ ਬਚਨ) ਬੋਲਣ ਨਾਲ (ਮਨੁੱਖ ਦਾ) ਤਨ ਅਤੇ ਮਨ ਫਿੱਕਾ ਹੋ ਜਾਂਦਾ ਹੈ। (ਜੋ) ਨਿਰੋਲ ਫਿੱਕਾ ਹੈ (ਉਸ ਨੂੰ) ਫਿੱਕਾ (ਕਹਿ ਕੇ ਹੀ) ਬੁਲਾਇਆ ਜਾਂਦਾ ਹੈ ਅਤੇ ਫਿੱਕੇ (ਮਨੁੱਖ ਦੀ) ਸਾਖ ਵੀ ਫਿੱਕੀ ਹੁੰਦੀ ਹੈ। ਫਿੱਕੇ (ਮਨੁੱਖ) ਦਾ ਰੱਬੀ ਦਰਗਾਹ ਵਿਚ ਨਿਰਾਦਰ ਹੁੰਦਾ ਹੈ ਅਤੇ (ਫਿੱਕੇ ਦੇ) ਮੂੰਹ ਤੇ (ਲਾਹਨਤ ਰੂਪੀ) ਥੁੱਕਾਂ ਪਾਈਆਂ ਜਾਂਦੀਆਂ ਹਨ। ਫਿੱਕਾ (ਮਨੁੱਖ) ਮੂਰਖ ਆਖਿਆ ਜਾਂਦਾ ਹੈ ਤੇ ਜੁੱਤੀਆਂ ਦੀ ਸਜ਼ਾ ਭੁਗਤਦਾ ਹੈ।੧।

---

*ਕਰਤਾਰਪੁਰੀ ਸਰੂਪ ਵਿਚ ਇਸ ਸਲੋਕ ਨਾਲ 'ਮਹਲਾ' ਸ਼ਬਦ ਨਹੀਂ, ਪਰ ਦਮਦਮੇ ਸਾਹਿਬ ਵਾਲੇ ਸਰੂਪ ਵਿਚ ਸਲੋਕੁ ਮ: ੧ ਦਰਜ ਹੈ।

(ਜਿਹੜੇ ਮਨੁੱਖ) ਦਿਲੋਂ ਝੂਠੇ (ਹਨ ਪਰ) ਬਾਹਰੋਂ (ਸੰਤ ਪੁਣੇ ਦਾ ਚਿੱਟਾ ਬਾਣਾ ਪਾ ਕੇ) ਦੁਨੀਆਂ ਵਿਚ (ਆਪਣੀ) ਇਜ਼ਤ ਦਾ (ਢੌਂਗ) ਅਡੰਬਰ (ਰਚਦੇ ਹਨ), ਜੇਕਰ (ਉਹ) ਅਠਾਹਠ ਤੀਰਥਾਂ ਤੇ (ਜਾ ਕੇ) ਇਸ਼ਨਾਨ ਵੀ ਕਰ ਲੈਣ (ਤਾਂ ਵੀ ਉਨ੍ਹਾਂ ਦੀ ਪਾਪਾਂ ਰੂਪੀ) ਮੈਲ ਨਹੀਂ ਉਤਰ ਸਕਦੀ। (ਪਰ) ਜਿਨ੍ਹਾਂ (ਮਨੁੱਖਾਂ ਦੇ ਹਿਰਦੇ) ਅੰਦਰ (ਸੱਚ ਰੂਪ) ਕੋਮਲਤਾ ਹੈ ਅਤੇ ਬਾਹਰੋਂ (ਉਨ੍ਹਾਂ ਦਾ ਪਹਿਰਾਵਾ ਦਿੱਸਣ ਨੂੰ) ਮੈਲਾ ਹੈ, ਉਹ (ਮਨੁੱਖ) ਸੰਸਾਰ ਵਿਚ ਚੰਗੇ ਹਨ। ਉਨ੍ਹਾਂ ਦਾ ਨੇਹੁ ਰੱਬ ਨਾਲ ਲੱਗਾ ਹੋਇਆ ਹੈ, (ਉਹ ਕੇਵਲ ਦਰਸ਼ਨ) ਦੇਖਣ ਦੇ ਵੀਚਾਰ ਵਿਚ (ਹੀ ਮਸਤ ਰਹਿੰਦੇ ਹਨ)। (ਉਹ ਆਪਣੇ ਪ੍ਰੀਤਮ ਦੇ) ਰੰਗ ਵਿਚ ਹੀ ਹਸਦੇ ਹਨ ਤੇ ਰੰਗ ਵਿੱਚ ਰੋਂਦੇ ਹਨ (ਅਤੇ ਰੰਗ ਵਿੱਚ) ਹੀ ਚੁਪ ਕਰ ਜਾਂਦੇ ਹਨ। (ਉਨ੍ਹਾਂ ਨੂੰ) ਸੱਚੇ ਖਸਮ ਤੋਂ ਬਿਨਾ ਹੋਰ (ਕਿਸੇ) ਦੀ ਪਰਵਾਹ ਨਹੀਂ ਹੁੰਦੀ। (ਉਨ੍ਹਾਂ ਨੇ ਰੱਬ ਦੀ) ਦਰ ਤੋਂ (ਸਿਫਤ ਰੂਪੀ) ਖ਼ਰਚ ਮੰਗਿਆ ਹੈ, ਜਦੋਂ (ਮਾਲਕ) ਦੇਂਦਾ ਹੈ ਤਾਂ (ਓਹ) ਖਾਂਦੇ ਹਨ। (ਵਾਹਿਗੁਰੂ ਜੀ ਦਾ) ਦਰਬਾਰ ਇਕੋ ਹੈ, (ਉਸ ਦੀ ਹੁਕਮ ਰੂਪੀ) ਕਲਮ ਇਕੋ ਹੈ, ਸਾਡਾ ਤੁਹਾਡਾ (ਭਾਵ ਹਰੇਕ ਦਾ ਉਥੇ) ਮੇਲ ਹੁੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਪ੍ਰਭੂ ਦੇ) ਦਰ ਉਤੇ (ਹਰੇਕ ਜੀਵ ਪਾਸੋਂ ਚੰਗੇ ਮੰਦੇ ਕਰਮਾਂ ਦਾ) ਹਿਸਾਬ ਲਿਆ ਜਾਂਦਾ ਹੈ ਜਿਵੇਂ (ਕੋਹਲੂ ਵਿੱਚ ਤਿਲਾਂ ਨੂੰ) ਪੀੜ ਕੇ ਤੇਲ ਕਢੀਦਾ ਹੈ (ਪਾਪੀਆਂ ਨੂੰ ਇਉਂ ਪੀੜ ਸੁਟੀਦਾ ਹੈ) ।੨।

**ਪਉੜੀ ॥ ਆਪੇ ਹੀ ਕਰਣਾ ਕੀਓ, ਕਲ ਆਪੇ ਹੀ ਤੈ ਧਾਰੀਐ ॥ ਦੇਖਹਿ ਕੀਤਾ ਆਪਣਾ, ਧਰਿ ਕਚੀ ਪਕੀ ਸਾਰੀਐ ॥ ਜੋ ਆਇਆ ਸੋ ਚਲਸੀ, ਸਭੁ ਕੋਈ ਆਈ ਵਾਰੀਐ ॥ ਜਿਸ ਕੇ ਜੀਅ ਪਰਾਣ ਹਹਿ, ਕਿਉ ਸਾਹਿਬੁ ਮਨਹੁ ਵਿਸਾਰੀਐ ॥ ਆਪਣ ਹਥੀ ਆਪਣਾ, ਆਪੇ ਹੀ ਕਾਜੁ ਸਵਾਰੀਐ ॥੨੦॥**

## ਉਚਾਰਨ ਸੇਧ

**ਬਿੰਦੀ ਸਹਿਤ:** ਤੈਂ, ਹਹਿਂ, ਕਿਉਂ, ਮਨਹੁਂ । **ਬਿੰਦੀ ਰਹਿਤ:** ਨਾਹ, ਮੰਗਾ।

**ਫੁਟਕਲ:** ਕਈ ਪ੍ਰੇਮੀ 'ਕਲ ਆਪੇ ਹੀ ਤੈ ਧਾਰੀਐ' ਵਿਚ 'ਤੈਂ' ਪਦ ਦਾ ਉਚਾਰਨ 'ਤੇ' ਕਰਦੇ ਹਨ, ਜੋ ਕਿ ਠੀਕ ਨਹੀਂ ਹੈ।

**ਪਦ ਅਰਥ:** ਕਰਣਾ=ਸ੍ਰਿਸ਼ਟੀ ਦਾ ਪਸਾਰਾ। ਕਲ=ਸ਼ਕਤੀ। ਤੈ=ਤੈਂ, ਤੁੱਧ। ਧਾਰੀਐ=ਧਾਰੀ, ਵਰਤਾਈ ਹੈ। ਧਰਿ=ਧਰ ਕੇ। ਕਚੀ=ਕੱਚੀਆਂ ਪੱਕੀਆਂ (ਨਰਦਾਂ)। ਸਾਰੀਐ=ਬਾਜ਼ੀ। ਕਾਜੁ=(ਮਨੁੱਖ ਜਨਮ ਦੀ ਬਾਜ਼ੀ ਜਿੱਤਣ ਦਾ) ਕੰਮ।

**ਅਰਥ:** (ਹੇ ਵਾਹਿਗੁਰੂ ਜੀ!) ਤੂੰ ਆਪ ਹੀ ਸ੍ਰਿਸ਼ਟੀ ਦਾ ਪਸਾਰਾ ਕੀਤਾ ਹੈ ਤੇ ਆਪ ਹੀ ਇਸ ਵਿਚ (ਆਪਣੀ) ਸ਼ਕਤੀ ਵਰਤਾਈ ਹੋਈ ਹੈ। (ਤੂੰ) ਆਪਣੇ (ਪੈਦਾ) ਕੀਤੇ (ਸੰਸਾਰ ਨੂੰ) ਵੇਖ ਰਿਹਾ ਹੈਂ, ਜਿਵੇਂ ਕਿ ਬਾਜ਼ੀ ਵਿਚ ਕੱਚੀਆਂ ਪੱਕੀਆਂ ਨਰਦਾਂ ਧਰ ਕੇ (ਵੇਖੀਆਂ ਜਾਂਦੀਆਂ ਹਨ)। (ਜੋ ਮਨੁੱਖ ਸੰਸਾਰ ਵਿਚ) ਆਇਆ ਹੈ ਉਹ (ਇਕ ਦਿਨ ਸੰਸਾਰ ਤੋਂ) ਚਲਾ ਜਾਏਗਾ (ਪਰ) ਹਰੇਕ ਦੀ (ਸੰਸਾਰ ਤੋਂ) ਚਲਣ ਦੀ ਵਾਰੀ ਆਉਂਦੀ ਹੈ। (ਇਸ ਲਈ) ਜਿਸ (ਮਾਲਕ) ਦੇ ਜਿੰਦ ਤੇ ਪਰਾਣ (ਦਿਤੇ ਹੋਏ) ਹਨ (ਉਸ)

ਸਾਹਿਬ ਨੂੰ ਮਨ ਤੋਂ ਕਿਉਂ ਭੁਲਾਈਏ? (ਭਾਵ ਨਹੀਂ ਵਿਸਾਰਨਾ ਚਾਹੀਦਾ)। ਆਪਣੇ ਹੱਥਾਂ ਨਾਲ ਆਪਣਾ ਕੰਮ ਆਪ ਹੀ ਸਵਾਰਨਾ ਚਾਹੀਦਾ ਹੈ (ਭਾਵ ਸਾਧ ਸੰਗਤ ਦੁਆਰਾ ਨਾਮ-ਸਿਮਰਨ ਤੇ ਸੇਵਾ ਕਰਕੇ ਆਪਣਾ ਜਨਮ ਸਵਾਰਨਾ ਚਾਹੀਦਾ ਹੈ)।੨੦।

## ਅਰਥ ਭੇਦ ਅਤੇ ਨਿਰਣੈ

### (੧) ਦਰਿ ਵਾਟ ਉਪਰਿ ਖਰਚੁ ਮੰਗਾ, ਜਬੈ ਦੇਇ ਤ ਖਾਹਿ।

ਇਸ ਪੰਕਤੀ ਵਿਚ 'ਮੰਗਾ' ਪਦ ਦੇ ਅਰਥ 'ਮੈਂ ਮੰਗਦਾ ਹਾਂ' ਕਰਨੇ ਠੀਕ ਨਹੀਂ ਜਾਪਦੇ, ਜਿਵੇਂ ਕਿ ਭਾਈ ਵੀਰ ਸਿੰਘ ਜੀ ਨੇ ਕੀਤੇ ਹਨ:-

"ਇਸ ਲਈ ਮੈਂ ਤਾਂ ਐਸੇ ਰੱਬੀ ਪਯਾਰ ਵਾਲਿਆਂ ਦੇ ਦਰ ਉਤੇ ਰਸਤੇ ਦਾ ਖਰਚ (ਬੈਠਾ) ਮੰਗਦਾ ਹਾਂ, ਜਦੋਂ ਦੇਣਗੇ ਤਦੋਂ ਖਾ ਲਵਾਂਗਾ"

'ਖਾਹਿ' ਪਦ ਬਹੁ-ਵਚਨ ਦਾ ਲਖਾਇਕ ਹੈ, ਇਸ ਲਈ ਇਸ ਦਾ ਅਰਥ ਉਤਮ ਪੁਰਖ ਵਿਚ ਭਾਵ "ਮੈਂ ਖਾ ਲਵਾਂਗਾ" ਕਿਵੇਂ ਠੀਕ ਮੰਨਿਆ ਜਾ ਸਕਦਾ ਹੈ? 'ਦਰਿ' ਪਦ ਰੱਬੀ-ਘਰ ਦਾ ਸੂਚਕ ਹੈ, ਇਸ ਨੂੰ ਆਸ਼ਕਾਂ ਦੇ ਘਰ ਲਈ ਵਰਤਿਆ ਹੋਇਆ ਸਮਝਣਾ ਠੀਕ ਨਹੀਂ। 'ਦੇਇ' ਪਦ ਵੀ ਇਕ-ਵਚਨ ਦਾ ਬੋਧਕ ਹੈ, ਜਿਸ ਦਾ ਸੰਕੇਤ ਅਕਾਲਪੁਰਖ ਜੀ ਲਈ ਹੈ, ਬਹੁ-ਵਚਨੀ ਕਿਰਿਆ ਵਿਚ ਨਹੀਂ ਵਰਤਿਆ ਗਿਆ, ਜਿਵੇਂ ਕਿ ਕਈ ਸੰਪ੍ਰਦਾਈ ਟੀਕਾਕਾਰਾਂ ਨੇ ਅਰਥ ਕੀਤੇ ਹਨ। ਭਾਈ ਮਨੀ ਸਿੰਘ ਜੀ ਨੇ ਇਸ ਪੰਕਤੀ ਦੇ ਅਰਥ ਹੇਠ ਲਿਖੇ ਅਨੁਸਾਰ ਕੀਤੇ ਹਨ:--

**"ਵਾਹਿਗੁਰੂ ਦੇ ਦੁਆਰਿਉ ਮੰਗਦੇ ਹੈਨ। ਮਨੁੱਖ ਦੀ ਆਸ ਨਹੀਂ ਰਖਦੇ।"**

**[ਪੰਨਾ ੬੧-੬੨, ਹੱਥ-ਲਿਖਤ ਗਿਆਨ ਰਤਨਾਵਲੀ**

ਇਸ ਦੇ ਸਹੀ ਅਰਥ ਹਨ: (ਪ੍ਰਭੂ ਦੇ ਰੰਗ ਵਿੱਚ ਵਿਚਰਨ ਵਾਲਿਆਂ ਨੇ ਰਬ ਦੇ) ਦਰ ਤੋਂ (ਸਿਫਤਿ ਰੂਪੀ) ਖ਼ਰਚ ਮੰਗਿਆ, ਜਦੋਂ (ਮਾਲਕ ਉਨ੍ਹਾਂ ਨੂੰ) ਦੇਂਦਾ ਹੈ ਤਾਂ ਓਹ ਖਾਂਦੇ ਹਨ।

### (੨) ਦੀਬਾਨੁ ਏਕੋ ਕਲਮ ਏਕਾ, ਹਮਾ ਤੁਮ੍ਹਾ ਮੇਲੁ ॥

ਪੰਡਿਤ ਨਰੈਣ ਸਿੰਘ ਜੀ ਨੇ ਸੁੰਦਰ ਗੁਟਕਾ ਸਟੀਕ ਵਿਚ ਇਸ ਪੰਕਤੀ ਦੇ ਅਰਥ ਇਉਂ ਕੀਤੇ ਹਨ:-

"ਇਕੋ ਦਰਬਾਰ (ਪਾਤਿਸ਼ਾਹ) ਹੈ, (ਜਿਸ ਦੀ) ਇਕੋ ਕਲਮ (ਨੇ ਜੀਆਂ ਦੇ ਆਪੋ ਆਪਣੇ ਕਰਮਾਂ ਦੇ ਅਨੁਸਾਰ ਸੁਖ-ਦੁਖ ਲਿਖਿਆ ਹੈ)। ਇਸ ਗੱਲ ਨੂੰ ਜਾਣਦੇ ਹੋਏ ਭੀ ਜੋ ਪੁਰਸ਼ (ਹਮਾ ਤੁਮਾ) ਮੈਂ ਤੂੰ ਵਿਚ ਲਗੇ ਹੋਏ ਹਨ।"

ਗੁਰਬਾਣੀ ਵਿਆਕਰਣ ਦੇ ਆਧਾਰ ਤੇ ਇਹ ਅਰਥ ਠੀਕ ਨਹੀਂ ਹਨ, ਠੀਕ ਤੇ ਪ੍ਰਚਲਤ ਅਰਥ ਹੇਠ ਲਿਖੇ ਅਨੁਸਾਰ ਹਨ:--

ਹਮਾ-ਤੁਮ੍ਹਾ ਦੇ ਅਰਥ ਹਨ ਹ਼ਮਾ ਸ਼ੁਮਾ (ਸਾਡਾ ਤੁਹਾਡਾ, ਭਾਵ ਹਰੇਕ ਚੰਗੇ ਮੰਦੇ) ਦਾ ਮੇਲ ਉਸ ਦੀ ਕਚਿਹਰੀ ਵਿੱਚ (ਪਈ ਹੋਈ ਲਿਖਤ ਅਨੁਸਾਰ) ਹੁੰਦਾ ਹੈ।

## ਸਾਰੰਸ਼ ਅਤੇ ਸਿਧਾਂਤ

### ਬੋਲਨ ਜੁਗਤਿ

ਅਕਾਲ ਪੁਰਖ ਜੀ ਨੇ ਜੀਵ ਦੇ ਨਿਵਾਸ ਲਈ ਸਰੀਰ ਰੂਪੀ ਮੰਦਰ ਸਾਜਿਆ ਹੈ। ਮੂੰਹ, ਨੱਕ, ਕੰਨ, ਹੱਥ, ਪੈਰ ਆਦਿ ਵਖ ਵਖ ਸੁੰਦਰ ਅੰਗਾਂ ਦਾ ਇਕ ਢਾਂਚਾ ਬਣਾ ਕੇ, ਮਨ ਤੇ ਬੁਧੀ ਨੂੰ ਆਤਮਾ ਦੇ ਅਧੀਨ ਕਰਕੇ, ਆਪਣੀ ਜੋਤਿ-ਕਲਾ ਨੂੰ ਵਿਚ ਟਿੱਕਾ ਦਿਤਾ ਹੈ। ਪਰਮਾਤਮਾ ਨੇ ਮਨੁੱਖੀ-ਸਰੀਰ ਦੀ ਘਾੜਤ ਪੰਜਾਂ ਤਤਾਂ ਤੋਂ ਅਜਿਹੀ ਘੜੀ ਹੈ, ਜਿਸ ਨਾਲ ਮਨੁੱਖ ਆਪਣੇ ਇੰਦਰਿਆਂ ਤੋਂ ਆਪਣੀ ਰੁੱਚੀ ਅਨੁਸਾਰ ਹਰੇਕ ਕੰਮ ਲੈ ਸਕਦਾ ਹੈ। ਇੰਦਰੇ ਮਨੁੱਖ ਦੇ ਕਾਰਦਾਰ ਹਨ ਅਤੇ ਮਨੁੱਖ ਆਪ ਚੋਧਰੀ ਹੈ। ਕਿੰਨਾ ਚੰਗਾ ਹੋਵੇ ਜੇ ਮਨੁੱਖ ਆਪਣੀ ਸਦਗਤੀ ਲਈ ਆਪਣੇ ਇੰਦਰਿਆਂ ਨੂੰ ਇਉਂ ਸਮਝਾਏ ਜਿਵੇਂ ਗੁਰੂ ਅਮਰਦਾਸ ਜੀ ਨੇ 'ਅਨੰਦੁ ਸਾਹਿਬ' ਵਿਚ ਚੇਤੰਨ ਕੀਤਾ ਹੈ:--

**੧. ਏ ਰਸਨਾ, ਤੂ ਅਨ ਰਸਿ ਰਾਚਿ ਰਹੀ, ਤੇਰੀ ਪਿਆਸ ਨ ਜਾਇ॥** [ਪੰਨਾ ੯੨੧

**੨. ਏ ਨੇਤ੍ਰਹੁ ਮੇਰਿਹੋ, ਹਰਿ ਤੁਮ ਮਹਿ ਜੋਤਿ ਧਰੀ,**
**ਹਰਿ ਬਿਨੁ ਅਵਰੁ ਨ ਦੇਖਹੁ ਕੋਈ ॥**

**੩. ਏ ਸ੍ਰਵਣਹੁ ਮੇਰਿਹੋ, ਸਾਚੈ ਸੁਨਣੈ ਨੋ ਪਠਾਏ ॥** [ਪੰਨਾ ੯੨੨

**੪. ਏ ਸਰੀਰਾ ਮੇਰਿਆ, ਇਸੁ ਜਗ ਮਹਿ ਆਇ ਕੈ,**
**ਕਿਆ ਤੁਧੁ ਕਰਮੁ ਕਮਾਇਆ ॥**

ਜੇ ਮਨੁੱਖ ਉਪਰੋਕਤ ਗੁਰ-ਵਾਕਾਂ ਦੇ ਅਭਿਆਸ ਆਸਰੇ, ਗੁਰ-ਸ਼ਬਦ ਦੀ ਕਮਾਈ ਕਰੇ ਤਾਂ ਸਾਈਂ ਜੀ ਦੇ ਨੇੜੇ-ਤੇੜੇ ਪਹੁੰਚਣ ਦਾ ਆਸਵੰਦ ਹੋ ਸਕਦਾ ਹੈ ਕਿਉਂਕਿ ਹਜੂਰੀ ਦੇ ਬੋਲ ਤੇ ਦਰਸ਼ਨ ਬੜੇ ਮਿੱਠੇ ਤੇ ਸੁੰਦਰ ਹੁੰਦੇ ਹਨ; ਜਿਵੇਂ ਭਗਤ ਨਾਮਦੇਵ ਜੀ ਵਰਨਣ ਕਰਦੇ ਹਨ:--

**੧. ਹਲੇ ਯਾਰਾਂ, ਹਲੇ ਯਾਰਾਂ, ਖੁਸਿ ਖਬਰੀ॥**
**ਬਲਿ ਬਲਿ ਜਾਉ, ਹਉ ਬਲਿ ਬਲਿ ਜਾਉ ॥**
**ਨੀਕੀ ਤੇਰੀ ਬਿਗਾਰੀ, ਆਲੇ ਤੇਰਾ ਨਾਉ ॥੧॥ਰਹਾਉ॥**
**ਕੁਜਾ ਆਮਦ, ਕੁਜਾ ਰਫਤੀ, ਕੁਜਾ ਮੇ ਰਵੀ ॥**
**ਦ੍ਵਾਰਿਕਾ ਨਗਰੀ, ਰਾਸਿ ਬੁਗੋਈ ॥ ੧ ॥**
**ਖੂਬ ਤੇਰੀ ਪਗਰੀ, ਮੀਠੇ ਤੇਰੇ ਬੋਲ ॥**
**ਦ੍ਵਾਰਿਕਾ ਨਗਰੀ ਕਾਹੇ ਕੇ ਮਗੋਲ ॥ ੨ ॥**
**ਚੰਦੀ ਹਜਾਰ ਆਲਮ, ਏਕਲ ਖਾਨਾ ॥**
**ਹਮ ਚਿਨੀ ਪਾਤਿਸਾਹ ਸਾਂਵਲੇ ਬਰਨਾਂ ॥ ੩ ॥**
**ਅਸਪਤਿ, ਗਜਪਤਿ, ਨਰਹ ਨਰਿੰਦਾ ॥**
**ਨਾਮੇ ਕੇ ਸ੍ਵਾਮੀ ਮੀਰ ਮੁਕੰਦ ॥** [ਪੰਨਾ ੭੨੭

**੨. ਆਉ ਕਲੰਦਰ ਕੇਸਵਾ॥ ਕਰਿ ਅਬਦਾਲੀ ਭੇਸਵਾ॥** [ਪੰਨਾ ੧੧੬੭

ਗੁਰੂ ਨਾਨਕ ਦੇਵ ਜੀ ਨੇ ਆਪ ਵੀ ਅਜਿਹੇ ਮਿਠ-ਬੋਲੜੇ ਸਜਣ ਦੇ ਦਰਸ਼ਨਾਂ ਨੂੰ ਇਉਂ ਅੰਕਿਤ ਕੀਤਾ ਹੈ:-

**ਤੇਰੀ ਚਾਲ ਸੁਹਾਵੀ, ਮਧੁਰਾੜੀ ਬਾਣੀ ॥**
**ਕੁਹਕਨਿ ਕੋਕਿਲਾ, ਤਰਲ ਜੁਆਣੀ ॥** [ਪੰਨਾ ੫੬੭

ਗੁਰਦੇਵ ਜੀ ਮਿਠੇ ਬੋਲਾਂ ਦੀ ਪ੍ਰੇਮ-ਰੀਤ ਨੂੰ ਏਕਤਾ ਦਾ ਸੂਚਕ ਦਸਦੇ ਹਨ:--

**ਕਾਲ੍ਹਾ ਗੰਢੁ ਨਦੀਆ ਮੀਹ ਝੋਲ ॥ ਗੰਢੁ ਪਰੀਤੀ ਮਿਠੇ ਬੋਲ॥** [ਪੰਨਾ ੧੪੩

ਸੰਸਾਰ ਵਿਚ ਜਿਵੇਂ ਇਕ ਪੁਰਖ ਦੀ ਸ਼ਕਲ ਸੂਰਤ ਦੂਜੇ ਨਾਲ ਨਹੀਂ ਮਿਲਦੀ ਤਿਵੇਂ ਹਰੇਕ ਮਨੁੱਖ ਦੇ ਬੋਲ ਵੀ ਵਖਰੇ ਹੁੰਦੇ ਹਨ। ਇਸੇ ਤਰ੍ਹਾਂ ਪੰਛੀਆਂ ਦੀਆਂ ਕਈ ਕਿਸਮਾਂ ਹਨ, ਉਨ੍ਹਾਂ ਦੀਆਂ ਬੋਲੀਆਂ ਆਪੋ ਆਪਣੀਆਂ ਹਨ। ਅੰਬ ਦੇ ਦਰਖਤਾਂ ਤੇ ਬੈਠੀ ਕੋਇਲ ਦੀ ''ਕੂ ਕੂ'' ਰਾਹ ਜਾਂਦੇ ਰਾਹੀਆਂ ਨੂੰ ਵੀ ਮੋਹ ਲੈਂਦੀ ਹੈ, ਪਰ ਕਾਂਵਾਂ ਦੀ ਕਾਂ ਕਾਂ ਕਿਸੇ ਨੂੰ ਨਹੀਂ ਭਾਉਂਦੀ ਸੁਖਾਉਂਦੀ। ਬੋਲ ਵਿਚ ਵਡੀ ਤਾਕਤ ਹੈ। ਕਈ, ਬੋਲ ਦੇ ਪ੍ਰਭਾਵ ਨਾਲ ਜੁੜ ਜਾਂਦੇ ਹਨ ਤੇ ਕਈ ਟੁੱਟ ਜਾਂਦੇ ਹਨ। ਇਸ ਲਈ ਬੋਲਣ-ਜਾਚ ਵੀ ਸਫਲ ਜੀਵਨ ਦੀ ਇਕ ਕੁੰਜੀ ਹੈ।

ਬੋਲਣ ਇਕ ਕੋਮਲ ਹੁਨਰ ਹੈ। ਜਦੋਂ ਮਨੁੱਖ ਅੰਦਰ ਆਪਣੀਆਂ ਦਿਲੀ ਭਾਵਨਾਵਾਂ ਨੂੰ ਆਪਣੇ ਮਿਤਰਾਂ ਤਾਈਂ ਸੁਣਾਉਣ ਦੀ ਇਛਾ ਉਤਪੰਨ ਹੁੰਦੀ ਹੈ, ਓਦੋਂ ਇਸ ਦੇ ਅੰਦਰੋਂ ਅਵੱਸ਼ ਹੀ ਇਕ ਬੋਲ ਉਠਦਾ ਹੈ ਅਤੇ ਅਖਰਾਂ ਦੀ ਵਰਤੋਂ ਹੁੰਦੀ ਹੈ। ਜਿਵੇ:–

**ਜਹਾ ਬੋਲ, ਤਹ ਅਛਰ ਆਵਾ ॥ ਜਹ ਅਬੋਲ, ਤਹ ਮਨੁ ਨ ਰਹਾਵਾ॥**[ਪੰਨਾ ੩੪੦

ਇਹ ਪਵਿਤਰ ਵਾਕ ਇਸ ਗੱਲ ਦਾ ਨਿਰਣਾ ਕਰਦੇ ਹਨ ਕਿ ਜਿਥੇ 'ਬੋਲ' ਨਾ ਹੋਵੇ, ਉਥੇ ਮਨ ਦਾ ਟਿਕਾਉ ਨਹੀਂ ਹੁੰਦਾ। ਬੋਲ ਤੇ ਅਬੋਲ ਵਿਚਕਾਰ ਸਿਰਜਣਹਾਰ ਦੀ ਹੋਂਦ ਨੂੰ ਅਨੁਭਵ ਕਰਨ ਵਾਲੀ ਅਵਸਥਾ ਆਤਮਿਕ ਗਿਆਨ ਦੀ ਸਿਖਰ ਹੈ; ਜਿਸ ਦਾ ਰਹੱਸ ਕੋਈ ਵਿਰਲਾ ਗੁਰਮੁਖ ਗਾਰੜੂ ਹੀ ਮਾਣ ਸਕਦਾ ਹੈ।

ਜਗਤ ਦੇ ਦਾਨਿਆਂ ਨੇ ਪਰਮਾਤਮਾ ਦੀ ਪ੍ਰਾਪਤੀ ਲਈ ਕਈ ਸਾਧਨ ਲਭੇ, ਜਿਨ੍ਹਾਂ ਵਿਚੋਂ ਇਕ ਸਾਧਨ ਬੋਲਣ ਤੋਂ ਰਹਿਤ ਹੋਣਾ, ਭਾਵ 'ਮੋਨੀ ਬਣਨਾ ਵੀ ਸੀ; ਪਰ ਗੁਰਦੇਵ ਜੀ ਨੇ ਇਸ ਸਾਧਨ ਦਾ ਖੰਡਨ ਕੀਤਾ ਤੇ ਆਖਿਆ:–

**ਬੋਲੈ ਨਾਹੀ ਹੋਇ ਬੈਠਾ ਮੋਨੀ॥ ਅੰਤਰਿ ਕਲਪ ਭਵਾਈਐ ਜੋਨੀ॥** [ਪੰਨਾ ੧੩੪੮

ਜਪੁਜੀ ਵਿਚ ਇਸ ਬਾਰੇ ਤੱਤ-ਗਿਆਨ ਵਾਲੀ ਪੰਕਤੀ ਹੈ:–

**ਚੁਪੈ ਚੁਪ ਨ ਹੋਵਈ, ਜੇ ਲਾਇ ਰਹਾ ਲਿਵਤਾਰ॥** [ਪੰਨਾ ੧

ਜੇ ਅਸੀਂ ਆਪਣੀ ਸਭਿਅਤਾ ਜਾਂ ਭਾਈਚਾਰਕ ਆਲੇ-ਦੁਆਲੇ ਦਾ ਪਿਛੋਕੜ ਤੇ ਵਰਤਮਾਨ ਵਾਤਾਵਰਨ ਵੇਖੀਏ ਤਾਂ ਬਹੁਤਾ ਬੋਲਣ ਵਾਲੇ ਨੂੰ ਲੋਕੀ 'ਬੜਬੋਲਾ' ਜਾਂ 'ਭੰਡ' ਆਖਦੇ ਹਨ ਅਤੇ ਚੁਪ-

ਧਾਰੀਆਂ ਨੂੰ ਚਾਤਰ ਲੋਕ ਬੁਧੂ ਸਮਝਦੇ ਹਨ। ਸੰਸਾਰ ਵਿਚ ਕਿਸੇ ਗਲੋਂ ਢੋਈ ਨਹੀਂ। ਸੰਸਾਰ ਦੋ-ਮੂੰਹੀਂ ਛੁਰੀ ਹੈ। ਗੁਰਮਤਿ ਕਸਵੱਟੀ ਤੇ ਇਹ ਪਰਖੀ ਹੋਈ ਗੱਲ ਹੈ ਕਿ ਥੋੜਾ ਬੋਲਿਆ ਜਾਵੇ। ਬਹੁਤਾ ਬੋਲਣ ਨਾਲ ਜੀਵ ਦੀ ਸੁਰਤਿ ਅਸਲੇ ਨਾਲੋਂ ਟੁੱਟ ਜਾਂਦੀ ਹੈ। ਕਈ ਸਜਣ ਰਿਸ਼ਟ ਪੁਸ਼ਟ ਦੇਹੀ ਦੇ ਅਹੰਕਾਰ ਵਿਚ ਆ ਕੇ ਬਹੁਤ ਬੋਲਣ ਵਿਚ ਆਪਣੀ ਵਡਿਆਈ ਸਮਝਦੇ ਹਨ, ਪਰ ਉਚਾ ਤੇ ਬਹੁਤਾ ਬੋਲਣਾ ਦੋਵੇਂ ਹੀ ਗੁਰਮਤਿ-ਨਿਯਮਾਂ ਦੇ ਉਲਟ ਹਨ। ਗੁਰਦੇਵ ਜੀ ਫੁਰਮਾਉਂਦੇ ਹਨ:--

**੧. ਬਹੁਤਾ ਬੋਲਣੁ, ਝਖਣੁ ਹੋਇ ॥ ਵਿਣੁ ਬੋਲੇ ਜਾਣੈ ਸਭੁ ਸੋਇ॥** [ਪੰਨਾ ੬੬੧

**੨. ਜੇ ਕੋ ਦਰਗਹ ਬਹੁਤਾ ਬੋਲੈ, ਨਾਉ ਪਵੈ ਬਾਜਾਰੀ ॥**
**ਸਤਰੰਜ ਬਾਜੀ ਪਕੈ ਨਾਹੀ, ਕਚੀ ਆਵੈ ਸਾਰੀ ॥** [ਪੰਨਾ ੩੫੯

**੩. ਗਲਾ ਕਰੇ ਘਣੇਰੀਆ, ਖਸਮ ਨ ਪਾਏ ਸਾਦੁ ॥** [ਪੰਨਾ ੪੭੪

**੪. ਬੋਲਣੁ ਫਾਦਲੁ ਨਾਨਕਾ, ਦੁਖੁ ਸੁਖੁ ਖਸਮੈ ਪਾਸਿ॥** [ਪੰਨਾ ੧੪੯

**੫. ਬਿਨੁ ਪ੍ਰੀਤੀ ਕਰਹਿ ਬਹੁ ਬਾਤਾ, ਕੂੜੁ ਬੋਲਿ ਕੂੜੋ ਫਲੁ ਪਾਵੈ॥** [ਪੰਨਾ ੮੮੧

**੬. ਪਿਰ ਕੀ ਨਾਰਿ ਸੁਹਾਵਣੀ, ਮੁਤੀ ਸੋ ਕਿਤੁ ਸਾਦਿ॥**
**ਪਿਰ ਕੈ ਕਾਮਿ ਨ ਆਵਈ, ਬੋਲੇ ਫਾਦਿਲੁ ਬਾਦਿ॥** [ਪੰਨਾ ੫੬

ਸਾਨੂੰ ਗੁਰਬਾਣੀ ਵਿਚੋਂ ਇਹ ਉਪਦੇਸ਼ ਮਿਲਦਾ ਹੈ ਕਿ ਭਗਤੀ-ਮਾਰਗ ਦੇ ਜਗਿਆਸੂਆਂ ਨੂੰ ਬਹੁਤ ਗੱਲਾਂ ਨਹੀਂ ਕਰਨੀਆਂ ਚਾਹੀਦੀਆਂ ਅਤੇ ਨਾ ਹੀ ਅਜਿਹੀ ਸੰਗਤ ਕਰਨੀ ਚਾਹੀਦੀ ਹੈ। ਬੇਮੁੱਖਾਂ ਪਾਸੋਂ ਡਰਦੇ ਰਹਿਣਾ ਚਾਹੀਦਾ ਹੈ, ਭਾਵ ਨੇੜੇ ਤੇੜੇ ਨਹੀਂ ਲਗਣਾ ਚਾਹੀਦਾ, ਕਿਉਂਕਿ ਉਹ ਲੋਕ ਗਪੌੜੀ ਹੁੰਦੇ ਹਨ:-

**ਹਰਿ ਜਸੁ ਸੁਨਹਿ ਨ ਹਰਿ ਗੁਨ ਗਾਵਹਿ॥ ਬਾਤਨ ਹੀ ਅਸਮਾਨੁ ਗਿਰਾਵਹਿ॥੧॥**
**ਐਸ ਲੋਗਨ ਸਿਉ ਕਿਆ ਕਹੀਐ ॥ ਜੋ ਪ੍ਰਭ ਕੀਏ ਭਗਤਿ ਤੇ ਬਾਹਜ,**
**ਤਿਨ ਤੇ ਸਦਾ ਡਰਾਨੇ ਰਹੀਐ ॥** [ਪੰਨਾ ੩੩੨

ਭਾਈ ਗੁਰਦਾਸ ਜੀ ਅਤੇ ਭਾਈ ਨੰਦ ਲਾਲ ਜੀ ਫੁਰਮਾਉਂਦੇ ਹਨ:--

**੧. ਗੁਰਸਿਖ ਥੋੜਾ ਬੋਲਣਾ, ਥੋੜਾ ਸਉਣਾ ਥੋੜਾ ਖਾਣਾ ॥** [ਵਾ. ਭਾ. ਗੁ. ੩੨-੨

**੨. ਗੁਫਤ ਮੁਏ ਹਮ ਕਸ, ਦਰ ਖ਼ੁਦ ਇਦਰਾਕਿ ਖ਼ੁਦ ਅਸਤ ।**
**ਲਬ ਫਰੋ ਬੰਦ, ਤਾ ਕਿ ਮਹਿਰਿਮ ਅਸਰਾਰ ਸ਼ਵੀ ।** [ਭਾ. ਨੰਦ ਲਾਲ ਜੀ

ਅਰਥਾਤ ਹਰੇਕ ਦੀ ਗੱਲ ਆਪਣੇ ਆਪ ਵਿਚ ਸਿਆਣਪ ਹੁੰਦੀ ਹੈ। ਤੂੰ ਲਬ (ਹੋਂਠ) ਬੰਦ ਕਰ, ਤਾਂ ਜੁ (ਪ੍ਰਭੂ ਦੇ) ਭੇਦ ਦਾ ਪਛਾਣੂ ਹੋ ਸਕੇਂ।

ਇਸ ਲਈ ਗੁਰਮੁਖ ਪਿਆਰੇ (ਸੰਤ), ਜੋ ਨਾਮ ਦੀ ਰੰਗਣ ਵਿਚ ਰੰਗੇ ਹੋਏ ਹਨ ਅਤੇ ਜਿਨ੍ਹਾਂ ਦਾ ਮਨ ਹਰੀ-ਰਸ ਵਿਚ ਟੁੱਲ ਟੁੱਲ ਪੈਂਦਾ ਹੈ, ਜੇ ਮਿਲ ਪੈਣ ਤਾਂ ਪ੍ਰੇਮ ਵਿਚ ਆ ਕੇ ਉਨ੍ਹਾਂ ਦੀ ਸੰਗਤ ਦੁਆਰਾ ਉਸ ਸਮਰੱਥ ਕੰਤ ਦੀਆਂ ਕਹਾਣੀਆਂ ਕਰਨੀਆਂ ਤੇ ਸੁਣਨੀਆਂ ਚਾਹੀਦੀਆਂ ਹਨ, ਕਿਉਂਕਿ

ਸਾਨੂੰ ਬੋਲਣ ਬਾਰੇ ਇਉਂ ਹੁਕਮ ਮਿਲਿਆ ਹੋਇਆ ਹੈ:--

**ਸੰਤ ਮਿਲੈ, ਕਿਛੁ ਸੁਨੀਐ ਕਹੀਐ॥ ਮਿਲੈ ਅਸੰਤੁ ਮਸਟਿ ਕਰਿ ਰਹੀਐ॥੧॥**
**ਬਾਬਾ, ਬੋਲਨਾ ਕਿਆ ਕਹੀਐ॥ ਜੈਸੇ ਰਾਮਨਾਮ ਰਵਿ ਰਹੀਐ॥੧॥ਰਹਾਉ॥**
**ਸੰਤਨ ਸਿਉ ਬੋਲੇ ਉਪਕਾਰੀ॥ ਮੂਰਖ ਸਿਉ ਬੋਲੇ ਝਖ ਮਾਰੀ ॥੨॥**
**ਬੋਲਤ ਬੋਲਤ ਬਢਹਿ ਬਿਕਾਰਾ॥ ਬਿਨੁ ਬੋਲੇ ਕਿਆ ਕਰਹਿ ਬਿਚਾਰਾ॥੩॥**
**ਕਹੁ ਕਬੀਰ, ਛੂਛਾ ਘਟੁ ਬੋਲੈ॥**
**ਭਰਿਆ ਹੋਇ, ਸੁ ਕਬਹੂ ਨ ਡੋਲੈ ॥ ੪ ॥ ੧ ॥** [ਪੰਨਾ ੮੭੦

ਸੰਤਾਂ ਤੇ ਭਗਤਾਂ ਨਾਲ ਗੋਸ਼ਟੀ ਕਰਨ ਲਈ ਇਸ ਵਾਸਤੇ ਜ਼ੋਰ ਦਿਤਾ ਗਿਆ ਹੈ ਕਿ ਉਹ ਸਚ ਸਰੂਪ ਹੁੰਦੇ ਹਨ, ਉਹ ਕਦੇ ਵੀ ਝੂਠ ਨਹੀਂ ਬੋਲਦੇ। ਓਹ ਉਹੀ ਕੁਝ ਬੋਲਦੇ ਹਨ ਜੋ ਆਪਣੀਆਂ ਅੱਖਾਂ ਨਾਲ ਪਰਤੱਖ ਵੇਖਦੇ ਹਨ:--

**ਸੰਤਨ ਕੀ ਸੁਣਿ ਸਾਚੀ ਸਾਖੀ॥ ਸੋ ਬੋਲਹਿ, ਜੋ ਪੇਖਹਿ ਆਖੀ॥** [ਪੰਨਾ ੮੯੪

ਰੱਬੀ-ਭਗਤ ਸਦਾ ਸਹਿਜ ਸੁਭਾਇ ਅੰਮ੍ਰਿਤ-ਰਸ ਵਿਚ ਭਿੱਜੇ ਹੋਏ ਬਚਨ ਬੋਲਦੇ ਹਨ ਅਤੇ ਉਨ੍ਹਾਂ ਦਾ ਬੋਲਿਆ ਰੱਬੀ-ਦਰਗਾਹ ਵਿਚ ਪਰਵਾਨ ਹੁੰਦਾ ਹੈ।

ਸੰਸਾਰ ਵਿਚ ਹਰੇਕ ਪ੍ਰਾਣੀ ਨੂੰ ਬੋਲਣ ਦਾ ਅਧਿਕਾਰ ਹੈ। ਜਿਹੜੇ ਮਨੁੱਖ ਸੁਚੱਜਾ ਬੋਲਣ ਦੀ ਸਿਖਿਆ ਪ੍ਰਾਪਤ ਕਰਦੇ ਹਨ ਉਹ ਜਗਤ-ਪ੍ਰਸਿਧ ਹਸਤੀ ਬਣ ਜਾਂਦੇ ਹਨ। ਬੋਲਣ ਦੇ ਕੋਮਲ ਹੁਨਰ ਦਾ ਸਦਕਾ ਹੀ ਅਜ ਦੇ ਲੋਕ-ਤੰਤਰ ਵਿਚ ਕਈ ਵੀਰ ਰਾਜ-ਸਭਾਵਾਂ ਤੇ ਪਾਰਲੀਮੈਂਟ ਦੀਆਂ ਸੀਟਾਂ ਉਤੇ ਸਥਾਪਤ ਹਨ। ਚੰਗੇ ਬੋਲਾਂ ਨੇ ਚੰਗੇ ਕਲਾਕਾਰਾਂ ਨੂੰ ਜਨਮ ਦਿਤਾ ਹੈ। ਕਈ ਬੋਲਣ ਦੇ ਅਭਿਆਸ ਦੀ ਇਤਨੀ ਕਮਾਈ ਕਰਦੇ ਹਨ ਕਿ ਉਨ੍ਹਾਂ ਦੀ ਪ੍ਰਤਿਭਾ ਤੇ ਗੌਰਵਤਾ ਉਨ੍ਹਾਂ ਦੇ ਸਰੀਰਕ ਚੋਲਾ ਛੱਡ ਜਾਣ ਪਿਛੋਂ ਵੀ ਕਾਇਮ ਰਹਿੰਦੀ ਹੈ। ਪਰ ਏਦਾਂ ਦੇ ਬੋਲ-ਬੁਲਾਰੇ ਇਸ ਲੋਕ ਜੋਗੇ ਹੀ ਹਨ, ਪਰਲੋਕ ਵਿਚ ਕੰਮ ਨਹੀਂ ਆਉਂਦੇ। ਗੁਰਦੇਵ ਜੀ ਸਾਨੂੰ ਬੋਲਣ ਦੀ ਜਾਚ ਸਿਖਾਉਂਦੇ ਹਨ ਜਿਸ ਨਾਲ ਸਾਡੇ ਲੋਕ ਤੇ ਪਰਲੋਕ ਦੋਵੇਂ ਹੀ ਸੁਹੇਲੇ ਹੋ ਸਕਦੇ ਹਨ। ਜਿਵੇਂ:--

੧. **ਬਾਬਾ ਬੋਲੀਐ ਪਤਿ ਹੋਇ ॥**
**ਊਤਮ ਸੇ, ਦਰਿ ਊਤਮ ਕਹੀਅਹਿ, ਨੀਚ ਕਰਮ ਬਹਿ ਰੋਇ ॥** [ਪੰਨਾ ੧੫

੨. **ਜਿਤੁ ਬੋਲਿਐ ਪਤਿ ਪਾਈਐ, ਸੋ ਬੋਲਿਆ ਪਰਵਾਣੁ॥**
**ਫਿਕਾ ਬੋਲਿ ਵਿਗੁਚਣਾ, ਸੁਣਿ ਮੂਰਖ ਮਨ ਅਜਾਣ ॥**
**ਜੋ ਤਿਸੁ ਭਾਵਹਿ ਸੇ ਭਲੇ, ਹੋਰਿ ਕਿ ਕਹਣ ਵਖਾਣ ॥** [ਪੰਨਾ ੧੫

੩. **ਬੋਲਹੁ ਸਾਚੁ, ਪਛਾਣਹੁ ਅੰਦਰਿ ॥ ਦੂਰ ਨਹੀ, ਦੇਖਹੁ ਕਰਿ ਨੰਦਰਿ ॥**
**ਬਿਘਨੁ ਨਾਹੀ, ਗੁਰਮੁਖਿ ਤਰੁ ਤਾਰੀ,**
**ਇਉ ਭਵਜਲੁ ਪਾਰਿ ਲੰਘਾਈ ਹੇ ॥** [ਪੰਨਾ ੧੦੨੬

ਸਤਿਗੁਰੂ ਜੀ ਮਨ-ਰੂਪੀ ਬਬੀਹੇ ਨੂੰ ਮੁੜ ਮੁੜ ਸਹਿਜ ਵਿਚ ਰਹਿ ਕੇ ਸੱਚ ਬੋਲਣ ਦੀ ਸਿਖਿਆ ਦੇਂਦੇ ਹਨ।

**ਬਾਬੀਹਾ ਤੂੰ ਸਚੁ ਚਉ, ਸਚੇ ਸਉ ਲਿਵ ਲਾਇ ॥**
**ਬੋਲਿਆ ਤੇਰਾ ਥਾਇ ਪਵੈ, ਗੁਰਮੁਖਿ ਹੋਇ ਅਲਾਇ ॥** [ਪੰਨਾ ੧੪੧੯

ਬੋਲਣ ਤੋਂ ਪਹਿਲਾਂ ਹਰੇਕ ਵਾਕ ਨੂੰ ਤੋਲਣ ਦੀ ਲੋੜ ਹੈ। ਜਿਹੜਾ ਮਨੁੱਖ ਆਪਣੇ ਮੂੰਹੋਂ ਕੱਢਿਆ ਬਚਨ ਪੂਰਾ ਨਹੀਂ ਕਰਦਾ, ਉਹ ਮਨੁੱਖ ਕੱਚਿਆਂ ਦੀ ਗਿਣਤੀ ਵਿਚ ਸ਼ਾਮਲ ਹੈ:-

**ਬਚਨੁ ਕਰੇ ਤੈ ਖਿਸਕਿ ਜਾਇ, ਬੋਲੇ ਸਭੁ ਕਚਾ ॥**
**ਅੰਦਰਹੁ ਥੋਥਾ ਕੂੜਿਆਰੁ, ਕੂੜੀ ਸਭ ਖਚਾ ॥** [ਪੰਨਾ ੧੦੯੯

ਸੰਸਾਰ ਵਿਚ ਮਿੱਠਾ ਬੋਲਣ ਵਾਲਿਆਂ ਨਾਲੋਂ ਫਿੱਕਾ ਬੋਲਣ ਵਾਲਿਆਂ ਦੀ ਸੰਖਿਆ ਬਹੁਤ ਹੈ। ਖ਼ਾਸ ਕਰਕੇ ਦੇਸ਼ ਦੀ ਵੰਡ ਪਿਛੋਂ ਭਾਰਤ ਵਿਚ ਫਿੱਕਾ ਬੋਲਣ ਦੀ ਵਾਦੀ ਵਿਚ ਬਹੁਤ ਵਾਧਾ ਹੋਇਆ ਹੈ। ਘਰੋਗੀ ਝਗੜੇ, ਜ਼ਮੀਨਾਂ ਦਾ ਲੈਣ-ਦੇਣ, ਵਪਾਰਕ ਝਗੜੇ ਅਤੇ ਰਾਜਨੀਤੀ ਦੀਆਂ ਲੜਾਈਆਂ, ਇਨ੍ਹਾਂ ਸਭਨਾਂ ਦਾ ਅਧਾਰ, ਫਿੱਕਾ, ਕੌੜਾ ਤੇ ਅਹੰਕਾਰ ਭਰਿਆ ਬੋਲ ਹੀ ਹੈ। ਇਸ ਲਈ ਗੁਰਦੇਵ ਸਿਖਾਂ ਨੂੰ ਫਿੱਕਾ ਬੋਲਣ ਤੋਂ ਵਰਜਦੇ ਹਨ। ਫਿੱਕਾ ਬੋਲਣ ਨਾਲ ਮਨੁੱਖ ਦਾ ਆਪਣਾ ਤਨ ਮਨ ਹੀ ਫਿੱਕਾ ਨਹੀਂ ਹੁੰਦਾ, ਸੁਣਨ ਵਾਲਿਆਂ ਦਾ ਹਿਰਦਾ ਵੀ ਦੁਖਦਾ ਹੈ। ਫਿੱਕੇ ਨੂੰ ਫਿੱਕਾ ਸਦਿਆ ਜਾਂਦਾ ਹੈ ਤੇ ਉਸ ਦੀ ਸ਼ੋਭਾ ਵੀ ਫਿੱਕੀ ਪੈ ਜਾਂਦੀ ਹੈ। ਉਸ ਨੂੰ ਇਸ ਲੋਕ ਵਿਚ ਲੋਕੀ ਮੂਰਖ ਆਖਦੇ ਹਨ ਤੇ ਉਹ ਜੁੱਤੀਆਂ ਦੀ ਮਾਰ ਖਾਂਦਾ ਹੈ। ਫਿੱਕਾ ਬੋਲ ਸੁਣ ਕੇ ਜਿਹੜਾ ਮਨੁੱਖ ਅਗੋਂ ਨਹੀਂ ਬੋਲਦਾ, ਭਾਵ ਸਹਾਰਨ ਦਾ ਜੇਰਾ ਕਰਦਾ ਹੈ, ਉਸ ਨੂੰ ਇਥੇ ਉਥੇ ਹਰ ਥਾਂ ਸ਼ਾਬਾਸ਼ ਹੀ ਮਿਲਦੀ ਹੈ। ਕਈ ਲੋਕ ਇਹ ਸਮਝਦੇ ਹਨ ਕਿ ਫਿੱਕਾ ਬੋਲਣ ਵਾਲੇ ਨੂੰ ਅਗੋਂ ਜਵਾਬ ਨਾ ਦੇਣਾ, ਕਮਜ਼ੋਰੀ ਹੈ। ਪਰ ਜੇ ਦੀਰਘ-ਦ੍ਰਿਸ਼ਟੀ ਨਾਲ ਸੋਚੀਏ ਤਾਂ ਇਹ ਬਲ-ਹੀਣਤਾ ਨਹੀਂ, ਸੂਰਬੀਰਤਾ ਹੈ। ਫਿੱਕੇ ਬੋਲ ਦਾ ਦੂਜਾ ਨਾਂ ਮੰਦਾ ਬੋਲ ਹੈ। ਇਸ ਬਾਰੇ ਗੁਰਬਾਣੀ ਵਿਚ ਆਏ ਪਵਿੱਤਰ ਹੁਕਮ ਤੇ ਨਿਰਣੇ ਸਾਨੂੰ ਸਦਾ ਚੇਤੇ ਰਖਣੇ ਚਾਹੀਦੇ ਹਨ। ਕੁਝ ਕੁ ਬਚਨ ਹੇਠ ਦਿਤੇ ਜਾਂਦੇ ਹਨ:--

**੧. ਸਬਦੈ ਸਾਦੁ ਨ ਆਇਓ, ਨਾਮਿ ਨ ਲਗੋ ਪਿਆਰੁ ॥**
**ਰਸਨਾ ਫਿਕਾ ਬੋਲਣਾ, ਨਿਤ ਨਿਤ ਹੋਇ ਖੁਆਰੁ॥** [ਪੰਨਾ ੪੯੪, ੭੯੧

**੨. ਮੰਦਾ ਕਿਸੈ ਨ ਆਖਿ, ਝਗੜਾ ਪਾਵਣਾ ॥** [ਪੰਨਾ ੫੬੬

**੩. ਮੰਦਾ ਕਿਸੈ ਨ ਆਖੀਐ, ਪੜਿ ਅਖਰੁ ਏਹੋ ਬੁਝੀਐ ॥**
**ਮੂਰਖੈ ਨਾਲਿ ਨ ਲੁਝੀਐ ॥** [ਪੰਨਾ ੪੭੩

**੪. ਇਕੁ ਫਿਕਾ ਨਾ ਗਾਲਾਇ, ਸਭਨਾ ਮੈ ਸਚਾ ਧਣੀ ॥**
**ਹਿਆਉ ਨ ਕੈਹੀ ਠਾਹਿ, ਮਾਣਕ ਸਭ ਅਮੋਲਵੇ ॥** [ਪੰਨਾ ੧੩੮੪

**੫. ਹਉ ਤਿਸ ਦੇ ਚਉਖੰਨੀਐ, ਮੰਦਾ ਕਿਸੈ ਨਾ ਆਖਿ ਵਖਾਣੈ॥**[ਭਾ. ਗੁ. ਵਾ. ੧੨-੫

ਕੌੜਾ ਬੋਲਣ ਨਾਲ ਮਨ ਅੰਦਰ ਕ੍ਰੋਧ ਦਾ ਵਾਧਾ ਹੁੰਦਾ ਹੈ। ਸਾਈਂ ਲੋਕ ਸਦਾ ਨਿੰਮਰਤਾ ਵਿਚ ਰਹਿੰਦੇ ਹਨ। ਜੇ ਕੋਈ ਡਾਢਾ ਮਨੁੱਖ ਉਨ੍ਹਾਂ ਨਾਲ ਫਿੱਕਾ ਤੇ ਨਿਰਾਦਰੀ ਵਾਲਾ ਬਚਨ ਕਰੇ ਤਾਂ ਵੀ ਉਹ ਸ਼ਾਂਤੀ ਨਾਲ ਸਹਾਰਦੇ ਹਨ, ਗੁੱਸਾ ਨਹੀਂ ਕਰਦੇ, ਨਾ ਹੀ ਬਦਲੇ ਦੀ ਭਾਵਨਾ ਹਿਰਦੇ ਅੰਦਰ ਰਖਦੇ ਹਨ।

ਫਿੱਕਾ ਬੋਲਣ ਤੇ ਕਾਬੂ ਪਾਉਣ ਦੀ ਮੁੱਢਲੀ ਜੁਗਤ ਇਹੋ ਹੈ ਕਿ ਸਦਾ ਆਪਣੇ ਗੁੱਸੇ (ਕ੍ਰੋਧ)·ਤੇ ਕਾਬੂ ਪਾਇਆ ਜਾਵੇ। ਜਦੋਂ ਮਨੁੱਖ ਨੂੰ ਗੁੱਸਾ ਚੜ੍ਹਦਾ ਹੈ, ਓਦੋਂ ਚਿਹਰੇ ਦਾ ਰੰਗ ਲਾਲ ਪੀਲਾ ਹੋ ਜਾਂਦਾ ਹੈ। ਫਿਰ ਉਸਦੇ ਮੂੰਹੋਂ ਕੌੜੇ ਤੇ ਫਿੱਕੇ ਬੋਲ ਨਿਕਲਦੇ ਹਨ। ਸਦਾ ਅਜਿਹਾ ਬੋਲ ਬੋਲਣਾ ਸਿਖੀਏ ਜਿਸ ਨਾਲ ਕਿਸੇ ਦਾ ਹਿਰਦਾ ਨਾ ਦੁਖੇ, ਕਿਉਂਕਿ ਘਟਾਂ ਘਟਾਂ ਵਿਚ ਵਾਹਿਗੁਰੂ ਜੀ ਆਪ ਵਸ ਰਹੇ ਹਨ।

ਮਿੱਠਾ ਬੋਲ਼ ਉਹ ਸ਼ਕਤੀਸ਼ਾਲੀ ਗਾਰੜੂ ਮੰਤਰ ਹੈ ਜਿਸ ਨਾਲ ਮਨੁੱਖ ਵਡੇ ਤੋਂ ਵੱਡੇ ਨਾਗ (ਦੁਸ਼ਮਨ) ਨੂੰ ਵੀ ਕੀਲ ਲੈਂਦਾ ਹੈ। ਇਹ ਇਕ ਕਹਾਵਤ ਹੈ ਕਿ "ਇਤਨੇ ਮਿੱਠੇ ਵੀ ਨਾ ਬਣੋ ਕਿ ਲੋਕੀ ਤੁਹਾਨੂੰ ਖਾ ਜਾਣ, ਇਤਨੇ ਕੌੜੇ ਵੀ ਨਾ ਹੋਵੋ ਕਿ ਲੋਕ ਤੁਹਾਨੂੰ ਥੂਹ ਥੂਹ ਕਰਨ।"

ਭਾਵ ਹਰੇਕ ਗੱਲ ਜੁਗਤੀ ਨਾਲ ਕਰਨੀ ਚਾਹੀਦੀ ਹੈ। ਸੰਸਾਰ ਵਿਚ ਪਖੰਡ ਦਾ ਬੋਲ-ਬਾਲਾ ਹੋਣ ਕਰਕੇ ਮਿੱਠਾ ਬੋਲਣ ਵਾਲੇ ਮਨੁੱਖ ਨੂੰ ਪਰਖਣਾ ਵੀ ਜ਼ਰੂਰੀ ਹੈ। ਅਜਿਹਾ ਨਾ ਹੋਵੇ ਕਿਤੇ "ਮੂੰਹ ਮੇਂ ਰਾਮ ਰਾਮ, ਬਗ਼ਲ ਮੇਂ ਛੁਰੀ" ਵਾਲੇ ਪਾਸੋਂ ਤੁਸੀਂ ਠਗੇ ਜਾਉ। ਇਸ ਭੇਦ ਨੂੰ ਗੁਰਦੇਵ ਜੀ ਖੋਲ੍ਹਦੇ ਹਨ:—

**ਬੇਦ ਪੜੈ ਮੁਖਿ ਮੀਠੀ ਬਾਣੀ॥ ਜੀਆਂ ਕੁਹਤ ਨ ਸੰਗੈ ਪਰਾਣੀ॥** [ਪੰਨਾ ੨੦੧

ਅੱਜ ਕੱਲ ਕਈ ਪਖੰਡੀ ਗੁਰੂ ਮੂੰਹ ਦੀ ਮਿੱਠੀ ਛੁਰੀ ਨਾਲ ਲੋਕਾਂ ਦੇ ਗਲੇ ਵਢਦੇ ਹਨ। ਬਾਹਰੋਂ ਅਜਿਹੀਆਂ ਚੋਪੜੀਆਂ ਤੇ ਮਿੱਠੀਆਂ ਗੱਲਾ ਕਰਦੇ ਹਨ ਕਿ ਕਈ ਚੇਲੇ ਚੇਲੀਆਂ ਬਣਾ ਲੈਂਦੇ ਹਨ। ਉਨ੍ਹਾਂ ਨੂੰ ਫਸਾ ਕੇ ਝੂਠੇ ਮੰਤਰ ਦੇਂਦੇ ਹਨ। ਅਜਿਹੇ ਲੋਕ ਅੰਦਰੋਂ ਝੂਠੇ ਹੁੰਦੇ ਹਨ, ਬਾਹਰ ਲੋਕਾਂ ਵਿਚ ਆਪਣੀ ਇਜ਼ਤ ਦਾ ਪੋਲ ਬਣਾਈ ਰਖਦੇ ਹਨ। ਇਸ ਲਈ ਗੁਰਦੇਵ ਜੀ ਫੁਰਮਾਉਂਦੇ ਹਨ ਕਿ ਅਜਿਹੇ ਪਖੰਡੀ ਬੇਸ਼ਕ ਅਠਾਹਠ ਤੀਰਥਾਂ ਤੇ ਇਸ਼ਨਾਨ ਕਰ ਲੈਣ, ਉਨ੍ਹਾਂ ਦੇ ਮਨ ਨੂੰ ਝੂਠ ਬੋਲਣ ਕਰਕੇ ਲੱਗੀ ਹੋਈ ਮੈਲ ਨਹੀਂ ਉਤਰ ਸਕਦੀ। ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ ਅੰਤ ਵਿਚ ਪਖੰਡ ਨਿਰਾ ਝੂਠ ਹੈ ਅਤੇ ਸੱਚ ਨਿਰੋਲ ਸੱਚ ਹੈ:—

**ਜੇ ਖੁੱਥੀ ਖਿੰਡਾ ਬਹੈ, ਕਿਉਂ ਹੋਇ ਬਜਾਜੁ ॥**
**ਕੁਤੇ ਦੇ ਗਲਿ ਵਾਸਣੀ, ਨ ਸਰਾਫੀ ਸਾਜੁ॥**
**ਰਤਨ-ਮਣੀ ਗਲ ਬਾਂਦਰੈ, ਜਉਹਰੀ ਨਹਿ ਕਾਜੁ॥**
**ਗਦਹੁੰ ਚੰਦਨ ਲਦੀਐ, ਨਹਿੰ ਗਾਂਧੀ ਗਾਜੁ ॥**
**ਜੇ ਮੱਖੀ ਮੁਹਿ ਮਕੜੀ, ਕਿਉਂ ਹੋਵੈ ਬਾਜੁ ॥**
**ਸੱਚ ਸਚਾਵਾਂ ਕਾਂਢੀਐ, ਕੂੜਿ ਕੂੜਾ ਪਾਜੁ॥** [ਭਾ. ਗੁ. ਵਾ. ੩੬-੧੭

ਜਿਹੜੇ ਸਾਈਂ ਦੇ ਪਿਆਰੇ ਸੱਚੇ ਸੇਵਕ ਹਨ, ਉਹ ਅਰਸ਼ੀ ਪ੍ਰੀਤਮ ਦੇ ਰੰਗਾਂ ਵਿਚ ਖਿੜੇ ਹੋਏ (ਅਲਮਸਤ) ਰਹਿੰਦੇ ਹਨ। ਉਹ ਪਿਆਰੇ ਸੱਚੇ ਵੈਰਾਗ ਵਿਚ ਲੀਨ ਹੋ ਜਾਂਦੇ ਹਨ। ਉਹ ਦੁਨੀਆਂ ਵਿਚ

ਰਹਿੰਦੇ ਹੋਏ ਲੋਕਾਂ ਨਾਲ ਗੱਲਾਂ ਕਰਦੇ ਹਨ, ਪਰ ਉਹ ਬੋਲਣਾ ਉਨ੍ਹਾਂ ਦਾ ਬਾਹਰਮੁਖੀ ਠਾਠਾ ਬਾਗਾ ਹੁੰਦਾ ਹੈ; ਅੰਦਰੋਂ ਨਹੀਂ। ਓਹ ਦਿਲੋਂ ਸੱਚੇ ਸਾਈਂ ਨਾਲ ਜੁੜੇ ਹੋਏ ਹੁੰਦੇ ਹਨ ਅਤੇ ਹੁਕਮੀ ਬੰਦੇ ਬਣ ਕੇ ਰਹਿੰਦੇ ਹਨ, ਕਿਸੇ ਗੱਲ ਦਾ ਹੰਕਾਰ ਤੇ ਦਾਅਵਾ ਨਹੀਂ ਕਰਦੇ। ਉਨ੍ਹਾਂ ਨੂੰ ਸੋਝੀ ਹੈ:--

**ਕਬੀਰ ਦਾਵੈ ਦਾਝਨੁ ਹੋਤੁ ਹੈ, ਨਿਰਦਾਵੈ ਰਹੈ ਨਿਸੰਕ ॥**
**ਜੋ ਜਨੁ ਨਿਰਦਾਵੈ ਰਹੈ, ਸੋ ਗਨੈ ਇੰਦ੍ਰ ਸੋ ਰੰਕ ॥** [ਪੰਨਾ ੧੩੭੩

ਉਹ '੧ਓਂ' ਤੋਂ ਗੁਰਪ੍ਰਸਾਦਿ ਤਕ ਮੂਲ ਮੰਤਰ ਦਾ ਅਭਿਆਸ ਕਰਦੇ ਹਨ। ਵਾਹਿਗੁਰੂ ਗੁਰ ਮੰਤਰ ਜਪੇ ਬਿਨਾਂ ਆਪਣਾ ਜੀਵਨ ਬੇ-ਅਰਥ ਸਮਝਦੇ ਸਨ। "ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ" ਦਾ ਪਵਿੱਤਰ ਉਪਦੇਸ਼ ਚੇਤੇ ਰਖਦੇ ਹਨ, ਇਸ ਲਈ ਉਹ ਅੰਮ੍ਰਿਤ-ਰਸ ਨਾਲ ਭਰਪੂਰ ਰਹਿੰਦੇ ਹਨ:--

**ਓਇ ਅੰਮ੍ਰਿਤ ਭਰੇ ਭਰਪੂਰ ਹਹਿ, ਓਨਾ ਤਿਲੁ ਨ ਤਮਾਇ ॥** [ਪੰਨਾ ੭੫੫

ਮਿੱਠਤ ਤੇ ਨਿਮਰਤਾ ਦੋਵੇਂ ਅੰਮ੍ਰਿਤ-ਫਲ ਉਨ੍ਹਾਂ ਗੁਰਸਿਖਾਂ ਨੂੰ ਲਗਦੇ ਹਨ, ਜਿਹੜੇ ਅੰਮ੍ਰਿਤ-ਬਚਨ ਬੋਲਦੇ ਹਨ:--

**ਇਕਿ ਮੂਲਿ ਲਗੇ, ਓਨੀ ਸੁਖੁ ਪਾਇਆ॥ ਡਾਲੀ ਲਾਗੇ, ਤਿਨੀ ਜਨਮੁ ਗਵਾਇਆ॥**
**ਅੰਮ੍ਰਿਤ ਫਲ ਤਿਨ ਜਨ ਕਉ ਲਾਗੇ, ਜੋ ਬੋਲਹਿ ਅੰਮ੍ਰਿਤ ਬਾਤਾ ਹੇ॥** [ਪੰਨਾ ੧੦੫੧

ਗੁਰਦੇਵ ਫੁਰਮਾਉਂਦੇ ਹਨ, ਜਿਹੜਾ ਮਨੁੱਖ ਰੱਬ ਦੀ ਸਿਫਤ ਕਰਨ ਵਾਲੇ ਗੁਰਸਿਖਾਂ ਤਾਈਂ 'ਜੀ ਆਇਆਂ' ਆਖਦੇ ਹਨ ਉਨ੍ਹਾਂ ਨੂੰ ਜਮ ਦੀ ਤਲਬ ਨਹੀਂ ਹੁੰਦੀ:--

**ਤੁਧੁ ਸਾਲਾਹਨਿ ਤਿਨ ਧਨੁ ਪਲੈ, ਨਾਨਕ ਕਾ ਧਨੁ ਸੋਈ ॥**
**ਜੇ ਕੋ ਜੀਉ ਕਹੈ ਓਨਾ ਕਉ, ਜਮ ਕੀ ਤਲਬ ਨ ਹੋਈ ॥** [ਪੰਨਾ ੧੩੨੮

ਸੋ ਆਉ, ਅੰਮ੍ਰਿਤ ਵੇਲੇ ਜਾਗੀਏ, ਸਤਿਗੁਰੂ ਦੀ ਸਭਾ ਵਿਚ ਬੈਠੀਏ, ਅੰਮ੍ਰਿਤ ਨਾਮ ਜਪੀਏ ਅਤੇ ਅਕਾਲ ਪੁਰਖ ਦੇ ਚਰਨਾਂ ਵਿਚ ਅਰਦਾਸਿ ਕਰਕੇ ਇਹ ਮੰਗੀਏ:--

**ੳ- ਜਾ ਕਾਰਣਿ ਇਹ ਦੁਲਭ ਦੇਹ॥ ਸੋ ਬੋਲੁ ਮੇਰੇ ਪ੍ਰਭੂ ਦੇਹਿ॥** [ਪੰਨਾ ੧੧੮੧

**ਅ- ਇਹ ਬਖਸੀਸ ਖਸਮ ਤੇ ਪਾਵਾ ॥ ਆਠ ਪਹਰ ਕਰ ਜੋੜਿ ਧਿਆਵਾ॥**
**ਨਾਮੁ ਜਪੀ ਨਾਮਿ ਸਹਜਿ ਸਮਾਵਾ,**
**ਨਾਮੁ ਨਾਨਕ ਮਿਲੈ ਉਚਾਰਣਾ ॥** [ਪੰਨਾ ੧੦੭੭

**ਸਲੋਕੁ ਮ: ੨ ॥ ਏਹ ਕਿਨੇਹੀ ਆਸਕੀ, ਦੂਜੈ ਲਗੈ ਜਾਇ ॥ ਨਾਨਕ, ਆਸਕੁ ਕਾਂਢੀਐ, ਸਦ ਹੀ ਰਹੈ ਸਮਾਇ ॥ ਚੰਗੈ ਚੰਗਾ ਕਰਿ ਮੰਨੇ, ਮੰਦੈ ਮੰਦਾ ਹੋਇ ॥ ਆਸਕੁ ਏਹੁ ਨ ਆਖੀਐ, ਜਿ ਲੇਖੈ ਵਰਤੈ ਸੋਇ ॥੧॥**

**ਮਹਲਾ ੨ ॥ ਸਲਾਮੁ ਜਬਾਬੁ ਦੋਵੈ ਕਰੇ, ਮੁੰਢਹੁ ਘੁਥਾ ਜਾਇ॥ ਨਾਨਕ, ਦੋਵੈ ਕੂੜੀਆ, ਥਾਇ ਨ ਕਾਈ ਪਾਇ ॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਾਂਢੀਐ, ਦੋਵੈਂ, ਮੁੰਢਹੁੰ, ਕੂੜੀਆਂ, ਥਾਇਂ।

**ਪਦ ਅਰਥ:** ਕਿਨੇਹੀ=ਕਿਹੋ ਜਿਹੀ। ਆਸਕੀ=ਪ੍ਰੀਤੀ। ਆਸਕੁ=ਪ੍ਰੀਤਵਾਨ। ਕਾਂਢੀਐ=ਕਹੀਦਾ, ਆਖਿਆ ਜਾਂਦਾ ਹੈ। ਸਮਾਇ=ਲੀਨ ਹੋਣਾ। ਚੰਗੈ=ਚੰਗੇ (ਕੰਮ) ਨੂੰ। ਮੰਦੈ=ਭੈੜੇ (ਕੰਮ) ਨੂੰ। ਲੇਖੈ=ਹਿਸਾਬ ਵਿਚ।

ਸਲਾਮੁ=ਸਿਦਕ ਨਾਲ ਸਿਰ ਨਿਵਾਉਣਾ। ਜਬਾਬੁ=ਸਾਹਮਣੇ ਬੋਲਣਾ, ਹੁਕਮ ਮੰਨਣੋਂ ਨਾਂਹ ਕਰਨੀ। ਮੁੰਢਹੁ=ਆਰੰਭ ਤੋਂ। ਘੁਥਾ=ਕੁਰਾਹੇ ਪਿਆ, ਖੁੰਝਿਆ। ਕਾਈ=ਕੋਈ ਵੀ।

**ਅਰਥ:** ਇਹ ਕਿਹੋ ਜਿਹੀ ਪ੍ਰੀਤੀ ਹੈ (ਜਿਹੜੀ ਆਪਣੇ ਪਿਆਰੇ ਨੂੰ ਛੋੜ ਕੇ) ਦੂਜੇ ਨਾਲ ਜਾ ਕੇ ਲਗ ਜਾਂਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਸਲੀ) ਪ੍ਰੀਤਵਾਨ (ਓਹੀ) ਕਿਹਾ ਜਾਂਦਾ ਹੈ (ਜਿਹੜਾ) ਹਮੇਸ਼ਾਂ ਹੀ (ਆਪਣੇ ਪਿਆਰੇ ਵਿਚ) ਲੀਨ ਰਹਿੰਦਾ ਹੈ। (ਜਿਹੜਾ ਮਨੁੱਖ ਸੁਖ ਸਮੇਂ ਆਪਣੇ ਪ੍ਰੀਤਮ ਵਲੋਂ ਹੋਏ) ਚੰਗੇ (ਕੰਮ) ਨੂੰ ਚੰਗਾ ਕਰਕੇ ਮੰਨੇ, (ਅਤੇ ਦੁਖ ਸਮੇਂ) ਭੈੜੇ (ਕੰਮ ਨੂੰ ਵੇਖ ਕੇ ਆਖੇ ਕਿ ਇਹ) ਭੈੜਾ ਹੋਇਆ ਹੈ, (ਇਸ ਤਰ੍ਹਾਂ ਦੀ ਕਰਣੀ ਵਾਲਾ ਮਨੁੱਖ) ਜਿਹੜਾ (ਵਾਧੇ-ਘਾਟੇ ਦੇ) ਹਿਸਾਬ ਵਿਚ ਵਰਤਦਾ ਹੈ, ਇਹ ਆਸ਼ਕ ਨਹੀਂ ਆਖਿਆ ਜਾ ਸਕਦਾ।੧।

(ਜਿਹੜਾ ਨੌਕਰ ਮਾਲਕ ਨੂੰ) ਸਲਾਮ (ਕਰਦਾ ਹੈ ਪਰ ਅਗੋਂ) ਜਵਾਬ (ਵੀ ਦੇਂਦਾ ਹੈ, ਭਾਵ ਦੋਵੇਂ ਗੱਲਾਂ) ਕਰਦਾ ਹੈ (ਉਹ ਜਾਣੋ) ਆਰੰਭ ਤੋਂ ਹੀ (ਅਸਲੀ ਰਾਹ ਤੋਂ) ਭੁਲ ਕੇ ਕੁਰਾਹੇ ਜਾ ਰਿਹਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਹ) ਦੋਵੇਂ (ਗੱਲਾਂ) ਝੂਠੀਆਂ ਹਨ, (ਇਨ੍ਹਾਂ ਵਿਚੋਂ) ਕੋਈ (ਗੱਲ ਵੀ) ਥਾਇਂ ਨਹੀਂ ਪੈਂਦੀ (ਭਾਵ ਕਬੂਲ ਨਹੀਂ ਹੁੰਦੀ)।੨।

**ਪਉੜੀ ॥ ਜਿਤੁ ਸੇਵਿਐ ਸੁਖੁ ਪਾਈਐ, ਸੋ ਸਾਹਿਬੁ ਸਦਾ ਸਮ੍ਹਾਲੀਐ ॥ ਜਿਤੁ ਕੀਤਾ ਪਾਈਐ ਆਪਣਾ, ਸਾ ਘਾਲ ਬੁਰੀ ਕਿਉ ਘਾਲੀਐ ॥ ਮੰਦਾ ਮੂਲਿ ਨ ਕੀਚਈ, ਦੇ ਲੰਮੀ ਨਦਰਿ ਨਿਹਾਲੀਐ ॥ ਜਿਉ ਸਾਹਿਬ ਨਾਲਿ ਨ ਹਾਰੀਐ ਤੇਵੇਹਾ ਪਾਸਾ ਢਾਲੀਐ ॥ ਕਿਛੁ ਲਾਹੇ ਉਪਰਿ, ਘਾਲੀਐ ॥੨੧॥**

## ਉਚਾਰਨ ਸੇਧ

**ਫੁਟਕਲ:** 'ਸੇਵਿਐ' ਸ਼ਬਦ ਦਾ ਉਚਾਰਨ 'ਸੇਵੀਐ' ਨਹੀਂ ਕਰਨਾ ਚਾਹੀਦਾ।

**ਬਿੰਦੀ ਸਹਿਤ:** ਕਿਉਂ, ਜਿਉਂ।

**ਪਦ ਅਰਥ:** ਸੇਵਿਐ=ਸੇਵਣ ਨਾਲ। ਘਾਲ=ਕਮਾਈ, ਕਰਣੀ। ਲੰਮੀ ਨਦਰਿ ਨਿਹਾਲੀਐ=ਦੂਰ ਦ੍ਰਿਸ਼ਟੀ ਤੋਂ। ਇਹ ਪੰਕਤੀ ਪੰਜਾਬੀ ਦਾ ਮੁਹਾਵਰਾ ਹੈ, ਭਾਵ ਮਨੁੱਖ ਨੂੰ ਕੀਤੇ ਕੰਮ ਦਾ ਭਵਿੱਖਤ ਫਲ ਪਹਿਲਾਂ ਹੀ ਸੋਚ ਲੈਣਾ ਚਾਹੀਦਾ ਹੈ। ਪਾਸਾ=ਚਉਪੜ ਖੇਡਣ ਲਈ ਦੰਦ ਦੇ ਬਣੇ ਪਹਿਲੂਦਾਰ ਪਾਸੇ, ਜਿਨ੍ਹਾਂ ਦੇ ਹਰ ਪਹਿਲੂ ਤੇ ਬਿੰਦੀਆਂ ਵਾਲੇ ਛੋਟੇ ਛੋਟੇ ਨਿਸ਼ਾਨ ਹੁੰਦੇ ਹਨ। ਉਨ੍ਹਾਂ ਨੂੰ ਹੱਥਾਂ ਵਿਚ ਫੇਰ ਕੇ ਚਉਪੜ ਤੇ ਸੁਟਿਆ ਜਾਂਦਾ ਹੈ।

**ਅਰਥ:** (ਹੇ ਭਾਈ!) ਜਿਸ (ਸਾਹਿਬ) ਦੀ ਸੇਵਾ ਕਰਨ ਨਾਲ ਸਦਾ ਸੁਖ ਪ੍ਰਾਪਤ ਹੁੰਦਾ ਹੈ ਉਸ ਸਾਹਿਬ ਨੂੰ ਸਦਾ ਯਾਦ ਕਰਨਾ ਚਾਹੀਦਾ ਹੈ। ਆਪਣੇ ਕੀਤੇ ਹੋਏ ਜਿਸ (ਕੰਮ ਦਾ ਫਲ) ਆਪਣੇ-ਆਪ ਨੂੰ ਹੀ ਪਾਉਣਾ ਪੈਂਦਾ ਹੈ, ਉਹ ਮੰਦੀ ਕਰਨੀ ਕਿਉਂ ਕਰੀਏ? ਮੰਦਾ (ਕੰਮ) ਮੂਲੋਂ ਹੀ ਨਹੀਂ ਕਰਨਾ ਚਾਹੀਦਾ, (ਸਗੋਂ) ਦੀਰਘ ਦ੍ਰਿਸ਼ਟੀ ਨਾਲ ਵੇਖਣਾ ਚਾਹੀਦਾ ਹੈ (ਭਾਵ ਦੂਰ-ਅੰਦੇਸ਼ ਬਣਨਾ ਚਾਹੀਦਾ ਹੈ)। ਜਿਸ ਤਰ੍ਹਾਂ ਮਾਲਕ ਨਾਲ (ਸਾਂਝ ਬਣੀ ਰਹੇ ਅਤੇ ਜੀਵਨ-ਬਾਜ਼ੀ) ਨਾ ਹਾਰੀਏ, ਓਹੋ ਜਿਹਾ (ਜੀਵਨ-ਖੇਡ ਦਾ) ਪਾਸਾ ਢਾਲਣਾ ਚਾਹੀਦਾ ਹੈ। ਕੁਝ ਲਾਭ ਉਪਰ ਹੀ (ਜੀਵਨ-ਘਾਲ) ਘਾਲਣੀ ਚਾਹੀਦੀ ਹੈ।੨੧।

## ਅਰਥ ਭੇਦ ਅਤੇ ਨਿਰਣੈ

**ਚੰਗੈ ਚੰਗਾ ਕਰਿ ਮੰਨੇ ਮੰਦੈ ਮੰਦਾ ਹੋਇ ॥**

ਇਕ ਪ੍ਰਸਿਧ ਰਸ-ਭਿੰਨੜਾ ਕੀਰਤਨ ਕਰਨ ਵਾਲਾ ਰਾਗੀ ਜੱਥਾ ਆਸਾ ਕੀ ਵਾਰ ਗਾਇਨ ਕਰਦੇ ਕਰਦੇ ਜਦੋਂ ਇਸ ਪੰਕਤੀ ਤੇ ਪੁਜਿਆ ਤਾਂ ਕਿਸੇ ਵਜਦ ਵਿਚ ਆ ਕੇ, ਨੇਤਰ ਮੂੰਦ ਕੇ ਬੜੀ ਮਿੱਠੀ ਆਵਾਜ਼ ਨਾਲ ਇਸ ਪੰਕਤੀ ਨੂੰ ਇਉਂ ਉਚਾਰਨ ਕੀਤਾ:--

**ਚੰਗੇ ਚੰਗਾ ਕਰਿ! ਚੰਗੇ ਚੰਗਾ ਕਰਿ! ਮੰਨੇ, ਮੰਦੈ ਮੰਦਾ ਹੋਇ ॥**

ਦਾਸ ਇਕ ਨੁਕਰੇ ਲਗਾ ਹੋਇਆ ਕੀਰਤਨ ਦਾ ਰਸ ਮਾਣ ਰਿਹਾ ਸੀ ਪਰ ਇਸ ਪੰਕਤੀ ਦਾ ਅਲਾਪ ਸੁਣ ਕੇ ਕੁਝ ਹੈਰਾਨੀ ਜਿਹੀ ਹੋਈ। ਹਿਰਦੇ ਚੋਂ ਇਹ ਆਵਾਜ਼ ਉਠੀ, "ਜਾਂ ਰਾਗੀ ਸਿੰਘਾਂ ਨੂੰ ਇਸ ਪੰਕਤੀ ਦਾ ਅਰਥ ਬੋਧ ਨਹੀਂ, ਜਾਂ ਮੈਂ ਭੁਲਦਾ ਹਾਂ। ਸਤਿਗੁਰੂ ਦੀ ਬਾਣੀ ਅਗਾਧ ਬੋਧ ਹੈ, ਹੋ ਸਕਦਾ ਹੈ, ਗੁਰਬਾਣੀ ਵਿਚ ਭਿੱਜੇ ਹੋਏ ਕੀਰਤਨੀਆਂ ਨੂੰ ਕੁਝ ਵਿਸਮਾਦਿਕ ਅਰਥ ਅਨੁਭਵ ਹੋਏ ਹੋਣ।" ਦਾਸ ਰਹਿ ਨਾ ਸਕਿਆ, ਸਹਿਜ ਸੁਭਾਵਕ ਹੀ ਇਸ ਪੰਕਤੀ ਬਾਰੇ ਛੋਟੇ ਭਾਈ ਸਾਹਿਬ ਨੂੰ ਆਖਿਆ, ਭਾਈ ਸਾਹਿਬ ਜੀ! ਜਦੋਂ ਤੁਸੀਂ ਕੀਰਤਨ ਕਰਦੇ ਕਰਦੇ ਇਥੇ ਆ ਕੇ ਟਿਕ ਜਾਂਦੇ ਹੋ ਤੇ ਮੁੜ ਮੁੜ ਕੇ ਇਸ ਪੰਕਤੀ ਦਾ ਉਚਾਰਨ ਕਰਦੇ ਹੋ, ਮੈਨੂੰ ਇਸ ਗੱਲ ਦੀ ਸਮਝ ਨਹੀਂ ਆ ਰਹੀ, ਕਿਰਪਾ ਕਰਕੇ ਤੁਸੀਂ ਇਸ ਪੰਕਤੀ ਦੇ ਅਰਥ ਭਾਵ ਖੋਲ੍ਹੋ। ਭਾਈ ਸਾਹਿਬ ਜੀ ਜਿਵੇਂ ਸਲੋਕ ਬੋਲਦੇ ਸਨ ਓਦਾਂ ਹੀ ਉਨ੍ਹਾਂ ਅਰਥ ਕਰਨੇ ਸ਼ੁਰੂ ਕੀਤੇ- "ਹੇ ਚੰਗੇ, ਚੰਗਾ ਕਰ!" ਫਿਰ ਅਗੋਂ ਚੁਪ। ਭਾਈ ਸਾਹਿਬ ਨੂੰ ਕੁਝ ਅਹੁੜੇ ਨਾ। ਆਖ਼ਰ ਕਹਿਣ ਲਗੇ, ਮੈ ਵਡੇ ਭਾਈ ਸਾਹਿਬ ਤੋਂ ਪੁਛਾਂਗਾ, ਓਹ ਠੀਕ ਅਰਥ ਜਾਣਦੇ ਹਨ। ਫਿਰ ਕਹਿਣ ਲਗੇ, ਭਾਈ ਸਾਹਿਬ ਨੂੰ ਵੀ ਠੀਕ ਅਰਥ ਨਹੀਂ ਆਉਣੇ, ਤੁਸੀਂ ਆਪ ਹੀ ਦਸੋ।"

ਇਹ ਵਿਥਿਆ ਇਸ ਲਈ ਲਿਖੀ ਹੈ ਕਿ ਬਹੁਤੇ ਪ੍ਰੇਮੀ, ਰਾਗੀ ਅਤੇ ਗ੍ਰੰਥੀ ਸਿੰਘ ਗੁਰਬਾਣੀ ਦਾ ਉਚਾਰਨ, ਬਿਸਰਾਮ ਆਦਿ ਠੀਕ ਨਹੀਂ ਦੇਂਦੇ, ਜਿਸ ਕਾਰਨ ਗੁਰਬਾਣੀ ਦੇ ਠੀਕ ਅਰਥ ਨਾ ਉਨ੍ਹਾਂ ਨੂੰ ਪਤਾ ਹੁੰਦੇ ਹਨ ਅਤੇ ਨਾ ਹੀ ਓਹ ਸ੍ਰੋਤਿਆਂ ਦੇ ਪਲੇ ਕੁਝ ਪਾਉਂਦੇ ਹਨ।

ਇਸ ਪੰਕਤੀ ਵਿੱਚ ਗੁਰਦੇਵ ਜੀ ਨੇ ਨਕਲੀ ਮਜਨੂੰ ਅਥਵਾ ਅਖੌਤੀ ਆਸ਼ਕ ਦੀ ਹਾਲਤ ਦਾ ਵਰਣਨ ਕੀਤਾ ਹੈ:--

ਆਸ਼ਕ ਤਾਂ ਸਦਾ ਆਪਣੇ ਪਿਆਰੇ ਦੇ ਰੰਗ ਵਿਚ ਸਮਾਏ ਰਹਿੰਦੇ ਹਨ, ਉਹ (ਆਪਣੇ ਪ੍ਰੀਤਮ

ਵਲੋਂ ਕੀਤੇ) ਚੰਗੇ ਤੇ ਮੰਦੇ ਕੰਮ ਦੀ ਗਿਣਤੀ-ਮਿਣਤੀ ਵਾਲੇ ਵਹਿਣ ਵਿਚ ਨਹੀਂ ਰੁੜ੍ਹਦੇ। ਓਹ ਤਾਂ 'ਜੋ ਕਿਛੁ ਕਰੇ ਸੁ ਭਲਾ ਕਰਿ ਮਾਨੀਐ' ਦੇ ਧਾਰਨੀ ਹੁੰਦੇ ਹਨ। ਅਖਰੀ ਅਰਥ ਪਿੱਛੇ ਹੋ ਚੁੱਕੇ ਹਨ।

## ਸਾਰੰਸ਼ ਅਤੇ ਸਿਧਾਂਤ

ਗੁਰਮਤਿ ਵਿਚ ਇਸ਼ਕ ਦੇ ਅਰਥ ਹਨ- ਪ੍ਰੀਤ, ਲਗਾਤਾਰ ਲਗਨ, ਅਰਥਾਤ ਪ੍ਰੇਮ-ਮਗਨਤਾ, ਅਤੇ ਆਸ਼ਕ ਦੇ ਅਰਥ ਹਨ-ਪ੍ਰੇਮੀ, ਪ੍ਰੀਤਵਾਨ।

ਸੱਚਾ ਆਸ਼ਕ ਉਹ ਹੁੰਦਾ ਹੈ ਜਿਸ ਦੇ ਮਨ ਵਿਚੋਂ ਦੁਨਿਆਵੀ ਆਸਾਂ ਅਤੇ ਪਦਾਰਥਕ ਭੋਗਾਂ ਦੀ ਇੱਛਾਵਾਂ ਦਾ ਅਭਾਵ ਹੋ ਚੁਕਾ ਹੋਵੇ, ਕਿਉਂਕਿ ਆਸ਼ਕ ਹਮੇਸ਼ਾਂ ਅਜਿਹੀਆਂ ਆਸਾਂ ਤੋਂ ਬਾਹਰ ਹੁੰਦਾ ਹੈ। ਆਸ਼ਕ ਦੀ ਵੱਡੀ ਨਿਸ਼ਾਨੀ ਇਹ ਹੈ ਕਿ ਉਹ ਆਪਣੇ ਪ੍ਰੀਤਮ ਤੋਂ ਬਿਨਾਂ ਜੀਉਂਦਾ ਨਹੀਂ ਰਹਿ ਸਕਦਾ ਉਹ ਸਦਾ ਹੀ ਆਪਣੇ ਪ੍ਰੀਤਮ ਦੀ ਸਿਫਤ ਵਿਚ ਸਮਾਇਆ ਰਹਿੰਦਾ ਹੈ। ਇਕ ਤਿਲ ਭਰ ਦਾ ਵਿਛੋੜਾ ਉਸ ਨੂੰ ਵੱਡੇ ਰੋਗ ਦੀ ਨਿਆਈਂ ਭਾਸਦਾ ਹੈ, ਜਿਵੇਂ ਕਿ ਗੁਰਬਾਣੀ ਵਿਚ ਅੰਕਿਤ ਹੈ:--

**੧. ਵਿਛੋੜਾ ਸੁਣੇ ਡੁਖੁ, ਵਿਣੁ ਡਿਠੇ ਮਰਿਓਦਿ ॥**
**ਬਾਝੁ ਪਿਆਰੇ ਆਪਣੇ, ਬਿਰਹੀ ਨ ਧੀਰੇਦਿ ॥** [ਪੰਨਾ ੧੧੦੦

**੨. ਇਕੁ ਤਿਲੁ ਪਿਆਰਾ ਵੀਸਰੈ, ਰੋਗੁ ਵਡਾ ਮਨ ਮਾਹਿ॥** [ਪੰਨਾ ੨੧

ਆਪਣੇ ਮੂੰਹੋਂ ਆਪਣੇ ਆਪ ਨੂੰ ਆਸ਼ਕ ਜਣਾਉਣ, ਜਾਂ ਆਪਣੇ ਚਾਰ ਚੇਲਿਆਂ ਦੇ ਆਖਣ ਨਾਲ ਆਸ਼ਕ ਨਹੀਂ ਬਣ ਸਕੀਦਾ ,ਆਸ਼ਕ ਦੀ ਪਦਵੀ ਬਹੁਤ ਉਚੀ ਹੈ। ਅਜ ਕਲ ਵੇਖਣ ਵਿਚ ਆਉਂਦਾ ਹੈ ਕਿ ਜਿੰਨ ਭੂਤ ਕੱਢਣ ਵਾਲੇ, ਖੁਲ੍ਹੇ ਵਾਲਾਂ ਤੇ ਮਟਿਆਲੀਆਂ ਲਿੱਟਾਂ ਵਾਲੇ ਭੇਖੀ ਸਾਧੂ, ਸਰੀਰ ਤੇ ਸੁਆਹ ਮਲਣ ਵਾਲੇ ਰਮਤੇ, ਰਿਧੀ ਸਿੱਧੀ ਦੀ ਚੇਟਕ ਲਾਉਣ ਵਾਲੇ ਕੰਨ-ਪਾਟੇ ਜੋਗੀ ਵੀ ਆਪਣੇ ਆਪ ਨੂੰ ਰੱਬੀ-ਆਸ਼ਕ ਪ੍ਰਗਟ ਕਰਦੇ ਹਨ। ਜੇ ਉਹਨਾਂ ਦੀਆਂ ਕਾਲੀਆਂ ਕਰਤੂਤਾਂ ਵਲ ਝਾਤੀ ਮਾਰ ਕੇ ਵੇਖੀਏ ਤਾਂ ਬਸ.... ਕੀ ਆਖੀਏ, ਚੁੱਪ ਹੀ ਚੰਗੀ ਹੈ।

ਆਸ਼ਕ ਬੁੱਧੀ-ਮੰਡਲ ਦੀ ਕੈਦ ਵਿਚ ਨਹੀਂ ਪੈਂਦੇ, ਉਹ ਸਦਾ ਹੀ ਸੁਤੰਤਰ ਅਤੇ ਵਲਵਲੇ ਦੇ ਦੇਸ਼ ਵਿਚ ਰਹਿੰਦੇ ਹਨ। ਆਸ਼ਕਾਂ ਦੇ ਦੇਸ਼ ਦਾ ਥਹੁ-ਪਤਾ ਭਗਤ ਰਵਿਦਾਸ ਜੀ ਨੇ ਇਉਂ ਦਿਤਾ ਹੈ:--

**ਬੇਗਮ ਪੁਰਾ, ਸਹਰ ਕੋ ਨਾਉ॥ ਦੂਖੁ ਅੰਦੋਹੁ ਨਹੀ, ਤਿਹਿ ਠਾਉ॥**
**ਨਾ ਤਸਵੀਸ, ਖਿਰਾਜੁ ਨ ਮਾਲੁ॥ ਖਉਫੁ ਨ ਖਤਾ, ਨ ਤਰਸੁ ਜਵਾਲੁ॥੧॥**
**ਅਬ ਮੋਹਿ, ਖੂਬ ਵਤਨ ਗਹ ਪਾਈ॥ ਊਹਾਂ ਖੈਰਿ ਸਦਾ, ਮੇਰੇ ਭਾਈ॥੧॥ਰਹਾਉ॥**
**ਕਾਇਮੁ ਦਾਇਮੁ, ਸਦਾ ਪਾਤਿਸਾਹੀ॥ ਦੋਮ ਨ ਸੇਮ, ਏਕ ਸੋ ਆਹੀ॥**
**ਆਬਾਦਾਨੁ, ਸਦਾ ਮਸਹੂਰ॥ ਊਹਾਂ ਗਨੀ ਬਸਹਿ ਮਾਮੂਰ ॥ ੨ ॥**
**ਤਿਉ ਤਿਉ ਸੈਲ ਕਰਹਿ, ਜਿਉ ਭਾਵੈ॥ ਮਹਰਮ ਮਹਲ ਨ ਕੋ ਅਟਕਾਵੈ॥**
**ਕਹਿ ਰਵਿਦਾਸ, ਖਲਾਸ ਚਮਾਰਾ॥ ਜੋ ਹਮ ਸਹਰੀ, ਸੁ ਮੀਤੁ ਹਮਾਰਾ॥੩॥** [ਪੰ. ੩੪੫

ਆਸ਼ਕ ਆਪਣੇ ਆਪ ਨੂੰ ਸਭ ਤੋਂ ਅਜਾਣ ਅਤੇ ਹੋਰਨਾਂ ਨੂੰ ਆਪਣੇ ਨਾਲੋਂ ਸਿਆਣਾ ਸਮਝਦਾ

ਹੈ। ਆਸ਼ਕ ਅਜਿਹਾ ਬਾਵਰਾ ਤੇ ਮਸਤਾਨਾ ਨਹੀਂ ਹੁੰਦਾ ਜਿਵੇਂ ਕਿ ਸੁਖ ਨਿਧਾਨ (ਭੰਗ) ਦੀ ਮੌਜ ਲੈਣ ਵਾਲਾ ਮਨੁੱਖ ਜਾਂ ਪੋਸਤੀ, ਸ਼ਰਾਬੀ ਆਦਿ ਨਸ਼ਈ ਹੁੰਦਾ ਹੈ। ਸੱਚਾ ਆਸ਼ਕ ਨਾਮ ਦੇ ਰੰਗ-ਰਸ ਵਿਚ ਮਖਮੂਰ ਹੋ ਕੇ ਆਖਦਾ ਹੈ:—

**ਜਿਸੁ ਪਿਆਰੇ ਸਿਉ ਨੇਹੁ, ਤਿਸੁ ਆਗੈ ਮਰਿ ਚਲੀਐ॥**
**ਧ੍ਰਿਗੁ ਜੀਵਣ ਸੰਸਾਰਿ, ਤਾ ਕੈ ਪਾਛੈ ਜੀਵਣਾ ॥** [ਪੰਨਾ ੮੩

ਆਸ਼ਕ ਦੇ ਹਿਰਦੇ ਵਿਚ ਆਪਣੇ ਪਿਆਰੇ ਨੂੰ ਮਿਲਣ ਦੀ ਇਤਨੀ ਤੀਬਰ ਤਾਂਘ ਹੁੰਦੀ ਹੈ ਕਿ ਉਹ ਆਪਣੇ ਪ੍ਰੀਤਮ ਦੇ ਦਰਸ਼ਨ ਹਿਤ ਸਭ ਕੁਝ ਕੁਰਬਾਨ ਕਰਨ ਲਈ ਤਿਆਰ ਹੋ ਜਾਂਦਾ ਹੈ। ਜਦੋਂ ਸਾਮਰਤਖ ਦਰਸ਼ਨ ਕਰਦਾ ਹੈ ਤਾਂ ਲੋਟ-ਪੋਟ* ਹੋ ਜਾਂਦਾ ਹੈ। ਇਥੋਂ ਤੀਕ ਕਿ ਉਸ ਨੂੰ ਆਪਣੇ ਸਰੀਰ ਦੀ ਵੀ ਸੁਧ-ਬੁਧ ਨਹੀਂ ਰਹਿੰਦੀ:—

**(ੳ) ਰਾਮ ਗੁਰਿ ਮੋਹਨਿ ਮੋਹਿ ਮਨੁ ਲਈਆ॥**
**ਹਉ ਆਕਲ ਬਿਕਲ ਭਈ ਗੁਰ ਦੇਖੇ, ਹਉ ਲੋਟ ਪੋਟ ਹੋਇ ਪਈਆ ॥ .....**

**(ਅ) ਦਰਸਨ ਦੇਖਤ ਹੀ ਸੁਧ ਕੀ ਨ ਸੁਧ ਰਹੀ,**
**ਬੁਧ ਕੀ ਨ ਬੁਧ ਰਹੀ, ਮਤਿ ਮਹਿ ਨ ਮਤਿ ਹੈ॥** [ਕਬਿਤ ਭਾ. ਗੁ. ਨੰਬਰ ੨੫

### *ਨਾਮ-ਲਾਲੀ ਦੀ ਵਿਲੱਖਣਤਾ:*

ਨਿਰਾ ਚਿਹਰੇ ਦੀ ਬਾਹਰਮੁਖੀ ਲਾਲੀ ਤੋਂ ਆਸ਼ਕਾਂ ਦੀ ਪਛਾਣ ਨਹੀਂ ਕੀਤੀ ਜਾ ਸਕਦੀ, ਕਿਉਂਕਿ ਕਈ ਸ਼ਰਾਬੀਆਂ ਦੀਆਂ ਅੱਖਾਂ ਤੇ ਚਿਹਰੇ ਨਸ਼ੇ ਨਾਲ ਲਾਲ ਹੁੰਦੇ ਹਨ। ਕਈ ਲੋਕ ਫੌਲਾਦ, ਸ਼ਿੰਗਰਫ਼ ਆਦਿ ਕੁਸ਼ਤਿਆਂ ਦੇ ਸੇਵਨ ਨਾਲ ਵੀ ਲਾਲੀ ਹਾਸਲ ਕਰ ਲੈਂਦੇ ਹਨ। ਕਈ ਆਦਮੀਆਂ ਦੇ ਚਿਹਰੇ ਬਾਹਰੋਂ ਲਾਲ ਹੁੰਦੇ ਹਨ, ਪਰ ਅੰਦਰੋਂ ਸ਼ੂਗਰ ਆਦਿ ਕਈ ਬੀਮਾਰੀਆਂ ਨਾਲ ਖਾਧੇ ਹੋਏ ਹੁੰਦੇ ਹਨ। ਸੋ, ਅਸਲ ਲਾਲੀ ਭੇਖਾਂ ਨਾਲ ਨਹੀਂ ਆਉਂਦੀ। 'ਨਾਮ ਜਪੰਦੜੀ ਲਾਲੀ' ਸਾਈਂ ਨਾਲ ਸੱਚਾ ਪ੍ਰੇਮ ਪਾਉਣ ਮਗਰੋਂ ਹੀ ਪ੍ਰਾਪਤ ਹੁੰਦੀ ਹੈ। ਗੁਰਦੇਵ ਜੀ ਫੁਰਮਾਉਂਦੇ ਹਨ:—

**੧. ਮੁਹਬਤਿ ਜਿਸੁ ਖੁਦਾਇ ਦੀ, ਰਤਾ ਰੰਗਿ ਚਲੂਲਿ ॥**
**ਨਾਨਕ, ਵਿਰਲੇ ਪਾਈਅਹਿ, ਤਿਸੁ ਜਨ ਕੀਮ ਨ ਮੂਲਿ॥** [ਪੰਨਾ ੯੬੬

**੨. ਦਿਲ ਦਰਵਾਨੀ ਜੋ ਕਰੇ, ਦਰਵੇਸੀ ਦਿਲੁ ਰਾਸਿ ॥**
**ਇਸਕ ਮੁਹਬਤਿ ਨਾਨਕਾ, ਲੇਖਾ ਕਰਤੇ ਪਾਸਿ ॥** [ਪੰਨਾ ੧੦੯੦

ਆਸ਼ਕ, ਲੱਗੀ ਹੋਈ ਪ੍ਰੀਤਿ ਨੂੰ ਸਦਾ ਚਿਤਰਦਾ ਰਹਿੰਦਾ ਹੈ। ਇਥੋਂ ਤੀਕ ਕੀ ਆਪਣਾ ਜੋਬਨ ਵਾਰਨੋਂ ਵੀ ਨਹੀਂ ਝਿਜਕਦਾ, ਸਗੋਂ ਪ੍ਰੀਤ ਖੁਸਣ ਨਾਲ ਡਰ ਜਾਂਦਾ ਹੈ:—

---

*ਅੰਮ੍ਰਿਤ-ਸੰਚਾਰ ਵੇਲੇ ਜਦੋਂ ਨਾਮ-ਕਲਾ ਅੰਮ੍ਰਿਤ ਅਭਿਲਾਖੀਆਂ ਦੇ ਹਿਰਦੇ ਵਿਚ ਪਰਵੇਸ਼ ਕਰਦੀ ਹੈ ਤਾਂ ਕਈ ਗੁਰਮੁਖ ਵੀਰ ਤੇ ਭੈਣਾਂ ਅੰਮ੍ਰਿਤ ਛੱਕ ਕੇ ਲੋਟ-ਪੋਟ ਵਾਲੀ ਅਕਹਿ ਅਵਸਥਾ ਵਿਚ ਵਿਚਰਨ ਲਗ ਜਾਂਦੇ ਹਨ, ਕਿਉਂਕਿ ਕਈ ਜਨਮਾਂ ਦੇ ਤਰਸੇਵੇਂ ਮਗਰੋਂ ਉਨ੍ਹਾਂ ਨੂੰ ਗੁਰਦੇਵ ਪਿਤਾ ਜੀ ਪਾਸੋਂ ਜੀਅ-ਦਾਨ ਪ੍ਰਾਪਤ ਹੋਇਆ ਹੁੰਦਾ ਹੈ।

ਕਹਾ ਭਇਓ, ਜਉ ਤਨੁ ਭਇਓ ਛਿਨੁ ਛਿਨੁ ॥
ਪ੍ਰੇਮ ਜਾਇ, ਤਉ ਡਰਪੈ ਤੇਰੋ ਜਨੁ ॥ [ਪੰਨਾ ੪੮੬

ਬਾਬਾ ਫਰੀਦਾ ਜੀ ਨੇ ਇਸ ਅਵਸਥਾ ਨੂੰ ਸਲੋਕਾਂ ਵਿਚ ਇਉਂ ਵਰਨਣ ਕੀਤਾ ਹੈ:--

ਜੋਬਨ ਜਾਂਦੇ ਨਾ ਡਰਾਂ, ਜੇ ਸਹ ਪ੍ਰੀਤਿ ਨ ਜਾਇ ॥
ਫਰੀਦਾ ਕਿਤੀ ਜੋਬਨ ਪ੍ਰੀਤਿ ਬਿਨੁ, ਸੁਕਿ ਗਏ ਕੁਮਲਾਇ॥ [ਪੰਨਾ ੧੩੭੯

ਅਜਿਹੀ ਪ੍ਰੀਤ ਕਰਨ ਵਾਲੇ ਨੂੰ ਪਰਧਾਨ ਪੁਰਸ਼ ਮੰਨਿਆ ਜਾਂਦਾ ਹੈ ਅਤੇ ਉਹ ਆਤਮਿਕ ਜੀਵਨ ਵਿਚ ਅਲਮਸਤ ਹੋਇਆ ਰਹਿੰਦਾ ਹੈ। ਬਿਨਾਂ ਪ੍ਰੀਤੀ ਤੋਂ ਕੋਈ ਮਨੁੱਖ ਸਰੀਰਕ ਤੌਰ ਤੇ ਬੇਸ਼ਕ ਜੀਉਂਦਾ ਹੋਵੇ, ਪਰ ਉਹ ਗੁਰੂ ਸਾਹਿਬ ਦੀ ਦ੍ਰਿਸ਼ਟੀ ਵਿੱਚ ਮੁਰਦਾ ਹੈ:--

ਮੁਆ ਜੀਵੰਦਾ ਪੇਖੁ, ਜੀਵੰਦੇ ਮਰਿ ਜਾਨਿ ॥
ਜਿਨਾ ਮੁਹਬਤਿ ਇਕ ਸਿਉ, ਤੇ ਮਾਣਸ ਪਰਧਾਨ॥ [ਪੰਨਾ ੧੧੦੨

*ਆਸ਼ਕਾਂ ਦੀ ਬਉਰਾਨੀ ਦਸ਼ਾ—*

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਸ਼ਕਾਂ (ਦੀਵਾਨਿਆਂ, ਬਉਰਾਨਿਆਂ) ਦੀ ਵਿਆਖਿਆ ਆਪਣੇ ਸ਼ਬਦਾਂ ਵਿਚ ਇਉਂ ਕੀਤੀ ਹੈ:—

ਕੋਈ ਆਖੈ ਭੂਤਨਾ, ਕੋਈ ਕਹੈ ਬੇਤਾਲਾ ॥
ਕੋਈ ਆਖੈ ਆਦਮੀ, ਨਾਨਕ ਵੇਚਾਰਾ ॥੧॥
ਭਇਆ ਦੇਵਾਨਾ ਸਾਹ ਕਾ, ਨਾਨਕ ਬਉਰਾਨਾ॥
ਹਉ ਹਰਿ ਬਿਨੁ, ਅਵਰੁ ਨ ਜਾਨਾ ॥੧॥ਰਹਾਉ॥
ਤਉ ਦੇਵਾਨਾ ਜਾਣੀਐ, ਜਾ ਭੈ ਦੇਵਾਨਾ ਹੋਇ ॥
ਏਕੀ ਸਾਹਿਬ ਬਾਹਰਾ, ਦੂਜਾ ਅਵਰੁ ਨ ਜਾਣੈ ਕੋਇ॥੨॥
ਤਉ ਦੇਵਾਨਾ ਜਾਣੀਐ, ਜਾ ਏਕਾ ਕਾਰ ਕਮਾਇ ॥
ਹੁਕਮੁ ਪਛਾਣੈ ਖਸਮ ਕਾ, ਦੂਜੀ ਅਵਰ ਸਿਆਣਪ ਕਾਇ॥੩॥
ਤਉ ਦੇਵਾਨਾ ਜਾਣੀਐ, ਜਾ ਸਾਹਿਬ ਧਰੇ ਪਿਆਰ ॥
ਮੰਦਾ ਜਾਣੈ ਆਪ ਕਉ, ਅਵਰੁ ਭਲਾ ਸੰਸਾਰੁ ॥ ੪ ॥ [ਪੰਨਾ ੯੯੧

ਗੁਰਮਤਿ ਸਿਧਾਂਤਾਂ ਦੇ ਮਹਾਨ ਵਿਆਖਿਆਕਾਰ ਭਾਈ ਸਾਹਿਬ ਗੁਰਦਾਸ ਜੀ ਨੇ ਆਸ਼ਕ ਤੇ ਆਸ਼ਕੀ ਨੂੰ ਹੇਠ ਲਿਖੀ ਪਉੜੀ ਵਿਚ ਇਉਂ ਪ੍ਰਤਿਪਾਦਨ ਕੀਤਾ ਹੈ:—

(ੳ) ਲੇਲੈ ਮਜਨੂ ਆਸਕੀ, ਚਹੁ ਚਕੀ ਜਾਤੀ ॥
ਸੋਰਠਿ ਬੀਜਾ ਗਾਵੀਐ, ਜਸੁ ਸੁਘੜਾ ਵਾਤੀ ॥
ਸੱਸੀ ਪੁੰਨੂ ਦੋਸਤੀ, ਹੁਇ ਜਾਤਿ ਅਜਾਤੀ ॥
ਮਹੀਂਵਾਲ ਨੂੰ ਸੋਹਣੀ, ਨੈ ਤਰਦੀ ਰਾਤੀ ॥

**ਰਾਂਝਾ ਹੀਰ ਵਖਾਣੀਐ, ਓਹੁ ਪਿਰਮ ਪਰਾਤੀ ॥**
**ਪੀਰ ਮੁਰੀਦਾ ਪਿਰਹੜੀ, ਗਾਵਨਿ ਪਰਭਾਤੀ ॥** [ਭਾ. ਗੁ. ਵਾਰ ੨੭-੧

(ਅ) **ਲੈਲੀ ਦੀ ਦਰਗਾਹ ਦਾ ਕੁਤਾ, ਮਜਨੂੰ ਦੇਖਿ ਲੁਭਾਣਾ॥**
**ਕੁਤੇ ਦੀ ਪੈਰੀਂ ਪਵੈ, ਹੜਿ ਹੜਿ ਹਸੈ ਲੋਕ ਵਿਡਾਣਾ ॥**
**ਮੀਰਾਸੀ ਮੀਰਾਸੀਆਂ, ਨਾਵ ਧਰੀਕੁ ਮੁਰੀਦ ਬਿਬਾਣਾ॥**
**ਕੁਤਾ ਡੂਮ ਵਖਾਣੀਐ, ਕੁਤਾ ਵਿਚਿ ਕੁਤਿਆ ਨਿਮਾਣਾ ॥**
**ਗੁਰਸਿਖ ਆਸ਼ਕ ਸ਼ਬਦ ਦੇ, ਕੁਤੇ ਦਾ ਪੜ ਕੁਤਾ ਭਾਣਾ॥**
**ਕਟਨਿ ਚਟਨਿ ਕੁਤਿਆ, ਮੋਹੁ ਨ ਧੋਹੁ ਧ੍ਰਿਗਸਤ ਕਮਾਣਾ ॥**
**ਅਵਗੁਣਿਆਰੇ ਗੁਣ ਕਰਨ, ਗੁਰਮੁਖ ਸਾਧ ਸੰਗਤ ਕੁਰਬਾਣਾ॥**
**ਪਤਿਤ ਉਧਾਰਣ ਬਿਰਦ ਵਖਾਣਾ॥** [ਭਾ. ਗੁ. ਵਾ. ੩੭-੩੧

### *ਗੁਰਸਿਖ ਆਸ਼ਕ ਸ਼ਬਦ ਦੇ—*

ਭਾਈ ਸਾਹਿਬ ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ ਗੁਰੂ ਕੇ ਸਿਖ ਗੁਰੂ-ਸ਼ਬਦ ਦੇ ਆਸ਼ਕ ਹੁੰਦੇ ਹਨ, ਉਹ ਕਿਸੇ ਜਾਤੀ ਜਮਾਤੀ ਦੇ ਆਸ਼ਕ ਨਹੀਂ ਹੁੰਦੇ। ਉਨ੍ਹਾਂ ਦੇ ਹਿਰਦੇ ਗੁਰੂ-ਪਿਆਰ ਤੇ ਸਤਿਕਾਰ ਨਾਲ ਭਰਪੂਰ ਹੁੰਦੇ ਹਨ। ਉਨ੍ਹਾਂ ਨੂੰ ਗੁਰਦੇਵ ਜੀ ਦੇ ਇਸ ਪਵਿੱਤਰ ਵਾਕ ਤੇ ਪੂਰਨ ਵਿਸ਼ਵਾਸ਼ ਹੈ:-

**ਗੁਰਸਿਖਾਂ ਅੰਦਰਿ ਸਤਿਗੁਰੂ ਵਰਤੈ, ਜੋ ਸਿਖਾਂ ਨੋ ਲੋਚੈ,**
**ਸੋ ਗੁਰ ਖੁਸੀ ਆਵੈ ॥** [ਪੰਨਾ ੩੧੭

ਸ਼ਬਦ ਦੇ ਆਸ਼ਕ ਗੁਰਸਿਖ, ਗੁਰਸਿਖਾਂ ਦੇ ਪੈਰੀਂ ਪੈਂਦੇ ਹਨ, ਕਿਉਂ? ਇਸ ਲਈ ਕਿ ਉਨ੍ਹਾਂ ਨੂੰ ਗੁਰਸਿਖਾਂ ਵਿਚੋਂ ਖ਼ਾਲਸਾ ਪੰਥ ਦੇ ਵਾਲੀ, ਅੰਮ੍ਰਿਤ-ਦਾਤੇ ਦੇ ਨੂਰੀ ਦਰਸ਼ਨ ਹੁੰਦੇ ਹਨ। ਫਿਰ ਗੁਰੂ ਜੀ ਦੇ ਆਪਣੇ ਬਚਨ ਵੀ ਹਨ:--

**ਖ਼ਾਲਸਾ ਮੇਰੋ ਰੂਪ ਹੈ ਖਾਸ ॥ ਖ਼ਾਲਸੇ ਮੈ ਹਉ ਕਰਉ ਨਿਵਾਸ॥**

ਗੁਰਮੁਖਾਂ ਦੀ ਸਚੀ ਆਸ਼ਕੀ ਦਾ ਨਮੂਨਾ ਇਹ ਹੈ ਕਿ ਉਹ ਸਦਾ ਹੀ ਖੇੜੇ ਵਿਚ ਰਹਿੰਦੇ ਹਨ ਅਤੇ ਗੁਰੂ ਦੇ ਗਿਆਨ ਰੂਪੀ ਸਹਿਜ ਵਿਚ ਸਮਾਏ ਰਹਿੰਦੇ ਹਨ:--

੧. **ਗੁਰਮੁਖਿ ਸਚੀ ਆਸਕੀ, ਜਿਤੁ ਪ੍ਰੀਤਮੁ ਸਚਾ ਪਾਈਐ ॥**
**ਅਨਦਿਨੁ ਰਹਹਿ ਅਨੰਦਿ, ਨਾਨਕ ਸਹਜਿ ਸਮਾਈਐ ॥** [ਪੰਨਾ ੧੪੨੨

੨. **ਜਿਨਾ ਪਿਰੀ ਪਿਆਰੁ, ਕਿਉ ਜੀਵਨਿ ਪਿਰ ਬਾਹਰੇ ॥**
**ਜਾ ਸਹੁ ਦੇਖਨਿ ਆਪਣਾ, ਨਾਨਕ ਥੀਵਨਿ ਭੀ ਹਰੇ ॥** [ਪੰਨਾ ੧੪੨੦

੩. **ਰਤੇ ਇਸਕ ਖੁਦਾਇ ਰੰਗਿ ਦੀਦਾਰ ਕੇ ॥** [ਪੰਨਾ ੪੮੮

ਆਸ਼ਕ ਨੂੰ ਨਾ ਰਾਜ ਦੀ ਲੋੜ ਹੈ, ਨਾ ਮੁਕਤੀ ਮੰਗਦਾ ਹੈ, ਉਹ ਤਾਂ 'ਰਾਜੁ ਨ ਚਾਹਉ, ਮੁਕਤਿ ਨ ਚਾਹਉ, ਮਨਿ ਪ੍ਰੀਤਿ ਚਰਨ ਕਮਲਾਰੇ' ਦੀ ਧੁਨੀ ਹੀ ਅਲਾਪਦਾ ਰਹਿੰਦਾ ਹੈ। ਰੱਬੀ ਆਸ਼ਕ ਸਦਾ ਪ੍ਰੇਮ

ਦੀ ਮੌਜ ਵਿਚ ਰਹਿੰਦਾ ਹੈ। ਉਹ ਭਾਵੇਂ ਸ਼ੀਸ਼ ਮਹੱਲਾਂ ਵਿਚ ਮਖ਼ਮਲੀ ਗਦੇਲਿਆਂ ਤੇ ਬੈਠੇ, ਚਾਹੇ ਕਰੀਰ ਦੇ ਦਰੱਖਤ ਦੀ ਛਾਂ ਹੇਠਾਂ ਭੁਇ-ਆਸਣ ਲਾਵੇ, ਚਾਹੇ ਉਹ ਹਿੰਦੁਸਤਾਨ ਵਿਚ ਵਸੇ ਚਾਹੇ ਪਾਕਿਸਤਾਨ ਵਿਚ, ਉਸ ਦੇ ਅੰਗ ਅੰਗ ਵਿਚੋਂ ਸਚੇ ਨਾਮ ਦਾ ਰੰਗ ਇਕ-ਰਸ ਟਪਕਦਾ ਰਹਿੰਦਾ ਹੈ। ਉਹ ਰੱਬੀ ਭਾਣੇ ਵਿਚ ਰਹਿ ਕੇ ਸਰਬੱਤ ਦਾ ਭਲਾ ਮੰਗਦਾ ਹੈ ਅਤੇ ਸਦਾ ਚੜ੍ਹਦੀ ਕਲਾ ਵਿਚ ਰਹਿੰਦਾ ਹੈ।

ਇਸ਼ਕ ਦੀ ਮੰਜ਼ਲ ਬਹੁਤ ਦੁਰਾਡੀ ਹੈ, ਬੜਾ ਲੰਮਾ ਪੈਂਡਾ ਹੈ ਜੋ ਪੈਰਾਂ ਨਾਲ ਟੁਰਿਆਂ ਨਹੀਂ ਮੁਕ ਸਕਦਾ ਜਿਵੇਂ ਸਰਦੀਆਂ ਦੀ ਰੁਤ ਵਿਚ ਕੋਈ ਮਨੁੱਖ ਆਪਣੇ ਮਕਾਨ ਦੇ ਕਮਰੇ ਅੰਦਰ ਅੰਗੀਠੀ ਰਖ ਕੇ ਦਰਵਾਜ਼ੇ ਬੰਦ ਕਰ ਲੈਂਦਾ ਹੈ ਤਾਂ ਜੁ ਕਮਰਾ ਛੇਤੀ ਗਰਮ ਹੋ ਜਾਵੇ ਤੇ ਅੰਦਰ ਨਿਘ ਆ ਵੜੇ, ਪਰ ਜਦੋਂ ਉਹ ਕਮਰਾ ਖੁਲ੍ਹਦਾ ਹੈ ਤਾਂ ਅੰਗੀਠੀ ਦਾ ਥੋੜਾ ਜਿਹਾ ਸੇਕ ਅੰਦਰ ਰਹਿੰਦਾ ਹੈ, ਬਾਕੀ ਬਾਹਰ ਨਿਕਲ ਜਾਂਦਾ ਹੈ। ਜਿਸ ਤਰ੍ਹਾਂ ਸਰੀਰਕ ਨਿਘ ਲੈਣ ਦਾ ਉਪਰੋਕਤ ਸਾਧਨ ਹੈ ਤਿਵੇਂ ਇਸ਼ਕ ਦੀ ਅੱਗ ਜਦੋਂ ਦਿਲ ਵਿਚ ਬਲਦੀ ਹੈ ਤਾਂ ਬੁਲਾਂ ਨੂੰ ਬੰਦ ਰਖਣਾ ਪੈਂਦਾ ਹੈ। ਪ੍ਰੇਮ ਵਾਲੇ ਕਮਰੇ ਵਿਚ ਰੌਲਾ ਪਾਉਣ ਦੀ ਮਨਾਹੀ ਹੈ। ਭਾਈ ਨੰਦ ਲਾਲ ਜੀ ਨੇ ਇਸ਼ਕ ਦੀ ਮੰਜ਼ਲ ਬਾਰੇ ਆਪਣੇ ਵਿਚਾਰ ਇਉਂ ਪਰਗਟਾਏ ਹਨ:-

**ਮੰਜ਼ਲੇ ਇਸ਼ਕ ਦਰਾਜ਼ ਅਸਤ, ਬਪਾ ਨ ਤਵਾਂ ਰਫ਼ਤ।**

**ਸਰ ਕਦਮ ਸਾਜ਼ ਕਿ ਤਾ ਦਰ ਰਾਹਿ ਆਂ ਯਾਰ ਸ਼ਵੀ।** [ਗਜ਼ਲ ਨੰਬਰ ੬੦

ਭਾਵ ਇਸ਼ਕ ਦਾ ਪੈਂਡਾ ਲੰਬਾ ਹੈ ਪੈਰਾਂ ਨਾਲ ਨਹੀਂ ਟੁਰ ਕੇ ਜਾ ਸਕੀਦਾ, ਉਸ ਨੂੰ ਮਿਲਣ ਲਈ ਸਿਰ ਦੇ ਪੈਰ ਬਣਾ।

ਸਚੇ ਆਸ਼ਕ ਦੀ ਅਵਸਥਾ ਹੁਕਮੀ ਬੰਦੇ ਵਾਲੀ ਹੁੰਦੀ ਹੈ। ਜਿਵੇਂ ਕਿ ਗੁਰਬਾਣੀ ਵਿਚ ਅੰਕਿਤ ਹੈ:--

**ਅਖੀ ਬਾਝਹੁ ਵੇਖਣਾ, ਵਿਣੁ ਕੰਨਾ ਸੁਨਣਾ ॥**

**ਪੈਰਾ ਬਾਝਹੁ ਚਲਣਾ, ਵਿਣੁ ਹਥਾ ਕਰਣਾ ॥**

**ਜੀਭੈ ਬਾਝਹੁ ਬੋਲਣਾ, ਇਉ ਜੀਵਤ ਮਰਣਾ ॥**

**ਨਾਨਕ ਹੁਕਮੁ ਪਛਾਣਿ ਕੈ ਤਉ ਖਸਮੈ ਮਿਲਣਾ॥** [ਪੰਨਾ ੧੩੯

ਭਾਈ ਨੰਦ ਲਾਲ ਜੀ ਨੇ ਗੁਰਸਿਖ ਆਸ਼ਕ ਦੀ ਮਸਤੀ ਤੇ ਵਿਲੱਖਣਤਾ ਦਰਸਾਉਂਦੇ ਹੋਏ ਇਹ ਲਿਖਿਆ ਹੈ ਕਿ ਸਿਖ ਧਰਮ ਵਿਚ 'ਆਸ਼ਕ' ਸਿਰ ਤੋਂ ਪੈਰਾਂ ਤੀਕ ਹੋਸ਼ ਵਿਚ ਰਹਿੰਦੇ ਹਨ; ਉਹ ਮਦਹੋਸ਼ ਹੋ ਕੇ ਆਪਣੇ ਆਪ ਨੂੰ ਵੱਡਾ ਪ੍ਰੇਮੀ ਸਦਾਉਣ ਦੀਆਂ ਡੀਂਗਾਂ ਨਹੀਂ ਮਾਰਦੇ। ਉਹ 'ਹਾਲ' ਜਾਂ 'ਸੂਤਰ' ਪੈਣ ਵਾਲਾ ਵਿਖਾਵਾ ਨਹੀਂ ਕਰਦੇ, ਜਿਵੇਂ ਕਿ ਸੂਫ਼ੀ ਤੇ ਨਾਮਧਾਰੀ ਆਦਿ ਮਤਾਂ ਵਾਲੇ ਕਰਦੇ ਹਨ। ਭਾਈ ਨੰਦ ਲਾਲ ਜੀ ਲਿਖਦੇ ਹਨ:--

**ਗੋਯਾ ਨਿਗਾਹੇ ਯਾਰ, ਕਿ ਮਖ਼ਮੂਰ ਗਸ਼ਤਹ ਏਮ ॥**

**ਕਿ ਖ਼੍ਵਾਹਸ਼ੇ ਮਯ-ਰੰਗੀਨ, ਪੁਰ-ਅਸਰਾਰ ਮੇ ਕੁਨੇਮ ॥**

ਅਰਥਾਤ ਅਸੀਂ ਪਿਆਰੇ ਪ੍ਰੀਤਮ ਦੀ ਮਿਹਰ ਦੀ ਦ੍ਰਿਸ਼ਟੀ ਨਾਲ ਮਸਤ ਹੋ ਗਏ ਹਾਂ ਅਤੇ ਸਾਨੂੰ ਗੁਪਤ ਵਿਕਾਰਾਂ ਨਾਲ ਰੰਗੀ ਹੋਈ ਰੰਗੀਨ ਸ਼ਰਾਬ ਪੀਣ ਦੀ ਕੀ। ਕੋਈ ਇੱਛਾ ਨਹੀਂ ਹੈ।

ਇਸ਼ਕ ਦੇ ਰਸਤੇ ਵਿਚ, ਬਿਨਾਂ ਪ੍ਰੀਤਮ ਦੇ ਦਰਸ਼ਨਾਂ ਤੋਂ ਜਾਂ ਉਸ ਦੀ ਸਿਫਤ ਸਾਲਾਹ ਤੋਂ, ਹੋਰ ਕੋਈ ਗਲਬਾਤ ਹੁੰਦੀ ਹੀ ਨਹੀਂ। ਉਸ ਨੂੰ ਹਰ ਪਾਸੇ ਹਰੇਕ ਜਿੰਦ ਵਿਚ ਆਪਣਾ ਯਾਰ ਹੀ ਵਿਖਾਈ ਦੇਂਦਾ ਹੈ। ਅਨ ਮਤਾਂ ਦੇ ਜਗਿਆਸੂ ਸ਼ਰਾਬ ਪੀ ਪੀ ਕੇ ਆਪਣੇ ਆਪ ਨੂੰ ਹਾਲੋਂ ਬੇਹਾਲ ਕਰਦੇ ਰਹਿੰਦੇ ਹਨ, ਪਰ ਗੁਰਮਤਿ ਦਾ ਇਹ ਮਾਰਗ ਨਹੀਂ। ਸਿਖ ਧਰਮ ਅੰਦਰ ੧ਓਂ ਤੋਂ ਬਿਨਾਂ ਕਿਸੇ ਦੂਜੇ ਦੀ ਪੂਜਾ ਨਹੀਂ ਕੀਤੀ ਜਾਂਦੀ ਅਤੇ ਸਿਖ ਸਿਰ ਤੋਂ ਲੈ ਕੇ ਪੈਰਾਂ ਤੀਕ ਸਾਵਧਾਨ ਰਹਿੰਦੇ ਹਨ ਜਿਵੇਂ ਕਿ ਭਾਈ ਸਾਹਿਬ ਗਵਾਹੀ ਦਿੰਦੇ ਹਨ:--

**ਦਰ ਮਜ਼ਹਬੇ ਮਾ, ਗੈਰ-ਪ੍ਰਸਤੀ ਨ ਕੁਨੰਦ ॥**
**ਸਰ ਤਾ ਬ-ਕਦਮ ਬਹੋਸ਼, ਮਸਤੀ ਨ ਕੁਨੰਦ ॥**

ਸੋ ਜਿਹੜਾ ਆਸ਼ਕ ਆਪਣੇ ਪ੍ਰੀਤਮ ਦੇ ਕੀਤੇ ਕੰਮਾਂ ਨੂੰ ਚੰਗਾਂ ਅਤੇ ਮੰਦੇ ਕੰਮਾਂ ਨੂੰ ਮੰਦਾ ਮੰਨਦਾ ਹੈ, ਉਹ ਆਸ਼ਕ ਨਹੀਂ, ਕਾਸ਼ਕ ਹੈ, ਐਵੇਂ ਚਮਚਾਗੀਰੀ ਕਰਦਾ ਹੈ। ਇਹ ਕਾਹਦੀ ਆਸ਼ਕੀ ਹੋਈ ਕਿ ਜਦੋਂ ਪਿਆਰੇ ਵਲੋਂ ਸੁਖ ਮਿਲਿਆ ਤਾਂ ਪਿਆਰੇ ਦੀ ਉਸਤਤਿ, ਵਡਿਆਈ ਕਰਨੀ ਸ਼ੁਰੂ ਕਰ ਦਿਤੀ, ਜਦੋਂ ਕੋਈ ਦੁਖ ਬਿਪਤਾ ਆਈ ਤਾਂ ਗਿਲੇ ਉਲਾਂਭੇ ਦੇਣੇ ਸ਼ੁਰੂ ਕਰ ਦਿਤੇ। ਆਸ਼ਕ ਦੀ ਇਹ ਅਵਸਥਾ ਨਹੀਂ। ਆਸ਼ਕ ਤਾਂ ਸਦਾ ਹੀ ਦੁਖ-ਸੁਖ ਨੂੰ ਸਮਾਨ ਜਾਣਦਾ ਹੋਇਆ ਆਪਣੇ ਸਾਈਂ ਵਿਚ ਸਮਾਇਆ ਰਹਿੰਦਾ ਹੈ। ਉਸ ਦੀ ਇਹ ਹਾਲਤ ਹੁੰਦੀ ਹੈ:--

**ਨਾ ਤਿਸ ਨੀਂਦ ਨ ਭੁਖ, ਨ ਖਾਣਾ ਸੋਵਣਾ** [ਭਾਈ ਗੁਰਦਾਸ ਜੀ

ਸਿਧਾਂਤ ਇਹ ਹੈ ਕਿ ਗੁਰਸਿਖਾਂ ਨੂੰ ਆਪਣੇ ਜੀਵਨ ਦੀ ਸਫਲਤਾ ਲਈ ਗੁਰਮਤਿ-ਗਾਡੀ-ਰਾਹ ਤੇ ਹੀ ਚਲਣਾ ਚਾਹੀਦਾ ਹੈ। ਦੇਖਾ-ਦੇਖੀ ਕੋਈ ਕਦਮ ਨਹੀਂ ਪੁਟਣਾ ਚਾਹੀਦਾ ਜਿਸ ਨਾਲ ਜੀਵਨ-ਬਾਜ਼ੀ ਹਾਰ ਕੇ ਅੰਤ ਨੂੰ ਖ਼ੁਆਰ ਹੋਣਾ ਪਵੇ।

**ਸਲੋਕ ਮਹਲਾ ੨ ॥ ਚਾਕਰੁ ਲਗੈ ਚਾਕਰੀ, ਨਾਲੇ ਗਾਰਬੁ ਵਾਦੁ ॥ ਗਲਾ ਕਰੇ ਘਣੇਰੀਆ, ਖਸਮ ਨ ਪਾਏ ਸਾਦੁ ॥ ਆਪੁ ਗਵਾਇ ਸੇਵਾ ਕਰੇ, ਤਾ ਕਿਛੁ ਪਾਏ ਮਾਨੁ ॥ ਨਾਨਕ, ਜਿਸ ਨੋ ਲਗਾ ਤਿਸੁ ਮਿਲੈ, ਲਗਾ ਸੋ ਪਰਵਾਨੁ ॥੧॥**

**ਮਹਲਾ ੨ ॥ ਜੋ ਜੀਇ ਹੋਇ ਸੁ ਉਗਵੈ, ਮੁਹ ਕਾ ਕਹਿਆ ਵਾਉ ॥ ਬੀਜੇ ਬਿਖੁ ਮੰਗੈ ਅੰਮ੍ਰਿਤੁ, ਵੇਖਹੁ ਏਹੁ ਨਿਆਉ ॥੨॥**

ਉਚਾਰਨ ਸੇਧ

**ਬਿੰਦੀ ਸਹਿਤ:** ਗਲਾਂ, ਘਣੇਰੀਆਂ, ਮੂਹਂ, ਨਿਆਉਂ।

**ਫੁਟਕਲ:** 'ਜੀਇ' ਨੂੰ 'ਜੀ' ਪੜ੍ਹਨਾ ਠੀਕ ਨਹੀਂ।

**ਪਦ ਅਰਥ:** ਚਾਕਰੁ=ਨੌਕਰ, ਸੇਵਕ। ਗਾਰਬੁ=ਗਰਬ, ਹੰਕਾਰ। ਵਾਦੁ=ਝਗੜਾ ਘਣੇਰੀਆ=ਬਹੁਤੀਆਂ। ਸਾਦੁ=ਰਸ, ਸੁਆਦ। ਆਪੁ=ਆਪਾ-ਭਾਵ, ਹਉਮੈ। ਮਾਨੁ=ਮਾਣ, ਇਜ਼ਤ

ਪਰਵਾਨੁ=ਕਬੂਲ। ਜੀਇ=ਦਿਲ ਵਿਚ। ਉਗਵੈ=ਬਾਹਰ ਆਉਂਦੀ ਹੈ। ਮੁਹ=ਮੂੰਹ। ਵਾਉ=ਹਵਾ, ਨਿਰਾਰਥਕ ਬੋਲ। ਨਿਆਉ=ਇਨਸਾਫ਼।

**ਅਰਥ:** (ਜਿਹੜਾ) ਸੇਵਕ ਨੌਕਰੀ ਵਿਚ ਲਗਦਾ ਹੈ, ਨਾਲ ਹੀ ਹੰਕਾਰ ਤੇ ਝਗੜਾ ਕਰਦਾ ਹੈ, (ਉਹ ਸੇਵਕ ਮਾਲਕ ਨੂੰ ਖੁਸ਼ ਕਰਨ ਲਈ ਬੇਸ਼ਕ) ਬਹੁਤੀਆਂ ਗੱਲਾਂ ਪਿਆਂ ਕਰੇ, (ਪਰ ਉਹ) ਮਾਲਕ (ਦੀ ਖ਼ੁਸ਼ੀ) ਦਾ ਸੁਆਦ ਨਹੀਂ ਪ੍ਰਾਪਤ ਕਰ ਸਕਦਾ। (ਜਿਹੜਾ) ਆਪਾ-ਭਾਵ ਮਿਟਾ ਕੇ (ਮਾਲਕ ਦੀ) ਸੇਵਾ ਕਰੇ, ਤਾਂ ਉਹ (ਮਾਲਕ ਪਾਸੋਂ) ਕੁਝ ਆਦਰ ਪਾ ਲੈਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ (ਮਾਲਕ ਨੂੰ ਮਿਲਣ ਦੀ ਖ਼ਾਤਰ ਜੀਵ ਸੇਵਾ) ਵਿਚ ਲੱਗਾ ਹੋਇਆ ਹੈ, (ਜੇ) ਉਸ ਨੂੰ ਮਿਲ ਪੈਂਦਾ ਹੈ (ਤਾਂ ਜਾਣੋ) ਉਹ (ਸੇਵਾ ਵਿਚ) ਲੱਗਾ ਹੋਇਆ ਪਰਵਾਨ ਹੈ।੧।

(ਹੇ ਭਾਈ!) ਜੋ ਕੁਝ (ਕਿਸੇ ਦੇ) ਹਿਰਦੇ ਵਿਚ ਹੁੰਦਾ ਹੈ ਉਹੋ ਕੁਝ ਬਾਹਰ (ਪਰਗਟ ਹੋ ਕੇ) ਆਉਂਦਾ ਹੈ, (ਪਿਛੋਂ ਉਸ ਨੂੰ ਲੁਕਾਉਣ ਭਾਵ ਉਸ ਤੇ ਪੜਦਾ ਪਾਉਣ ਲਈ) ਮੂੰਹ ਦਾ ਆਖਿਆ ਹੋਇਆ ਨਿਰਾਰਥਕ ਬੋਲ ਹੁੰਦਾ ਹੈ। (ਮਨੁੱਖ ਦਾ) ਇਹ ਇਨਸਾਫ ਵੇਖੋ ਕਿ ਬੀਜਦਾ ਜ਼ਹਿਰ ਹੈ, ਮੰਗਦਾ ਅੰਮ੍ਰਿਤ ਹੈ (ਪਰ ਇਸ ਤਰ੍ਹਾਂ ਹੋਣਾ ਅਸੰਭਵ ਹੈ)।੨।

**ਮਹਲਾ ੨ ॥ ਨਾਲਿ ਇਆਣੇ ਦੋਸਤੀ, ਕਦੇ ਨ ਆਵੈ ਰਾਸਿ ॥ ਜੇਹਾ ਜਾਣੈ ਤੇਹੋ ਵਰਤੈ, ਵੇਖਹੁ ਕੋ ਨਿਰਜਾਸਿ ॥ ਵਸਤੂ ਅੰਦਰਿ ਵਸਤੁ ਸਮਾਵੈ, ਦੂਜੀ ਹੋਵੈ ਪਾਸਿ ॥ ਸਾਹਿਬ ਸੇਤੀ ਹੁਕਮੁ ਨ ਚਲੈ, ਕਹੀ ਬਣੈ ਅਰਦਾਸਿ ॥ ਕੂੜਿ ਕਮਾਣੈ ਕੂੜੋ ਹੋਵੈ, ਨਾਨਕ, ਸਿਫਤਿ ਵਿਗਾਸਿ ॥ ੩ ॥**

**ਮਹਲਾ ੨ ॥ ਨਾਲਿ ਇਆਣੇ ਦੋਸਤੀ, ਵਡਾਰੂ ਸਿਉ ਨੇਹੁ ॥ ਪਾਣੀ ਅੰਦਰਿ ਲੀਕ ਜਿਉ, ਤਿਸ ਦਾ ਥਾਉ ਨ ਥੇਹੁ ॥ ੪ ॥**

**ਮਹਲਾ ੨ ॥ ਹੋਇ ਇਆਣਾ, ਕਰੇ ਕੰਮੁ ਆਣਿ ਨ ਸਕੈ ਰਾਸਿ ॥ ਜੇ ਇਕ ਅਧ ਚੰਗੀ ਕਰੇ, ਦੂਜੀ ਭੀ ਵੇਰਾਸਿ ॥੫॥**

## ਉਚਾਰਨ ਸੇਧ

**ਬਿੰਦੀ ਸਹਿਤ:** ਨੇਹੁਂ, ਥਾਉਂ।

**ਪਦ ਅਰਥ:** ਰਾਸਿ=ਠੀਕ। ਨਿਰਜਾਸਿ=ਨਿਰਣਾ। ਪਾਸਿ=ਇਕ ਪਾਸੇ, ਵਖਰੀ। ਕਹੀ ਬਣੈ=ਆਖਣੀ ਬਣਦੀ ਹੈ। ਅਰਦਾਸਿ=ਬੇਨਤੀ। ਕਮਾਣੈ=ਕਮਾਣ ਨਾਲ। ਵਿਗਾਸਿ=ਖੇੜੇ ਵਿਚ। ਇਆਣੇ= ਅੰਜਾਣੇ। ਵਡਾਰੂ=ਵੱਡਾ। ਨੇਹੁ=ਪਿਆਰ। ਰਾਸਿ=ਠੀਕ। ਜੇ ਇਕ ਅਧ=ਇਕ ਅੱਧੀ ਚੀਜ਼। ਚੰਗੀ=ਚੰਗੀ ਤਰ੍ਹਾਂ ਵੇਰਾਸਿ=ਖ਼ਰਾਬ।

**ਅਰਥ:** (ਹੇ ਭਾਈ!) ਇਆਣੇ ਨਾਲ ਪਾਈ ਹੋਈ ਦੋਸਤੀ ਕਦੇ ਵੀ ਠੀਕ ਨਹੀਂ ਬੈਠਦੀ (ਭਾਵ ਸਿਰੇ ਨਹੀਂ ਚੜ੍ਹਦੀ, ਕਿਉਂਕਿ) ਜਿਹੋ ਜਿਹਾ (ਉਹ) ਸਮਝਦਾ ਹੈ ਉਹੋ ਜਿਹਾ ਵਰਤਦਾ ਹੈ, (ਬੇਸ਼ਕ ਇਸ ਅਸਲੀਅਤ ਦਾ) ਕੋਈ ਨਿਰਣਾਂ ਕਰਕੇ ਵੇਖ ਲਵੋ।

(ਹੇ ਭਾਈ! ਕਿਸੇ) ਚੀਜ਼ ਵਿਚ (ਕੋਈ ਹੋਰ) ਚੀਜ਼ ਤਾਂ ਹੀ ਸਮਾਅ ਸਕਦੀ ਹੈ ਜੇ ਦੂਜੀ (ਭਾਵ ਉਸ ਵਿੱਚ ਪਈ ਹੋਈ ਪਹਿਲੀ) ਵਸਤੂ ਨੂੰ ਇਕ ਪਾਸੇ ਕਰ ਦੇਈਏ (ਇਸੇ ਤਰ੍ਹਾਂ ਜੀਵ ਅਕਾਲ ਪੁਰਖ ਵਿਚ ਤਾਂ ਸਮਾਅ ਸਕਦਾ ਹੈ ਜੇ ਆਪਣੇ ਅੰਤਸ਼ਕਰਣ ਵਿਚ ਪਈ ਦ੍ਵੈਤ ਨੂੰ ਇਕ ਪਾਸੇ ਕਰ ਦੇਵੇ)। ਮਾਲਕ ਦੇ ਨਾਲ (ਸੇਵਕ ਦਾ) ਹੁਕਮ ਨਹੀਂ ਚਲ ਸਕਦਾ, ਬੇਨਤੀ ਕਰਨੀ ਹੀ ਯੋਗ ਹੈ। ਕੂੜ ਦੀ ਕਮਾਈ ਨਾਲ (ਮਨੁੱਖ ਨੂੰ) ਕੂੜ ਹੀ ਪ੍ਰਾਪਤ ਹੁੰਦਾ ਹੈ, ਨਾਨਕ (ਜੀ ਫੁਰਮਾਉਂਦੇ ਹਨ ਕਿ ਵਾਹਿਗੁਰੂ ਦੀ) ਸਿਫਤ-ਸਾਲਾਹ ਕਰਨ ਨਾਲ ਖੇੜਾ ਪ੍ਰਾਪਤ ਹੁੰਦਾ ਹੈ।੩।

(ਹੇ ਭਾਈ!) ਇਆਣੇ ਨਾਲ ਦੋਸਤੀ ਤੇ (ਆਪਣੇ ਤੋਂ) ਵੱਡੇ ਨਾਲ ਪਿਆਰ (ਇਉਂ ਹੁੰਦਾ ਹੈ) ਜਿਵੇਂ ਪਾਣੀ ਵਿਚ ਲੀਕ (ਮਾਰੋ ਤਾਂ) ਉਸ ਦਾ ਕੋਈ ਥਾਂ ਤੇ ਨਿਸ਼ਾਨ ਨਹੀਂ ਰਹਿੰਦਾ।੪।

(ਜੇ ਕੋਈ) ਇਆਣਾ ਹੋਵੇ (ਪਰ ਵਡਿਆਂ ਵਾਲਾ) ਕੰਮ ਕਰਨਾ ਚਾਹੇ (ਤਾਂ ਉਹ) ਠੀਕ ਨਹੀਂ ਕਰ ਸਕਦਾ। ਜੇ (ਉਹ ਭੁਲ ਭੁਲੇਖੇ) ਇਕ-ਅੱਧੀ (ਚੀਜ਼) ਠੀਕ ਕਰ ਵੀ ਲਵੇ ਤਾਂ ਦੂਜੀ (ਚੀਜ਼) ਨੂੰ ਵਿਗਾੜ ਦੇਵੇਗਾ।੫।

**ਪਉੜੀ ॥ ਚਾਕਰੁ ਲਗੈ ਚਾਕਰੀ, ਜੇ ਚਲੈ ਖਸਮੈ ਭਾਇ ॥ ਹੁਰਮਤਿ ਤਿਸ ਨੋ ਅਗਲੀ, ਓਹੁ ਵਜਹੁ ਭਿ ਦੂਣਾ ਖਾਇ ॥ ਖਸਮੈ ਕਰੇ ਬਰਾਬਰੀ, ਫਿਰਿ ਗੈਰਤਿ ਅੰਦਰਿ ਪਾਇ ॥ ਵਜਹੁ ਗਵਾਏ ਅਗਲਾ, ਮੁਹੇ ਮੁਹਿ ਪਾਣਾ ਖਾਇ ॥ ਜਿਸ ਦਾ ਦਿਤਾ ਖਾਵਣਾ, ਤਿਸੁ ਕਹੀਐ ਸਾਬਾਸਿ ॥ ਨਾਨਕ, ਹੁਕਮੁ ਨ ਚਲਈ, ਨਾਲਿ ਖਸਮ ਚਲੈ ਅਰਦਾਸਿ॥੨੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਮੁਹੈਂ, ਮੁਹਿਂ।

**ਪਦ ਅਰਥ:** ਭਾਇ=ਭਾਣੇ, ਮਰਜ਼ੀ ਅਨੁਸਾਰ। ਹੁਰਮਤਿ=ਇਜ਼ਤ। ਅਗਲੀ=ਬਹੁਤੀ। ਵਜਹੁ=ਤਨਖ਼ਾਹ, ਵਜ਼ੀਫਾ। ਗ਼ੈਰਤਿ=ਸ਼ਰਮਿੰਦਗੀ। ਅਗਲਾ=ਪਹਿਲਾ। ਮੁਹੇ ਮੁਹਿ=ਮੂੰਹ ਉਤੇ, ਮੂੰਹੋਂ ਮੂੰਹ। ਪਾਣਾ=ਜੁੱਤੀਆਂ।

**ਅਰਥ:** (ਜਿਹੜਾ) ਨੌਕਰ (ਮਾਲਕ ਦੀ) ਨੌਕਰੀ ਵਿਚ ਲਗੇ, ਜੇ (ਉਹ) ਮਾਲਕ ਦੀ ਮਰਜ਼ੀ ਵਿਚ ਚਲੇ, ਉਸ ਨੂੰ ਬਹੁਤੀ ਇਜ਼ਤ (ਮਿਲਦੀ) ਹੈ ਅਤੇ ਉਹ (ਮਾਲਕ ਪਾਸੋਂ) ਤਨਖ਼ਾਹ (ਵਜ਼ੀਫਾ) ਵੀ ਦੂਣੀ ਲੈ ਕੇ ਖਾਂਦਾ ਹੈ। (ਜੇ ਇਹ) ਮਾਲਕ ਦੀ ਬਰਾਬਰੀ ਕਰੇ (ਆਕੜ ਨਾਲ ਆਹਮੋ-ਸਾਹਮਣੇ ਹੋਵੇ) ਫਿਰ (ਉਸ ਨੂੰ) ਸ਼ਰਮਿੰਦਗੀ ਉਠਾਉਣੀ ਪੈਂਦੀ ਹੈ। (ਅਜਿਹਾ ਮਨੁੱਖ) ਆਪਣਾ ਪਹਿਲਾ ਵਜ਼ੀਫਾ (ਤਨਖ਼ਾਹ) ਵੀ ਗਵਾ ਬੈਠਦਾ ਹੈ ਅਤੇ ਮੂੰਹੋਂ-ਮੂੰਹ ਜੁੱਤੀਆਂ ਵੀ ਖਾਂਦਾ ਹੈ। ਜਿਸ ਵਾਹਿਗੁਰੂ ਦਾ ਦਿੱਤਾ ਹੋਇਆ (ਪਦਾਰਥ) ਖਾਈਦਾ ਹੈ ਉਸ ਨੂੰ ਸ਼ਾਬਾਸ਼ ਕਹਿਣੀ ਚਾਹੀਦੀ ਹੈ (ਭਾਵ ਉਸ ਦੀ ਸਿਫਤ-ਵਡਿਆਈ ਕਰਨੀ ਲੋੜੀਂਦੀ ਹੈ)।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਮਾਲਕ ਨਾਲ) ਹੁਕਮ ਨਹੀਂ ਚਲ ਸਕਦਾ, (ਉਸ)

ਖਸਮ ਨਾਲ (ਭਾਵ ਉਸ ਅੱਗੇ ਤਾਂ ਨਿਮਰਤਾ ਸਹਿਤ) ਅਰਦਾਸਿ ਕਰਨੀ ਹੀ ਸੋਭਦੀ ਹੈ।੨੨।

## ਅਰਥ ਭੇਦ ਅਤੇ ਨਿਰਣੈ

**ਗਲਾ ਕਰੇ ਘਣੇਰੀਆ, ਖਸਮ ਨ ਪਾਏ ਸਾਦੁ ॥**

ਪ੍ਰੋ. ਸਾਹਿਬ ਸਿੰਘ ਜੀ ਤੇ ਹੋਰ ਕਈ ਟੀਕਾਕਾਰਾਂ ਨੇ 'ਸਾਦੁ' ਸ਼ਬਦ ਦੇ ਅਰਥ 'ਪ੍ਰਸੰਨਤਾ, ਖੁਸ਼ੀ' ਕੀਤੇ ਹਨ। 'ਸਾਦੁ' ਸ਼ਬਦ ਦੇ ਅਰਥ 'ਸੁਆਦ', 'ਰਸ' ਠੀਕ ਹਨ। ਜਿਵੇਂ:–

**ਸਾਕਤ ਹਰਿ ਰਸੁ ਸਾਦੁ ਨ ਜਾਣਿਆ,**
**ਤਿਨ ਅੰਤਰਿ ਹਉਮੈ ਕੰਡਾ ਹੇ॥** [ਪੰਨਾ ੧੩

ਇਸ ਵਿਚ ਸੰਦੇਹ ਨਹੀਂ ਕਿ ਸੁਆਦ ਆਉਣ ਨਾਲ ਪ੍ਰਸੰਨਤਾ ਆਉਂਦੀ ਹੈ, ਭਾਵਕ ਅਰਥ ਭਾਵੇਂ ਠੀਕ ਹੋਣ, ਪਰ ਅਰਥ ਜੇ ਆਪਣੇ ਅਸਲੀ ਰੂਪ ਵਿਚ ਕੀਤੇ ਜਾਣ ਤਾਂ ਉਹ ਪਾਠਕਾਂ ਲਈ ਵਧੇਰੇ ਲਾਭਦਾਇਕ ਹੁੰਦੇ ਹਨ। 'ਗੁਰੂ ਗਿਰਾਰਥ ਕੋਸ਼' ਤੇ 'ਮਹਾਨ ਕੋਸ਼' ਦੋਹਾਂ ਵਿਚ 'ਸਾਦੁ' ਦੇ ਅਰਥ 'ਸੁਆਦ' 'ਰਸ' ਹੀ ਦਿਤੇ ਹੋਏ ਹਨ।

## ਸਾਰੰਸ਼ ਅਤੇ ਸਿਧਾਂਤ

ਸੰਸਾਰ ਵਿਚ ਆਰਥਿਕ ਪਖ ਤੋਂ ਖੇਤੀ ਨੂੰ 'ਉਤਮ' ਵਪਾਰ ਨੂੰ 'ਮੱਧਮ' ਅਤੇ ਚਾਕਰੀ ਨੂੰ 'ਨਖਿੱਧ' ਮੰਨਿਆ ਜਾਂਦਾ ਹੈ, ਪਰ ਪ੍ਰਮਾਰਥਕ ਪੱਖ ਤੋਂ ਇਸ ਅਖਾਣ ਦੀ ਸਿੱਧੀ ਨਹੀਂ ਹੁੰਦੀ।

ਸੰਸਾਰ ਦੇ ਕਰਮ ਰੂਪੀ ਖੇਤਰ ਵਿਚ ਹਰੇਕ ਮਨੁੱਖ ਨੂੰ ਧੁਰੋਂ ਪਈ ਲਿਖਤ ਅਨੁਸਾਰ ਕਿਸੇ ਨੂੰ ਖੇਤੀ, ਕਿਸੇ ਨੂੰ ਵਪਾਰ ਤੇ ਕਿਸੇ ਨੂੰ ਚਾਕਰੀ ਦਾ ਕੰਮ ਮਿਲਿਆ ਹੋਇਆ ਹੈ। ਇਨ੍ਹਾਂ ਤਿੰਨਾਂ ਕਿੱਤਿਆਂ ਵਿਚੋਂ ਕੋਈ ਕਿੱਤਾ ਵੀ ਮਾੜਾ ਨਹੀਂ, ਸਾਰੇ ਚੰਗੇ ਹਨ, ਜੇ ਅਕਾਲ-ਪੁਰਖ ਜੀ ਦਾ ਰਜ਼ਾ ਅੰਦਰ, ਖਿੜੇ ਮੱਥੇ ਕੀਤੇ ਜਾਣ। ਜੇ ਮੱਥੇ ਉਤੇ ਵੱਟ ਪਾ ਕੇ, ਭਾਵ ਮਜਬੂਰ ਹੋ ਕੇ ਕੀਤੇ ਜਾਣ ਤਾਂ ਕਿਸੇ ਇਕ ਕਿੱਤੇ ਵਿਚੋਂ ਵੀ ਪੂਰਨ ਸਫਲਤਾ ਨਹੀਂ ਹੁੰਦੀ। ਕਿਉਂਕਿ:–

**ਬਧਾ ਚਟੀ ਜੋ ਭਰੇ, ਨਾ ਗੁਣ ਨਾ ਉਪਕਾਰੁ ॥**
**ਸੇਤੀ ਖੁਸੀ ਸਵਾਰੀਐ, ਨਾਨਕ, ਕਾਰਜੁ ਸਾਰੁ॥** [ਪੰਨਾ ੭੮੭

ਸੰਸਾਰਕ ਦ੍ਰਿਸ਼ਟੀ ਤੋਂ ਵੇਖਿਆ ਜਾਏ ਤਾਂ ਸਾਰੇ ਕਿੱਤੇ ਮਾਇਆ ਇਕੱਠੀ ਕਰਨ ਦੇ ਸਾਧਨ ਹੀ ਹਨ। ਇਸੇ ਤਰ੍ਹਾਂ ਮਨੁੱਖਾ ਜਨਮ ਵੀ ਵਾਹਿਗੁਰੂ ਜੀ ਨੂੰ ਮਿਲਣ ਲਈ ਮਾਨੋ ਇਕ ਸਾਧਨ ਹੈ, ਜਿਸ ਰਾਹੀਂ ਹਰਿਨਾਮ-ਧਨ ਦਾ ਤੋਸਾ ਇਕੱਤਰ ਕੀਤਾ ਜਾ ਸਕਦਾ ਹੈ। ਉਪ੍ਰੋਕਤ ਤਿੰਨਾਂ ਕੰਮਾਂ ਦੀ ਵਿਆਖਿਆ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬੜੇ ਸੁੰਦਰ ਢੰਗ ਨਾਲ "ਮਨੁ ਹਾਲੀ ਕਿਰਸਾਣੀ ਕਰਣੀ, ਸਰਮੁ ਪਾਣੀ ਤਨੁ ਖੇਤੁ॥" ਵਾਲੇ ਸ਼ਬਦ ਅੰਦਰ ਉਪਦੇਸ਼ ਰੂਪ ਵਿਚ ਇਉਂ ਕੀਤੀ ਹੈ:–

ਹੇ ਮਨੁੱਖ! ਸਾਈਂ ਨੇ ਜੋ ਤੈਨੂੰ ਖੇਤੀ ਕਰਨ ਦੀ ਕਾਰ ਸੌਂਪੀ ਹੈ ਤੂੰ ਇਉਂ ਕਰ, ਮਨ ਨੂੰ ਹਲ ਵਾਹੁਣ ਵਾਲਾ (ਹਾਲੀ) ਬਣਾ, ਕਰਣੀ (ਨਿਤ ਜੀਵਨ ਦੀ ਅਮਲੀ ਕਿਰਿਆ) ਨੂੰ ਵਾਹੀ ਦਾ ਪੇਸ਼ਾ ਬਣਾ, ਸਰੀਰ ਨੂੰ ਖੇਤ ਸਮਝ ਤੇ ਉਦਮ ਰੂਪੀ ਪਾਣੀ ਦੇਹ, ਨਾਮ ਰੂਪੀ ਬੀਜ ਪਾ, ਸੰਤੋਖ ਰੂਪੀ ਸੁਹਾਗਾ ਬਣਾ

ਅਤੇ ਨਿਮਰਤਾ ਰੂਪੀ ਸਾਦਾ ਵੇਸ ਰੱਖ (ਇਹ ਰਾਖਾ) ਬਣਾ। ਪਿਆਰ ਨਾਲ ਖਿੜੇ ਮੱਥੇ ਕੰਮ ਕਰਨ ਨਾਲ (ਜ਼ਦ ਸੱਚ ਨਾਮ ਰੂਪੀ ਬੀਜ) ਜੰਮੇਗਾ। (ਵੇਖ ਲੈ ਓਹ ਨਾਮ ਨਾਲ ਭਰਪੂਰ ਹੋਇਆ ਹਿਰਦਾ ਰੂਪੀ) ਘਰ ਭਾਗਾਂ ਵਾਲਾ ਹੈ।

(ਹੇ ਭਾਈ!) ਮਾਇਆ (ਜੀਵ ਦਾ) ਸਾਥ ਨਹੀਂ ਦਿੰਦੀ (ਭਾਵ ਰੱਬੀ ਦਰਗਾਹ ਵਿਚ ਨਾਲ ਨਹੀਂ ਜਾਂਦੀ)। ਇਸ ਮਾਇਆ ਨੇ ਸਾਰੇ ਸੰਸਾਰ ਨੂੰ ਮੋਹਿਤ ਕੀਤਾ ਹੋਇਆ ਹੈ, ਪਰ ਇਸ ਗੱਲ ਨੂੰ ਕੋਈ ਵਿਰਲਾ (ਗੁਰਮੁਖ ਗਾਰੜੂ ਹੀ) ਸਮਝਦਾ ਹੈ।੧।ਰਹਾਉ।

(ਫਿਰ ਵਪਾਰ ਕਰਨ ਬਾਰੇ ਉਪਦੇਸ਼ ਦੇਂਦੇ ਹਨ ਕਿ) ਹੇ ਭਾਈ! ਨਿਤ ਨਾਸ਼ ਹੋ ਰਹੀ ਉਮਰ ਨੂੰ ਦੁਕਾਨ ਸਮਝ, (ਅਤੇ ਇਸ ਦੁਕਾਨ ਵਿਚ) ਸੁਆਸ ਸੁਆਸ (ਸਿਮਰਨ ਦਾ ਸੌਦਾ ਪਾ, ਧਿਆਨ ਅਤੇ ਵਿਚਾਰ ਨੂੰ ਸੌਦਾ ਰੱਖਣ ਵਾਲਾ ਭਾਂਡਾ (ਸਟੋਰ) ਬਣਾ ਤੇ ਉਸ ਵਿਚ ਨਾਮ-ਰੂਪੀ ਵਸਤੂ ਸੰਭਾਲ ਕੇ ਰੱਖ। ਗੁਰਸਿੱਖਾਂ ਸੰਤ ਰੂਪੀ ਵਪਾਰੀਆਂ ਨਾਲ ਵਪਾਰ ਕਰ (ਭਾਵ ਉਨ੍ਹਾਂ ਦੀ ਸੰਗਤ ਕਰ) ਅਤੇ (ਸੱਚੇ ਨਾਮ ਦਾ) ਲਾਭ ਲੈ ਕੇ ਮਨ ਅੰਦਰ ਖੁਸ਼ ਹੋ।

(ਸੌਦਾਗਰੀ ਬਾਰੇ ਉਪਦੇਸ਼ ਦਿੰਦੇ ਹਨ ਕਿ) ਹੇ ਭਾਈ! ਜੇ ਤੂੰ ਸੌਦਾਗਰੀ ਕਰਨ ਦਾ ਚਾਹਵਾਨ ਹੈਂ ਤਾਂ ਸਾਸਤ (ਧਰਮ-ਪੁਸਤਕਾਂ ਦਾ ਉਪਦੇਸ਼) ਸੁਣ, ਸੱਚ ਰੂਪ ਘੋੜੇ ਲੈ ਕੇ (ਉਹਨਾਂ ਉਤੇ ਇਹ ਵੱਖਰ ਲੱਦ ਕੇ ਚੱਲ। ਚੰਗਿਆਈਆਂ ਨੂੰ ਰਸਤੇ ਦਾ ਖ਼ਰਚ ਬਣਾ ਕੇ ਲੈ ਜਾ (ਇਸ ਸ਼ੁੱਭ ਕਰਣੀ ਨੂੰ) ਕਲ੍ਹ ਤੇ ਨਾ ਛੱਡੀਂ (ਭਾਵ ਤੁਰੰਤ ਕਰ)। (ਇਸ ਤਰ੍ਹਾਂ ਤੂੰ) ਨਿਰੰਕਾਰ ਜੀ ਦੇ ਦੇਸ਼ ਵਿਚ ਜਾ ਪਹੁੰਚੇਂਗਾ (ਅਤੇ) ਤਾਂ ਹੀ ਤੂੰ ਸੁੱਖ ਦਾ ਮਹੱਲ (ਟਿਕਾਣਾ) ਪ੍ਰਾਪਤ ਕਰ ਸਕੇਂਗਾ।

(ਹੇ ਭਾਈ! ਜੇ ਤੂੰ ਨੌਕਰੀ ਕਰਨੀ ਲੋੜਦਾ ਹੈ ਤਾਂ) ਦਿਲ ਲਾ ਕੇ ਚਾਕਰੀ ਕਰ, ਨਾਮ ਨੂੰ ਮੰਨ (ਇਹ ਕੰਮ ਕਰ)। ਬੁਰਿਆਈਆਂ ਵਲ ਧਾਉਣ ਵਾਲੀ ਰੁੱਚੀ ਨੂੰ ਬੰਨਾ ਲਾ, ਭਾਵ ਰੋਕ, (ਫਿਰ ਜਿਹੜਾ ਵੀ ਤੇਰੇ ਕਰਤਬ ਵਲ ਵੇਖੇਗਾ) ਉਹ ਤੈਨੂੰ ਧੰਨ ਧੰਨ ਆਖੇਗਾ। ਗੁਰਦੇਵ ਜੀ ਫੁਰਮਾਉਂਦੇ ਹਨ ਕਿ ਲੋਕਾਂ ਦੀ ਸਲਾਹੁਤਾ ਇਕ ਪਾਸੇ ਰਹੀ, ਤੈਨੂੰ ਤੇਰਾ ਮਾਲਕ ਮਿਹਰ ਦੀ ਨਜ਼ਰ ਨਾਲ ਵੇਖੇਗਾ (ਤੇਰੇ ਤੇ ਤੁੱਠ ਪਵੇਗਾ, ਫਿਰ) ਚਾਰ ਗੁਣਾਂ ਨਾਮ ਰੂਪੀ ਰੰਗ (ਤੇਰੀ ਆਤਮਾ ਤੇ) ਹੋਰ ਚੜ੍ਹ ਜਾਵੇਗਾ (ਭਾਵ ਤੂੰ ਸਦੀਵੀ ਨਾਮ ਦੀ ਰੰਗਣ ਵਿਚ ਰੰਗਿਆ ਜਾਵੇਂਗਾ)।

ਗੁਰਦੇਵ ਪਿਤਾ ਜੀ ਨੇ ਨਾਮ ਨੂੰ ਹਰੇਕ ਕੰਮ ਤੋਂ ਮੁਹਰੇ ਰਖਿਆ ਹੈ। ਚਾਕਰੀਆਂ, ਚੰਗਿਆਈਆਂ ਅਤੇ ਸਿਆਣਪਾਂ ਕਿਸੇ ਕੰਮ ਨਹੀਂ ਆਉਂਦੀਆਂ, ਵਿਹਲੀ ਕਾਰ ਹੈ:–

**ਚਾਕਰੀਆ ਚੰਗਿਆਈਆ, ਅਵਰ ਸਿਆਣਪ ਕਿਤੁ॥**
**ਨਾਨਕ, ਨਾਮੁ ਸਮਾਲਿ ਤੂ, ਬਧਾ ਛੁਟਹਿ ਜਿਤੁ ॥** [ਪੰਨਾ ੭੨੯

ਚਾਕਰ ਤੇ ਚਾਕਰੀ ਬਾਰੇ ਗੁਰਦੇਵ ਜੀ ਦੇ ਬੜੇ ਸਪਸ਼ਟ ਵਿਚਾਰ ਹਨ। ਜਿਹੜਾ ਚਾਕਰ ਆਪਣੇ ਖ਼ਸਮ (ਮਾਲਕ) ਦੀ ਚਾਕਰੀ ਕਰਦਾ ਹੈ ਪਰ ਨਾਲ ਹੀ ਅਹੰਕਾਰ ਵਾਲੀਆਂ ਗੱਲਾਂ ਜਾਂ ਬਹੁਤੀਆਂ ਗੱਲਾਂ ਕਰੇ, ਕੰਮ ਵਲ ਚਿਤ ਨਾ ਦੇਵੇ, ਅਜਿਹਾ ਚਾਕਰ ਖਸਮ ਦੇ ਪਿਆਰ ਦਾ ਸੁਆਦ ਨਹੀਂ ਮਾਣ

ਸਕਦਾ। ਜਿਹੜਾ ਚਾਕਰ ਆਪਣੇ ਖਸਮ ਦੀ ਬਰਾਬਰੀ ਕਰੇ, ਭਾਵ ਸਲਾਮ ਵੀ ਕਰੇ ਅਤੇ ਹੁਕਮ ਮੰਨਣ ਵੇਲੇ ਜਵਾਬ (ਨਾਂਹ-ਨੁਕਰ) ਵੀ ਕਰੇ, ਉਸ ਨੂੰ ਆਖ਼ਰ ਸ਼ਰਮਿੰਦਗੀ ਹੀ ਉਠਾਣੀ ਪੈਂਦੀ ਹੈ। ਚਾਕਰੀ ਕਰਨ ਦੀ ਗੁਰਮਤਿ-ਜੁਗਤੀ ਇਉਂ ਹੈ:--

**ਆਪੁ ਗਵਾਏ, ਸੇਵਾ ਕਰੇ, ਤਾ ਕਿਛੁ ਪਾਏ ਮਾਨੁ ॥**
**ਨਾਨਕ, ਜਿਸ ਨੋ ਲਗਾ ਤਿਸੁ ਮਿਲੈ, ਲਗਾ ਸੋ ਪਰਵਾਨੁ॥**

ਆਪਣੇ ਮੂੰਹੋਂ ਵਾਧੂ ਗੱਲਾਂ ਕਰਕੇ ਆਪਣੇ ਆਪ ਨੂੰ ਚਾਕਰ ਆਖਣ ਨਾਲ 'ਚਾਕਰ' ਨਹੀਂ ਬਣ ਸਕੀਦਾ, ਚਾਕਰੀ ਤਾਂ ਸੱਚੇ ਦਿਲੋਂ ਹੁੰਦੀ ਹੈ ਤੇ ਇਸ ਮੂਲਕ ਗੱਲ ਦਾ ਨਿਰਣਾ ਕਰਣੀ ਦੁਆਰਾ ਹੁੰਦਾ ਹੈ। ਜਿਵੇਂ ਗੁਰਦੇਵ ਜੀ ਫੁਰਮਾਉਂਦੇ ਹਨ:-

**ਮੂਲੁ ਮਤਿ ਪਰਵਾਣਾ ਏਹੋ, ਨਾਨਕੁ, ਆਖਿ ਸੁਣਾਏ ॥**
**ਕਰਣੀ ਉਪਰਿ ਹੋਇ ਤਪਾਵਸੁ, ਜੇ ਕੋ ਕਹੈ ਕਹਾਏ ॥** [ਪੰਨਾ ੧੨੩੮

ਜੋ ਵੀ ਭਾਵਨਾ ਮਨੁੱਖ ਦੇ ਹਿਰਦੇ ਅੰਦਰ ਹੁੰਦੀ ਹੈ ਓਹੋ ਹੀ ਬਾਹਰ ਪਰਗਟ ਹੋ ਜਾਂਦੀ ਹੈ। ਜੇ ਕੋਈ ਮਨੁੱਖ ਕਿੱਕਰ ਦਾ ਬੀਜ ਬੀਜ ਕੇ ਉਸ ਤੋਂ ਬਿਜੌਰ ਦੇਸ਼ ਦੀ ਦਾਖ (ਅੰਗੂਰ) ਵਾਲੇ ਫਲ ਦੀ ਆਸ ਕਰੇ, ਇਸੇ ਪ੍ਰਕਾਰ ਹੀ ਉਨ ਕਤਾਅ ਕੇ ਰੇਸ਼ਮ ਦੇ ਕਪੜੇ ਪਾਉਣ ਦੀ ਆਸ ਕਰੇ, ਤਾਂ ਉਸ ਦਾ ਅਜਿਹਾ ਫਲ ਚਿਤਵਣਾ ਵਿਅਰਥ ਹੈ।

ਸੰਸਾਰ ਵਿਚ ਨੌਕਰੀ ਕਈ ਪ੍ਰਕਾਰ ਦੀ ਹੈ। ਉਹ ਨੌਕਰੀ, ਜਿਸ ਨਾਲ ਧਰਮੀ ਪੁਰਸ਼ ਦਾ ਧਰਮ ਜਾਂਦਾ ਰਹੇ, ਗੁਰਸਿੱਖ ਲਈ ਕਰਨੀ ਯੋਗ ਨਹੀਂ, ਕਿਉਂਕਿ ਅਜਿਹੀ ਚਾਕਰੀ ਨਾਲ ਰੱਬੀ-ਦਰਗਾਹ ਵਿਚ ਟਿਕਾਣਾ ਨਹੀਂ ਮਿਲਦਾ। ਗੁਰਬਾਣੀ ਵਿਚ ਅਜਿਹੀ ਨੌਕਰੀ ਨੂੰ ਦੁਖਦਾਈ ਅਤੇ 'ਅਬੇ ਤਬੇ ਕੀ ਚਾਕਰੀ' ਆਖਿਆ ਗਿਆ ਹੈ, ਜਿਸ ਨਾਲ ਸੱਚੇ ਸੁਖ ਦੀ ਪ੍ਰਾਪਤੀ ਨਹੀਂ ਹੁੰਦੀ:--

੧. **ਅਬੇ ਤਬੇ ਕੀ ਚਾਕਰੀ, ਕਿਉ ਦਰਗਹ ਪਾਵੈ ॥**
**ਪਥਰ ਕੀ ਬੇੜੀ ਜੇ ਚੜੈ, ਭਰਨਾਲਿ ਬੁਡਾਵੈ ॥** [ਪੰਨਾ ੪੨੦

੨. **ਅੰਮ੍ਰਿਤੁ ਛੋਡਿ ਬਿਖਿਆ ਲੋਭਾਣੇ, ਸੇਵਾ ਕਰਹਿ ਵਿਡਾਣੀ ॥**
**ਆਪਣਾ ਧਰਮੁ ਗਵਾਵਹਿ, ਬੂਝਹਿ ਨਾਹੀ, ਅਨਦਿਨੁ ਦੁਖਿ ਵਿਹਾਣੀ॥**
**ਮਨਮੁਖ ਅੰਧ ਨ ਚੇਤਹੀ, ਡੂਬਿ ਮੁਏ ਬਿਨੁ ਪਾਣੀ ॥** [ਪੰਨਾ ੩੧

੩. **ਚਾਕਰੀ ਵਿਡਾਣੀ ਖਰੀ ਦੁਖਾਲੀ,**
**ਆਪੁ ਵੇਚਿ ਧਰਮੁ ਗਵਾਏ॥** [ਪੰਨਾ ੨੪੬

੪. **ਹੋਰ ਵਿਡਾਣੀ ਚਾਕਰੀ, ਧ੍ਰਿਗੁ ਜੀਵਣੁ ਧ੍ਰਿਗੁ ਵਾਸੁ ॥**
**ਅੰਮ੍ਰਿਤੁ ਛੋਡਿ ਬਿਖੁ ਲਗੇ, ਬਿਖੁ ਖਟਣਾ ਬਿਖੁ ਰਾਸਿ ॥**
**ਬਿਖੁ ਖਾਣਾ, ਬਿਖੁ ਪੈਨਣਾ, ਬਿਖੁ ਕੇ ਮੁਖਿ ਗਿਰਾਸਿ ॥**
**ਐਥੈ ਦੁਖੋ ਦੁਖੁ ਕਮਾਵਣਾ, ਮੁਇਆ ਨਰਕਿ ਨਿਵਾਸੁ॥** [ਪੰਨਾ ੫੮੬

ਸੰਸਾਰੀ ਜੀਵ ਮਾਇਆ-ਮੋਹ ਦੇ ਭਰਮ ਵਿਚ ਭੁਲੇ ਹੋਏ ਮਾਤਾ ਪਿਤਾ, ਸਾਕ-ਸੰਬੰਧੀਆਂ, ਰਾਜਸੀ ਧਾਰਮਿਕ ਆਗੂਆਂ ਅਤੇ ਰੋਗੀਆਂ ਦੀ ਸੇਵਾ ਨੂੰ ਹੀ ਸੱਚੀ ਚਾਕਰੀ ਸਮਝੀ ਬੈਠੇ ਹਨ। ਇਹ ਠੀਕ ਹੈ ਕਿ ਮਾਤਾ ਪਿਤਾ, ਧੀਆਂ ਪੁੱਤਰਾਂ ਦੇ ਸੰਬੰਧ ਹਰੀ ਨੇ ਆਪ ਕੀਤੇ ਹਨ, ਪਰ ਸਾਨੂੰ ਉਨ੍ਹਾਂ ਦੀ ਸੇਵਾ ਕਰਦਿਆਂ ਚੇਤੇ ਰਖਣਾ ਚਾਹੀਦਾ ਹੈ ਕਿ ਅਸੀਂ ਉਸ 'ਜਾਗਤ ਜੋਤਿ' ਦੇ ਉਪਾਸ਼ਕ ਹਾਂ ਤੇ ਉਸ ਦੀ ਸੇਵਾ ਕਰਨਾ ਹੀ ਸਾਡਾ ਮੁਖ ਨਿਸ਼ਾਨਾ ਹੈ; ਜਿਵੇਂ ਗੁਰਦੇਵ ਜੀ ਫੁਰਮਾਉਂਦੇ ਹਨ:--

**੧. ਹਰਿ ਕੀ ਤੁਮ ਸੇਵਾ ਕਰਹੁ, ਦੂਜੀ ਸੇਵਾ ਕਰਹੁ ਨ ਕੋਇ ਜੀ॥**
**ਹਰਿ ਕੀ ਸੇਵਾ ਤੇ ਮਨਹੁ ਚਿੰਦਿਆ ਫਲੁ ਪਾਈਐ,**
**ਦੂਜੀ ਸੇਵਾ ਜਨਮੁ ਬਿਰਥਾ ਜਾਇ ਜੀ ॥** [ਪੰਨਾ ੪੯੦

**੨. ਦੂਜੀ ਸੇਵਾ ਜੀਵਨੁ ਬਿਰਥਾ॥ ਕਛੂ ਨ ਹੋਈ ਹੈ ਪੂਰਨ ਅਰਥਾ॥**
**ਮਾਣਸ ਸੇਵਾ ਖਰੀ ਦੁਹੇਲੀ॥ ਸਾਧ ਕੀ ਸੇਵਾ ਸਦਾ ਸੁਹੇਲੀ॥** [ਪੰਨਾ ੧੧੯੨

ਸੱਚੀ ਕਾਰ ਕਰਨ ਨਾਲ ਸੱਚ ਨਾਲ ਮੇਲ ਹੁੰਦਾ ਹੈ ਅਤੇ ਗੁਰਮਤਿ ਪੱਲੇ ਪੈਂਦੀ ਹੈ। ਗੁਰਮਤਿ ਦੁਆਰਾ ਸਾਨੂੰ ਗੁਰ ਪੀਰਾਂ ਅਤੇ ਮਹਾਂ ਪੁਰਖ ਦੀ ਚਾਕਰੀ ਕਰਨ ਦੀ ਪ੍ਰੇਰਨਾ ਮਿਲਦੀ ਹੈ। ਚਾਕਰੀ ਕੀ ਹੈ:-

**੧. ਏਹਾ ਸੇਵਾ ਚਾਕਰੀ, ਨਾਮੁ ਵਸੈ ਮਨਿ ਆਇ ॥** [ਪੰਨਾ ੩੪

**੨. ਸਤਿਗੁਰ ਕੀ ਸੇਵਾ ਚਾਕਰੀ, ਜੇ ਚਲਹਿ ਸਤਿਗੁਰ ਭਾਇ॥**
**ਆਪੁ ਗਵਾਇ ਸਤਿਗੁਰ ਨੋ ਮਿਲੈ, ਸਹਜੇ ਰਹੈ ਸਮਾਇ॥** [ਪੰਨਾ ੧੨੪੬

ਸਤਿਗੁਰੂ ਜੀ ਨੇ ਅਕਾਲ ਪੁਰਖ ਜੀ ਦੀ ਸੇਵਾ ਤੋਂ ਬਿਨਾ ਹੋਰਨਾਂ ਦੀ ਸੇਵਾ ਤੋਂ ਇਸ ਲਈ ਵਰਜਿਆ ਹੈ ਕਿਉਂਕਿ ਉਨ੍ਹਾਂ ਦੀ ਸੇਵਾ ਨਾਲ ਜੀਵ ਦਾ ਪੁੰਨਾਂ ਪਾਪਾਂ ਦੇ ਲੇਖੇ ਤੋਂ ਛੁਟਕਾਰਾ ਨਹੀਂ ਹੋ ਸਕਦਾ। ਇਸ ਲਈ ਗੁਰੂ ਵਾਹਿਗੁਰੂ ਜੀ ਦੀ ਸੇਵਾ ਕਰਨ ਦਾ ਹੁਕਮ ਹੈ:--

**ਜਿਸ ਦੀ ਸੇਵਾ ਕੀਤੀ ਫਿਰਿ ਲੇਖਾ ਮੰਗੀਐ, ਸਾ ਸੇਵਾ ਅਉਖੀ ਹੋਈ॥**
**ਨਾਨਕ, ਸੇਵਾ ਕਰਹੁ ਹਰਿ ਗੁਰ ਸਫਲ ਦਰਸਨ ਕੀ, ਫਿਰਿ ਲੇਖਾ ਮੰਗੈ ਨ ਕੋਈ॥**

ਚਾਕਰ ਉਸ ਨੂੰ ਆਖਿਆ ਜਾਂਦਾ ਹੈ ਜਿਹੜਾ ਆਪਣੇ ਸਾਹਿਬ ਦੀ ਸੇਵਾ ਕਰਦਾ ਹੈ। ਅਸਲੀ ਸੇਵਕ ਉਹ ਹੈ ਜੋ ਦੁਨੀਆ ਦੇ ਲੋਕਾਂ ਵਾਂਗ ਆਪਣੇ ਮਤਲਬ ਲਈ ਨਹੀਂ, ਨਿਹਕਾਮੀ ਬਣ ਕੇ ਸੇਵਾ ਕਰਦਾ ਹੈ। ਮਾਲਕ ਜੀ ਦੇ ਅਗੇ ਆਪਣਾ ਮਨ ਤਨ ਰਖ ਕੇ ਹੱਥ ਬੰਨ੍ਹ ਕੇ ਖੜੋ ਜਾਂਦਾ ਹੈ, ਭਾਵ ਹੁਕਮੀ ਬੰਦਾ ਬਣ ਜਾਂਦਾ ਹੈ। ਜਿਵੇਂ ਗੁਰੂ ਅੰਗਦ ਦੇਵ ਜੀ ਨੇ ਸਤਿਗੁਰੂ ਨਾਨਕ ਦੇਵ ਜੀ ਦੀ ਚਾਕਰੀ ਕੀਤੀ। ਉਹ ਚਾਕਰੀ ਦੀ ਪ੍ਰੀਖਿਆ ਵਿਚੋਂ ਕਿਵੇਂ ਸਫਲ ਹੋਏ?।' "ਪੁਰਖਾ! ਰਾਤ ਕਿਤਨੀ ਘੜੀਆਂ ਬੀਤ ਚੁਕੀ ਹੈ?" ਸਾਹਿਬ ਜੀ, ਜਿਤਨੀ ਆਪ ਨੇ ਗੁਜ਼ਾਰੀ ਹੈ! ਇਹ ਹੁਕਮੀ ਬੰਦੇ ਦੀ ਨਿਸ਼ਾਨੀ ਹੈ। ਇਸੇ ਤਰ੍ਹਾਂ ਗੁਰੂ ਅਮਰਦਾਸ ਜੀ ਜਿਵੇਂ ਗੁਰੂ ਅੰਗਦ ਦੇਵ ਜੀ ਦੇ ਸਤਿਕਾਰ, ਭੈ ਤੇ ਹੁਕਮ ਵਿਚ ਰਹੇ, ਉਸ ਦੀ ਮਿਸਾਲ ਮਿਲਣੀ ਔਖੀ ਹੈ। ਇਕ ਵਾਰੀ ਜਾਂਦੇ ਜਾਂਦੇ ਆਪ ਜੀ ਦੀ ਬਾਂਹ ਗੁਰੂ ਅੰਗਦ ਦੇਵ ਜੀ ਦੇ ਅੱਗੇ ਹੋ ਗਈ; ਆਪ ਜੀ ਜਿਤਨਾ ਚਿਰ ਸਰੀਰਕ ਚੋਲੇ ਵਿਚ ਰਹੇ, ਉਸ ਬਾਂਹ ਨੂੰ ਸਾਹਿਬ ਜੀ ਦੇ ਅਗੇ ਨਹੀਂ

ਜਾਣ ਦਿੱਤਾ। ਇਤਨਾ ਕਠਨ ਨੇਮ ਨਿਭਾਇਆ ਭਾਵ ਮਾਲਕ ਦੇ ਭੈ ਵਿਚ ਰਹਿ ਕੇ ਸੇਵਾ ਕੀਤੀ। ਸੋ ਚਾਕਰ ਜਾਂ ਲਾਲਾ ਬਣਨ ਦੀ ਇਹ ਨਿਸ਼ਾਨੀ ਹੈ ਕਿ ਉਹ ਜੀਵਤ ਭਾਵ ਤੋਂ ਮਰ ਜਾਂਦਾ ਹੈ। ਜੋ ਸਾਈਂ ਕਰਦਾ ਹੈ ਉਸ ਨੂੰ 'ਸਤਿ ਸਤਿ' ਕਰਕੇ ਮੰਨਦਾ ਹੈ।

ਗੁਰਦੇਵ ਜੀ ਸਾਡੇ ਤੇ ਤਰਸ ਕਰਨ ਅਤੇ ਸਾਨੂੰ ਵੀ ਆਪਣੀ ਚਾਕਰੀ ਦੀ ਬਖਸ਼ਿਸ਼ ਕਰਨ। ਸਾਡਾ ਵੀ ਇਹ ਫਰਜ ਬਣਦਾ ਹੈ ਕਿ ਗੁਰੂ-ਚਰਨਾਂ ਵਿਚ ਜੋਦੜੀਆਂ ਕਰੀਏ, ਤਰਲੇ ਕੱਢੀਏ ਕਿ 'ਹੇ ਪਰਮ ਪਿਤਾ ਜੀਉ! ਆਪ ਜੀ ਦੀ ਸੇਵਾ ਵਿਚ ਕਈ ਜੀਵ ਖੜੇ ਚਾਕਰੀ ਕਰ ਰਹੇ ਹਨ, ਉਨ੍ਹਾਂ ਤੇ ਆਪ ਜੀ ਦੀ ਬਖਸ਼ਿਸ਼ ਹੈ। ਉਨ੍ਹਾਂ ਨੂੰ ਨਾਮ ਤੋਂ ਬਿਨਾ ਹੋਰ ਕੁਝ ਨਹੀਂ ਸੁਖਾਉਂਦਾ। ਆਪ ਜੀ ਨੇ ਉਨ੍ਹਾਂ ਦੇ ਵਿਕਾਰ ਕੱਟ ਕੇ ਆਪਣੀ ਸੱਚੀ ਕਾਰ ਵਿਚ ਲਾ ਲਿਆ ਹੈ। ਸਾਡੇ ਤੇ ਵੀ ਮਿਹਰ ਕਰੋ:–

**੧. ਸਚੀ ਤੇਰੀ ਕਾਰ, ਦੇਹਿ ਦਇਆਲ ਤੂੰ ॥**
**ਹਉ ਜੀਵਾ ਤੁਧੁ ਸਾਲਾਹਿ, ਮੈ ਟੇਕ ਅਧਾਰੁ ਤੂੰ ॥** [ਪੰਨਾ ੪੨੨

**੨. ਤੂੰ ਉਤਮੁ ਹਉ ਨੀਚੁ ਸੇਵਕੁ ਕਾਂਢੀਆ ॥**
**ਨਾਨਕ, ਨਦਰਿ ਕਰੇਹੁ, ਮਿਲੈ ਸਚੁ ਵਾਂਢੀਆ ॥** [ਪੰਨਾ ੪੨੨

ਸਤਿਗੁਰੂ ਸਚੇ ਪਾਤਸ਼ਾਹ ਜੀ ਨੇ ਅਸਾਂ ਅਸਮਾਦਕ ਜੀਵਾਂ ਨੂੰ ਇਹ ਸੋਝੀ ਕਰਾ ਦਿੱਤੀ ਹੈ ਕਿ ਇਆਣੇ ਨਾਲ ਪਾਈ ਹੋਈ ਦੋਸਤੀ ਸਿਰੇ ਨਹੀਂ ਚੜ੍ਹ ਸਕਦੀ, ਕਿਉਂਕਿ ਇਆਣੇ ਨੇ ਆਪਣੀ ਸਮਝ ਅਨੁਸਾਰ ਹੀ ਵਰਤਣਾ ਹੁੰਦਾ ਹੈ। ਇਸੇ ਤਰ੍ਹਾਂ ਦੀ ਇਕ ਹੋਰ ਸਚਾਈ ਪਰਗਟ ਕਰਦੇ ਹਨ:

**ਨਾਲਿ ਇਆਣੇ ਦੋਸਤੀ, ਵਡਾਰੂ ਸਿਉ ਨੇਹੁ ॥**
**ਪਾਣੀ ਅੰਦਰਿ ਲੀਕ ਜਿਉ, ਤਿਸ ਦਾ ਥਾਉ ਨ ਥੇਹੁ ॥**

ਇਆਣੇ ਤੋਂ ਭਾਵ 'ਮਨ' ਰੂਪੀ ਬਾਲਕ ਹੀ ਨਹੀਂ, ਮਨਮੁਖ ਵੀ ਹੈ। ਮਨਮੁਖਾਂ ਨਾਲੋਂ ਟੁੱਟੀ ਹੋਈ ਹੀ ਚੰਗੀ ਹੈ, ਕਿਉਂਕਿ ਗੁਰਦੇਵ ਜੀ ਦਾ ਪਵਿੱਤਰ ਵਾਕ ਹੈ:–

**ਨਾਨਕ, ਮਨਮੁਖਾ ਨਾਲਹੁ ਤੁਟੀ ਭਲੀ,**
**ਜਿਨ ਮਾਇਆ ਮੋਹ ਪਿਆਰੁ ॥** [ਪੰਨਾ ੩੧੬

ਅੰਤ ਵਿਚ ਪਉੜੀ ਦੁਆਰਾ ਸਿੱਟਾ ਕਢਦੇ ਹਨ ਕਿ ਚਾਕਰ ਉਹ ਹੁੰਦੇ ਹਨ ਜਿਹੜੇ ਮਾਲਕ ਦੀ ਰਜ਼ਾ ਵਿਚ ਚਲਦੇ ਹਨ, ਅਤੇ ਉਹੋ ਹੀ ਮਾਲਕ ਤੋਂ ਦੂਣੀਆਂ ਚੌਣੀਆਂ, ਭਾਵ ਸਵਾਈਆਂ ਦਾਤਾਂ ਤੇ ਖੁਸ਼ੀਆਂ ਪ੍ਰਾਪਤ ਕਰਦੇ ਹਨ। ਪਰ ਇਸ ਦੇ ਉਲਟ ਜਿਹੜੇ ਮਨਮੁਖ (ਆਪ-ਹੁਦਰੇ) ਹੁੰਦੇ ਹਨ ਉਹ ਪਹਿਲੀ 'ਵਜਹੁ' (ਤਨਖ਼ਾਹ) ਗਵਾ ਬੈਠਦੇ ਹਨ ਅਤੇ ਮੂੰਹ ਤੇ ਜੁੱਤੀਆਂ ਦੀ ਮਾਰ ਖਾਂਦੇ ਹਨ (ਭਾਵ ਫਿਟਕਾਰਾਂ ਦੇ ਭਾਗੀ ਬਣਦੇ ਹਨ)। ਇਸ ਲਈ ਜਿਸ ਵਾਹਿਗੁਰੂ ਜੀ ਦੇ ਦਿੱਤੇ ਹੋਏ ਪਦਾਰਥ ਅਸੀਂ ਰੋਜ਼ ਖਾਂਦੇ ਹਾਂ ਉਸ ਦਾ ਧੰਨਵਾਦ (ਸ਼ੁਕਰਾਨਾ) ਕਰਨਾ ਹੀ ਬਣਦਾ ਹੈ, ਉਸ ਅੱਗੇ ਇਉਂ ਅਰਦਾਸਿ ਕਰਨੀ ਹੀ ਯੋਗ ਹੈ:-

**ਮੇਰੇ ਰਾਮ! ਤੋੜਿ ਬੰਧਨ ਮਾਇਆ, ਘਰ ਕੈ ਕੰਮਿ ਲਾਇ ॥**

ਫਿਰ ਆਪ ਹੀ ਨਾਸ਼ ਕਰ ਦਿੰਦਾ ਹੈ। ਕਈ (ਗਰੀਬਾਂ ਵਿਚਾਰਿਆਂ ਦੇ) ਗੱਲਾਂ ਵਿਚ ਸੰਗਲੀਆਂ ਪਈਆਂ ਹੋਈਆਂ ਹਨ ਅਤੇ ਕਈ (ਵਡੇ ਅਮੀਰ ਲੋਕ) ਵੱਡੇ ਘੋੜਿਆਂ ਉਤੇ ਸਵਾਰੀ ਕਰਦੇ ਹਨ। (ਵਾਹਿਗੁਰੂ ਜੀ) ਆਪ ਹੀ ਕਰਨ-ਕਰਾਉਣ ਵਾਲੇ ਹਨ, (ਇਸ ਲਈ) ਮੈਂ ਕਿਸ ਅਗੇ (ਇਸ ਬਿਵਸਥਾ ਦੀ) ਚੀਕ-ਪੁਕਾਰ (ਫ਼ਰਿਆਦ) ਕਰਾਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ) ਜਿਸ (ਵਾਹਿਗੁਰੂ ਜੀ ਨੇ) ਇਹ ਸੰਸਾਰ ਪੈਦਾ ਕੀਤਾ ਹੈ, ਮੁੜ ਕੇ ਉਸ ਨੇ (ਆਪ) ਹੀ (ਇਸ ਦੀ) ਸੰਭਾਲ ਕਰਨੀ ਹੈ।੨੩।

## ਅਰਥ ਭੇਦ ਅਤੇ ਨਿਰਣੈ

### (੧) ਨਾਨਕ, ਸਾ ਕਰਮਾਤਿ, ਸਾਹਿਬ ਤੁਠੈ ਜੋ ਮਿਲੈ ॥

ਇਸ ਪੰਕਤੀ ਵਿਚ 'ਕਰਮਾਤਿ' ਪਦ ਦੇ ਅਰਥ 'ਰਿੱਧੀ ਸਿੱਧੀ ਵਾਲੀ ਕਰਾਮਾਤ' ਕਰਨੇ ਠੀਕ ਨਹੀਂ, ਜਿਵੇਂ ਸੰਪ੍ਰਦਾਈ ਵਿਦਵਾਨਾਂ ਨੇ ਕੀਤੇ ਹਨ। ਇਸ ਵਿਚ ਸ਼ੱਕ ਨਹੀਂ ਕਿ ਗੁਰਬਾਣੀ ਵਿਚ 'ਕਰਮਾਤਿ' ਪਦ 'ਕਰਾਮਾਤ' ਦੇ ਅਰਥਾਂ ਵਿਚ ਵਰਤਿਆ ਗਿਆ ਹੈ, ਪਰ ਉਥੇ 'ਧਿਗੁ ਸਿਧੀ ਧਿਗੁ ਕਰਮਾਤਿ' ਕਿਹਾ ਗਿਆ ਹੈ। ਸਾਹਿਬ ਦੇ ਤਰੁੱਠਣ ਤੇ ਪ੍ਰਾਪਤ ਹੋਣ ਵਾਲੀ 'ਕਰਮਾਤਿ' ਪਦ ਦੇ ਅਰਥ 'ਬਖਸ਼ਿਸ਼' ਹਨ। ਇਹ 'ਕਰਮਾਤਿ' ਫਾਰਸੀ ਭਾਸ਼ਾ ਦਾ ਪਦ ਹੈ, ਜਿਸ ਦੇ ਅਰਥ ਬਜ਼ੁਰਗੀ, ਵਡਿਆਈ, ਬਖਸ਼ਿਸ਼ ਆਦਿ ਹਨ। ਇਸ ਦਾ ਵਿਸਥਾਰ 'ਗੁਰਮਤਿ ਸਿਧਾਂਤ' ਦੇ ਸਿਰਲੇਖ ਹੇਠਾਂ ਪੜ੍ਹੋ।

### (੨) ਏਹ ਕਿਨੇਹੀ ਚਾਕਰੀ, ਜਿਤੁ ਭਉ ਖਸਮੁ ਨ ਜਾਇ ॥

ਇਸ ਪੰਕਤੀ ਦੇ ਦੋ ਤਰ੍ਹਾਂ ਅਰਥ ਕੀਤੇ ਜਾਂਦੇ ਹਨ:–

੧. ਜਿਸ ਸੇਵਾ ਦੇ ਕਰਨ ਨਾਲ (ਸੇਵਕ ਦੇ ਦਿਲ ਵਿਚੋਂ) ਆਪਣੇ ਮਾਲਕ ਦਾ ਡਰ ਦੂਰ ਨਾ ਹੋਵੇ, ਉਹ ਸੇਵਾ ਅਸਲੀ ਸੇਵਾ ਨਹੀਂ ਹੈ।

[ਪ੍ਰੋ. ਸਾਹਿਬ ਸਿੰਘ ਜੀ ਭਾਈ ਵੀਰ ਸਿੰਘ ਜੀ ਨੇ ਵੀ ਏਦਾਂ ਦੇ ਅਰਥ ਕੀਤੇ ਹਨ।

੨. ਇਹ ਕਿਨੇਹੀ=ਕਾਹਦੀ ਚਾਕਰੀ ਹੈ, ਜਿਸ ਕਰਕੇ ਖਸਮ=ਪਰਮਾਤਮਾ ਦਾ ਭਉ=ਖ਼ੌਫ਼, ਨ ਜਾਇ=ਉਤਪੰਨ ਨਹੀਂ ਹੁੰਦਾ। ਵਾ ਇਹ ਕਾਹਦੀ ਚਾਕਰੀ ਹੈ, ਜਿਸ ਕਰਕੇ ਪਰਮੇਸ਼ਰ ਦਾ ਖ਼ੌਫ਼ ਦੂਰ ਨਹੀਂ ਹੁੰਦਾ। ਕਿਉਂਕਿ ਖ਼ੌਫ਼ ਤਦ ਦੂਰ ਹੁੰਦਾ ਹੈ ਉਸ ਦਾ ਖ਼ੌਫ਼ ਮੰਨੇ ਅਤੇ ਉਸ ਦਾ ਭਜਨ ਸਿਮਰਨ ਕਰੇ। [ਸੰਤ ਅਮੀਰ ਸਿੰਘ ਜੀ

**ਨਿਰਣੈ:** ਇਥੇ ਖਸਮ ਦੇ ਭੈ ਦਾ ਅਭਾਵ ਦਰਸਾਉਣ ਵਾਲੇ ਅਰਥ ਠੀਕ ਜਾਪਦੇ ਹਨ, ਕਿਉਂਕਿ ਜਦੋਂ ਤਕ ਮਨੁੱਖ ਦੇ ਮਨ ਵਿਚ ਮਾਲਕ ਦਾ ਭੈ ਰਹਿੰਦਾ ਹੈ ਉਦੋਂ ਤਕ ਵਖਰਾਪਨ ਬਣਿਆ ਰਹਿੰਦਾ ਹੈ। ਖਸਮ ਵਿਚ ਸਮਾਈ ਉਦੋਂ ਹੁੰਦੀ ਹੈ ਜਦੋਂ ਭੈ ਨਾਸ਼ ਹੋ ਜਾਂਦਾ ਹੈ। ਪਰ ਇਹ ਅਵਸਥਾ ਪੂਰਨਤਾ ਦੀ ਹੈ। ਇਸ ਪੰਕਤੀ ਦੇ ਭਾਵ ਦੀ ਅਯੋਗ ਵਰਤੋਂ ਕਰਨੀ ਠੀਕ ਨਹੀਂ। ਗੁਰਮਤਿ ਦੇ ਅਨੁਸਾਰ ਜਗਿਆਸੂ ਦੇ ਅੰਦਰ ਆਪਣੇ ਸਾਈਂ ਦਾ ਭਉ ਹੋਣਾ ਬਹੁਤ ਜ਼ਰੂਰੀ ਹੈ। ਜੇ 'ਭਉ' ਦਾ ਅੰਸ਼ ਨਾ ਹੋਵੇ ਤਾਂ ਪਿਆਰ ਅਤੇ ਭਗਤੀ ਦੋਹਾਂ ਤੋਂ ਸਖਣੇ ਰਹੀਦਾ ਹੈ। ਜਦੋਂ ਸਾਈਂ ਲਈ 'ਭੈ' ਅਤੇ 'ਭਾਉ' ਦੋਵੇਂ ਸਿਖਰ ਤੇ ਪੁਜ ਜਾਂਦੇ ਹਨ ਓਦੋਂ ਖਸਮ ਨਾਲ ਇਕ-ਮਿਕ ਹੋਣ ਦੀ ਅਵਸਥਾ ਪ੍ਰਾਪਤ ਹੁੰਦੀ ਹੈ, ਜਿਥੇ ਪੁੱਜ ਕੇ ਇਹ ਆਖਿਆ

**ਨਿਤ ਹਰਿ ਗੁਣ ਗਾਵਹ, ਹਰਿ ਨਾਮਿ ਸਮਾਇ ॥** [ਪੰਨਾ ੧੬੬

**ਸਲੋਕੁ ਮਹਲਾ ੨ ॥ ਏਹੁ ਕਿਨੇਹੀ ਦਾਤਿ ਆਪਸ ਤੇ ਜੋ ਪਾਈਐ ॥ ਨਾਨਕ, ਸਾ ਕਰਮਾਤਿ, ਸਾਹਿਬ ਤੁਠੈ ਜੋ ਮਿਲੈ ॥੧॥**

**ਮਹਲਾ ੨ ॥ ਏਹ ਕਿਨੇਹੀ ਚਾਕਰੀ ਜਿਤੁ ਭਉ ਖਸਮ ਨ ਜਾਇ॥ ਨਾਨਕ, ਸੇਵਕੁ ਕਾਢੀਐ, ਜਿ ਸੇਤੀ ਖਸਮ ਸਮਾਇ॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਾਂਢੀਐ।

**ਚੁਟਕਲ:** 'ਕਰਮਾਤਿ' ਪਦ ਨੂੰ 'ਕਰਾਮਾਤਿ' ਪੜ੍ਹਨਾ ਠੀਕ ਨਹੀਂ ਹੈ।

**ਪਦ ਅਰਥ:**ਕਿਨੇਹੀ=ਕਿਹੋ ਜਿਹੀ। ਦਾਤਿ=ਬਖਸ਼ਿਸ਼। ਕਰਮਾਤਿ=ਰੱਬੀ ਬਖਸ਼ਿਸ਼, ਵਡਿਆਈ। ਚਾਕਰੀ=ਸੇਵਕੀ, ਸੇਵਾਦਾਰੀ। ਭਉ=ਡਰ। ਕਾਢੀਐ=ਆਖਿਆ ਜਾਂਦਾ ਹੈ। ਸਮਾਇ=ਲੀਨ ਹੋ ਜਾਵੇ।

**ਅਰਥ:** (ਹੇ ਭਾਈ!) ਇਹ ਕਿਹੋ ਜਿਹੀ ਦਾਤਿ ਹੈ ਜਿਹੜੀ ਆਪਣੇ ਆਪ ਤੋਂ (ਭਾਵ ਆਪਣੇ ਜਤਨਾਂ ਨਾਲ) ਪਾਈਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਹ ਰਬੀ-ਬਖਸ਼ਿਸ਼ (ਵੱਡੀ ਦਾਤਿ) ਹੈ ਜਿਹੜੀ ਪਰਮਾਤਮਾ ਦੇ ਪ੍ਰਸੰਨ ਹੋਣ ਤੇ ਮਿਲਦੀ ਹੈ।੧।

(ਹੇ ਭਾਈ!) ਇਹ ਕਿਹੋ ਜਿਹੀ ਸੇਵਕੀ ਹੋਈ ਜਿਸ ਨਾਲ ਮਾਲਕ ਦਾ ਡਰ ਦੂਰ ਨਾ ਹੋਵੇ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਸਲੀ) ਸੇਵਕ ਉਹੋ ਹੀ ਆਖਿਆ ਜਾਂਦਾ ਹੈ ਜਿਹੜਾ (ਆਪਣੇ) ਮਾਲਕ ਦੇ (ਹੁਕਮ) ਨਾਲ ਲੀਨ ਹੋ ਜਾਵੇ।੨।

**ਪਉੜੀ ॥ ਨਾਨਕ, ਅੰਤ ਨ ਜਾਪਨ੍ਹੀ, ਹਰਿ ਤਾ ਕੇ ਪਾਰਾਵਾਰ ॥ ਆਪਿ ਕਰਾਏ ਸਾਖਤੀ, ਫਿਰਿ ਆਪਿ ਕਰਾਏ ਮਾਰ ॥ ਇਕਨ੍ਹਾ ਗਲੀ ਜੰਜੀਰੀਆ, ਇਕਿ ਤੁਰੀ ਚੜਹਿ ਬਿਸੀਆਰੁ ॥ ਆਪਿ ਕਰਾਏ ਕਰੇ ਆਪਿ, ਹਉ ਕੈ ਸਿਉ ਕਰੀ ਪੁਕਾਰ ॥ ਨਾਨਕ, ਕਰਣਾ ਜਿਨਿ ਕੀਆ, ਫਿਰਿ ਤਿਸ ਹੀ ਕਰਣੀ ਸਾਰ ॥ ੨੩ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਜੰਜੀਰੀਆਂ, ਚੜਹਿੰ, ਕਰੀਂ, ਗਲੀਂ, ਹਉਂ, ਸਿਉਂ।

**ਪਦ ਅਰਥ:** ਜਾਪਨੀ=ਜਾਪਦੇ, ਪਤਾ ਲਗਦੇ। ਪਾਰਾਵਾਰ=ਉਰਵਾਰ ਪਾਰ। ਸਾਖਤੀ=ਉਤਪਤੀ, ਬਨਾਵਟ, ਰਚਨਾ। ਮਾਰ=ਨਾਸ਼। ਗਲੀ=ਗੱਲਾਂ ਵਿਚ। ਜੰਜੀਰੀਆ=ਲੋਹੇ ਦੀਆਂ ਸੰਗਲੀਆਂ (ਲਗਾਮ ਬੇੜੀਆਂ ਆਦਿ)। ਇਕਿ=ਕਈ। ਤੁਰੀ=ਘੋੜਿਆਂ ਉਤੇ। ਬਿਸੀਆਰੁ=ਬਹੁਤ। ਕਰਣਾ=ਸ੍ਰਿਸ਼ਟੀ ਦੀ ਉਤਪਤੀ, ਸਾਰ-ਸੰਭਾਲ।

**ਅਰਥ:** ਨਾਨਕ (ਗੁਰੂ ਜੀ ਫੁਰਮਾਉਂਦੇ ਹਨ) ਕਿ ਉਸ ਹਰੀ ਦੇ ਉਰਲੇ ਤੇ ਪਰਲੇ (ਹੱਦ-ਬੰਨਿਆਂ ਦੇ) ਅੰਤ ਦਾ ਪਤਾ ਨਹੀਂ ਲਗ ਸਕਦਾ। (ਪ੍ਰਭੂ) ਆਪ ਹੀ ਸ੍ਰਿਸ਼ਟੀ ਦੀ ਉਤਪਤੀ ਕਰਦਾ ਹੈ,

ਜਾ ਸਕਦਾ ਹੈ:--

**ਭੈ ਤੇ ਨਿਰਭਉ ਹੋਇ ਬਸਾਨਾ ॥**
**ਜਿਸ ਤੇ ਉਪਜਿਆ ਤਿਸੁ ਮਾਹਿ ਸਮਾਨਾ॥**
**ਬਸਤੁ ਮਾਹਿ ਲੇ ਬਸਤੁ ਗਡਾਈ॥ ਤਾ ਕਉ ਭਿੰਨ ਨ ਕਹਨਾ ਜਾਈ ॥**
**ਬੂਝੈ ਬੂਝਨਹਾਰੁ ਬਿਬੇਕ ॥**
**ਨਾਰਾਇਨ ਮਿਲੇ ਨਾਨਕ ਏਕ ॥** [ਪੰਨਾ ੨੮੫

**(੩) ਆਪਿ ਕਰਾਏ ਸਾਖਤੀ, ਫਿਰਿ ਆਪਿ ਕਰਾਏ ਮਾਰ ॥**

ਇਸ ਪੰਕਤੀ ਅੰਦਰ 'ਸਾਖਤੀ' ਪਦ ਦੇ ਅਰਥਾਂ ਬਾਰੇ ਮਤ-ਭੇਦ ਹੈ, ਜਿਸ ਕਰਕੇ ਹੇਠ ਲਿਖੇ ਕਈ ਅਰਥ ਕੀਤੇ ਗਏ ਹਨ:--

੧. (ਉਹ) ਆਪ ਹੀ (ਜ਼ਾਲਮ ਪੁਰਸ਼ ਪਾਸੋਂ) ਸਖਤੀ(ਜੁਲਮ)ਕਰਾਉਂਦਾ ਹੈ।[ਪੰਡਤ ਨਰੈਣ ਸਿੰਘ ਜੀ

੨. (ਉਹ) ਆਪ ਹੀ (ਸ੍ਰਿਸ਼ਟੀ) ਚਲਾਉਂਦਾ ਹੈ, ਫੇਰ ਆਪ ਹੀ ਉਸ ਦੀ ਪ੍ਰਲਯ ਕਰਾ ਦੇਂਦਾ ਹੈ। [ਭਾ. ਵੀਰ ਸਿੰਘ ਜੀ

ਪ੍ਰੋ. ਸਾਹਿਬ ਸਿੰਘ ਜੀ ਨੇ ਵੀ ਇਹੋ ਅਰਥ ਕੀਤੇ ਹਨ।

੩. ਹਰਿ ਆਪ ਹੀ ਜੀਉ ਸੇ (ਸਾਖਤੀ) ਕਠੋਰਤਾ ਕਰਾਵਤਾ ਹੈ ਆਪ ਹੀ ਧਰਮ ਰਾਇ ਸੇ ਮਾਰ ਕਰਾਉਤਾ ਹੈ। [ਫਰੀਦਕੋਟ ਸਟੀਕ

**ਨਿਰਣੈ**: 'ਸਾਖਤੀ' ਪਦ ਦੇ ਅਰਥ 'ਸਖਤੀ' ਹਨ, ਪਰ ਇਥੇ ਇਹ 'ਸਾਖ਼ਤੀ' ਪਦ ਫ਼ਾਰਸੀ ਦਾ ਹੈ, ਜਿਸ ਦੇ ਅਰਥ ਹਨ-ਬਨਾਵਟ, ਰਚਨਾ। ਸੋ ਨੰਬਰ ੨ ਵਾਲੇ ਅਰਥ ਠੀਕ ਹਨ, ਕਿਉਂਕਿ ਗੁਰਬਾਣੀ ਵਿਚ ਇਸ ਪਦ ਦੀ ਵਰਤੋਂ ਹੋਰ ਥਾਂ ਤੇ ਵੀ ਕੀਤੀ ਹੋਈ ਮਿਲਦੀ ਹੈ, ਜਿਸ ਦੇ ਅਰਥ ਹਨ 'ਰਚਨਾ' ਜਿਵੇਂ:-

**ਆਪਿ ਕਰਾਏ ਸਾਖਤੀ ਪਿਆਰਾ, ਆਪਿ ਮਾਰੇ ਮਰਿ ਜਾਹੁ॥** [ਪੰਨਾ ੬੦੪

## ਸਾਰੰਸ਼ ਅਤੇ ਸਿਧਾਂਤ

'ਦਾਤਿ' ਅਤੇ 'ਕਰਮਾਤਿ' ਦੋਵੇਂ ਵੱਖ ਵੱਖ ਸ਼ਕਤੀਆਂ ਹਨ। ਇਨ੍ਹਾਂ ਦੋਹਾਂ ਸ਼ਕਤੀਆਂ ਦਾ ਪਰਸਪਰ ਮੇਲ ਨਹੀਂ। 'ਕਰਾਮਾਤ' ਆਪਣੇ ਸਾਧਨਾਂ ਨਾਲ ਹਾਸਲ ਕੀਤੀ ਜਾ ਸਕਦੀ ਹੈ, ਪਰ 'ਦਾਤਿ' ਅਕਾਲ ਪੁਰਖ ਦੀ ਬਖਸ਼ਿਸ਼ ਤੋਂ ਬਿਨਾਂ ਕਿਸੇ ਕੀਮਤ ਤੇ ਵੀ ਨਹੀਂ ਮਿਲ ਸਕਦੀ। ਜਿਵੇਂ 'ਮਾਈ ਮਾਇਆ ਛਲੁ' ਹੈ, ਤਿਵੇਂ ਰਿਧੀਆਂ ਸਿਧੀਆਂ ਅਤੇ ਕਰਾਮਾਤਾਂ ਵੀ ਧੋਖੇ ਤੋਂ ਸਿਵਾ ਹੋਰ ਕੁਝ ਨਹੀਂ। ਇਸ ਵਿਚ ਸ਼ੱਕ ਨਹੀਂ ਕਿ ਇਨ੍ਹਾਂ ਸ਼ਕਤੀਆਂ ਦੀ ਵਰਤੋਂ ਬਾਰੇ ਹਿੰਦੂ, ਮੁਸਲਮਾਨ, ਯਹੂਦੀ ਅਤੇ ਈਸਾਈਆਂ ਦੇ ਧਰਮ-ਗ੍ਰੰਥਾਂ ਵਿਚ ਦਿਤੇ ਹੋਏ ਕਈ ਹਵਾਲੇ ਮਿਲਦੇ ਹਨ; ਪਰ ਸਿੱਖ ਧਰਮ ਵਿਚ ਇਨ੍ਹਾਂ ਸ਼ਕਤੀਆਂ ਦਾ ਵਰਨਣ ਵਿਲੱਖਣ ਰੂਪ ਵਿਚ ਹੈ।

ਗੁਰੂ ਨਾਨਕ ਦੇਵ ਜੀ ਨੇ ਜਦੋਂ ਲੋਕਾਂ ਦੇ ਸੁਧਾਰ ਲਈ ਜਗਤ-ਫੇਰੀ ਦਾ ਆਰੰਭ ਕੀਤਾ,

**ਬਾਝਹੁ ਸਚੇ ਨਾਮ ਦੇ, ਹੋਰ ਕਰਾਮਾਤ ਅਸਾਥੇ ਨਾਹੀ ॥** [ਵਾਰ ੧-੪੩

ਮਨੁੱਖ ਮਾਇਆ ਦੇ ਪ੍ਰਭਾਵ ਕਾਰਨ ਸ਼ਕਤੀ ਦਾ ਪੁਜਾਰੀ ਹੈ। ਜਿਹੜਾ ਕੰਮ ਇਕ ਸਾਧਾਰਨ ਮਨੁੱਖ ਨਾ ਕਰ ਸਕੇ ਅਤੇ ਉਸ ਕੰਮ ਨੂੰ ਜੇ ਅਭਿਆਸੀ ਆਪਣੀ ਸ਼ਕਤੀ ਨਾਲ ਕਰ ਵਿਖਾਏ ਤਾਂ ਲੋਕਾਂ ਦੇ ਭਾਣੇ ਉਹ ਪੁਰਸ਼ 'ਕਰਾਮਾਤੀ' ਹੋ ਜਾਂਦਾ ਹੈ। ਕਰਾਮਾਤ ਅਸਮਾਨ ਤੋਂ ਨਹੀਂ ਡਿਗਦੀ, ਇਹ ਕਰਤੇ ਦੀ ਵਿਦਿਆ ਹੈ ਸਾਰੀ ਸ਼ਕਤੀ ਮਨੁੱਖੀ ਸੁਰਤਿ ਦੇ ਟਿਕਾਉ ਵਿਚੋਂ ਹੀ ਪ੍ਰਾਪਤ ਹੁੰਦੀ ਹੈ। ਜੋਗੀਆਂ ਤੇ ਸਿੱਧਾਂ ਨੇ ਜੋਗ ਅਭਿਆਸ ਨਾਲ ਖਿੰਡੇ ਹੋਏ ਮਨ ਨੂੰ ਇਕਾਗਰ ਕਰਕੇ ਇਹ ਸ਼ਕਤੀਆਂ ਪ੍ਰਾਪਤ ਕੀਤੀਆਂ ਸਨ। ਹੁਣ ਵੀ ਅਜਿਹੇ ਮਨੁੱਖ ਮੌਜੂਦ ਹਨ।

ਭਾਈ ਬਾਲੇ ਵਾਲੀ ਜਨਮ ਸਾਖੀ ਵਿਚ ਗੁਰੂ ਨਾਨਕ ਦੇਵ ਜੀ ਦੇ ਜੀਵਨ ਨਾਲ ਸੰਬੰਧ ਰਖਣ ਵਾਲੀਆਂ ਕਈ ਅਜਿਹੀਆਂ ਸਾਖੀਆਂ ਹਨ ਜਿਨ੍ਹਾਂ ਵਿਚ ਕਰਾਮਾਤ ਦਾ ਅੰਸ਼ ਮੌਜੂਦ ਹੈ। ਬਾਕੀ ਗੁਰੂ ਸਾਹਿਬਾਨ ਦੇ ਜੀਵਨ ਵਿਚ, ਸਿੱਖ ਸ਼ਹੀਦਾਂ ਦੇ ਬਿਰਤਾਂਤਾਂ ਵਿਚ ਅਤੇ ਸਮੁੱਚੇ ਸਿੱਖ ਇਤਿਹਾਸ ਵਿਚ ਕਈ ਅਲੌਕਿਕ ਚਮਤਕਾਰਾਂ ਦਾ ਵਰਨਣ ਹੈ। ਅੱਜ ਦੇ ਵਿਗਿਆਨੀ ਅਤੇ ਅਖੌਤੀ ਖੋਜੀ ਇਨ੍ਹਾਂ ਨੂੰ ਮਨ-ਘੜਤ ਅਤੇ ਦਿਲ-ਪਰਚਾਵੇ ਦੀਆਂ ਕਹਾਣੀਆਂ ਹੀ ਦਸਦੇ ਹਨ। ਉਹ ਮੱਕੇ ਦਾ ਫਿਰਨਾ, ਕੌੜੇ ਰੀਠੇ ਦਾ ਮਿੱਠਾ ਹੋਣਾ ਨਹੀਂ ਮੰਨਦੇ। ਉਹ ਭਾਈ ਗੁਰਦਾਸ ਜੀ ਦੇ ਪਰਮਾਣਾਂ ਨੂੰ ਵੀ ਅਤਿਕਥਨੀ ਅਲੰਕਾਰ ਰੂਪ ਵਿਚ ਕਾਵਿ-ਕਲਪਨਾ ਹੀ ਦਸਦੇ ਹਨ। ਅੱਜ ਦੇ ਨਵੇਂ ਲਿਖਾਰੀ ਜੋ ਕਿ ਆਪ ਗੁਰਮਤਿ ਦੇ ਧਾਰਨੀ ਨਹੀਂ, ਲੋਕਾਂ ਨੂੰ ਹੋਰ ਵਾਧੂ ਭਰਮ-ਭੁਲੇਖਿਆਂ ਵਿਚ ਪਾ ਰਹੇ ਹਨ।

ਭਾਈ ਗੁਰਦਾਸ ਜੀ ਗੁਰਮਤਿ ਦੇ ਮਹਾਨ ਬ੍ਰਹਮ ਬੇਤੇ ਹੋਏ ਹਨ। ਆਪ ਜੀ ਦੀ ਰਚੀ ਹੋਈ ਬਾਣੀ ਨੂੰ ਕੁੰਜੀ ਦਾ ਵਰ ਪਰਦਾਨ ਹੈ। ਇਸ ਲਈ ਜਿਨ੍ਹਾਂ ਸਾਖੀਆਂ ਦੀ ਪੁਸ਼ਟੀ ਲਈ ਭਾਈ ਸਾਹਿਬ ਜੀ ਨੇ ਮੋਹਰ ਲਾ ਦਿਤੀ ਹੈ, ਉਹ ਅੱਖਰ ਅੱਖਰ ਠੀਕ ਹਨ। ਉਨ੍ਹਾਂ ਬਾਰੇ ਉਟੰਕਣ ਜਾਂ ਸ਼ੰਕਾ ਕਰਨੀ ਸਾਡੀ ਸਮਝ ਦੀ ਘਾਟ ਹੈ। ਭਾਈ ਸਾਹਿਬ ਜੀ ਨੇ 'ਗੁਰਮਤਿ ਗਾਡੀ ਰਾਹ' ਤੇ ਸਾਨੂੰ ਪਾਇਆ ਹੈ, ਆਪ ਜੀ ਨੇ ਗੁਰਮਤਿ-ਤਤ-ਵੀਚਾਰਾਂ ਅਤੇ ਨਿਰਣਿਆਂ ਨੂੰ ਸਾਡੇ ਸਾਹਮਣੇ ਰਖਿਆ ਹੈ। ਇਹ ਆਖਣਾ ਕਿ ਗੁਰੂ ਨਾਨਕ ਦੇਵ ਜੀ ਨੇ ਕੋਈ ਕਰਾਮਾਤ ਨਹੀਂ ਵਿਖਾਈ ਅਤੇ ਉਹ ਇਕ ਸਾਧਾਰਨ ਮਨੁੱਖ ਸਨ, ਘਟੀਆ ਗੱਲਾਂ ਹਨ। ਭਾਈ ਗੁਰਦਾਸ ਜੀ ਦੇ ਹੇਠ ਲਿਖੇ ਬਚਨਾਂ ਤੋਂ ਕਿਵੇਂ ਕੋਈ ਮੁਕਰ ਸਕਦਾ ਹੈ, ਕਿ ਗੁਰਦੇਵ ਜੀ ਨੇ ਕੋਈ ਕਲਾ ਨਹੀਂ ਵਿਖਾਈ?:--

**੧. ਟੰਗੋਂ ਪਕੜ ਘਸੀਟਿਆ, ਫਿਰਿਆ ਮੱਕਾ ਕਲਾ ਦਿਖਾਰੀ ॥**
**ਹੋਇ ਹੈਰਾਨ ਕਰੇਨ ਜੁਹਾਰੀ ॥** [ਵਾਰ ੧-੩੨

**੨. ਉਗਵਣ ਤੇ ਆਥਵਣ ਨਉਖੰਡ ਪ੍ਰਿਥਵੀ ਸਭ ਝੁਕਾਈ ॥**
**ਜਗ ਅੰਦਰ ਕੁਦਰਤਿ ਵਰਤਾਈ ॥** [ਵਾਰ ੧-੩੪

**੩. ਦਿਤੀ ਬਾਂਗ ਨਿਮਾਜ ਕਰ, ਸੁੰਨ ਸਮਾਨ ਹੋਆ ਜਹਾਨਾ ॥**
**ਸੁੰਨ ਮੁੰਨ ਨਗਰੀ ਭਈ, ਦੇਖ ਪੀਰ ਭਇਆ ਹੈਰਾਨਾ।** [ਵਾਰ ੧-੩੫

**੪. ਲਖ ਆਕਾਸ ਪਾਤਾਲ ਲਖ, ਅਖ ਫਰਕ ਵਿਚ ਸਭ ਦਿਖਲਾਈ॥**
**ਭਰ ਕਚਕੌਲ ਪ੍ਰਸ਼ਾਦ ਦਾ, ਧੁਰੋਂ ਪਾਤਾਲੋਂ ਲਈ ਕੜਾਹੀ ॥**
**ਜ਼ਾਹਰ ਕਲਾ ਨ ਛਪੈ ਛਪਾਈ ॥** [ਵਾਰ ੧-੩੬ ਇਤਿਆਦਿਕ।

ਗੁਰਦੇਵ ਜੀ ਦਾ ਕੋਈ ਨਿੱਜੀ ਪ੍ਰਯੋਜਨ ਨਹੀਂ ਸੀ ਕਿ ਜੋਗੀਆਂ, ਸਿੱਧਾਂ ਜਾਂ ਵਲੀਆਂ ਪੀਰਾਂ ਉਤੇ ਆਪਣਾ ਸਿੱਕਾ ਜਮਾਇਆ ਜਾਏ। ਮੱਕੇ ਦਾ ਫਿਰਨਾ, ਰੀਠੇ ਦਾ ਮਿੱਠਾ ਹੋਣਾ, ਪੱਥਰ ਉਤੇ ਪੰਜਾ ਲਗ ਜਾਣਾ, ਨਿਮਖ ਵਿਚ ਪਾਤਾਲ ਤੇ ਆਕਾਸ਼ ਵਿਖਾਉਣੇ ਇਸ ਸਚਾਈ ਦੀਆਂ ਪ੍ਰਤੀਕ ਹਨ ਕਿ ਸਤਿਗੁਰ ਦੀ ਅੰਮ੍ਰਿਤ ਦ੍ਰਿਸ਼ਟੀ ਵਿਚ ਅਤੇ 'ਨਾਮ' ਵਿਚ ਅਸੀਮ ਸ਼ਕਤੀ ਸੀ ਜਿਸ ਦੀ ਵਰਤੋਂ ਗੁਰੂ ਜੀ ਨੇ ਨਿਜੀ ਪੂਜਾ ਲਈ ਨਹੀਂ ਕੀਤੀ ਸਗੋਂ ਅਕਾਲ ਪੁਰਖ ਦੀ ਸਰਬ-ਵਿਆਪਕਤਾ ਸਰਬ-ਸ਼ਕਤੀਮਾਨਤਾ ਨੂੰ ਪ੍ਰਗਟਾਉਣ ਲਈ ਸੁਤੇ ਹੀ ਹੋਈ।

ਗੁਰਬਾਣੀ ਦੇ ਅਧਾਰ ਤੇ ਇਹ ਕਿਹਾ ਜਾ ਸਕਦਾ ਹੈ ਕਿ ਗੁਰਮਤਿ ਵਿਚ ਫੋਕੀਆਂ ਰਿਧੀਆਂ ਸਿਧੀਆਂ ਤੇ ਕਰਾਮਾਤਾਂ ਨੂੰ ਕੋਈ ਵਿਸ਼ੇਸ਼ ਸਥਾਨ ਪ੍ਰਾਪਤ ਨਹੀਂ ਕਿਉਂਕਿ ਇਹ ਵਾਹਿਗੁਰੂ ਜੀ ਦੇ ਮਿਲਾਪ ਵਿਚ ਰੁਕਾਵਟਾਂ ਹਨ। ਇਨਾਂ ਦੀ ਹੋਂਦ ਨਾਲ ਮਨੁੱਖ ਵਿਚ ਹਉਮੈ ਦਾ ਨਿਵਾਸ ਹੁੰਦਾ ਹੈ, ਜਗਿਆਸੂ ਵਾਹਿਗੁਰੂ ਜੀ ਦੀ ਸੇਵਾ ਤੋਂ ਲਾਂਭੇ ਹੋ ਜਾਂਦਾ ਹੈ ਅਤੇ ਨਿਜੀ ਪੂਜਾ-ਪ੍ਰਤਿਸ਼ਟਾ ਵਿਚ ਫਸ ਜਾਂਦਾ ਹੈ। ਗੁਰਬਾਣੀ ਵਿਚ "ਧਿਗੁ ਸਿਧੀ ਧਿਗੁ ਕਰਮਾਤਿ" ਆਖ ਕੇ ਇਸ ਗੱਲ ਦਾ ਤੱਤ ਕਢਿਆ ਹੈ ਕਿ ਗੁਰਸਿਖਾਂ ਨੂੰ ਇਸ ਨਾਟਕੀ-ਚੇਟਕੀ ਮਾਰਗ ਦਾ ਧਾਰਨੀ ਨਹੀਂ ਹੋਣਾ ਚਾਹੀਦਾ:--

**੧. ਰਿਧਿ ਸਿਧਿ ਸਭੁ ਮੋਹੁ ਹੈ, ਨਾਮੁ ਨ ਵਸੈ ਮਨਿ ਆਇ॥** [ਪੰਨਾ ੫੯੩
**੨. ਬਿਨੁ ਨਾਵੈ ਪੈਨਣੁ ਖਾਣੁ ਸਭੁ ਬਾਦਿ ਹੈ, ਧਿਗੁ ਸਿਧੀ ਧਿਗੁ ਕਰਮਾਤਿ॥**
**ਸਾ ਸਿਧਿ ਸਾ ਕਰਮਾਤਿ ਹੈ, ਅਚਿੰਤੁ ਕਰੇ ਜਿਸੁ ਦਾਤਿ॥** [ਪੰਨਾ ੬੫੦
**੩. ਰਿਧਿ ਸਿਧਿ ਜਾ ਕਉ ਫੁਰੀ, ਤਬ ਕਾਹੂ ਸਿਉ ਕਿਆ ਕਾਜ ॥** [ਪੰਨਾ ੧੧੦੩

ਭਾਈ ਗੁਰਦਾਸ ਜੀ ਨੇ ਰਿਧੀਆਂ ਸਿਧੀਆਂ ਅਤੇ ਤੰਤਰਾਂ ਮੰਤਰਾਂ ਜੰਤਰਾਂ ਆਦਿ ਨੂੰ ਪਖੰਡ ਕਰਮ ਦਸਿਆ ਹੈ। ਸੱਚ-ਮੁੱਚ, ਇਹ ਪਾਪਾਂ ਰੂਪੀ ਕਾਲਖ ਇਕੱਠੀ ਕਰਨ ਵਾਲੀ ਗਲ ਹੈ। ਕਰਾਮਾਤ ਅਜਿਹੀ ਠੱਗੀ ਹੈ ਜਿਸ ਨੂੰ ਸੈਂਕੜੇ ਭਰਮਾਂ ਦੀਆਂ ਗੰਢਾਂ ਪਈਆਂ ਹੋਈਆਂ ਹਨ:--

**੧. ਰਿੱਧ ਸਿੱਧ ਪਾਖੰਡ ਬਹੁ, ਤੰਤ੍ਰ ਮੰਤ੍ਰ ਨਾਟਕ ਅਗਲੇਰੇ ॥** [ਵਾਰ ੫-੭
**੨. ਤੰਤ ਮੰਤ ਰਸਾਇਣਾ, ਕਰਾਮਾਤ ਕਾਲਖ ਲਪਟਾਏ॥** [ਵਾਰ ੧-੧੯

ਗੁਰੂ ਨਾਨਕ ਦੇਵ ਜੀ ਨੇ ਜਗਤ ਦੇ ਭਲੇ ਲਈ ਨਾਮ ਦੀ ਦਾਤਿ ਅਤੇ ਭਗਤੀ ਦਾ ਭੰਡਾਰ ਕਰਾਮਾਤਾਂ ਜਿਸ ਦੇ ਸਾਹਮਣੇ ਸਭ ਹੇਚ ਹਨ। ਨਾਮ ਦੀ ਦਾਤਿ ਨੂੰ ਜਿਹਨਾਂ ਗੁਰਸਿਖਾਂ ਨੇ ਸੰਭਾਲਿਆ ਹੈ, ਰਿੱਧੀਆਂ ਸਿੱਧੀਆਂ ਉਹਨਾਂ ਦੀਆਂ ਦਾਸੀਆਂ ਬਣੀਆਂ ਹੋਈਆਂ ਹਨ, ਹੱਥ ਜੋੜ ਕੇ ਉਨ੍ਹਾਂ ਦੇ ਮਗਰ ਮਗਰ ਤਰਲੇ ਕਢਦੀਆਂ ਫਿਰਦੀਆਂ ਹਨ:--

**੧. ਬ੍ਰਹਮੁ ਬਿੰਦੈ ਤਿਸ ਦਾ ਬ੍ਰਹਮਤੁ ਰਹੈ, ਏਕ ਸਬਦਿ ਲਿਵ ਲਾਇ ॥**

**ਨਵ ਨਿਧੀ ਅਠਾਰਹ ਸਿਧੀ ਪਿਛੈ ਲਗੀਆਂ ਫਿਰਹਿ,**
**ਜੋ ਹਰਿ ਹਿਰਦੈ ਸਦਾ ਵਸਾਇ ॥....** [ਪੰਨਾ ੬੪੯

੨. **ਹਰਿ ਹਾਰੁ ਕੰਠਿ ਜਿਨੀ ਪਹਿਰਿਆ, ਗੁਰ ਚਰਣੀ ਚਿਤੁ ਲਾਇ ॥**
**ਤਿਨਾ ਪਿਛੈ ਰਿਧਿ ਸਿਧਿ ਫਿਰੈ, ਓਨਾ ਤਿਲੁ ਨ ਤਮਾਇ ॥** [ਪੰਨਾ ੨੬

੩. **ਸਤਿਗੁਰ ਮਿਲਿਐ ਉਲਟੀ ਭਈ, ਨਵ ਨਿਧਿ ਖਰਚਿਉ ਖਾਉ ॥**
**ਅਠਾਰਹ ਸਿਧੀ ਪਿਛੈ ਲਗੀਆ ਫਿਰਨਿ,**
**ਨਿਜ ਘਰਿ ਵਸੈ ਨਿਜ ਥਾਇ ॥** [ਪੰਨਾ ੯੧

ਕਈ ਵਾਰੀ ਬਿਨਾਂ ਵਿਚਾਰੇ ਕਈ ਵੀਰ ਇਹ ਕਹਿ ਦੇਂਦੇ ਹਨ ਕਿ 'ਕਰਾਮਾਤ' ਕਹਿਰ ਦਾ ਨਾਂ ਹੈ, ਪਰ ਇਹ ਗਲ ਪਰਖ ਦੀ ਕਸਵਟੀ ਤੇ ਠੀਕ ਨਹੀਂ ਉਤਰਦੀ। ਉਹ 'ਕਰਾਮਾਤ' ਕਹਿਰ ਹੈ ਜਿਹੜੀ ਕਿਸੇ ਭੈੜੇ ਕੰਮ ਲਈ ਵਰਤੀ ਜਾਵੇ। ਜਿਵੇਂ ਹਮਜ਼ਾ ਗੌਸ ਫ਼ਕੀਰ ਸਿਆਲਕੋਟ ਸ਼ਹਿਰ ਨੂੰ ਤਬਾਹ ਕਰਨ ਲਈ ਤੁਲਿਆ ਹੋਇਆ ਸੀ; ਪੀਰ ਵਲੀ ਕੰਧਾਰੀ ਨੇ ਹੰਕਾਰ ਵਿਚ ਆ ਕੇ ਆਪਣੀ ਸ਼ਕਤੀ ਨਾਲ ਭਾਰੀ ਪੱਥਰ ਨੂੰ ਡੇਗਿਆ ਸੀ, ਉਹ ਕਹਿਰ ਰੂਪ ਸੀ। ਗੁਰੂ ਨਾਨਕ ਦੇਵ ਜੀ ਸਾਹਿਬੇ-ਕਰਾਮਾਤ ਸਨ। ਆਪ ਜੀ ਪਾਸ ਉਹ ਕਰਾਮਾਤ ਸੀ, ਜਿਹੜੀ ਸਾਹਿਬ ਦੇ ਤੁਠਣ ਤੇ ਮਿਲਦੀ ਹੈ। ਗੁਰਦੇਵ ਜੀ ਨੇ ਕਰਾਮਾਤ (ਸ਼ਕਤੀ) ਨੂੰ ਰਬੀ-ਭਗਤੀ ਦੇ ਪ੍ਰਚਾਰ ਹਿਤ ਵਰਤਿਆ, ਨਿਜੀ ਪਰਵਾਰ ਜਾਂ ਸਤਿਕਾਰ ਲਈ ਨਹੀਂ ਵਰਤਿਆ। ਸ਼ਕਤੀ ਜਾਂ ਕਰਾਮਾਤ ਉਹ ਮਾੜੀ ਹੁੰਦੀ ਹੈ ਜਿਹੜੀ ਆਪਣੀ ਪ੍ਰਸਿਧੀ ਲਈ ਵਰਤੀ ਜਾਵੇ ਜੇਕਰ ਕਿਸੇ ਅਲੌਕਿਕ ਸ਼ਕਤੀ ਦਾ ਵਰਤਾਰਾ ਸੁਤੇ ਸਿਧ ਹੋ ਜਾਂਦਾ ਹੈ ਤਾਂ ਉਸ ਨੂੰ ਦਾਤੇ ਦੀ ਕਰਾਮਾਤ ਤੋਂ ਸਿਵਾ ਹੋਰ ਕੀ ਆਖਣਾ ਬਣਦਾ ਹੈ?

ਇਸ ਲਈ ਗੁਰਦੇਵ ਜੀ ਦੇ ਜੀਵਨ ਵਿਚ ਵਰਤੀਆਂ ਕਰਾਮਾਤਾਂ ਵਾਲੀਆਂ ਘਟਨਾਵਾਂ ਤੋਂ ਮੁਨਕਰ ਹੋਣਾ ਜਾਂ ਕਿੰਤੂ ਕਰਨਾ ਅਯੋਗ ਹੈ। ਜਦੋਂ ਸਤਿਗੁਰੂ ਵਿਚ ਮਨੁੱਖ ਨੂੰ ਮਾਰ ਕੇ, ਜੀਅ-ਦਾਨ ਦੇ ਕੇ ਜੀਵਾਉਣ ਦੀ ਸ਼ਕਤੀ ਹੈ, ਫਿਰ ਉਸ ਕਲਾ ਤੋਂ ਕਿਉਂ ਸਿਰ ਫੇਰੀਏ:—

**ਸਤਿਗੁਰੁ ਮੇਰਾ ਸਰਬ ਪ੍ਰਤਿਪਾਲੈ॥ ਸਤਿਗੁਰੁ ਮੇਰਾ ਮਾਰਿ ਜੀਵਾਲੈ॥**[ਪੰਨਾ ੧੧੪੨

ਵਰਤਮਾਨ ਵਿਗਿਆਨਕਾਰ ਆਪਣੀ ਸਾਇੰਸ-ਵਿਦਿਆ ਤੇ ਬੇਸ਼ਕ ਮਾਣ ਕਰਨ, ਪਰ ਉਹਨਾਂ ਨੂੰ ਆਤਮਿਕ ਸ਼ਕਤੀ ਦੇ ਚਮਤਕਾਰਾਂ ਦਾ ਗਿਆਨ ਨਹੀਂ। ਸਤਿਗੁਰੂ ਜੀ ਦੇ ਨੂਰਾਨੀ ਮੁਖੜੇ ਦੀ ਝਾਲ ਝਲਣੀ ਬੜੀ ਔਖੀ ਹੈ:—

**ਸਤਿਗੁਰ ਅਗਮ ਅਗਾਧ ਪੁਰਖ, ਕਿਹੜਾ ਝਲੈ ਗੁਰੂ ਦੀ ਝਾਲਾ ॥** [ਵਾਰ ੧-੩੧

ਗੁਰੂ ਅਰਜਨ ਦੇਵ ਜੀ, ਗੁਰੂ ਤੇਗ ਬਹਾਦਰ ਸਾਹਿਬ ਜੀ, ਚਹੁੰਆਂ ਸਾਹਿਬਜ਼ਾਦਿਆਂ ਬਾਬਾ ਦੀਪ ਸਿੰਘ ਜੀ, ਭਾ.ਸ. ਮਨੀ ਸਿੰਘ ਜੀ ਅਤੇ ਹੋਰ ਗੁਰਸਿਖਾਂ ਦੀਆਂ ਸ਼ਹੀਦੀਆਂ ਵਲ ਵੇਖੀਏ ਤਾਂ ਇਸ ਗੱਲ ਦਾ ਨਿਰਣਾ ਹੋ ਜਾਂਦਾ ਹੈ ਕਿ ਸਿਖ ਧਰਮ ਅੰਦਰ ਰਬੀ-ਰਜ਼ਾ ਨੂੰ ਮੰਨਣਾ ਪਰਵਾਨ ਹੈ; ਕਰਾਮਾਤਾਂ ਵਿਖਾਉਣੀਆਂ ਗੁਰਮਤਿ-ਅਸੂਲ ਦੇ ਉਲਟ ਹਨ। ਬਾਬਾ ਰਾਮ ਰਾਇ ਜੀ ਨੇ ਔਰੰਗਜ਼ੇਬ ਨੂੰ ਕਈ

ਕਰਾਮਾਤਾਂ ਵਿਖਾਈਆਂ, ਉਸ ਦਾ ਅੰਤਮ ਫਲ ਜੋ ਉਨ੍ਹਾਂ ਨੂੰ ਹਉਮੈ ਹੋ ਜਾਣ ਕਾਰਨ ਮਿਲਿਆ, ਸਿਖ-ਇਤਿਹਾਸ ਦੇ ਪੰਨਿਆਂ ਉਤੇ ਦਰਜ ਹੈ। ਇਹਨਾਂ ਅਟੱਲ ਸਚਿਆਈਆਂ ਨੂੰ ਮੁਖ ਰਖ ਕੇ ਸਾਨੂੰ ਕੰਨ-ਪਾਟੇ ਜੋਗੀਆਂ ਤੇ ਲਿਟਾਂ ਵਾਲੇ ਰਮਤੇ ਫਕੀਰਾਂ, ਜਿਹੜੇ ਰਿਧੀ ਸਿਧੀਆਂ ਦੀਆਂ ਚੇਟਕਾਂ ਲਾਉਂਦੇ ਅਤੇ ਕਰਾਮਾਤੀ ਸ਼ਕਤੀਆਂ ਦੇ ਪੁਜਾਰੀ ਬਣਾਉਂਦੇ ਹਨ, ਤੋਂ ਦੂਰ ਰਹਿਣਾ ਚਾਹੀਦਾ ਹੈ। ਕਰਾਮਾਤ ਨਰਕਾਂ ਦਾ ਭਾਗੀ ਬਣਾਉਣ ਵਾਲੀ ਹੈ ਅਤੇ ਦਾਤਿ ਵਾਹਿਗੁਰੂ ਦਾ ਅਨੁਰਾਗੀ ਬਣਾਉਂਦੀ ਹੈ। ਇਸ ਲਈ ਦਾਤੇ ਪਾਸੋਂ ਸਦਾ ਨਾਮ ਰੂਪੀ ਦਾਤਿ ਮੰਗੀਏ, ਗੁਰੂ ਗੁਰੂ ਜਪੀਏ, ਕਿਉਂਕਿ ਸਾਰੀਆਂ ਰਿਧੀਆਂ ਸਿਧੀਆਂ ਸ਼ਕਤੀਆਂ ਹਰਿਨਾਮ ਅੰਦਰ ਹੀ ਲੁਪਤ ਹਨ।

**ਸਲੋਕੁ ਮ: ੧ ॥ ਆਪੇ ਭਾਂਡੇ ਸਾਜਿਅਨੁ, ਆਪੇ ਪੂਰਣੁ ਦੇਇ ॥ ਇਕਨ੍ਹੀ ਦੁਧੁ ਸਮਾਈਐ, ਇਕਿ ਚੁਲ੍ਹੈ ਰਹਨ੍ਹਿ ਚੜੇ ॥ ਇਕਿ ਨਿਹਾਲੀ ਪੈ ਸਵਨ੍ਹਿ, ਇਕਿ ਉਪਰਿ ਰਹਨਿ ਖੜੇ ॥ ਤਿਨ੍ਹਾ ਸਵਾਰੇ ਨਾਨਕਾ, ਜਿਨ ਕਉ ਨਦਰਿ ਕਰੇ ॥੧॥ ਮਹਲਾ ੨ ॥ ਆਪੇ ਸਾਜੇ ਕਰੇ ਆਪਿ, ਜਾਈ ਭਿ ਰਖੈ ਆਪਿ ॥ ਤਿਸੁ ਵਿਚਿ ਜੰਤ ਉਪਾਇ ਕੈ, ਦੇਖੈ ਥਾਪਿ ਉਥਾਪਿ ॥ ਕਿਸ ਨੋ ਕਹੀਐ ਨਾਨਕਾ, ਸਭੁ ਕਿਛੁ ਆਪੇ ਆਪਿ ॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਿਹਾਲੀਂ।

**ਫੁਟਕਲ:** ਆਮ ਰਾਗੀ ਅਤੇ ਪ੍ਰੇਮੀ ਸਜਣ 'ਸਾਜਿਅਨੁ' ਦਾ ਉਚਾਰਨ 'ਸਾਜੀਅਨ' ਕਰਦੇ ਹਨ, ਜੋ ਠੀਕ ਨਹੀਂ। ਮੂਲ ਪਾਠ ਵੇਖਣ ਸਮੇਂ ਅਜਿਹੀ ਅਣਗਹਿਲੀ ਨਹੀਂ ਕਰਨੀ ਚਾਹੀਦੀ।

**ਪਦ ਅਰਥ:** ਭਾਂਡੇ=ਸਰੀਰ ਰੂਪੀ ਭਾਂਡੇ। ਸਾਜਿਅਨੁ=ਬਣਾਏ ਹਨ। ਪੂਰਣੁ=ਪੂਰਨਤਾ। ਸਮਾਈਐ=ਸਮਾਉਂਦਾ ਹੈ। ਚੁਲੈ-ਚੁਲ੍ਹਿਆਂ, ਅੰਗੀਠੀਆਂ ਉਤੇ। ਨਿਹਾਲੀ=ਤੁਲਾਈਆਂ। ਪੈ=ਉਤੇ। ਸਵਨਿ=ਸੌਂਦੇ ਹਨ। ਸਵਾਰੇ=ਸਵਾਰੇਗਾ। ਜਾਈ=ਜਗ੍ਹਾ ਤੇ, ਟਿਕਾਣੇ ਸਿਰ। ਥਾਪਿ=ਬਣਾ ਕੇ। ਉਥਾਪਿ=ਨਾਸ਼ ਕਰਕੇ।

**ਅਰਥ:** ਉਸ (ਸਿਰਜਣਹਾਰ ਵਾਹਿਗੁਰੂ ਜੀ ਨੇ) ਆਪ ਹੀ (ਸਰੀਰ ਰੂਪੀ) ਭਾਂਡੇ ਬਣਾਏ ਹਨ (ਅਤੇ) ਆਪ ਹੀ (ਇਨ੍ਹਾਂ ਨੂੰ) ਪੂਰਨਤਾ ਦੇਂਦਾ ਹੈ (ਭਾਵ ਵਸਤਾਂ ਨਾਲ ਭਰਦਾ ਹੈ)। ਕਈ (ਭਾਂਡਿਆਂ ਵਿਚ) ਦੁੱਧ ਪਾਇਆ ਜਾਂਦਾ ਹੈ, ਕਈ (ਭਾਂਡੇ) ਚੁਲ੍ਹਿਆਂ ਉਤੇ ਚੜ੍ਹੇ ਰਹਿੰਦੇ ਹਨ। ਕਈ (ਮਨੁੱਖ) ਤੁਲਾਈਆਂ ਉਤੇ (ਲੰਮੀਆਂ ਤਾਣ ਕੇ) ਸੌਂਦੇ ਹਨ (ਅਤੇ) ਕਈ (ਪਹਿਰੇਦਾਰਾਂ ਵਾਂਗੂੰ) ਖੜੇ ਰਹਿੰਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਵਾਹਿਗੁਰੂ) ਉਨ੍ਹਾਂ (ਜੀਆਂ ਨੂੰ) ਸਵਾਰੇਗਾ ਜਿਨ੍ਹਾਂ ਉਤੇ (ਓਹ ਆਪਣੀ ਮਿਹਰ ਦੀ) ਨਜ਼ਰ ਕਰੇਗਾ।੧।

(ਵਾਹਿਗੁਰੂ ਜੀ) ਆਪ ਹੀ (ਧਰਤੀ) ਪੈਦਾ ਕਰਕੇ ਆਪ ਹੀ (ਸ੍ਰਿਸ਼ਟੀ) ਬਣਾਉਂਦਾ ਹੈ ਤੇ ਆਪ ਹੀ ਉਸ ਨੂੰ ਟਿਕਾਣੇ ਸਿਰ (ਯੋਗ ਥਾਂ ਤੇ) ਰਖਦਾ ਹੈ। (ਉਸ) ਵਿਚ ਜੀਵ-ਜੰਤੂ ਪੈਦਾ ਕਰਕੇ ਆਪ ਹੀ

ਥਾਪਦਾ ਉਥਾਪਦਾ ਹੈ (ਭਾਵ ਕਦੇ ਬਣਾਂਦਾ ਤੇ ਕਦੇ ਢਾਹ ਦੇਂਦਾ ਹੈ) ਇਹ (ਤਮਾਸ਼ਾ) ਵੇਖਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਵਾਹਿਗੁਰੂ ਤੋਂ ਬਿਨਾਂ) ਹੋਰ ਕਿਸ ਨੂੰ (ਬੇਨਤੀ ਜਾਂ ਹੋਰ ਕੋਈ ਗੱਲ) ਕਹੀਏ (ਜਦੋਂ ਕਿ ਵਾਹਿਗੁਰੂ) ਸਭ ਕੁਝ ਆਪ ਹੀ ਆਪ ਹੈ।੨।

**ਪਉੜੀ ॥ ਵਡੇ ਕੀਆ ਵਡਿਆਈਆ, ਕਿਛੁ ਕਹਣਾ ਕਹਣੁ ਨ ਜਾਇ ॥ ਸੋ ਕਰਤਾ ਕਾਦਰ ਕਰੀਮੁ, ਦੇ ਜੀਆ ਰਿਜਕੁ ਸੰਬਾਹਿ ॥ ਸਾਈ ਕਾਰ ਕਮਾਵਣੀ, ਧੁਰਿ ਛੋਡੀ ਤਿੰਨੈ ਪਾਇ ॥ ਨਾਨਕ, ਏਕੀ ਬਾਹਰੀ, ਹੋਰ ਦੂਜੀ ਨਾਹੀ ਜਾਇ ॥ ਸੋ ਕਰੇ, ਜਿ ਤਿਸੈ ਰਜਾਇ ॥੨੪॥੧॥ਸੁਧੁ॥**

## ਉਚਾਰਨ ਸੇਧ

**ਬਿੰਦੀ ਸਹਿਤ:** ਵਡਿਆਈਆਂ, ਜੀਆਂ, ਸ਼ੁੱਧ।

**ਪਦ ਅਰਥ:** ਕਾਦਰੁ=ਕੁਦਰਤ ਦਾ ਮਾਲਕ। ਕਰੀਮੁ=ਬਖਸ਼ਿੰਦ। ਸੰਬਾਹਿ=ਪਹੁੰਚਾਉਂਦਾ ਹੈ। ਕਾਰ=ਕਿਰਤ। ਧੁਰਿ=ਧੁਰ ਤੋਂ। ਛੋਡੀ=ਛੱਡੀ, ਦਿੱਤੀ। ਜਾਇ=ਜਗ੍ਹਾ, ਟਿਕਾਣਾ। ਰਜਾਇ=ਰਜ਼ਾ, ਹੁਕਮ। ਸੁਧੁ=ਸ਼ੁੱਧ, ਠੀਕ। ਇਸ ਬਾਰੇ ਵਿਸ਼ੇਸ਼ ਵੀਚਾਰ ਪੜ੍ਹੋ ਪੋਥੀ ਪਹਿਲੀ (ਪੰਨਾ ੭੨੫-੨੮)

**ਅਰਥ:** (ਹੇ ਭਾਈ! ਸਭ) ਵੱਡੇ (ਸਾਹਿਬ) ਦੀਆਂ ਵਡਿਆਈਆਂ ਹਨ (ਇਹਨਾਂ ਬਾਰੇ) ਕੁਝ ਆਖਣਾ (ਵੀ ਹੋਵੇ ਤਾਂ) ਆਖਿਆ ਨਹੀਂ ਜਾ ਸਕਦਾ। ਉਹ (ਸ੍ਰਿਸ਼ਟੀ ਦੇ) ਪੈਦਾ ਕਰਨ ਵਾਲਾ ਮਾਲਕ ਬਖਸ਼ਿੰਦ ਹੈ ਅਤੇ ਜੀਆਂ ਨੂੰ (ਰੋਜ਼ੀ) ਰਿਜਕ ਪਹੁੰਚਾਉਂਦਾ ਹੈ। (ਜੀਵ ਨੇ) ਓਹੋ ਸੇਵਾ ਕਮਾਉਣੀ ਹੈ ਜਿਹੜੀ ਧੁਰ ਤੋਂ ਉਸ (ਵਾਹਿਗੁਰੂ ਜੀ) ਨੇ (ਇਸ ਦੇ ਭਾਗਾਂ ਵਿਚ) ਪਾ ਦਿਤੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਇਕ (ਵਾਹਿਗੁਰੂ ਜੀ ਤੋਂ ਬਿਨਾਂ ਜੀਵ ਲਈ) ਹੋਰ ਦੂਜੀ ਕੋਈ ਥਾਂ ਨਹੀਂ ਹੈ। (ਵਾਹਿਗੁਰੂ) ਉਹੋ ਕੁਝ ਕਰੇਗਾ ਜਿਹੜੀ ਉਸਦੀ ਮਰਜ਼ੀ ਹੋਵੇਗੀ।੨੪।੧।ਸੁਧ

## ਅਰਥ ਭੇਦ ਅਤੇ ਨਿਰਣੈ

**ਆਪੇ ਭਾਂਡੇ ਸਾਜਿਅਨੁ, ਆਪੇ ਪੂਰਣੁ ਦੇਇ ॥**

ਇਸ ਪੰਕਤੀ ਵਿਚ 'ਪੂਰਣੁ' ਪਦ ਦੇ ਅਰਥ ਸੰਤ ਅਮੀਰ ਸਿੰਘ ਜੀ ਸੰਪ੍ਰਦਾਈ ਟੀਕਾਕਾਰ ਨੇ 'ਵੰਨੀ' ਕੀਤੇ ਹਨ। ਇਸ ਪਦ ਦੇ ਅਰਥ ਹਨ-ਪੂਰਨਾ; ਭਰਨਾ। ਅਸੀਂ ਜਦੋਂ ਮਕਾਨ ਬਣਾਉਂਦੇ ਹਾਂ, ਨੀਹਾਂ ਭਰਨ ਵੇਲੇ ਜੋ ਖਪੇ ਜਾਂ ਟੋਏ ਰਹਿ ਜਾਂਦੇ ਹਨ, ਉਨ੍ਹਾਂ ਨੂੰ ਛੋਟੇ ਛੋਟੇ ਇੱਟਾ ਦੇ ਟੋਟਿਆਂ ਨਾਲ ਪੂਰ ਦੇਂਦੇ ਹਾਂ। ਇਥੇ ਵੀ 'ਪੂਰਣ' ਪਦ ਦੀ ਵਰਤੋਂ ਉਸੇ ਭਾਵ ਵਿਚ ਹੈ। ਭਾਵ ਜੀਵ ਰੂਪੀ ਭਾਂਡੇ ਵਾਹਿਗੁਰੂ ਜੀ ਨੇ ਆਪ ਹੀ ਬਣਾਏ ਹਨ ਅਤੇ (ਉਹ ਆਪ ਹੀ) ਇਨ੍ਹਾਂ ਭਾਂਡਿਆਂ ਨੂੰ ਭਰਦਾ ਹੈ। ਗੁਰੂ ਰਾਮਦਾਸ ਜੀ ਦਾ ਪਵਿੱਤਰ ਵਾਕ ਹੈ:--

**ਸਚੁ ਸਾਹੁ ਹਮਾਰਾ ਤੂੰ ਧਣੀ, ਸਭੁ ਜਗਤੁ ਵਣਜਾਰਾ ਰਾਮ ਰਾਜੇ॥**
**ਸਭ ਭਾਂਡੇ ਤੁਧੈ ਸਾਜਿਆ, ਵਿਚਿ ਵਸਤੁ ਹਰਿ ਥਾਰਾ ॥** [ਪੰਨਾ ੪੪੯

## ਸਾਰੰਸ਼ ਅਤੇ ਸਿਧਾਂਤ

ਇਸ ਜਗਤ ਦਾ ਦਿਸਦਾ ਪਸਾਰਾ ਅਤੇ ਗੁਪਤ ਵਰਤਾਰਾ ਸਭ ਕੁਝ ਵਾਹਿਗੁਰੂ ਜੀ ਦੀ ਆਪਣੀ ਈਸ੍ਵਰੀ-ਸ਼ਕਤੀ ਦੀ ਪ੍ਰੇਰਨਾ ਨਾਲ ਚਲ ਰਿਹਾ ਹੈ। ਧਰਤੀ, ਚੰਨ, ਸੂਰਜ, ਤਾਰੇ, ਪਾਉਣ, ਪਾਣੀ, ਅਗਨੀ, ਸਾਰੇ ਹੀ ਉਸ 'ਹੁਕਮੀ' ਦੀ ਕਾਰ ਕਮਾ ਰਹੇ ਹਨ। ਜਿਤਨੇ ਜੀਵ, ਜੰਤੂ ਹਨ, ਸਾਰੇ ਹੀ ਪਰਮਾਤਮਾ ਦੀ ਅੰਸ਼ ਹਨ। ਸਭ ਵਿਚ ਅਕਾਲੀ-ਸਤਾ ਭਰਪੂਰ ਹੈ। ਓਹੋ ਹੀ 'ਜਾਗਤ-ਜੋਤਿ' ਹੈ। ਸਾਡਾ ਖਾਣਾ-ਪੀਣਾ, ਚਲਣਾ-ਫਿਰਨਾ, ਬੋਲਣਾ-ਚਾਲਣਾ, ਉਠਣਾ-ਬਹਿਣਾ, ਹੱਸਣਾ-ਖੇਡਣਾ, ਜਾਗਣਾ ਅਤੇ ਸੌਣਾ ਸਭ ਕੁਝ ਉਸ ਅਗੰਮੀ ਜੋਤਿ ਦੇ ਅਧੀਨ ਹੈ। ਜਿਸ ਨੇ ਜੀਵ ਰੂਪੀ ਭਾਂਡੇ ਸਾਜੇ ਅਤੇ ਸੰਵਾਰੇ ਹਨ। ਜਿਵੇਂ ਸੂਰਜ ਇਕ ਹੈ ਅਤੇ ਰੁੱਤਾਂ ਅਨੇਕ ਹਨ, ਤਿਵੇਂ ਹੀ ਕਰਤਾ-ਪੁਰਖ ਜੀ ਇਕ ਹਨ ਅਤੇ ਆਪ ਜੀ ਦੇ ਅਨੇਕਾਂ ਵੇਸ ਹਨ।

ਕੋਈ ਕੰਗਾਲ ਹੈ ਕੋਈ ਧੰਨਵਾਨ ਹੈ, ਕੋਈ ਰੋਗਾਂ ਵਿਚ ਗ੍ਰੱਸਿਆ ਹੋਇਆ ਹੈ, ਕੋਈ ਭੋਗਾਂ ਵਿਚ ਮਸਤ ਹੈ। ਕਿਸੇ ਪਾਸ ਇਕ ਡੰਗ ਖਾਣ ਜੋਗੀ ਰੋਟੀ ਨਹੀਂ, ਕਿਸੇ ਪਾਸ ਪਦਾਰਥਾਂ ਦੇ ਭੰਡਾਰ ਭਰੇ ਪਏ ਹਨ, ਜੋ ਮੁਕਣ ਵਿਚ ਹੀ ਨਹੀਂ ਆਉਂਦੇ। ਕਿਸੇ ਕੋਲ ਪਾਟ-ਪਟੰਬਰ ਅਤੇ ਨਿਵਾਰੀ ਪਲੰਘ ਹਨ, ਕਿਸੇ ਪਾਸ ਗਲੀ ਹੋਈ ਗੋਦੜੀ ਅਤੇ ਧ੍ਰਿੰਗੀ ਮੰਜੀ ਵੀ ਨਹੀਂ। ਕਈ ਸੁੰਦਰ ਮਖ਼ਮਲੀ ਵਿਛੌਣੇ ਵਿਛਾ ਕੇ ਸੁੰਦਰ ਸੇਜਾਂ ਉਤੇ ਸੁਤੇ ਮੌਜਾਂ ਮਾਣ ਰਹੇ ਹਨ, ਕਈ ਲਾਗੇ ਖੜੇ ਹੋਏ (ਪਹਿਰੇਦਾਰੀ) ਕਰ ਰਹੇ ਹਨ। ਕਈ ਮਾਇਆ ਦੇ ਜੰਜਾਲਾਂ ਵਿਚ ਹੁੰਦੇ ਹੋਏ ਵੀ ਨਿਰਲੇਪ ਹਨ। ਇਹ ਕੀ ਹੈ? ਇਹ ਸਭ ਉਸ ਅਨੰਦੀ ਸਾਹਿਬ ਦੀ ਆਪਣੀ ਲੀਲਾ ਹੈ। ਉਹ ਸਾਹਿਬ 'ਸੈਭੰ' ਹੈ। ਉਹ ਮੂਰਤੀਮਾਨ ਨਹੀਂ ਕੀਤਾ ਜਾ ਸਕਦਾ ਹੈ ਅਤੇ ਨਾ ਹੀ ਕਿਸੇ ਪਾਸੋਂ ਘੜਿਆ ਤੇ ਥਾਪਿਆ ਜਾ ਸਕਦਾ ਹੈ:--

**ਥਾਪਿਆ ਨ ਜਾਇ ਕੀਤਾ ਨ ਹੋਇ॥ ਆਪੇ ਆਪਿ ਨਿਰੰਜਨੁ ਸੋਇ॥** [ਜਪੁਜੀ

'ਆਪੇ ਆਪਿ ਨਿਰੰਜਨੁ ਸੋਇ' ਉਹ 'ਆਪਣੇ ਆਪਿ' ਤੋਂ ਬਣਿਆ ਹੈ, ਜਿਵੇਂ ਕਿ ਆਸਾ ਕੀ ਵਾਰ ਦੀ ਪਹਿਲੀ ਪਉੜੀ ਵਿਚ ਗੁਰਦੇਵ ਜੀ ਨੇ ਕਾਦਰ ਤੇ ਕੁਦਰਤਿ ਦੀ ਉਤਪਤੀ ਨੂੰ ਨਿਰੂਪਣ ਕੀਤਾ ਹੈ:–

**ਆਪੀਨ੍ਹੈ ਆਪੁ ਸਾਜਿਓ, ਆਪੀਨ੍ਹੈ ਰਚਿਓ ਨਾਉ ॥**

**ਦੁਯੀ ਕੁਦਰਤਿ ਸਾਜੀਐ, ਕਰਿ ਆਸਣੁ ਡਿਠੋ ਚਾਉ॥**

ਉਸ ਅਨਾਦੀ ਨੇ ਆਪਣੇ ਆਪ ਤੋਂ 'ਆਪੁ' ਨੂੰ ਸਾਜਿਆ, ਅਰਥਾਤ ਨਿਰਗੁਣ ਤੋਂ ਸਰਗੁਣ ਸਰੂਪ ਵਟਾਇਆ ਅਤੇ ਫਿਰ ਪਰਛਿੰਨਾ ਹੋ ਗਿਆ। ਇਸ ਖੇਡ ਨੂੰ ਲਖਣਾ ਅਸੰਭਵ ਹੈ, ਦੁਨੀਆ ਦੇ ਦਾਨਿਆਂ ਨੇ ਸ੍ਰਿਸ਼ਟੀ ਰਚਣ-ਕਾਲ ਬਾਰੇ ਆਪੋ ਆਪਣੇ ਖਿਆਲਾਂ ਦੀ ਕਲਪਨਾ ਕੀਤੀ, ਪਰ ਦਸਵੇਂ ਗੁਰੂ ਜੀ ਨੇ ਸਿਰੇ ਦਾ ਨਿਰਨਾ ਕਰ ਦਿੱਤਾ:--

**ਤੁਮਰਾ ਲਖਾ ਨ ਜਾਇ ਪਸਾਰਾ॥ ਕਿਹ ਬਿਧਿ ਸਜਾ ਪ੍ਰਥਮ ਸੰਸਾਰਾ॥**

ਗੁਰਬਾਣੀ ਦੀ ਸ਼ਬਦਾਵਲੀ ਵਿਚ 'ਆਪਿ' ਪਪੇ ਦੀ ਸਿਹਾਰੀ ਵਾਲਾ ਪਦ ਖ਼ਾਸ ਕਰਕੇ ਵਾਹਿਗੁਰੂ ਜੀ ਲਈ ਵਰਤਿਆ ਗਿਆ ਹੈ, ਮਨੁੱਖ ਲਈ ਘੱਟ। ਜਿਥੇ 'ਆਪੀਨੈ ਆਪੁ' ਪਾਠ ਹੈ, ਉਥੇ

'ਆਪੁ' ਵੀ ਵਾਹਿਗੁਰੂ ਜੀ ਲਈ ਹੈ, ਪਰ ਆਮ ਸ਼ਬਦਾਂ ਵਿਚ 'ਆਪੁ' ਪਪਾ ਔਂਕੜ ਵਾਲਾ ਪਦ ਅਪਣੱਤ, 'ਆਪਾ-ਪਨ', 'ਹਉਮੈਂ' ਦੇ ਅਰਥ ਰਖਦਾ ਹੈ। ਜੀਵ ਦੇ ਅੰਦਰ ਜਦੋਂ ਪਹਿਲਾਂ 'ਆਪੇ ਆਪਿ' ਵਸਦਾ ਹੈ ਤਾਂ ਦੂਜਾ 'ਆਪੁ' ਜਾਂਦਾ ਰਹਿੰਦਾ ਹੈ, ਫਿਰ ਇਸ ਨੂੰ ਸੋਝੀ ਆਉਂਦੀ ਹੈ ਕਿ ਨਾ ਕੋਈ ਕਿਸੇ ਦਾ ਪੁੱਤਰ ਹੈ ਨਾ ਕੋਈ ਕਿਸੇ ਦੀ ਮਾਂ ਹੈ, ਸਾਰੀ ਲੋਕਾਈ ਹੀ ਝੂਠੇ ਭਰਮ ਵਿਚ ਭੁੱਲੀ ਹੋਈ ਹੈ।

ਜਦੋਂ ਅਜਿਹੀ ਮਤ ਮਿਲਦੀ ਹੈ ਫਿਰ ਹਰ ਪਾਸੇ ਵਾਹਿਗੁਰੂ ਜੀ ਦਾ ਪਸਾਰਾ ਅਤੇ ਨਜ਼ਾਰਾ ਨਜ਼ਰੀਂ ਪੈਂਦਾ ਹੈ, ਫਿਰ ਇਹ ਜਗਤ ਸੱਚੇ ਦੀ ਕੋਠੜੀ ਦਾ ਰੂਪ ਅਤੇ ਇਸ ਵਿਚ ਸੱਚੇ ਦਾ ਵਾਸ ਦਿਸਣ ਲਗ ਜਾਂਦਾ ਹੈ। ਫਿਰ 'ਮੈਂ ਮੈਂ' ਮੁਕ ਜਾਂਦੀ ਹੈ, 'ਤੂੰ ਤੂੰ' ਅੰਦਰ ਆ ਜਾਂਦਾ ਹੈ।

ਗੁਰਦੇਵ ਜੀ ਦਾ ਉਚਾਰਨ ਕੀਤਾ ਸ਼ਬਦ ਹੈ "ਆਪੇ ਰਸੀਆ ਆਪਿ ਰਸੁ, ਆਪੇ ਰਾਵਣਹਾਰੁ"। ਇਸੇ ਤਰ੍ਹਾਂ ਉਹ ਸਾਈਂ ਆਪਿ ਹੀ ਵੇਲ ਹੈ, ਆਪਿ ਹੀ ਫੁੱਲ ਹੈ ਤੇ ਆਪੇ ਹੀ ਵਾਸ਼ਨਾ ਲੈਣ ਵਾਲਾ ਭੌਰਾ ਹੈ। ਆਪੇ ਆਪਿ ਤੋਂ ਬਿਨਾਂ ਹੋਰ ਕੁਝ ਵੀ ਨਹੀਂ। ਇਹ ਸੰਸਾਰ ਸਭ 'ਆਪੇ ਆਪਿ' ਦੀ ਰਚੀ ਹੋਈ ਵਾੜੀ ਹੈ ਅਤੇ ਇਸ ਬਾਗ ਦਾ ਮਾਲੀ ਵੀ ਆਪਿ ਹੈ। ਜਿਵੇਂ ਮਾਲੀ ਬੂਟਿਆਂ ਨੂੰ ਪਾਲਣ ਹਿਤ ਪਾਣੀ ਦਿੰਦਾ ਹੈ ਤਿਵੇਂ ਵਾਹਿਗੁਰੂ ਜੀ ਜੀਵ ਰੂਪ ਬੂਟਿਆਂ ਨੂੰ ਆਪਣੀ ਮਿਹਰ ਦਾ ਪਾਣੀ ਪਾ ਕੇ ਸੰਭਾਲਣਾ ਕਰ ਰਹੇ ਹਨ:--

**ਇਹੁ ਜਗੁ ਵਾੜੀ, ਮੇਰਾ ਪ੍ਰਭੁ ਮਾਲੀ॥ ਸਦਾ ਸਮਾਲੇ ਕੋ ਨਾਹੀ ਖਾਲੀ॥**
**ਜੇਹੀ ਵਾਸਨਾ ਪਾਏ, ਤੇਹੀ ਵਰਤੈ, ਵਾਸੂ ਵਾਸੁ ਜਣਾਵਣਿਆ ॥ [ਪੰਨਾ ੧੧੮**

ਇਹ ਵਾਹਿਗੁਰੂ ਜੀ ਦੇ ਆਪਣੇ ਵਸ ਹੈ, ਜਿਹੋ ਜਿਹੀ ਵਾਸ਼ਨਾ ਕਿਸੇ ਭਾਂਡੇ ਅੰਦਰ ਪਾ ਦੇਣ, ਉਸ ਨੇ ਉਹੋ ਜਿਹੀ ਸੁਗੰਧੀ ਫੈਲਾਉਣੀ ਹੈ। ਕਈ ਜੀਵ ਰੂਪ (ਗੁਰਮੁਖ) ਭਾਂਡਿਆਂ ਨੂੰ ਦੁੱਧ (ਅੰਮ੍ਰਿਤ ਨਾਮੁ) ਨਾਲ ਭਰਪੂਰ ਕਰ ਦਿਤਾ ਹੋਇਆ ਹੈ। ਕਈ (ਮਨਮੁਖ) ਵਿਚਾਰੇ ਵਿਸ਼ੇ-ਵਿਕਾਰਾਂ ਦੇ ਚੁਲ੍ਹੇ ਤੇ ਚੜ੍ਹੇ ਰਹਿੰਦੇ ਹਨ, ਕਾਮ ਦੀ ਅਗਨੀ ਵਿਚ ਸੜਦੇ ਰਹਿੰਦੇ ਹਨ। ਕਈ ਅਗਿਆਨਤਾ ਦੀ ਨੀਂਦ ਵਿਚ ਸੁਤੇ ਪਏ ਹਨ। ਜਿਨ੍ਹਾਂ ਉਤੇ 'ਆਪੇ ਆਪਿ' ਦੀ ਨਦਰਿ ਹੈ ਓਹ ਅਠੇ ਪਹਿਰ ਹਜ਼ੂਰੀ ਵਿਚ ਖੜੇ ਸੇਵਾ ਕਰ ਰਹੇ ਹਨ:--

**ਇਕਿ ਖੜੇ ਕਰਹਿ ਤੇਰੀ ਚਾਕਰੀ, ਵਿਣੁ ਨਾਵੈ ਹੋਰੁ ਨ ਭਾਇਆ॥**
**ਹੋਰੁ ਕਾਰ ਵੇਕਾਰ ਹੈ, ਇਕਿ ਸਚੀ ਕਾਰੈ ਲਾਇਆ ॥ [ਪੰਨਾ ੧੩੯**

ਫਿਰ ਗੁਰਦੇਵ ਜੀ ਫੁਰਮਾਉਂਦੇ ਹਨ:–

**ਤਿਨਾ ਸਵਾਰੇ ਨਾਨਕਾ, ਜਿਨ ਕਉ ਨਦਰਿ ਕਰੇ ॥**

ਗੁਰੂ-ਘਰ ਵਿਚ ਸਭ ਨਦਰੀ ਦੀ ਆਪਣੀ ਖੇਡ ਹੈ। ਇਸ ਘਰ ਵਿਚ ਸਾਧਨਾ ਦਾ ਮੁੱਲ ਬਹੁਤ ਥੋੜਾ ਹੈ। ਸਾਧਨ ਚੰਗੇ ਹਨ ਆਤਮ-ਜਾਗ੍ਰਤੀ ਪੈਦਾ ਕਰਨ ਲਈ, ਪਰ ਉਹ ਸਾਨੂੰ ਦਾਤੇ ਨਾਲ ਮੇਲਣ ਦੀ ਸਮਰਥਾ ਨਹੀਂ ਰਖਦੇ। ਦਾਤੇ ਦਾ ਮੇਲ ਦਾਤਾ ਜੀ ਦੇ ਬਖਸ਼ਿਸ਼ ਰੂਪ ਲਹਿਰਿਆਂ ਵਿਚ ਹੈ। ਜੇ ਦਾਤਾ

ਜੀ ਸਾਡੇ ਅੰਦਰ ਜੀਵਣ ਦੀ ਇਕ ਕਣੀ ਪਾ ਦੇਣ ਤਾਂ ਸਾਡੀ ਜੀਵਨ-ਜੁਗਤੀ ਸਫਲੀ ਹੋ ਸਕਦੀ ਹੈ, ਨਹੀਂ ਤਾਂ ਸਾਡੇ ਸਾਧਨ ਕਿਸੇ ਲੇਖੇ ਨਹੀਂ। ਇਸ ਲਈ ਗੁਰੂ ਜੀ ਜੀਵ ਰੂਪੀ ਪਪੀਹੇ ਨੂੰ ਉਪਦੇਸ਼ਦੇ ਹਨ:-

**ਬਬੀਹਾ ਨਾ ਬਿਲਲਾਇ ਨ ਤਰਸਾਇ, ਏਹੁ ਮਨੁ ਖਸਮ ਕਾ ਹੁਕਮੁ ਮੰਨਿ॥**

**ਨਾਨਕ, ਹੁਕਮਿ ਮੰਨਿਐ ਤਿਖ ਉਤਰੈ, ਚੜੈ ਚਵਗਲਿ ਵੰਨੁ ॥ [ਪੰਨਾ ੧੨੮੨**

ਗੁਰਮੁਖਿ-ਪਪੀਹਾ ਹੁਕਮ ਮੰਨ ਕੇ ਨਾਮ-ਅਭਿਆਸ ਦੀ ਕਮਾਈ ਕਰੇ, ਸਭ ਥਾਂ ਤੇ ਸਭ ਜੀਆਂ ਵਿਚ ਉਸ ਨਿਰੰਕਾਰ ਦੀ ਜੋਤਿ ਦਾ ਪ੍ਰਕਾਸ਼ ਵੇਖੇ, ਗੁਰਮੁਖ-ਪਪੀਹਾ ਇਸ ਸਬਕ ਨੂੰ ਪਕਾਏ ਕਿ ਵਾਹਿਗੁਰੂ ਜੀ ਸਰਬ-ਵਿਆਪਕ ਹਨ। ਸਰਬ-ਵਿਆਪਕਤਾ ਦਾ ਸਿਮਰਨ ਪਕਾਉਣ ਦੀ ਲੋੜ ਹੈ। ਇਹ ਸਿਮਰਨ ਵੀ 'ਅੰਮ੍ਰਿਤ' ਹੈ, ਪਰ ਹਰੀ ਗੁਰਮਤਿ ਦੁਆਰਾ ਹੀ ਹਿਰਦੇ ਅੰਦਰ ਵਸਦਾ ਹੈ:--

**ਅੰਮ੍ਰਿਤੁ ਪੀਵੈ ਜਿਸਨੋ ਆਪਿ ਪੀਆਏ ॥ ਗੁਰ ਪਰਸਾਦੀ ਸਹਜਿ ਲਿਵ ਲਾਏ ॥**

**ਪੂਰਨ ਪੂਰਿ ਰਹਿਆ ਸਭ ਆਪੇ, ਗੁਰਮਤਿ ਨਦਰੀ ਆਵਣਿਆ ॥ [ਪੰਨਾ ੧੧੯**

ਜਿਵੇਂ ਪਪੀਹਾ ਸਵਾਂਤੀ ਬੂੰਦ ਲਈ ਤਰਸਦਾ ਤੇ ਵਿਰਲਾਪ ਕਰਦਾ ਰਹਿੰਦਾ ਹੈ ਤਿਵੇਂ ਸਾਡੇ ਹਿਰਦੇ ਵਿਚ 'ਕਰਿ ਕਿਰਪਾ ਦੇਹੁ ਜੀਅ ਦਾਨ' ਦੀ ਰਟ ਲਗੀ ਰਹੇ। ਮੁੜ ਮੁੜ ਜੀਵ ਮੰਗਦਾ ਰਹੇ 'ਕਰਿ ਕਿਰਪਾ ਦੇਹੁ ਜੀਅ ਦਾਨ'। ਜਿਵੇਂ ਸ੍ਰੀ ਹੇਮਕੁੰਟ ਸਾਹਿਬ ਦੇ ਤਪ-ਅਸਥਾਨ ਤੇ ਇਕ ਗੁਰਮੁਖ ਬੀਬੀ ਸ੍ਰੀ ਅਖੰਡ ਪਾਠ ਕਰਦਿਆਂ *'ਗੁਰ ਕਰਦਾ ਨਿਤ ਜੀਅ ਦਾਨਾ ਹੇ' ਵਾਲੀ ਪੰਕਤੀ ਵਿਚ ਅਜਿਹੀ ਲੀਨ ਹੋਈ ਕਿ ਉਸ ਨੂੰ ਆਪਣੇ ਸਰੀਰ ਦੀ ਸੁੱਧ ਬੁੱਧ ਹੀ ਨਾ ਰਹੀ। ਤਿਵੇਂ ਅਸੀਂ ਵੀ ਆਪਣੇ ਅੰਦਰੋਂ ਚਿੰਤਾ ਤੌਖਲੇ ਦੂਰ ਕਰਕੇ ਗੁਰਸਿਖੀ ਮੰਡਲ ਵਿਚ ਵਸਦੇ ਰਸਦੇ ਗੁਰੂ ਸਾਹਿਬਾਂ ਅੱਗੇ ਮੱਥੇ ਟੇਕੀਏ। ਨਿਰੰਕਾਰੀ ਮੰਡਲ ਅਗੇ ਆਪਣਾ ਆਪ ਵਿਛਾਈਏ ਅਤੇ ਭਗਤ ਕਬੀਰ ਜੀ ਵਾਂਗੂੰ ਬ੍ਰਿਹੋਂ ਵਿਚ ਆ ਕੇ ਗਾਵੀਏ:--

**ਕਬੀਰ, ਮੁਹਿ ਮਰਨੈ ਕਾ ਚਾਉ ਹੈ, ਮਰਉ ਤ ਹਰਿ ਕੈ ਦੁਆਰਿ॥**

**ਮਤੁ ਹਰਿ ਪੂਛੈ ਕਉਨੁ ਹੈ, ਪਰਾ ਹਮਾਰੈ ਬਾਰ ॥ [ਪੰਨਾ ੧੩੬੭**

ਇਸ ਤਰ੍ਹਾਂ ਅਵੱਸ਼ ਨਿਰੰਕਾਰ ਜੀ ਦੀ ਵਿਸ਼ੇਸ਼ ਨਦਰਿ ਵਿਚ ਆ ਜਾਵਾਂਗੇ। ਨਦਰ ਵਿਚ ਰਹਿਣਾ ਹਜੂਰੀ ਵਿਚ ਰਹਿਣਾ ਹੈ। ਰਬੀ ਭਾਣੇ ਵਿਚ ਰਹਿਣਾ, ਨਿਰਾਸਤਾ ਨਹੀਂ, ਵਿਗਾਸਤਾ ਹੈ। ਸਿੱਖ ਧਰਮ ਆਸ਼ਾਵਾਦੀ ਹੈ, ਨਿਰਾਸ਼ਾ-ਵਾਦੀ ਨਹੀਂ। ਉਸ ਵੱਡੇ ਸਾਹਿਬ ਦੀਆਂ ਬੇਅੰਤ ਵਡਿਆਈਆਂ ਹਨ, ਜਿਨ੍ਹਾਂ ਦਾ ਵਿਸਥਾਰ ਆਖਣ ਵਿਚ ਨਹੀਂ ਆ ਸਕਦਾ:--

**ਨਹੀਂ ਜਾਨ ਜਾਈ ਕਛੂ ਰੂਪ ਰੇਖੰ॥ ਕਹਾਂ ਬਾਸੁ ਤਾਂ ਕੋ ਫਿਰੈ ਕਉਨ ਭੇਖੰ॥**

**ਕਹਾ ਨਾਮ ਤਾਂ ਕੋ ਕਹਾ ਕੈ ਕਹਾਵੈ ॥**

**ਕਹਾ ਕੈ ਬਖਾਨੋ ਕਹੈ ਮੋ ਨ ਆਵੈ ॥ [ਅਕਾਲ ਉਸਤਤਿ ਪਾ. ੧੦**

ਉਹ ਸਭ ਵਾਹਿਗੁਰੂ ਦਾ ਮਾਲਕ ਹੈ। ਉਹ ਆਪੇ ਦਾਤਾ, ਆਪੇ ਭੁਗਤਾ ਹੈ; ਜਿਸ ਉਪਰ ਕਿਰਪਾ ਕਰਦਾ

---

*ਪੂਰੀ ਜਾਣਕਾਰੀ ਲਈ ਇਸੇ ਕਲਮ ਤੋਂ ਲਿਖੀ ਪੁਸਤਕ 'ਗੁਰਮਤਿ ਬੈਰਾਗ ਦਰਸ਼ਨ' ਪੜ੍ਹੋ ਜੀ।

ਹੈ ਉਸ ਪਾਸੋਂ ਆਪਣਾ ਹੁਕਮ ਮੰਨਾਉਂਦਾ ਹੈ:--

**ਜਿਸ ਨੋ ਕਿਰਪਾਲੁ ਹੋਵੈ ਹਰਿ ਆਪੇ, ਤਿਸ ਨੋ ਹੁਕਮੁ ਮਨਾਵੈ ॥** [ਪੰਨਾ ੫੫੦

ਸਾਰੀ ਖੇਡ ਹੁਕਮ ਮੰਨਣ ਦੀ ਹੈ। ਇਸ ਵਾਰ ਦਾ ਭੋਗ 'ਰਜਾਇ' ਤੇ ਪਾਇਆ ਗਿਆ ਹੈ। ਗੁਰਮਤਿ ਸਿਧਾਂਤ ਇਹ ਹੈ ਕਿ ਅਸੀਂ ਅਕਾਲ ਪੁਰਖ ਜੀ ਦੇ ਕੀਤੇ ਹੋਏ ਕੰਮਾਂ ਨੂੰ ਚੰਗਾ ਮੰਨੀਏ ਅਤੇ ਉਸ ਦੀ ਰਜਾਇ ਵਿਚ ਅਨੰਦਤ ਰਹੀਏ:--

**ਸਭੁ ਕਛੁ ਤਿਸ ਦੈ ਵਸਿ, ਦੂਜੀ ਨਾਹਿ ਜਾਇ ॥**
**ਨਾਨਕ, ਸੁਖ ਅਨਦ ਭਏ, ਪ੍ਰਭ ਕੀ ਮੰਨਿ ਰਜਾਇ ॥** [ਪੰਨਾ ੧੪੨੫



# ੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਰਾਗੁ ਆਸਾ ਬਾਣੀ ਭਗਤਾ ਕੀ ॥ ਕਬੀਰ ਜੀਉ ਨਾਮਦੇਉ ਜੀਉ ਰਵਿਦਾਸ ਜੀਉ ॥ ਆਸਾ ਸ੍ਰੀ ਕਬੀਰ ਜੀਉ ॥ ਗੁਰਚਰਣ ਲਾਗਿ ਹਮ ਬਿਨਵਤਾ, ਪੂਛਤ ਕਹ ਜੀਉ ਪਾਇਆ ॥ ਕਵਨ ਕਾਜਿ ਜਗੁ ਉਪਜੈ ਬਿਨਸੈ, ਕਹਹੁ ਮੋਹਿ ਸਮਝਾਇਆ॥੧॥ ਦੇਵ! ਕਰਹੁ ਦਇਆ, ਮੋਹਿ ਮਾਰਗਿ ਲਾਵਹੁ, ਜਿਤੁ ਭੈ ਬੰਧਨ ਤੂਟੈ ॥ ਜਨਮ ਮਰਨ ਦੁਖ, ਫੇੜ ਕਰਮ ਸੁਖ, ਜੀਅ ਜਨਮ ਤੇ ਛੂਟੈ ॥੧॥ ਰਹਾਉ ॥ ਮਾਇਆ ਫਾਸ ਬੰਧ ਨਹੀਂ ਫਾਰੈ, ਅਰੁ ਮਨ ਸੁੰਨਿ ਨ ਲੂਕੇ ॥ ਆਪਾ ਪਦੁ ਨਿਰਬਾਣੁ ਨ ਚੀਨ੍ਹਿਆ, ਇਨ ਬਿਧਿ ਅਭਿਉ ਨ ਚੂਕੇ ॥ ॥੨॥ ਕਹੀ ਨ ਉਪਜੈ, ਉਪਜੀ ਜਾਣੈ, ਭਾਵ ਅਭਾਵ ਬਿਹੂਣਾ ॥ ਉਦੈ ਅਸਤ ਕੀ ਮਨ ਬੁਧਿ ਨਾਸੀ, ਤਉ ਸਦਾ ਸਹਜਿ ਲਿਵ ਲੀਣਾ ॥੩॥ ਜਿਉ ਪ੍ਰਤਿਬਿੰਬੁ, ਬਿੰਬ ਕਉ ਮਿਲੀ ਹੈ, ਉਦਕ ਕੁੰਭੁ ਬਿਗਰਾਨਾ ॥ ਕਹੁ ਕਬੀਰ, ਐਸਾ ਗੁਣ ਭ੍ਰਮੁ ਭਾਗਾ, ਤਉ ਮਨੁ ਸੁੰਨਿ ਸਮਾਨਾ ॥੪॥੧॥

## ਉਚਾਰਨ ਸੇਧ

**ਬਿੰਦੀ ਸਹਿਤ** : ਚੀਨਿਆਂ, ਕਹੀਂ।

**ਫੁਟਕਲ** :'ਜੀਉ ਪਾਇਆ, ਨੂੰ 'ਜੀ ਉਪਾਇਆ' ਪੜ੍ਹਨਾ ਠੀਕ ਨਹੀਂ (ਵੇਖੋ ਅਗੇ ਅਰਥ ਭੇਦ ਅਤੇ ਨਿਰਣੈ)।

**ਪਦ ਅਰਥ** : ਬਿਨਵਤਾ-ਬੇਨਤੀ ਕਰਦਾ ਹਾਂ। ਜੀਉ-ਜਿੰਦ ਭਾਵ ਜੋਤਿ। ਪਾਇਆ-ਰਖਿਆ। ਕਵਨ ਕਾਜਿ-ਕਿਸ ਕੰਮ ਕਰਕੇ। ਉਪਜੈ-ਪੈਦਾ ਹੁੰਦਾ ਹੈ। ਦੇਵ-ਹੇ (ਗੁਰੂ) ਦੇਵ !। ਫੇੜ ਕਰਮ-ਮਾੜੇ ਕਰਮ। ਮਾਇਆ ਫਾਸ-ਮਾਇਆ ਦੀ ਫਾਹੀ। ਬੰਧ-ਬੰਧਨ। ਨਹੀ ਫਾਰੈ - ਨਹੀਂ ਫਾੜਦਾ (ਭਾਵ ਨਹੀਂ ਕਟਦਾ)। ਸੁੰਨਿ-ਸੁੰਨ (ਅਫੁਰ ਅਵਸਥਾ) ਵਿਚ। ਨ ਲੂਕੇ-ਨਹੀਂ ਲੁਕ ਸਕਦਾ, ਨਹੀਂ ਛਿਪ ਸਕਦਾ। ਆਪਾ-ਨਿਜ ਸਰੂਪ। ਪਦ ਨਿਰਬਾਣ-ਵਾਸ਼ਨਾ ਤੋਂ ਰਹਿਤ ਪਦ। ਨ ਚੀਨ੍ਹਿਆ-ਨਹੀਂ ਪਛਾਣਿਆ। ਅਭਿਉ-ਸੰਸਾ, ਤਰਕ-ਸੰਸਾ ਭ੍ਰਮ ਪੁਣਾ। ਨ ਚੂਕੈ-ਦੂਰ ਨਹੀਂ ਹੁੰਦਾ।ਭਾਵ ਅਭਾਵ -ਸਮਝ ਤੇ ਅਸਮਝ। ਬਿਹੂਣਾ-ਸਖਣਾ, ਖ਼ਾਲੀ। ਉਦੈ ਅਸਤ ਕੀ-ਸੂਰਜ ਚੜ੍ਹਨ ਤੇ ਛਿਪਣ ਦੀ (ਕ੍ਰਿਆ)। ਮਨ ਬੁਧਿ-ਮਨ ਦੀ ਸੋਝੀ। ਪ੍ਰਤਿਬਿੰਬੁ-ਪਰਛਾਵਾਂ, ਅਕਸ। ਬਿੰਬ ਕਉ-ਪਰਛਾਵੇਂ ਨੂੰ। ਉਦਕ-ਪਾਣੀ। ਕੁੰਭੁ-ਘੜਾ। ਬਿਗਰਾਨਾ-ਵਿਗੜਦਾ ਭਾਵ ਟੁਟ ਜਾਂਦਾ ਹੈ।

**ਅਰਥ** : ਗੁਰੂ ਦੀ ਚਰਨੀ ਲਗ ਕੇ ਮੈਂ ਬੇਨਤੀ ਕਰਦਾ ਹਾਂ (ਅਤੇ ਇਹ) ਪੁਛਦਾ ਹਾਂ (ਕਿ ਹੇ ਗੁਰਦੇਵ ਜੀ !) (ਇਸ) ਜੀਵ ਨੂੰ ਕਾਹਦੇ ਲਈ (ਸਰੀਰ ਵਿਚ) ਪਾਇਆ ਗਿਆ (ਭਾਵ ਪੈਦਾ ਕੀਤਾ ਗਿਆ ਹੈ?)। ਕਿਸ ਕੰਮ ਕਰਕੇ ਜਗਤ ਜੰਮਦਾ (ਤੇ) ਮਰਦਾ ਹੈ? (ਇਹ ਗਲ) ਮੈਨੂੰ ਸਮਝਾ ਕੇ (ਦਸੋ

ਜੀ!)।੧।

ਹੇ (ਗੁਰੂ) ਦੇਵ! (ਮੇਰੇ ਉਤੇ) ਦਇਆ ਕਰੋ, ਮੈਨੂੰ (ਜੀਵਨ ਦੇ ਐਸੇ) ਰਸਤੇ ਤੇ ਪਾਓ ਜਿਸ ਨਾਲ (ਜਗਤ ਅਤੇ ਮਾਇਆ ਦੇ) ਡਰ ਵਾਲੇ ਬੰਧਨ ਟੁਟ ਜਾਣ। ਜਨਮ ਮਰਨ ਦੇ ਦੁੱਖ, ਮਾੜੇ ਕਰਮਾਂ ਦੇ ਸੁਖ (ਭਾਵ ਭੋਗ, ਜੋ) ਜੀਵ ਜਨਮ (ਤੋਂ ਲੈ ਕੇ ਮਰਨ ਤਕ ਭੋਗਦਾ ਹੈ, ਉਨ੍ਹਾਂ ਤੋਂ ਛੁਟਕਾਰਾ ਮਿਲ ਜਾਏ) ।੧। ਰਹਾਉ ।

(ਜਦ ਤੱਕ ਜੀਵ) ਮਾਇਆ ਦੀ ਫਾਹੀ (ਅਤੇ ਦੁਨਿਆਵੀ ਡਰ ਵਾਲੇ) ਬੰਧਨਾ ਨੂੰ ਨਹੀਂ ਫਾੜਦਾ (ਭਾਵ ਨਹੀਂ ਕਟਦਾ, ਇਸ ਦਾ) ਮਨ ਅਫੁਰ (ਅਵਸਥਾ) ਵਿਚ ਨਹੀਂ ਲੁੱਕ ਸਕਦਾ । (ਜਦ ਤਕ ਜੀਵ ਨੇ) ਨਿਜ ਸਰੂਪ ਅਤੇ ਵਾਸ਼ਨਾ ਤੋਂ ਰਹਿਤ ਪਦ ਨੂੰ ਨਹੀਂ ਪਛਾਣਿਆ, ਇਸ ਤਰ੍ਹਾਂ (ਨਿਰੀਆਂ ਗਲਾਂ ਬਾਤਾਂ ਪੁਛਣ ਨਾਲ) ਸੰਸਾ (ਤਰਕ ਪੁਣਾ) ਦੂਰ ਨਹੀਂ ਹੋ ਸਕਦਾ ।੨।

(ਜੀਵ ਦੀ ਇਹ ਦਸ਼ਾ ਹੈ ਕਿ ਜਿਹੜੀ ਵਸਤੂ) ਕਿਤੇ ਵੀ ਪੈਦਾ ਨਹੀਂ ਹੁੰਦੀ (ਉਸ ਨੂੰ ਇਹ) ਪੈਦਾ ਹੁੰਦੀ ਸਮਝਦਾ ਹੈ, ਸਮਝ ਅਤੇ, ਅਸਮਝ (ਭਾਵ ਚੰਗੇ ਮੰਦੇ ਦੀ ਵੀਚਾਰ ਤੋਂ ) ਸਖਣਾ (ਹੀ ਰਹਿੰਦਾ) ਹੈ। (ਜਦੋਂ ਸੂਰਜ ਦੇ) ਪ੍ਰਕਾਸ਼ ਹੋਣ (ਅਤੇ ਛਿਪਣ ਵਾਲੀ) ਮਨ ਦੀ ਬੁੱਧੀ ਨਾਸ਼ ਹੋ ਜਾਂਦੀ ਹੈ, (ਓਦੋਂ ਇਹ) ਸਦਾ ਹੀ ਸਹਜ (ਅਵਸਥਾ) ਵਿਚ ਟਿਕ ਜਾਂਦਾ ਹੈ ।੩।

(ਹੇ ਭਾਈ) ਜਿਵੇਂ (ਪਾਣੀ ਦਾ ਭਰਿਆ ਹੋਇਆ) ਘੜਾ (ਜਦ) ਟੁੱਟ ਜਾਵੇ (ਤਾਂ ਉਸ ਵਿਚ ਕਿਸੇ) ਚੀਜ ਦਾ ਪ੍ਰਛਾਵਾਂ (ਉਸ ਚੀਜ਼) ਨਾਲ ਹੀ ਜਾ ਮਿਲਦਾ ਹੈ (ਭਾਵ ਉਸ ਦਾ ਵਖਰਾ ਪਨ ਮੁਕ ਜਾਂਦਾ ਹੈ) । ਕਬੀਰ! (ਤੂੰ) ਆਖ (ਤਿਵੇਂ ਜਦੋਂ) ਇਸ ਤਰਾਂ ਦਾ ਗੁਣ (ਪ੍ਰਗਟ ਹੁੰਦਾ ਹੈ), ਭਰਮ ਦੂਰ ਹੋ ਜਾਂਦਾ ਹੈ ਤਦ ਮਨ ਅਫੁਰ (ਅਵਸਥਾ) ਵਿਚ ਲੀਨ ਹੋ ਜਾਂਦਾ ਹੈ (ਭਾਵ ਜਨਮ ਮਰਣ ਦਾ ਭੈ ਦੂਰ ਹੋ ਜਾਂਦਾ ਹੈ ਤੇ ਜਗਤ ਵਾਹਿਗੁਰੂ ਨਾਲੋਂ ਵਖਰਾ ਨਹੀਂ ਦਿਸਦਾ) ।੪।੧।

## ਅਰਥ ਭੇਦ ਅਤੇ ਨਿਰਣੈ

**ਗੁਰਚਰਣ ਲਾਗਿ ਹਮ ਬਿਨਵਤਾ, ਪੂਛਤ ਕਹ ਜੀਉ ਪਾਇਆ ॥**

ਉਪਰੋਕਤ ਪੰਕਤੀ ਦੇ ਅੰਤਲੇ ਦੋ ਪਦਾਂ ਬਾਰੇ ਸ਼ਬਦਾਰਥ, ਸੰਥਯਾ ਪੋਥੀ ਅਤੇ ਦਰਪਣ ਵਿਚ ਅੰਕਿਤ ਪਦ ਛੇਦ ਪਾਠ ਅਤੇ ਅਰਥਾਂ ਵਿਚ ਅੰਤਰ ਹੈ । ਵਖੋ ਵਖਰੇ ਅਰਥ ਇਉਂ ਹਨ :-

੧. ਗੁਰੋ ਕੇ ਚਰਨ ਲਾਗ ਕਰ ਹਮ ਬੇਨਤੀ ਕਰਕੇ ਪੂਛਤ ਹੈਂ ਕਿਸ ਕਾਰਣ ਕਿਸ ਨਮਿਤ ਕਰਕੇ ਜੀਉ ਨੂੰ ਪਾਯਾ ਹੈ ਸਰੀਰ ਵਿਚ ਵਾ ਕਿਸ ਕਰਕੇ ਉਪਜਾ ਹੈ ਜੀਵ ।

[ਪ੍ਰਯਾਇ ਗੁਰੂ ਗ੍ਰੰਥ ਸਾਹਿਬ-ਪੰਡਿਤ ਚੰਦਾ ਸਿੰਘ ਜੀ

੨. 'ਜੀਉ ਪਾਇਆ' ਵਿਚ 'ਉ' ਦੋਹਾਂ ਲਫਜਾਂ ਨਾਲ ਲਗਦਾ ਹੈ, ਤੇ ਅਰਥ ਕਰਨ ਲਗਿਆਂ ਜੀਉ ਉਪਾਇਆ ਪੜਾਂਗੇ । [ਸ਼ਬਦਾਰਥ

੩. ਸੰਥਯਾ ਪੋਥੀ ਵਿਚ ਵੀ 'ਜੀਉ ਪਾਇਆ' ਪਾਠ ਦਰਜ ਹੈ ।

੪. ਦਰਪਣ ਦੇ ਕਰਤਾ ਨੇ ਪਾਠ 'ਜੀ ਉਪਾਇਆ' ਪਦ ਛੇਦ ਕੀਤਾ ਹੈ । 'ਜੀ' ਦੇ ਅਰਥ ਜੀਵ

ਅਤੇ ਉਪਾਇਆ ਦੇ 'ਅਰਥ ਪੈਦਾ ਕੀਤਾ ਜਾਂਦਾ ਹੈ' ਕੀਤੇ ਹਨ। [ਪੋਥੀ ਤੀਜੀ ਪੰਨਾ ੬੯੬

**ਨਿਰਣੈ** : 'ਜੀ' ਪਦ ਆਦਰ-ਵਾਚੀ ਹੈ, ਜਿੰਦ ਦਾ ਲਖਾਇਕ ਨਹੀਂ ਹੋ ਸਕਦਾ। 'ਜੀਉ ਪਾਇਆ' ਨੂੰ 'ਜੀ ਉਪਾਇਆ' ਸਿਵਾਏ ਪ੍ਰੋ. ਸਾਹਿਬ ਸਿੰਘ ਤੋਂ ਕਿਸੇ ਟੀਕਾਕਾਰ ਨੇ ਪਦ ਛੇਦ ਨਹੀਂ ਕੀਤਾ। ਹਾਂ, ਅਰਥ ਕਰਨ ਵੇਲੇ ਸੰਪ੍ਰਦਾਈ ਅਤੇ ਬਾਕੀ ਟੀਕਾਕਾਰਾਂ ਦੀ ਇਕੋ ਸੁਰ ਹੈ। ਉਹ ਹੈ : ਜੀਉ ਪੈਦਾ ਕੀਤਾ ਹੈ।

ਪ੍ਰਸ਼ਨ ਇਹ ਉਠਦਾ ਹੈ ਕੀ ਜੀਵ ਆਤਮਾ ਵੀ ਜਗਤ ਦੀਆਂ ਹੋਰ ਵਸਤੂਆਂ ਵਾਂਗ ਪੈਦਾ ਕੀਤੀ ਜਾਂਦੀ ਹੈ? ਜੇ ਗੁਰਬਾਣੀ ਦਾ ਅਧਿਐਨ ਕਰੀਏ ਤਾਂ ਇਸ ਬਾਰੇ ਇਹ ਚਾਨਣ ਹੁੰਦਾ ਹੈ ਕਿ ਸਰੀਰ ਰੂਪੀ ਰਥ ਬਦਲਦੇ ਰਹਿੰਦੇ ਹਨ ਪਰ ਜੀਵਾਤਮਾ ਓਹੀ ਰਹਿੰਦੀ ਹੈ। ਇਸ ਤਰ੍ਹਾਂ ਸਰੀਰ ਵਿਚ ਜਿੰਦ ਰਖਣ ਵਾਲੀ ਸੇਧ ਹੇਠ ਲਿਖੀ ਪੰਗਤੀ ਤੋਂ ਵੀ ਮਿਲਦੀ ਹੈ :

**ਜੀਉ ਪਾਇ, ਪਿੰਡੁ ਜਿਨਿ ਸਾਜਿਆ, ਦਿਤਾ ਪੈਨਣੁ ਖਾਣੁ ॥**

ਇਸ ਪੰਗਤੀ ਵਿਚ ਪਿੰਡ (ਸਰੀਰ) ਨੂੰ ਬਣਾ ਕੇ ਉਸ ਵਿਚ ਜੀਉ (ਜੀਵਾਤਮਾ) ਟਿਕਾਉਣ ਦਾ ਭਾਵ ਸਪਸ਼ਟ ਹੈ। ਇਸੇ ਤਰਾਂ ਅਨੰਦ ਬਾਣੀ ਵਿਚ ਵੀ ਇਸ ਸੇਧ ਨੂੰ ਕਾਇਮ ਰਖਿਆ ਗਿਆ ਹੈ :

**ਏ ਸਰੀਰਾ ਮੇਰਿਆ ਹਰਿ ਤੁਮ ਮਹਿ ਜੋਤਿ ਰਖੀ,**
**ਤਾਂ ਤੂ ਜਗ ਮਹਿ ਆਇਆ ॥** [ਪੰਨਾ ੯੨੧

'ਪਾਇ' ਪਦ ਦੇ ਅਰਥ ਪਾਉਣ ਭਾਵ 'ਰਖਣ' ਦੇ ਹਨ। ਇਹ ਨਹੀਂ ਕਿ 'ਜੀਉ' ਪਦ ਦਾ ਊੜਾ ਲੈ ਕੇ 'ਉਪਾਇ' ਪਦ ਬਣਾ ਕੇ ਅਰਥ ਕੀਤੇ ਜਾਣ। 'ਜੀਉ ਪਾਇ ਦੇ ਅਰਥ 'ਜਿੰਦ ਰਖਣ ਵਾਲੀ ਅਥਵਾ ਜੀਵ ਪਾਉਣ ਵਾਲੀ' ਧਾਰਨਾ ਠੀਕ ਹੈ। ਇਸ ਦੀ ਪੁਸ਼ਟੀ ਲਈ ਹੇਠ ਲਿਖਿਆ ਅਕਟ ਪਰਮਾਣ ਪਾਠਕਾਂ ਦੇ ਸਾਹਮਣੇ ਹਨ :-

**ਜੀਉ ਪਾਇ, ਮਾਸੁ ਮੁਹਿ ਮਿਲਿਆ, ਹਡੁ ਚੰਮੁ ਤਨੁ ਮਾਸੁ ॥** [ਪੰਨਾ ੧੨੮੯

ਉਪਰੋਕਤ ਪੰਕਤੀ ਦੇ ਸ਼ਬਦਾਰਥੀ ਵਿਦਵਾਨਾਂ ਨੇ ਆਪਣੀ ਧਾਰਨਾ ਦੇ - ਉਲਟ ਅਰਥ ਕੀਤੇ ਹਨ - ਜਦੋਂ ਜਾਨ ਪਾਈ। ਇਹ ਅਰਥ ਉਨ੍ਹਾਂ ਦੇ ਫੁਟ ਨੋਟ 'ੳ' ਉਪਰੋਕਤ ਦੇ ਵਿਪਰੀਤ ਅਤੇ ਸ੍ਵੈ-ਵਿਰੋਧੀ ਹਨ। ਪੁਰਾਤਨ ਟੀਕਿਆਂ ਦੇ ਹਰੇਕ ਅਰਥ ਨੂੰ ਅਗੇ ਤੋਂ ਅਗੇ ਲਿਜਾਣ ਵਾਲੀ ਪਰਪਾਟੀ ਠੀਕ ਨਹੀਂ। ਚਾਹੀਦਾ ਇਹ ਹੈ ਕਿ ਸ਼ਬਦ-ਸੁਰਤਿ ਦੇ ਅਭਿਆਸ ਨਾਲ ਨਵੇਂ ਵੀਚਾਰ ਅਗੇ ਲਿਆਂਦੇ ਜਾਣ। ਗੁਰਬਾਣੀ ਵਿਚੋਂ ਸ਼ਬਦ ਪਰਮਾਣਾਦੀ ਸੇਧ ਲੈ ਕੇ ਹੀ ਅਰਥ ਵਿਆਖਿਆ ਦਾ ਵਿਕਾਸ ਹੋ ਸਕਦਾ ਹੈ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਭਗਤ ਕਬੀਰ ਜੀ ਨੇ ਆਪਣੇ ਗੁਰਦੇਵ ਜੀ ਪਾਸੋਂ ਬੇਨਤੀ ਰੂਪ ਵਿਚ ਇਕ ਪ੍ਰਸ਼ਨ ਪੁਛਿਆ ਹੈ ਕਿ ਜਿਹੜੇ ਜੀਵ ਜਗਤ ਨਾਲ ਜੁੜੇ ਹੋਏ ਹਨ ਅਤੇ ਰੱਬ ਨਾਲੋਂ ਵਿਛੜੇ ਹੋਏ ਹਨ, ਉਨ੍ਹਾਂ ਦੇ ਮਿਲਾਪ ਦਾ ਸਾਧਨ ਕੀ ਹੋ ਸਕਦਾ ਹੈ ? ਸੰਖਿਪ ਜਿਹੇ ਉਤਰ ਵਿਚ ਆਪ ਜੀ ਨੇ ਇਸ ਘੁੰਡੀ ਨੂੰ ਇਉਂ ਖੋਲ੍ਹਿਆ ਹੈ ਕਿ ਜੀਵ ਉਤੇ ਮਾਇਆ ਦਾ ਵੱਡਾ ਪ੍ਰਭਾਵ ਹੈ ਜਿਸ ਦੇ ਫਲ ਸਰੂਪ ਮਨ ਦੇ ਸੰਕਲਪ

ਤੇ ਵਿਕਲਪ ਮੁਕਣ ਵਿਚ ਨਹੀਂ ਆਉਂਦੇ । ਇਨ੍ਹਾਂ ਦੀ ਅਪੂਰਤੀ ਹੀ ਜੀਵ ਨੂੰ ਆਵਾਗਉਣ ਵਿਚ ਪਾਉਂਦੀ ਹੈ । ਜੇ ਇਸ ਵਿਸ਼ਵ ਨੂੰ ਹਰੀ ਦਾ ਰੂਪ ਸਮਝ ਲਿਆ ਜਾਏ ਤਾਂ ਜਗਤ ਦੀ ਹੋਂਦ ਹੀ ਮੁੱਕ ਜਾਂਦੀ ਹੈ । ਜਦੋਂ ਤਕ ਸੰਸਾ-ਬ੍ਰਿਤੀ ਦਾ ਅਭਾਵ ਨਹੀਂ ਹੁੰਦਾ, ਨਿਰਗੁਣ ਬ੍ਰਹਮ ਵਿਚ ਸਮਾਈ ਹੋਣੀ ਅਸੰਭਵ ਹੈ। 'ਜੋਤਿ ਸਰੂਪ ਅਨਾਹਦੁ ਵਾਜਿਆ' ਨੂੰ ਅਨੁਭਵ ਕਰਨਾ, ਇਸ ਦਾ ਅਲੌਕਿਕ ਰਸ ਮਾਣਨਾ, ਸਹਜ-ਅਵਸਥਾ ਵਿਚ ਲਿਵਲੀਨ ਹੋਣ ਦਾ ਪ੍ਰਤੀਕ ਹੈ । ਜਦੋਂ ''ਸਾਗਰ ਮਹਿ ਬੂੰਦ ਬੂੰਦ ਮਹਿ ਸਾਗਰੁ'' (ਪੰ. ੮੭੫) ਵਾਲਾ ਗਿਆਨ ਦ੍ਰਿੜ ਹੋ ਜਾਂਦਾ ਹੈ, ਫਿਰ ਨਾ ਜੀਵ ਦੀ ਵੱਖਰੀ ਹਸਤੀ ਰਹਿੰਦੀ ਹੈ ਨਾ ਕੋਈ ਪ੍ਰਸ਼ਨ ਉਠਦਾ ਹੈ । 'ਸੁੰਨਹਿ ਸੁੰਨੁ ਮਿਲਿਆ ਸਮਦਰਸੀ ਪਵਨ ਰੂਪ ਹੋਇ ਜਾਵਹਿਗੇ' ਵਾਲੀ ਅਫੁਰ ਅਵਸਥਾ ਬਣ ਜਾਂਦੀ ਹੈ ।

**ਆਸਾ ॥ ਗਜ ਸਾਢੇ ਤੈ ਤੈ ਧੋਤੀਆ, ਤਿਹਰੇ ਪਾਇਨਿ ਤਗ ॥ ਗਲੀ ਜਿਨ੍ਾ ਜਪਮਾਲੀਆ, ਲੋਟੇ ਹਥਿ ਨਿਬਗ ॥ ਓਇ ਹਰਿ ਕੇ ਸੰਤ ਨ ਆਖੀਅਹਿ, ਬਾਨਾਰਸਿ ਕੇ ਠਗ ॥੧॥ ਐਸੇ ਸੰਤ, ਨ ਮੋਕਉ ਭਾਵਹਿ ॥ ਡਾਲਾ ਸਿਉ ਪੇਡਾ ਗਟਕਾਵਹਿ ॥੧॥ ਰਹਾਉ ॥ ਬਾਸਨ ਮਾਂਜਿ ਚਰਾਵਹਿ ਊਪਰਿ, ਕਾਠੀ ਧੋਇ ਜਲਾਵਹਿ ॥ ਬਸੁਧਾ ਖੋਦਿ ਕਰਹਿ ਦੁਇ ਚੂਲ੍ਹੇ, ਸਾਰੇ ਮਾਣਸ ਖਾਵਹਿ ॥੨॥ ਓਇ ਪਾਪੀ ਸਦਾ ਫਿਰਹਿ ਅਪਰਾਧੀ, ਮੁਖਹੁ ਅਪਰਸ ਕਹਾਵਹਿ ॥ ਸਦਾ ਸਦਾ ਫਿਰਹਿ ਅਭਿਮਾਨੀ, ਸਗਲ ਕੁਟੰਬ ਡੁਬਾਵਹਿ ॥੩॥ ਜਿਤੁ ਕੋ ਲਾਇਆ ਤਿਤ ਹੀ ਲਾਗਾ, ਤੈਸੇ ਕਰਮ ਕਮਾਵੈ ॥ ਕਹੁ ਕਬੀਰ ਜਿਸੁ ਸਤਿਗੁਰੁ ਭੇਟੈ, ਪੁਨਰਪਿ ਜਨਮਿ ਨ ਆਵੈ ॥੪॥੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਧੋਤੀਆਂ, ਗਲੀਂ, ਜਪਮਾਲੀਆਂ, ਆਖੀਅਹਿਂ, ਭਾਵਹਿਂ, ਗਟਕਾਵਹਿਂ, ਚਰਾਵਹਿਂ, ਜਲਾਵਹਿਂ, ਕਰਹਿਂ, ਖਾਵਹਿਂ,ਕਹਾਵਹਿਂ, ਫਿਰਹਿਂ, ਡੁਬਾਵਹਿਂ ।

**ਫੁਟਕਲ :** (੧) ਅਰਥ ਬੋਧ ਦੀ ਸਹੂਲਤ ਲਈ 'ਗਜ' ਪਦ ਨੂੰ 'ਗਜ਼' ਉਚਾਰਨਾ ਹੀ ਚੰਗਾ ਲਗਦਾ ਹੈ ਕਿਉਂਕਿ 'ਗਜ' ਦੇ ਅਰਥ ਹਾਥੀ ਵੀ ਹਨ ਅਤੇ 'ਗਜ਼' ਕਛਣ, ਮਾਪਣ ਵਾਲਾ ਇਕ ਪੈਮਾਨਾ ਵੀ ਹੈ। 'ਗਜੀ ਨ ਮਿਨੀਐ....' (ਭਾਵ ਗਜ਼ਾਂ ਨਾਲ ਨਹੀਂ ਮਾਪਿਆ ਜਾ ਸਕਦਾ)।

(੨) ਗੁਰਬਾਣੀ ਵਿਆਕਰਣ ਅਨੁਸਾਰ 'ਲੋਟੇ ਹਥਿ ਨਿਬਗ' ਨੂੰ 'ਲੋਟੇ ਹਥਿਨਿ ਬਗ' ਪਦ ਛੇਦ ਕਰਨਾ ਠੀਕ ਨਹੀਂ ਹੈ।

**ਪਦ ਅਰਥ :** ਤਿਹਰੇ-ਤਿੰਨ ਤਹਿਆਂ ਵਾਲੇ,। ਤਗ-ਧਾਗੇ ਭਾਵ ਜਨੇਊ । ਗਲੀ-ਗੱਲਾਂ ਵਿਚ । ਜਮਪਾਲੀਆਂ-ਮਾਲਾਂ,ਸਿਮਰਨੀਆਂ। ਨਿਬਗ-ਬਹੁਤ ਚਿੱਟੇ,ਲਿਸ਼ਕੇ ਹੋਏ। ਡਾਲਾ ਸਿਉ- ਟਾਹਣੀਆਂ ਸਮੇਤ । ਪੇਡਾ-ਪੇੜ, ਦਰਖਤ । ਗਟਕਾਵਹਿ-ਖਾ ਜਾਂਦੇ ਹਨ । ਬਾਸਨ-ਬਰਤਨ, ਭਾਂਡੇ । ਬਸੁਧਾ-ਧਰਤੀ। ਚੂਲੇ-ਚੁਲ੍ਹੇ। ਸਾਰੇ-ਸਬੂਤੇ । ਮਾਣਸ-ਮਨੁੱਖ। ਖਾਵਹਿ-ਖਾ ਜਾਂਦੇ ਹਨ। ਅਪਰਸ-ਨਾ ਛੋਹਣ ਵਾਲੇ । ਪੁਨਰਪਿ-ਫਿਰ

**ਅਰਥ** : (ਜਿਹੜੇ ਕਰਮਕਾਂਡੀ ਲੋਕ) ਸਾਢੇ ਤਿੰਨ ਤਿੰਨ ਗਜ਼ (ਲੰਮੀਆਂ) ਧੋਤੀਆਂ (ਬੰਨ੍ਹਦੇ ਅਤੇ) ਤਿੰਨ ਤਹਿਆਂ ਵਾਲੇ ਜਨੇਊ ਪਾਂਦੇ ਹਨ, ਜਿਨ੍ਹਾਂ ਦੇ ਗੱਲਾਂ ਵਿਚ ਮਾਲਾਂ (ਸਿਮਰਨੀਆਂ, ਪਾਈਆਂ ਹੁੰਦੀਆਂ ਹਨ.) ਹੱਥਾਂ ਵਿੱਚ ਚਿੱਟੇ (ਲਿਸ਼ਕੇ ਹੋਏ) ਲੋਟੇ (ਫੜੇ ਹੁੰਦੇ ਹਨ), ਓਹ ਹਰੀ ਦੇ ਸੰਤ ਨਹੀਂ ਆਖੇ ਜਾ ਸਕਦੇ, (ਅਸਲ ਵਿਚ ਓਹ) ਬਨਾਰਸ ਦੇ ਠੱਗ (ਹੀ ਹੁੰਦੇ) ਹਨ ।੧।

ਅਜਿਹੇ ਸੰਤ ਮੈਨੂੰ ਚੰਗੇ ਨਹੀਂ ਲਗਦੇ, ਜਿਹੜੇ ਟਾਹਣੀਆਂ ਸਮੇਤ (ਪੂਰਾ) ਦਰਖਤ ਹੀ ਖਾ ਜਾਂਦੇ ਹਨ (ਭਾਵ ਮੁਰਗੇ ਤਾਂ ਕੀ ਮਨੁੱਖ ਅਤੇ ਹੋਰ ਸਾਰਾ ਮਾਲ ਪਦਾਰਥ ਹੜਪ ਕਰ ਜਾਂਦੇ ਹਨ) ।੧। ਰਹਾਉ । (ਐਸੇ ਸੰਤ ਚੰਗੀ ਤਰਾਂ ) ਭਾਂਡੇ ਮਾਂਜ ਕੇ (ਚੁਲੇ) ਉਪਰ ਚੜ੍ਹਾਉਂਦੇ ਹਨ (ਅਤੇ) ਲਕੜਾਂ ਧੋ ਕੇ ਬਾਲਦੇ ਹਨ, ਧਰਤੀ ਖੋਦ ਕੇ ਦੋ ਚੁਲ੍ਹੇ ਬਣਾ ਲੈਂਦੇ ਹਨ (ਪਰ ਉਨ੍ਹਾਂ ਦੀ ਅੰਦਰਲੀਆਂ ਕਰਤੂਤਾਂ ਇਹੋ ਜਿਹੀਆਂ ਹਨ ਕਿ ਉਹ) ਸਬੂਤੇ ਮਨੁੱਖ ਹੀ ਖਾ ਜਾਂਦੇ ਹਨ (ਭਾਵ ਮਾਇਆ ਦੇ ਲਾਲਚ ਪਿਛੇ ਮਨੁੱਖਾਂ ਨੂੰ ਜਾਨੋ ਮਾਰ ਦਿੰਦੇ ਹਨ)।੨।

ਓਹ ਪਾਪੀ, ਸਦਾ ਅਪਰਾਧੀ (ਮੰਦ ਕਰਮੀ ਭਾਵਨਾ ਨਾਲ) ਫਿਰਦੇ ਰਹਿੰਦੇ ਹਨ, (ਉਂਜ ਲੋਕਾਂ ਦੇ) ਮੂੰਹੋਂ (ਆਪਣੇ ਆਪ ਨੂੰ) ਅਪਰਸ ਸਦਾਉਂਦੇ ਹਨ। (ਉਹ) ਅਹੰਕਾਰੀ ਸਦਾ ਹੀ (ਅਹੰਕਾਰ ਵਿਚ ਆਫਰੇ) ਫਿਰਦੇ ਹਨ (ਅਤੇ ਆਪਣੇ) ਸਾਰੇ ਪਰਿਵਾਰ ਭੀ ਡੋਬ ਲੈਂਦੇ ਹਨ ।੩।

(ਅੰਤਲੇ ਪਦੇ ਵਿਚ ਮਨੁੱਖ ਦੀ ਬੇ-ਬੱਸੀ ਨੂੰ ਨਿਰੂਪਣ ਕਰਦੇ ਹੋਏ ਫੁਰਮਾਉਂਦੇ ਹਨ ਕਿ) ਜਿਸ ਪਾਸੇ ਕਿਸੇ (ਮਨੁੱਖ ਨੂੰ ਵਾਹਿਗੁਰੂ ਜੀ ਨੇ) ਲਾਇਆ ਹੈ (ਉਹ) ਉਸ ਪਾਸੇ ਲੱਗਾ (ਹੋਇਆ ਹੈ ਅਤੇ ਉਹ) ਓਹੋ ਜਿਹੇ ਕਰਮ ਕਮਾਉਂਦਾ ਹੈ । ਕਬੀਰ ! (ਤੂੰ ਇਹ) ਆਖ, ਜਿਸ (ਜਗਿਆਸੂ) ਨੂੰ ਸਤਿਗੁਰੂ ਮਿਲ ਪੈਂਦਾ ਹੈ (ਉਹ ਸਤਿਵਾਦੀ ਜੀਵਨ ਵਾਲਾ ਬਣ ਜਾਂਦਾ ਹੈ ਅਤੇ) ਮੁੜ ਕੇ ਜਨਮ (ਮਰਨ ਦੇ ਗੇੜ) ਵਿਚ ਨਹੀਂ ਆਉਂਦਾ ।੪।੨।

## ਸਾਰੰਸ਼ ਅਤੇ ਸਿਧਾਂਤ

ਇਕ ਪਾਸੇ ਸੰਤ ਪੁਰਸ਼ਾਂ ਦੀ ਪੋਸ਼ਾਕ (ਬਾਣਾ) ਵੇਖ ਕੇ ਲੋਕਾਂ ਦੇ ਮਨਾਂ ਵਿਚ ਸੁਭਾਵਕ ਹੀ ਸ਼ਰਧਾ ਤੇ ਸਤਿਕਾਰ ਉਤਪੰਨ ਹੁੰਦੇ ਹਨ, ਪਰ ਦੂਜੇ ਪਾਸੇ ਸੰਸਾਰ ਵਿਚ 'ਅਖੀ ਤ ਮੀਟਹਿ ਨਾਕ ਪਕੜਹਿ, ਠਗਣ ਕਉ ਸੰਸਾਰ' ਵਾਲੇ ਬਨਾਉਟੀ ਸੰਤਾਂ ਦੇ ਟੋਲਿਆਂ ਦੀ ਭੀ ਕੋਈ ਥੁੜ ਨਹੀਂ ।

ਇਸ ਸ਼ਬਦ ਵਿਚ ਭਗਤ ਜੀ ਨੇ ਭੇਖੀ ਸੰਤਾਂ ਦੀ ਕਿਰਿਆ ਦਾ ਵਰਣਨ ਕੀਤਾ ਹੈ । ਆਪਣੇ ਮੂੰਹੋਂ ਅਪਰਸ ਕਹਾਉਣ ਵਾਲਿਆਂ ਦਾ ਵਿਸਥਾਰ ਸਾਡੀ ਸੂਝ ਬੂਝ ਲਈ ਦਿਤਾ ਹੈ ਤਾਂ ਜੋ ਅਸੀਂ ਠੱਗੀ ਦੇ ਜਾਲ ਵਿਚ ਫਸਣ ਤੋਂ ਬਚ ਸਕੀਏ । ਅਜ ਕਲ ਭੇਖ ਦਾ ਇਤਨਾ ਪ੍ਰਭਾਵ ਹੈ ਕਿ ਭੋਲੇ ਭਾਲੇ ਸ਼ਰਧਾਲੂ ਕਮਲੀ ਤੇ ਕਰਮੰਡਲਾਂ ਵਾਲੇ ਸੰਤਾਂ ਦੀਆਂ ਮੋਮੋਠਗਣੀਆਂ ਗੱਲਾਂ ਵਿਚ ਫਸ ਕੇ ਆਪਣੇ ਤਨ ਤੇ ਧਨ ਦੀ ਬਰਬਾਦੀ ਕਰ ਲੈਂਦੇ ਹਨ । ਸਿਖਾਂ ਨੂੰ ਇਸ ਪਖੋਂ ਚੇਤੰਨ ਹੋਣਾ ਚਾਹੀਦਾ ਹੈ ।

ਇਹ ਸ਼ਬਦ ਦੀ ਅੰਤਲੀ ਪੰਕਤੀ ਵਿਚ ''ਜਿਤੁ ਕੋ ਲਾਇਆ ਤਿਤ ਹੀ ਲਾਗਾ, ਤੈਸੇ ਕਰਮ ਕਮਾਵੈ' ਦਾ ਸੰਕੇਤ ਦੇ ਕੇ ਭਗਤ ਜੀ ਦੋਸ਼ ਤੋਂ ਰਹਿਤ ਬ੍ਰਹਮ ਅਵਸਥਾ ਵਿਚ ਚਲੇ ਜਾਂਦੇ ਹਨ । ਸਿਰੇ ਦੀ

ਗਲ ਇਹ ਹੈ ਕਿ ਜਿਸ ਨੂੰ ਪੂਰਾ ਸਤਿਗੁਰੂ ਮਿਲ ਪੈਂਦਾ ਹੈ ਓਹ ਜਨਮ ਮਰਨ ਦੇ ਗੇੜ ਵਿਚ ਨਹੀਂ ਆਉਂਦਾ । ਓਹ ਪਖੰਡਬਾਜ਼ੀ ਤੋਂ ਉਪਰ ਉਠ ਜਾਂਦਾ ਹੈ । ਸਾਸ ਸਾਸ ਸਾਈਂ ਦਾ ਨਾਮ-ਸਿਮਰਨ ਕਰਕੇ ਉਸ ਦਾ ਰੂਪ ਵਟੀਜ ਕੇ 'ਹਰਿ ਕਾ ਸੰਤੁ ਹਰਿ ਕੀ ਹਰਿ ਮੂਰਤਿ ॥ (ਪੰਨਾ੧੧੩੪) ਬਣ ਜਾਂਦਾ ਹੈ ।

**ਆਸਾ ॥ ਬਾਪਿ, ਦਿਲਾਸਾ ਮੇਰੋ ਕੀਨਾ ॥ ਸੇਜ ਸੁਖਾਲੀ, ਮੁਖਿ ਅੰਮ੍ਰਿਤੁ ਦੀਨਾ ॥ ਤਿਸੁ ਬਾਪ ਕਉ, ਕਿਉ ਮਨਹੁ ਵਿਸਾਰੀ ॥ ਆਗੈ ਗਇਆ, ਨ ਬਾਜੀ ਹਾਰੀ ॥੧॥ ਮੁਈ ਮੇਰੀ ਮਾਈ, ਹਉ ਖਰਾ ਸੁਖਾਲਾ ॥ ਪਹਿਰਉ ਨਹੀ ਦਗਲੀ, ਲਗੈ ਨ ਪਾਲਾ ॥ ੧ ॥ ਰਹਾਉ ॥ ਬਲਿ ਤਿਸੁ ਬਾਪੈ, ਜਿਨਿ ਹਉ ਜਾਇਆ ॥ ਪੰਚਾ ਤੇ, ਮੇਰਾ ਸੰਗੁ ਚੁਕਾਇਆ ॥ ਪੰਚ ਮਾਰਿ, ਪਾਵਾ ਤਲਿ ਦੀਨੇ ॥ ਹਰਿ ਸਿਮਰਨਿ, ਮੇਰਾ ਮਨੁ ਤਨੁ ਭੀਨੇ ॥ ੨ ॥ ਪਿਤਾ ਹਮਾਰੋ, ਵਡ ਗੋਸਾਈ ॥ ਤਿਸੁ ਪਿਤਾ ਪਹਿ, ਹਉ ਕਿਉ ਕਰਿ ਜਾਈ ॥ ਸਤਿਗੁਰ ਮਿਲੇ ਤ ਮਾਰਗੁ ਦਿਖਾਇਆ ॥ ਜਗਤ ਪਿਤਾ, ਮੇਰੈ ਮਨਿ ਭਾਇਆ ॥ ੩ ॥ ਹਉ ਪੂਤੁ ਤੇਰਾ, ਤੂੰ ਬਾਪੁ ਮੇਰਾ ॥ ਏਕੈ ਠਾਹਰ, ਦੁਹਾ ਬਸੇਰਾ ॥ ਕਹੁ ਕਬੀਰ, ਜਨਿ ਏਕੋ ਬੂਝਿਆ ॥ ਗੁਰ ਪਸਾਦਿ ਮੈ ਸਭੁ ਕਿਛੁ ਸੂਝਿਆ ॥੪॥੩॥**

## ਉਚਾਰਨ ਸੇਧ

**ਬਿੰਦੀ ਸਹਿਤ** : ਕਿਉਂ, ਮਨਹੁ, ਵਿਸਾਰੀਂ, ਹਾਰੀਂ, ਹਉਂ, ਪਹਿਰਉਂ, ਨਹੀਂ, ਪੰਚਾਂ, ਪਾਵਾਂ, ਗੋਸਾਈਂ, ਜਾਈਂ, ਦੁਹਾਂ ।

**ਪਦ ਅਰਥ** : ਬਾਪਿ-ਪਿਉ ਨੇ । ਦਿਲਾਸਾ- ਢਾਰਸ, ਭਾਵ ਆਸਰਾ । ਵਿਸਾਰੀ-ਭੁਲਾਵਾਂ । ਹਾਰੀ-ਹਾਰਾਂ। ਮਾਈ-ਮਾਂ, (ਭਾਵ ਮਾਇਆ)। ਖਰਾ-ਬਹੁਤ। ਪਹਿਰਉ ਨਹੀਂ-(ਮੈਂ) ਨਹੀਂ ਪਹਿਨਾਂ (ਪਾਵਾਂਗਾ) । ਦਗਲੀ-ਰੂਈ ਵਾਲੀ ਕੁੜਤੀ, ਫਕੀਰਾਂਵਾਲੀ ਗੋਦੜੀ । ਪਾਲਾ-ਸਰਦੀ । ਜਾਇਆ-ਜਨਮ ਦਿੱਤਾ । ਪਾਵਾ ਤਲਿ-ਪੈਰਾਂ ਤਲੇ (ਹੇਠ) ।ਭੀਨੇ-ਭਿੱਜ ਗਏ ਹਨ । ਗੋਸਾਈ-ਮਾਲਕ । ਠਾਹਰ-ਟਿਕਾਣਾ। ਦੁਹਾ-ਦੋਹਾਂ (ਪਿਓ ਪੁੱਤਰ ਭਾਵ ਜੀਵ ਤੇ ਈਸ਼ਵਰ ਦਾ) । ਬਸੇਰਾ-ਵਾਸਾ ।

**ਅਰਥ** : (ਹੇ ਭਾਈ !) ਪਿਤਾ (ਪਰਮੇਸ਼ਵਰ) ਨੇ ਮੈਨੂੰ ਦਿਲਾਸਾ ਦਿਤਾ, (ਮੇਰੇ) ਮੂੰਹ ਵਿਚ ਅੰਮ੍ਰਿਤ (ਨਾਮ) ਪਾ ਦਿਤਾ, (ਅਤੇ ਸੌਣ ਲਈ) ਸੁਖਾਂ ਵਾਲੀ ਸੇਜ (ਦੇ ਦਿੱਤੀ ) । (ਹੇ ਭਾਈ ! ਮੈਂ) ਉਸ (ਅਜਿਹੇ ਸੁਖ ਦੇਣ ਵਾਲੇ) ਪਿਤਾ ਨੂੰ (ਆਪਣੇ) ਮਨ ਤੋਂ ਕਿਉਂ ਭੁਲਾਵਾਂ ? (ਭਾਵ ਨਹੀਂ ਵਿਸਾਰਦਾ)। (ਮੈਨੂੰ ਭਰੋਸਾ ਹੈ ਕਿ ਮੈਂ ਇਸ ਲੋਕ ਵਿਚੋਂ) ਅਗੇ (ਪਰਲੋਕ) ਗਇਆਂ (ਵੀ ਮਨੁੱਖਾ ਜਨਮ ਦੀ) ਬਾਜ਼ੀ ਨਹੀਂ ਹਾਰਾਂਗਾ।੧।

(ਹੇ ਭਾਈ !) ਮੇਰੀ ਮਾਂ (ਭਾਵ ਮਾਇਆ, ਜੋ ਮੈਨੂੰ ਹਉ ਵਿਚ ਪਾਉਣ ਤੇ ਫਸਾਉਣ ਵਾਲੀ ਸੀ ਹੁਣ) ਮਰ ਗਈ ਹੈ (ਮੇਰੇ ਉਤੋਂ ਮਾਇਆ ਦਾ ਪ੍ਰਭਾਵ ਚਲਾ ਗਿਆ ਹੈ ਅਤੇ) ਮੈਂ ਬਹੁਤ ਸੌਖਾ ਹੋ ਗਿਆ ਹਾਂ । (ਹੁਣ) ਮੈਂ ਰੂਈ ਵਾਲੀ ਕੁੜਤੀ (ਸਰੀਰ ਰੂਪ ਗੋਦੜੀ) ਨਹੀਂ ਪਾਵਾਂਗਾ (ਕਿਉਂਕਿ) ਮੈਨੂੰ ਪਾਲਾ ਨਹੀਂ ਲਗਦਾ (ਭਾਵ ਮੈਂ ਸਰੀਰ ਦੇ ਦੁਖ ਸੁਖ ਤੋਂ ਉਪਰ ਉਠ ਗਿਆ ਹਾਂ, ਇਥੋਂ ਤਕ ਕਿ ਹੁਣ ਮੈਨੂੰ ਮੌਤ

ਦਾ ਡਰ ਵੀ ਨਹੀਂ ਲਗਦਾ) ।੧। ਰਹਾਉ ।

(ਹੇ ਭਾਈ ! ਮੈਂ ) ਉਸ ਪਿਤਾ ਤੋਂ ਸਦਕੇ ਹਾਂ ਜਿਸਨੇ ਮੈਨੂੰ (ਅਜਿਹਾ ਨਵਾਂ) ਜਨਮ ਦਿੱਤਾ ਹੈ। ਪੰਜਾਂ (ਦੁਸ਼ਟਾਂ, ਭਾਵ ਕਾਮ, ਕ੍ਰੋਧ ਆਦਿ ਤੋਂ) ਮੇਰਾ ਖਹਿੜਾ ਛਡਾ ਦਿਤਾ ਹੈ। (ਹੁਣ ਮੈਂ) ਪੰਜੇ (ਵੈਰੀ) ਮਾਰ ਕੇ ਪੈਰਾਂ ਹੇਠ (ਦਬਾ) ਦਿਤੇ ਹਨ (ਕਿਉਂਕਿ ਹਰੀ ਦੇ ਨਾਮ ਸਿਮਰਨ ਨਾਲ ਮੇਰਾ ਮਨ ਤੇ ਤਨ ਭਿੱਜ ਗਏ ਹਨ। ੨।

(ਹੇ ਭਾਈ !) ਮੇਰਾ ਪਿਤਾ (ਬਹੁਤ) ਵੱਡਾ ਮਾਲਕ ਹੈ ਮੈਂ (ਛੋਟਾ ਜਿਹਾ ਬੱਚਾ ਹਾਂ, ਪਰ) ਉਸ ਪਿਤਾ ਪਾਸ (ਆਪਣੇ ਆਪ) ਕਿਸ ਤਰ੍ਹਾਂ ਜਾਵਾਂ? (ਭਾਵ ਬਹੁਤ ਮੁਸ਼ਕਲ ਹੈ)। (ਹਾਂ, ਜਦੋਂ ਮੈਨੂੰ ਸਤਿਗੁਰੂ) ਮਿਲ ਪਏ ਤਾਂ (ਉਨ੍ਹਾਂ ਨੇ ਪਿਤਾ ਪਾਸ ਜਾਣ ਦਾ) ਰਸਤਾ ਵਿਖਾ ਦਿਤਾ। (ਮੈਂ ਗੁਰੂ ਦੇ ਦਸੇ ਰਸਤੇ ਤੇ ਚਲ ਕੇ ਆਪਣੇ ਪਿਤਾ ਪਾਸ ਪਹੁੰਚ ਗਿਆ, ਅਤੇ ਉਹ ਸਾਰੇ) ਜਗਤ ਦਾ ਪਿਤਾ ਮੇਰੇ ਮਨ ਨੂੰ ਪਿਆਰਾ ਲਗ ਗਿਆ।੩।

(ਹੁਣ ਮੈਂ ਇਹ ਆਖਦਾ ਹਾਂ ਕਿ ਹੇ ਜਗਤ ਪਿਤਾ!) ਤੂੰ ਮੇਰਾ ਪਿਤਾ ਹੈਂ (ਤੇ) ਮੈਂ ਤੇਰਾ ਪੁੱਤਰ ਹਾਂ (ਹੁਣ ਮੈਨੂੰ ਗਿਆਨ ਹੋ ਗਿਆ ਹੈ ਕਿ ਸਾਡਾ) ਦੋਹਾਂ ਦਾ ਇਕੋ ਥਾਂ ਤੇ ਵਾਸਾ ਹੈ। (ਭਾਵ ਅੰਤਸ਼ ਕਰਨ ਵਿਚ ਜੀਵਾਤਮਾ ਤੇ ਪਰਮਾਤਮਾ ਦੋਵੇਂ ਇਕੱਠੇ ਰਹਿੰਦੇ ਹਨ )। ਕਬੀਰ ! (ਤੂੰ ਇਹ) ਆਖ ਕਿ ਦਾਸ (ਪੁੱਤਰ) ਨੇ ਇਕ (ਪਿਤਾ) ਨੂੰ ਜਾਣ-ਪਛਾਣ ਲਿਆ ਹੈ। ਗੁਰੂ ਕਿਰਪਾ ਨਾਲ ਮੈਨੂੰ ਸਭ ਕੁਝ ਸਮਝ ਲਿਆ ਹੈ (ਭਾਵ ਮਾਇਆ ਮੋਹ ਤੋਂ ਮੇਰਾ ਛੁਟਕਾਰਾ ਹੋ ਗਿਆ ਹੈ ਅਤੇ ਪਰਮ ਪਿਤਾ ਦਾ ਦੀਦਾਰ ਹੋ ਗਿਆ ਹੈ) ।੪।੩।

## ਸਾਰੰਸ਼ ਅਤੇ ਸਿਧਾਂਤ

ਦੁਖੀ ਬੰਦੇ ਨੂੰ ਦਿਲਾਸੇ ਦੀ ਲੋੜ ਹੁੰਦੀ ਹੈ। ਅਧਿਆਤਮਿਕ ਮਾਰਗ ਵਿਚ ਮਨ ਦਾ ਟਿਕਾਉ ਨਾ ਹੋਣਾ ਅਤਿਅੰਤ ਦੁਖੀ ਹੋਣ ਦੀ ਨਿਸ਼ਾਨੀ ਹੈ। ਮਨ ਦੀ ਅਸਥਿਰਤਾ ਦਾ ਕਾਰਨ ਮਾਇਆ ਦੀ ਪਕੜ ਹੈ। ਮਾਇਆ ਦੇ ਨਾਲ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਆਦਿ ਦੂਤਾਂ ਦਾ ਵਸਣਾ ਜੀਵਨ ਨੂੰ ਹੋਰ ਦੁਖਦਾਈ ਬਣਾਉਂਦਾ ਹੈ।

ਇਸ ਸ਼ਬਦ ਦੀ ਰਹਾਉ ਵਾਲੀ ਪੰਕਤੀ ਵਿਚ 'ਮੁਈ ਮੇਰੀ ਮਾਈ, ਹਉ ਖਰਾ ਸੁਖਾਲਾ' ਦਾ ਸੰਕੇਤ ਸਾਰੀ ਗੁੰਝਲ ਨੂੰ ਖੋਲ੍ਹਦਾ ਹੈ। 'ਇਨਿ ਮਾਇਆ ਜਗਦੀਸ ਗੁਸਾਈ, ਤੁਮਰੇ ਚਰਨ ਬਿਸਾਰੇ' ਤੋਂ ਪ੍ਰਤੀਤ ਹੋ ਜਾਂਦੀ ਹੈ ਕਿ ਪਰਮੇਸ਼ਰ ਤੇ ਜੀਵ ਵਿਚ ਹਉ ਤੇ ਮਾਇਆ ਕਰਕੇ ਵਿੱਥ ਪਈ ਹੋਈ ਹੈ ਜਿਸ ਕਰਕੇ ਜੀਵ ਪ੍ਰਭੂ ਨੂੰ ਨਹੀਂ ਮਿਲ ਸਕਦਾ। ਜਦੋਂ ਸਤਿਗੁਰੂ ਦਾ ਮਿਲਾਪ ਹੋ ਜਾਵੇ, ਜੀਵ ਮਾਂ-ਮਾਇਆ ਵਾਲਾ ਮਾਰਗ ਛਡ ਕੇ, ਪਿਤਾ (ਪਰਮਾਤਮਾ) ਦੇ ਸਚੁ-ਮਾਰਗ ਤੇ ਟੁਰ ਪਵੇ ਤਾਂ ਭਰਮਾਂ ਦੀ ਗੰਢ ਖੁਲ ਜਾਂਦੀ ਹੈ। ਸਿਧਾਂਤ ਇਹ ਹੈ ਕਿ ਜਗਤ-ਪਿਤਾ ਓਦੋਂ ਹੀ ਚੰਗਾ ਲਗਦਾ ਹੈ ਜਦੋਂ ਗੁਰੂ ਦੀ ਕਿਰਪਾ ਹੁੰਦੀ ਹੈ। ਸੋ ਜਗਤ-ਪਿਤਾ ਦੀ ਪਛਾਣ ਲਈ ਗੁਰੂ ਦੀਖਿਆ ਦੀ ਕਮਾਈ ਹੀ ਗੁਰੂ ਕਿਰਪਾ ਦਾ ਪਾਤਰ ਬਣਾਉਂਦੀ ਹੈ। ਸਤਿਗੁਰੂ ਦੀ ਦਇਆਲਤਾ ਸਦਕਾ ਹੀ ਸੁਖੀ ਜੀਵਨ ਤੇ ਮਨੋ-ਕਾਮਨਾਵਾਂ ਦੀ ਪੂਰਤੀ

ਹੁੰਦੀ ਹੈ:-

ਸਤਿਗੁਰੁ ਹੋਇ ਦਇਆਲੁ, ਤ ਸਰਧਾ ਪੂਰੀਐ ॥
ਸਤਿਗੁਰੁ ਹੋਇ ਦਇਆਲੁ, ਤ ਕਬਹੂ ਨ ਝੂਰੀਐ ॥ [ਪੰਨਾ ੧੪੯

**ਆਸਾ ॥ ਇਕਤੁ ਪਤਰਿ, ਭਰਿ, ਉਰਕਟ ਕੁਰਕਟ, ਇਕਤੁ ਪਤਰਿ ਭਰਿ ਪਾਨੀ ॥ ਆਸਿ ਪਾਸਿ ਪੰਚ ਜੋਗੀਆ ਬੈਠੇ, ਬੀਚਿ ਨਕਟ ਦੇ ਰਾਨੀ ॥ ੧ ॥ ਨਕਟੀ ਕੋ ਠਨਗਨੁ ਬਾਡਾ ਡੂੰ ॥ ਕਿਨਹਿ ਬਿਬੇਕੀ ਕਾਟੀ ਤੂੰ ॥ ੧ ॥ ਰਹਾਉ ॥ ਸਗਲ ਮਾਹਿ ਨਕਟੀ ਕਾ ਵਾਸਾ ਸਗਲ ਮਾਰਿ ਅਉਹੇਰੀ ॥ ਸਗਲਿਆ ਕੀ ਹਉ ਬਹਨਿ ਭਾਨਜੀ, ਜਿਨਹਿ ਬਰੀ ਤਿਸੁ ਚੇਰੀ ॥ ੨ ॥ ਹਮਰੋ ਭਰਤਾ ਬਡੋ ਬਿਬੇਕੀ, ਆਪੇ ਸੰਤੁ ਕਹਾਵੈ ॥ ਓਹੁ ਹਮਾਰੈ ਮਾਥੈ ਕਾਇਮੁ, ਅਉਰੁ ਹਮਰੈ ਨਿਕਟਿ ਨ ਆਵੈ ॥੩॥ ਨਾਕਹੁ ਕਾਟੀ ਕਾਨਹੁ ਕਾਟੀ, ਕਾਟਿ ਕੂਟਿ ਕੇ ਡਾਰੀ ॥ ਕਹੁ ਕਬੀਰ, ਸੰਤਨ ਕੀ ਬੈਰਨਿ, ਤੀਨਿ ਲੋਕ ਕੀ ਪਿਆਰੀ ॥੪॥੪॥**

## ਉਚਾਰਨ ਸੇਧ

**ਬਿੰਦੀ ਸਹਿਤ** : ਮਾਹਿੰ, ਸਗਲਿਆਂ, ਹਉਂ, ਜਿਨਹਿੰ, ਨਾਕਹੁੰ, ਕਾਨਹੁੰ ।

**ਪਦ ਅਰਥ** : ਇਕਤੁ-ਇਕ । ਪਤਰਿ-ਪਾਤਰ, ਭਾਂਡੇ ਵਿਚ । ਓਰਕਟ-ਰਿੰਨ੍ਹਿਆਂ (ਤਿਆਰ ਕੀਤਾ) ਹੋਇਆ । ਕੁਰਕਟ-ਕੁੱਕੜ ਦਾ (ਮਾਸ) ਭਰਿ-ਭਰ ਕੇ । ਪਾਨੀ(ਸ਼ਰਾਰਤ ਵਾਲਾ) ਪਾਣੀ (ਭਾਵ ਸ਼ਰਾਬ)। ਪੰਚ ਜੋਗੀਆ-ਪੰਜ ਜੋਗੀ (ਕਾਮਾਦਿਕ ਨਾਲ ਮੇਲ-ਜੋਲ ਰਖਣ ਵਾਲੇ ਮਨੁੱਖ)। ਬੀਚਿ-ਵਿਚਕਾਰ । ਨਕਟ-ਨਕ-ਕੱਟੀ, ਨਿਰਲਜ। ਦੇ ਰਾਨੀ-ਦੇਵ ਰਾਨੀ ਭਾਵ ਮਾਇਆ। ਨਕਟੀ-ਮਾਇਆ। ਠਨਗਨੁ-ਛਣ ਛਣ ਕਰਨ ਵਾਲਾ, ਘੰਟਾ ਟੱਲ । ਬਾਡਾ-ਡੂੰ-ਰਾਹ ਦਸਣ ਵਾਲਾ ਵਾਜਾ । ਕਿਨਹਿ ਬਿਬੇਕੀ-ਕਿਸੇ ਵੀਚਾਰਵਾਨ ਨੇ । ਕਾਟੀ ਤੂੰ-ਤੈਨੂੰ ਕਟਿਆ ਹੈ । ਅਉਹੇਰੀ-ਚੰਗੀ ਤਰ੍ਹਾਂ ਵੇਖਦੀ ਹੈ । ਬਹਿਨ-ਭੈਣ । ਭਾਨਜੀ-ਭਣੇਵੀ। ਬਰੀ-ਵਿਆਹੀ । ਚੇਰੀ-ਦਾਸੀ । ਹਮਰੋ-ਮੇਰਾ । ਕਰਤਾ-ਖਸਮ, ਮਾਲਕ । ਮਾਥੈ ਕਾਇਮੁ-ਸਿਰ ਤੇ ਸਲਾਮਤ ਹੈ । ਨਿਕਟਿ-ਨੇੜੇ । ਨਾਕਹੁ-ਨੱਕ ਤੋਂ । ਕਾਟੀ-ਕਟੀ (ਵਢੀ) । ਕਾਨਹੁ-ਕੰਨ ਤੋਂ । ਕਾਟਿ ਕੂਟਿ ਕਰਿ-ਚੰਗੀ ਤਰ੍ਹਾਂ ਕੱਟ ਵੱਢ ਕੇ । ਡਾਰੀ-(ਪਰੇ) ਸੁਟ ਦਿਤੀ ਹੈ । ਬੈਰਨਿ-ਵੈਰ ਕਰਨ ਵਾਲੀ ।

**ਅਰਥ** : (ਵਿਸ਼ਈ ਲੋਕ) ਇਕ ਭਾਂਡੇ ਵਿਚ ਕੁਕੜ ਦਾ ਰਿੰਨ੍ਹਿਆ ਹੋਇਆ ਮਾਸ ਭਰ ਕੇ (ਆਪਣੇ ਕੋਲ ਰਖ ਲੈਂਦੇ ਹਨ ਅਤੇ) ਇਕ ਭਾਂਡੇ ਵਿਚ ਸ਼ਰਾਬ ਭਰ ਕੇ (ਪਾ ਲੈਂਦੇ ਹਨ) । (ਮਾਸ-ਸ਼ਰਾਬ ਦੇ) ਆਲੇ ਦੁਆਲੇ ਪੰਜ (ਕਾਮਦਿਕ ਵਿਸ਼ਿਆਂ ਨਾਲ ਜੁੜੇ ਹੋਏ ਮਨੁੱਖ ਅਤੇ) ਵਿਚਕਾਰ ਨਕ ਕੱਟੀ (ਬੇ-ਸ਼ਰਮ) ਮਾਇਆ ਬੈਠ ਜਾਂਦੀ ਹੈ ।੧।

(ਹੇ ਭਾਈ!) ਨਕ ਕੱਟੀ (ਮਾਇਆ) ਦਾ ਰਾਹ ਦਸਣ ਵਾਲਾ ਛਣ ਛਣ ਕਰਦਾ ਵਾਜਾ (ਸਾਰੇ ਜਗਤ ਵਿਚ) ਵਜ ਰਿਹਾ ਹੈ । (ਪਰ ਹੇ ਮਾਇਆ !) ਕਿਸੇ (ਵਿਰਲੇ) ਵਿਚਾਰਵਾਨ ਨੇ ਹੀ ਤੈਨੂੰ ਕਟਿਆ (ਵੱਢਿਆ ਹੈ, ਭਾਵ ਤੇਰੇ ਉਤੇ ਕਾਬੂ ਪਾਇਆ ਹੈ) ।੧। ਰਹਾਉ ।

(ਹੇ ਭਾਈ !) ਸਾਰੇ (ਜੀਵ-ਜੰਤੂਆਂ) ਵਿਚ ਨਿਰਲਜ ਮਾਇਆ ਦਾ ਵਾਸਾ ਹੈ (ਅਤੇ ਇਹ)

ਸਾਰਿਆਂ ਨੂੰ (ਆਪਣੇ ਤੀਰ ਨਾਲ ਵਿੰਨ੍ਹ ਕੇ) ਵੇਖਦੀ ਹੈ ਕਿ (ਕਿ ਕੋਈ ਬਚਿਆਂ ਤਾਂ ਨਹੀਂ, ਫਿਰ ਆਪੇ ਹੀ ਬੋਲਦੀ ਹੈ ਕਿ) ਮੈਂ ਸਭ ਜੀਆਂ ਦੀ ਭੈਣ, (ਭੈਣ ਦੀ ਧੀ) ਭਣੇਵੀ ਰੂਪ ਵਿਚ ਵਿਚਰ ਰਹੀ ਹਾਂ ਪਰ ਸਹੀ ਅਰਥਾਂ ਵਿਚ ਮੈਂ ਉਸ (ਮਨੁੱਖ) ਦੀ ਦਾਸੀ ਹਾਂ ਜਿਸ ਨੇ (ਮੈਨੂੰ) ਵਿਆਹ ਲਿਆ ਹੈ ।੨।

(ਹੇ ਭਾਈ !) ਮੇਰਾ ਖਸਮ (ਪਰਮਾਤਮਾ) ਵੱਡਾ ਗਿਆਨ ਸਰੂਪ ਸਰਬੱਗ (ਅਤੇ) ਆਪ ਹੀ ਸੰਤ ਸਰੂਪ ਕਹਾਉਂਦਾ ਹੈ । ਓਹ ਮੇਰੇ ਸਿਰ ਤੇ ਸਲਾਮਤ ਹੈ (ਇਸ ਲਈ) ਹੋਰ (ਕੋਈ ਭੀ ਮੇਰੇ) ਨੇੜੇ ਨਹੀਂ ਢੁੱਕ ਸਕਦਾ (ਭਾਵ ਮੇਰੇ ਉਤੇ ਮਾਇਆ ਆਪਣਾ ਅਸਰ ਨਹੀਂ ਪਾ ਸਕਦੀ) ।੩।

(ਅਸਾਂ, ਅਜਿਹੀ ਮਾਇਆ) ਨਕ ਤੋਂ ਕੱਟ ਦਿਤੀ, ਕੰਨਾਂ ਤੋਂ ਕੱਟ ਦਿਤੀ ਹੈ ਅਤੇ ਕੱਟ ਕੁਟ ਕੇ ਭਾਵ ਵੱਢ ਕੇ ਪਰੇ ਸੁੱਟ ਦਿੱਤੀ ਹੈ । ਕਬੀਰ (ਤੂੰ) ਆਖ (ਇਹ ਮਾਇਆ) ਤਿੰਨਾਂ ਲੋਕਾਂ ਨੂੰ ਪਿਆਰੀ ਲਗਦੀ ਹੈ (ਪਰ) ਸੰਤਾਂ ਦੀ ਵੈਰਨ ਹੈ ।੪।੪।

## ਅਰਥ ਭੇਦ ਅਤੇ ਨਿਰਣੈ

**ਹਮਰੋ ਭਰਤਾ ਬਡੋ ਬਿਬੇਕੀ, ਆਪੇ ਸੰਤੁ ਕਹਾਵੈ .......**

ਵੱਖ ਵੱਖ ਅਰਥ :-

੧. ਇਸ਼ਾਰਾ ਹੈ ਕਿ ਤੂੰ ਮੈਨੂੰ ਵਿਆਹ ਲੈ, ਕਬੀਰ ਜੀ ਉਤਰ ਦੇਂਦੇ ਹਨ ਕਿ ਸਾਡਾ ਸੁਆਮੀ ਬੜਾ ਗਿਆਨਵਾਨ ਹੈ, ਓਹ ਆਪਣੇ ਆਪ ਨੂੰ ਸੰਤ ਸਦਾਉਂਦਾ ਹੈ, ਉਹ ਸਾਡੇ ਸਿਰ ਤੇ ਸਲਾਮਤ ਹੈ (ਇਸ ਕਰਕੇ) ਸਾਡੇ ਨੇੜੇ ਹੋਰ ਕੋਈ ਨਹੀਂ ਆ ਸਕਦਾ । [ਸੰ. ਪੋ.

੨. ਕੋਈ ਵੱਡਾ ਗਿਆਨਵਾਨ ਮਨੁੱਖ ਹੀ ਜਿਸ ਨੂੰ ਜਗਤ ਸੰਤ ਆਖਦਾ ਹੈ, ਮੇਰਾ (ਮਾਇਆ ਦਾ) ਖਸਮ ਬਣ ਸਕਦਾ ਹੈ । ਉਹੀ ਮੇਰੇ ਉਤੇ ਕਾਬੂ ਪਾ ਰੱਖਣ ਦੇ ਸਮਰਥ ਹੁੰਦਾ ਹੈ । ਹੋਰ ਕੋਈ ਤਾਂ ਮੇਰੇ ਨੇੜੇ ਵੀ ਨਹੀਂ ਢੁਕ ਸਕਦਾ (ਭਾਵ) ਕਿਸੇ ਹੋਰ ਦੀ ਮੇਰੇ ਅੱਗੇ ਪੇਸ਼ ਨਹੀਂ ਜਾ ਸਕਦੀ । [ਦਰਪਣ

**ਨਿਰਣੈ** : ਸੰਪ੍ਰਦਾਈ ਵਿਦਵਾਨਾਂ ਨੇ ਇਸ ਸ਼ਬਦ ਦੇ ਚਾਰ ਪ੍ਰਕਾਰ ਅਰਥ ਕੀਤੇ ਹਨ । ਜੇ ਸ਼ਬਦ ਦੇ ਚੰਗੀ ਤਰ੍ਹਾਂ ਦਰਸ਼ਨ ਕਰੀਏ ਤਾਂ ਇਹ ਭਾਵ ਸਪਸ਼ਟ ਹੁੰਦਾ ਹੈ ਕਿ 'ਹਮਰੋ ਭਰਤਾ' ਦੇ ਅਰਥ 'ਮਾਇਆ ਦਾ ਭਰਤਾ' ਨਹੀਂ ਜਿਵੇਂ ਕਿ ਉਪਰ ਨੰ : ੨ ਦੇ ਅਰਥਾਂ ਤੋਂ ਪ੍ਰਤੀਤ ਹੁੰਦਾ ਹੈ, ਇਥੇ 'ਹਮਰੋ ਭਰਤਾ' ਦਾ ਭਾਵ ਕਬੀਰ ਜੀ ਦੇ ਆਪਣੇ ਖਸਮ (ਸਾਹਿਬ) ਤੋਂ ਹੈ । ਕਬੀਰ ਜੀ ਆਪਣੇ ਸਾਹਿਬ ਨੂੰ ਸਦਾ ਸਿਰ ਉਤੇ ਰਖਵਾਲਾ ਸਮਝਦੇ ਹਨ । ਆਪ ਜੀ ਨੇ ਆਪਣੇ ਰਚਿਤ ਸਲੋਕਾਂ ਵਿਚ ਭੀ ਮਾਇਆ ਦੇ ਚਰਿਤ੍ਰ ਦਾ ਜ਼ਿਕਰ ਕੀਤਾ ਹੈ :

**ਕਬੀਰ ਆਈ ਮੁਝਹਿ ਪਹਿ, ਅਨਿਕ ਕਰੇ ਕਰਿ ਭੇਸ ॥**
**ਹਮ ਰਾਖੇ ਗੁਰਿ ਆਪਨੇ, ਉਨ ਕੀਨੋ ਆਦੇਸੁ ॥** **[ਪੰਨਾ ੧੩੬੪**

ਸੋ, ਨੰ: ੨ ਵਾਲੇ ਅਰਥ ਨਿਰਣੈ ਦੀ ਕਸਵਟੀ ਤੇ ਪੂਰੇ ਨਹੀਂ ਉਤਰਦੇ ਜਦੋਂ ਕਿ ਨੰ: ੧ ਵਾਲੇ ਅਰਥ ਕੁਛ ਭਾਵਕ ਹਨ । ਨਿਰਣੈਜਨਕ ਅਰਥ ਪਿਛੇ ਕਰ ਦਿੱਤੇ ਹਨ ।

## ਸਾਰੰਸ਼ ਤੇ ਸਿਧਾਂਤ

ਸ਼ਕਤੀ ਦੀ ਉਪਸਨਾ ਕਰਨ ਵਾਲੇ ਦੋ ਮਤ ਪ੍ਰਸਿੱਧ ਹਨ। ਇਕ ਦਾ ਨਾਮ 'ਦੱਖਣ-ਮਤ' ਅਤੇ ਦੂਜੇ ਦਾ ਨਾਮ 'ਵਾਮ-ਮਤ' ਹੈ। ਫੁੱਲ, ਪਤ੍ਰ, ਜਲ ਆਦਿ ਸ਼ੁੱਧ ਸਮਗ੍ਰੀ ਨਾਲ ਮਾਇਆ ਦੀ ਪੂਜਾ ਕਰਨ ਵਾਲਾ (ਵਾਮ-ਮਤ' ਹੈ। ਵਾਮ-ਮਤੀਏ ਚਕ੍ਰ ਅਥਵਾ ਚੌਕੋਨਾ ਥੜਾ ਬਣਾ ਕੇ ਉਸ ਉਪਰ ਚੰਦ੍ਰ-ਮੰਡਲ ਬਣਾਉਂਦੇ ਹਨ ਅਤੇ ਉਸ ਦੇ ਵਿਚ ਦੇਵੀ ਦੀ ਜੋਤ ਜਗਾਉਂਦੇ ਹਨ। ਉਸ ਥੜੇ ਦੇ ਹੇਠ ਗੋਲ ਪੰਕਤੀ ਬਣਾ ਕੇ ਸਾਰੇ ਉਪਾਸ਼ਕ ਬੈਠ ਜਾਂਦੇ ਹਨ। ਸਜੇ ਪਾਸੇ ਸਭ ਤੋਂ ਪਹਿਲਾਂ ਗੱਦੀ ਉਤੇ ਗੁਰੂ ਬੈਠਦਾ ਹੈ। ਇਸ ਦੇ ਹੇਠ ਗੱਦੀ ਉਤੇ ਹੋਰ ਸਾਥੀ ਬੈਠਦੇ ਹਨ। ਉਸਦੇ ਸਾਹਮਣੇ ਦੂਜੇ ਪਾਸੇ ਜੋਗ-ਮਤ ਦੇ ਜੋਗੀ (ਮਾਇਆ ਦਾ ਭਾਵ ਰਿਧੀਆਂ ਸਿਧੀਆਂ ਦਾ ਚਮਤਕਾਰ ਵਿਖਾਉਂਦੇ ਹਨ ਅਤੇ ਸਾਰੇ ਤਿੰਨ ਗੁਣੀਏ ਜੀਵ ਇਸ ਮਾਇਆ ਦੇ ਸੇਵਕ ਬਣ ਜਾਂਦੇ ਹਨ। ਕੇਵਲ ਬਿਬੇਕੀ (ਗਿਆਨਵਾਨ) ਪੁਰਸ਼ ਜਿਨ੍ਹਾਂ ਮਾਇਆ ਨੂੰ ਨਾਸ਼ਵੰਤ ਸਮਝਿਆ ਹੈ, ਉਨ੍ਹਾਂ ਨੇ ਹੀ ਇਸ ਉਤੇ ਕਾਬੂ ਪਾਇਆ ਹੈ :-

**ਕਹੁ ਨਾਨਕ ਜਿਨਿ ਜਗਤੁ ਠਗਾਨਾ, ਸੁ ਮਾਇਆ ਹਰਿਜਨ ਠਾਗੀ ॥** [ਪੰਨਾ ੧੨੧੭

ਬਿਬੇਕੀ ਸੰਤ, ਪਰਮਾਰਥ ਦੇ ਮਾਰਗ ਵਿਚ ਮਾਇਆ ਨੂੰ ਵੈਰਨ ਸਮਝਦੇ ਹਨ ਜਦੋਂ ਕਿ ਸੰਸਾਰੀ ਲੋਕ ਇਸ ਨੂੰ ਪਿਆਰ ਕਰਦੇ ਹਨ। ਸਿਧਾਂਤ ਇਹ ਹੈ ਕਿ ਗੁਰੂ ਦਾ ਗਿਆਨ ਪ੍ਰਾਪਤ ਹੋਣ ਨਾਲ ਬਿਬੇਕ ਬੁੱਧੀ ਪ੍ਰਾਪਤ ਹੁੰਦੀ ਹੈ ਅਤੇ ਬਿਬੇਕੀ ਪੁਰਸ਼ ਮਾਇਆ ਵਿੱਚ ਵਿਚਰਦੇ ਹੋਏ ਵੀ ਇਸ ਦੇ ਪ੍ਰਭਾਵ ਤੋਂ ਅਛੋਹ ਰਹਿੰਦੇ ਹਨ। ਗੁਰਬਾਣੀ ਦਾ ਇਹ ਨਿਰਣਾ ਹੈ ਕਿ ਮਾਇਆ ਨੇ ਸੰਤਾਂ ਤੋਂ ਬਿਨਾਂ ਕਿਸੇ ਨੂੰ ਠਗਣੋ ਨਹੀਂ ਛਡਿਆ :-

**ਕਿਤਹਿ ਅਸਥਾਨ ਤੂ ਟਿਕਨੁ ਨ ਪਾਵਹਿ, ਇਹ ਬਿਧਿ ਦੇਖੀ ਆਖੀ ॥**
**ਸੰਤਾ ਬਿਨੁ ਤੈ ਕੋਇ ਨ ਛਾਡਿਆ, ਸੰਤ ਪਰੇ ਗੋਬਿੰਦ ਕੀ ਪਾਖੀ ॥**[ਪੰਨਾ ੧੨੨੭

**ਆਸਾ ॥ ਜੋਗੀ ਜਤੀ ਤਪੀ ਸੰਨਿਆਸੀ, ਬਹੁ ਤੀਰਥ ਭ੍ਰਮਨਾ ॥ ਲੁੰਜਿਤ ਮੁੰਜਿਤ, ਮੋਨਿ ਜਟਾਧਰ, ਅੰਤਿ ਤਊ ਮਰਨਾ ॥੧॥ ਤਾ ਤੇ ਸੇਵੀਅਲੇ, ਰਾਮਨਾ॥ ਰਸਨਾ ਰਾਮ ਨਾਮ ਹਿਤੁ ਜਾ ਕੈ, ਕਹਾ ਕਰੈ ਜਮਨਾ ॥੧॥ ਰਹਾਉ ॥ ਆਗਮ ਨਿਰਗਮ ਜੋਤਿਕ ਜਾਨਹਿ ਬਹੁ ਬਹੁ ਬਿਆਕਰਨਾ ॥ ਤੰਤ ਮੰਤ੍ਰ ਸਭ ਅਉਖਧ ਜਾਨਹਿ, ਅੰਤਿ ਤਊ ਮਰਨਾ ॥੨॥ ਰਾਜ ਭੋਗ ਅਰੁ ਛਤ੍ਰ ਸਿੰਘਾਸਨ, ਬਹੁ ਸੁੰਦਰਿ ਰਮਨਾ ॥ ਪਾਨ ਕਪੂਰ ਸੁਬਾਸਕ ਚੰਦਨ, ਅੰਤਿ ਤਊ ਮਰਨਾ ॥੩॥ ਬੇਦ ਪੁਰਾਨ ਸਿੰਮ੍ਰਿਤਿ ਸਭ ਖੋਜੇ, ਕਹੂ ਨ ਊਬਰਨਾ ॥ ਕਹੁ ਕਬੀਰ, ਇਉ ਰਾਮਹਿ ਜੰਪਉ, ਮੇਟਿ ਜਨਮ ਮਰਨਾ ॥੪॥੫॥**

### ਉਚਾਰਨ ਸੇਧ

**ਬਿੰਦੀ ਸਹਿਤ** : ਤਾਂ ਤੇ, ਜਾਨਹਿਂ, ਰਾਮਹਿਂ, ਜੰਪਉਂ।

**ਪਦ ਅਰਥ** : ਭ੍ਰਮਨ-ਭੌਣ (ਫਿਰਨ) ਵਾਲੇ। ਲੁੰਜਿਤ-ਜਿਸ ਦੇ ਸਿਰ ਦੇ ਰੋਮ ਨੋਚੇ ਗਏ ਹਨ। ਮੁੰਜਿਤ-ਮੁੰਜ ਦੀ ਤੜਾਗੀ ਪਾਉਣ ਵਾਲਾ ਬ੍ਰਹਮਚਾਰੀ, ਬੈਰਾਗੀ-ਸਾਧੂ। ਜਟਾਧਰ-ਜਟਾ ਧਾਰੀ। ਅੰਤਿ

ਤਊ-ਆਖ਼ਰ (ਅਵੱਸ਼), ਤਾਂ ਵੀ । ਤਾ ਤੇ-ਇਸ ਲਈ । ਰਾਮਨਾ-ਰਾਮ ਦਾ ਨਾਮ । ਹਿਤੁ-ਪਿਆਰ । ਜਮਨਾ-ਜਮ । ਆਗਮ-ਸਾਸਤ੍ਰ । ਨਿਰਗਮ-ਨਿਗਮ, ਵੇਦ । ਜੋਤਿਕ-ਜੋਤਸ਼ਪੁਣਾ । ਬਿਆਕਰਨਾ-ਵਿਆਕਰਣ । ਤੰਤ੍ਰ-ਟੂਣੇ । ਅਉਖਧ-ਦਵਾਈਆਂ । ਸਿੰਘਾਸਨ-ਸ਼ਾਹੀ ਤਖ਼ਤ । ਸੁੰਦਰਿ ਰਮਨਾ-ਸੁੰਦਰਿ ਇਸਤ੍ਰੀਆਂ ਦਾ ਭੋਗ । ਕਪੂਰ-ਮੁਸ਼ਕ ਕਪੂਰ । ਸੁਬਾਸਕ-ਸੁੰਦਰ ਸੁਗੰਧੀ ਦੇਣ ਵਾਲਾ । ਕਹੂ- ਕਿਤੇ ਭੀ । ਨ ਊਬਰਨਾ-ਬਚਾਵ ਨਹੀਂ ਹੈ । ਰਾਮਹਿ-ਰਾਮ (ਵਾਹਿਗੁਰੂ) ਨੂੰ । ਜੰਪਉ-(ਮੈਂ) ਜਪਦਾ ਹਾਂ ।

**ਅਰਥ** : (ਹੇ ਭਾਈ !) ਜੋਗੀ, ਜਤੀ, ਤਪੀ, ਸੰਨਿਆਸੀ ਬਹੁਤੇ ਤੀਰਥਾਂ ਤੇ ਫਿਰਨ ਵਾਲੇ, ਸਰੇਵੜੇ ਬੈਰਾਗੀ, ਮੋਨੀ, ਜਟਾਧਾਰੀ (ਕੋਈ ਭੀ ਹੋਵੇ, ਹਰੇਕ ਨੇ) ਅਵੱਸ਼ ਮਰਨਾ ਹੈ ।੧।

ਇਸ ਲਈ (ਹੇ ਭਾਈ !) ਰਾਮ ਦਾ ਨਾਮ ਸਿਮਰਨ ਕਰੋ । ਜਿਸ ਦੇ ਹਿਰਦੇ ਵਿਚ ਰਾਮ ਦਾ ਪਿਆਰ ਹੈ, ਰਸਨਾ ਉਤੇ ਰਾਮ-ਨਾਮ ਹੈ (ਉਸਦਾ) ਜਮ ਕੀ ਕਰ ਸਕਦਾ ਹੈ ? (ਭਾਵ ਕੁਝ ਨਹੀਂ ਵਿਗਾੜ ਸਕਦਾ) ।੧। ਰਹਾਉ ।

(ਹੇ ਭਾਈ ! ਭਾਵੇਂ ਕੋਈ) ਸਾਸ਼ਤ੍ਰਾਂ ਦਾ (ਗਿਆਤਾ ਹੋਵੇ), ਵੇਦਾਂ ਦਾ ਆਚਾਰੀਆ ਹੋਵੇ, ਜੋਤਿਸ਼ ਵਿਦਿਆ ਦਾ ਜਾਣੂ ਹੋਵੇ), ਬਹੁਤੇ (ਭਾਵੇਂ ਕਈ) ਵਿਆਕਰਣ ਜਾਣਦਾ ਹੋਵੇ, ਤੰਤ੍ਰਾਂ ਮੰਤ੍ਰਾਂ ਅਤੇ ਸਭੈ ਔਸ਼ਧੀਆਂ (ਅਤੇ ਇਲਾਜ ਆਦਿ ਕਰਨਾ) ਜਾਣਦਾ ਹੋਵੇ, ਅੰਤ ਨੂੰ ਫਿਰ ਵੀ ਉਸ ਨੇ ਮਰਨਾ ਹੀ ਹੈ ।੨।

ਹੇ ਭਾਈ! ਭਾਵੇਂ (ਕਿਸੇ ਪਾਸ਼) ਰਾਜ ਦੇ ਸਾਰੇ ਐਸ਼ਵਰਜ (ਯਥ)ਛੱਤ੍ਰ, (ਰਾਜ) ਸਿੰਘਾਸਨ, ਭੋਗਣ ਲਈ ਬਹੁਤ ਸੁੰਦਰ ਇਸਤ੍ਰੀਆਂ ਹੋਣ। ਪਾਨ, ਕਪੂਰ ਅਤੇ ਚੰਦਨ (ਆਦਿ ਸੁਗੰਧੀਆਂ ਨੂੰ ਭੋਗਣ ਵਾਲਾ ਹੋਵੇ) ਆਖ਼ਰ ਤਾਂ (ਉਸ ਨੇ) ਮਰਨਾ ਹੀ ਹੈ।੩।

(ਹੇ ਭਾਈ !) ਵੇਦ, ਪਰਾਣ, ਸਿੰਮ੍ਰਿਤੀਆਂ, ਸਾਰੇ (ਧਾਰਮਿਕ ਗ੍ਰੰਥ) ਖੋਜੇ (ਘੋਖ ਲਏ) ਹਨ ਕਿਸੇ ਤੋਂ (ਜੀਵਨ ਦਾ) ਉਧਾਰ (ਬਚਾਓ) ਨਹੀਂ ਹੁੰਦਾ । ਹੇ ਕਬੀਰ ! (ਤੂੰ) ਆਖ ਕਿ (ਮੈਂ) ਇਸ ਤਰ੍ਹਾਂ ਭਾਵ (ਇਸ ਆਸ਼ੇ ਨਾਲ) ਰਾਮ ਦਾ ਨਾਮ ਜਪਦਾ ਹਾਂ (ਕਿ ਨਾਮ) ਜਨਮ ਤੇ ਮਰਨ ਨੂੰ ਮੇਟਣ ਵਾਲਾ ਹੈ ।੪।੫।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦੁਆਰਾ ਹਰੇਕ ਫਿਰਕੇ ਵਿਚ ਸਾਧਨਾ ਕਰਨ ਵਾਲੇ ਮਨੁੱਖਾਂ ਨੂੰ ਸਾਹਮਣੇ ਰਖ ਕੇ ਸੰਸਾਰ ਨੂੰ 'ਅੰਤਿ ਤਊ ਮਰਨਾ' ਵਾਲੀ ਸੇਧ ਦਿਤੀ ਹੈ । ਰਹਾਉ ਵਾਲੀ ਪੰਗਤੀ ਵਿਚ ਇਸ ਤੱਤ ਨੂੰ ਪ੍ਰਗਟ ਕੀਤਾ ਹੈ ਕਿ ਸਚੇ ਹਿਰਦੇ ਨਾਲ ਹਰੀ ਨਾਮ ਜਪਣ ਵਾਲੇ ਜਗਿਆਸੂਆਂ ਦਾ ਜਮਰਾਜ ਕੁਝ ਨਹੀਂ ਵਿਗਾੜ ਸਕਦਾ ।

'ਜੋ ਆਇਆ ਸੋ ਚਲਸੀ, ਸਭੁ ਕੋਈ ਆਈ ਵਾਰੀਐ॥' (ਪੰਨਾ ੪੭੪) ਵਾਲਾ ਸਿਧਾਂਤ ਅਟਲ ਹੈ । ਹੋਰ ਸਾਰੇ ਸਾਧਨ ਨਿਰਾਰਥਕ ਹਨ, ਕੇਵਲ ਪਰਮਾਤਮਾ ਦਾ ਨਾਮ ਹੀ ਜਨਮ ਮਰਣ ਵਾਲਾ ਦੁਖ ਮੇਟਣ ਨੂੰ ਸਮਰਥ ਹੈ ।

**ਆਸਾ ॥ ਫੀਲੁ ਰਬਾਬੀ ਬਲਦੁ ਪਖਾਵਜ, ਕਊਆ ਤਾਲ ਬਜਾਵੈ ॥ ਪਹਿਰਿ ਚੋਲਨਾ ਗਦਹਾ ਨਾਚੈ, ਭੈਸਾ ਭਗਤਿ ਕਰਾਵੈ ॥੧॥ ਰਾਜਾ ਰਾਮ, ਕਕਰੀਆ ਬਰੇ ਪਕਾਏ**

**॥ ਕਿਨੈ ਬੂਝਨਹਾਰੈ ਖਾਏ ॥੧॥ ਰਹਾਉ ॥ ਬੈਠਿ ਸਿੰਘੁ ਘਰਿ ਪਾਨ ਲਗਾਵੈ, ਘੀਸ ਗਲਉਰੇ ਲਿਆਵੈ ॥ ਘਰਿ ਘਰਿ ਮੁਸਰੀ ਮੰਗਲੁ ਗਾਵਹਿ, ਕਛੂਆ ਸੰਖੁ ਬਜਾਵੈ ॥੨॥ ਬੰਸ ਕੋ ਪੂਤੁ ਬੀਆਹਨ ਚਲਿਆ, ਸੁਇਨੇ ਮੰਡਪ ਛਾਏ ॥ ਰੂਪ ਕੰਨਿਆ ਸੁੰਦਰਿ ਬੇਧੀ, ਸਸੈ ਸਿੰਘ ਗੁਨ ਗਾਏ ॥੩॥ ਕਹਤ ਕਬੀਰ ਸੁਨਹੁ ਰੇ ਸੰਤਹੁ, ਕੀਟੀ ਪਰਬਤੁ ਖਾਇਆ ॥ ਕਛੂਆ ਕਹੈ ਅੰਗਾਰ ਭਿ ਲੋਰਉ, ਲੂਕੀ ਸਬਦੁ ਸੁਨਾਇਆ ॥੪॥੬॥**

## ਉਚਾਰਨ ਸੇਧ

**ਬਿੰਦੀ ਸਹਿਤ** : ਭੈਂਸਾ, ਕਕਰੀਆਂ, ਮੁਸਰੀਂ, ਗਾਵਹਿਂ, ਕੰਨਿਆਂ, ਲੋਰਉਂ ।

**ਪਦ ਅਰਥ** : ਫੀਲੁ-ਹਾਥੀ । ਬਲਦੁ-ਬੈਲ । ਪਖਾਵਜੁ-ਜੋੜੀ (ਤਬਲਾ) ਵਜਾਉਣ ਵਾਲਾ । ਕਊਆ-ਕਾਂ । ਤਾਲ-ਛੈਣੇ । ਪਹਿਰਿ-ਪਹਿਨ ਕੇ, ਪਾ ਕੇ । ਚੋਲਨਾ-ਲੰਮਾ ਚੋਲਾ (ਘਘਰਾ) । ਗਦਹਾ-ਖੋਤਾ । ਭੈਸਾ-ਸੰਢਾ, ਝੋਟਾ । ਕਕਰੀਆ-ਅੱਕ ਦੀਆਂ ਖਖੜੀਆਂ । ਬਰੇ-ਵੜੇ । ਕਿਨੇ ਬੂਝਨਹਾਰੈ-ਕਿਸ ਸਿਆਣੇ (ਗਿਆਨਵਾਨ) ਨੇ । ਸਿੰਘੁ-ਸ਼ੇਰ। ਘਰਿ-ਘਰ ਵਿਚ । ਪਾਨ ਲਗਾਵੈ-ਪਾਨ (ਤਿਆਰ ਕਰਕੇ) ਲਿਆਉਂਦਾ ਹੈ। ਘੀਸ-ਕਿਰਲੀ, ਛੱਛੂੰਦਰ। ਗਲਉਰੇ-ਪਾਨਾ ਦੇ ਬੀੜੇ। ਮੁਸਰੀ-ਚੂਹੀਆਂ। ਬੰਸ-ਬਾਂਝ ਇਸਤ੍ਰੀ । ਬੇਧੀ-ਵਿੰਨ੍ਹੀ ਗਈ। ਸੋਇਨ ਮੰਡਪ ਛਾਏ-ਸੁਨਹਿਰੀ ਸ਼ਾਮਿਆਨੇ ਲਗਾਏ ਗਏ। ਸਸੈ-ਸਹੇ ਨੇ। ਕੀਟੀ-ਕੀੜੀ ਨੇ। ਪਰਬਤੁ-ਪਹਾੜ। ਭਿ-ਭੀ। ਲੋਰਉ-(ਮੈਂ) ਲੋੜਦਾ (ਚਾਹੁੰਦਾ) ਹਾਂ। ਲੂਕੀ-ਗੁਤੀ (ਭਾਵ ਤਾਮਸੀ ਬ੍ਰਿਤੀ) ਨੇ ।

**ਅਰਥ** : (ਹੇ ਸੰਤੋ !) ਹਾਥੀ (ਵਾਂਗੂ ਹੰਕਾਰੀ ਮਨ ਜੋ ਮਦ ਵਿਚ ਮਤਾ ਹੋਇਆ ਸੀ) ਰਬਾਬ ਵਜਾਉਣ ਵਾਲਾ (ਹਰੀ ਦੇ ਗੁਣ ਗਾਉਣ ਵਾਲਾ) ਬਣ ਗਿਆ ਹੈ, ਬਲਦ (ਭਾਵ ਜੋ ਪਸ਼ੂ ਬ੍ਰਿਤੀ ਵਾਲਾ ਮਨ ਸੀ, ਹੁਣ) ਜੋੜੀ ਵਜਾਉਣ ਵਾਲਾ (ਪਖਾਵਜੀ ਭਾਵ ਸਤਿਸੰਗਤੀ ਬਣ ਗਿਆ ਹੈ, ਅਤੇ) ਕਾਂ (ਬ੍ਰਿਤੀ ਵਾਲਾ ਮਨ ਵਿਸ਼ਟਾ ਖਾਣ ਵਾਲੀ ਰੁਚੀ ਰਖਦਾ ਸੀ "ਕਾਗ ਬਤਨ ਬਿਸਟਾ ਮਹਿ ਬਾਸ" (ਪੰਨਾ ੨੩੯, ) । ਖੜਤਾਲਾਂ ਵਜਾਉਂਦਾ ਹੈ (ਭਾਵ ਵਿਸ਼ੇ ਵਿਕਾਰਾਂ ਵਲੋਂ ਹਟ ਕੇ ਰਾਮ ਨਾਮ ਦੇ ਗੁਣ ਗਾਉਂਦਾ ਹੈ) । ਖੋਤਾ (ਮਨ ਜੋ ਖਰ-ਮਸਤੀਆਂ ਕਰਨ ਵਾਲਾ ਸੁਭਾਵ ਸੀ) ਚੋਲਾ ਪਾ ਕੇ ਨਚਦਾ ਹੈ (ਭਾਵ ਆਪਣੀ ਖਸਲਤ ਛੱਡ ਕੇ, ਕੀਰਤਨ ਵਿਚ ਮਸਤ ਹੋ ਗਿਆ) ਹੈ, ਭੈਸਾ (ਮਨ ਦਾ ਜੋ ਖੋਰ ਰਖਣ ਵਾਲਾ ਸੁਭਾਵ ਸੀ ਉਹ ਬਦਲ ਗਿਆ ਹੈ ਹੁਣ ਇਹ) ਭਗਤੀ (ਭਾਵ ਸੇਵਾ ਕਰਦਾ) ਕਰਾਉਂਦਾ ਹੈ ।੧।

ਹੇ ਰਾਜਾ ਰਾਮ ! (ਤੂੰ ਅੱਕ ਦੀਆਂ) ਕਕੜੀਆ ਦੇ ਵੜੇ ਪਕਾ ਦਿਤੇ ਹਨ (ਭਾਵ ਖੋਟੇ ਕਰਮ, ਸੁਕਰਮਾਂ ਵਿਚ ਬਦਲ ਦਿਤੇ ਹਨ) । (ਪਰ ਇਹ ਸ੍ਰੇਸ਼ਟ ਵੜੇ) ਕਿਸੇ ਵਿਚਾਰਵਾਨ (ਪੁਰਸ਼) ਨੇ ਹੀ ਖਾਧੇ ਹਨ । (ਭਾਵ ਕੀਰਤਨ ਤੇ ਭਗਤੀ ਦੇ ਰਹੱਸ ਨੂੰ ਕਿਸੇ ਗਿਆਨਵਾਨ ਪੁਰਸ਼ ਨੇ ਜਾਣਿਆ ਅਤੇ ਉਸ ਨੇ ਰੰਗ ਮਾਣਿਆ ਹੈ) ।੧। ਰਹਾਉ ।

(ਹੁਣ ਮਾਨਸਿਕ ਅਵਸਥਾ ਵਿਚ ਇਤਨਾ ਪਰਿਵਰਤਨ ਆ ਗਿਆ ਹੈ ਕਿ) ਸਿੰਘ (ਸ਼ੇਰ, ਭਾਵ ਸ਼ਿਕਾਰੀ ਤੇ ਹਿੰਸਕ ਸੁਭਾਵ ਵਾਲਾ ਮਨ) ਘਰ ਬੈਠ ਕੇ (ਆਏ ਗਏ ਦੀ ਖ਼ਾਤਰ-ਤਵਾਜ਼ਿਆ ਕਰਨ ਲਈ) ਪਾਨ ਲਗਾਉਂਦਾ (ਸਜਾਉਂਦਾ) ਹੈ (ਅਤੇ) ਘੀਸ (ਛਛੂੰਦਰ, ਭਾਵ ਤਰੱਕਵਾਦੀ ਬੁਧੀ ਸ਼ੇਰ ਤੋਂ)

ਪਾਨਾ ਦੇ ਬੀੜੇ (ਆਦਿ ਪਦਾਰਥ) ਲਿਆਉਂਦੀ ਹੈ। ਚੂਹੀਆਂ (ਭਾਵ ਇੰਦਰੀਆਂ ਸੰਤੋਖ ਨੂੰ ਪ੍ਰਾਪਤ ਹੋ ਗਈਆਂ ਹਨ ਅਤੇ ਆਪਣੇ) ਘਰ ਘਰਿ (ਭਾਵ ਗੋਲਕਾਂ ਵਿਚ ਟਿਕ ਕੇ) ਖੁਸ਼ੀ ਦੇ ਗੀਤ ਗਾਉਂਦੀਆਂ ਹਨ (ਅਤੇ) ਕਛੂਆ (ਇੰਦ੍ਰੀਆਂ ਨੂੰ ਸੰਕੋਚ ਕੇ ਦਿਖਾਉਣ ਵਾਲਾ ਪਾਖੰਡੀ ਮਨ) ਗੁਰੂ ਦੇ (ਸ਼ਬਦ ਦਾ) ਸੰਖ ਵਜਾਉਂਦਾ ਹੈ (ਭਾਵ ਲੋਕਾਂ ਨੂੰ ਉਪਦੇਸ਼ ਸੁਣਾਉਂਦਾ ਹੈ) ।੨।

ਬਾਂਝ (ਭਾਵ ਮਾਇਆ ਦਾ) ਪੁੱਤਰ (ਮਨ ਜੋ ਮਾਇਆ ਵਿਚ ਖਚਿਤ ਸੀ ਹੁਣ ਉਹ ਨਿਰਮਲ ਬ੍ਰਿਤੀ) ਵਿਆਹੁਣ ਟੁਰ ਪਿਆ ਹੈ (ਅਤੇ) ਸੁਨਹਿਰੀ ਸ਼ਾਮਿਆਨੇ ਲਾਏ ਗਏ ਹਨ (ਗਲ ਕੀ, ਖੁਸ਼ੀਆਂ ਵਾਲਾ ਵਾਤਾਵਰਣ ਬਣ ਗਿਆ ਹੈ)। ਰੂਪ-ਵਤੀ ਸੁੰਦਰ ਕੰਨਿਆ (ਬ੍ਰਿਤੀ) ਵਿੰਨ੍ਹੀ ਗਈ ਹੈ (ਭਾਵ ਵਿਆਹੀ ਗਈ ਹੈ) ਸਹੇ ਤੇ ਸ਼ੇਰ ਨੇ (ਭਾਵ ਸਹਿਮੇ ਹੋਏ ਸੁਭਾਵ ਅਤੇ ਹੰਕਾਰੀ ਮਨ ਨੇ ਆਪਸ ਵਿਚ ਰਲ ਕੇ ਹਰੀ ਦੇ) ਗੁਣ ਗਾਇਨ ਕੀਤੇ ਹਨ ।੩।

ਕਬੀਰ ਜੀ ਆਖਦੇ ਹਨ ਕਿ ਹੇ ਸੰਤਹੁ ! (ਤੁਸੀਂ) ਸੁਣੋ, ਕੀੜੀ (ਨਿਮਰਤਾ) ਨੇ ਪਰਬਤ (ਭਾਵ ਹੰਕਾਰ) ਨੂੰ ਖਾ ਲਿਆ ਹੈ। ਮਨ ਦਾ ਸੁੰਗੜਵਾਂ (ਸੁਭਾਵ ਭਾਵ ਕਛੂਆ ਇਹ) ਕਹਿੰਦਾ ਹੈ ਕਿ ਮੈਂ ਅੰਗਿਆਰ ਵੀ ਲੋੜਦਾ ਹਾਂ (ਭਾਵ ਬ੍ਰਹਮ ਗਿਆਨ ਦੀ ਅਗਨੀ ਚਾਹੁੰਦਾ ਹਾਂ), ਲੂਕੀ (ਗੁਤੀ, ਭਾਵ ਤਾਮਸੀ ਬ੍ਰਿਤੀ) ਨੇ (ਇਹ ਪਿਆਰ ਭਰਿਆ) ਸ਼ਬਦ (ਉਪਦੇਸ਼) ਸੁਣਾਇਆ ਹੈ ।੪।੬।

## ਅਰਥ ਭੇਦ ਅਤੇ ਨਿਰਣੈ

### (ੳ) ਰਾਜਾ ਰਾਮ ਕਕਰੀਆ ਬਰੇ ਪਕਾਏ ॥

ਵੱਖ ਵੱਖ ਅਰਥ :-

੧. ਰਾਜਾ ਰਾਮ ਨਾਮ ਵਾਲੇ ਹਲਵਾਈ ਨੇ ਕਕਰੀਆ, ਅਕ ਕੇ ਫਲੋਂ ਕੇ ਬੜੇ ਭਾਵ ਪਕੋੜੇ ਪਕਾਏ। ਵਹੁ ਪਕੋੜੇ ਕਿਸੇ ਬੂਝਨਹਾਰੇ, ਬੜੀ ਸਮਝ ਵਾਲੇ ਪੰਡਤ ਪੁਰਖ ਨੇ ਪੁਸ਼ਟੀ ਹੇਤ ਖਾਏ।[ਨਿਰੋਤਮ

੨. ਕਰਤਾਰ ਨੇ ਅੱਕ ਦੀਆਂ ਕਕਰੀਆਂ ਤੋਂ ਅੰਬ ਪਕਾ ਦਿਤੇ ਭਾਵ ਕੁਕਰਮ ਸੁਕਰਮ ਵਿਚ ਬਦਲ ਦਿਤੇ ਹਨ। ਜਿਨਾਂ ਨੂੰ ਕਿਸੇ ਸਮਝ ਵਾਲੇ ਪੁਰਖ ਨੇ ਹੀ ਖਾਧਾ ਹੈ। [ਪੰਡਿਤ ਨਰੈਣ ਸਿੰਘ

੩. ਕਰਤਾਰ ਨੇ ਕਕਰ ਦੇ ਵੜੇ ਪਕਾਏ ਹਨ। [ਸੰ. ਪੋ.

੪. ਹੇ ਮੇਰੇ ਸੁਹਣੇ ਰਾਮ ! ਅੱਕਾਂ ਦੀਆਂ ਖੱਖੜੀਆਂ (ਹੁਣ) ਪੱਕੇ ਹੋਏ ਅੰਬ ਬਣ ਗਏ ਹਨ, ਪਰ ਖਾਧੇ ਕਿਸੇ ਵਿਰਲੇ ਵਿਚਾਰ ਵਾਲੇ ਨੇ ਹਨ। [ਦਰਪਣ

**ਨਿਰਣੈ :** ਸੰਪ੍ਰਦਾਈ ਟੀਕਕਾਰਾਂ ਨੇ ਇਸ ਸ਼ਬਦ ਦੇ ਭਿੰਨ ਭਿੰਨ ਭਾਵਕ ਅਰਥ ਕੀਤੇ ਹਨ ਜਿਸ ਕਰ ਕੇ ਪਾਠਕਾਂ ਲਈ ਅਰਥਾਂ ਦੀ ਇਸ ਘੁੰਮਣ ਘੇਰੀ ਚੋਂ ਨਿਕਲਣਾ ਬਹੁਤ ਔਖਾ ਹੋ ਗਿਆ ਹੈ। 'ਰਾਜਾ ਰਾਮ' ਕਿਸੇ ਬਜ਼ਾਰੀ ਹਲਵਾਈ ਜਾਂ ਦੁਕਾਨਦਾਰ ਦਾ ਨਾਮ ਨਹੀਂ ਅਤੇ ਨਾ ਹੀ ਇਹ ਸ਼ਬਦ ਕਿਸੇ ਹਲਵਾਈ ਨੂੰ ਸੰਬੋਧਿਤ ਹੈ। 'ਰਾਜਾ ਰਾਮ' ਤੋਂ ਭਾਵ ਸਰਬ ਵਿਆਪਕ ਵਾਹਿਗੁਰੂ ਹੈ। ਗੁਰਬਾਣੀ ਵਿਆਕਰਣ ਅਨੁਸਾਰ 'ਰਾਜਾ ਰਾਮ' ਦੇ ਅਰਥ 'ਰਾਜਾ ਰਾਮ' ਨੇ ਕਰਨੇ ਭੀ ਠੀਕ ਨਹੀਂ ਜਾਪਦੇ ਕਿਉਂਕਿ 'ਰਾਮ' ਪਦ ਦੇ ਮਮੇ ਨੂੰ ਸਿਹਾਰੀ ਨਹੀਂ ਲਗੀ ਹੋਈ।

ਜੇ 'ਕਕਰੀਆ ਬਰੇ ਪਕਾਏ' ਵਾਕਾਂ ਨੂੰ 'ਕਕਰੀ ਆਬਰੇ ਪਕਾਏ' ਪਦ ਛੇਦ ਕਰੀਏ ਤਾਂ 'ਕਕਰੀ' ਪਦ ਇਕ ਬਚਨ ਨਾਵ ਦਾ ਲਖਾਇਕ ਰਹਿ ਜਾਂਦਾ ਹੈ ਅਤੇ 'ਆਬਰੇ' ਬਹੁ ਬਚਨ ਦਾ ਸੂਚਕ ਬਣ ਜਾਂਦਾ ਹੈ। 'ਕਕਰੀਆਂ'ਤੇ 'ਬਰੇ'ਦੋਵੇਂ ਹੀ ਬਹੁ ਬਚਨ ਹਨ, ਇਹਨਾਂ ਦਾ ਵਿਆਕਰਣਕ ਸੁਮੇਲ ਬਣ ਸਕਦਾ ਹੈ।

ਜੇ 'ਬੰਸ ਕੋ ਪੂਤੁ ਬੀਆਹਨ ਚਲਿਆ' ਵਾਲੀ ਪੰਕਤੀ ਨੂੰ ਸਾਹਮਣੇ ਰਖ ਕੇ ਵਿਆਹ ਦਾ ਪ੍ਰਕਰਣ ਲਈਏ ਤਾਂ ਵੜੇ (ਪਕੌੜੇ) ਬਣਾਉਣ ਵਾਲੀ ਗਲ ਵੀ ਢੁਕਵੀਂ ਹੈ। 'ਤਾਲ ਬਜਾਵੈ, ਮੰਗਲ ਗਾਵਹਿ, ਸੰਖ ਬਜਾਵੈ' ਆਦਿ ਸ਼ਬਦ ਮੰਗਲ ਮਈ ਸਮੇਂ ਨਾਲ ਸੰਬੰਧਤ ਹਨ।

ਜੇ ਸਾਰੀਆਂ ਪੰਕਤੀਆਂ ਦਾ ਭਾਵਕ ਅਰਥ ਮੁਖ ਰਖੀਏ ਤਾਂ ਇਹ ਸ਼ਬਦ ਉਸ ਤਰ੍ਹਾਂ ਦਾ ਹੈ।

ਜਿਵੇ: - **ਪਿੰਗੁਲ ਪਰਬਤ ਪਾਰਿ ਪਰੇ, ਖਲ ਚਤੁਰ ਬਕੀਤਾ ॥** [ਪੰਨਾ ੯੦੯

ਜਾਂ **ਸਾਗਰੁ ਤਰਿਓ ਬਾਛਰ ਖੋਜ ॥** [ਪੰਨਾ ੮੯੯

ਇਸ ਸ਼ਬਦ ਵਿਚ ਅਸੰਭਵ ਗਲ ਨੂੰ ਸੰਭਵ ਕਰ ਵਿਖਾਉਣ ਵਾਲਾ ਸਿਧਾਂਤ ਹੀ ਪ੍ਰਧਾਨ ਹੈ। ਭਾਵੇਂ ਇਸ ਸ਼ਬਦ ਦੀ ਵਿਆਖਿਆ ਵਿਚ ਮਨ ਦੀ ਬਦਲਦੀ ਦਸ਼ਾ ਨੂੰ ਕਾਵਿ ਦੀ ਛਾਇਆਵਾਦੀ ਰੰਗਣ ਵਿਚ ਰੰਗ ਕੇ ਰਾਜਾ ਰਾਮ ਦੀ ਅਸੀਮ ਸ਼ਕਤੀ ਨੂੰ ਵਿਅਕਤ ਕੀਤਾ ਗਿਆ ਹੈ ਪਰ ਸੰਗਤੀ ਛੋਹ ਦਾ ਪ੍ਰਭਾਵ ਵੀ ਆਪਣਾ ਨਵੇਕਲਾ ਅਸਥਾਨ ਰਖਦਾ ਹੈ :-

**ਊਤਮ ਸੰਗਤਿ ਊਤਮੁ ਹੋਵੈ ॥ ਗੁਣ ਕਉ ਧਾਵੈ ਅਵਗਣ ਧੋਵੈ ॥**
**ਬਿਨੁ ਗੁਰ ਸੇਵੇ ਸਹਜੁ ਨ ਹੋਵੈ ॥** [ਪੰਨਾ ੪੧੪

## (ਅ) ......ਸਸੈ ਸਿੰਘ ਗੁਨ ਗਾਏ ॥

ਵਖ ਵਖ ਅਰਥ ਇਉਂ ਕੀਤੇ ਗਏ ਹਨ :

੧. ਸਹੇ ਤੇ ਸ਼ੇਰ ਨੇ (ਰਲ ਕੇ) ਗੁਣ ਗਾਏ। [ਸ਼ਬਦਾਰਥ

੨. ਸਸਾ(ਨਿਰਬਲ,) ਸਿੰਘ (ਬਲਵਾਨ) ਭਾਵ ਊਚ ਨੀਚ ਨੇ ਗੁਣ ਗਾਏ। [ਮਹਾਨ ਕੋਸ਼

੩. ਉਹ ਮਨ ਜੋ ਪਹਿਲਾਂ ਵਿਕਾਰਾਂ ਵਿਚ ਪੈਣ ਦੇ ਕਾਰਨ ਮਰਿਆ ਸੀ, (ਭਾਵ ਸਹਮਿਆ ਰਹਿੰਦਾ ਸੀ) ਨਿਰਭਉ ਹਰੀ ਦੇ ਗੁਣ ਗਾਉਂਦਾ ਹੈ। [ਦਰਪਣ

**ਨਿਰਣੈ** : 'ਸਸੈ' ਪਦ ਨੂੰ ਦੋ ਲਾਵਾਂ ਇਸ ਗਲ ਦਾ ਸੂਚਕ ਹਨ ਕਿ ਇਕ ਲਾਂਵ (ਸਸੇ) ਅਖਰ ਲਈ ਕਾਰਕ ਰੂਪ ਵਿਚ ਅਤੇ ਦੂਜੀ ਲਾਂਵ 'ਨੇ' ਅਰਥ ਨਿਰੂਪਣ ਕਰਨ ਲਈ ਹੈ। ਸਿੰਘ ਪਦ ਦਾ 'ਘ' ਅਖਰ ਮੁਕਤਾ ਹੈ ਜਿਸ ਚੋਂ 'ਦਾ, ਦੇ, ਦੀ' ਅਰਥ ਨਿਕਲਦੇ ਹਨ। ਨੰ:੧ ਵਾਲੇ ਅਰਥ ਭਾਵਕ ਵਿਆਖਿਆ ਕੁਕਰਮਾਂ ਵਾਲੀ ਭਾਵਨਾ ਨੂੰ ਉਜਾਗਰ ਨਹੀਂ ਕਰਦੇ, ਇਸ ਲਈ ਠੀਕ ਨਹੀਂ ਜਾਪਦੇ। ਨੰ:੩ ਵਾਲੇ ਅਰਥਾਂ ਵਿਚ ਲੋੜੀਂਦੀ ਭਾਵਨਾ ਮੌਜੂਦ ਹੈ ਅਤੇ ਅਰਥ ਵੀ ਗੁਰਬਾਣੀ ਵਿਆਕਰਣ ਦੇ ਘੇਰੇ ਵਿਚ ਹਨ।

## (ੲ) ਕਊਆ ਕਹੇ ਅੰਗਾਰ ਭਿ ਲੋਰਉ, ਲੁਕੀ ਸਬਦੁ ਸੁਨਾਇਆ ॥

ਵਖ ਵਖ ਅਰਥ :

੧. ਕਊਆ ਕਹਿੰਦਾ ਹੈ ਕਿ ਮੈਂ ਅੰਗਿਆਰ ਵੀ ਚਾਹੁੰਦਾ ਹਾਂ (ਪਾਣੀ ਤਾਂ ਅੱਗੇ ਹੀ ਮੇਰੇ ਪਾਸ ਹੈ,

ਪਰ ਅੱਗ ਤੇ ਪਾਣੀ ਦਾ ਕੀ ਮੇਲ ?)। ਇਹ ਲੁਕੇ ਹੋਏ ਭਾਵ ਵਾਲਾ ਸ਼ਬਦ ਸੁਣਾਇਆ ਹੈ (ਇਹ ਸਾਰਾ ਸ਼ਬਦ ਜੋ ਉਤੇ ਕਿਹਾ ਗਿਆ ਹੈ ਗੁਹਜ ਭਾਵ ਵਾਲਾ ਹੈ )। [ਸ਼ਬਦਾਰਥ

੨ ਪਖੰਡੀ ਮਨ ਗਿਆਨ ਰੂਪੀ ਅੱਗ ਚਾਹੁੰਦਾ ਹੈ, ਤਾਮਸ ਬ੍ਰਿਤੀ ਨੇ ਕਰਤਾਰ ਦਾ ਯਸ ਕੀਤਾ ਹੈ। [ਗਿਆਨੀ ਲਾਲ ਸਿੰਘ ਸੰਗਰੂਰ

੩. (ਮਨ) ਕਹਿੰਦਾ ਹੈ, ਮੈਨੂੰ ਨਿੱਘ ਚਾਹੀਦਾ ਹੈ (ਭਾਵ, ਹੁਣ ਮਨ ਇਨਸਾਨੀ ਹਮਦਰਦੀ ਦੇ ਗੁਣਾਂ ਦਾ ਚਾਹਵਾਨ ਹੈ। (ਮਨ ਦੀ) ਅਗਿਆਨਤਾ ਉਲਟ ਕੇ ਗਿਆਨ ਬਣ ਗਿਆ ਹੈ, ਤੇ ਹੁਣ ਮਨ ਹੋਰਨਾਂ ਨੂੰ ਗੁਰੂ ਦਾ ਸ਼ਬਦ ਸੁਣਾ) ਰਿਹਾ ਹੈ। [ਦਰਪਣ

**ਨਿਰਣੈ** : 'ਲੂਕੀਂ' ਦੇ ਅਰਥ 'ਗੁਤੀਂ' ਇਸਤ੍ਰੀ ਵਾਚਕ ਹਨ। ਹਨੇਰੇ ਵਿਚ ਰਹਿਣ ਵਾਲੀ ਹੋਣ ਕਰਕੇ ਇਸ ਨੂੰ ਮਨ ਦੀ ਅਗਿਆਨਤਾ ਨਾਲ ਤੁਲਨਾ ਦਿਤੀ ਹੈ ਕਿਉਂਕਿ ਅਗਿਆਨਤਾ ਹੀ ਮਨੁੱਖ ਨੂੰ ਹਨੇਰੇ ਵਿਚ ਰਖਦੀ ਹੈ। ਹੁਣ ਅਗਿਆਨਤਾ ਚਲੀ ਗਈ ਹੈ, ਗਿਆਨ ਦਾ ਪ੍ਰਕਾਸ਼ ਹੋ ਗਿਆ ਹੈ। ਇਸ ਲਈ ਮਨ ਹੁਣ ਹੋਰਨਾਂ ਨੂੰ ਭੀ (ਗੁਰੂ ਦਾ) ਉਪਦੇਸ਼ ਸੁਣਾ ਰਿਹਾ ਹੈ। ਯਥਾਰਥ ਗਲ ਅਵਸਥਾ ਬਦਲਣ ਦੀ ਹੈ। ਪਿਛੇ ਚਲ ਰਹੀ ਲੜੀ ਨਾਲ ਉਪ੍ਰੋਕਤ ਅਰਥ ਹੀ ਠੀਕ ਢੁਕਦੇ ਹਨ। 'ਲੁਕੇ ਹੋਏ' ਜਾਂ 'ਬੁਝਾਰਤ' ਅਰਥ ਕਰਨੇ ਠੀਕ ਨਹੀਂ ਕਹੇ ਜਾ ਸਕਦੇ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਵਰਤੇ ਹੋਏ ਜਾਨਵਰਾਂ, ਪੰਛੀਆਂ ਅਤੇ ਹੋਰ ਜੀਆਂ ਦੇ ਨਾਵਾਂ ਅਤੇ ਉਨ੍ਹਾਂ ਦੇ ਕੰਮਾਂ ਦਾ ਵੇਰਵਾ ਪੜ ਕੇ ਸਾਧਾਰਨ ਤਾਂ ਕੀ, ਅਸਾਧਾਰਨ ਬੁੱਧੀ ਵਾਲਾ ਜੀਵ ਵੀ ਸੋਚ ਵਿਚ ਪੈ ਜਾਂਦਾ ਹੈ। ਇਸ ਸ਼ਬਦ ਦੇ ਅਖਰੀ ਅਰਥ ਕਰਨ ਨਾਲ ਪਾਠਕਾਂ ਦੇ ਪਲੇ ਕੁਝ ਨਹੀਂ ਪੈਂਦਾ। ਇਸ ਲਈ ਲਛਣਾ ਬ੍ਰਿਤੀ ਦੁਆਰਾ ਕੀਤੇ ਅਰਥਾਂ ਨਾਲ ਹੀ ਗੁਹਝ ਅਰਥਾਂ ਦੀ ਗੰਢ ਖੁਲਦੀ ਹੈ।ਸੰਪ੍ਰਦਾਈ ਵਿਦਵਾਨਾਂ ਨੇ ਇਸ ਸ਼ਬਦ ਦੀ ਉਥਾਨਕਾ ਲਿਖਦੇ ਹੋਏ ਇਹ ਗਲ ਆਖੀ ਹੈ ਕਿ ਜਗਤ ਝੂਠਾ ਹੈ ਜਾਂ ਸੱਚਾ ? ਇਸ ਪ੍ਰਸ਼ਨ ਦਾ ਉਤਰ ਭਗਤ ਕਬੀਰ ਜੀ ਨੇ ਅਲੰਕਾਰਕ ਰੀਤੀ ਨਾਲ ਦਿਤਾ ਹੈ। ਪਰ ਇਸ ਨਾਲ ਵੀ ਪਾਠਕਾਂ ਦੀ ਤਸੱਲੀ ਨਹੀਂ ਹੁੰਦੀ। ਇਸ ਤਰਾਂ ਰਹਾਉ ਵਾਲੀ ਪੰਗਤੀ ਵੀ ਗੁੰਝਲਦਾਰ ਹੈ। ਜਿਸਦੇ ਅਰਥ ਵਿਦਵਾਨਾਂ ਨੇ ਆਪੋ ਆਪਣੀ ਬੁੱਧੀ ਅਨੁਸਾਰ ਕੀਤੇ ਹਨ।

ਅਸਲ ਵਿਚ ਇਹ ਸ਼ਬਦ ਉਚ ਪੱਧਰੀ ਰਹੱਸਮਈ ਖੇਡ ਨੂੰ ਨਿਰੂਪਣ ਕਰਦਾ ਹੈ ਜੋ ਆਪਣੇ ਆਪ ਵਿਚ ਇਕ ਬੁਝਾਰਤ ਹੈ। ਭਗਤ ਜੀ ਨੇ 'ਕਿਨੈ ਬੂਝਨਹਾਰੇ ਖਾਏ' ਵਾਲੀ ਪੰਕਤੀ ਨੂੰ ਇਕ ਚੁਨੌਤੀ ਦੇ ਰੂਪ ਵਿਚ ਪੇਸ਼ ਕੀਤਾ ਹੈ। ਬੁਧੀਵਾਨ ਜਦੋਂ ਇਸ ਸ਼ਬਦ ਵਿਚ ਆਏ ਪਸ਼ੂਆਂ ਪੰਛੀਆਂ ਦੁਆਰਾ ਕੀਤੇ ਕੰਮਾਂ ਨੂੰ ਵੇਖਦਾ ਹੈ ਤਾਂ ਉਹ ਇਉਂ ਆਖਦਾ ਹੈ ਕਿ ਇਹ ਸਾਰੀ ਖੇਡ ਅਸੰਭਵ ਜਿਹੀ ਹੈ। ਇਸ ਸ਼ਬਦ ਦਾ ਰਹੱਸ ਵੀ 'ਕਹਿ ਕਬੀਰ ਪ੍ਰਗਟ ਭਈ ਖੇਡ ॥ ਲੇਲੇ ਕਉ ਚੂਘੈ ਨਿਤ ਭੇਡ'' ਵਾਂਗੂ ਹੈ।

ਇਹਨਾਂ ਪਸ਼ੂਆਂ ਪੰਛੀਆਂ ਅਤੇ ਜੀਆਂ ਬਾਰੇ ਭਗਤ ਜੀ ਦੇ ਮਨ ਵਿਚ ਕੀ ਵੀਚਾਰ ਸਨ, ਇਹ ਤਾਂ ਓਹੀ ਜਾਣਨ, ਪਰ ਵਿਦਵਾਨਾਂ ਨੇ ਆਪਣੇ ਅਕਲ ਖੰਭਾਂ ਨਾਲ ਉਡਾਰੀ ਮਾਰ ਕੇ ਜੋ ਦਸਣ ਦਾ

ਜਤਨ ਕੀਤਾ ਹੈ, ਉਹ ਅਧੂਰਾ ਹੀ ਜਾਪਦਾ ਹੈ।

ਨਾਮ-ਅਭਿਆਸੀਆਂਦਾ ਵਿਦਵਾਨਾਂ ਨਾਲੋਂ ਇਕ ਵਿਲਖਣ ਵਿਚਾਰ ਇਹ ਵੀ ਹੈ ਕਿ ਕੀ ਜਿਵੇਂ ਮਨੁੱਖ ਵਾਹਿਗੁਰੂ ਜੀ ਦੀ ਭਗਤੀ ਵਿਚ ਲੀਨ ਹਨ, ਕੀ ਤਿਵੇਂ ਪਸ਼ੂ ਪੰਛੀ ਜਾਂ ਪਾਣੀ ਵਿਚ ਰਹਿਣ ਵਾਲੇ ਜੀਵ ਜੰਤੂ ਪਰਮਾਤਮਾ ਦੀ ਭਗਤੀ ਨਹੀਂ ਕਰਦੇ? ਗੁਰਬਾਣੀ ਵਿਚੋਂ ਇਸ ਬਾਰੇ ਹਾਂ-ਪਖੀ ਸੰਕੇਤ ਸਪਸ਼ਟ ਰੂਪ ਵਿਚ ਮਿਲਦਾ ਹੈ:

**੧. ਗੁਪਤ ਪਰਗਟ ਜਾ ਕਉ ਆਰਾਧਹਿ, ਪਵਣ ਪਾਣੀ ਦਿਨਸੁ ਰਾਤੁ॥ [ਪੰਨਾ ੪੫੬**

**੨. ਮਾਨੁਖ ਬਨੁ ਤਿਨੁ ਪਸੁ ਪੰਖੀ, ਸਗਲ ਤੁਝਹਿ ਆਰਾਧਤੇ ॥ [ਪੰਨਾ੪੫੫**

ਇਸ ਰਹੱਸ ਨੂੰ ਮਨੁੱਖ ਦੀ ਸਾਧਾਰਨ ਬੁਧੀ ਸਮਝਣ ਤੋਂ ਅਸਮਰਥ ਹੈ। ਅਸਲ ਵਿਚ ਜਦੋਂ ਜੀਵ ਦੀ ਅਵਸਥਾ ਵਿਚ ਪਰਿਵਰਤਨ ਆਉਂਦਾ ਹੈ ਤਾਂ ਉਸ ਦੇ ਰਹੱਸ ਨੂੰ ਜੋ ਅੰਤਰਮੁਖਿ ਬ੍ਰਿਤੀ ਨਾਲ ਅਨੰਦ ਮਾਣਦਾ ਹੈ, ਉਸ ਰਹੱਸ ਨੂੰ ਉਸ ਤੋਂ ਬਿਨਾਂ ਕੋਈ ਦੂਜਾ ਮਨੁੱਖ ਨਹੀਂ ਦਸ ਸਕਦਾ :-

**ਕਹੁ ਕਬੀਰ ਗੂੰਗੇ ਗੁੜੁ ਖਾਇਆ, ਪੂਛੇ ਤਉ ਕਿਆ ਕਹੀਐ ॥ [ਪੰਨਾ ੩੩੫**

ਸੰਪਰਦਾਈ ਵਿਦਵਾਨਾਂ ਨੇ 'ਰਬਾਬੀ' ਨੂੰ ਰਬ-ਆਬੀ=ਰਬ ਦਾ ਪ੍ਰੇਮੀ, 'ਪਖਾਵਜ' ਦਾ ਪਖਆਵਜ=ਪਖ ਵਿਚ ਆ ਗਿਆ ਹੈ। 'ਭੈਸਾ' ਦਾ ਭੈ + ਸਾ=ਡਰ ਸੰਜੁਗਤ ਹੋ ਕੇ, ਖਾਏ-ਨਾਸ ਕੀਤਾ ਹੈ, 'ਬੀਆਹਨ' ਦਾ ਬੀਆ ਹਨ=ਦੈਤ ਨੂੰ ਨਾਸ ਕਰਕੇ ਅਤੇ 'ਸੋਇਨ' ਦੇ ਸੁੰਨ ਆਦਿ ਸੰਧੀ ਛੇਦ ਰੂਪ ਵਿਚ ਭਾਵਕ ਅਰਥ ਕੀਤੇ ਹਨ। ਅਜੋਕੇ ਵਿਦਵਾਨ ਅਤੇ ਪਾਠਕ, ਅਰਥਾਂ ਦੀਆਂ ਅਜਿਹੀਆਂ ਵੰਨਗੀਆਂ ਨੂੰ ਪਸੰਦ ਨਹੀਂ ਕਰਦੇ। ਹਾਂ, ਭਾਈ ਕਾਨ੍ਹ ਸਿੰਘ ਜੀ ਨੇ ਮਹਾਨ ਕੋਸ਼ ਵਿਚ ਜੋ ਭਾਵਕ ਅਰਥ ਅੰਕਿਤ ਕੀਤੇ ਹਨ ਉਹ ਪ੍ਰਕਰਣ ਦੇ ਅਨੁਕੂਲ ਕਹੇ ਜਾ ਸਕਦੇ ਹਨ। ਇਸ ਸ਼ਬਦ ਵਿਚ ਵਾਹਿਗੁਰੂ ਜੀ ਦੀ ਵਡਿਆਈ ਦਾ ਵਰਣਨ ਹੈ।

ਸਿਧਾਂਤ ਇਹ ਹੈ ਕਿ ਜਿਸ ਉਤੇ ਗੁਰ-ਪਰਮੇਸ਼ਰ ਦੀ ਨਦਰ ਹੋ ਜਾਂਦੀ ਹੈ ਉਹ ਕੇਵਲ ਵਿਗੜੇ ਹੋਏ ਕੰਮਾਂ ਨੂੰ ਹੀ ਨਹੀਂ ਸਵਾਰਦਾ, ਸਗੋਂ ਅਣਹੋਣੀਆਂ ਗੱਲਾਂ ਨੂੰ ਵੀ ਹੋਣ ਵਾਲੀਆਂ ਬਣਾ ਦਿੰਦਾ ਹੈ। ਪਰਮਾਰਥਕ ਦ੍ਰਿਸ਼ਟੀ ਪਖੋਂ ਸੰਸਾਰ ਦੀ ਕੋਈ ਹੋਂਦ ਹੀ ਨਹੀਂ, ਕੇਵਲ ਮਾਇਆ ਦੇ ਹਾਵ-ਭਾਵ ਹੀ ਪਾਣੀ; ਦੀਆਂ ਲਹਿਰਾਂ ਵਾਂਗ ਕਲੋਲ ਕਰ ਰਹੇ ਹਨ।

**ਆਸਾ ॥ ਬਟੂਆ ਏਕੁ ਬਹਤਰਿ ਆਧਾਰੀ, ਏਕੋ ਜਿਸਹਿ ਦੁਆਰਾ ॥ ਨਵੈ ਖੰਡ ਕੀ ਪ੍ਰਿਥਮੀ ਮਾਗੈ, ਸੋ ਜੋਗੀ ਜਗਿ ਸਾਰਾ ॥੧॥ ਐਸਾ ਜੋਗੀ ਨਉ ਨਿਧਿ ਪਾਵੈ ॥ ਤਲ ਕਾ ਬ੍ਰਹਮੁ, ਲੇ ਗਗਨਿ ਚਰਾਵੈ ॥੧॥ ਰਹਾਉ ॥ ਖਿੰਥਾ ਗਿਆਨ ਧਿਆਨ ਕਰਿ ਸੂਈ, ਸਬਦੁ ਤਾਗਾ ਮਥਿ ਘਾਲੈ ॥ ਪੰਚ ਤਤੁ ਕੀ ਕਰਿ ਮਿਰਗਾਣੀ, ਗੁਰ ਕੈ ਮਾਰਗਿ ਚਾਲੈ ॥੨॥ ਦਇਆ ਫਾਹੁਰੀ, ਕਾਇਆ ਕਰਿ ਧੂਈ, ਦ੍ਰਿਸਟਿ ਕੀ ਅਗਨਿ ਜਲਾਵੈ ॥ ਤਿਸ ਕਾ ਭਾਉ ਲਏ ਰਿਦ ਅੰਤਰਿ, ਚਹੁ ਜੁਗ ਤਾੜੀ ਲਾਵੈ ॥੩॥ ਸਭ ਜੋਗਤਣ ਰਾਮ ਨਾਮੁ ਹੈ, ਜਿਸ ਕਾ ਪਿੰਡੁ ਪਰਾਨਾ ॥ ਕਹੁ ਕਬੀਰ ਜੇ ਕਿਰਪਾ ਧਾਰੈ, ਦੇਇ ਸਚਾ ਨੀਸਾਨਾ ॥੪॥੭॥**

## ਉਚਾਰਨ ਸੇਧ

**ਬਿੰਦੀ ਸਹਿਤ :** ਨਵੇਂ, ਮਾਂਗੈ,ਕਾਇਆਂ, ਚਹੁੰ।

**ਪਦ ਅਰਥ :** ਬਟੂਆ-ਸੁਆਹ ਰਖਣ ਵਾਲਾ ਜੋਗੀ ਦਾ ਥੈਲਾ । ਬਹਤਰਿ-੭੨ (ਪਰਧਾਨ ਨਾੜੀਆਂ ਦੇ ਆਸਰੇ ਤੇ ਬਣਿਆ ਸਰੀਰ)। ਆਧਾਰੀ-ਝੋਲੀ। ਦੁਆਰਾ-ਦਰਵਾਜਾ (ਭਾਵ ਦਸਮ ਦੁਆਰ)। ਨਵੇ ਖੰਡ ਕੀ-ਨੌਂ ਜੋੜਾਂ ਵਾਲੇ (ਸਰੀਰ) ਦੀ । ਪ੍ਰਿਥਮੀ-(ਸਰੀਰ ਰੂਪ) ਧਰਤੀ। ਸਾਰਾ-ਸ੍ਰੇਸ਼ਟ, ਅਸਲ । ਤਲ ਕਾ ਬ੍ਰਹਮ-ਹੇਠਲੇ ਸੁਆਸ, ਪ੍ਰਾਣ ਵਾਯੂ ਵਿਆਪਕ ਰੂਪ ਹੋਣ ਕਰਕੇ ਪ੍ਰਾਣਾਂ ਲਈ ਬ੍ਰਹਮੁ ਸ਼ਬਦ ਵਰਤਿਆ ਹੈ। ਜੀਵਾਤਮਾ-ਜੋ ਉਪਾਧੀ ਕਰਕੇ ਅਧੋਗਤੀ ਨੂੰ ਪ੍ਰਾਪਤ ਹੋਇਆ (ਮ. ਕੋ)। ਗਗਨਿ ਚਰਾਵੈ-ਦਸਮ ਦੁਆਰ ਵਿਚ ਚੜਾਉਂਦਾ ਹੈ । (ਭਾਵ ਨੀਵੀਂ ਬ੍ਰਿਤੀ ਨੂੰ ਉਚਾ ਕਰ ਲੈਂਦਾ ਹੈ) । ਖਿੰਥਾ-ਗੋਦੜੀ । ਤਾਗਾ-ਧਾਗਾ । ਮਥਿ -ਰਿੜਕ ਕੇ । ਘਾਲੈ-ਪਾਉਂਦਾ ਹੈ। ਮਿਰਗਾਣੀ-ਮ੍ਰਿਗਛਾਲਾ, ਹਿਰਨ ਦੀ ਖਲੜੀ । ਫਾਹੁਰੀ-ਫਾਹੁੜੀ, (ਧੂਣੀ ਦੀ ਸੁਆਹ ਇਕਠੀ ਕਰਨ ਲਈ ਜੋਗੀ ਆਪਣੇ ਪਾਸ ਰਖਦੇ ਹਨ)। ਧੂਈ-ਧੂਣੀ। ਦ੍ਰਿਸਟਿ ਕੀ ਅਗਨਿ-ਅੱਖਾਂ ਦੀ (ਰੂਪ ਵੇਖਣ ਵਾਲੀ ਤ੍ਰਿਸ਼ਨਾ ਰੂਪੀ) ਅੱਗ। ਜਲਾਵੈ-ਬਾਲਦਾ ਹੈ । ਭਾਉ-ਪ੍ਰੇਮ । ਜੋਗਤਣ-ਜੋਗੀ ਪੁਣਾ ।

**ਅਰਥ :** (ਜਿਹੜਾ ਜੋਗੀ) ਇਕ (ਪਰਮੇਸ਼ਰ ਦਾ ਨਾਮ) ਬਟੂਆ (ਬਣਾਂਦਾ ਹੈ) ਬਹੱਤਰ (ਪਰਧਾਨ ਨਾੜੀਆਂ ਵਾਲਾ ਸਰੀਰ) ਜਿਸਦਾ (ਦਸਮ ਦੁਆਰ) ਇਕੋ ਦਰਵਾਜਾ ਹੈ, ਨੂੰ ਆਧਾਰੀ (ਭਿਖਿਆ ਮੰਗਣ ਲਈ ਝੋਲੀ ਬਣਾਂਦਾ ਹੈ), ਨੌ ਖੰਡਾਂ ਵਾਲੀ ਪ੍ਰਿਥਵੀ, (ਭਾਵ) ਸਰੀਰ ਰੂਪੀ ਧਰਤੀ ਚੋਂ ਹੀ (ਭਿਖਿਆ) ਮੰਗਦਾ ਹੈ, ਹੋਰ ਕਿਤੇ (ਨਹੀਂ ਜਾਂਦਾ) ਉਹ ਜੋਗੀ ਜਗਤ ਵਿਚ ਸ੍ਰੇਸ਼ਟ (ਜੋਗੀ) ਹੈ ।੧।

ਐਸਾ ਜੋਗੀ ਨੌ ਨਿਧਾਂ ਪ੍ਰਾਪਤ ਕਰ ਲੈਂਦਾ ਹੈ । (ਉਹ ਆਪਣੇ) ਹੇਠਲੇ ਸੁਆਸਾਂ (ਪ੍ਰਾਣ ਵਾਯੂ ਨੂੰ) ਦਸਮ ਦੁਆਰ ਵਿਚ ਚੜ੍ਹਾ ਲੈਂਦਾ ਹੈ (ਭਾਵ ਜੀਵਾਤਮਾ ਜੋ ਉਪਾਧੀ ਕਰਕੇ ਅਧੋਗਤੀ ਨੂੰ ਪ੍ਰਾਪਤ ਹੋਇਆ ਹੈ ਨੀਵੀਂ ਬ੍ਰਿਤੀ ਨੂੰ ਉਚਾ ਕਰ ਲੈਂਦਾ ਹੈ) ।੧। ਰਹਾਉ ।

(ਉਹ ਜੋਗੀ) ਗਿਆਨ ਦੀ ਗੋਦੜੀ, ਧਿਆਨ ਦੀ ਸੂਈ ਬਣਾ ਕੇ ਸ਼ਬਦ ਨੂੰ ਰਿੜਕ ਕੇ ਨਾਮ ਕਮਾਈ ਦਾ ਪੱਕਾ ਧਾਗਾ ਪਾਉਂਦਾ ਹੈ । ਪੰਜਾਂ ਤੱਤਾਂ ਦੀ (ਰਹਿਤ ਨੂੰ) ਮ੍ਰਿਗ ਛਾਲਾ ਬਣਾ ਕੇ (ਭਾਵ ਫੁਰਨਿਆਂ ਉਤੇ ਕਾਬੂ ਪਾ ਕੇ) ਗੁਰੂ ਦੇ ਦਸੇ ਹੋਏ ਰਸਤੇ ਉਪਰ ਟੁਰਦਾ ਹੈ ।੨।

(ਉਹ ਜੋਗੀ, ਜੀਆਂ ਉਤੇ) ਦਇਆ (ਕਰਨੀ, ਇਹ) ਫਾਹੁੜੀ (ਰਖਦਾ ਹੈ) ਸਰੀਰ ਦੀ ਧੂਣੀ ਬਣਾ ਕੇ (ਭਾਵ ਦੇਹ ਅਧਿਆਸ ਮੁਕਾ ਕੇ, ਇਕੋ) ਦ੍ਰਿਸ਼ਟੀ ਦੁਆਰਾ (ਸਭ ਨੂੰ ਇਕੋ ਜਿਹਾ ਵੇਖਣਾ, ਇਹ) ਅੱਗ ਬਾਲਦਾ ਹੈ। ਉਸ (ਪ੍ਰਭੂ ਦਾ) ਪ੍ਰੇਮ (ਆਪਣੇ) ਹਿਰਦੇ ਅੰਦਰ ਲਾਉਂਦਾ ਹੈ (ਮਾਨੋ ਉਹ) ਚੌਹਾਂ ਜੁਗਾਂ ਦੀ ਤਾੜੀ ਲਾਉਂਦਾ ਹੈ (ਭਾਵ ਆਪਣੀ ਸੁਰਤਿ ਸਦੀਵ ਕਾਲ ਪ੍ਰਭੂ ਚਰਨਾਂ ਵਿਚ ਜੋੜੀ ਰਖਦਾ ਹੈ) ।੩।

ਸਾਰੀ ਜੋਗ ਵਾਲੀ ਕ੍ਰਿਆ ਦਾ(ਮੂਲ ਧਾਤੂ) ਪ੍ਰਭੂ ਦਾ ਨਾਮ (ਸਿਮਰਨਾ ਹੈ) ਜਿਸ ਦਾ (ਦਿਤਾ ਹੋਇਆ) ਸਰੀਰ (ਤੇ) ਪ੍ਰਾਣ (ਹਨ) । ਕਬੀਰ (ਤੂੰ ਇਉਂ) ਆਖ (ਕਿ) ਜੇ (ਪ੍ਰਭੂ ਆਪਣੀ) ਕਿਰਪਾ ਕਰੇ (ਤਾਂ ਉਹ) ਸਦਾ ਥਿਰ ਰਹਿਣ ਵਾਲਾ (ਨਾਮ ਰੂਪੀ) ਸਚਾ ਨਿਸ਼ਾਨ ਬਖਸ਼ਿਸ਼ ਕਰ ਦੇਂਦਾ ਹੈ ।੪।੭।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦੇ ਅਧਿਐਨ ਤੋਂ ਪਤਾ ਲਗਦਾ ਹੈ ਕਿ ਕਿਸੇ ਗੋਰਖ ਮਤੀਏ ਦਾ ਭਗਤ ਕਬੀਰ ਜੀ ਨਾਲ ਮੇਲ ਹੋਣ ਤੇ ਪਰਸਪਰ ਗੋਸ਼ਟੀ ਹੋ ਰਹੀ ਹੈ। ਜੋਗੀ ਲੋਕ ਜੋਗ ਮਤ ਦੇ ਚਿੰਨ੍ਹਾਂ ਨੂੰ ਬਹੁਤ ਮਹੱਤਤਾ ਦੇਂਦੇ ਹਨ। ਨਾਲ ਹੀ ਸਰੀਰ ਵਿਚ ੭੨ ਹਜਾਰ ਨਾੜੀਆਂ ਦੇ ਆਸਰੇ ਤੇ ਇਹ ਬਟੂਆ ਖੜਾ ਹੈ (ਉਹ ਚਾਰ ਟੋਟੇ ਬਾਹਵਾਂ ਦੇ, ਚਾਰ ਟੋਟੇ ਲੱਤਾਂ ਦੇ, ਅਤੇ ਇਕ ਧੜ, ਇਹਨਾਂ ਨੂੰ ਨਵਾਂ ਖੰਡਾਂ ਦੀ ਪ੍ਰਿਥਵੀ ਆਖਦੇ ਹਨ)। ਪਰ ਕਬੀਰ ਜੀ ਗੋਰਖ ਮਤ ਦੇ ਚਿੰਨ੍ਹਾਂ ਨੂੰ ਧਾਰਨ ਵਾਲਾ ਜੋਗ ਤੁਛ ਜਿਹਾ ਜੋਗ ਸਮਝਦੇ ਹਨ। ਆਪ ਉਸ ਮਨੁੱਖ ਨੂੰ ਅਸਲ ਜੋਗੀ ਮੰਨਦੇ ਹਨ ਜੋ ਪਰਮੇਸ਼ਰ ਦੇ ਨਾਮ ਵਿਚ ਜੁੜਦਾ ਹੈ 'ਸਭ ਜੋਗਤਣ ਰਾਮਨਾਮੁ ਹੈ'। ਆਪ ਜੀ ਦੇ ਵਿਚਾਰਾਂ ਅਨੁਸਾਰ ਇਹੋ ਹੀ ਬ੍ਰਹਮ ਜੋਗ ਦਾ ਧੁਰਾ ਹੈ। ਜਿਸ ਮਨੁੱਖ ਨੇ ਰਾਮ ਨਾਮ ਨੂੰ ਸਰੀਰ ਤੇ ਪ੍ਰਾਣਾ ਦਾ ਆਸਰਾ ਬਣਾ ਲਿਆ ਹੈ ਉਸ ਤੋ ਵੱਡਾ ਕੋਈ ਜੋਗੀ ਨਹੀਂ ਹੈ। ਸਿਧਾਂਤ ਇਹ ਹੈ ਕਿ ਰਾਮਨਾਮੁ ਦਾ ਆਸਰਾ ਲਏ ਬਿਨਾਂ ਜਮ ਤੋਂ ਕੋਈ ਨਹੀਂ ਬਚ ਸਕਦਾ। ਜਿਸ ਉਤੇ ਪ੍ਰਭੂ ਆਪਣੀ ਕਿਰਪਾ ਕਰੇ, ਉਸ ਨੂੰ ਸ੍ਵੈ-ਸਰੂਪ ਦਾ ਗਿਆਨ ਕਰਵਾ ਦੇਂਦਾ ਹੈ। ਨਾਲ ਹੀ ਉਸ ਨੂੰ ਨਾਮ-ਰੂਪੀ ਸਚਾ ਨਿਸ਼ਾਨ (ਚਿੰਨ੍ਹ) ਵੀ ਬਖਸ਼ ਦਿੰਦਾ ਹੈ। ਸੋ, ਸਹੀ ਅਰਥਾਂ ਵਿਚ ਅਜਿਹਾ ਮਨੁੱਖ ਹੀ ਜਨਮ ਮਰਨ ਤੋਂ ਰਹਿਤ ਹੁੰਦਾ ਹੈ।

**ਆਸਾ ॥ ਹਿੰਦੂ ਤੁਰਕ ਕਹਾ ਤੇ ਆਏ, ਕਿਨਿ ਏਹ ਰਾਹ ਚਲਾਈ ॥ ਦਿਲ ਮਹਿ ਸੋਚਿ ਬਿਚਾਰਿ ਕਵਾਦੇ, ਭਿਸਤ ਦੋਜਕ ਕਿਨਿ ਪਾਈ ॥੧॥ ਕਾਜੀ, ਤੈ ਕਵਨ ਕਤੇਬ ਬਖਾਨੀ ॥ ਪੜ੍ਹਤ ਗੁਨਤ ਐਸੇ ਸਭ ਮਾਰੇ, ਕਿਨ ਹੂੰ ਖਬਰਿ ਨ ਜਾਨੀ ॥੧॥ ਰਹਾਉ ॥ ਸਕਤਿ ਸਨੇਹੁ ਕਰਿ ਸੁੰਨਤਿ ਕਰੀਐ, ਮੈ ਨ ਬਦਉਗਾ ਭਾਈ ॥ ਜਉ ਰੇ ਖੁਦਾਇ ਮੋਹਿ ਤੁਰਕੁ ਕਰੈਗਾ, ਆਪਨ ਹੀ ਕਟਿ ਜਾਈ ॥੨॥ ਸੁੰਨਤਿ ਕੀਏ ਤੁਰਕੁ ਜੇ ਹੋਇਗਾ, ਅਉਰਤ ਕਾ ਕਿਆ ਕਰੀਐ ॥ ਅਰਧ ਸਰੀਰੀ ਨਾਰਿ ਨ ਛੋਡੈ, ਤਾ ਤੇ ਹਿੰਦੂ ਹੀ ਰਹੀਐ ॥੩॥ ਛਾਡਿ ਕਤੇਬ ਰਾਮ ਭਜੁ ਬਉਰੇ, ਜੁਲਮ ਕਰਤ ਹੈ ਭਾਰੀ ॥ ਕਬੀਰੈ ਪਕਰੀ ਟੇਕ ਰਾਮ ਕੀ, ਤੁਰਕ ਰਹੇ ਪਚਿ ਹਾਰੀ ॥੪॥੮॥**

## ਉਚਾਰਨ ਸੇਧ

**ਬਿੰਦੀ ਸਹਿਤ :** ਕਹਾਂ, ਮਹਿਂ, ਤੈਂ, ਬਦਉਂਗਾ, ਹੈਂ।

**ਫੁਟਕਲ:** ੧. ਖ਼ਬਰਿ, ਖ਼ੁਦਾਇ

੨. ਨੋਟ : ਵਿਸ਼ੇਸ਼ ਤਤਸਮ ਸ਼ਬਦਾਂ ਦਾ ਉਚਾਰਨ ਮੂਲ ਭਾਸ਼ਾ ਅਨੁਸਾਰ ਕਰਨਾ ਚਾਹੀਦਾ ਹੈ, ਪਰ ਤਦਭਵ ਸ਼ਬਦਾਂ ਦਾ 'ਤਤਸਮ' ਨਾਲ ਮੇਲ ਕਰਕੇ ਉਚਾਰਨ ਕਰਨਾ ਠੀਕ ਨਹੀਂ। ਭਿਸਤ ਤੇ ਦੋਜਕ, ਤਦਭਵ ਸ਼ਬਦ ਹਨ ਕਿਉਂਕਿ ਤਤਸਮ ਸ਼ਬਦਾਂ ਦਾ ਰੂਪ 'ਬਹਿਸ਼ਤ' ਤੇ 'ਦੋਜ਼ਖ਼' ਹੈ।

**ਪਦ ਅਰਥ :** ਕਿਨਿ-ਕਿਸ ਨੇ। ਰਾਹ-ਰੀਤੀ, ਮਰਯਾਦਾ। ਕਵਾਦੇ-ਹੇ ਝਗੜਾ ਕਰਨ ਵਾਲੇ (ਕਾਜ਼ੀ!)। ਬਖਾਨੀ-ਕਹੀ, ਆਖੀ। ਸਕਤਿ ਸਨੇਹੁ ਕਰਿ-ਸ਼ਕਤੀ (ਭਾਵ ਇਸਤ੍ਰੀ ਦੇ) ਮੋਹ ਕਰਕੇ।

ਸੁੰਨਤਿ-ਖਤਨਾ । ਨ ਬਦਉਗਾ-ਨਹੀਂ ਮੰਨਾਂਗਾ । ਆਪਨ ਹੀ-ਆਪਣੇ ਆਪ ਹੀ । ਤੁਰਕੁ-ਮੁਸਲਮਾਨ । ਅਉਰਤ -ਇਸਤ੍ਰੀ । ਅਰਧ ਸਰੀਰੀ-ਅਰਧੰਗੀ । ਬਉਰੇ-ਹੇ ਸ਼ੁਦਾਈ ! ਰਹੇ ਪਚਿਹਾਰੀ-ਖਪ ਖਪ ਕੇ ਹਾਰ ਕੇ ਰਹਿ ਗਏ ਹਨ।

**ਅਰਥ** : ਹੇ ਝਗੜਾ ਕਰਨ ਵਾਲੇ (ਕਾਜੀ! ਆਪਣੇ) ਦਿਲ ਵਿਚ ਸੋਚ ਵਿਚਾਰ ਕੇ (ਦਸ ਕਿ) ਹਿੰਦੂ ਤੇ। ਮੁਸਲਮਾਨ (ਦੋਵੇਂ) ਕਿਸ ਥਾਂ ਤੋਂ ਆਏ ਹਨ ਕਿਸ ਨੇ ਇਹ ਮਰਯਾਦਾ ਚਲਾਈ ਹੈ, ਕਿਸ ਨੇ ਸਵਰਗ ਤੇ ਨਰਕ ਦੀ (ਲੀਹ) ਪਾਈ ਹੈ? ।੧।

ਹੇ ਕਾਜ਼ੀ ! ਤੂੰ (ਭਿਸਤ ਤੇ ਦੋਜਕ ਦਾ ਨਿਰਣਾ ਕਰਨ ਲਈ) ਕਿਹੜੀ ਕਿਤਾਬ ਦਸੀ ਹੈ? ਪੜ੍ਹਦਿਆਂ ਗੁੜਦਿਆਂ (ਸੁਣਦਿਆਂ ਕਾਲ ਨੇ) ਸਾਰੇ (ਜੀਵ) ਇਸੇ ਤਰ੍ਹਾਂ ਮਾਰ ਦਿਤੇ ਹਨ ਕਿਸੇ ਨੇ (ਵੀ ਇਸ ਬਾਰੇ ਕੋਈ) ਖ਼ਬਰ ਨਹੀਂ ਸੁਣੀ ॥੧॥ ਰਹਾਉ ।

ਹੇ ਕਾਜ਼ੀ ! ਇਸਤ੍ਰੀ ਦੇ ਮੋਹ ਕਰਕੇ ਸੁੰਨਤ ਕੀਤੀ ਜਾਂਦੀ ਹੈ, (ਇਸ ਲਈ ਮੈਂ ਇਹ ਸੁੰਨਤ ਕਰਾਉਣੀ) ਨਹੀਂ ਮੰਨਾਂਗਾ । ਜੇਕਰ ਰਬ ਮੈਨੂੰ ਮੁਸਲਮਾਨ ਬਣਾਏਗਾ ਤਾਂ ਆਪਣੇ ਆਪ ਹੀ (ਮੇਰੀ ਇੰਦ੍ਰੀ) ਕੱਟੀ ਜਾਵੇਗੀ ।੨।

(ਹੇ ਝਗੜਾਲੂ ਕਾਜ਼ੀ! ਤੂੰ ਦਿਲ ਵਿਚ ਸੋਚ ਕੇ ਦਸ) ਜੇ ਸੁੰਨਤ ਕਰਨ ਨਾਲ (ਕੋਈ) ਮੁਸਲਮਾਨ ਹੋ ਜਾਵੇਗਾ ਤਾਂ ਇਸਤ੍ਰੀ (ਜਿਸਦੀ ਕਿ ਸੁੰਨਤ ਹੀ ਨਹੀਂ ਹੋ ਸਕਦੀ ਉਸ) ਦਾ ਕੀ ਕਰਨਾ ਚਾਹੀਦਾ ਹੈ? (ਇਕ ਮੁਸਲਮਾਨ ਆਪਣੀ) ਅਰਧੰਗੀ ਔਰਤ ਨੂੰ ਛਡ ਨਹੀਂ ਸਕਦਾ, ਇਸ ਲਈ (ਚੰਗੀ ਗੱਲ ਇਹ ਹੈ ਕਿ) ਹਿੰਦੂ ਹੀ (ਬਣੇ) ਰਹੀਏ (ਕਿਉਂਕਿ ਇਸਤ੍ਰੀ ਤੋਂ ਬਿਨਾਂ ਗ੍ਰਹਸਤੀ-ਜੀਵਨ ਦੀ ਗਡੀ ਠੀਕ ਤਰਾਂ ਨਹੀਂ ਚਲ ਸਕਦੀ) ।੩।

ਹੇ ਸ਼ੁਦਾਈ (ਕਾਜ਼ੀ ! ਤੂੰ ਸ਼ਰ੍ਹਾ ਦੀ) ਕਿਤਾਬ ਨੂੰ ਛੋੜ ਕੇ ਰਾਮ ਦਾ ਭਜਨ ਕਰ (ਕਿਉਂਕਿ ਸ਼ਰ੍ਹਾ ਦੀ ਆੜ ਹੇਠਾਂ ਤੂੰ ਬਹੁਤ ਜੁਲਮ ਕਰ ਰਿਹਾ ਹੈਂ । ਕਬੀਰ ਨੇ (ਤਾਂ ਕੇਵਲ) ਰਾਮ ਦੀ ਟੇਕ ਪਕੜੀ ਹੈ (ਅਤੇ) ਤੁਰਕ (ਮੈਨੂੰ ਮੁਸਲਮਾਨ ਬਣਾਉਣ ਲਈ) ਖਪ ਖਪ ਕੇ ਹਾਰ ਕੇ ਰਹਿ ਗਏ ਹਨ ।੪।੮।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਜੋ ਸੰਬਾਦ ਚਲ ਰਿਹਾ ਹੈ ਉਸ ਤੋਂ ਪ੍ਰਤੀਤ ਹੁੰਦਾ ਹੈ ਕਿ ਈਰਖਾਲੂ ਕਾਜ਼ੀ ਸ਼ਰ੍ਹਾ ਤੇ ਰਾਜ ਦੇ ਬਲ ਨਾਲ ਕਬੀਰ ਜੀ ਨੂੰ ਮੁਸਲਮਾਣ ਬਣਨ ਦੀ ਪ੍ਰੇਰਨਾ ਦੇ ਰਿਹਾ ਹੈ । ਪਰ ਭਗਤ ਜੀ ਦੇ ਇਸ ਪ੍ਰਸ਼ਨ ਨੇ 'ਸੁੰਨਤ ਕੀਏ ਤੁਰਕ ਜੇ ਹੋਇਗਾ, ਅਉਰਤ ਕਾ ਕਿਆ ਕਰੀਐ' ਕਾਜ਼ੀ ਨੂੰ ਨਿਰਤ੍ਰਰ ਕਰ ਦਿਤਾ । ਭਗਤ ਜੀ ਕਾਜ਼ੀ ਦੀ ਸ਼ਰ੍ਹਾ ਵਾਲੀ ਕਿਤਾਬ ਨੂੰ ਵਿਤਕਰੇ ਵਾਲੀ ਪੁਸਤਕ ਸਿਧ ਕਰ ਰਹੇ ਹਨ। ਜਿਹੜੀ ਸ਼ਰ੍ਹਾ ਇਕ ਮਰਦ ਤੇ ਲਾਗੂ ਹੁੰਦੀ ਹੈ, ਓਹੀ ਸ਼ਰ੍ਹਾ ਇਕ ਇਸਤ੍ਰੀ ਤੇ ਵੀ ਲਾਗੂ ਹੋਣੀ ਚਾਹੀਦੀ ਹੈ । ਸੋ, ਸੁੰਨਤ ਵਾਲੀ ਸ਼ਰ੍ਹਾ ਖੁਦਾ ਦੀ ਬਣਾਈ ਹੋਈ ਨਹੀਂ । ਜੇ ਖੁਦਾ ਨੂੰ ਇਹ ਸ਼ਰ੍ਹਾ ਭਾਉਂਦੀ ਤਾਂ ਜਨਮ ਸਮੇਂ ਹਰੇਕ ਮੁਸਲਮਾਨ ਦੀ ਇੰਦ੍ਰੀ ਸੁੰਨਤ ਵਾਲੀ ਸ਼ਕਲ ਦੀ ਬਣਾ ਦੇਂਦਾ, ਮਾਸ ਕਟਾਉਣ ਦੀ ਲੋੜ ਹੀ ਨਾ ਪੈਂਦੀ । ਜੇ ਸੁੰਨਤ ਹੀਣਿਆਂ ਨੂੰ ਕਾਫ਼ਿਰ ਸਮਝਿਆ ਜਾਏ ਤਾਂ ਸਾਰੇ

ਮੁਸਲਮਾਨ ਜਿਸ ਜਿਸ ਔਰਤ ਤੋਂ ਪੈਦਾ ਹੁੰਦੇ ਹਨ ਕੀ ਓਹ ਕਾਫ਼ਰ ਨਹੀਂ ਗਰਦਾਨੇ ਜਾ ਸਕਦੇ ਜਦੋਂ ਕਿ ਉਹਨਾਂ ਨੂੰ ਜਨਮ ਦੇਣ ਵਾਲੀ ਔਰਤ ਹੀ ਸੁੰਨਤ ਹੀਣ ਹੁੰਦੀ ਹੈ? ।

ਮਹਾਨ ਕੋਸ਼ ਦੇ ਕਰਤਾ ਭਾਈ ਕਾਨ੍ਹ ਸਿੰਘ ਜੀ ਨੇ 'ਸੁੰਨਤ' ਅਰਬੀ ਦਾ ਸ਼ਬਦ ਮਨ ਕੇ ਇਸ ਦੇ ਅਰਥ ਮਰਯਾਦਾ ਰੀਤਿ ਹੀ ਕੀਤੇ ਹਨ । ਇਸਲਾਮ ਅਨੁਸਾਰ ਜੋ ਕਰਮ ਮੁਹੰਮਦ ਸਾਹਿਬ ਨੇ ਆਪਣੀ ਉਮਤ ਨੂੰ ਸਿਖਯਾ ਦੇਣ ਲਈ ਕੀਤੇ, ਉਹ ਸਭ ਸੁੰਨਤ ਰੂਪ ਹਨ । ਮੁਹੰਮਦ ਸਾਹਿਬ ਦਾ ਆਚਰਣ ਮੁਸਲਮਾਨ ਲਈ ਸੁੰਨਤ ਹੈ। ਖ਼ਤਨੇ ਨੂੰ ਆਮ ਲੋਕ ਖ਼ਾਸ ਕਰਕੇ ਸੁੰਨਤ ਆਖਦੇ ਹਨ, ਕਿਉਂਕਿ ਇਹ ਵੀ ਮੁਸਲਮਾਨਾਂ ਦੀ ਮਰਯਾਦਾ ਹੈ ਅਤੇ ਪੈਗੰਬਰ ਮੁਹੰਮਦ ਨੇ ਆਪ ਖਤਨਾ ਕਰਵਾਇਆ ਸੀ। ਸੁੰਨਤ ਦਾ ਪਿਛੋਕੜ ਦਸਦਿਆਂ ਆਪ ਜੀ ਨੇ ਹੇਠ ਲਿਖੀ ਪ੍ਰਚਲਤ ਕਥਾ ਜੋ ਪੁਰਾਤਨ ਗਿਆਨੀ ਸੁਣਾਉਂਦੇ ਸਨ; ਨੂੰ ਇਉਂ ਦਰਸਾਇਆ ਹੈ :

"ਸਾਰਾਹ ਨੇ ਇਬਰਾਹੀਮ ਤੋਂ ਪ੍ਰਣ ਕਰਾਇਆ ਸੀ ਕਿ ਉਹ ਹਾਜਿਰਾ ਨਾਲ ਸੰਗ ਨਾ ਕਰੇ, ਜੋ ਕਰੇਗਾ ਤਾਂ ਭਾਰੀ ਦੰਡ ਦਾ ਅਧਿਕਾਰੀ ਹੋਵੇਗਾ ਪਰੰਤੂ ਇਬਰਾਹੀਮ ਨੇ ਪ੍ਰਤਿਗਯਾ ਭੰਗ ਕੀਤੀ, ਜਿਸ ਤੇ ਸਾਰਾਹ ਨੇ ਪਤਿ ਦੇ ਪ੍ਰੇਮ ਵਿਚ ਆ ਕੇ ਵਡੀ ਸਜ਼ਾ ਨੂੰ ਛੋਟੀ ਵਿਚ ਬਦਲ ਦਿਤਾ, ਅਰਥਾਤ ਮੁੱਛਾਂ ਅਤੇ ਇੰਦ੍ਰੀ ਦਾ ਅਵਰਣ ਰੂਪ ਮਾਸ ਕੱਟ ਕੇ ਪ੍ਰਣ ਭੰਗ ਕਰਨ ਦਾ ਪ੍ਰਾਸ਼ਚਿਤ ਕੀਤਾ । ਚਾਹੇ ਇਹ ਕਥਾ ਬਾਈਬਲ ਅਤੇ ਕੁਰਾਨ ਵਿਚ ਨਹੀਂ ਹੈ ਪਰੰਤੂ ਇਸ ਦਾ ਬੀਜ ਮੌਜੂਦ ਹੈ ਕਿ ਸਾਰਾਹ ਦੇ ਕਹਿਣ ਤੇ ਇਬਰਾਹੀਮ ਨੇ ਹਾਜਿਰਾ ਨੂੰ ਪੁਤਰ ਸਮੇਤ ਘਰੋਂ ਕਢ ਦਿਤਾ ਸੀ ਅਤੇ ਸੁੰਨਤ ਦੀ ਰਸਮ ਇਬਰਾਹੀਮ ਤੋਂ ਚਲੀ। ਸਿਧਾਂਤ ਇਹ ਹੈ ਕਿ ਮੁਸਲਮਾਨ ਹਾਕਮ ਭਗਤ ਕਬੀਰ ਜੀ ਨੂੰ ਸ਼ਰ੍ਹਾਂ ਵਿਚ ਲਿਆ ਕੇ ਮੁਸਲਮਾਨ ਬਣਾਉਣ ਲਈ ਆਪਣੀਆਂ ਚਾਲਾਂ ਵਿਚ ਹਾਰ ਗਏ ਤੇ ਤੁਰਕ ਨਾ ਕਰ ਸਕੇ । ਅਸਲ ਵਿਚ ਕਿਸੇ ਨੂੰ ਮੁਸਲਮਾਨ ਧਰਮ ਦਾ ਧਾਰਨੀ ਬਣਾਉਣ ਨਾਲ ਰਬ ਖੁਸ਼ ਨਹੀਂ ਹੁੰਦਾ । ਰਬ ਨੂੰ ਖੁਸ਼ ਕਰਨ ਦਾ ਮਾਰਗ ਪ੍ਰੇਮਾ-ਭਗਤੀ ਹੈ। ਵੈਰ ਭਾਵਨਾ ਤੋਂ ਉਤੇ ਉਠ ਕੇ ਅਲਾ ਅਲਾ ਜਾਂ ਰਾਮ ਰਾਮ ਦਾ ਸਿਮਰਨ ਕਰਨਾ ਹੀ ਮਨੁੱਖ ਦੀ ਜੀਵਨ ਸਫਲਤਾ ਹੈ, ਬਾਕੀ ਸਭ ਵਾਦ-ਵਿਵਾਦ ਹੈ । 'ਅਲਾਹ ਰਾਮ ਜੀਵਉ ਤੇਰੇ ਨਾਈ ॥ ਤੂ ਕਰਿ ਮਿਹਰਾਮਤਿ ਸਾਈ ॥' (ਪੰਨਾ ੧੩੪੯) ਇਹੋ ਹੀ ਮਨੁੱਖ ਦਾ ਜੀਵਨ ਉਦੇਸ਼ ਹੋਣਾ ਚਾਹੀਦਾ ਹੈ ।

**ਆਸਾ ॥ ਜਬਲਗੁ ਤੇਲੁ ਦੀਵੇ ਮੁਖਿ ਬਾਤੀ, ਤਬ ਸੂਝੈ ਸਭੁ ਕੋਈ ॥ ਤੇਲ ਜਲੇ ਬਾਤੀ ਠਹਰਾਨੀ, ਸੂੰਨਾ ਮੰਦਰੁ ਹੋਈ ॥੧॥ ਰੇ ਬਉਰੇ! ਤੁਹਿ ਘਰੀ ਨ ਰਾਖੈ ਕੋਈ ॥ ਤੂੰ ਰਾਮਨਾਮੁ ਜਪਿ ਸੋਈ ॥੧॥ ਰਹਾਉ ॥ ਕਾ ਕੀ ਮਾਤ, ਪਿਤਾ ਕਹੁ ਕਾ ਕੋ, ਕਵਨ ਪੁਰਖ ਕੀ ਜੋਈ ॥ ਘਟ ਫੂਟੇ ਕੋਊ ਬਾਤ ਨ ਪੂਛੈ, ਕਾਢਹੁ ਕਾਢਹੁ ਹੋਈ ॥੨॥ ਦੇਹੁਰੀ ਬੈਠੀ ਮਾਤਾ ਰੋਵੈ,ਖਟੀਆ ਲੇ ਗਏ ਭਾਈ ॥ ਲਟ ਛਿਟਕਾਏ ਤਿਰੀਆ ਰੋਵੈ, ਹੰਸੁ ਇਕੇਲਾ ਜਾਈ ॥੩॥ ਕਹਤ ਕਬੀਰ ਸੁਨਹੁ ਰੇ ਸੰਤਹੁ, ਭੈ ਸਾਗਰ ਕੈ ਤਾਈ ॥ ਇਸੁ ਬੰਦੇ ਸਿਰਿ ਜੁਲਮ ਹੋਤ ਹੈ, ਜਮੁ ਨਹੀ ਹਟੈ ਗੁਸਾਈ ॥੪॥੯॥ ਦੁਤੁਕੇ**

## ਉਚਾਰਨ ਸੇਧ

**ਬਿੰਦੀ ਸਹਿਤ** : ਤਾਈਂ, ਨਹੀਂ, ਗੁਸਾਈਂ।

**ਬਿੰਦੀ ਰਹਿਤ** : ਖਟੀਆ,ਕਈ ਪ੍ਰੇਮੀ ਜਿਹਨਾਂ ਨੂੰ ਅਰਥ ਬੋਧ ਨਹੀਂ ਉਹ 'ਖਟੀਆ' ਬਿੰਦੀ ਸਹਿਤ 'ਖਟੀਆਂ' ਪੜ੍ਹਦੇ ਹਨ, ਜੋ ਠੀਕ ਨਹੀਂ।

**ਪਦ ਅਰਥ** : ਜਬਲਗੁ-ਜਦ ਤੱਕ। ਮੁਖਿ-ਮੂੰਹ ਵਿਚ। ਬਾਤੀ-ਬੱਤੀ, ਵੱਟੀ। ਜਲੇ-ਬਲ ਜਾਏ। ਠਹਿਰਾਨੀ-ਖੜੋ ਜਾਂਦੀ ਹੈ ਭਾਵ ਬੁਝ ਜਾਂਦੀ ਹੈ। ਸੂੰਨਾ-ਸੁੰਞਾ, ਖਾਲੀ। ਮੰਦਰੁ- ਘਰ। ਹੇ ਬਉਰੇ-ਹੇ ਕਮਲੇ!। ਘਰੀ-ਘੜੀ ਭਰ,ਭਾਵ ਥੋੜੇ ਜਿੰਨੇਂ ਸਮੇਂ ਲਈ ਵੀ। ਕਾ ਕੀ-ਕਿਸ ਦੀ? ਜੋਈ-ਜੋਰੂ,ਇਸਤ੍ਰੀ। ਘਟ ਫੂਟੇ-ਘੜਾ ਫੁਟ ਜਾਏ ਭਾਵ ਸਰੀਰ ਰੂਪੀ ਘੜਾ ਟੁੱਟ ਜਾਣ ਤੇ। ਦੇਹਰੀ-ਦਲੀਜ, ਦਰਵਟਣੀ ਉਤੇ। ਖਟੀਆ-ਮੰਜੀ, ਭਾਵ ਅਰਥੀ, ਫਲ੍ਹਾ। ਲਟ ਛਿਟਕਾਏ-ਕੇਸ ਖੁਲ੍ਹੇ ਹੋਏ। ਤਿਰੀਆ-ਤੀਵੀਂ, ਵਹੁਟੀ। ਹੰਸੁ-ਜੀਵਾਤਮਾ ਭੈ ਸਾਗਰ-ਡਰਾਉਣਾ(ਸੰਸਾਰ)ਸਮੁੰਦਰ। ਗੁਸਾਈ-ਹੇ ਮਾਲਕ! ਦੁਤੁਕੇ-ਦੋ ਤੁਕਾਂ ਦੇ ਅੰਗ ਵਾਲੇ।

**ਅਰਥ** : ਜਦ ਤਕ ਦੀਵੇ ਵਿਚ ਤੇਲ ਹੈ (ਅਤੇ) ਮੂੰਹ ਵਿਚ ਵੱਟੀ ਹੈ ਤਦ ਤਕ (ਚਾਨਣ ਹੁੰਦਾ ਹੈ ਅਤੇ) ਸਭ ਕੁਛ ਨਜ਼ਰ ਆਉਂਦਾ ਰਹਿੰਦਾ ਹੈ (ਪਰ ਜਦੋਂ) ਤੇਲ ਸੜ ਜਾਵੇਗਾ, ਬਤੀ ਖੜੋ ਜਾਏਗੀ (ਭਾਵ ਬੁਝ ਜਾਏਗੀ, ਹੇ ਮਨੁੱਖ ! ਉਦੋਂ ਤੇਰਾ ਸਰੀਰ ਰੂਪੀ) ਮੰਦਰ ਸੁੰਨਾ ਹੋ ਜਾਵੇਗਾ।੧।

ਹੇ ਕਮਲੇ (ਮਨੁੱਖ ! ਜਦੋਂ ਤੇਰਾ ਸੁਆਸਾਂ ਰੂਪੀ ਤੇਲ ਸੜ ਜਾਵੇਗਾ, ਸੁਰਤਿ ਰੂਪੀ ; ਵਟੀ ਬੁਝ ਜਾਏਗੀ, ਤਾਂ ਇਸ ਸਰੀਰ ਰੂਪੀ ਘਰ ਵਿਚ) ਤੈਨੂੰ ਕੋਈ ਘੜੀ (ਭਰ ਸਮੇਂ ਲਈ ਵੀ) ਨਹੀਂ ਰਖੇਗਾ (ਇਸ ਲਈ) ਤੂੰ ਉਸ ਰਾਮ ਦਾ ਨਾਮ ਜਪ ਲੈ।੧। ਰਹਾਉ।

(ਹੇ ਭਾਈ! ਮਰਨ ਮਗਰੋਂ) ਦਸੋ ਕਿਸ ਦੀ (ਕੋਈ) ਮਾਤਾ ਹੈ? ਕਿਸ ਦਾ (ਕੋਈ) ਪਿਤਾ ਹੈ ? ਕਿਸ ਪੁਰਸ਼ ਦੀ (ਕੋਈ) ਇਸਤ੍ਰੀ ਹੈ? (ਸਰੀਰ ਰੂਪੀ) ਘੜਾ ਟੁਟ ਜਾਣ ਤੇ ਕੋਈ (ਸਬੰਧੀ) ਸਾਰ-ਖਬਰ ਨਹੀਂ ਪੁਛਦਾ (ਸਗੋਂ ਸਾਰੇ ਇਹ ਆਖਦੇ ਹਨ ਕਿ ਇਸ ਮੁਰਦੇ ਨੂੰ ਘਰੋਂ ਬਾਹਰ) ਕਢੋ, (ਛੇਤੀ ਕਰੋ) ਕਢੋ (ਇਹੋ ਕੁਝ) ਹੋਂਦਾ ਹੈ।੨।

(ਜਦੋਂ) ਭਾਈ ਅਰਥੀ (ਉਠਾ ਕੇ ਬਾਹਰ) ਲੈ ਗਏ, (ਓਦੋਂ) ਦਲੀਜ ਤੇ ਬੈਠੀ ਮਾਂ (ਪੁੱਤਰ ਦੇ ਵਿਛੋੜੇ ਵਿਚ) ਰੋਂਦੀ ਹੈ। ਇਸਤ੍ਰੀ (ਜਿਹੜੀ ਸਦਾ ਨਾਲ ਰਹਿਣ ਵਾਲੀ ਸੀ, ਉਹ ਭੀ) ਕੇਸ ਖੋਲ੍ਹ ਕੇ ਰੋਂਦੀ ਹੈ (ਵੇਖੋ) ਜੀਵਾਤਮਾ (ਪਰਲੋਕ ਵਲ) ਇਕਲਾ ਹੀ ਜਾ ਰਿਹਾ ਹੈ।੩।

ਕਬੀਰ ਜੀ ਕਹਿੰਦੇ ਹਨ, ਹੇ ਸੰਤ ਜਨੋ ! (ਤੁਸੀਂ) ਸੁਣੋ (ਜੋ ਜੀਵ) ਭਵਸਾਗਰ ਦੇ ਨਾਲ (ਬੜਾ ਪਿਆਰ ਕਰਦਾ ਸੀ, ਪਰ ਅੰਤ ਸਮੇਂ) ਇਸ ਜੀਵ ਉਤੇ ਜੁਲਮ ਹੋਂਦਾ ਹੈ (ਕਿਉਂਕਿ ਇਸ ਦੇ ਸਿਰ ਤੋਂ ) ਮਾਲਕ ਦਾ (ਭੇਜਿਆ) ਜਮ ਪਰੇ ਨਹੀਂ ਜਾਂਦਾ (ਭਾਵ ਇਸ ਨੂੰ ਮਾਰਦਾ ਕੁਟਦਾ ਹੋਇਆ ਪਰਲੋਕ ਵਿਚ ਲੈ ਜਾਂਦਾ ਹੈ)।੪।੯। ਦੁਤੁਕੇ।

## ਅਰਥ ਭੇਦ ਅਤੇ ਨਿਰਣੈ

**ਇਸ ਬੰਦੇ ਸਿਰਿ ਜੁਲਮੁ ਹੋਤ ਹੈ, ਜਮੁ ਨਹੀ ਹਟੈ ਗੁਸਾਈ ॥**

ਉਪਰੋਕਤ ਪੰਕਤੀ ਵਿਚ 'ਗੁਸਾਈਂ' ਪਦ ਦੇ ਅਰਥ ਦੋ ਤਰ੍ਹਾਂ ਕੀਤੇ ਗਏ ਹਨ :

੧. ਇਸ ਬੰਦੇ ਦੇ ਸਿਰ ਉਤੇ (ਜਮ ਦਾ) ਜੁਲਮ (ਬਾਰ ਬਾਰ) ਹੁੰਦਾ ਹੀ ਰਹਿੰਦਾ ਹੈ, ਹੇ ਗੁਸਾਈਂ (ਮਾਲਕ) ਜਮ ਮਗਰੋਂ ਨਹੀਂ ਲਹਿੰਦਾ। [ਸੰ. ਪੋ. ਅਤੇ ਸ਼ਬਦਾਰਥ

੨. ਗੁਸਾਈ - ਹੇ ਸੰਤ ਜੀ ! ਇਸ ਜੀਵ ਉਤੇ (ਇਸਦੇ ਕੀਤੇ ਵਿਕਰਮਾਂ ਅਨੁਸਾਰ) ਮੁਸੀਬਤ ਆਉਂਦੀ ਹੈ, ਜਮ (ਦਾ ਡਰ) ਸਿਰੋਂ ਟਲਦਾ ਨਹੀਂ ਹੈ। [ਦਰਪਣ

**ਨਿਰਣੈ** : ਕੋਸ਼ ਅਨੁਸਾਰ 'ਗੁਸਾਈਂ' ਪਦ ਦੇ ਅਰਥ ਪ੍ਰਿਥਵੀ ਕਾ ਮਾਲਕ ਹੈ (ਗੁ-ਧਰਤੀ, ਪ੍ਰਿਥਵੀ + ਸਾਈਂ = ਮਾਲਕ), ਸੰਨਿਆਸੀ ਸਾਧੂਆਂ ਦਾ ਇਕ ਫਿਰਕਾ। ਜੇ ਸੰਬੋਧਨ ਰੂਪ ਵਿਚ ਅਰਥ ਕਰੀਏ ਤਾਂ ਪਹਿਲੀ ਪੰਕਤੀ ਵਿਚ 'ਸੁਨਹੁ ਰੇ ਸੰਤਹੁ' ਹੈ, ਫਿਰ ਉਸੇ ਸੰਤ ਨੂੰ 'ਗੁਸਾਈਂ' ਕਹਿਣਾ ਕਿਥੋਂ ਤਕ ਪ੍ਰਸੰਗਕ ਹੈ ? ਇਹ ਪਾਠਕ ਨਿਰਣਾ ਕਰ ਲੈਣ ਕਿ ਕੀ ਇਕ ਵਾਰੀ 'ਸੰਤ' ਆਖ ਕੇ ਫਿਰ ਉਸੇ ਨੂੰ 'ਗੁਸਾਈਂ' ਆਖਣਾ ਠੀਕ ਹੈ ? ਅਜਿਹੀ ਵੰਨਗੀ ਵੇਖਣ ਵਿਚ ਨਹੀਂ ਆਈ। ਪਰ ਇਸ ਨਾਲੋਂ ਜੇ ਇਸ ਪੰਕਤੀ ਦੇ ਅਨਵੈ ਰੂਪ ਵਿਚ ਅਰਥ ਕਰੀਏ ਤਾਂ ਹੋਰ ਢੁਕਵੇਂ ਬਣਦੇ ਹਨ "ਗੁਸਾਈ ਜਮ ਨਹੀਂ ਹਟੈਂ"। ਮਾਲਕ ਦਾ (ਭੇਜਿਆ ਹੋਇਆ) ਜਮ (ਸਿਰ ਤੋਂ ਪਰੇ) ਨਹੀਂ ਹਟਦਾ। ਆਮ ਤੌਰ ਤੇ ਰਹਾਉ ਵਾਲੀ ਪੰਕਤੀ ਨੂੰ ਅਰਥ-ਵਿਆਖਿਆ ਦਾ ਧੁਰਾ ਬਣਾਇਆ ਜਾਂਦਾ ਹੈ, ਪਰ ਇਸ ਸ਼ਬਦ ਦੀ ਰਹਾਉ ਵਾਲੀ ਪੰਕਤੀ ਕਿਸੇ ਸੰਤ ਨੂੰ ਸੰਬੋਧਿਤ ਨਹੀਂ ਕੀਤੀ ਗਈ, ਸਗੋਂ ਸਾਧਾਰਨ ਮਨੁੱਖ ਨੂੰ ਸਮਝਾਇਆ ਹੈ :-

**ਰੇ ਬਉਰੇ ! ਤੁਹਿ ਘਰੀ ਨ ਰਾਖੈ ਕੋਈ ॥ ਤੂ ਰਾਮ ਨਾਮੁ ਜਪਿ ਸੋਈ ॥**

## ਸਾਰੰਸ਼ ਅਤੇ ਸਿਧਾਂਤ

ਸਰੀਰ ਅਤੇ ਸੁਆਸਾਂ ਦਾ ਸਬੰਧ ਸਦਾ ਲਈ ਨਹੀਂ ਰਹਿੰਦਾ। ਜਦੋਂ ਤਕ ਜੀਵ ਦੇ ਸਰੀਰ ਵਿਚ ਪ੍ਰਭੂ ਦੀ ਜੋਤਿ ਟਿਕੀ ਹੋਈ ਹੈ, ਉਦੋਂ ਤਕ ਹੀ ਮਾਤਾ, ਪਿਤਾ ਤੇ ਸੰਸਾਰ ਦੇ ਸਨਬੰਧੀਆਂ ਨਾਲ ਰਿਸ਼ਤਾ ਹੈ। ਅਸਲ ਵਿਚ 'ਰਾਮ ਕੋਇ ਨ ਕਿਸਹੀ ਕੇਰਾ (ਪੰਨਾ ੬੭੩) ਵਾਲਾ ਸਿਧਾਂਤ ਇਸ ਸ਼ਬਦ ਵਿਚੋਂ ਪ੍ਰਗਟ ਹੁੰਦਾ ਹੈ। ਅੰਤ ਸਮੇਂ ਜੇ ਜੀਵ ਨੂੰ ਕੋਈ ਜਮਾਂ ਦੀ ਮਾਰ ਤੋਂ ਛੁੜਾ ਸਕਦਾ ਹੈ ਤਾਂ ਓਹ ਕੇਵਲ 'ਰਾਮਨਾਮ' ਹੈ। ਸੋ, ਜੀਵ ਲਈ ਸਦਾ ਪਰਮਾਤਮਾ ਦਾ ਨਾਮ ਜਪਣਾ ਹੀ ਸੁਖਦਾਈ ਹੈ।

**੧ੴ ਸਤਿਗੁਰ ਪ੍ਰਸਾਦਿ ॥ ਆਸਾ, ਸ੍ਰੀ ਕਬੀਰ ਜੀਉ ਕੇ ਚਉਪਦੇ, ਇਕਤੁਕੇ ॥ ਸਨਕ ਸਨੰਦ, ਅੰਤੁ ਨਹੀ ਪਾਇਆ ॥ ਬੇਦ ਪੜੇ ਪੜਿ,ਬ੍ਰਹਮੇ ਜਨਮੁ ਗਵਾਇਆ ॥੧॥ ਹਰਿ ਕਾ ਬਿਲੋਵਨਾ ਬਿਲੋਵਹੁ, ਮੇਰੇ ਭਾਈ॥ ਸਹਜਿ ਬਿਲੋਵਹੁ, ਜੈਸੇ ਤਤੁ ਨ ਜਾਈ ॥੧॥ ਰਹਾਉ॥ ਤਨੁ ਕਰਿ ਮਟੁਕੀ, ਮਨ ਮਾਹਿ ਬਿਲੋਈ ॥ ਇਸੁ ਮਟੁਕੀ ਮਹਿ, ਸਬਦੁ ਸੰਜੋਈ ॥੨॥ ਹਰਿ ਕਾ ਬਿਲੋਵਨਾ, ਮਨ ਕਾ ਬੀਚਾਰਾ॥ ਗੁਰ ਪ੍ਰਸਾਦਿ, ਪਾਵੈ ਅੰਮ੍ਰਿਤ ਧਾਰਾ ॥੩॥ ਕਹੁ ਕਬੀਰ, ਨਦਰਿ ਕਰੇ ਜੇ ਮੀਰਾ ॥ ਰਾਮਨਾਮ ਲਗਿ, ਉਤਰੇ ਤੀਰਾ ॥੪॥੧॥੧੦॥**

**ਪਦ ਅਰਥ** : ਸਨਕ-ਸਨੰਦ-ਬ੍ਰਹਮਾ ਦੇ ਪੁੱਤਰ। ਬਿਲੋਵਨਾ-ਰਿੜਕਣਾ ਬਿਲੋਵਹੁ-ਰਿੜਕੋ। ਸਹਜਿ-ਸ਼ਾਂਤ (ਅਵਸਥਾ) ਵਿਚ ਟਿਕ ਕੇ। ਤਤੁ-ਸਾਰ, ਭਾਵ ਮਖਣ। ਮਟੁਕੀ-ਚਾਟੀ। ਬਿਲੋਈ-(ਤੂੰ)

ਰਿੜਕ। ਸੰਜੋਈ-ਇਕਠਾ ਕਰ। ਮੀਰਾ-ਪਾਤਿਸ਼ਾਹ। ਤੀਰਾ-ਕਿਨਾਰੇ ਤੇ।

**ਅਰਥ:** (ਹੇ ਮੇਰੇ ਭਾਈ! ਬ੍ਰਹਮਾ ਦੇ ਪੁੱਤਰ) ਸਨਕ ਸਨੰਦਨ (ਸਨਤ ਕੁਮਾਰ)ਨੇ(ਪਰਮੇਸ਼ਰ ਦਾ) ਅੰਤ ਨਹੀਂ ਪਾਇਆ। ਬ੍ਰਹਮੇ ਦੇ ਵੇਦ ਪੜ੍ਹ ਪੜ੍ਹ ਕੇ (ਆਪਣਾ) ਜਨਮ ਹੀ (ਵਿਅਰਥ) ਗੁਆ ਲਿਆ।੧।

ਹੇ ਮੇਰੇ ਭਾਈ ! ਹਰੀ (ਨਾਮ) ਦਾ ਰਿੜਕਣਾ ਰਿੜਕੋ। (ਪਰ) ਸਹਿਜ (ਅਵਸਥਾ) ਵਿਚ (ਵੀਚਾਰ ਕੇ) ਰਿੜਕੋ ਜਿਸ ਨਾਲ ਮਖਣ (ਜ਼ਾਇਆ) ਨਾ ਹੋ ਜਾਵੇ।੧। ਰਹਾਉ।

ਹੇ ਭਾਈ ! (ਆਪਣੇ) ਸਰੀਰ ਨੂੰ ਦੁੱਧ ਰਿੜਕਣ ਵਾਲੀ) ਚਾਟੀ ਬਣਾਓ (ਅਤੇ ਆਪਣੇ) ਮਨ ਵਿਚ (ਗੁਰੂ ਦੇ ਦਸੇ ਹੋਏ ਸ਼ਬਦ ਨੂੰ) ਰਿੜਕੋ (ਭਾਵ ਅਭਿਆਸ ਕਰੋ)। ਇਸ (ਸਰੀਰ ਰੂਪੀ) ਚਾਟੀ ਵਿਚ ਸ਼ਬਦ (ਰੂਪੀ ਦਹੀਂ) ਇਕੱਠਾ ਕਰੋ।੨।

(ਹੇ ਭਾਈ !) ਹਰੀ ਦੇ (ਨਾਮ ਦਾ ਜੋ) ਰਿੜਕਣਾ ਹੈ (ਉਹ ਆਪਣੇ) ਮਨ ਦਾ ਬੀਚਾਰ ਕਰਨਾ ਹੈ- 'ਮਨ ਤੂੰ ਜੋਤਿ ਸਰੂਪੁ ਹੈ, ਆਪਣਾ ਮੂਲੁ ਪਛਾਣੁ'। ਗੁਰੂ ਦੀ ਕਿਰਪਾ ਨਾਲ (ਮੂਲ ਨੂੰ ਪਛਾਣ ਲੈਂਦਾ ਹੈ ਉਹ) ਅੰਮ੍ਰਿਤ-ਰਸ ਪ੍ਰਾਪਤ ਕਰ ਲੈਂਦਾ ਹੈ।੩।

ਕਬੀਰ ! (ਤੂੰ) ਆਖ (ਹੇ ਮੇਰੇ ਭਾਈ ! ਜੇ ਸੱਚਾ) ਪਾਤਿਸ਼ਾਹ ਕਿਰਪਾ-ਦ੍ਰਿਸ਼ਟੀ ਕਰੇ ਤਾਂ (ਨਾਮ ਅਭਿਆਸੀ ਮਨੁੱਖ) ਰਾਮ ਨਾਮ ਦੇ ਨਾਲ ਲਗ ਕੇ ਪਾਰਲੇ ਪਾਸੇ (ਜਾ) ਉਤਰਦਾ ਹੈ। (ਭਾਵ ਸੰਸਾਰ ਸਾਗਰ ਤੋਂ ਤਰ ਜਾਂਦਾ ਹੈ)।੪।੧।੧੦।

## ਅਰਥ ਭੇਦ ਅਤੇ ਨਿਰਣੈ

### ਇਸੁ ਮਟੁਕੀ ਮਹਿ ਸਬਦੁ ਸੰਜੋਈ ॥

ਵਖ ਵਖ ਅਰਥ :

੧. ਇਸ ਮਟਕੀ ਵਿਚ ਹਰੀ ਨਾਮ (ਰੂਪੀ ਦਹੀਂ) ਸਿੰਜਣਾ ਕਰੋ। [ਸਿੰ.ਪੋ. ਅਤੇ ਸ਼ਬਦਾਰਥ

੨. ਇਸ (ਸਰੀਰ ਰੂਪ) ਚਾਟੀ ਵਿਚ (ਸਤਿਗੁਰੂ ਦਾ) ਸ਼ਬਦ ਰੂਪ ਜਾਗ ਲਾਓ (ਜੋ ਸਿਮਰਨ ਰੂਪੀ ਦੁੱਧ ਵਿਚੋਂ ਪ੍ਰਭੂ-ਮਿਲਾਪ ਦਾ ਤੱਤ ਕੱਢਣ ਵਿਚ ਸਹਾਇਤਾ ਕਰੇ। [ਦਰਪਣ

**ਨਿਰਣੈ** : 'ਦਰਪਣ' ਦੇ ਕਰਤਾ ਨੇ 'ਸੰਜੋਈ' ਪਦ ਦੇ ਅਰਥ 'ਜਾਗ' ਕੀਤੇ ਹਨ ਪਰ ਬਾਕੀ ਟੀਕਾਕਾਰਾਂ ਨੇ 'ਇਕਠਾ ਕਰੋ' ਪ੍ਰਚਲਤ ਅਰਥ ਕੀਤੇ ਹਨ। ਗੁਰਬਾਣੀ ਕੋਸ਼ਾਂ ਵਿਚ ਵੀ ਪ੍ਰਚਲਤ ਅਰਥ ਹੀ ਅੰਕਿਤ ਹਨ। ਮਹਾਨ ਕੋਸ਼ ਦੇ ਕਰਤਾ ਨੇ ਇਸ ਪਦ ਨੂੰ ਇਉਂ ਅਰਥਾਇਆ ਹੈ :-

**੧. ਮਾਤ ਪਿਤਾ ਭਾਈ ਸੁਤ ਬਨਿਤਾ ਤਿਨ ਭੀਤਰਿ ਪ੍ਰਭੂ ਸੰਜੋਇਆ ॥** [ਪੰਨਾ ੭੭

**੨. .....ਨਿਹਭਾਗੜੇ ਭਾਹਿ ਸੰਜੋਇਓ ਰੇ।** [ਪੰਨਾ ੭੧੫

ਸੋ, ਗੁਰਬਾਣੀ ਦੇ ਉਪ੍ਰੋਕਤ ਪਰਮਾਣਾਂ ਤੋਂ ਇਕੱਠਾ ਕਰਨ ਵਾਲੇ ਅਰਥ ਹੀ ਸਿੱਧ ਹੁੰਦੇ ਹਨ 'ਜਾਗ' ਵਾਲੇ ਨਹੀਂ।

## ਸਾਰੰਸ਼ ਅਤੇ ਸਿਧਾਂਤ

ਭਗਤ ਜੀ ਦੇ ਪਵਿੱਤਰ ਵਾਕ "ਹਰਿ ਕਾ ਬਿਲੋਵਨਾ ਬਿਲੋਵਹੁ ਮੇਰੇ ਭਾਈ। ਸਹਜਿ ਬਿਲੋਵਹੁ

ਜੈਸੇ ਤਤ ਨ ਜਾਈ", ਤੋਂ ਭਾਵ ਨਾਮ-ਸਿਮਰਨ ਦੀ ਜੁਗਤੀ ਨੂੰ ਨਿਰੂਪਣ ਕਰਨਾ ਹੈ। ਨਾਮ ਕਿਵੇਂ ਜਪਣਾ ਹੈ? ਵੇਦ-ਪਾਠ ਵਾਂਗੂ ਸਿਮਰਨ ਕਰਨਾ ਹੈ ਜਾਂ ਨਿਰਾ ਮੂੰਹ ਜਬਾਨੀ ਰਟਨ ਕਰਨਾ ਹੈ? ਭਗਤ ਜੀ ਵਲੋਂ ਸਨਕ, ਸਨੰਦਨ, ਸਨਤ ਕੁਮਾਰ ਤੇ ਸਨਾਤਨ ਦਾ ਸੰਕੇਤ "ਬ੍ਰਹਮੈ ਵਡਾ ਕਹਾਇ ਅੰਤੁ ਨ ਪਾਇਆ" (ਪੰਨਾ ੧੨੭੯) ਸਮਝਣ ਦੀ ਲੋੜ ਹੈ।

ਪੜਨਾ ਪੰਡਤਾਈ ਦਾ ਮਾਰਗ ਹੈ ਅਤੇ ਇਹ ਮਾਰਗ 'ਹਉਮੈਂ' ਵਾਲਾ ਹੈ - ਹਉਮੈ ਵਿਚਿ ਸਭਿ ਪੜਿ ਥਕੇ, ਦੂਜੈ ਭਾਇ ਖੁਆਰੁ' (ਪੰ. ੭੫੦)। ਸੋ 'ਜਿਹ ਕੋ ਅਮਿਤੋਜ ਸਭੈ ਜਗ ਛਾਇਓ' ਦਾ ਧਿਆਨ ਧਰੇ ਬਿਨਾਂ ਜੋ ਜਪਣਾ ਹੈ ਉਹ ਨਿਰਾਰਥਕ ਹੈ ਜਿਵੇਂ ਸ੍ਰੀ ਗੁਰੂ ਅਮਰਦਾਸ ਜੀ ਦੇ ਅੰਮ੍ਰਿਤ ਬਚਨ ਹਨ:

**ਰਾਮ ਰਾਮ ਸਭੁ ਕੋ ਕਹੈ, ਕਹਿਐ ਰਾਮੁ ਨ ਹੋਇ ॥** [ਪੰਨਾ ੪੯੧

ਪੜ੍ਹਨ ਵਿਚ ਤੇ ਸਿਮਰਨ ਵਿਚ ਬਹੁਤ ਅੰਤਰ ਹੈ, ਪੜ੍ਹਨ ਨਾਲ ਮਨ ਨੂੰ ਸ਼ਾਂਤੀ ਨਹੀਂ ਆਉਂਦੀ, ਸਿਮਰਨ ਨਾਲ ਮਨ ਸੀਤਲ ਹੁੰਦਾ ਹੈ। ਨਾਮ ਸਿਮਰਨ ਦਾ ਤਰੀਕਾ (ਜੁਗਤੀ) ਵਿਲਖਣ ਹੈ:-

**ਸਹਜਿ ਬਿਲੋਵਹੁ ਜੈਸੇ ਤਤੁ ਨ ਜਾਈ ॥**

ਇਹ ਸੰਕੇਤ ਕਬੱਡੀ ਖੇਡਣ ਵਾਲਿਆਂ ਵਾਂਗੂੰ ਕਾਹਲੀ ਨਾਲ ਦੌੜ ਲਾ ਕੇ, ਛੇਤੀ ਛੇਤੀ ਸਾਹ ਲੰਮਾਂ ਜਾਂ ਛੋਟਾ ਕਰਕੇ, ਉਚਾ ਜਾਂ ਨੀਵਾਂ ਬੋਲ ਕੇ ਜਾਪ ਕਰਨ ਦੀ ਬਜਾਏ ਸਹਿਜ ਨਾਲ, ਇਕ ਮਨ, ਇਕ ਚਿਤ ਹੋ ਕੇ ਨਾਮ ਜਪਣ ਦੀ ਸੋਧ ਅਪਨਾਉਣੀ ਚਾਹੀਦੀ ਹੈ।

ਪ੍ਰਿੰਸੀਪਲ ਤੇਜਾ ਸਿੰਘ ਜੀ ਨੇ ਇਸ ਵਿਸ਼ੇ ਤੇ ਜੋ ਕੁਝ ਉਹ ਸਮਝ ਸਕੇ, ਉਸ ਦਾ ਵਰਣਨ ਇਉਂ ਕੀਤਾ ਹੈ : "ਸਿੱਖੀ ਵਿਚ ਨਾਮ ਜਪਣ ਤੋਂ ਭਾਵ ਹੈ ਰਬ ਦੀ ਹਾਜ਼ਰੀ ਦੀ ਮਸ਼ਕ ਕਰਨੀ, ਰੱਬ ਦਾ ਸਰੂਪ ਜੋ ਗੁਰੂ ਸਾਹਿਬਾਨ ਦੇ ਸ਼ਬਦ ਦੁਆਰਾ ਅਨੁਭਵ ਹੁੰਦਾ ਹੈ, ਉਸ ਵਿਚ ਧਿਆਨ ਜੋੜਨਾ, ਮੁੜ ਮੁੜ ਧਿਆਨ ਜੋੜਨਾ :

**'ਜਿਉ ਪੁਰਖੈ ਘਰਿ ਭਗਤੀ ਨਾਰਿ ਹੈ, ਅਤਿ ਲੋਚੈ ਭਗਤੀ ਭਾਇ ॥**
**ਬਹੁ ਰਸ ਸਾਲਣੇ ਸਵਾਰਦੀ, ਖਟ ਰਸ ਮੀਠੇ ਪਾਇ ॥**
**ਤਿਉ ਬਾਣੀ ਭਗਤ ਸਲਾਹਦੇ ਹਰਿਨਾਮੈ ਚਿਤੁ ਲਾਇ ॥**
**ਮਨ ਤਨੁ ਧਨੁ ਆਗੈ ਰਾਖਿਆ ਸਿਰੁ ਵੇਚਿਆ ਗੁਰ ਆਗੈ ਜਾਇ॥**

**[ਸਲੋਕ ਵਾਰਾਂ ਤੇ ਵਧੀਕ ਮ:੩**

ਜਦ ਮਨ ਕੀਰਤਨ, ਪਾਠ ਜਾਂ ਹੋਰ ਕਿਸੇ ਤਰਾਂ ਨਾਲ ਸਿਫਤ ਸਲਾਹ ਕਰਦਿਆਂ ਸੋਚਾਂ ਵਿਚਾਰਾਂ ਤੋਂ ਲੰਘ ਕੇ ਇਕ ਰੱਬ ਦੇ ਵਿਸਮਾਦੀ ਰੂਪ ਵਿਚ ਟਿਕ ਜਾਂਦਾ ਹੈ ਤਾਂ ਕੁਝ ਚਿਰ ਲਈ ਮਨ ਵਿਚ ਇਕ ਸ਼ੁਕਰ ਦਾ ਫੁਰਨਾ ਰਹਿ ਜਾਂਦਾ ਹੈ, ਕਿ ਧੰਨ ਹੈ ਉਹ ਗੁਰੂ ਜਿਸ ਨੇ ਇਹੋ ਜਿਹੇ ਰਬ ਦਾ ਚਮਤਕਾਰ ਦਸਿਆ ਹੈ। ਉਸ ਵੇਲੇ ਧਰਮੀ ਦੇ ਆਪ ਮੁਹਾਰ ਮੂੰਹੋ 'ਵਾਹਿਗੁਰੂ' 'ਵਾਹਿਗੁਰੂ' ਨਿਕਲਦਾ ਹੈ।"

[ਸਿਖ ਧਰਮ ਪੰ. ੧੮

ਸੂਹੀ ਰਾਗ ਦਾ ਆਰੰਭਕ ਸ਼ਬਦ "ਭਾਡਾ ਧੋਇ...... " ਵਾਲਾ ਪੜ੍ਹ ਕੇ ਵਿਚਾਰੋ। ਦੁੱਧ

ਰਿੜਕਣ ਦੀ ਮਿਸਾਲ ਸਾਡੇ ਸਾਹਮਣੇ ਹੈ। ਜੇ ਭਾਂਡਾ ਸਾਫ ਨਾ ਹੋਵੇ, ਜਾਗ ਠੀਕ ਨਾ ਲਗੀ ਹੋਵੇ, ਤਾਂ ਦੁੱਧ ਚੰਗੀ ਤਰਾਂ ਨਹੀਂ ਜੰਮਦਾ। ਜੇ ਦਹੀਂ ਵਿਚ ਜ਼ੋਰ ਨਾਲ ਮਧਾਣੀ ਮਾਰੋ ਤਾਂ ਮੱਖਣ ਨਹੀਂ ਬਣਦਾ, ਗਰਮੀ ਨਾਲ ਪੰਘਰ ਜਾਂਦਾ ਹੈ। ਫਿਰ ਠੰਡਾ ਪਾਣੀ ਪਾ ਕੇ ਮਖਣ ਕਢਿਆ ਜਾਂਦਾ ਹੈ। ਦਹੀਂ ਕਾਹਲੀ ਅਤੇ ਜ਼ੋਰ ਨਾਲ ਰਿੜਕਿਆਂ ਬਾਹਵਾਂ ਵੀ ਥਕ ਜਾਂਦੀਆਂ ਹਨ ਜੇ ਸਹਜੇ ਸਹਜੇ ਰਿੜਕੀ ਚਲੋ ਤਾਂ ਸਰੀਰ ਨੂੰ ਵੀ ਸੁਖ ਮਿਲਦਾ ਹੈ ਤੇ ਮਖਣ ਵੀ ਨਿਕਲ ਆਉਂਦਾ ਹੈ। ਪਰ ਅਜਿਹਾ ਸਹਜ ਨਾ ਹੋਵੇ ਕਿ ਨਾਮ ਜਪਣ ਵਾਲਾ ਸੌਂ ਹੀ ਜਾਵੇ "ਇਸੁ ਗ੍ਰਿਹ ਮਹਿ, ਕੋਈ ਜਾਗਤੁ ਰਹੈ॥ ਸਾਬਤੁ ਵਸਤੁ ਓਹੁ ਅਪਨੀ ਲਹੈ॥" (ਪੰਨਾ ੧੮੨) ਆਮ ਤੌਰ ਤੇ ਇਸਤ੍ਰੀਆਂ ਮਖਣ ਦਾ ਪੇੜਾ ਬਣਾ ਕੇ ਲਸੀ ਦੀ ਚਾਟੀ ਵਿਚ ਸਿਟੀ ਰਖਦੀਆਂ ਹਨ ਤਾਂ ਜੋ ਉਹ ਰਸਦਾ ਰਹੇ ਤੇ ਟੁੱਟੇ ਵੀ ਨਾ। ਇਸੇ ਤਰ੍ਹਾਂ, ਸਿਮਰਨ ਕਰਨ ਵੇਲੇ ਸ਼ਬਦ ਤੇ ਸੁਰਤਿ ਦਾ ਸੁਮੇਲ ਅਤੇ ਚੇਤੰਨ ਹੋਣਾ ਜ਼ਰੂਰੀ ਹੈ। ਸਹਜ ਅਵਸਥਾ ਵਿਚ ਟਿਕਿਆ ਹੋਇਆ ਮਨ ਇਧਰ ਉਧਰ ਨਹੀਂ ਦੌੜਦਾ।

**ਸਤਿਗੁਰ ਸੰਗਿ ਨਾਹੀ ਮਨੁ ਡੋਲੈ ॥ ਅੰਮ੍ਰਿਤ ਬਾਣੀ ਗੁਰਮੁਖਿ ਬੋਲੈ ॥ [ਪੰਨਾ ੧੮੩**

ਤੱਤ-ਵਿਚਾਰਾਂ ਦਾ ਧੁਰਾ ਜਦੋਂ ਨਿਹਚਲ ਹੋ ਜਾਵੇ ਤਾਂ 'ਗੁਰਮੁਖਿ ਨਿਹਚਲੁ ਚਿਤੁ ਨ ਹਲੈ ਹਲਿਆਂ' (ਭਾ. ਗੁ. ੧੯-੧੪) ਵਾਲੀ ਸਮਾਧੀ ਲਗ ਜਾਂਦੀ ਹੈ। ਫਿਰ ਸੁਤੇ ਹੀ ਸਿਮਰਨ ਦੁਆਰਾ ਰਸ ਚੋਣ ਲਗ ਜਾਂਦਾ ਹੈ :-

**ਅੰਮ੍ਰਿਤ ਰਸੁ ਸਤਿਗੁਰੂ ਚੁਆਇਆ ॥ ਦਸਵੈ ਦੁਆਰਿ ਪ੍ਰਗਟ ਹੋਇ ਆਇਆ ॥**
**ਤਹ ਅਨਹਦ ਸਬਦ ਵਜਹਿ ਧੁਨਿ ਬਾਣੀ, ਸਹਜੇ ਸਹਜ ਸਮਾਈ ਹੇ॥[ਪੰਨਾ ੧੦੬੯**

ਗੁਰਮਤਿ ਵਿਚ ਯੋਗ-ਦਰਸ਼ਨ ਪਰਵਾਨ ਨਹੀਂ। ਨਾਨਕ ਪ੍ਰਕਾਸ਼ ਵਿਚ ਭਾ: ਸੰਤੋਖ ਸਿੰਘ ਜੀ ਨੇ ਇਸ ਵਿਸ਼ੇ ਤੇ ਬਹੁਤ ਚਾਨਣ ਪਾਇਆ ਹੈ। ਅਸਲ ਵਿਚ ਸਿਮਰਨ ਰਬ ਦੀ ਯਾਦ ਹੈ ਜੋ ਹਰ ਵੇਲੇ ਬਣੀ ਰਹੇ, ਵਿਥ ਨ ਪਵੇ। ਗੁਰਬਾਣੀ ਦਾ ਸਹਜ ਪਾਠ, ਗੁਰਬਾਣੀ ਦਾ ਕੀਰਤਨ, ਗੁਰਬਾਣੀ ਦੀ ਕਥਾ ਇਤਿਆਦਿ ਸਾਰੇ ਹੀ ਸਿਮਰਨ ਦੇ ਅੰਗ ਹਨ। ਕਈ ਜਪ ਤੇ ਸਿਮਰਨ ਵਿਚ ਇਉਂ ਅੰਤਰ ਦਸਦੇ ਹਨ ਕਿ 'ਜਪ' ਉਹ ਹੁੰਦਾ ਹੈ ਜੋ ਰਸਨਾ ਦੁਆਰਾ ਕੀਤਾ ਜਾਂਦਾ ਹੈ ਅਤੇ ਸਿਮਰਨ ਉਹ ਹੈ ਜੋ ਸੁਆਸਾਂ ਨਾਲ ਕੀਤਾ ਜਾਂਦਾ ਹੈ। ਜੇ ਗੁਰਬਾਣੀ ਦਾ ਅਧਿਐਨ ਕਰੋਗੇ ਤਾਂ ਇਹ ਵਿਚਾਰ ਥੋਥਾ ਸਾਬਤ ਹੋ ਜਾਵੇਗਾ। ਸੋ ਗੁਰਬਾਣੀ ਦੇ ਸ੍ਰੋਤਿਆਂ ਨੂੰ ਇਸ ਝੰਝਟ ਵਿਚ ਪੈਣ ਦੀ ਲੋੜ ਨਹੀਂ। ਓਹ ਗੁਰਦੇਵ ਜੀ ਦੇ ਦਸੇ ਉਪਦੇਸ਼ ਤੇ ਅਮਲ ਕਰਨ, ਜੀਵਨ ਸਫਲ ਹੋ ਜਾਵੇਗਾ। ਵਰਤਮਾਨ ਸਮੇਂ ਵਿਚ ਸਿਮਰਨ ਦੀ ਜੁਗਤੀ ਬਾਰੇ ਸਿਖ ਹਿਰਦਿਆਂ ਵਿਚ ਤੜਪ ਹੈ ਪਰ ਇਸ ਵਿਸ਼ੇ ਤੇ ਪੰਥਕ ਪੱਧਰ ਉਤੇ ਅਜੇ ਤੱਕ ਕੋਈ ਪੁਸਤਕ* ਪ੍ਰਕਾਸ਼ਤ ਨਹੀਂ ਹੋਈ। ਜੇ ਗੁਰੂ ਪਾਤਿਸ਼ਾਹ ਨੇ ਇਸ ਸਟੀਕ ਦੀ ਸਮਾਪਤੀ ਤੋਂ ਉਪ੍ਰੰਤ ਸੁਆਸ ਬਖਸ਼ੇ ਤਾਂ ਇਸ ਵਿਸ਼ੇ ਤੇ ਗੁਰਬਾਣੀ ਦੇ ਚਾਨਣ ਵਿਚ ਪਾਠਕਾਂ ਨਾਲ ਵੀਚਾਰ ਸਾਂਝੇ ਕੀਤੇ ਜਾਣਗੇ।

---

*"ਗੁਰਮਤਿ ਨਾਮ ਦਰਸ਼ਨ" ਪੁਸਤਕ ਦਾ ਖਰੜਾ ਲਗਪਗ ਤਿਆਰ ਹੈ, ਸਤਿਗੁਰੂ ਦੀ ਕਿਰਪਾ ਹੋਈ ਤਾਂ ਇਸੇ ਸਾਲ ਹੀ ਪਾਠਕਾਂ ਦੀ ਸੇਵਾ ਵਿੱਚ ਭੇਟਾ ਕੀਤੀ ਜਾਵੇਗੀ।

**ਆਸਾ ॥ ਬਾਤੀ ਸੂਕੀ, ਤੇਲੁ ਨਿਖੂਟਾ ॥ ਮੰਦਲੁ ਨ ਬਾਜੈ, ਨਟੁ ਪੈ ਸੂਤਾ ॥ ॥੧॥ ਬੁਝਿ ਗਈ ਅਗਨਿ, ਨ ਨਿਕਸਿਓ ਧੂੰਆ ॥ ਰਵਿ ਰਹਿਆ ਏਕੁ, ਅਵਰੁ ਨਹੀ ਦੂਆ ॥੧॥ਰਹਾਉ॥ ਟੂਟੀ ਤੰਤੁ, ਨ ਬਜੈ ਰਬਾਬੁ ॥ ਭੂਲਿ ਬਿਗਾਰਿਓ, ਅਪਨਾ ਕਾਜੁ ॥੨॥ ਕਥਨੀ ਬਦਨੀ, ਕਹਨੁ ਕਹਾਵਨੁ ॥ ਸਮਝਿ ਪਰੀ, ਤਉ ਬਿਸਰਿਓ ਗਾਵਨੁ ॥੩॥ ਕਹਤ ਕਬੀਰ, ਪੰਚ ਜੋ ਚੂਰੈ॥ ਤਿਨ ਤੇ, ਨਾਹਿ ਪਰਮ ਪਦੁ ਦੂਰੈ॥੪॥੨॥੧੧॥**

## ਉਚਾਰਨ ਸੇਧ

**ਬਿੰਦੀ ਸਹਿਤ :** ਧੂੰਆਂ, ਨਾਹਿਂ।

**ਪਦ ਅਰਥ :** ਬਾਤੀ-ਬੱਤੀ, ਵੱਟੀ। ਨਿਖੂਟਾ-ਨਿਖੁੱਟ (ਮੁੱਕ) ਗਿਆ। ਮੰਦਲੁ-ਢੋਲ। ਨਟ-ਨਚਣ ਵਾਲਾ (ਸਵਾਂਗੀ ਮਨ)। ਪੈ ਸੂਤਾ-ਸੁਤਾ ਪਿਆ ਹੈ। ਕਥਨੀ-ਬਦਨੀ-ਮੂੰਹ ਦੀਆਂ ਗਲਾ, ਗਪੌੜੇ। ਪੰਚ-ਕਾਮ ਕ੍ਰੋਧ ਆਦਿ (ਵੈਰੀ)। ਚੂਰੇ-ਚੂਰਾ ਚੂਰਾ ਕਰ ਦੇਵੇ ਭਾਵ ਮਾਰ ਦੇਵੇ। ਪਰਮਪਦੁ-ਮਹਾਨ (ਉਚਾ) ਦਰਜਾ।

**ਅਰਥ :** (ਹੇ ਭਾਈ ! ਸਰੀਰ ਰੂਪੀ ਦੀਵੇਂ ਚੋਂ ਵਾਸ਼ਨਾ ਰੂਪੀ) ਬੱਤੀ ਸੁਕ ਗਈ ਹੈ (ਅਤੇ ਤ੍ਰਿਸ਼ਨਾ ਰੂਪੀ) ਤੇਲ ਮੁਕ ਗਿਆ ਹੈ, (ਰਾਗ ਦਵੇਖ ਦਾ) ਢੋਲ (ਹੁਣ) ਨਹੀਂ ਵਜਦਾ (ਕਿਉਂਕਿ ਨਚਣ ਵਾਲਾ (ਸਵਾਂਗੀ) ਮਨ (ਲੰਮੀਆਂ ਲੱਤਾਂ ਤਾਣ ਕੇ) ਪੈ ਗਿਆ (ਭਾਵ ਸੌਂ ਗਿਆ) ਹੈ ।੧।

(ਹੇ ਭਾਈ ! ਜਦੋਂ ਤ੍ਰਿਸ਼ਨਾ ਰੂਪੀ) ਅੱਗ ਬੁਝ ਗਈ (ਫੁਰਨਿਆ ਦਾ) ਧੂੰਆਂ (ਤਕ ਵੀ) ਨਹੀਂ ਨਿਕਲਿਆ (ਕਿਉਂਕਿ ਹੁਣ ਸਾਨੂੰ ਸਭ ਪਾਸੇ) ਇਕੋ (ਪਰਮੇਸ਼ਰ) ਵਿਆਪਕ ਹੋ ਰਿਹਾ (ਦਿਸਦਾ ਹੈ, ਉਸ ਤੋਂ (ਬਿਨਾਂ) ਹੋਰ ਕੋਈ) ਦੂਜਾ ਨਹੀਂ (ਦਿਸਦਾ) ।੧। ਰਹਾਉ।

(ਹੇ ਭਾਈ ! ਸਰੀਰ ਰੂਪੀ) ਰਬਾਬ (ਦੀ ਸੁਆਸਾਂ ਰੂਪੀ) ਤੰਦ ਟੁਟ ਗਈ ਹੈ (ਇਸ ਲਈ ਹੁਣ ਇਹ) ਵਜਦਾ ਨਹੀਂ ਹੈ (ਭਾਵ ਕੁਝ ਨਹੀਂ ਬੋਲਦਾ। ਭੁਲ ਕੇ (ਮਨੁਖ ਨੇ) ਆਪਣਾ (ਜੀਵਨ) ਮਨੋਰਥ (ਜਿਸ ਲਈ ਸੰਸਾਰ ਵਿਚ ਆਇਆ ਸੀ) ਵਿਗਾੜ ਲਿਆ ਹੈ ।੨।

(ਹੇ ਭਾਈ !) ਜਦੋਂ (ਜੀਵਨ ਮਨੋਰਥ ਦੀ) ਸੋਝੀ ਪੈ ਗਈ (ਤਾਂ) ਮੂੰਹ ਦੀਆਂ ਗੱਲਾਂ (ਗਪੌੜੇ), ਕਹਿਣਾ ਕਹਾਉਣ ਅਤੇ ਗਾਉਣਾ (ਸਭ ਕੁਝ ਹੀ) ਭੁਲ ਗਏ ।੩।

(ਅੰਤ ਵਿਚ ਭਗਤ) ਕਬੀਰ ਜੀ ਕਹਿੰਦੇ ਹਨ (ਕਿ ਜੋ ਮਨੁੱਖ) ਪੰਜਾਂ ਦੂਤਾਂ (ਕਾਮ ਕ੍ਰੋਧ ਆਦਿ ਵੈਰੀਆਂ ਨੂੰ) ਚੂਰਾ ਚੂਰਾ ਕਰ ਦੇਵੇ (ਭਾਵ ਇਨਾਂ ਤੇ ਕਾਬੂ ਪਾ ਲੈਂਦੇ ਹਨ) ਉਨਾਂ ਤੋਂ ਪਰਮਪਦ ਦੂਰ ਨਹੀਂ ਰਹਿ ਜਾਂਦਾ (ਭਾਵ ਉਹ ਸਦਾ ਪਰਮੇਸਰ ਦੇ ਹਜ਼ੂਰ ਰਹਿੰਦੇ ਹਨ) ।੪।੨।੧੧।

## ਸਾਰੰਸ਼ ਅਤੇ ਸਿਧਾਂਤ

ਜਦ ਮਨ ਵਿਚੋਂ ਵਾਸ਼ਨਾਵਾਂ ਅਤੇ ਵਿਕਾਰੀ ਕਾਮਨਾਵਾਂ ਦਾ ਅਭਾਵ ਹੋ ਜਾਵੇ ਤਾਂ ਦ੍ਰਿਸ਼ਟੀ ਬਦਲ ਜਾਂਦੀ ਹੈ। ਓਦੋਂ 'ਰਵਿ ਰਹਿਆ ਏਕੁ, ਅਵਰੁ ਨਹੀ ਦੂਆ' ਨਜ਼ਰ ਆਣ ਲਗ ਪੈਂਦਾ ਹੈ। ਕਥਨੀ-ਬਦਨੀ, ਨਚਣ-ਟਪਣ ਵਾਲਿਆਂ ਦਾ ਮਾਰਗ ਹੈ। ਸ੍ਰੇਸ਼ਟ ਵੀਚਾਰ ਵਿਕਾਰਾਂ ਨੂੰ ਭਜਾ ਦਿੰਦੇ ਹਨ। ਉਹਨਾਂ ਦੀ ਬਾਹਰਲੀ ਝਾਕ ਮੁਕ ਜਾਂਦੀ ਹੈ। ਪੰਜਾਂ (ਕਾਮ ਕ੍ਰੋਧ ਆਦਿ) ਉਤੇ ਕਾਬੂ ਪਾਉਣ ਨਾਲ

ਜੀਵਨ ਦੀ ਉਨਤੀ ਹੁੰਦੀ ਹੈ ਜਿਸ ਦੇ ਫਲਸਰੂਪ ਪਰਮ-ਪਦਵੀ ਪ੍ਰਾਪਤ ਹੋ ਜਾਂਦੀ ਹੈ।

**ਆਸਾ ॥ ਸੁਤੁ ਅਪਰਾਧ ਕਰਤ ਹੈ ਜੇਤੇ ॥ ਜਨਨੀ, ਚੀਤਿ ਨ ਰਾਖਸਿ ਤੇਤੇ ॥੧॥ ਰਾਮਈਆ, ਹਉ ਬਾਰਿਕ ਤੇਰਾ ॥ ਕਾਹੇ ਨ ਖੰਡਸਿ ਅਵਗਨੁ ਮੇਰਾ ॥੧॥ ਰਹਾਉ॥ ਜੇ ਅਤਿ ਕ੍ਰੋਪ ਕਰੇ ਕਰਿ, ਧਾਇਆ ॥ ਤਾ ਭੀ ਚੀਤਿ ਨ ਰਾਖਸਿ, ਮਾਇਆ ॥੨॥ ਚਿੰਤ ਭਵਨਿ, ਮਨ ਪਰਿਓ ਹਮਾਰਾ ॥ ਨਾਮ ਬਿਨਾ, ਕੈਸੇ ਉਤਰਸਿ ਪਾਰਾ ॥੩॥ ਦੇਹਿ ਬਿਮਲ ਮਤਿ,ਸਦਾ ਸਰੀਰਾ ॥ ਸਹਜਿ ਸਹਜਿ, ਗੁਨ ਰਵੈ ਕਬੀਰਾ ॥੪॥੩॥੧੨॥**

**ਪਦ ਅਰਥ** : ਜਨਨੀ-ਮਾਤਾ। ਕਾਹੇ ਨ ਖੰਡਸਿ-(ਤੂੰ) ਕਿਉਂ ਨਹੀਂ ਕਟਦਾ। ਕ੍ਰੋਪ-ਕ੍ਰੋਧ, ਗੁੱਸਾ। ਧਾਇਆ-ਭਜ ਜਾਏ। ਚੀਤਿ-ਚਿਤ ਵਿਚ। ਚਿੰਤ ਭਵਨਿ-ਚਿੰਤਾਂ ਦੇ ਘਰ ਵਿਚ। ਬਿਮਲ ਮਤਿ-ਨਿਰਮਲ ਬੁਧੀ। ਰਵੈ-ਉਚਾਰਦਾ (ਗਾਉਂਦਾ) ਰਹੇ।

**ਅਰਥ** : ਬਾਲਕ ਜਿਤਨੇ ਅਪਰਾਧ (ਭੁੱਲਾਂ, ਪਾਪ) ਕਰਦਾ ਹੈ ਮਾਤਾ (ਉਸ ਦੇ) ਕੀਤੇ ਅਪਰਾਧਾਂ ਦੀ ਗਿਣਤੀ (ਆਪਣੇ) ਚਿਤ ਵਿਚ ਨਹੀਂ ਰਖਦੀ (ਭਾਵ ਭੁਲਾ ਦੇਂਦੀ ਹੈ)।੧।

ਹੇ ਰਾਮ ! ਮੈਂ ਤੇਰਾ (ਛੋਟਾ ਜਿਹਾ) ਬਾਲਕ ਹਾਂ, (ਮਾਂ ਵਾਂਗੂ) ਤੂੰ ਮੇਰਾ ਅਵਗਣ ਕਿਉਂ ਨਹੀਂ ਕੱਟਦਾ ? (ਭਾਵ ਮੇਰਾਅਵਗਣ ਬਖ਼ਸ਼ ਦੇ)।੧। ਰਹਾਉ।

(ਹੇ ਰਾਮ !) ਜੋ (ਬਾਲਕ) ਬਹੁਤ ਕ੍ਰੋਧ ਕਰਕ (ਮਾਂ ਪਾਸੋਂ) ਭਜ ਜਾਏ, ਤਾਂ ਭੀ ਮਾਂ (ਉਸਦਾ ਇਹ ਪਾਪ ਆਪਣੇ) ਚਿਤ ਵਿਚ ਨਹੀਂ ਰਖਦੀ (ਭਾਵ ਚਿਤਾਰਦੀ ਨਹੀਂ)।੨।

(ਹੇ ਰਾਮ !) ਮੇਰਾ ਮਨ ਚਿੰਤਾਂ ਦੇ ਘਰ ਵਿਚ (ਢੱਠਾ) ਪਿਆ ਹੈ। ਨਾਮ ਤੋਂ ਬਿਨਾਂ (ਜੀਵ ਇਸ ਸੰਸਾਰ ਸਾਗਰ ਤੋਂ) ਕਿਵੇਂ ਪਾਰ ਹੋ ਸਕਦਾ ਹੈ ? (ਭਾਵ ਨਹੀਂ ਹੋ ਸਕਦਾ)।੩।

(ਹੇ ਰਾਮ ! ਮੈਨੂੰ ਸਦਾ ਨਿਰਮਲ ਬੁੱਧੀ (ਆਰੋਗ) ਸਰੀਰ ਬਖ਼ਸ਼ੋ (ਤਾਂ ਜੋ ਮੇਰਾ ਮਨ ਤੇਰਾ ਸਿਮਰਨ ਕਰਦਾ ਰਹੇ ਅਤੇ) ਅਡੋਲ (ਅਵਸਥਾ) ਵਿਚ (ਟਿਕ ਕੇ ਤੇਰੇ) ਗੁਣ ਗਾਉਂਦਾ ਰਹੇ।੪।੩।੧੨।

## ਸਾਰੰਸ਼ ਅਤੇ ਸਿਧਾਂਤ

ਨਿਤ ਬੇਨਤੀ ਕਰਨ ਲਈ ਇਹ ਅਤਿ ਪਿਆਰਾ ਸ਼ਬਦ ਹੈ। ਪ੍ਰਭੂ ਨੂੰ ਮਾਂ ਅਤੇ ਆਪਣੇ ਆਪ ਨੂੰ ਬਾਲਕ ਸਮਝ ਕੇ ਆਪਣੇ ਅਵਗੁਣਾਂ ਨੂੰ ਮੁਆਫ਼ ਕਰਾਉਣ ਦੀ ਬਿੱਧੀ ਤੇ ਪ੍ਰੇਰਨਾ ਇਥੋਂ ਮਿਲਦੀ ਹੈ।

ਸੰਸਾਰ ਸਾਗਰ ਤੋਂ ਪਾਰ ਹੋਣ ਦਾ ਢੰਗ ਚਤੁਰਾਈਆਂ ਤੇ ਸਿਆਣਪਾਂ ਨਹੀਂ ਹਨ। ਪ੍ਰੇਮਾ-ਭਗਤੀ ਦੇ ਮਾਰਗ ਵਿਚ ਇਕ ਗਲ ਚੇਤੇ ਰਖਣ ਵਾਲੀ ਹੈ ਕਿ ਜਦੋਂ ਤਕ ਨਿਰਮਲ ਮਤ ਨਹੀਂ ਮਿਲਦੀ ਪ੍ਰਭੂ ਦੇ ਨਿਰਮਲ ਗੁਣ ਗਾਉਣ ਦੀ ਜਾਚ ਨਹੀਂ ਆ ਸਕਦੀ। ਇਸ ਲਈ ਸਤਿਗੁਰਾਂ ਪਾਸੋਂ ਇਹ ਦਾਤ ਮੰਗੀਏ-

**ਮੇਰੇ ਸਤਿਗੁਰ ! ਅਪਨੇ ਬਾਲਿਕ ਰਾਖਹੁ ਲੀਲਾ ਧਾਰਿ ॥**
**ਦੇਹੁ ਸੁਮਤਿ ਸਦਾ ਗੁਣ ਗਾਵਾ, ਮੇਰੇ ਠਾਕੁਰ ਅਗਮ ਅਪਾਰ ॥** [ਪੰਨਾ ੩੭੯

ਜੀਵਨ ਭਰ ਇਉ ਅਰਦਾਸ ਕਰੀਏ :-

**ਹਮ ਭੂਲਹ ਤੁਮ ਸਦਾ ਅਭੂਲਾ, ਹਮ ਪਤਿਤ ਤੁਮ ਪਤਿਤ ਉਧਰੀਆ ॥**[ਪੰ: ੨੧੩

**ਆਸਾ ॥ ਹਜ ਹਮਾਰੀ, ਗੋਮਤੀ ਤੀਰ ॥ ਜਹਾ ਬਸਹਿ ਪੀਤੰਬਰ ਪੀਰ ॥੧॥ ਵਾਹੁ ਵਾਹੁ, ਕਿਆ ਖੂਬੁ ਗਾਵਤਾ ਹੈ ॥ ਹਰਿ ਕਾ ਨਾਮੁ, ਮੇਰੈ ਮਨਿ ਭਾਵਤਾ ਹੈ ॥੧॥ ਰਹਾਉ ॥ ਨਾਰਦ ਸਾਰਦ ਕਰਹਿ ਖਵਾਸੀ ॥ ਪਾਸਿ ਬੈਠੀ ਬੀਬੀ ਕਵਲਾ ਦਾਸੀ ॥੨॥ ਕੰਠੇ ਮਾਲਾ, ਜਿਹਵਾ ਰਾਮੁ ॥ ਸਹੰਸ ਨਾਮ ਲੈ ਲੈ ਕਰਉ ਸਲਾਮੁ ॥੩॥ ਕਹਤ ਕਬੀਰ, ਰਾਮ ਗੁਨ ਗਾਵਉ ॥ ਹਿੰਦੂ ਤੁਰਕ ਦੋਊ ਸਮਝਾਵਉ ॥੪॥੪॥੧੩॥**

## ਉਚਾਰਨ ਸੇਧ

**ਬਿੰਦੀ ਸਹਿਤ** : ਜਹਾਂ, ਬਸਹਿਂ, ਕਰਹਿਂ, ਕਰਉਂ, ਗਾਵਉਂ, ਸਮਝਾਵਉਂ ।

**ਪਦ ਅਰਥ** : ਹਜ-ਯਾਤਰਾ (ਮੱਕੇ, ਕਾਬੇ ਦੀ ਯਾਤਰਾ ਅਤੇ ਪੂਜਾ ਆਦਿ ਕਰਨੀ) । ਗੋਮਤੀ-ਨਦੀ ਦਾ ਨਾਮ । ਇਹ ਹਿੰਦੂਆਂ ਦਾ ਤੀਰਥ ਹੈ; (ਗੋਮਤੀ ਸਹਸ ਗਊ ਦਾਨੁ ਕੀਜੈ ॥ (ਪੰ. ੯੭੩) । ਤੀਰ-ਕਿਨਾਰਾ । ਬਸਹਿ-ਵਸਦੇ ਹਨ । ਪੀਤੰਬਰ-ਪੀਲੇ ਬਸਤਰਾਂ ਵਾਲੇ ਕ੍ਰਿਸ਼ਨ ਜੀ ਭਾਵ ਪਰਮਾਤਮਾ । ਨਾਰਦ-ਨਾਰਦ (ਮੁਨੀ) । ਸਾਰਦ-ਸ਼ਾਰਦਾ, ਸੁਰਸਵਤੀ, ਵਿਦਿਆ ਦੀ ਦਾਤੀ । ਖਵਾਸੀ-ਚੋਬਦਾਰੀ, ਸੇਵਕੀ ਦਾ ਕੰਮ ਕਰਨ ਵਾਲੀ । ਕਵਲਾ-ਲਛਮੀ, ਮਾਇਆ । ਦਾਸੀ, ਸੇਵਕਾ, ਟਹਿਲਣ । ਕੰਠੇ-ਗਲ ਵਿਚ । ਜਿਹਵਾ-ਜੀਭ (ਰਸਨਾ) ਉਤੇ । ਸਹੰਸ- ਹਜ਼ਾਰਾਂ । ਕਰਉ-ਮੈਂ ਕਰਦਾ ਹਾਂ । ਸਲਾਮੁ-ਬੰਦਗੀ, ਸਲਾਮ ਅਲੇਕਮ । ਗਾਵਉ-ਮੈਂ ਗਾਉਂਦਾ ਹਾਂ । ਸਮਝਾਵਉ-ਮੈ ਸਮਝਾਉਂਦਾ ਹਾਂ ।

**ਅਰਥ** : ਜਿਥੇ ਪੀਲੇ ਬਸਤ੍ਰਾਂ ਵਾਲੇ (ਭਾਵ ਪ੍ਰਭੂ ਜੀ) ਵਸਦੇ ਹਨ (ਓਹ) ਗੋਮਤੀ (ਨਦੀ ਦਾ) ਕਿਨਾਰਾ (ਭਾਵ ਹਿਰਦਾ ਰੂਪੀ ਰਾਮ ਸਰੋਵਰ) ਸਾਡੀ ਤੀਰਥ-ਯਾਤਰਾ ਹੈ ।੧।

(ਮੇਰਾ ਮਨ) ਕਿਤਨਾ (ਸੁਹਣਾ ਸ਼ਬਦ) ਵਾਹੁ ਵਾਹੁ ਗਾਉਂਦਾ ਹੈ । ਹਰੀ ਦਾ ਨਾਮ (ਵਾਹ ਵਾਹੁ) ਮੇਰੇ ਮਨ ਨੂੰ ਚੰਗਾ ਲਗਦਾ ਹੈ ।੧। ਰਹਾਉ ।

ਨਾਰਦ (ਮੁਨੀ ਅਤੇ) ਸ਼ਾਰਦਾ (ਦੇਵੀ ਮੇਰੇ ਪ੍ਰਭੂ ਦੀ) ਚੋਬਦਾਰੀ ਕਰਦੇ ਹਨ (ਅਤੇ ਉਨ੍ਹਾਂ ਦੇ) ਪਾਸ ਹੀ ਮਾਇਆ ਦਾਸੀ (ਸੇਵਕਾ ਰੂਪ ਵਿਚ) ਬੈਠੀ ਹੋਈ ਹੈ ।੨।

(ਮੇਰੀ) ਰਸਨਾ ਉਤੇ ਰਾਮ (ਵਸ ਰਿਹਾ ਹੈ ਅਤੇ ਮੇਰੇ) ਗਲ ਵਿਚ (ਰਾਮ ਨਾਮ ਦੀ) ਮਾਲਾ ਹੈ । (ਮੈਂ ਪ੍ਰਭੂ ਦੇ) ਹਜ਼ਾਰਾਂ ਨਾਮ ਲੈ ਲੈ ਕੇ (ਉਸ ਨੂੰ) ਬੰਦਗੀ ਕਰਦਾ ਹਾਂ । ਕਬੀਰ ਜੀ ਕਹਿੰਦੇ ਹਨ ਕਿ ਮੈਂ ਰਾਮ ਦੇ ਗੁਣ (ਵਡਿਆਈਆਂ) ਗਾਉਂਦਾ ਹਾਂ । ਹਿੰਦੂ ਤੇ ਤੁਰਕ ਦੋਹਾਂ ਨੂੰ (ਇਹ ਗਲ) ਸਮਝਾਉਂਦਾ ਹਾਂ (ਕਿ ਜਿਥੇ ਪ੍ਰਭੂ ਦੇ ਗੁਣ ਗਾਏ ਜਾਂਦੇ ਹਨ ਉਥੇ ਹੀ ਪ੍ਰਭੂ ਵਸਦਾ ਹੈ ਹਜ ਤੇ ਤੀਰਥ-ਯਾਤਰਾ ਸਭ ਇਸ ਵਿਚ ਆ ਜਾਂਦੀ ਹੈ) ।੪।੪।੧੩।

## ਅਰਥ ਭੇਦ ਅਤੇ ਨਿਰਣੈ

**ਹਜ ਹਮਾਰੀ ਗੋਮਤੀ ਤੀਰ ॥ ਜਹਾ ਬਸਹਿ ਪੀਤੰਬਰ ਪੀਰ ॥**

ਵਖ ਵਖ ਅਰਥ :-

੧. (ਗੋ) ਬੇਦੋਂ ਮੇਂ ਹੈ ਮਤੀ ਜਿਨ ਕੀ ਤਿਨ ਸੰਤੋਂ ਕੇ (ਤੀਰ) ਪਾਸ ਜਾਨਾ) ਇਹੀ ਹਮਰਾ ਹਜ ਜਾਤ੍ਰਾ

ਹੈ ਜਿਨ ਸੰਤੋਂ ਮੈਂ (ਪੀਤੰਬਰ) ਪੀਰ ਬਸਨਧਾਰੀ ਬਿਸ਼ਨੂੰ ਪੀਰ ਬਸਤਾ ਹੈ। [ਫ ਸ.

੨. ਮੱਕੇ ਦੀ ਯਾਤਰਾ ਸਾਡੇ ਲਈ ਗੋਮਤੀ ਨਦੀ ਦੇ ਕੰਢੇ ਤੇ ਹੀ ਹੋ ਜਾਂਦੀ ਹੈ, ਜਿਥੇ ਸਾਡਾ ਪੀਰ (ਮੁਰਸ਼ਦ ਇਸ਼ਟ ਦੇਵ), ਭਾਵ ਪੀਲੇ ਕਪੜਿਆਂ ਵਾਲਾ ਕ੍ਰਿਸ਼ਨ ਵਸਦਾ ਹੈ।

੩. ਸਾਡਾ ਹੱਜ ਤੇ ਸਾਡਾ ਗੋਮਤੀ ਦਾ ਕੰਢਾ (ਇਹ ਮਨ ਹੀ ਹੈ) ਜਿਥੇ ਸ੍ਰੀ ਪ੍ਰਭੂ ਜੀ ਵਸ ਰਹੇ ਹਨ। [ਦਰਪਣ

੪. ਜਾਤ੍ਰਾ ਅਸਾਡੀ ਗੋਮਤੀ (ਗਯਾਨ ਮਤੀਆਂ ਸੰਤਾਂ ਮਹਾਂ ਪੁਰਖਾਂ) ਦੇ ਤੀਰ (ਤੀਰੇ) ਸਮੀਪ ਜਾਣਾ ਹੈ, ਭਾਵ ਸਤਿਸੰਗ ਹੀ ਅਸਾਡੀ ਤੀਰਥ ਜਾਤ੍ਰਾ ਹੈ ......... ਜਿਥੇ ਪੀਤਾਂਬਰ ਸਾਰੀ (ਤਪਤ ਸਰਵਣ ਸਮਾਨ ਦਮਕਵਾਨ) ਚੈਤੰਨ ਗੁਰੂ (ਅੰਤਰਯਾਮੀ ਪਰਮਾਤਮਾ) ਬਿਰਾਜਮਾਨ ਹੋਇਆ (ਰਹਿੰਦਾ ਹੈ)। [ਭਗਤ ਬਾਣੀ ਸਟੀਕ-ਸੰਤ ਸੰਪੂਰਨ ਸਿੰਘ ਜੀ

**ਨਿਰਣੈ** : ਭਗਤ ਕਬੀਰ ਜੀ ਸੁਆਮੀ ਰਾਮਾਨੰਦ ਗੁਸਾਈ ਦੇ ਸਿਸ਼ ਸਨ। ਬੈਰਾਗੀ ਮਹਾਂ ਪੁਰਸ਼ ਅਕਸਰ ਪੀਲੀ ਧੋਤੀ ਰਖਦੇ ਹਨ। ਇਸ ਕਰਕ ਟੀਕਾਕਾਰਾਂ ਨੇ 'ਪੀਤਾਂਬਰ ਪੀਰ' ਤੋਂ ਭਾਵ ਸੁਆਮੀ ਰਾਮਾਨੰਦ ਜੀ ਦਾ ਹੋਣਾ ਦਰਸਾਇਆ ਹੈ। ਇਸ ਵਿਚ ਸੰਦੇਹ ਨਹੀਂ ਕਿ ਭਗਤ ਜੀ ਆਪਣੇ ਮੁਰਸ਼ਦ ਕੋਲ ਜ਼ਰੂਰ ਜਾਂਦੇ ਹੋਣਗੇ ਪਰ ਇਸ ਸ਼ਬਦ ਦੇ ਦਰਸ਼ਨ ਕਰਦਿਆਂ ਇਹ ਗੱਲ ਸਪਸ਼ਟ ਹੋ ਜਾਂਦੀ ਹੈ ਕਿ ਭਗਤ ਜੀ ਹਜ-ਕਾਬੇ ਅਤੇ ਗੋਮਤੀ-ਤੀਰਥ ਦੋਹਾਂ ਦੀ ਯਾਤਰਾ ਨੂੰ ਕੋਈ ਮਹੱਤਵ ਨਹੀਂ ਦੇ ਰਹੇ। ਮੁਸਲਮਾਨ ਮੱਕੇ ਦੀ ਯਾਤਰਾ, ਨਿਮਾਜ਼ ਅਤੇ ਰੋਜ਼ੇ ਰਖਣ ਵਿਚ ਮੁਕਤੀ ਮੰਨਦੇ ਹਨ। ਹਿੰਦੂ ਮਤਸ ਪੁਰਾਣ ਅਨੁਸਾਰ ਜਪ, ਤਪ ਭਗਤੀ ਤੋਂ ਬਿਨਾਂ ਕੇਵਲ ਤੀਰਥ ਯਾਤਰਾ ਤੋਂ ਹੀ ਮੁਕਤੀ ਹੋਣ ਵਿਚ ਵਿਸ਼ਵਾਸ ਰਖਦੇ ਹਨ। ਪਰ ਭਗਤ ਕਬੀਰ ਜੀ ਦਾ ਮਤ ਇਨ੍ਹਾਂ ਨਾਲੋਂ ਨਿਰਾਲਾ ਹੈ, ਆਪ ਜੀ ਦੇ ਬਚਨ ਹਨ:—

**ਪੰਡਿਤ ਮੁਲਾ ਜੋ ਲਿਖਿ ਦੀਆ ॥ ਛਾਡਿ ਚਲੇ ਹਮ ਕਛੂ ਨ ਲੀਆ ॥**

ਅਥਵਾ **ਹਜ ਕਾਬੈ ਜਾਉ ਨ ਤੀਰਥ ਪੂਜਾ ॥ ਏਕੋ ਸੇਵੀ ਅਵਰੁ ਨ ਦੂਜਾ ॥੨॥**

**ਪੂਜਾ ਕਰਉ ਨ ਨਿਵਾਜ ਗੁਜਾਰਉ ॥ ਏਕ ਨਿਰੰਕਾਰ ਲੇ ਰਿਦੈ ਨਮਸਕਾਰਉ ॥**

ਇਸ ਲਈ ਭਗਤ ਜੀ ਦੇ ਵਿਲਖਣ ਵੀਚਾਰਾਂ ਦੇ ਚਾਨਣ ਵਿਚ ਹੀ ਇਸ ਸ਼ਬਦ ਦੇ ਅਰਥ ਕਰਨੇ ਉਚਿਤ ਹੋਣਗੇ। ਪਹਿਲੀ ਗੱਲ, ਸੁਆਮੀ ਰਾਮਾਨੰਦ ਜੀ ਬਾਰੇ ਭਾਈ ਗੁਰਦਾਸ ਜੀ ਦੀ ਗਵਾਹੀ ਤੋਂ ਪਸਪਸ਼ਟ ਹੋ ਜਾਂਦੀ ਹੈ ਕਿ ਆਪ ਹਰ ਰੋਜ਼ ਗੰਗਾ ਨਦੀ ਤੇ ਇਸ਼ਨਾਨ ਕਰਨ ਜਾਂਦੇ ਸਨ :-

**ਹੋਇ ਬਿਰਕਤ ਬਨਾਰਸੀ ਰਹਿੰਦਾ ਰਾਮਾਨੰਦ ਗੁਸਾਈ ॥**
**ਅੰਮ੍ਰਿਤ ਵੇਲੇ ਉਠ ਕੇ ਜਾਂਦਾ ਗਗਾ ਨ੍ਹਾਵਣ ਤਾਈਂ ॥** [੧-੧੧

ਪਰ ਇਸ ਪਉੜੀ ਵਿਚ 'ਗੋਮਤੀ' ਦਾ ਜ਼ਿਕਰ ਨਹੀਂ ਹੈ। 'ਗੋਮਤੀ'' ਹਿੰਦੂਆਂ ਦੀ ਪੂਜਨੀਕ ਨਦੀ ਹੈ ਜੋ ਗੰਗਾ ਤੋਂ ਬਹੁਤ ਦੂਰ ਹੈ। ਗੁਰਬਾਣੀ ਵਿਚ ਇਸ ਨਦੀ ਦਾ ਸੰਕੇਤ ਭਗਤ ਨਾਮ ਦੇਵ ਜੀ ਨੇ ਗੁਰਮਤਿ ਸਿਧਾਂਤ ਨੂੰ ਨਿਰੂਪਣ ਕਰਨ ਲਈ ਦਿੱਤਾ ਹੈ :-

**ਗੰਗਾ ਜਉ ਗੋਦਾਵਰ ਜਾਈਐ, ਕੁੰਭਿ ਜਉ ਕੇਦਾਰ ਨ੍ਹਾਈਐ,**

**ਗੋਮਤੀ ਸਹਸ ਗਊ ਦਾਨੁ ਕੀਜੈ ॥**
**ਕੋਟਿ ਜਉ ਤੀਰਥ ਕਰੈ, ਤਨ ਜਉ ਹਿਵਾਲੇ ਗਾਰੈ,**
**ਰਾਮ ਨਾਮ ਸਰਿ, ਤਊ ਨ ਪੂਜੈ ॥੨॥** [ਪੰਨਾ ੯੭੩

ਭਗਤ ਕਬੀਰ ਜੀ ਨੇ ਭਗਤੀ-ਲਹਿਰ ਵਿਚ ਜੋ ਕ੍ਰਾਂਤੀ ਲਿਆਂਦੀ, ਇਸ ਸਬਦ ਵਿਚ ਅੰਕਿਤ ਵੀਚਾਰ ਵੀ ਉਸੇ ਲੜੀ ਦਾ ਹੀ ਅੰਗ ਹਨ। ਇਸ ਸ਼ਬਦ ਦੇ ਅਰਥ ਲਛਣਾਂ ਬ੍ਰਿਤੀ ਅਧੀਨ ਕਰਨ ਨਾਲ ਹੀ ਭਗਤ ਜੀ ਦੇ ਆਸ਼ੇ ਦੀ ਪੂਰਤੀ ਹੋ ਸਕਦੀ ਹੈ।

'ਦਰਪਣ' ਵਿਚ ਦਿਤੇ ਹੇਠ ਲਿਖੇ ਵਿਚਾਰ "ਰਹਾਉ ਦੀ ਤੁਕ ਸਾਰੇ ਸ਼ਬਦ ਦਾ ਮਾਨੋ ਧੁਰਾ ਹੈ। ਇਥੇ ਪ੍ਰਸ਼ਨ ਉਠਦਾ ਹੈ - ਕੌਣ 'ਖੂਬੁ ਵਾਹੁ ਵਾਹੁ' ਗਾਵਤਾ ਹੈ ? ਰਹਾਉ ਦੀ ਤੁਕ ਦੇ ਦੂਜੇ ਹਿੱਸੇ ਨੂੰ ਗਹੁ ਨਾਲ ਪੜ੍ਹਿਆਂ ਕ੍ਰਿਆ (verb) 'ਗਾਵਤਾ ਹੈ' ਦਾ ਕਰਤਾ (Subject) ਲੱਭ ਪੈਂਦਾ ਹੈ। ਅਰਥ ਕਰਨ ਲਗਿਆਂ ਤੁਕ ਦਾ ਸਾਧਾਰਨ ਪਾਠ (Prose order) ਇਉਂ ਬਣੇਗਾ :- (ਮੇਰਾ ਮਨ) ਕਿਆ ਖੂਬ ਵਾਹੁ ਵਾਹੁ ਗਾਵਤਾ ਹੈ, (ਅਤੇ) ਹਰਿ ਕਾ ਨਾਮੁ ਮੇਰੈ ਮਨਿ ਭਾਵਤਾ ਹੈ"।

'ਵਾਹੁ ਵਾਹੁ ਕਿਆ ਖੂਬ ਗਾਵਤਾ ਹੈ" ਪੰਕਤੀ ਤੋਂ ਇਸ ਭਾਵ ਦੀ ਝਲਕ ਪੈਂਦੀ ਹੈ ਕਿ ਕਬੀਰ ਜੀ ਆਪ ਨਹੀਂ ਗਾ ਰਹੇ ਕੋਈ ਹੋਰ ਗਾ ਰਿਹਾ ਹੈ। ਇਸ ਲਈ ਟੀਕਾਕਾਰਾਂ ਨੇ ਗੋਮਤੀ ਦੇ ਕੰਢੇ ਤੇ ਵਸਣ ਵਾਲੇ ਸੁਆਮੀ ਰਾਮਾਨੰਦ ਜਾਂ ਉਥੇ ਵਸਣ ਵਾਲੇ ਹੋਰ ਸੰਤਾਂ ਦੇ ਸਮੂਹ ਨੂੰ ਸਾਹਮਣੇ ਰਖ ਕੇ ਅਰਥ ਕੀਤੇ ਹਨ। ਪਰ ਭਗਤ ਜੀ ਦੀ ਆਤਮਿਕ ਅਵਸਥਾ ਬਹੁਤ ਉਚੀ ਹੈ, ਜਿਵੇਂ ਭਗਤ ਨਾਮਦੇਵ ਜੀ ਦੇ ਬਚਨ ਹਨ :-

**ਆਪਹਿ ਗਾਵੈ ਆਪਹਿ ਨਾਚੈ, ਆਪਿ ਬਜਾਵੈ ਤੂਰਾ ॥**
**ਕਹਤ ਨਾਮਦੇਉ ਤੂੰ ਮੇਰੋ ਠਾਕੁਰੁ, ਜਨੁ ਊਰਾ ਤੂੰ ਪੂਰਾ ॥** [ਪੰਨਾ ੧੨੫੨

ਇਸ ਸ਼ਬਦ ਦੀ ਅੰਤਲੀ ਪੰਕਤੀ ਤੋਂ ਉਤਮ ਪੁਰਖ ਦੀ ਭਾਵਨਾ ਪ੍ਰਗਟ ਹੁੰਦੀ ਹੈ। ਜਿਵੇਂ :- 'ਕਹਤੁ ਕਬੀਰ ਰਾਮ ਗੁਨ ਗਾਵਉ ॥' ਭਾਵ ਮੈਂ ਰਾਮ ਦੇ ਗੁਣ ਗਾਉਂਦਾ ਹਾਂ, ਮੇਰਾ ਮਨ (ਕਿਤਨੇ ਰਸ ਵਿਚ) ਰਾਮ ਦੇ ਗੁਣ ਗਾਉਂਦਾ ਹੈ ਅਤੇ ਹਰੀ ਦਾ ਨਾਮ ਮੇਰੇ ਮਨ ਵਿਚ ਚੰਗਾ (ਭਾਵ ਮਿੱਠਾ ਲਗਦਾ ਹੈ। ਗਉੜੀ ਬਾਵਨ ਅਖਰੀ ਬਾਣੀ ਅੰਦਰ ਭਗਤ ਕਬੀਰ ਜੀ ਦੇ ਬਚਨ 'ਜਲ ਥਲ ਮਾਹੇ ਆਪਹਿ ਆਪ ॥ ਆਪੈ ਜਪਹੁ ਆਪਨਾ ਜਾਪ' ਤੋਂ ਭੀ ਸਪੱਸ਼ਟ ਹੋ ਜਾਂਦਾ ਹੈ ਕਿ ਜਲਾਂ ਥਲਾਂ ਵਿਚ ਪ੍ਰਭੂ ਆਪ ਹੀ ਆਪ ਵਸ ਰਿਹਾ ਹੈ ਅਤੇ ਸਭ ਨੂੰ ਸਿਖਿਆ ਦਿਤੀ ਹੈ ਕਿ ਬ੍ਰਹਮ ਰੂਪ ਹੋ ਕੇ ਆਪ ਹੀ ਆਪਣਾ ਜਾਪ ਜਪੋ। ਸੋ ਭਗਤ ਜੀ ਦਾ ਮਨ ਸਾਈਂ ਨਾਲ ਇਕ ਸੁਰ ਹੋ ਗਿਆ ਹੈ, ਓਹ ਆਪੇ ਹੀ ਗਾਂਦਾ ਤੇ ਆਪੇ ਹੀ ਰਸ ਮਾਣਦਾ ਹੈ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ "ਹਿੰਦੂ ਤੁਰਕ ਦੋਊ ਸਮਝਾਵਉ" ਤੋਂ ਇਕ ਗਲ ਸਪਸ਼ਟ ਹੋ ਜਾਂਦੀ ਹੈ ਕਿ ਭਗਤ ਜੀ ਹਜ ਜਾਂ ਗੋਮਤੀ ਯਾਤ੍ਰਾ ਦੀ ਪ੍ਰੋੜਤਾ ਨਹੀਂ ਕਰ ਰਹੇ, ਸਗੋਂ ਹਿੰਦੂ ਤੇ ਤੁਰਕ ਜੋ ਧਰਮ ਦੀਆਂ

ਵੰਡੀਆਂ ਪਾਈ ਬੈਠੇ ਹਨ, ਦੋਹਾਂ ਨੂੰ ਹਰੀ ਦਾ ਨਾਮ ਜਪਣ ਨਾਲ ਜੋ ਹੁਲਾਰਾ ਆਉਂਦਾ ਹੈ ਉਸ ਤੋਂ ਜਾਣੂੰ ਕਰਵਾ ਰਹੇ ਹਨ। "ਨਾਰਦ-ਸਾਰਦ ਕਰਹਿ ਖਵਾਸੀ॥ ਪਾਸਿ ਬੈਠੀ ਬੀਬੀ ਕਵਲਾ ਦਾਸੀ" ਇਹ ਗੋਮਤੀ ਦੇ ਕੰਢੇ ਦਾ ਚਿਤ੍ਰਣ ਨਹੀਂ ਅਤੇ ਨਾ ਹੀ ਆਪ ਗੁਸਾਈ ਰਾਮਾਨੰਦ ਦੀ ਵਡਿਆਈ ਕਰ ਰਹੇ ਹਨ। ਰੱਬੀ ਹਜ਼ੂਰੀ ਵਿਚ ਬੈਠੇ ਕੀਰਤਨ ਕਰ ਰਹੇ ਹਨ। ਮਾਇਆ ਦਾਸੀ ਜੋ ਭਗਤਾਂ ਦੀ ਕਾਰ ਕਰਨ ਵਾਲੀ ਹੈ, ਉਹ ਭੀ ਪ੍ਰਭੂ ਦੇ ਚਰਨਾ ਵਿਚ ਬੈਠੀ ਹੈ। ਇਸ ਸਾਰੇ ਦ੍ਰਿਸ਼ ਦਾ ਭਗਤ ਜੀ ਆਤਮਿਕ ਅਨੁਭਵਤਾ ਦੁਆਰਾ ਰਸ ਮਾਣ ਰਹੇ ਹਨ। ਭਗਤ ਜੀ ਦਾ ਮਨ ਉਸ ਪ੍ਰਭੂ ਦੇ ਜਸ ਵਿਚ ਝੂਮ ਰਿਹਾ ਦਿਖਾਈ ਦਿੰਦਾ ਹੈ। "ਕੰਠੇ ਮਾਲਾ ਜਿਹਵਾ ਰਾਮੁ ॥ਸਹੰਸ ਨਾਮ ਲੈ ਲੈ ਕਰਉ ਸਲਾਮੁ ॥" ਵਾਲੀ ਪੰਕਤੀ ਜਿਸ ਭਾਵਨਾ ਨੂੰ ਮੂਰਤੀਮਾਨ ਕਰਦੀ ਹੈ ਓਹ ਬਹੁਤ ਦਿਲ ਖਿਚਵੀਂ, ਮਨ ਨੂੰ ਮੋਹਣ ਵਾਲੀ ਹੈ।

ਭਗਤ ਜੀ ਕਿਸੇ ਸਥਾਨ ਜਾਂ ਜਾਤਿ ਨਾਲ ਜੁੜੇ ਹੋਏ ਨਹੀਂ। ਆਪ ਵਿਤਕਰੇ ਵਾਲੀ ਵਾਦੀ ਤੋਂ ਅਛੋਹ ਹਨ। ਜਿਵੇਂ ਕਿ ਆਪ ਜੀ ਦੇ ਬਚਨ ਹਨ :-

**ਕਬੀਰੁ ਪੂੰਗਰਾ ਰਾਮ ਅਲਹ ਕਾ, ਸਭ ਗੁਰ ਪੀਰ ਹਮਾਰੇ ॥** [ਪੰਨਾ ੧੩੭੯

ਆਪ ਜੀ ਨੇ ਆਪਣੇ ਰਚਿਤ ਸ਼ਲੋਕਾਂ ਵਿਚ ਹਜ ਬਾਰੇ ਆਪਣੀ ਹੱਡ-ਬੀਤੀ ਨੂੰ (ਤੁਝਹਿ ਕਿਨਿ ਫਰਮਾਈ ਗਾਇ' ਅਤੇ "ਮੁਖਹੁ ਨ ਬੋਲੈ ਪੀਰ" ਸ਼ਬਦ ਵਿਚ ਬਿਆਨ ਕਰਕੇ ਕਮਾਲ ਕਰ ਦਿਤਾ ਹੈ। ਜਦੋਂ ਆਪ ਜੀ ਨੂੰ ਸੁਆਮੀ ਰਾਮਾਨੰਦ ਜੀ ਵਲੋਂ ਪੱਕੀ ਸੇਧ ਮਿਲ ਚੁਕੀ ਸੀ "ਕਤ ਜਾਈਐ ਰੇ, ਘਰ ਲਾਗੋ ਰੰਗੁ" ਫਿਰ ਕਾਬੇ ਦੀ ਹਜ ਜਾਂ ਗੋਮਤੀ ਦੀ ਤੀਰਥ ਯਾਤ੍ਰਾ ਦਾ ਕੋਈ ਅਰਥ ਹੀ ਨਹੀਂ ਰਹਿ ਜਾਂਦਾ।

'ਵਾਹੁ ਵਾਹੁ ਕਿਆ ਖੂਬ ਗਾਵਤਾ ਹੈ' ਦੀ ਧੁਨੀ ਬਹੁਤ ਹੀ ਮਿੱਠੀ ਤੇ ਪਿਆਰੀ ਹੈ। ਇਸ ਨੂੰ ਓਹੀ ਜਿੰਦ ਜਾਣ ਸਕਦੀ ਹੈ ਜਿਸ ਨਾਲ ਬੀਤੀ ਹੋਵੇ। ਗੁਰਬਾਣੀ ਦੇ ਮੰਡਲ ਵਿਚ ਵਿਚਰਦਿਆਂ ਇਸ ਵਿਸਮਾਦੀ ਰੰਗ ਦੀ ਸੋਝੀ ਆਉਂਦੀ ਹੈ :-

**ਜਿਨ ਚਾਖਿਆ ਸੇ ਤ੍ਰਿਪਤਾਸਿਆ, ਉਹ ਰਸੁ ਜਾਣੈ ਜਿੰਦੁ ॥** [ਪੰਨਾ ੪੯

## ਆਸਾ ਸ੍ਰੀ ਕਬੀਰ ਜੀਉ ਕੇ ਪੰਚਪਦੇ ੯ ਦੁਤੁਕੇ ੫

**ੴ ਸਤਿਗੁਰ ਪ੍ਰਸਾਦਿ ॥ ਪਾਤੀ ਤੋਰੈ ਮਾਲਿਨੀ, ਪਾਤੀ ਪਾਤੀ ਜੀਉ ॥ ਜਿਸੁ ਪਾਹਨ ਕਉ ਪਾਤੀ ਤੋਰੈ, ਸੋ ਪਾਹਨੁ ਨਿਰਜੀਉ ॥੧॥ ਭੂਲੀ ਮਾਲਨੀ ਹੈ ਏਉ ॥ ਸਤਿਗੁਰ ਜਾਗਤਾ ਹੈ ਦੇਉ ॥੧॥ ਰਹਾਉ ॥ ਬ੍ਰਹਮੁ ਪਾਤੀ, ਬਿਸਨੁ ਡਾਰੀ, ਫੂਲ ਸੰਕਰਦੇਉ ॥ ਤੀਨਿ ਦੇਵ ਪ੍ਰਤਖਿ ਤੋਰਹਿ, ਕਰਹਿ ਕਿਸ ਕੀ ਸੇਉ ॥੨॥ ਪਾਖਾਨ ਗਢਿ ਕੈ ਮੂਰਤਿ ਕੀਨ੍ਹੀ, ਦੇ ਕੈ ਛਾਤੀ ਪਾਉ ॥ ਜੇ ਏਹ ਮੂਰਤਿ ਸਾਚੀ ਹੈ, ਤਉ ਗੜ੍ਹਣਹਾਰੇ ਖਾਉ ॥੩॥ ਭਾਤੁ ਪਹਿਤਿ ਅਰੁ ਲਾਪਸੀ, ਕਰਕਰਾ ਕਾਸਾਰੁ ॥ ਭੋਗਨਹਾਰੇ ਭੋਗਿਆ, ਇਸੁ ਮੂਰਤਿ ਕੇ ਮੁਖਿ ਛਾਰੁ ॥੪॥ ਮਾਲਿਨਿ ਭੂਲੀ, ਜਗੁ ਭੁਲਾਨਾ, ਹਮ ਭੁਲਾਨੇ ਨਾਹਿ ॥ ਕਹੁ ਕਬੀਰ ਹਮ ਰਾਮ ਰਾਖੇ, ਕ੍ਰਿਪਾ ਕਰਿ ਹਰਿ ਰਾਇ ॥੫॥੧॥੧੪॥**

## ਉਚਾਰਨ ਸੇਧ

**ਬਿੰਦੀ ਸਹਿਤ** : ਏਉਂ, ਤੋਰਹਿਂ, ਕਰਹਿਂ, ਪਾਉਂ, ਨਾਹਿਂ ।

**ਪਦ ਅਰਥ** : ਪਾਤੀ-ਪੱਤਰ । ਤੋਰੈ-ਤੋੜਦੀ ਹੈ, ਪਾਹਨ ਕਉ-ਪੱਥਰ (ਦੀ ਮੂਰਤੀ) ਲਈ। ਮਾਲਨੀ-ਮਾਲਣ । ਜੀਉ-ਜਿੰਦ ਜਾਨ । ਨਿਰਜੀਉ-ਨਿਰਜਿੰਦ। ਏਉ-ਇਸ ਤਰਾਂ । ਡਾਰੀ-ਡਾਲੀ, ਟਹਿਣੀ। ਸੰਕਰ ਦੇਉ-ਸ਼ਿਵ ਜੀ ਦੇਵਤਾ । ਪ੍ਰਤੀਖ-ਸਾਹਮਣੇ । ਤੋਰਹਿ-(ਤੂੰ) ਤੋੜ ਰਹੀ ਹੈਂ। ਸੇਉ-ਸੇਵਾ । ਪਾਖਾਣ ਪੱਥਰ । ਗਢਿ ਕੈ-ਘੜ ਕੇ । ਪਾਉ-ਪੈਰ। ਗਣੜਹਾਰੇ-ਘੜਨਹਾਰੇ ਨੂੰ। ਖਾਉ-ਖਾਵੇ ਖਾਂ। ਭਾਤ-ਭੱਤ । ਪਹਿਤਿ-ਦਾਲ। ਲਾਪਸੀ-ਲੱਪੀ=ਸ਼ੀਰਾ ਭਾਵ ਪਤਲਾ ਕੜਾਹ, (ਕਈ ਸਜਣ ਲਾਪਸੀ ਦੇ ਅਰਥ ਕੜ੍ਹੀ ਵੀ ਕਰਦੇ ਹਨ)। ਕਰਕਰਾ-ਖਸਤਾ, ਭੁਰਨ ਵਾਲਾ। ਕਾਸਾਰੁ-ਪੰਜੀਰੀ, ਚੂਰਮਾ ਹਰਿ ਰਾਇ-ਹਰੀ ਰਾਜੇ।

**ਅਰਥ** : (ਹੇ ਭਾਈ ! ਮੂਰਤੀ ਅਗੇ ਭੇਟਾ ਰਖਣ ਲਈ) ਮਾਲਣ ਪੱਤੇ ਤੋੜ ਰਹੀ ਹੈ, (ਪਰ ਉਹ ਇਹ ਗੱਲ ਨਹੀਂ ਸੋਚਦੀ ਕਿ) ਹਰੇਕ ਪੱਤੇ ਵਿਚ ਜਿੰਦ ਹੈ । ਜਿਸ ਪੱਥਰ ਦੀ (ਮੂਰਤੀ) ਲਈ (ਮਾਲਣ) ਪਤੇ ਤੋੜਦੀ ਹੈ, ਉਹ ਪੱਥਰ (ਭਾਵ ਮੂਰਤੀ) ਨਿਰਜਿੰਦ ਹੈ ।੧।

ਇਸ ਤਰਾਂ ਦੀ(ਕਿਰਿਆ ਕਰਕੇ)ਮਾਲਣ ਭੁੱਲੀ ਹੋਈ ਹੈ(ਕਿਉਂਕਿ) ਸਤਿਗੁਰੂ ਜੀਉਂਦਾ ਜਾਗਦਾ ਦੇਵਤਾ ਹੈ (ਭਾਵ ਪ੍ਰਕਾਸ਼ ਰੂਪ ਹੈ ਅਤੇ ਇਹ ਨਿਰਜਿੰਦ ਮੂਰਤੀ ਦੀ ਪੂਜਾ ਕਰ ਰਹੀ ਹੈ) ।੧। ਰਹਾਉ।

(ਹੇ ਮਾਲਣ ! ਤੂ ਜਰਾ ਸੋਚ, ਜਿਨਾ ਪਤਿਆਂ ਤੇ ਡਾਲੀਆਂ ਨੂੰ ਤੂੰ ਤੋੜਦੀ ਹੈਂ ਓਹ) ਪੱਤਰ ਬ੍ਰਹਮਾ ਰੂਪ ਹਨ, ਡਾਲੀਆਂ ਵਿਸ਼ਨੂੰ ਰੂਪ ਹਨ ਅਤੇ ਫੂਲ ਸ਼ਿਵ ਰੂਪ ਹਨ । ਇਹਨਾਂ ਤਿੰਨ ਦੇਵਤਿਆਂ ਨੂੰ ਤੂੰ ਪਰਤਖ ਰੂਪ ਵਿਚ ਤੋੜ ਰਹੀ ਹੈਂ (ਫਿਰ ਦਸ, ਤੂੰ) ਕਿਸ ਦੀ ਸੇਵਾ ਕਰ ਰਹੀ ਹੈਂ? ।੨।

(ਹੇ ਮਾਲਣ ! ਤੂੰ ਜਰਾ ਧਿਆਨ ਦੇ, ਘੜਨਹਾਰੇ ਨੇ ) ਪੱਥਰ ਘੜ ਕੇ ਮੂਰਤੀ ਬਣਾਈ (ਜਿਸ ਦੀ ਤੂੰ ਪੂਜਾ ਕਰਦੀ ਹੈਂ, ਉਸ ਦੀ) ਛਾਤੀ ਉਤੇ ਪੈਰ ਰਖ ਕੇ (ਮੂਰਤੀ) ਤਿਆਰ ਕੀਤੀ। ਜੇ (ਤੂੰ ) ਸਮਝਦੀ ਹੈ ਕਿ) ਇਹ ਮੂਰਤ ਸੱਚੀ ਹੈਂ (ਤਾਂ ਇਹ) ਘੜਨ ਵਾਲੇਂ ਨੂੰ ਖਾਵੇ ਖਾਂ (ਭਾਵ ਨਿਰਜਿੰਦ ਹੋਣ ਕਰਕੇ ਇਸ ਵਿਚ ਕੋਈ ਸ਼ਕਤੀ ਨਹੀਂ ਹੈ) ।੩।

(ਹੇ ਮਾਲਣ ! ਪੁਜਾਰੀ ਲੋਕ ਕਹਿੰਦੇ ਹਨ ਕਿ ਉਹ) ਭੱਤ, ਦਾਲ, ਲੱਪੀ ਅਤੇ ਖਸਤਾ ਪੰਜੀਰੀ (ਦਾ ਭੋਗ ਮੂਰਤੀ ਨੂੰ ਲਵਾਉਂਦੇ ਹਨ, ਪਰ ਸਚਾਈ ਇਹ ਹੈ ਕਿ ਮੂਰਤੀ ਕੁਛ ਨਹੀਂ ਖਾਂਦੀ, ਉਹ ਸਭ ਕੁਝ) ਛਕਣਵਾਲੇ (ਪੁਜਾਰੀ) ਨੇ ਖਾ ਲਿਆ (ਅਤੇ) ਮੂਰਤੀ ਦੇ ਮੂੰਹ ਵਿਚ (ਕੀ ਪਿਆ?) ਸੁਆਹ (ਭਾਵ ਕੁਝ ਨਾ ਪਿਆ) ।੪।

ਕਬੀਰ ਜੀ ਕਹਿੰਦੇ ਹਨ ਕਿ ਮਾਲਣ ਭੁਲੀ ਹੋਈ ਹੈ, (ਸਾਰਾ) ਜਗਤ (ਹੀ ਮੂਰਤੀ ਪੂਜਾ ਵਿਚ) ਭੁਲਾ ਪਿਆ ਹੈ (ਪਰ) ਅਸਾਂ ਭੁਲੇਖਾ ਨਹੀਂ ਖਾਧਾ ਕਿਉਂਕਿ) ਹਰੀ ਰਾਜੇ ਨੇ (ਆਪਣੀ) ਕਿਰਪਾ ਕਰਕੇ ਸਾਨੂੰ (ਅਜਿਹੀ ਪੂਜਾ ਤੋਂ) ਬਚਾਅ ਲਿਆ ਹੈ ॥੫॥੧॥੧੪॥

## ਸਾਰੰਸ਼ ਅਤੇ ਸਿਧਾਂਤ

'ਸਤਿਗੁਰੂ ਦੇਉ ਪਰਤਖਿ ਹਰਿ ਮੂਰਤਿ, ਜੋ ਅੰਮ੍ਰਿਤ ਬਚਨ ਸੁਣਾਵੈ' (ਪੰਨਾ ੧੨੬੪) ਨੂੰ ਛੱਡ

ਕੇ ਪਥਰ ਦੀ ਨਿਰਜਿੰਦ ਮੂਰਤੀ ਜਿਸ ਨੂੰ ਪਥਰ ਘੜਨ ਵਾਲੇ ਨੇ ਛੈਣੀ ਨਾਲ ਘੜਿਆ ਉਸ ਉਤੇ ਫੁੱਲ ਚੜ੍ਹਾਉਣੇ, ਮਥਾ ਟੇਕਣਾ, ਪੂਜਾ ਕਰਨੀ, ਇਹ ਨਿਰਾਰਥਕ ਉਪਾਸ਼ਨਾ ਹੈ। ਨਿਰਜਿੰਦ ਵਸਤੂ ਆਪਣੇ ਉਪਾਸ਼ਕ ਨੂੰ ਕੁਝ ਭੀ ਦੇਣ ਦੇ ਸਮਰਥ ਨਹੀਂ ਹੋਂਦੀ। ਨਿਰਜਿੰਦ ਮੂਰਤੀ ਹਿਤ ਸਜਿੰਦ ਜਾਨਵਰਾਂ ਤੇ ਮਨੁੱਖਾਂ ਦੇ ਅੰਗ ਕੱਟ ਕੱਟ ਕੇ ਭੇਟਾ ਕਰਨੇ ਅਥਵਾ ਬਲੀ ਚੜ੍ਹਾਉਣੀ, ਇਸ ਦਾ ਫਲ ਭਗਤ ਕਬੀਰ ਜੀ ਦੇ ਸ਼ਬਦਾਂ ਵਿਚ 'ਅੰਤਿ ਕਾਲ ਕਉ ਭਾਰੀ' ਦੁਖ ਹੋਵੇਗਾ।

ਭਗਤ ਜੀ ਫੁਰਮਾਉਂਦੇ ਹਨ ਕਿ ਪੂਜਾ ਲਈ ਕੇਵਲ ਮਾਲਣ ਹੀ ਪਤੇ ਨਹੀਂ ਤੋੜਦੀ, ਸਾਰਾ ਜਗਤ ਹੀ ਇਸ ਕੂਰ-ਕਿਰਿਆ ਵਿਚ ਭੁਲਿਆ ਪਿਆ ਹੈ ਪਰ ਸਰਬ ਵਿਆਪਕ ਰਾਮ ਨੇ ਸਾਨੂੰ ਇਸ ਪਾਖੰਡ ਜਾਲ ਵਿਚ ਫਸਣ ਤੋਂ ਬਚਾ ਲਿਆ ਹੈ ਭਗਤ ਜੀ ਨੇ ਆਪਣੀ ਰਚਨਾ ਵਿਚ ਮੂਰਤੀ ਪੂਜਾ ਦੀ ਬਾ-ਦਲੀਲ ਵਿਰੋਧਤਾ ਕੀਤੀ ਹੈ:-

੧. **ਕਬੀਰ ਪਾਹਨੁ ਪਰਮੇਸੁਰੁ ਕੀਆ, ਪੂਜੈ ਸਭੁ ਸੰਸਾਰੁ ॥**
**ਇਸ ਭਰਵਾਸੇ ਜੋ ਰਹੇ, ਬੂਡੇ ਕਾਲੀ ਧਾਰਿ ॥** [ਪੰਨਾ ੧੩੭੧

੨. **ਕਬੀਰ ਕਾਗਦ ਕੀ ਓਬਰੀ, ਮਸੁ ਕੇ ਕਰਮ ਕਪਾਟ ॥**
**ਪਾਹਨ ਬੋਰੀ ਪਿਰਥਮੀ, ਪੰਡਿਤ ਪਾੜੀ ਬਾਟ ॥** [ਪੰਨਾ ੧੩੭੧

ਗੁਰਮਤਿ ਵਿਚ ਪੱਥਰ, ਕਾਗਜਾਂ ਜਾਂ ਕਿਸੇ ਹੋਰ ਰੂਪ ਵਿਚ ਮੂਰਤੀ ਪੂਜਾ ਲਈ ਕੋਈ ਥਾਂ ਨਹੀਂ ਹੈ। ਜਿਹੜੇ ਭੋਲੇ ਭਾਲੇ ਸਿਖ ਭੈਣਾਂ ਤੇ ਮਾਤਾਵਾਂ ਗੁਰਦੁਆਰਿਆਂ ਜਾਂ ਘਰਾਂ ਵਿਚ ਗੁਰੂ ਸਾਹਿਬਾਨ ਦੀਆਂ ਤਸਵੀਰਾਂ ਉਤੇ ਫੁੱਲਾਂ ਦੇ ਹਾਰ ਚੜ੍ਹਾਉਂਦੀਆਂ ਹਨ ਉਹ ਸਭ ਮਨਮਤਿ ਹੈ। ਗੁਰੂ ਅਰਜਨ ਦੇਵ ਜੀ ਦੇ ਪਵਿਤਰ ਵਾਕ ਹਨ :-

੧. **ਜੋ ਪਾਥਰ ਕਉ ਕਹਤੇ ਦੇਵ ॥ ਤਾ ਕੀ ਬਿਰਥਾ ਹੋਵੈ ਸੇਵ ॥** [ਪੰਨਾ ੧੧੬੦

ਗੁਰੂ ਗੋਬਿੰਦ ਸਿੰਘ ਜੀ ਦੇ ਬਚਨ ਹਨ :

੨. **ਪਾਖਾਨ ਪੂਜ ਹਉ ਨਹੀਂ ॥ ਨਾ ਭੇਖ ਭੀਜ ਹਉ ਕਹੀਂ ॥** [ਬਚਿੱਤਰ ਨਾਟਕ

ਜਿਹੜੇ ਲੋਕ ਬਦਲੇ ਦੀ ਭਾਵਨਾ ਨਾਲ ਸਿਖਾਂ ਨੂੰ ਇਹ ਆਖਦੇ ਹਨ ਕਿ 'ਤੁਸੀਂ ਹਿੰਦੂਆਂ ਨੂੰ ਤਾਂ ਮੂਰਤੀ-ਪੂਜਕ ਆਖਦੇ ਹੋ ਪਰ ਕੀ ਤੁਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਉਤੇ ਫੁੱਲਾਂ ਦੇ ਸਿਹਰੇ ਚੜ੍ਹਾ ਕੇ ਪੂਜਾ ਨਹੀਂ ਕਰਦੇ ? ਕੀ ਇਹ ਬੁਤ-ਪ੍ਰਸਤੀ ਨਹੀਂ?

ਅਜਿਹੇ ਅਲੋਚਕਾਂ ਨੂੰ ਇਹ ਪਤਾ ਹੋਣਾ ਚਾਹੀਦਾ ਹੈ ਕਿ ਮੂਰਤੀ ਦੀ ਸ਼ਕਲ ਹੁੰਦੀ ਹੈ ਗੁਰੂ ਗ੍ਰੰਥ ਸਾਹਿਬ ਦੀ ਕੋਈ ਸ਼ਕਲ ਨਹੀਂ- ਹੱਥ, ਪੈਰ, ਅੱਖਾਂ, ਆਦਿ ਕੋਈ ਸਰੀਰਕ ਅੰਗ ਨਹੀਂ। ਮੂਰਤੀ ਨੂੰ ਇਸ਼ਨਾਨ ਕਰਾਇਆ ਜਾਂਦਾ ਹੈ, ਮੂਰਤੀ ਗਲ ਵਿਚ ਪਾਈ ਜਾਂਦੀ ਹੈ। ਮੂਰਤੀ ਨੂੰ ਪੜਦੇ ਵਿਚ ਭੋਗ ਲਗਵਾਇਆ ਜਾਂਦਾ ਹੈ, ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਲਈ ਅਜਿਹਾ ਕੋਈ ਕਰਮ ਕਾਂਡ ਪ੍ਰਵਾਨਿਤ ਨਹੀਂ ਹੈ। ਹਿੰਦੂ ਧਰਮ ਦੇ ਪ੍ਰਭਾਵ ਹੇਠਾਂ ਕੁਝ ਕਰਮ-ਕਾਂਡੀ ਸਿਖਾਂ ਦੀ ਅਜਿਹੀ ਵਾਦੀ ਬਣ ਗਈ ਹੈ ਪਰ ਗੁਰਮਤਿ ਦੇ ਧਾਰਨੀ ਬਿਬੇਕ ਬੁਧੀ ਵਾਲੇ ਪੁਰਸ਼ ਸਦਾ ਹੀ ਮੂਰਤੀ ਪੂਜਾ ਤੋਂ ਦੂਰ ਰਹਿੰਦੇ ਹਨ। ਉਹ

ਸਾਹਿਬ ਨੂੰ ਸਦਾ ਹਾਜ਼ਰ-ਹਜ਼ੂਰ ਜਾਣਦੇ ਹਨ।

ਕੁਝ ਲੋਕ ਗੁਰੂ ਗ੍ਰੰਥ ਸਾਹਿਬ ਜੀ ਦੇ ਪਲੰਘ ਹੇਠ ਰਖੇ ਕੜਾਹਾ ਪ੍ਰਸਾਦ ਨੂੰ ਭੋਗ ਲਵਾਉਣਾ ਸਮਝਦੇ ਹਨ ਪਰ ਇਹ ਗ਼ਲਤ ਮਨੌਤ ਹੈ (ਪੜ੍ਹੋ ਇਸ ਕਲਮ ਤੋਂ ਲਿਖੀ ਪੁਸਤਕ ਕੜਾਹ ਪਰਯਾਦ ਮਰਯਾਦਾ ਨਿਰਣੈ)। ਇਸੇ ਤਰਾਂ ਲੰਗਰ ਤਿਆਰ ਹੋਣ ਤੋਂ ਬਾਅਦ ਉਚੇਚੇ ਤੌਰ ਤੇ ਥਾਲ ਪਰੋਸ ਕੇ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਭੋਗ ਲਵਾਉਣ ਲਈ ਲਿਆਉਣਾ ਜ਼ਰੂਰੀ ਨਹੀਂ ਹੁੰਦਾ, ਲੰਗਰ ਵਾਲੇ ਅਸਥਾਨ ਤੇ ਵੀ ਅਰਦਾਸ ਕੀਤੀ ਜਾ ਸਕਦੀ ਹੈ। ਅਜਿਹੇ ਕਰਮ ਜੋ ਮੂਰਤੀ ਪੂਜਾ ਦਾ ਭਾਗ ਜਾਂ ਸ਼ੰਕਾ ਪੈਦਾ ਕਰਨ ਦਾ ਰੂਪ ਧਾਰਦੇ ਹੋਣ, ਉਨ੍ਹਾਂ ਤੋਂ ਬਚਣ ਦੀ ਲੋੜ ਹੈ।

**ਆਸਾ ॥ ਬਾਰਹ ਬਰਸ ਬਾਲਪਨ ਬੀਤੇ, ਬੀਸ ਬਰਸ ਕਛੁ ਤਪੁ ਨ ਕੀਓ ॥ ਤੀਸ ਬਰਸ ਕਛੁ ਦੇਵ ਨ ਪੂਜਾ, ਫਿਰਿ ਪਛੁਤਾਨਾ ਬਿਰਧਿ ਭਇਓ ॥੧॥ ਮੇਰੀ ਮੇਰੀ ਕਰਤੇ, ਜਨਮੁ ਗਇਓ॥ ਸਾਇਰੁ ਸੋਖਿ, ਭੁਜੰਬ ਲਇਓ ॥ ੧ ॥ ਰਹਾਉ ॥ ਸੂਕੇ ਸਰਵਰਿ, ਪਾਲਿ ਬੰਧਾਵੈ, ਲੂਣੇ ਖੇਤਿ ਹਥ ਵਾਰਿ ਕਰੈ ॥ ਆਇਓ ਚੋਰੁ, ਤੁਰੰਤਹ ਲੇ ਗਇਓ, ਮੇਰੀ ਰਾਖਤ ਮੁਗਧੁ ਫਿਰੈ ॥ ੨ ॥ ਚਰਨ ਸੀਸੁ ਕਰ ਕੰਪਨ ਲਾਗੇ, ਨੈਨੀ ਨੀਰੁ ਅਸਾਰ ਬਹੈ ॥ ਜਿਹਵਾ ਬਚਨੁ ਸੁਧੁ ਨਹੀ ਨਿਕਸੈ, ਤਬ ਰੇ ਧਰਮ ਕੀ ਆਸ ਕਰੈ ॥ ੩ ॥ ਹਰਿ ਜੀਉ ਕ੍ਰਿਪਾ ਕਰੈ ਲਿਵ ਲਾਵੈ, ਲਾਹਾ ਹਰਿ ਹਰਿ ਨਾਮੁ ਲੀਓ ॥ ਗੁਰਪਰਸਾਦੀ ਹਰਿ ਧਨੁ ਪਾਇਓ, ਅੰਤੇ ਚਲਦਿਆ ਨਾਲਿ ਚਲਿਓ ॥ ੪ ॥ ਕਹਤ ਕਬੀਰ ਸੁਨਹੁ ਰੇ ਸੰਤਹੁ, ਅਨੁ ਧਨੁ ਕਛੂਐ ਲੈ ਨ ਗਇਓ ॥ ਆਈ ਤਲਬ ਗੋਪਾਲ ਰਾਇ ਕੀ, ਮਾਇਆ ਮੰਦਰ ਛੋਡਿ ਚਲਿਓ ॥੫॥੨॥੧੫॥**

## ਉਚਾਰਨ ਸੇਧ

**ਬਿੰਦੀ ਸਹਿਤ** : ਬਾਰਹੰ, ਚਲਦਿਆਂ।

**ਫੁਟਕਲ** : 'ਭੁਜੰ ਬਲਇਓ' ਪਾਠ ਕਰਨਾ ਠੀਕ ਨਹੀਂ ਹੈ। ਵੇਖੋ ਅਰਥ ਭੇਦ ਅਤੇ ਨਿਰਣੈ।

**ਪਦ ਅਰਥ:** ਬਾਰਹ ਬਰਸ-ਬਾਰ੍ਹਾਂ ਵਰ੍ਹੇ। ਬਿਰਧਿ-ਬੁੱਢਾ। ਸਾਇਰ-ਸਮੁੰਦਰ। ਸੋਖਿ-ਸੁਕਣ ਕਰਕੇ। ਭੁਜੰਬ ਲਇਓ-ਭੁੱਜਾਂ (ਬਾਹਵਾਂ) ਦਾ ਬਲ ਰਹਿ ਗਿਆ। ਪਾਲਿ-ਕੰਧ। ਬੰਧਾਵੈ-ਬੰਨ੍ਹਾਂਉਂਦਾ ਹੈ। ਲੂਣੇ ਖੇਤਿ-ਵੱਢੇ ਹੋਏ ਖੇਤ ਨੂੰ। ਤੁਰੰਤਹ-ਤੁਰਤ ਹੀ। ਮੁਗਧੁ-ਮੂਰਖ (ਜੀਵ)। ਕਰ-ਹਥ। ਕੰਪਨ ਲਾਗੇ-ਕੰਬਣ ਲਗ ਪਏ। ਨੈਨੀ-ਅੱਖਾਂ ਤੋਂ। ਅਸਾਰ-ਆਪ-ਮੁਹਾਰਾ। ਸੁਧੁ-ਠੀਕ। ਅਨੁ ਧਨੁ-ਅਨਾਜ ਤੇ ਦੌਲਤ। ਤਲਬ-ਸੱਦਾ।

**ਅਰਥ** : (ਹੇ ਭਾਈ! ਜੀਵ ਦੇ) ਬਾਰ੍ਹਾਂ ਵਰ੍ਹੇ ਬਾਲ ਅਵਸਥਾ (ਖੇਡਾਂ ਤੇ ਅੰਞਾਣਪੁਣੇ) ਵਿਚ ਗੁਜ਼ਰ ਗਏ, ਵੀਹ ਵਰ੍ਹਿਆਂ ਦੀ (ਉਮਰ ਵਿਚ) ਕੋਈ ਤਪ ਨਾ ਕੀਤਾ। (ਜਦੋਂ) ਤੀਹ ਵਰ੍ਹੇ ਦੀ (ਉਮਰ ਹੋ ਗਈ) ਕੋਈ ਦੇਵ-ਪੂਜਾ (ਸੇਵਾ ਆਦਿ ਭੀ) ਨਾ ਕੀਤੀ, ਫਿਰ (ਜਦੋਂ) ਬੁੱਢਾ ਹੋ ਗਿਆ (ਤਾਂ) ਪਛਤਾਵਾ ਕੀਤਾ।੧।

(ਹੇ ਭਾਈ!) ਮੇਰੀ ਮੇਰੀ ਕਰਦਿਆਂ ਹੀ ਜ਼ਨਮ ਬਤੀਤ ਹੋ ਗਿਆ (ਸ਼ਰੀਰਕ ਸ਼ਕਤੀ ਦਾ)

ਸਮੁੰਦਰ ਸੁਕਣ ਕਰ ਕੇ (ਭਾਵ ਬੁੱਢਾ ਹੋਣ ਕਰਕੇ) ਬਾਹਵਾਂ ਦਾ ਬਲ (ਵੀ) ਰਹਿ ਗਿਆ ।੧।ਰਹਾਉ ।

(ਹੇ ਭਾਈ! ਜਿਵੇਂ ਕੋਈ) ਸੁਕੇ ਹੋਏ ਤਲਾਅ ਵਿਚ ਕੰਧ ਚੜ੍ਹਾਏ (ਭਾਵ ਬੰਨਾ ਲਾਏ ਅਤੇ) ਵੱਢੇ ਹੋਏ ਖੇਤ ਦੇ ਦੁਆਲੇ ਹੱਥਾਂ ਨਾਲ ਵਾੜ ਕਰੇ (ਮੂਰਖ ਜੀਵ ਇਸ ਤਰ੍ਹਾਂ ਦੇ ਨਿਸਫਲ ਕੰਮ ਕਰਦਾ ਹੈ)। (ਜਿਸ ਜਿੰਦ ਨੂੰ) ਮੂਰਖ (ਜੀਵ) ਮੇਰੀ ਮੇਰੀ (ਕਰਦਾ) ਰਖਦਾ (ਫਿਰਦਾ ਸੀ) ਜਦੋਂ (ਜਮ ਰੂਪੀ) ਚੋਰ ਆਇਆ (ਤਾਂ) ਤੁਰੰਤ ਹੀ (ਜਿੰਦ ਨੂੰ ਸਰੀਰ ਚੋਂ ਕੱਢ ਕੇ) ਲੈ ਗਿਆ ।੨।

(ਜਦੋਂ) ਪੈਰ, ਸਿਰ ਤੇ ਹਥ ਕੰਬਣ ਲਗੇ, ਅੱਖਾਂ ਤੋਂ ਪਾਣੀ ਆਪ-ਮੁਹਾਰੇ ਵਹਿਣ ਲਗ ਜਾਂਦਾ ਹੈ ਜ਼ਬਾਨ ਚੋਂ ਠੀਕ ਬੋਲ ਨਹੀਂ ਨਿਕਲਦਾ, ਤਦੋਂ (ਜੀਵ) ਧਰਮ (ਵਾਲੇ ਕਰਮ ਕਰਨ) ਦੀ ਆਸ ਕਰਦਾ ਹੈ (ਜੋ ਸੰਭਵ ਨਹੀਂ) ।੩।

ਜਿਸ (ਮਨੁੱਖ ਉਤੇ) ਹਰਿ ਜੀਉ (ਆਪਣੀ) ਕਿਰਪਾ ਕਰਦਾ ਹੈ (ਉਸਦੀ) ਸੁਰਤਿ (ਸ਼ਬਦ ਨਾਲ) ਜੋੜਦਾ ਹੈ (ਅਤੇ ਓਸੇ ਮਨੁੱਖ ਨੇ) ਹਰੀ ਦਾ ਨਾਮ ਲਾਭ (ਵਜੋਂ ਪ੍ਰਾਪਤ ਕੀਤਾ ਹੈ)। ਗੁਰੂ ਦੀ ਕਿਰਪਾ ਨਾਲ (ਉਸਨੇ) ਹਰੀ ਦਾ (ਨਾਮ) ਧਨ ਪਾ ਲਿਆ (ਜੋ) ਅੰਤ (ਸਮੇਂ, ਉਹ ਪਰਲੋਕ ਜਾਂਦਿਆਂ ਆਪਣੇ) ਨਾਲ ਗਿਆ ।੪।

ਕਬੀਰ ਜੀ ਕਹਿੰਦੇ ਹਨ ਕਿ ਹੇ ਸੰਤੋ ! (ਤੁਸੀਂ ਤੱਤ ਗਲ) ਸੁਣੋ, (ਜਦ ਮਨੁੱਖ ਨੂੰ) ਸ੍ਰਿਸ਼ਟੀ ਦੇ ਰਾਜੇ ਦਾ ਸੱਦਾ ਆਇਆ (ਉਸ ਵੇਲੇ ਮਨੁੱਖ) ਮਾਇਆ ਦੇ ਮੰਦਰ (ਮਹਲ-ਮਾੜੀਆ ਆਦਿ ਸਭ ਕੁਝ ਇਥੇ ਹੀ) ਛੋੜ ਕੇ (ਅਗੇ ਪਰਲੋਕ ਨੂੰ) ਚਲ ਪਿਆ, ਅੰਨੁ ਧੰਨੁ (ਭਾਵ ਮਾਲ ਪਦਾਰਥ ਆਦਿ ਆਪਣੇ ਨਾਲ) ਕੁਝ ਵੀ ਨਹੀਂ ਲੈ ਗਿਆ।੫।੨।੧੫।

## ਅਰਥ ਭੇਦ ਅਤੇ ਨਿਰਣੈ

### ਸਾਇਰ ਸੋਖਿ ਭੁਜੰਬ ਲਇਓ ॥

ਕੋਸ਼ਾਂ ਤੇ ਟੀਕਿਆਂ ਵਿਚ ਇਸ ਪੰਕਤੀ ਦੇ ਵੱਖ ਵੱਖ ਪਾਠ ਸਰੂਪ:-

(ੳ) ਸਾਇਰ ਸੋਖਿ ਭੁਜੰ ਬਲਇਓ ॥ (ਅ) ਸਾਇਰ ਸੋਖਿ ਭੁਜੰਬ ਲਇਓ ॥

(ੳ) ਭੁਜੰਬ (ਸੰ. ਦੇਸ ਭਾਸ਼ਾ) ੧-ਸੂਰਜ (ਯਥਾ-ਸਾਇਰ ਸੋਖਿ ਭੁਜੰਬ ਲਇਓ' (ਬ੍ਰਿਧ ਅਵਸਥਾ ਰੂਪੀ) ਸੂਰਜ ਨੇ (ਜੁਆਨੀ ਰੂਪ) ਸਮੁੰਦਰ ਸੁਕਾ ਲੀਤਾ ਹੈ।

(ਅ) ਮਹਾਨ ਕੋਸ਼ ਵਿਚ ਇਸ ਪੰਕਤੀ ਦੇ ਅਰਥ ਇਸ ਤਰਾਂ ਨਿਰੂਪਣ ਕੀਤੇ ਗਏ ਹਨ : ਸੰਗਯਾ-ਅੰਬੁ-ਭੁਜ-ਪਾਣੀ ਖਾਣ ਵਾਲੀ, ਬਡਵਾਗਨਿ-ਸਾਇਰ ਸੋਖਿ ਭੁਜੰਬ ਲਇਓ (ਆਸਾ ਕਬੀਰ) ਭੁਜੰਬ (ਜਰਾ ਰੂਪ ਬਡਵਾਗਨਿ ਨੇ) ਸਾਇਰ ਜੋਬਨ ਦਾ ਸਮੁੰਦਰ) ਸੋਖਿ ਲਇਓ (ਖੁਸ਼ਕ ਕਰ ਦਿਤੇ)।

'ਦਰਪਣ' ਅਤੇ ਸੰਬਯਾ ਪੋਥੀ ਵਿਚ ਦਿਤੇ ਅਰਥਾਂ ਦਾ ਇਹ ਰੂਪ ਹੈ :-

੧. ਸਰੀਰ ਰੂਪ ਸਮੁੰਦਰ ਸੁਕ ਗਿਆ ਤੇ ਬਾਹਾਂ ਦੀ ਤਾਕਤ ਮੁੱਕ ਗਈ। [ਦਰਪਣ

੨. ਬਾਹੂ ਬਲ ਰੂਪੀ ਸਮੁੰਦਰ ਨੂੰ (ਬੁਢੇਪੇ ਰੂਪੀ ਅਗਸਤ ਮੁਨੀ ਨੇ) ਸੁਕਾ ਦਿਤਾ। [ਸੰ. ਪੋ.

**ਨਿਰਣੈ :** ਜਿਥੋਂ ਤਕ 'ੳ' ਵਾਲਾ ਪਦ ਛੇਦ ਰੂਪ ਹੈ, ਇਹ ਸ਼ਬਦਾਰਥ, ਦਰਪਣ, ਸੰ. ਪੋ.

ਵਿਚ ਅੰਕਿਤ ਹੈ। 'ਅ' ਵਾਲਾ ਪਾਠ ਪੰ. ਤਾਰਾ ਸਿੰਘ ਨਰੋਤਮ, ਭਾ. ਕਾਨ੍ਹ ਸਿੰਘ ਜੀ ਨਾਭਾ ਅਤੇ ਗਿ. ਹਜ਼ਾਰਾ ਸਿੰਘ ਜੀ ਨੇ ਪਰਵਾਨਿਆ ਹੈ। ਗੁਰਬਾਣੀ ਪਾਠ ਦਰਸ਼ਨ ਵਿਚ ਦੋਵੇਂ ਸਰੂਪ ਅੰਕਿਤ ਹਨ। 'ਸਾਇਰ ਸੋਖਿ ਭੁਜੰਬਲਇਓ' ਜੁੜਤ ਪਾਠ ਕੇਵਲ ਗੁਰੂ ਗ੍ਰੰਥ ਸਾਹਿਬ ਜੀ ਪੰਨੇਵਾਰ ਕੋਸ਼ ਵਿਚ ਸੋਢੀ ਤੇਜਾ ਸਿੰਘ ਜੀ ਨੇ ਅੰਕਿਤ ਕੀਤਾ ਹੈ।

ਆਪੋ ਆਪਣੀ ਬੁੱਧੀ ਅਨੁਸਾਰ ਇਕ ਪਾਠ ਦਾ ਪ੍ਰਚਲਤ ਰੂਪ ਅਗੇ ਤੋਂ ਅਗੇ ਜਿਵੇਂ ਚਲ ਪਿਆ ਹੁਣ ਤਕ ਓਹੀ ਭਿੰਨ-ਭਿੰਨ ਰੂਪਾਂ ਵਿਚ ਹੀ ਸਟੀਕਾਂ ਅੰਦਰ ਵਿਦਮਾਨ ਹੈ। ਲੋੜ ਇਕ ਰੂਪ ਨੂੰ ਪਛਾਨਣ ਤੇ ਪਰਵਾਨਣ ਦੀ ਹੈ। ਜਦ ਇਕ ਪੰਕਤੀ ਦੇ ਅਰਥਾਂ ਬਾਰੇ ਕਿਸੇ ਵਿਦਵਾਨ ਦੀ ਪਰਸਪਰ ਵਿਰੋਧਤਾ ਨਜ਼ਰ ਨਹੀਂ ਆਉਂਦੀ ਫਿਰ ਇਕ ਸਰੂਪ ਨੂੰ ਅਪਨਾਉਣ ਵਿਚ ਕੀ ਹਰਜ ਹੈ ?

ਸੁਜਾਣ ਪਾਠਕ ਇਸ ਤੱਥ ਤੋਂ ਭਲੀ ਪ੍ਰਕਾਰ ਜਾਣੂੰ ਹਨ ਕਿ ਕਾਵਿ ਵਿਚ ਅਰਥਾਂ ਨਾਲੋ ਚਾਲ ਨੂੰ ਵਧੇਰੇ ਮਹੱਤਤਾ ਦਿਤੀ ਜਾਂਦੀ ਹੈ। ਜੇ ਚਾਲ ਵਿਚ ਫ਼ਰਕ ਪੈ ਜਾਏ ਤਾਂ ਪਾਠ ਦਾ ਉਚਾਰਨ ਨਿ-ਰਸਾ ਜਿਹਾ ਹੋ ਜਾਂਦਾ ਹੈ। ਫਿਰ ਕਾਵਿ ਵਿਚ ਜ਼ਰੂਰੀ ਨਹੀਂ ਹੁੰਦਾ ਕਿ ਹਰੇਕ ਸ਼ਬਦ ਇਕ ਸਤਰ ਵਿਚ ਸਮਾ ਸਕੇ। ਅਰਥ-ਵਿਆਖਿਆ ਕਰਨ ਸਮੇਂ ਕਈ ਵਾਰ ਵਾਰਤਕ ਦੀ ਇਕਸਾਰਤਾ ਤੇ ਭਾਵਕਤਾ ਨੂੰ ਮੁਖ ਰਖਦੇ ਹੋਏ ਆਪਣੇ ਕੋਲੋਂ ਵੀ ਕਈ ਸ਼ਬਦਾਂ ਦੀ ਵਰਤੋਂ ਕਰਨੀ ਪੈਂਦੀ ਹੈ।

ਜੇ ਠੰਢੇ ਦਿਮਾਗ ਨਾਲ ਵਿਚਾਰ ਕਰੀਏ ਤਾਂ 'ਭੁਜੰ ਬਲਇਓ' ਨਾਲੋਂ 'ਭੁਜੰਬ ਲਇਓ' ਪਾਠ ਦਾ ਕਾਵਿ ਚਾਲ ਨਾਲ ਸੁੰਦਰ ਸੁਮੇਲ ਹੈ। ਕੀ 'ਭੁਜੰਬ' ਪਦ ਦਾ ਅਰਥ ਬਾਹਵਾਂ ਦਾ ਬਲ ਨਹੀਂ ਕੀਤਾ ਜਾ ਸਕਦਾ ? ਗੁਰਬਾਣੀ ਵਿਚ ਕਈ ਅਜਿਹੇ ਸ਼ਬਦ ਹਨ ਜਿਨਾਂ ਦਾ ਅਰਥ ਕਰਨ ਸਮੇਂ ਜੇ ਪ੍ਰਕਰਣ ਦੇ ਅਨੁਸਾਰ ਉਹ ਪਦ ਉਥੇ ਨਾ ਵਰਤਿਆ ਹੋਵੇ ਤਾਂ ਉਸ ਦਾ ਅਧਯਹਾਰ ਆਪਣੇ ਕੋਲੋਂ ਕੀਤਾ ਜਾਂਦਾ ਹੈ। ਇਸ ਤਰ੍ਹਂ ਅਰਥਾਉਣ ਵੇਲੇ 'ਭੁਜੰਬ' ਪਦ ਦਾ ਅਰਥ ਭੁਜਾਂ ਦਾ ਬਲ ਕਰਨ ਨਾਲ ਕੋਈ ਦੋਸ਼ ਨਹੀਂ, ਸਗੋਂ ਪਾਠ ਦੀ ਬੱਝਵੀਂ ਲੈਅ ਤੇ ਚਾਲ ਨਾਲ ਸਰੋਤਿਆਂ ਨੂੰ ਪਾਠ ਸੁਣਨ ਦਾ ਵਧੇਰੇ ਅਨੰਦ ਪ੍ਰਾਪਤ ਹੁੰਦਾ ਹੈ। 'ਭੁਜੰ ਬਲਇਓ' ਨਾਲ ਪਾਠ ਦੀ ਚਾਲ ਥਿੜਕਦੀ ਹੈ। ਫਿਰ 'ਬਲਇਓ' ਸ਼ਬਦ 'ਬਲ' ਦੇ ਅਰਥਾਂ ਵਿਚ ਕਿਤੇ ਨਹੀਂ ਵਰਤਿਆ ਗਿਆ। ਜੇ 'ਬਲ ਇਓ' ਪੜ੍ਹੀਏ ਤਾਂ ਅਜੇਹੇ ਅਰਥ ਬਣ ਸਕਦੇ ਹਨ :- ਇਸ ਤਰ੍ਹਾਂ ਬਲ (ਚਲਾ ਗਿਆ)।

## ਸਾਰੰਸ਼ ਅਤੇ ਸਿਧਾਂਤ

ਸੰਸਾਰੀ ਲੋਕਾਂ ਨੇ ਆਮ ਤੌਰ ਤੇ ਜੀਵਨ ਦੀ ਧਾਰਨਾ ਬਣਾਈ ਹੋਈ ਹੈ ਕਿ ਬਚਪਨ ਖੇਡਣ ਲਈ, ਜੁਆਨੀ ਖਾਣ-ਪੀਣ, ਭੋਗ-ਬਿਲਾਸ ਲਈ ਹੈ। (ਪਰ) ਗੁਰਬਾਣੀ ਇਸ ਵੀਚਾਰ ਨਾਲ ਸਹਿਮਤ ਨਹੀਂ ਹੈ ਕਿਉਂ ਕਿ 'ਬਾਲ ਜੁਆਨੀ ਅਰੁ ਬਿਰਧ ਫੁਨਿ ਤੀਨ ਅਵਸਥਾ ਜਾਨਿ ॥ ਕਹੁ ਨਾਨਕ ਹਰਿ ਭਜਨ ਬਿਨੁ, ਬਿਰਥਾ ਸਭ ਹੀ ਮਾਨ ॥ (ਪੰਨਾ ੧੪੨੮)। ਵਾਲੀ ਅਗਵਾਈ ਨਾਲ ਇਹ ਚਿਤਾਵਨੀ ਮੇਲ ਖਾਂਦੀ ਹੈ:-

**ਜਬਲਗੁ ਜਰਾ ਰੋਗੁ ਨਹੀਂ ਆਇਆ॥ ਜਬ ਲਗੁ ਕਾਲਿ ਗ੍ਰਸੀ ਨਹੀ ਕਾਇਆ॥**

**ਜਬਲਗੁ ਬਿਕਲ ਭਈ ਨਹੀਂ ਬਾਨੀ ॥**
**ਭਜਿ ਲੇ ਰੇ ਮਨ ਸਾਰਿਗ ਪਾਨੀ ॥** [ਪੰਨਾ ੧੧੫੯

ਭਗਤਾਂ ਨੇ ਬਾਲ ਅਵਸਥਾ ਵਿਚ ਪ੍ਰਭੂ ਦਾ ਸਿਮਰਨ ਕੀਤਾ ਅਤੇ ਪਰਮ ਪਦਵੀ ਪਾਈ :-

**੧. ਪਾਂਚ ਬਰਖ ਕੋ ਅਨਾਥੁ ਧ੍ਰੂ ਬਾਰਿਕ, ਹਰਿ ਸਿਮਰਤ ਅਮਰ ਅਟਾਰੇ ॥**[ਪੰ. ੯੯੯

**੨. ਪ੍ਰਹਲਾਦ ਕੋਠੇ ਵਿਚਿ ਰਾਖਿਆ, ਬਾਰਿ ਦੀਆ ਤਾਲਾ ॥**
**ਨਿਰਭਉ ਬਾਲਕੁ ਮੂਲਿ ਨ ਡਰਈ, ਮੇਰੈ ਅੰਤਰਿ ਗੁਰ ਗੋਪਾਲਾ॥** [ਪੰ. ੧੧੫੪

ਇਸ ਵਿਸ਼ੇ ਤੇ ਭਾਈ ਸਾਹਿਬ ਗੁਰਦਾਸ ਜੀ ਨੇ ਕਬਿਤ ਨ: ੪੨੫ ਵਿਚ ਸੁੰਦਰ ਸੇਧ ਦਿਤੀ ਹੈ:

੧. ਜੇ ਰਾਤ ਸੁਤੇ ਪਿਆਂ ਘਰ ਨੂੰ ਅੱਗ ਲਗ ਜਾਵੇ ਤਾਂ ਉਸ ਵੇਲੇ ਜਾਗ ਕੇ ਕੋਈ ਖੂਹ ਪਟ ਕੇ ਉਸ ਪਾਣੀ ਨਾਲ ਅੱਗ ਬੁਝਾਣੀ ਚਾਹੇ ਤਾਂ ਨਹੀਂ ਬੁਝਾਈ ਜਾ ਸਕਦੀ।

੨. ਜਿਵੇਂ ਕੋਈ ਯੁੱਧ ਸਮੇਂ ਸ਼ਸਤ੍ਰ-ਵਿਦਿਆ ਸਿਖਣੀ ਚਾਹੇ ਉਸ ਦਾ ਅਜਿਹਾ ਉਦਮ ਬਿਰਥਾ ਜਾਂਦਾ ਹੈ।

੩. ਜਿਵੇਂ ਰਾਤ ਪਿਆਂ ਕਾਫਲਾ ਚਲਾ ਜਾਵੇ ਅਤੇ ਕੋਈ ਪਾਂਧੀ ਸਵੇਰੇ ਉਠ ਕੇ ਭਾਰ ਬੰਨ੍ਹ ਕੇ ਉਸ ਕਾਫਲੇ ਨੂੰ ਮਿਲਣਾ ਚਾਹੇ ਤਾਂ ਓਹ ਉਥੇ ਨਹੀਂ ਪਹੁੰਚ ਸਕਦਾ।

੪. ਇਸੇ ਤਰਾਂ ਜੇ ਮਾਇਆ ਦੇ ਧੰਧਿਆਂ ਵਿਚ ਸਾਰੀ ਉਮਰ ਬੀਤ ਜਾਏ ਤਾਂ ਅੰਤ ਸਮੇਂ ਵਾਹਿਗੁਰੂ ਦੇ ਸਿਮਰਨ ਵਿਚ ਬ੍ਰਿਤੀ ਨਹੀਂ ਲਗ ਸਕਦੀ।

ਸਿਧਾਂਤ ਇਹ ਹੈ ਕਿ ਮਨੁੱਖ ਦੀ ਸਾਰੀ ਉਮਰ ਖੇਡਾਂ, ਖਾਣ ਪੀਣ ਤੇ ਧੰਧਿਆ ਵਿਚ ਹੀ ਲੰਘ ਜਾਂਦੀ ਹੈ। ਸੋ ਹਾਰ ਕੇ ਇਹੋ ਆਖਣਾ ਪੈਂਦਾ ਹੈ :-

**ਹਰਿ ਹਰੇ ਹਰੇ ਭਾਜੁ, ਕਹਤੁ ਨਾਨਕੁ ਸੁਨਹੁ ਰੇ ਮੂੜ੍ਹ !**
**ਬਿਨੁ ਭਜਨ ਭਜਨ ਭਜਨ, ਅਹਿਲਾ ਜਨਮੁ ਗਈ ॥** [ਪੰਨਾ ੧੩੦੮

**ਆਸਾ ॥ ਕਾਹੂ ਦੀਨੇ ਪਾਟ ਪਟੰਬਰ, ਕਾਹੂ ਪਲਘ ਨਿਵਾਰਾ ॥ ਕਾਹੂ ਗਰੀ ਗੋਦਰੀ ਨਾਹੀ, ਕਾਹੂ ਖਾਨ ਪਰਾਰਾ ॥੧॥ ਅਹਿਰਖਵਾਦੁ ਨ ਕੀਜੈ, ਰੇ ਮਨ ॥ ਸੁਕ੍ਰਿਤੁ ਕਰਿ ਕਰਿ ਲੀਜੈ, ਰੇ ਮਨ ॥੧॥ ਰਹਾਉ ॥ ਕੁਮ੍ਹਾਰੈ ਏਕੁ ਜੁ ਮਾਟੀ ਗੂੰਧੀ, ਬਹੁ ਬਿਧਿ ਬਾਨੀ ਲਾਈ ॥ ਕਾਹੂ ਮਹਿ ਮੋਤੀ ਮੁਕਤਾਹਲ, ਕਾਹੂ ਬਿਆਧਿ ਲਗਾਈ ॥੨॥ ਸੂਮਹਿ ਧਨੁ ਰਾਖਨ ਕਉ ਦੀਆ, ਮੁਗਧੁ ਕਹੈ ਧਨੁ ਮੇਰਾ ॥ ਜਮ ਕਾ ਡੰਡੁ ਮੂੰਡ ਮਹਿ ਲਾਗੈ, ਖਿਨ ਮਹਿ ਕਰੈ ਨਿਬੇਰਾ ॥੩॥ ਹਰਿਜਨੁ ਊਤਮੁ ਭਗਤੁ ਸਦਾਵੈ, ਆਗਿਆ ਮਨਿ ਸੁਖੁ ਪਾਈ ॥ ਜੋ ਤਿਸੁ ਭਾਵੈ, ਸਤਿ ਕਰਿ ਮਾਨੈ, ਭਾਣਾ ਮੰਨਿ ਵਸਾਈ ॥੪॥ ਕਹੈ ਕਬੀਰੁ ਸੁਨਹੁ ਰੇ ਸੰਤਹੁ, ਮੇਰੀ ਮੇਰੀ ਝੂਠੀ ॥ ਚਿਰਗਟ ਫਾਰਿ, ਚਟਾਰਾ ਲੈ ਗਇਓ, ਤਰੀ ਤਾਗਰੀ ਛੂਟੀ ॥੫॥੩॥੧੬॥**

## ਉਚਾਰਨ ਸੇਧ

**ਬਿੰਦੀ ਸਹਿਤ** : ਕਾਹੂੰ, ਨਾਹੀਂ, ਸੁਮਹਿੰ।

**ਫੁਟਕਲ** : 'ਅਹਿਰਖਵਾਦ' ਨੂੰ ਅ-ਹਿਰਖਵਾਦ' ਪੜ੍ਹਨਾ ਠੀਕ ਨਹੀਂ ਹੈ।

**ਪਦ ਅਰਥ** : ਕਾਹੂ-ਕਿਸੇ ਨੂੰ। ਪਾਟ-ਬਸਤ੍ਰ। ਪਟੰਬਰ-ਪਟ ਅੰਬਰ = ਰੇਸ਼ਮੀ ਕਪੜੇ। ਪਲਘ-ਨਿਵਾਰਾ-ਨਿਵਾਰ ਨਾਲ ਬੁਣੇ ਹੋਏ ਪਲੰਘ। ਗਰੀ ਗੋਦਰੀ- ਗਲੀ (ਸੜੀ ਹੋਈ, ਪੁਰਾਣੀ) ਗੋਦੜੀ। ਖਾਨ-ਘਰਾਂ ਵਿਚ। ਪਰਾਰਾ-ਪਰਾਲੀ। ਅਹਿਰਖਵਾਦ-ਈਰਖਾ ਵਾਲਾ ਝਗੜਾ। ਸੁਕ੍ਰਿਤ-ਸ੍ਰੇਸ਼ਟ ਕਰਮ। ਕਰਿ-ਕਰ ਕੇ। ਬਹੁਬਿਧਿ-ਕਈ ਪ੍ਰਕਾਰ ਦੀ। ਬਾਨੀ-ਵੰਨੀ, ਰੰਗਤ। ਮੋਤੀ ਮੁਕਤਾਹਲ-ਮੋਤੀਆਂ ਦੀਆਂ ਲੜੀਆਂ। ਬਿਆਧਿ-ਬਿਆਧੀ, ਦੋਸ਼, ਨੁਕਸ। ਮੁਗਧੁ-ਮੂਰਖ। ਮੂੰਡ ਮਹਿ-ਸਿਰ ਵਿਚ। ਨਿਬੇਰਾ-ਫੈਸਲਾ। ਮਨਿ-ਮਨ ਵਿਚ। ਚਿਰਗਟ-(ਦੇਹ ਰੂਪੀ) ਪਿੰਜਰਾ। ਫਾਰਿ-ਫਾੜ ਕੇ। ਚਟਾਰਾ-ਚਿੜਾ। (ਭਾਵ ਜੀਵਾਤਮਾ)। ਤਰੀ-ਤਾਗਰੀ-ਤਾਗਿਆਂ ਦੀ ਜਾਲੀ ਅਤੇ ਕੁੱਜੀ ਠੂਠੀ।

**ਅਰਥ** : (ਹੇ ਭਾਈ ! ਪ੍ਰਭੂ ਨੇ) ਕਿਸੇ ਨੂੰ (ਸੂਤੀ) ਬਸਤਰ, ਕਿਸੇ ਨੂੰ ਰੇਸ਼ਮੀ ਕਪੜੇ (ਪਹਿਨਣ ਲਈ ਅਤੇ ਸੁੰਦਰ) ਨਿਵਾਰੀ ਪਲੰਘ (ਸੌਣ ਲਈ) ਦਿਤੇ ਹਨ। (ਪਰ) ਕਿਸੇ (ਗਰੀਬ ਵਿਚਾਰੇ) ਨੂੰ ਗਲੀ ਹੋਈ (ਫਟੀ ਪੁਰਾਣੀ) ਗੋਦੜੀ ਵੀ ਨਹੀਂ (ਦਿਤੀ ਅਤੇ) ਕਿਸੇ ਦੇ ਘਰ ਵਿਚ ਤੁਲਾਈ ਹੇਠਾਂ (ਵਿਛਾਉਣ ਦੀ ਥਾਂ) ਪਰਾਲੀ (ਹੀ ਵਿੱਛੀ ਹੋਈ ਹੈ) ।੧।

ਹੇ ਮਨ ! (ਇਦਾਂ ਦੇ ਰੰਗ ਤਮਾਸ਼ੇ ਤੇ ਗਰੀਬੀ ਵਾਲੀ ਹਾਲਤ ਵੇਖ ਕੇ ਕਿਸੇ ਨਾਲ) ਈਰਖਾ ਭਰਿਆ ਝਗੜਾ ਨਾ ਕਰ (ਸਗੋਂ) ਸ੍ਰੇਸ਼ਟ (ਕਰਣੀ) ਕਰ ਕੇ (ਪ੍ਰਭੂ ਪਾਸੋਂ ਤੂ ਵੀ ਲੋੜੀਂਦੀ ਵਸਤੂ) ਪ੍ਰਾਪਤ ਕਰ ਲੈ ।੧। ਰਹਾਉ।

(ਹੇ ਮਨ !) ਕੁਮਿਹਾਰ ਨੇ (ਭਾਂਡੇ ਬਣਾਉਣ ਲਈ) ਜਿਹੜੀ ਮਿਟੀ ਗੁੱਧੀ ਹੈ (ਉਹ) ਇਕੋ ਹੈ (ਪਰ ਉਸ ਨੇ ਉਨ੍ਹਾਂ ਭਾਂਡਿਆਂ ਨੂੰ) ਕਈ ਪ੍ਰਕਾਰ ਦੀ ਰੰਗਤ ਲਾਈ ਹੋਈ ਹੈ। ਕਿਸੇ (ਭਾਂਡੇ) ਨੂੰ ਬਿਆਧੀ ਲਾ ਦਿਤੀ ਹੈ (ਭਾਵ ਨੁਕਸ ਪਾ ਦਿਤਾ ਹੈ ਜਿਸ ਕਰਕੇ ਉਸੇ ਵਿਚ ਗੰਦ-ਮੰਦ ਹੀ ਪੈਂਦਾ ਹੈ) ।੨।

ਸੂਮ (ਮਨੁੱਖ) ਨੂੰ (ਮਾਲਕ ਨੇ) ਧਨ ਰਖਣ (ਭਾਵ ਸਾਂਭਣ) ਲਈ ਦਿੱਤਾ ਹੈ (ਪਰ ਉਹ) ਮੂਰਖ ਕਹਿੰਦਾ ਹੈ (ਕਿ ਇਹ) ਧਨ ਮੇਰਾ ਹੈ (ਭਾਵ ਮੈਂ ਇਸ ਦਾ ਮਾਲਕ ਹਾਂ)। (ਜਦੋਂ) ਜਮ ਦਾ ਡੰਡਾ ਸਿਰ ਵਿਚ ਲਗਦਾ ਹੈ, (ਇਕ) ਖਿਨ ਵਿਚ (ਉਹ) ਨਿਬੇੜਾ (ਫੈਸਲਾ) ਕਰ ਦਿੰਦਾ ਹੈ (ਓਇ ਮੂਰਖਾਂ ! ਇਹ ਘਰ ਤੇਰਾ ਨਹੀਂ ਹੈ) ।੩।

(ਹੇ ਭਾਈ! ਜੋ) ਹਰੀ ਦਾ ਸੇਵਕ ਹੈ (ਉਹ ਸੰਸਾਰ ਵਿਚ) ਉਤਮ ਆਖਿਆ ਜਾਂਦਾ ਹੈ (ਕਿਉਂਕਿ ਉਹ ਪ੍ਰਭੂ ਦੀ) ਆਗਿਆ ਮੰਨ ਕੇ ਸੁਖ ਪਾਉਂਦਾ ਹੈ। (ਜੋ ਕੁਛ) ਉਸ ਪ੍ਰਭੂ ਨੂੰ ਭਾਉਂਦਾ ਹੈ, ਉਸ ਨੂੰ ਉਹ ਸਤਿ ਕਰਕੇ ਮੰਨਦਾ ਹੈ (ਅਤੇ ਰਬੀ) ਭਾਣਾ (ਆਪਣੇ) ਮਨ ਵਿਚ ਵਸਾਈ (ਰਖਦਾ ਹੈ) ।੪।

(ਅੰਤ ਵਿਚ) ਕਬੀਰ ਜੀ ਕਹਿੰਦੇ ਹਨ ਕਿ ਹੇ ਸੰਤ ਜਨੋ ! ਸੁਣੋ ! (ਹਰ ਵੇਲੇ 'ਮੇਰੀ ਮੇਰੀ' (ਦੀ ਰਟ ਲਾਈ ਰਖਣੀ ਬਿਲਕੁਲ) ਝੂਠੀ ਹੈ। (ਜਦੋਂ ਜਮ, ਦੇਹ ਰੂਪੀ) ਪਿੰਜਰੇ ਨੂੰ ਫਾੜ ਕੇ (ਜੀਵਾਤਮਾ ਰੂਪੀ)

ਚਿੜਾ (ਕਢ ਕੇ) ਲੈ ਗਿਆ, ਤੜੀ ਤੜਾਗੀ ਪਿਛੇ ਰਹਿ ਗਈ। (ਭਾਵ ਲਿੰਗ ਸਰੀਰ ਚਲਾ ਗਿਆ, ਪਦਾਰਥ ਆਦਿ ਪਿੰਜਰੀ ਤੇ ਕੂਜੀ ਠੂਠੀ ਆਦਿ ਇਥੇ ਰਹਿ ਗਏ)।

## ਅਰਥ ਭੇਦ ਅਤੇ ਨਿਰਣੈ

**ਅਹਿਰਖਵਾਦੁ ਨ ਕੀਜੈ ਰੇ ਮਨ ॥**

ਇਸ ਪੰਕਤੀ ਵਿਚ 'ਅਹਿਰਖਵਾਦੁ' ਸ਼ਬਦ ਨੂੰ ਦੋ ਤਿੰਨ ਤਰ੍ਹਾਂ ਪਦ ਛੇਦ ਕਰਕੇ ਵੱਖਰੇ ਵੱਖਰੇ ਅਰਥ ਕੀਤੇ ਗਏ ਹਨ :-

੧. ਅਹਿਰਖ ਸੰ. ਈਰਖਾ, ਸੰਗਯਾ, ਹੱਸਦ, ਕਿਸੇ ਦੀ ਵਡਿਆਈ ਵੇਖ ਕੇ ਕੁੜ੍ਹਨਾ। [ਮ. ਕੋ.

੨. ਈਰਖਾ ਦਾ ਝਗੜਾ। [ਸ਼ਬਦਾਰਥ ਤੇ ਦਰਪਣ

੩. ਹੇ ਮਨ! (ਇਹ ਕੁਛ ਦੇਖ ਕੇ) ਅਪ੍ਰਸੰਨ ਨਾ ਹੋ (ਤੇ ਪ੍ਰਸੰਨਤਾ ਵਿਚ ਦੇਣਹਾਰ ਨਾਲ ਝਗੜਾ ਨ ਕਰ)। [ਸੰ. ਪੋ., ਗੁਰਬਾਣੀ ਪਾਠ ਦਰਸ਼ਨ

**ਨਿਰਣੈ** : ਗੁਰਬਾਣੀ ਵਿਚ 'ਹਰਖ' ਪਦ ਦੀ ਵਰਤੋਂ ਤਾਂ ਬਹੁਤ ਮਿਲਦੀ ਹੈ ਪਰ 'ਹਿਰਖ' ਪਦ ਕਿਤੇ ਨਹੀਂ ਆਇਆ। ਜੇ 'ਹਿਰਖ' ਪਦ ਹੋਵੇ ਤਾਂ 'ਅ' ਪਹਿਲਾਂ ਲਾ ਕੇ ਯੋਜਕ ਪਦ ਬਣ ਸਕਦਾ ਸੀ ਅਤੇ ਅਰਥ, 'ਅਪ੍ਰਸੰਨਤਾ' ਹੋ ਸਕਦੇ ਸਨ। ਪਰ ਮੂਲ ਸਰੂਪ ਅਨੁਸਾਰ ਸੰਪ੍ਰਦਾਈਆਂ ਵਾਲੇ ਅਰਥ ਠੀਕ ਨਹੀਂ ਜਾਪਦੇ। 'ਹਰਖ' ਪਦ ਖੁਸ਼ੀ ਦਾ ਸੂਚਕ ਹੈ ਅਤੇ 'ਅਹਰਖ' ਕੋਈ ਸ਼ਬਦ ਨਹੀਂ ਹੈ। ਇਸ ਲਈ 'ਅ-ਹਿਰਖ' ਪਦ ਸ਼ੁੱਧ ਨਹੀਂ ਹੈ। ਇਸੇ ਤਰ੍ਹਾਂ ਅਹਿਰਖਵਾਦੁ' ਦੋ ਪਦ ਦਾ ਅੱਖਰ ਮੁਕਤਾ ਹੈ ਜੋ ਦੋਹਾਂ ਨੂੰ ਇਕੱਠਾ ਕਰਨ ਵਿਚ ਸਹਾਈ ਹੁੰਦਾ ਹੈ, ਹੇ ਮਨ! ਤੂੰ ਈਰਖਾਵਾਦ ਨ ਕਰ।

ਜਿਵੇਂ ਰਹੱਸਵਾਦ, ਸਾਸਤ੍ਰਵਾਦ, ਅਦ੍ਵੈਤਵਾਦ ਸ਼ਬਦ ਹਨ, ਇਸੇ ਤਰ੍ਹਾਂ 'ਅਹਿਰਖਵਾਦੁ' ਇਕ ਜੁੜਤ ਪਦ ਸਮਝਣਾ ਚਾਹੀਦਾ ਹੈ।

## ਸਾਰੰਸ਼ ਅਤੇ ਸਿਧਾਂਤ

ਮਨੁੱਖ ਦੀ ਇਹ ਫ਼ਿਤਰਤ ਹੈ ਕਿ ਦੂਜੇ ਦਾ ਸੁੰਦਰ ਸਰੀਰ, ਸੁੰਦਰ ਬਸਤਰ, ਸੁੰਦਰ ਮਕਾਨ, ਸੁੰਦਰ ਦੁਕਾਨ, ਲਾਇਕ ਸੰਤਾਨ, ਧਨ ਅਤੇ ਮਾਲ ਪਦਾਰਥ ਵੇਖ ਕੇ ਆਪਣੇ ਮਨ ਵਿਚ ਈਰਖਾ ਕਰਦਾ ਹੈ ਕਿ ਅਮਕੇ ਮਨੁੱਖ ਨੂੰ ਮੇਰੇ ਨਾਲੋਂ ਸਭ ਕੁਝ ਚੰਗਾ ਤੇ ਬਹੁਤ ਮਾਲ ਪਾਦਰਥ ਕਿਉਂ ਪ੍ਰਾਪਤ ਹੈ? ਉਹ ਆਪਣੇ ਕੀਤੇ ਕਰਮਾਂ ਵਲ ਨਿਗਾਹ ਨਹੀਂ ਮਾਰਦਾ। ਸ਼ੁਕਰ ਨਹੀਂ ਕਰਦਾ ਕਿ ਪ੍ਰਭੂ ਨੇ ਉਸ ਨੂੰ ਆਰੋਗ ਸਰੀਰ ਅਤੇ ਹਰ ਲੋੜੀਂਦੇ ਸਾਰੇ ਪਦਾਰਥ ਦਿਤੇ ਹੋਏ ਹਨ। ਪ੍ਰੰਤੂ ਉਹ ਗੁਰ-ਉਪਦੇਸ਼ ਨੂੰ ਚੇਤੇ ਨਹੀਂ ਰਖਦਾ :-

(ੳ) **ਪਰ ਕਾ ਬੁਰਾ ਨ ਰਾਖਹੁ ਚੀਤਿ ॥ ਤੁਮ ਕਉ ਦੁਖੁ ਨਹੀ ਭਾਈ ਮੀਤ ॥**

(ਅ) **ਸੰਪੈ ਦੇਖਿ ਨ ਹਰਖੀਐ, ਬਿਪਤਿ ਦੇਖਿ ਨ ਰੋਇ ॥**
**ਜਿਉ ਸੰਪੈ ਤਿਉ ਬਿਪਤਿ ਹੈ, ਬਿਧ ਨੇ ਰਚਿਆ ਸੋ ਹੋਇ ॥** [ਪੰਨਾ ੩੩੭

ਗੁਰਦੇਵ ਜੀ ਨੇ ਸ਼ੂਮ ਮਨੁੱਖ ਦੀ ਮਿਸਾਲ ਦੇ ਕੇ ਸਾਨੂੰ ਸਮਝਾਇਆ ਹੈ ਕਿ ਜਿਵੇਂ ਸ਼ੂਮ ਆਪਣਾ

ਧਨ ਸਮਝ ਕੇ ਰਾਖੀ ਕਰਦਾ ਰਹਿੰਦਾ ਹੈ, ਲੋਕ ਭਲਾਈ ਹਿੱਤ ਖਰਚ ਕਰਨਾ ਤੇ ਕਿਤੇ ਰਿਹਾ ਉਹ ਆਪਣੇ ਸਰੀਰ ਦੀ ਪਾਲਣਾ ਹਿੱਤ ਭੀ ਕੌਡੀ ਤਕ ਖਰਚਣ ਲਈ ਤਿਆਰ ਨਹੀਂ ਹੁੰਦਾ ਪਰ ਅੰਤ ਸਮੇਂ ਸਭ ਕੁਝ ਇਥੇ ਹੀ ਧਰਿਆ ਧਰਾਇਆ ਰਹਿ ਜਾਂਦਾ ਹੈ। ਰਹਾਉ ਵਾਲੀ ਪੰਕਤੀ ਤੋਂ ਜੀਵਨ ਸੇਧ ਲੈ ਕੇ ਈਰਖਾ ਤੋਂ ਬਚਣ ਦੀ ਲੋੜ ਹੈ। 'ਜੋ ਕਛੁ ਕਰੈ ਸੋਈ ਸੁਖੁ ਮਾਨੁ' ਤੇ ਅਮਲ ਕਰਨਾ ਚਾਹੀਦਾ ਹੈ। ਪ੍ਰਭੂ ਵਲੋਂ ਦਿਤੇ ਪਦਾਰਥਾਂ ਤੇ ਸੰਤੁਸ਼ਟਤਾ ਪ੍ਰਗਟਾਉਣੀ ਚਾਹੀਦੀ ਹੈ।

ਇਕ ਵਾਰਤਾ ਹੈ ਕਿ ਸ਼ੇਖ ਸਾਅਦੀ ਇਕ ਦਿਨ ਨਿਮਾਜ਼ ਪੜ੍ਹਨ ਲਈ ਮਸੀਤ ਵੱਲ ਜਾ ਰਹੇ ਸਨ ਤਾਂ ਆਪ ਪੈਰਾਂ ਤੋਂ ਨੰਗੇ ਸਨ। ਗਰਮੀ ਦੀ ਰੁਤ, ਰੇਤਲਾ ਰਸਤਾ, ਉਪਰੋਂ ਕੜਾਕੇ ਦੀ ਧੁੱਪ ਤੇ ਲੂਅ ਜਿਥੇ ਸਰੀਰ ਨੂੰ ਦੁੱਖ ਦੇ ਰਹੀ ਸੀ, ਉਥੇ ਪੈਰ ਵੀ ਭੁਜ ਰਹੇ ਸਨ। ਕਹਿੰਦੇ ਨੇ ਕਿ ਸ਼ੇਖ ਸਾਅਦੀ ਨੇ ਰੱਬ ਨੂੰ ਉਲ੍ਹਾਮਾ ਦਿਤਾ ਹੇ ਖ਼ੁਦਾ! ਤੇਰਾ ਅਜੀਬ ਇਨਸਾਫ ਹੈ ਜਿਹੜੇ ਮਨੁੱਖ ਤੇਰਾ ਨਾਮ ਨਹੀਂ ਲੈਂਦੇ, ਨਿਮਾਜ਼ ਨਹੀਂ ਪੜ੍ਹਦੇ, ਰੋਜ਼ੇ ਨਹੀਂ ਰਖਦੇ, ਉਨ੍ਹਾਂ ਨੂੰ ਤੂੰ ਪੈਰਾਂ ਤੋਂ ਨੰਗਾ ਨਹੀਂ ਰਖਿਆ, ਓਹ ਮੌਜਾਂ ਕਰ ਰਹੇ ਹਨ ਮੈਂ ਤੇਰੀ ਬੰਦਗੀ ਕਰਨ ਜਾ ਰਿਹਾ ਹਾਂ ਤੂੰ ਮੇਰੇ ਪੈਰ ਵਿਚ ਜੋੜਾ ਹੀ ਨਹੀਂ ਪਾਇਆ। ਏਦਾਂ ਦੀ ਵੀਚਾਰ ਕਰਦਾ ਕਰਦਾ ਜਦੋਂ ਮਸਜਿਦ ਦੇ ਦਰਵਾਜ਼ੇ ਕੋਲ ਪੁਜਾ ਤਾਂ ਉਥੇ ਇਕ ਅਜਿਹਾ ਬੰਦਾ ਵੇਖਿਆ ਜਿਸ ਦੇ ਦੋਵੇਂ ਪੈਰ ਨਹੀਂ ਸਨ, ਫਿਰ ਵੀ ਓਹ ਰਿੜ੍ਹ ਰਿੜ੍ਹ ਕੇ ਨਮਾਜ਼ ਪੜ੍ਹਨ ਜਾ ਰਿਹਾ ਸੀ। ਫਿਰ ਮਨ ਵਿਚ ਸੋਚਿਆ, ਕਿ ਤੇਰੇ ਪੈਰ ਤਾਂ ਸਹੀ ਸਲਾਮਤ ਹਨ। ਫਿਰ ਉਸ ਨੇ ਖ਼ੁਦਾ ਪਾਸੋਂ ਮੁਆਫੀ ਮੰਗੀ ਅਤੇ ਰੱਬ ਦਾ ਸ਼ੁਕਰਾਨਾ ਕੀਤਾ।

ਸੋ ਜਿਹੜਾ ਮਨੁੱਖ ਦੁੱਖ ਵਿਚ ਰੱਬ ਨੂੰ ਉਲ੍ਹਾਮੇ ਦਿੰਦਾ ਹੈ ਉਹ ਸੁਖ ਵਿਚ ਪਰਮਾਤਮਾ ਦਾ ਸ਼ੁਕਰਾਨਾ ਨਹੀਂ ਕਰ ਸਕਦਾ। ਇਹ ਸਾਕਤ ਪੁਰਸ਼ ਦੀ ਨਿਸ਼ਾਨੀ ਹੈ :-

**ਜੇ ਸਉ ਲੋਚਿ ਲੋਚਿ ਖਾਵਾਇਆ ॥**
**ਸਾਕਤ ਹਰਿ ਹਰਿ ਚੀਤਿ ਨ ਆਇਆ ॥** [ਪੰਨਾ ੧੧੩੬

ਇਸ ਸ਼ਬਦ ਦਾ ਸਾਰੰਸ਼ ਅਤੇ ਸਿਧਾਂਤ ਇਹ ਹੈ ਕਿ ਮਨੁੱਖ ਨੂੰ ਸ਼ਿਕਵੇ ਸ਼ਿਕਾਇਤਾਂ ਛਡ ਕੇ ਪਰਮਾਤਮਾ ਦਾ ਸ਼ੁਕਰਾਨਾ ਕਰਨਾ ਚਾਹੀਦਾ ਹੈ ਕਿਉਂਕਿ ਸਾਰੇ ਪਦਾਰਥ ਇਥੇ ਹੀ ਧਰੇ ਧਰਾਏ ਰਹਿ ਜਾਂਦੇ ਹਨ, ਨਾਲ ਕੁਝ ਨਹੀਂ ਜਾਂਦਾ।

**ਆਸਾ ॥ ਹਮ ਮਸਕੀਨ ਖੁਦਾਈ ਬੰਦੇ, ਤੁਮ ਰਾਜਸੁ ਮਨਿ ਭਾਵੈ ॥ ਅਲਹ ਅਵਲਿ ਦੀਨ ਕੋ ਸਾਹਿਬੁ, ਜੋਰੁ ਨਹੀ ਫੁਰਮਾਵੈ ॥੧॥ ਕਾਜੀ, ਬੋਲਿਆ ਬਨਿ ਨਹੀ ਆਵੈ ॥੧॥ ਰਹਾਉ ॥ ਰੋਜਾ ਧਰੈ ਨਿਵਾਜ ਗੁਜਾਰੈ, ਕਲਮਾ ਭਿਸਤਿ ਨ ਹੋਈ ॥ ਸਤਰਿ ਕਾਬਾ ਘਟ ਹੀ ਭੀਤਰਿ, ਜੇਕਰ ਜਾਨੈ ਕੋਈ ॥੧॥ ਨਿਵਾਜ ਸੋਈ ਜੋ ਨਿਆਉ ਬਿਚਾਰੈ, ਕਲਮਾ ਅਕਲਹਿ ਜਾਨੈ ॥ ਪਾਚਹੁ ਮੁਸਿ ਮੁਸਲਾ ਬਿਛਾਵੈ, ਤਬ ਤਉ ਦੀਨੁ ਪਛਾਨੈ ॥੩॥ ਖਸਮੁ ਪਛਾਨਿ, ਤਰਸ ਕਰਿ ਜੀਅ ਮਹਿ, ਮਾਰਿ ਮਣੀ ਕਰਿ ਫੀਕੀ ॥ ਆਪੁ ਜਨਾਇ, ਅਵਰ ਕਉ ਜਾਨੈ, ਤਬ ਹੋਇ ਭਿਸਤ ਸਰੀਕੀ ॥ ੪ ॥ ਮਾਟੀ ਏਕ, ਭੇਖ ਧਰਿ ਨਾਨਾ, ਤਾ ਮਹਿ ਬ੍ਰਹਮੁ**

**ਪਛਾਨਾ ॥ ਕਹੈ ਕਬੀਰਾ ਭਿਸਤ ਛੋਡਿ ਕਰਿ, ਦੋਜਕ ਸਿਉ ਮਨੁ ਮਾਨਾ ॥੫॥੪॥੧੭॥**

## ਉਚਾਰਨ ਸੇਧ

**ਬਿੰਦੀ ਸਹਿਤ :** ਨਹੀਂ, ਕਲਮਾਂ, ਨਿਆਉਂ, ਪਾਂਚਹੁਂ ।

**ਫੁਟਕਲ :** ੧. ਖ਼ੁਦਾਈ, ਕਾਜ਼ੀ, ਜ਼ੋਰੁ, ਰੋਜ਼ਾ, ਗੁਜ਼ਾਰੈ, ਸ਼ਰੀਕੀ ਅਤ 'ਮੁਸੱਲਾ' ।

੨. 'ਅਕਲਹਿ' ਨੂੰ ਬਿੰਦੀ ਸਹਿਤ 'ਅਕਲਹਿ' ਪੜ੍ਹਨਾ ਠੀਕ ਨਹੀਂ ਕਿਉਂਕਿ ਇਹ ਸ਼ਬਦ 'ਅਕਲ, ਬੁਧੀ' ਦਾ ਪ੍ਰਤੀਕ ਨਹੀਂ, 'ਅ-ਕਲਹਿ' ਪਰਮਾਤਮਾ ਦਾ ਸੂਚਕ ਹੈ ।

**ਪਦ ਅਰਥ :** ਮਸਕੀਨ-ਆਜਿਜ਼, ਨਿਮਾਣੇ । ਖ਼ੁਦਾਈ-ਰੱਬ ਦੇ । ਤੁਮ-ਤੁਹਾਨੂੰ । ਰਾਜਸੁ-ਹਕੂਮਤ । ਅਲਹ-ਅੱਲਾ । ਅਵਲਿ-ਸਭ ਤੋਂ ਪਹਿਲਾਂ । ਸਾਹਿਬੁ-ਮਾਲਕ । ਨਹੀਂ ਫੁਰਮਾਵੈ-ਫੁਰਮਾਨ (ਆਗਿਆ) ਨਹੀਂ ਦੇਂਦਾ । ਬਨਿ ਨਹੀਂ ਆਵੈ-ਸੋਭਾ ਨਹੀਂ ਦੇਂਦਾ । ਭਿਸਤ-ਸਵਰਗ । ਸਤਰਿ-ਪੜਦਾ । ਕਾਬਾ-ਮੁਸਲਮਾਨਾਂ ਲਈ ਮੁਕੱਦਸ ਅਸਥਾਨ, ਖ਼ੁਦਾ ਦਾ ਘਰ । ਅ-ਕਲਹਿ ਜਾਨੈ-ਕਲਾ ਤੋਂ ਰਹਿਤ ਪਰਮਾਤਮਾ ਨੂੰ ਜਾਣਦਾ ਹੈ । ਪਾਚਹੁ-ਪੰਜਾਂ (ਕਾਮ, ਕ੍ਰੋਧ ਆਦਿ) ਨੂੰ । ਮੁਸਿ-ਠੱਗ ਕੇ, ਭਾਵ ਵਸ ਵਿਚ ਕਰਕੇ । ਮੁਸਲਾ-ਸਫ, ਨਮਾਜ਼ ਪੜ੍ਹਨ ਵੇਲੇ ਜੋ ਹੇਠਾਂ ਵਿਛਾਂਦੇ ਹਨ । ਦੀਨੁ-ਧਰਮ, ਈਮਾਨ । ਮਾਰਿ ਮਣੀ-ਮਨੌਤ, ਹੰਕਾਰ ਮਾਰ ਦੇ । ਕਰਿ ਫੀਕੀ-ਫਿਕੀ ਸਮਝ ਕੇ (ਛਡ ਕੇ) । ਆਪੁ ਜਨਾਇ-ਆਪਣੇ ਆਪ ਨੂੰ ਸਮਝਾਏ । ਭਿਸਤ ਸਰੀਕੀ-ਬਹਿੱਸ਼ਤ ਦੀ ਭਜਵਾਲੀ, ਸਾਂਝੀਵਾਲਤਾ । ਭੇਖ-ਰੂਪ । ਧਰਿ-ਧਾਰੇ ਹਨ । ਨਾਨਾ-ਅਨੇਕਾਂ ।

**ਅਰਥ :** (ਹੇ ਕਾਜ਼ੀ !) ਅਸੀਂ ਨਿਮਾਣੇ ਜਹੇ, ਰੱਬ ਦੇ ਬੰਦੇ ਹਾਂ (ਪਰ) ਤੈਨੂੰ (ਆਪਣੇ) ਮਨ ਵਿਚ ਹਕੂਮਤ ਚੰਗੀ ਲਗਦੀ ਹੈ । (ਤੂੰ ਸੁਣ !) ਸਭ ਤੋਂ ਪਹਿਲਾਂ ਖ਼ੁਦ (ਜਿਹੜਾ) ਦੀਨ (ਈਮਾਨ) ਦਾ ਮਾਲਕ ਹੈ (ਓਹ ਕਿਸੇ ਉਪਰ ਭੀ) ਜ਼ੋਰ (ਜੁਲਮ ਕਰਨ ਦੀ) ਆਗਿਆ ਨਹੀਂ ਦੇਂਦਾ ।੧।

ਹੇ ਕਾਜ਼ੀ ! (ਜੋ ਤੂੰ) ਬੋਲਿਆ ਹੈ ਓਹ (ਤੈਨੂੰ) ਸ਼ੋਭਾ ਨਹੀਂ ਦੇਂਦਾ ।੧। ਰਹਾਉ ।

(ਹੇ ਕਾਜ਼ੀ ! ਜਿਹੜਾ ਮਨੁੱਖ) ਰੋਜ਼ੇ ਰਖਦਾ ਹੈ, ਨਿਮਾਜ਼ ਅਦਾਅ ਕਰਦਾ ਹੈ, ਕਲਮਾ ਪੜ੍ਹਦਾ ਹੈ (ਇਸ ਤਰ੍ਹਾਂ ਦੀ ਬਾਹਰਲੀ ਕਿਰਿਆ ਨਾਲ ਓਹ) ਬਹਿੱਸ਼ਤ ਵਿਚ ਨਹੀਂ ਜਾ ਸਕਦਾ, ਜੇਕਰ ਕੋਈ ਸਮਝੇ (ਤਾਂ ਅਸਲੀ) ਕਾਬਾ ਹਿਰਦੇ ਵਿਚ ਹੀ ਹੈ ।੨।

(ਅਸਲੀ) ਨਮਾਜ਼ ਉਹ (ਪੜ੍ਹਦਾ) ਹੈ (ਜੋ ਹਰੇਕ ਮਨੁੱਖ ਨਾਲ) ਨਿਆਂ ਕਰਦਾ ਹੈ ਅਤੇ ਕਲਾ ਤੋਂ ਰਹਿਤ (ਰੱਬ ਨੂੰ) ਪਛਾਣਦਾ ਹੈ । ਪੰਜਾਂ (ਕਾਮ, ਕ੍ਰੋਧ ਆਦਿਕਾਂ) ਨੂੰ ਠੱਗ ਕੇ (ਨਿਮਾਜ਼ ਪੜ੍ਹਨ ਲਈ) ਮੁਸੱਲਾ ਵਿਛਾਂਦਾ ਹੈ ਤਦ ਹੀ ਉਹ ਧਰਮ (ਈਮਾਨ) ਨੂੰ ਪਛਾਣਦਾ ਹੈ ।੩।

(ਹੇ ਕਾਜ਼ੀ !) ਮਨੌਤ (ਆਪਣਾ) ਹੰਕਾਰ ਫਿਕਾ ਸਮਝ ਕੇ (ਇਸ ਨੂੰ) ਮਾਰ ਦੇ ਭਾਵ ਛੱਡ ਦੇ, (ਸਾਰੇ ਜੀਆਂ ਲਈ ਆਪਣੇ) ਦਿਲ ਵਿਚ ਤਰਸ (ਦਇਆ ਪੈਦਾ ਕਰ) । (ਪਹਿਲਾਂ ਆਪਣੇ ਆਪ ਨੂੰ ਸਮਝਾ ਕੇ ਫਿਰ ਹੋਰਨਾਂ ਨੂੰ ਸਮਝਾਈਏ ਤਦ ਬਹਿਸ਼ਤ ਦੀ ਸਾਂਝੀਵਾਲਤਾ ਬਣ ਸਕਦੀ ਹੈ ।੪।

(ਹੇ ਕਾਜ਼ੀ !) ਮਿੱਟੀ ਇਕੋ ਹੈ (ਜਿਸ ਨੇ) ਅਨੇਕ ਪ੍ਰਕਾਰ ਦੇ (ਜੀਵਾਂ ਦੇ) ਰੂਪ ਧਾਰੇ ਹਨ, ਉਨ੍ਹਾਂ

(ਸਾਰਿਆਂ) ਵਿਚ (ਮੈਂ ਇਕੋ) ਬ੍ਰਹਮ ਨੂੰ ਪਛਾਣਿਆ ਹੈ। ਕਬੀਰ ਜੀ ਆਖਦੇ ਹਨ (ਕਿ ਮੇਰਾ ਮਨ ਤੁਹਾਡੀ) ਬਹਿੱਸ਼ਤ ਨੂੰ ਛੋੜ ਕੇ ਦੋਜ਼ਖ (ਨਰਕ) ਨੂੰ ਪਸੰਦ ਕਰਦਾ ਹੈ। (ਭਾਵ ਦੂਜਿਆਂ ਉਤੇ ਜ਼ੋਰ ਜ਼ੁਲਮ ਕਰਨਾ, ਨਰਕ ਨਾਲੋਂ ਵੀ ਮਾੜਾ ਹੈ) ।੫।੪।੧੭।

## ਅਰਥ ਭੇਦ ਅਤੇ ਨਿਰਣੈ

**ਹਮ ਮਸਕੀਨ ਖੁਦਾਈ ਬੰਦੇ, ਤੁਮ ਰਾਜਸੁ ਮਨਿ ਭਾਵੈ ॥**

ਪੰਡਿਤ ਤਾਰਾ ਸਿੰਘ ਨਰੋਤਮ, ਡਾ. ਸੰਪੂਰਨ ਸਿੰਘ ਪੀ. ਐਚ. ਡੀ. ਆਦਿ ਟੀਕਾਕਾਰਾਂ ਨੇ 'ਤੁਮ ਰਾਜਸੁ......' ਪਾਠ ਪਦ ਛੇਦ ਕੀਤਾ ਹੈ ਪਰ ਬਹੁਤੇ ਪ੍ਰੇਮੀ 'ਤੁਮਰਾ ਜਸੁ ਮਨਿ ਭਾਵੈ' ਪਾਠ ਕਰਦੇ ਹਨ। ਸ਼ਬਦਾਰਥ ਵਿਚ ਭੀ 'ਤੁਮਰਾ ਜਸੁ' ਪਾਠ ਹੈ। ਕੇਂਦਰੀ ਸਿੰਘ ਸਭਾ ਸ਼ਤਾਬਦੀ ਕਮੇਟੀ ਵਲੋਂ ਪ੍ਰਕਾਸ਼ਤ ਹੋਈ 'ਪਾਠ ਗ੍ਰੰਥਾਵਲੀ' ਵਿਚ ਭੀ ਇਸੇ ਦੀ ਕਾਪੀ ਕੀਤੀ ਗਈ ਹੈ।

ਜੇ ਸਮੁੱਚੇ ਸ਼ਬਦ ਦਾ ਅਧਿਐਨ ਕਰੀਏ ਤਾਂ ਇਹ ਪਤਾ ਲਗਦਾ ਹੈ ਕਿ ਇਸ ਸ਼ਬਦ ਦੁਆਰਾ ਕਾਜ਼ੀ ਨੂੰ ਉਪਦੇਸ਼ ਦਿਤਾ ਗਿਆ ਹੈ। ਜੇ ਇਹ ਸ਼ਬਦ ਪਰਮਾਤਮਾ ਨੂੰ ਸੰਬੋਧਿਤ ਹੁੰਦਾ ਤਾਂ 'ਤੁਮਰਾ ਜਸੁ' ਠੀਕ ਸੀ, ਪਰ ਇਹ ਸ਼ਬਦ ਕਾਜ਼ੀ ਨੂੰ ਸੰਬੋਧਨ ਹੈ। ਕੀ ਕਬੀਰ ਜੀ ਦੇ ਮਨ ਵਿਚ ਕਾਜ਼ੀ ਦਾ ਜਸ ਚੰਗਾ ਲੱਗਾ, ਪਾਠ ਕਰਨਾ ਠੀਕ ਹੈ ? ਫਰੀਦਕੋਟ ਵਾਲੇ ਸਟੀਕ, ਸ੍ਰੀ ਗੁਰੂ ਗ੍ਰੰਥ ਪਾਠ ਰਤਨਾਕਰ (ਸੰਤ ਨਾਰਾਯਣ ਸਿੰਘ ਤਪੱਸਵੀ ਡੇਰਾ ਸੇਖਵਾਂ), ਸੰਥਯਾ ਪੋਥੀ (ਭਾ. ਵੀਰ ਸਿੰਘ) ਅਤੇ ਦਰਪਣ (ਪ੍ਰੋ. ਸਾਹਿਬ ਸਿੰਘ ਸਭ ਨੇ ਪਾਠ 'ਤੁਮ ਰਾਜਸੁ' ਹੀ ਦਿਤਾ ਹੈ ਜੋ ਪ੍ਰਕਰਣ ਦੇ ਅਨੁਕੂਲ ਹੈ। ਸੋ ਉਪਰੋਕਤ ਪੰਕਤੀ ਵਾਲਾ ਪਾਠ ਹੀ ਠੀਕ ਹੈ।

## ਸਾਰੰਸ਼ ਅਤੇ ਸਿਧਾਂਤ

ਸ਼ਰ੍ਹਾ ਦੇ ਬਹਾਨੇ ਹੰਕਾਰ ਵਿਚ ਆ ਕੇ ਦੂਜਿਆਂ ਤੇ ਜ਼ੋਰ ਜ਼ੁਲਮ ਕਰਨਾ ਖ਼ੁਦਾਈ ਬੰਦੇ ਦੀ ਨਿਸ਼ਾਨੀ ਨਹੀਂ। ਭਗਤ ਜੀ ਕਾਜ਼ੀ ਨੂੰ ਸਮਝਾ ਰਹੇ ਹਨ ਕਿ ਹੇ ਕਾਜ਼ੀ ! ਗੱਲਾਂ ਨਾਲ ਭਿਸ਼ਤ ਵਿਚ ਨਹੀਂ ਜਾ ਸਕੀਦਾ, ਸੱਚ ਨੂੰ ਕਮਾਉਣ ਦੀ ਲੋੜ ਹੈ :-

**ਗਲੀ ਭਿਸਤਿ ਨ ਜਾਈਐ, ਛੁਟੈ ਸਚੁ ਕਮਾਇ ॥** [ਪੰਨਾ ੧੪੧

ਜੀਆਂ ਨੂੰ ਮਾਰਨ ਵਾਲੀ ਕਠੋਰਤਾ ਛੱਡਣ ਨਾਲ ਹੀ ਹਿਰਦੇ ਵਿਚ ਕੋਮਲਤਾ ਆਉਂਦੀ ਹੈ। ਨਿਰੀਆਂ ਬਾਹਰ ਮੁਖੀ ਨਿਮਾਜ਼ਾਂ, ਰੋਜ਼ੇ ਤੇ ਹਜ ਆਦਿ ਕਰਨੇ ਜੀਵਨ ਸਵਾਰਨ ਵਿਚ ਸਹਾਈ ਨਹੀਂ ਹੋ ਸਕਦੇ। ਸਾਰਿਆਂ ਵਿਚ ਪਰਮਾਤਮਾ ਦਾ ਵਾਸਾ ਹੈ, ਇਸ ਲਈ 'ਮਾਰਿ ਮਣੀ ਕਰਿ ਫੀਕੀ' ਤੋਂ ਬਾਅਦ ਹੀ ਹਿਰਦੇ ਵਿਚ ਨਾਮ-ਰੱਸ ਦਾ ਸਰੂਰ ਆਉਂਦਾ ਹੈ। ਜਦੋਂ ਸੁਰਤਿ ਵਿਚੋਂ ਸ਼ਰ੍ਹਾ ਦੇ ਟੋਏ ਟਿਬੇ ਲਹਿ ਜਾਂਦੇ ਹਨ, ਉਦੋਂ ਹੀ 'ਭਿਸਤ ਸਰੀਕੀ' ਦਾ ਅਨੰਦ ਮਾਣਿਆ ਜਾਂਦਾ ਹੈ। ਨਿਰੰਕਾਰ ਦੇ ਨਿਆਉਂ ਨੂੰ ਵੀਚਾਰਨਾ ਉਸ ਤੇ ਅਮਲ ਕਰਨਾ ਹੀ ਸਹੀ ਰੂਪ ਵਿਚ ਨਿਮਾਜ਼ ਅਦਾਅ ਕਰਨੀ ਹੈ। ਸ਼ਰ੍ਹਾ ਨੂੰ ਛੱਡ ਕੇ ਪ੍ਰੇਮਾ ਭਗਤੀ ਵਾਲੇ ਮਾਰਗ ਤੇ ਚਲਿਆਂ ਹੀ ਕਲਮਾਂ ਪੜ੍ਹਨਾ ਫਲੀਭੂਤ ਹੁੰਦਾ ਹੈ ਵਰਨਾ ਸਾਰੀ ਕਿਰਿਆ ਹੀ ਨਿਰਾਰਥਕ ਰੂਪ ਧਾਰਨ ਕਰ ਲੈਂਦੀ ਹੈ।

**ਆਸਾ ॥ ਗਗਨ ਨਗਰਿ ਇਕ ਬੂੰਦ ਨ ਬਰਖੈ, ਨਾਦੁ ਕਹਾ ਜੁ ਸਮਾਨਾ ॥ ਪਾਰਬ੍ਰਹਮ ਪਰਮੇਸੁਰ ਮਾਧੋ, ਪਰਮ ਹੰਸੁ ਲੇ ਸਿਧਾਨਾ ॥੧॥ ਬਾਬਾ ਬੋਲਤੇ, ਤੇ ਕਹਾ ਗਏ॥* ਦੇਹੀ ਕੇ ਸੰਗਿ ਰਹਤੇ ॥ ਸੁਰਤਿ ਮਾਹਿ ਜੋ ਨਿਰਤੇ ਕਰਤੈ, ਕਥਾ ਵਾਰਤਾ ਕਹਤੇ ॥੧॥ ਰਹਾਉ ॥ ਬਜਾਵਨਹਾਰੋ ਕਹਾ ਗਇਓ, ਜਿਨਿ ਇਹੁ ਮੰਦਰੁ ਕੀਨਾ ॥ ਸਾਖੀ ਸਬਦੁ ਸੁਰਤਿ ਨਹੀ ਉਪਜੈ, ਖਿੰਚਿ ਤੇਜੁ ਸਭੁ ਲੀਨਾ ॥੨॥ ਸ੍ਰਵਨਨ ਬਿਕਲ ਭਏ, ਸੰਗਿ ਤੇਰੇ, ਇੰਦ੍ਰੀ ਕਾ ਬਲੁ ਥਾਕਾ ॥ ਚਰਨ ਰਹੇ ਕਰ ਢਰਕਿ ਪਰੇ ਹੈ, ਮੁਖਹੁ ਨ ਨਿਕਸੈ ਬਾਤਾ॥੩॥ ਥਾਕੇ ਪੰਚ ਦੂਤ ਸਭ ਤਸਕਰ, ਆਪ ਆਪਣੈ ਭ੍ਰਮਤੇ ॥ ਥਾਕਾ ਮਨੁ, ਕੁੰਚਰ ਉਰੁ ਥਾਕਾ, ਤੇਜੁ ਸੂਤੁ ਧਰਿ ਰਮਤੇ ॥੪॥ ਮਿਰਤਕ ਭਏ, ਦਸੈ ਬੰਦ ਛੂਟੇ, ਮਿਤ੍ਰ ਭਾਈ ਸਭ ਛੋਰੇ ॥ ਕਹਤ ਕਬੀਰਾ ਜੋ ਹਰਿ ਧਿਆਵੈ ਜੀਵਤ ਬੰਧਨ ਤੋਰੇ ॥੫॥੫॥੧੮॥**

## ਉਚਾਰਨ ਸੇਧ

**ਬਿੰਦੀ ਸਹਿਤ** : ਕਹਾਂ, ਮਾਹਿੰ, ਨਾਹੀਂ, ਹੈਂ, ਮੁਖਹੁੰ।

**ਫੁਟਕਲ** : 'ਬਿਕਲ' ਪਦ ਦਾ ਉਚਾਰਨ 'ਬਿ-ਕਲ' ਕਰਨ ਨਾਲ ਠੀਕ ਅਰਥ ਦੀ ਜਾਣਕਾਰੀ ਹੋ ਜਾਂਦੀ ਹੈ।

*ਪੁਰਾਤਨ ਹੱਥ ਲਿਖਤ ਸਰੂਪ ਸੰਮਤ ੧੮੪੯ ਵਿੱਚ '॥' ਨਹੀਂ ਲਗੀਆਂ ਹੋਈਆਂ।

**ਪਦ ਅਰਥ** : ਗਗਨ-ਆਕਾਸ (ਭਾਵ ਦਸਮ ਦੁਆਰ)। ਨਾਦੁ-ਧੁਨੀ (ਆਵਾਜ਼)। ਸਮਾਨਾ-ਸਮਾ ਗਿਆ। ਪਰਮ ਹੰਸੁ-ਵੱਡਾ ਹੰਸ ਭਾਵ ਨਿਰਗੁਣ ਬ੍ਰਹਮ। ਲੈ ਸਿਧਾਨਾ-ਲੈ ਕੇ ਚਲਾ ਗਿਆ। ਬਾਬਾ-ਹੇ ਭਾਈ!। ਬੋਲਤੇ-ਬੋਲਦੇ ਸਨ। ਤੇ-ਓਹ। ਕਹਾ ਗਏ-ਕਿੱਥੇ ਚਲੇ ਗਏ? ਨਿਰਤੇ ਕਰਤੇ-ਨਚਦੇ ਹੁੰਦੇ ਸਨ। ਕਥਾ ਬਾਰਤਾ-(ਵਿਚਾਰ ਦੀਆਂ!) ਗੱਲਾਂ ਬਾਤਾਂ। ਬਜਾਵਨਹਾਰੋ-(ਸਰੀਰ ਰੂਪੀ ਢੋਲ ਨੂੰ) ਵਜਾਉਣ ਵਾਲਾ ਭਾਵ ਮੋਹ। ਮੰਦਰੁ-(ਸ਼ਰੀਰ ਰੂਪੀ) ਢੋਲ। ਸਾਖੀ-ਗਵਾਹੀ। ਸੁਰਤਿ-ਧਿਆਨ ਜੋੜਨ ਵਾਲੀ ਸ਼ਕਤੀ। ਖਿੰਚਿ ਤੇਜ ਸਭ ਲੀਨਾ- ਸਾਰਾ ਤੇਜ ਖਿੱਚ ਲਿਆ ਹੈ। ਸ੍ਰਵਨਨ-ਕੰਨ। ਬਿਕਲ-ਕਲਾ ਤੋਂ ਬਿਨਾਂ, ਸੱਤਾ-ਹੀਣ। ਇੰਦ੍ਰੀ ਕਾ ਬਲੁ-ਇੰਦ੍ਰਿਆਂ ਦਾ ਬਲ (ਸ਼ਕਤੀ)। ਚਰਨ ਰਹੇ-ਪੈਰ ਰਹਿ ਗਏ ਹਨ। ਕਰ-ਹੱਥ। ਢਰਕਿ ਪਰੇ ਹੈ-ਢਿਲੇ ਪੈ ਗਏ ਹਨ (ਭਾਵ ਨਿਰਬਲ ਹੋ ਗਏ ਹਨ) ਮੁਖਹੁ-ਮੂੰਹ (ਜ਼ਬਾਨ) ਚੋਂ। ਪੰਚ ਦੂਤ-ਕਾਮ ਕ੍ਰੋਧ ਆਦਿ। ਤਸਕਰ-ਚੋਰ। ਆਪ ਆਪਣੈ-ਆਪਣੇ ਆਪ ਹੀ ਭਾਵ ਬੇ-ਮੁਹਾਰੇ। ਭ੍ਰਮਤੇ-ਭਰਮਦੇ, ਭਟਕਦੇ ਫਿਰਦੇ ਹਨ। ਮਨੁ ਕੁੰਚਰੁ-ਮਨ ਰੂਪ ਹਾਥੀ। ਉਰੁ-ਹਿਰਦਾ। ਤੇਜੁ ਸੂਤੁ ਧਰਿ-ਤੇਜ ਰੂਪ ਸੂਤ ਧਾਰਨ ਕਰਕੇ। ਰਮਤੇ-ਦੌੜਦੇ ਭਜਦੇ ਹਨ। ਮਿਰਤਕ ਭਏ-ਮਰ ਗਏ, ਭਾਵ ਦੇਹ ਅਧਿਆਸ ਤੋਂ ਮੁਕਤ ਹੋ ਗਏ। ਬੰਦ-ਬੰਨ੍ਹ ਰੱਖਣ ਦੀ ਸ਼ਕਤੀ। ਮਿਤ੍ਰ ਭਾਈ-ਪਿਆਰੇ ਮਿੱਤਰ, ਭਾਵ ਇੰਦ੍ਰਿਆਂ ਦੇ ਸੰਗੀ ਸਾਥੀ। ਬੰਧਨ ਸਰੀਰਕ ਮੋਹ-ਮਾਇਆ ਵਾਲੇ ਜਕੜ।

**ਅਰਥ:** (ਹੇ ਭਾਈ!) ਦਸਮ ਦੁਆਰ ਵਿਚ (ਅੰਮ੍ਰਿਤ ਦੀ) ਇਕ ਬੂੰਦ (ਮਾਤਰ ਭੀ) ਨਹੀਂ ਵਰਸ ਰਹੀ, ਜੋ (ਧੁਨੀ ਦਾ) ਨਾਦ ਸੀ (ਉਹ) ਕਿਥੇ ਸਮਾਅ ਗਿਆ? (ਫਿਰ) ਪਾਰਬ੍ਰਹਮ ਪਰਮੇਸ਼ਰ ਮਾਧੋ (ਜੋ

ਅੰਦਰ ਵਸਦਾ ਸੀ, ਉਹ)ਪਰਮ ਹੰਸ (ਨਿਰਗੁਣ ਬ੍ਰਹਮ ਜੀਵ ਨੂੰ) ਲੈ ਕੇ ਕਿਥੇ ਚਲਾ ਗਿਆ? ।੧।

ਹੇ ਭਾਈ ! (ਜਿਹੜੇ ਸੁਆਮੀ) ਦੇਹੀ ਨਾਲ ਰਹਿੰਦੇ ਸਨ, ਸੁਰਤ ਵਿਚ ਨਚਦੇ ਕਰਦੇ ਸਨ, ਕਥਾ ਵਾਰਤਾ (ਭਾਵ ਵਿਚਾਰ ਦੀਆਂ ਗੱਲਾਂ ਭੀ) ਕਰਦੇ ਹੁੰਦੇ ਸਨ (ਉਹ) ਕਿਥੇ (ਸਿਧਾਰ) ਗਏ?।੧।ਰਹਾਉ।

(ਸਰੀਰ ਰੂਪੀ ਢੋਲ ਨੂੰ) ਵਜਾਉਣ ਵਾਲਾ (ਮਨ) ਕਿੱਥੇ ਚਲਾ ਗਿਆ ਜਿਸ ਨੇ (ਇਹ ਸਰੀਰ ਰੂਪੀ) ਢੋਲ ਬਣਾਇਆ ਸੀ ? ਸ਼ਬਦੁ (ਅਵਾਜ਼ ਜੋ) ਸੁਰਤਿ (ਚੇਤਨਤਾ ਦੀ) ਸਾਖੀ (ਗਵਾਹੀ ਭਰਦਾ ਸੀ ਹੁਣ) ਪੈਦਾ ਹੀ ਨਹੀਂ ਹੁੰਦਾ (ਜਿਵੇਂ ਕਿਸੇ ਨੇ ਇਸਦਾ) ਸਾਰਾ ਤੇਜ (ਬਲ ਹੀ) ਖਿੱਚ ਲਿਆ ਹੋਵੇ ।੨।

(ਹੇ ਭਾਈ ! ਸ਼ਬਦ ਦੀ ਧੁਨ ਸੁਣਨ ਵਾਲੇ) ਕੰਨ (ਜੋ ਹਰ ਵੇਲੇ) ਤੇਰੇ ਨਾਲ ਸਨ (ਹੁਣ) ਸੱਤਾ-ਹੀਣ ਹੋ ਗਏ ਹਨ (ਅਤੇ ਹੋਰ) ਇੰਦ੍ਰਿਆਂ ਦਾ ਬਲ ਭੀ ਰਹਿ ਗਿਆ ਹੈ । ਪੈਰ (ਚਲਣ ਤੋਂ) ਰਹਿ ਗਏ ਹਨ, ਹੱਥ ਢਿਲੇ ਪੈ ਗਏ ਹਨ, ਜ਼ਬਾਨ ਚੋਂ (ਭੀ ਕੋਈ) ਗੱਲ-ਬਾਤ ਨਹੀਂ ਨਿਕਲ ਰਹੀ ।੩।

ਪੰਜ ਦੁਸ਼ਟ (ਕਾਮ, ਕ੍ਰੋਧ ਆਦਿ) ਸਾਰੇ ਚੋਰ (ਜੋ ਸੁਭ ਗੁਣਾ ਦੀ ਪੂੰਜੀ ਨੂੰ ਚੁਰਾਉਣ ਵਾਲੇ ਸਨ) ਆਪੋ ਆਪਣੇ (ਹਿੱਤ ਲਈ ਇਧਰ ਉਧਰ) ਭਟਕਦੇ ਫਿਰਦੇ ਸਨ, (ਸਭ) ਥੱਕ ਗਏ ਹਨ । ਮਨ ਰੂਪੀ ਹਾਥੀ (ਜਿਸਦੇ) ਤੇਜ ਰੂਪ ਸੂਤਰ ਧਾਰਨ ਕਰਕੇ (ਸਾਰੇ ਇੰਦ੍ਰੇ) ਚਲਦੇ ਫਿਰਦੇ ਸਨ (ਉਹ ਭੀ) ਥੱਕ ਗਿਆ ਹੈ (ਭਾਵ ਰਹਿ ਗਿਆ ਹੈ), ਅਤੇ ਹਿਰਦਾ (ਜੋ ਆਤਮਿਕ) ਸੋਚਾਂ ਵੀਚਾਰਾਂ ਦਾ ਭੰਡਾਰ ਬਣਿਆ ਹੋਇਆ ਸੀ ਉਹ ਭੀ ਥੱਕ ਗਿਆ ਹੈ।੪।

(ਪ੍ਰਾਣਾਂ ਅਤੇ ਉਪ ਪ੍ਰਾਣਾ ਦੇ) ਦਸੇ ਬੰਦ ਛੁੱਟ ਗਏ ਹਨ (ਮਾਨੋ ਉਹ) ਮੁਰਦਾ ਹੋ ਗਏ ਹਨ (ਕਿਉਂਕਿ ਸਰੀਰ ਦੇ ਦਸਾਂ ਦੁਆਰਿਆਂ ਵਿਚ ਜੋ ਰੋਕਣ ਦੀ ਸ਼ਕਤੀ ਸੀ, ਉਹ ਮੁੱਕ ਗਈ ਹੈ ਅਤੇ) ਮਿੱਤਰ ਭਰਾ (ਭਾਵ ਇੰਦ੍ਰਿਆਂ ਦੇ ਸੰਗੀ ਸਾਥੀ, ਸਾਰੇ ਰਿਸ਼ਤੇ ਨਾਤੇ) ਛੋੜ ਦਿਤੇ ਹਨ । ਕਬੀਰ ਜੀ ਕਹਿੰਦੇ ਹਨ (ਕਿ) ਜਿਹੜਾ (ਮਨੁੱਖ) ਹਰੀ ਨੂੰ ਸਿਮਰਦਾ ਹੈ (ਜਾਣੋ) ਜੀਊਂਦਿਆਂ ਹੀ (ਉਸ ਨੇ ਹਰ ਪ੍ਰਕਾਰ ਦੇ) ਬੰਧਨ ਤੋੜ ਲਏ ਹਨ ।੫।੫।੧੮।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਅੰਕਿਤ ਪੰਕਤੀਆਂ "ਗਗਨ ਨਗਰਿ ਇਕ ਬੂੰਦ ਨਾ ਬਰਖੈ, ਨਾਦੁ ਕਹਾ ਜੁ ਸਮਾਨਾ" ਅਤੇ "ਮਿਰਤਕ ਭਏ ਦਸੈ ਬੰਦ ਛੂਟੇ, ਮਿਤ੍ਰ ਭਾਈ ਸਭ ਛੋਰੇ" ਆਦਿ ਨੂੰ ਵੇਖ ਕੇ ਸੰਪ੍ਰਦਾਈ ਟੀਕਾਕਾਰਾਂ ਨੇ ਇਸ ਸ਼ਬਦ ਦਾ ਸਬੰਧ ਕਿਸੇ ਮੋਏ ਹੋਏ ਜੋਗੀ ਨਾਲ ਜਾ ਜੋੜਿਆ ਹੈ । ਜਿਵੇਂ ਗਉੜੀ ਰਾਗ ਅੰਦਰ ਸ਼ਬਦ ਨੰ. ੫੨ ਦੇ ਬਹੁ-ਭਾਂਤੀ ਅਰਥ ਕੀਤੇ ਜਾਂਦੇ ਹਨ, ਉਸੇ ਤਰ੍ਹਾਂ ਇਸ ਸ਼ਬਦ ਦੇ ਵੀ ਕਈ ਅਰਥ ਕੀਤੇ ਗਏ ਹਨ । ਪਰ 'ਜੀਵਨ ਬੰਧਨ ਤੋਰੇ' ਵਾਲੀ ਪੰਕਤੀ ਤੋਂ ਇਸ ਗਲ ਦਾ ਨਿਰਣਾ ਹੋ ਜਾਂਦਾ ਹੈ ਕਿ ਇਹ ਕਿਸੇ ਸਰੀਰ ਛੱਡ ਗਏ ਅਥਵਾ ਮਰੇ ਹੋਏ ਜੋਗੀ ਦੀ ਵਾਰਤਾ ਨਹੀਂ, ਸਗੋਂ ਇਕ ਵਿਸ਼ੇਸ਼ ਅਵਸਥਾ ਦਾ ਵਿਵਰਣ ਹੈ ।

ਸਿਧਾਂਤ ਇਹ ਹੈ ਕਿ ਇੰਦ੍ਰਿਆਂ ਨੂੰ ਜੇ ਜੀਵਨ ਦੇ ਪਹਿਲੇ ਪੜਾਅ ਵਿਚ ਹੀ ਗੁਰੂ ਦੇ ਸ਼ਬਦ ਦੁਆਰਾ ਵਸ ਵਿਚ ਕਰ ਲਈਏ ਤਾਂ ਹਰ ਪ੍ਰਕਾਰ ਦੇ ਆਰਥਕ ਤੇ ਪਰਮਾਰਥਕ ਬੰਧਨ ਤੁੱਟ ਜਾਂਦੇ ਹਨ ।

ਮਨ ਦੀ ਭੁੱਖ ਅਤੇ ਇੰਦ੍ਰਿਆਂ ਦਾ ਰੌਲਾ-ਰਪਾ ਜੋ ਮਨ ਦੀਆਂ ਵਾਸ਼ਨਾਵਾਂ ਨਾਲ ਜੁੜਿਆ ਹੋਇਆ ਹੁੰਦਾ ਹੈ, ਜਦੋਂ ਵਾਸ਼ਨਾਵਾਂ ਨਾਸ਼ ਹੋ ਜਾਣ ਤਾਂ 'ਨਾਦੁ ਕਹਾ ਸੁ ਸਮਾਨਾ' ਆਦਿ ਵਾਕਾਂ ਦੀ ਵਰਤੋਂ ਬਾਰੇ ਅਪ੍ਰੋਕਸ਼ ਗਿਆਨ ਹੋ ਜਾਂਦਾ ਹੈ। ਜੀਵਨ ਦਾ ਸਹੀ ਰਸਤਾ ਹਠ-ਜੋਗ ਨਹੀਂ, ਪ੍ਰੇਮਾ-ਭਗਤੀ ਹੈ। ਮਿਰਤਕ ਤੋਂ ਭਾਵ ਮਨ ਦਾ ਅਭਿਮਾਨ ਤਜਣਾ ਹੈ। ਜਿਵੇਂ ਭਾ. ਸ. ਗੁਰਦਾਸ ਜੀ ਦੇ ਬਚਨ ਹਨ :-

**ਮੁਰਦਾ ਹੋਇ ਮੁਰੀਦ ਨ ਗਲੀ ਹੋਵਣਾ ॥** [ਭਾ. ਗੁ. ੩-੧੮

**ਅਥਵਾ- ਮੁਰਦਾ ਹੋਇ ਮੁਰੀਦ, ਸੋ ਗੁਰ ਗੋਰ ਸਮਾਵੈ ॥** [ਭਾ. ਗੁ. ੯-੧੨

ਨੂੰ ਮੁੱਖ ਰੱਖ ਕੇ 'ਮਿਰਤਕ ਭਏ' ਵਾਲੀ ਪੰਕਤੀ ਦਾ ਭਾਵਾਰਥ ਸਮਝਿਆ ਜਾ ਸਕਦਾ ਹੈ।

ਜਦੋਂ ਜੋਗੀ ਲੋਕ ਦਸਮ ਦੁਆਰ ਸੁਆਸ ਚੜ੍ਹਾ ਕੇ ਬੈਠ ਜਾਂਦੇ ਹਨ ਫਿਰ ਕਥਾ-ਬਾਰਤਾ ਕਿਸੇ ਨਾਲ ਕਿਵੇਂ ਕਰ ਸਕਦੇ ਹਨ ? ਸੋ ਇਹ ਸ਼ਬਦ ਸਰੀਰ ਤੋਂ ਉਪਰ ਉਠ ਕੇ ਦਸਮ ਦੁਆਰ ਵਿਚ ਅਨਹਦ ਧੁਨੀ ਦੇ ਨਾਦ ਵਿਚ ਸਮਾਉਣ ਵਾਲੀ ਅਵਸਥਾ ਦਾ ਬਿਆਨ ਹੈ :-

**ਕਬੀਰ ਗੂੰਗਾ ਹੂਆ ਬਾਵਰਾ, ਬਹਰਾ ਹੂਆ ਕਾਨ ॥**
**ਪਾਵਹੁ ਤੇ ਪਿੰਗੁਲ ਭਇਆ, ਮਾਰਿਆ ਸਤਿਗੁਰ ਬਾਨ ॥** [ਪੰਨਾ ੧੩੭੪

ਭਗਤ ਕਬੀਰ ਜੀ ਦੇ ਬਚਨ ਹਨ :-

**ਕਬੀਰ ਐਸਾ ਏਕੁ ਆਧੁ, ਜੋ ਜੀਵਤ ਮਿਰਤਕੁ ਹੋਇ ॥**
**ਨਿਰਭੈ ਹੋਇ ਕੈ ਗੁਨ ਰਵੈ, ਜਤ ਪੇਖਉ ਤਤ ਸੋਇ ॥** [ਪੰਨਾ ੧੩੬੪

ਸੋ ਇਹ ਹਾਲਤ ਸਰੀਰ ਤੋਂ ਉਪਰ ਉਠੇ ਜੋਗੀ ਦੀ ਹੈ, ਮਰੇ ਹੋਏ ਪ੍ਰਾਣੀ ਦੀ ਨਹੀਂ।

**ਆਸਾ ਇਕਤੁਕੇ ੪ ॥ ਸਰਪਨੀ ਤੇ ਊਪਰਿ ਨਹੀ ਬਲੀਆ ॥ ਜਿਨਿ, ਬ੍ਰਹਮਾ ਬਿਸਨੁ ਮਹਾਦੇਉ ਛਲੀਆ ॥੧॥ ਮਾਰੁ ਮਾਰੁ ਸ੍ਰਪਨੀ, ਨਿਰਮਲ ਜਲਿ ਪੈਠੀ ॥ ਜਿਨਿ ਤ੍ਰਿਭਵਣੁ ਡਸੀਅਲੇ, ਗੁਰਪ੍ਰਸਾਦਿ ਡੀਠੀ ॥੧॥ ਰਹਾਉ ॥ ਸ੍ਰਪਨੀ ਸ੍ਰਪਨੀ, ਕਿਆ ਕਹਹੁ ਭਾਈ ॥ ਜਿਨਿ ਸਾਚੁ ਪਛਾਨਿਆ, ਤਿਨਿ ਸ੍ਰਪਨੀ ਖਾਈ ॥੨॥ ਸ੍ਰਪਨੀ ਤੇ ਆਨ, ਛੂਛ ਨਹੀ ਅਵਰਾ ॥ ਸ੍ਰਪਨੀ ਜੀਤੀ, ਕਹਾ ਕਰੈ ਜਮਰਾ ॥੩॥ ਇਹ ਸ੍ਰਪਨੀ, ਤਾ ਕੀ ਕੀਤੀ ਹੋਈ ॥ ਬਲੁ ਅਬਲੁ, ਕਿਆ ਇਸ ਤੇ ਹੋਈ ॥੪॥ ਇਹ ਬਸਤੀ ਤਾ ਬਸਤ ਸਰੀਰਾ ॥ ਗੁਰਪ੍ਰਸਾਦਿ, ਸਹਜਿ ਤਰੇ ਕਬੀਰਾ ॥੫॥੬॥੧੯॥**

## ਉਚਾਰਨ ਸੇਧ

**ਫੁਟਕਲ** : 'ਕਹਾ' ਪਦ ਦਾ ਉਚਾਰਨ ਬਿੰਦੀ ਸਹਿਤ 'ਕਹਾਂ' ਕਰਨਾ ਅਸ਼ੁੱਧ ਹੈ। ਇਸੇ ਤਰ੍ਹਾਂ 'ਤਾ ਕੀ' ਨੂੰ 'ਤਾਂ ਕੀ' ਪੜ੍ਹਨਾ ਵੀ ਠੀਕ ਨਹੀਂ ਹੈ। 'ਅਬਲ' ਦਾ ਉਚਾਰਨ 'ਅ-ਬਲ' ਕਰਨਾ ਹੈ।

**ਪਦ ਅਰਥ** : ਸਰਪਨੀ-ਸਪਣੀ (ਭਾਵ ਮਾਇਆ)। ਬਲੀਆ-ਬਲਵਾਨ। ਛਲੀਆ-ਛਲ ਲਿਆ ਹੈ। ਮਾਰੁ ਮਾਰੁ-ਮਾਰੋ ਮਾਰ (ਵਡੇ ਵੇਗ ਨਾਲ)। ਨਿਰਮਲ ਜਲਿ-ਸਾਫ ਸੁਥਰੇ ਪਾਣੀ ਵਿਚ (ਭਾਵ ਪਵਿਤ੍ਰ ਹਿਰਦੇ ਵਾਲੇ ਸਾਧੂ-ਸੰਤਾਂ ਦੀ ਮੰਡਲੀ ਵਿਚ)। ਪੈਠੀ-ਬੈਠੀ, ਪਰਵੇਸ਼ ਕਰ ਰਹੀ ਹੈ। ਜਿਨਿ-ਜਿਸ

(ਮਾਇਆ) ਨੇ । ਤ੍ਰਿਭਵਣ-ਤਿੰਨ ਲੋਕ । ਡਸੀਅਲੇ-ਡੰਗ ਲਏ । ਖਾਈ-ਖਾ ਲਈ, ਮਾਰ ਮੁਕਾ ਦਿਤੀ ਹੈ । ਛੂਛ-ਖਾਲੀ, ਜਮਰਾ-ਜਮ । ਤਾ ਕੀ-ਉਸ (ਵਾਹਿਗੁਰੂ) ਦੀ । ਅਬਲ-ਕਮਜ਼ੋਰ । ਬਸਤ-ਵਸਦੇ ਹਨ ।

**ਅਰਥ** : (ਹੇ ਭਾਈ ! ਸੰਸਾਰ ਵਿਚ) ਮਾਇਆ ਤੋਂ ਉਤੇ (ਕੋਈ) ਬਲਵਾਨ ਨਹੀਂ ਹੈ । ਜਿਸ ਨੇ ਬ੍ਰਹਮਾ, ਵਿਸ਼ਨੂੰ ਅਤੇ ਸ਼ਿਵਜੀ (ਆਦਿ ਵਡੇ ਵਡੇ ਦੇਵਤਿਆਂ) ਨੂੰ ਛਲ ਲਿਆ ਹੈ।੧।

(ਇਹ ਮਾਇਆ) ਮਾਰੋ ਮਾਰ (ਕਰਦੀ, ਵਡੇ ਵੇਗ ਨਾਲ) ਨਿਰਮਲ ਜਲ ਵਿਚ (ਭਾਵ ਸਤਿਕਾਰ ਯੋਗ ਵਿਦਵਾਨਾਂ ਤੇ ਸੰਤਾਂ ਦੇ ਮੰਡਲਾਂ ਵਿਚ ਵੀ) ਪਰਵੇਸ਼ ਕਰ ਰਹੀ ਹੈ । ਗੁਰੂ ਦੀ ਕਿਰਪਾ ਨਾਲ (ਮੈਂ ਉਹ ਮਾਇਆ) ਵੇਖ ਲਈ ਜਿਸ ਨੇ (ਆਪਣੇ ਪ੍ਰਭਾਵ ਨਾਲ) ਤਿੰਨ ਲੋਕ (ਸਵਰਗ, ਪ੍ਰਿਥਵੀ ਤੇ ਪਾਤਾਲ) ਡਸ ਲਏ ਹਨ (ਭਾਵ ਮੋਹ ਲਏ ਹਨ) ।੨।

ਹੇ ਭਾਈ ! (ਤੁਸੀਂ) ਸੱਪਣੀ ਸੱਪਣੀ (ਮਾਇਆ ਮਾਇਆ) ਕੀ ਆਖਦੇ ਹੋ ? ਜਿਸ (ਮਨੁੱਖ) ਨੇ ਸੱਚ ਨੂੰ ਪਛਾਣ ਲਿਆ ਹੈ ਉਸ ਨੇ (ਇਹ) ਸਪਣੀ ਮਾਰ ਮੁਕਾ ਦਿਤੀ ਹੈ (ਭਾਵ ਮਾਇਆ ਨੂੰ ਜਿੱਤ ਲਿਆ ਹੈ) ।੩।

(ਹੇ ਭਾਈ ! ਇਸ) ਸੱਪਣੀ (ਮਾਇਆ ਦੇ ਅਸਰ) ਤੋਂ (ਸਿਵਾਏ ਸੱਚ ਪਛਾਣਨ ਵਾਲਿਆਂ ਦੇ) ਹੋਰ ਕੋਈ ਖ਼ਾਲੀ ਨਹੀਂ ਗਿਆ ਭਾਵ (ਬਚਿਆ ਨਹੀਂ, ਸਭ ਉਤੇ ਇਸ ਨੇ ਆਪਣਾ ਪ੍ਰਭਾਵ ਪਾਇਆ ਹੋਇਆ ਹੈ) । (ਹਾਂ, ਜਿਨ੍ਹਾਂ ਨੇ ਇਹ) ਸਪਣੀ (ਮਾਇਆ) ਜਿੱਤ ਲਈ ਹੈ, (ਉਨ੍ਹਾਂ ਦਾ) ਜਮ ਵਿਚਾਰਾ ਕੀ ਕਰ ਸਕਦਾ ਹੈ ? (ਭਾਵ ਕੁਝ ਵੀ ਨਹੀਂ ਵਿਗਾੜ ਸਕਦਾ) ।੩।

(ਹੇ ਭਾਈ ! ਜਿਤਨਾ ਚਿਰ) ਇਹ (ਮਾਇਆ ਮਨ ਵਿਚ) ਵਸਦੀ ਹੈ, ਓਦੋਂ ਤਕ (ਮਨੁੱਖ) ਸਰੀਰਾਂ ਵਿਚ ਵਸਦਾ ਰਹਿੰਦਾ ਹੈ (ਭਾਵ ਜਨਮ ਮਰਨ ਦੇ ਗੇੜ ਵਿਚ ਪਿਆ ਰਹਿੰਦਾ ਹੈ) । ਕਬੀਰ (ਜੀ ਫੁਰਮਾਉਂਦੇ ਹਨ ਕਿ ਜਿਨ੍ਹਾਂ ਜਗਿਆਸੂਆਂ ਨੇ ਸੱਚ ਨੂੰ ਪਛਾਣਿਆ ਹੈ) ਗੁਰੂ ਦੀ ਕਿਰਪਾ ਨਾਲ (ਉਹ ਭਵਜਲ ਸੰਸਾਰ ਤੋਂ) ਸਹਜੇ ਹੀ ਤਰ ਗਏ (ਭਾਵ ਪਾਰ ਹੋ ਗਏ ਹਨ) ।੫।੬।੧੯।

## ਅਰਥ ਭੇਦ ਅਤੇ ਨਿਰਣੈ

### (ੳ) ਮਾਰੂ ਮਾਰੂ ਸ੍ਰਪਨੀ ਨਿਰਮਲ ਜਲਿ ਪੈਠੀ ॥

ਵੱਖ ਵੱਖ ਅਰਥ :-

੧. ਜੋ ਸਪਣੀ (ਮਾਇਆ) ਮਾਰੋ ਮਾਰ ਕਰਦੀ ਸੀ, ਉਹ ਹੁਣ ਸਾਧ-ਸੰਗਤ ਦੇ ਸਾਫ਼ ਪਾਣੀ ਵਿਚ ਸਮਾ ਗਈ ਹੈ । [ਸ਼ਬਦਾਰਥ

੨. ਮਾਰੋ ਮਾਰ ਕਰਦੀ ਇਹ ਸਰਪਣੀ ਨਿਰਮਲ ਜਲ ਵਿਚ ਥਾਂ ਆ ਬੈਠੀ ਹੈ (ਭਾਵ ਵਿਦਵਾਨਾ ਸਾਸਤ੍ਰ ਕਰਤਾ ਤੇ ਵੇਦਾਂ ਸਾਧੂਆਂ ਦੇ ਨਿਰਮਲ ਹਿਰਦਿਆਂ ਵਿਚ ਬੀ ਪਰਵੇਸ਼ ਕਰ ਗਈ ਹੈ । [ਸੰ . ਪੋ .

੩. ਪਰ ਇਹ ਬੜੇ ਜੋਰਾਂ ਵਿਚ ਆਈ ਮਾਇਆ ਸਤਸੰਗ ਵਿਚ ਸ਼ਾਂਤ ਹੋ ਜਾਂਦੀ ਹੈ (ਭਾਵ ਇਸ ਮਾਰੋ ਮਾਰ ਕਰਨ ਵਾਲੀ ਮਾਇਆ ਦਾ ਪ੍ਰਭਾਵ ਸਾਧ ਸੰਗਤ ਵਿਚ ਅੱਪੜਿਆ ਠੰਢਾ ਪੈ ਜਾਂਦਾ

ਹੈ। [ਦਰਪਣ

੪. ਸਰਪਨੀ-ਮਾਇਆ, ਨਿਰਮਲ ਜਲ-ਸ਼ੁੱਧ ਅੰਤਹਕਰਣ। [ਮ. ਕੋ.

**ਨਿਰਣੈ** : 'ਨਿਰਮਲ ਜਲਿ ਪੈਠੀ' ਦੇ ਅਰਥ ਸਾਧ-ਸੰਗਤ ਦੇ ਸਾਫ ਪਾਣੀ ਵਿਚ ਸਮਾ ਗਈ ਹੈ ਕਰਨੇ ਠੀਕ ਨਹੀਂ ਜਾਪਦੇ ਕਿਉਂਕਿ 'ਪੈਠੀ' ਪਦ ਦੇ ਅਰਥ ਪ੍ਰਵੇਸ਼ ਕਰਨਾ ਹਨ। ਪ੍ਰਵੇਸ਼ ਕਰਨ ਤੇ ਸਮਾਉਣ ਵਿਚ ਅੰਤਰ ਹੈ। ਸਮਾਉਣ ਤੋਂ ਭਾਵ ਆਪਦੀ ਹੋਂਦ ਨੂੰ ਖ਼ਤਮ ਕਰਨਾ ਹੈ ਜਦੋਂ ਕਿ ਪ੍ਰਵੇਸ਼ ਕਰਨ ਦੇ ਅਰਥ 'ਵਸਣਾ' ਹਨ। ਇਸੇ ਤਰ੍ਹਾਂ 'ਪੈਠੀ' ਪਦ ਦੇ ਅਰਥ ਸ਼ਾਂਤ ਹੋ ਜਾਂਦੀ ਹੈ' ਕਰਨੇ ਭੀ ਭਾਵਕ ਜਿਹੇ ਹਨ, ਸ਼ਬਦ ਸਰੂਪ ਦੇ ਮੁਤਾਬਿਕ ਨਹੀਂ ਹਨ।

ਕੁਝ ਟੀਕਾਕਾਰਾਂ ਨੇ 'ਮਾਰੁ ਮਾਰੁ' ਦੇ ਅਰਥ 'ਮਾਰ ਮਾਰ ਕੇ' ਕੀਤੇ ਹਨ ਜੋ ਗੁਰਬਾਣੀ ਲਗ ਮਾਤਰੀ ਨੇਮਾਂ ਦੇ ਅਨੁਕੂਲ ਨਹੀਂ ਹਨ। ਜਿਥੋਂ ਤਕ 'ਨਿਰਮਲ ਜਲਿ ਪੈਠੀ' ਦਾ ਸਬੰਧ ਹੈ ਗਰਬਾਣੀ ਵਿਚ 'ਨਿਰਮਲ ਜਲ' ਤੋਂ ਭਾਵ ਅੰਮ੍ਰਿਤ ਨਾਮ ਹੈ :-

**ਹਰਿ ਕਾ ਨਾਮ ਅੰਮ੍ਰਿਤ ਜਲੁ ਨਿਰਮਲੁ ...** **[ਪੰਨਾ ੬੫੯**

ਸੋ, ਹਰੀ ਦਾ ਨਾਮ ਪ੍ਰਭੂ ਪਿਆਰਿਆਂ ਦੇ ਅੰਤਹਕਰਨ ਵਿਚ ਪ੍ਰਵੇਸ਼ ਕਰਦਾ ਹੈ ਪਰ ਇਹ ਬਲਵਾਨ ਮਾਇਆ ਮਲਕੜੇ ਜਿਹੇ ਉਨ੍ਹਾਂ ਨਿਰਮਲ ਹਿਰਦਿਆਂ ਵਿਚ ਵੀ ਜਾ ਪ੍ਰਵੇਸ਼ ਕਰਦੀ ਹੈ। ਕਿਉਂਕਿ ਓਹ ਇਸ ਦੇ ਛਲ ਤੋਂ ਜਾਣੂੰ ਹੁੰਦੇ ਹਨ ਇਸ ਲਈ ਗੁਰੂ ਦੀ ਕਿਰਪਾ ਨਾਲ ਓਹ ਇਸ ਦੇ ਡੰਗ ਤੋਂ ਬਚ ਜਾਂਦੇ ਹਨ।

**(ਅ) ਸੂਪਨੀ ਤੇ ਆਨ ਛੂਛ ਨਹੀਂ ਅਵਰਾ ॥**

ਵੱਖ ਵੱਖ ਅਰਥ :-

੧. ਮਾਇਆ ਸੱਪਣੀ ਤੋਂ ਵੱਧ ਕੇ ਕੋਈ ਹੋਰ ਚੀਜ਼ ਨਿਕੰਮੀ ਨਹੀਂ। [ਸ਼ਬਦਾਰਥ

੨. ਮਾਇਆ (ਜਿੰਨੀ ਪ੍ਰਬਲ ਹੈ ਉੱਨੀ ਹੀ ਤੁੱਛ = ਨਿਰਬਲ ਬੀ ਹੈ, ਇਸ ਜੇਹਾ) ਹੋਰ ਨਿਰਬਲ ਬੀ ਕੋਈ ਨਹੀਂ ਹੈ। [ਸੰ. ਪੋ.

੩. ਸੱਪਣੀ ਤੋਂ ਕੋਈ ਛੂਛ (ਵਿਰਵਾ) ਨਹੀਂ ਜੋ ਹੋਰ ਕੋਈ ਭੀ, (ਭਾਵ ਮਾਇਆ ਨੇ ਹਰ ਕਿਸੇ ਨੂੰ ਆਪਦੇ ਲਪੇਟ ਵਿਚ ਲਿਆਂਦਾ ਹੋਇਆ ਹੈ)। [ਸੰਤ ਸੰਪੂਰਨ ਸਿੰਘ ਜੀ

੪. (ਪ੍ਰਭੂ ਨਾਲ ਜਾਣ-ਪਛਾਣ ਕਰਨ ਵਾਲਿਆਂ ਤੋਂ ਬਿਨਾ) ਹੋਰ ਕੋਈ ਇਸ ਸੱਪਣੀ ਦੇ ਅਸਰ ਤੋਂ ਬਚਿਆ ਹੋਇਆ ਨਹੀਂ ਹੈ। [ਦਰਪਣ

**ਨਿਰਣੈ** : ਇਸ ਵਿਚ ਸ਼ੱਕ ਨਹੀਂ ਕਿ ਕੋਸ਼ ਅਨੁਸਾਰ 'ਛੂਛ' ਪਦ ਦੇ ਅਰਥ ਖਾਲੀ, ਤੁੱਛ, ਆਦਿ ਹਨ ਪਰ ਇਥੇ ਇਸ ਦਾ ਭਾਵ ਇਹ ਨਹੀਂ ਕਿ ਮਾਇਆ ਨਿਕੰਮੀ ਜਾਂ ਨਿਰਬਲ ਹੈ। ਇਸ ਪੰਕਤੀ ਦੇ ਸਪਸ਼ਟ ਅਰਥ ਇਹ ਹਨ ਕਿ ਇਸ ਸੱਪਣੀ ਦੀ (ਮਾਰ ਤੋਂ) ਹੋਰ ਕੋਈ ਖ਼ਾਲੀ ਨਹੀਂ ਗਿਆ (ਭਾਵ ਬਚਿਆ ਨਹੀਂ ਹੈ)। ਨਾਲ ਲਗਦੀ ਪੰਕਤੀ 'ਸੂਪਨੀ ਜੀਤੀ, ਕਹਾ ਕਰੇ ਜਮਰਾ' ਤੋਂ ਨਿਰਣੈ ਹੋ ਜਾਂਦਾ ਹੈ ਕਿ ਜਿਸ ਨਾਮਰਸੀਏ ਨੇ ਮਾਇਆ ਨੂੰ ਜਿਤ ਲਿਆ, ਉਸ ਦਾ ਜਮ ਵਿਚਾਰਾ ਕੀ ਵਿਗਾੜ ਸਕਦਾ ਹੈ?

ਇਸ ਲਈ ਨੰ:੩ ਅਤੇ ੪ ਵਾਲੇ ਅਰਥ ਹੀ ਪ੍ਰਕਰਣ ਦੇ ਅਨੁਕੂਲ ਸਹੀ ਹਨ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਮਾਇਆ ਨੂੰ ਸਪਣੀ ਨਾਲ ਤੁਲਨਾ ਦਿਤੀ ਗਈ ਹੈ। ਸਪਣੀ ਕੁੰਡਲ ਮਾਰ ਕੇ ਬੈਠਦੀ ਹੈ। ਇਸ ਬਾਰੇ ਆਮ ਕਹਾਵਤ ਹੈ ਕਿ ਜਿਥੇ ਮਾਇਆ ਦਾ ਡੋਲਾ ਧਰਤੀ ਵਿਚ ਦਬਿਆ ਹੋਵੇ ਉਥੇ ਸਪਣੀ ਕੁੰਡਲ ਮਾਰ ਕੇ ਬੈਠਦੀ ਹੈ।

ਸੰਸਾਰ ਵਿਚ ਮਾਇਆ ਨੂੰ ਐਨੀ ਵੱਡੀ ਪੱਦਵੀ ਮਿਲਣ ਦਾ ਕਾਰਨ ਇਸਦਾ ਬ੍ਰਹਮਾ, ਵਿਸ਼ਨੂੰ ਅਤੇ ਸ਼ਿਵਜੀ ਵਰਗੇ ਵੱਡੇ ਵੱਡੇ ਦੇਵਤਿਆਂ ਨੂੰ ਛਲਣਾ ਹੈ :-

**ਐਸੀ ਸੁੰਦਰਿ, ਮਨ ਕਉ ਮੋਹੈ ॥**
**ਬਾਟਿ ਘਾਟਿ ਗ੍ਰਿਹਿ ਬਨਿ ਬੀਨ ਜੋਹੈ ॥** [ਪੰਨਾ ੩੯੨

ਮਾਇਆ ਭਗਵਾਨ ਦੀ ਸ਼ਕਤੀ ਹੈ। ਜਿਵੇਂ ਭਗਵਾਨ ਦੇ ਅਨੇਕਾਂ ਰੂਪ ਹਨ ਪਰ ਮੋਟੇ ਮੋਟੇ ਦੋ ਰੂਪ, ਨਿਰਗੁਣ ਤੇ ਸਰਗੁਣ ਹੀ ਮੰਨੇ ਜਾਂਦੇ ਹਨ, ਤਿਵੇਂ ਮਾਇਆ ਦੇ ਕਈ ਰੂਪ ਹਨ ਪਰ ਵਾਸਤਵ ਵਿਚ ਦੋ ਰੂਪ, ਹੀ ਪ੍ਰਧਾਨ ਹਨ - (੧) ਜੜ੍ਹ (੨) ਚੇਤੰਨ । ਜੜ੍ਹ ਮਾਇਆ ਤੋਂ ਕਈ ਸੰਤ ਜਨ, ਬੈਰਾਗੀ ਪੁਰਸ਼ ਬਚ ਜਾਂਦੇ ਹਨ ਪਰ ਚੇਤੰਨ ਮਾਇਆ ਜੜ੍ਹ ਮਾਇਆ ਨਾਲੋਂ ਵੀ ਪ੍ਰਬਲ ਹੈ। 'ਨਿਰਮਲ ਜਲਿ ਪੈਠੀ' ਦਾ ਸੰਕੇਤ ਇਸ ਗਲ ਦਾ ਪ੍ਰਤੀਕ ਹੈ ਕਿ ਸਾਧਾਂ ਸੰਤਾਂ ਤੇ ਵਿਦਵਾਨਾਂ ਦੇ ਮੰਡਲ ਵਿਚ ਭੀ ਮਾਇਆ ਸੂਖਮ ਰੂਪ ਵਿਚ ਜਾ ਵੜਦੀ ਹੈ। ਸੱਚ ਨੂੰ ਪਛਾਨਣ ਨਾਲ ਹੀ ਇਸ ਉਤੇ ਕਾਬੂ ਪਾਇਆ ਜਾ ਸਕਦਾ ਹੈ। ਇਸ ਲਈ ਸਤਿਸੰਗਤ ਤੇ ਸ਼ਬਦ ਦੀ ਸਾਂਝ ਨਾਲ ਹੀ ਮਾਇਆ ਦੇ ਪ੍ਰਭਾਵ ਤੋਂ ਬਚ ਸਕੀਦਾ ਹੈ।

ਮਾਇਆ ਮਾੜੀ ਨਹੀ, ਸਾਹਿਬ ਦੀ ਪੈਦਾ ਕੀਤੀ ਹੋਈ ਹੈ। ਇਹ ਖਸਮ ਦੀ ਬੰਦੀ ਹੈ :-

**ਮਾਇਆ ਬੰਦੀ ਖਸਮ ਕੀ, ਤਿਨ ਅਗੈ ਕਮਾਵੈ ਕਾਰ ॥** [ਪੰਨਾ ੯੦

ਇਸ ਦੀ ਵਰਤੋਂ ਕੁਵਰਤੋਂ ਤੋਂ ਜਾਣੂੰ ਹੋਣਾ, ਇਸ ਦੇ ਡੰਗ ਤੋਂ ਆਪਣੇ ਆਪ ਨੂੰ ਬਚਾਉਣਾ ਹੈ। ਮਾਇਆ ਦਾ ਬਲ ਵੇਖ ਕੇ ਨਿਰਾਸ ਹੋਣ ਦੀ ਲੋੜ ਨਹੀਂ ਕਿਉਂਕਿ ਨਾਮ-ਸਿਮਰਨ ਨਾਲ ਸਹਜੇ ਹੀ ਇਸ ਨੂੰ ਵਸ ਵਿਚ ਕੀਤਾ ਜਾ ਸਕਦਾ ਹੈ।

ਜੋਗ ਮੱਤ ਵਿਚ ਮਾਇਆ ਬਾਰੇ ਇਹ ਧਾਰਨਾ ਬਣੀ ਹੋਈ ਹੈ ਕਿ ਜਿਸ ਹਿਰਦੇ ਵਿਚ ਵਿਖੇਪਤਾ ਵੜ ਜਾਏ ਉਹ ਨਾਮ ਦੇ ਸਰੋਵਰ ਵਿਚ ਇਸ਼ਨਾਨ ਨਹੀਂ ਕਰ ਸਕਦਾ, ਜਾਣੋ ਉਹ ਮਾਇਆ ਦੇ ਜਾਲ ਵਿਚ ਫਸਿਆ ਹੋਇਆ ਹੈ। ਕਬੀਰ ਜੀ ਨੇ ਆਪਣੇ ਰਚਿਤ ਸਲੋਕਾਂ ਵਿਚ ਮਾਇਆ ਦੇ ਤਿਆਗ ਨਾਲੋਂ ਮਾਨ ਨੂੰ ਤਿਆਗਣ ਦੀ ਮਹੱਤਤਾ ਵਧੇਰੇ ਸਵੀਕਾਰ ਕੀਤੀ ਹੈ :-

**ਕਬੀਰ ਮਾਇਆ ਤਜੀ ਤ ਕਿਆ ਭਇਆ, ਜਉ ਮਾਨੁ ਤਜਿਆ ਨਹੀਂ ਜਾਇ ॥**
**ਮਾਨ ਮੁਨੀ ਮੁਨਿਵਰ ਗਲੇ, ਮਾਨੁ ਸਭੈ ਕਉ ਖਾਇ ॥** [ਪੰਨਾ ੧੩੭੨

**ਆਸਾ ॥ ਕਹਾ, ਸੁਆਨ ਕਉ ਸਿਮ੍ਰਿਤਿ ਸੁਨਾਏ ॥ ਕਹਾ, ਸਾਕਤ ਪਹਿ ਹਰਿ ਗੁਨ ਗਾਏ ॥੧॥ ਰਾਮ ਰਾਮ ਰਾਮ, ਰਮੇ ਰਮਿ ਰਹੀਐ ॥ ਸਾਕਤ ਸਿਉ ਭੂਲਿ ਨਹੀ**

**ਕਹੀਐ ॥ ੧ ॥ ਰਹਾਉ ॥ ਕਊਆ ਕਹਾ ਕਪੂਰ ਚਰਾਏ ॥ ਕਹ ਬਿਸੀਅਰ ਕਉ ਦੂਧੁ ਪੀਆਏ ॥ ੨ ॥ ਸਤ ਸੰਗਤਿ ਮਿਲਿ ਬਿਬੇਕ ਬੁਧਿ ਹੋਈ ॥ ਪਾਰਸੁ ਪਰਸਿ, ਲੋਹਾ ਕੰਚਨੁ ਸੋਈ ॥ ੩ ॥ ਸਾਕਤੁ ਸੁਆਨੁ, ਸਭੁ ਕਰੇ ਕਰਾਇਆ ॥ ਜੋ ਧੁਰਿ ਲਿਖਿਆ, ਸੁ ਕਰਮ ਕਮਾਇਆ ॥ ੪ ॥ ਅੰਮ੍ਰਿਤੁ ਲੈ ਲੈ, ਨੀਮੁ ਸਿੰਚਾਈ ॥ ਕਹਤ ਕਬੀਰ, ਉਆ ਕੋ ਸਹਜੁ ਨ ਜਾਈ॥੫॥੭॥੨੦॥**

## ਉਚਾਰਨ ਸੇਧ

**ਬਿੰਦੀ ਸਹਿਤ** : ਸਿਉਂ, ਨਹੀਂ ।

**ਬਿੰਦੀ ਰਹਿਤ** : (੧) ਬਹੁਤੇ ਪਾਠੀ 'ਕਹਾ' ਪਦ ਦਾ ਕੰਨਾ ਬਿੰਦੀ ਸਹਿਤ 'ਕਹਾਂ' ਉਚਾਰਦੇ ਹਨ ਜੋ ਕਿ ਠੀਕ ਨਹੀਂ ਹੈ । ਜਿਥੇ ਇਹ ਪਦ ਸਥਾਨ ਨਾਲ ਸੰਬੰਧਤ ਹੋਵੇ ਉਥੇ ਸ਼ੁੱਧ ਉਚਾਰਨ 'ਕਹਾਂ' ਪਰ ਜਿਥੇ ਇਹ ਪਦ ਸਬੰਧਕੀ ਅਰਥ ਦੇਂਦਾ ਹੋਵੇ ਉੱਥੇ ਬਿੰਦੀ ਰਹਿਤ ਉਚਾਰਨ ਕਰਨਾ ਹੀ ਠੀਕ ਹੁੰਦਾ ਹੈ। (੨) ਇਸ ਤਰ੍ਹਾਂ 'ਚਰਾਏ' ਨੂੰ 'ਚਰ੍ਹਾਏ' ਭਾਵ ਰਾਰੇ ਨੂੰ ਭਾਰਾ ਕਰਕੇ ਉਚਾਰਨਾ ਭੀ ਅਸ਼ੁੱਧ ਹੈ।

**ਪਦ ਅਰਥ** : ਕਹਾ-ਕੀ। ਸੁਆਨ ਕਉ-ਕੁੱਤੇ ਨੂੰ। ਸਿੰਮ੍ਰਿਤਿ-ਸਿੰਮ੍ਰਿਤੀਆਂ। ਸਾਕਤ-ਸ਼ਕਤੀ ਦਾ ਉਪਾਸ਼ਕ, ਦੂਜੇ ਭਾਉ ਵਾਲਾ, ਬੇਮੁੱਖ। ਪਾਹਿ-ਪਾਸ। ਰਮੇ ਰਮਿ-ਰਮੇ ਹੋਏ (ਵਿਆਪਕ) ਰਾਮ ਵਿਚ। ਭੂਲਿ-ਭੂਲ ਕੇ। ਕਊਆ-ਕਾਂ। ਕਪੂਰ-ਮੁਸ਼ਕ ਕਾਫੂਰ, ਸੁਗੰਧੀ ਵਾਲਾ ਪਦਾਰਥ। ਚਰਾਏ-ਖਵਾਏ। ਬਿਸੀਅਰ-ਜ਼ਹਿਰੀਲਾ ਸੱਪ। ਬਿਬੇਕ ਬੁਧਿ-ਆਤਮਿਕ ਗਿਆਨ ਵਾਲੀ ਬੁੱਧੀ। ਪਾਰਸਿ-ਛੋਹ ਕੇ। ਕੰਚਨੁ-ਸੋਨਾ। ਨੀਮੁ-ਨਿਮ। ਸਿੰਚਾਈ-ਸਿੰਚੀ ਜਾਏ, ਪਾਣੀ ਦੇਵੇ। ਸਹਜੁ-ਸੁਭਾਉ ।

**ਅਰਥ** : (ਹੇ ਭਾਈ !) ਕੁੱਤੇ ਨੂੰ ਸਿੰਮ੍ਰਿਤੀਆ ਦਾ (ਪਾਠ) ਸੁਣਾਏ ਦਾ ਕੀ ਲਾਭ? (ਅਤੇ) ਸਾਕਤ (ਪੁਰਸ਼) ਪਾਸ ਹਰੀ ਦੇ ਗੁਣ ਗਾਉਣ ਦਾ ਕੀ ਲਾਭ ? (ਭਾਵ ਵਿਅਰਥ ਹੈ) ।੧।

(ਹੇ ਭਾਈ ! ਉਹ) ਰਾਮ (ਜੋ ਸਰਬ) ਵਿਆਪਕ (ਪਰਮਾਤਮਾ) ਹੈ (ਉਸ ਰਾਮ) ਵਿਚ (ਸਦਾ ਲੀਨ ਹੋਏ) ਰਹੀਏ। ਸਾਕਤ (ਪੁਰਸ਼) ਨਾਲ ਭੁੱਲ ਕੇ ਵੀ ਇਹ ਗੱਲ ਨਾ ਕਰੀਏ, (ਭਾਵ ਉਸ ਨਾਲ ਵੀਚਾਰਾਂ ਦੀ ਸਾਂਝ ਨਾ ਪਾਈਏ) ।੧। ਰਹਾਉ ।

(ਹੇ ਭਾਈ !) ਕਾਂ ਨੂੰ ਮੁਸ਼ਕ ਕਪੂਰ (ਸੁਗੰਧੀ ਵਾਲੇ ਉਤਮ ਪਦਾਰਥ) ਖਵਾਏ ਦਾ ਕੀ ਲਾਭ ਹੈ?। (ਇਸੇ ਤਰ੍ਹਾਂ) ਸੱਪ ਨੂੰ ਦੁੱਧ ਪਿਲਾਏ ਦਾ ਕੀ (ਲਾਭ ?) ।੨।

(ਹੇ ਭਾਈ ! ਜਿਵੇਂ ਪਾਰਸ ਨੂੰ ਛੋਹ ਕੇ ਓਹੀ ਲੋਹਾ ਸੋਨਾ ਬਣ ਜਾਂਦਾ ਹੈ (ਤਿਵੇਂ) ਸਤ ਸੰਗਤਿ ਨਾਲ ਮਿਲ ਕੇ ਆਤਮਿਕ ਗਿਆਨ ਵਾਲੀ ਬੁੱਧੀ (ਪ੍ਰਾਪਤ ) ਹੋ ਜਾਂਦੀ ਹੈ ।੩।

(ਹੇ ਭਾਈ !) ਸਾਕਤ ਤੇ ਕੁੱਤਾ ਸਭ (ਕਰਤਾ ਪੁਰਖ ਦੇ) ਕਰਾਏ ਹੋਏ ਹੀ ਕਰਦੇ ਹੱਨ । ਜੋ (ਕੁਝ) ਧੁਰ ਤੋਂ (ਉਨ੍ਹਾਂ ਦੇ ਕਰਮਾਂ) ਵਿਚ ਲਿਖਿਆ ਗਿਆ ਹੈ, ਓਹੀ (ਕੰਮ) ਕਰ ਰਹੇ ਹਨ ।੪।

ਕਬੀਰ ਜੀ ਕਹਿੰਦੇ ਹਨ ਕਿ (ਹੇ ਭਾਈ ! ਜੇ ਕੋਈ ਮਨੁੱਖ) ਅੰਮ੍ਰਿਤ (ਮਿੱਠਾ ਜਲ) ਲੈ ਲੈ ਕੇ ਨਿੰਮ (ਦਰਖਤ ਨੂੰ) ਸਿੰਜੀ ਜਾਵੇ, (ਤਾਂ) ਉਸ ਦਾ (ਕੌੜਾ) ਸੁਭਾਉ (ਦੂਰ) ਨਹੀਂ ਹੁੰਦਾ ।੫।੭।੨੦।

## ਸਾਰੰਸ਼ ਅਤੇ ਸਿਧਾਂਤ

ਭਗਤ ਜੀ ਦਾ ਇਸ ਸ਼ਬਦ ਵਿਚ ਕੁੱਤੇ, ਕਾਂ, ਸੱਪ ਅਤੇ ਨਿੰਮ ਦੇ ਪਰਮਾਣਾ ਦੁਆਰਾ ਉਨ੍ਹਾਂ ਦੇ ਸੁਭਾਵਾਂ ਤੋਂ ਜਾਣੂੰ ਕਰਵਾਉਣ ਦਾ ਇਕ ਵਿਸ਼ੇਸ਼ ਮਨੋਰਥ ਹੈ। ਆਪ ਜੀ ਨੇ ਅੰਤਲੀ ਪੰਕਤੀ ਵਿਚ ਗੁਹੱਝ ਗਿਆਨ ਵਾਲੀ ਗੱਲ ਖੋਲ੍ਹ ਦਿਤੀ ਹੈ।

ਜਿਵੇਂ ਕੁੱਤੇ ਨੂੰ ਧਾਰਮਿਕ ਪੁਸਤਕਾਂ ਦਾ ਪਾਠ, ਕਾਂ ਨੂੰ ਸੁਗੰਧੀ ਵਾਲੇ ਪਦਾਰਥ ਖੁਵਾਉਣੇ ਗੁਣਕਾਰੀ ਨਹੀਂ ਹੁੰਦੇ, ਤਿਵੇਂ ਦੂਜੇ ਭਾਉ ਵਾਲੇ ਅਣਅਧਿਕਾਰੀ ਪੁਰਸ਼ ਪਾਸ ਬੈਠ ਕੇ ਹਰੀ ਦੇ ਗੁਣ ਗਾਉਣੇ ਜਾਂ ਉਸ ਨੂੰ ਸੁਣਾਉਣੇ, ਉਸ ਲਈ ਨਿਰਾਰਥਕ ਹੁੰਦੇ ਹਨ। ਗੁਰਬਾਣੀ ਅੰਦਰ ਸਤਿਗੁਰਾਂ ਨੇ ਫੁਰਮਾਇਆ ਹੈ:-

**੧. ਖਟੁ ਸਾਸਤ੍ਰ ਮੂਰਖੈ ਸੁਨਾਇਆ,**
**ਜੈਸੇ ਦਹ ਦਿਸ ਪਵਨੁ ਝੁਲਾਇਆ ॥**
**ਬਿਨ ਕਣ ਖਲਹਾਨੁ, ਜੈਸੇ ਗਾਹਨ ਪਾਇਆ ॥**
**ਤਿਉ ਸਾਕਤ ਤੇ ਕੋ ਨ ਬਰਾਸਾਇਆ॥** [ਪੰਨਾ ੧੧੩੭

**੨. ਸਪੈ ਦੁਧੁ ਪੀਆਈਐ ਅੰਦਰਿ ਵਿਸੁ ਨਿਕੋਰ ॥** [ਪੰਨਾ ੭੫੫

ਅਸਲ ਵਿਚ ਪਾਪਾਂ ਦੀ ਪਰਵਿਰਤੀ ਨਾਲ ਪੱਕਿਆ ਹੋਇਆ ਸੁਭਾਵ ਪਾਪੀ ਪੁਰਸ਼ ਨੂੰ ਭਲੇ ਪਾਸ ਨਹੀਂ ਜਾਣ ਦੇਂਦਾ ਕਿਉਂਕਿ ਉਸ ਨੂੰ ਪਾਪ ਪਿਆਰਾ ਲਗਦਾ ਹੈ :-

**ਪਾਪੁ ਬੁਰਾ, ਪਾਪੀ ਕਉ ਪਿਆਰਾ ॥ ਪਾਪਿ ਲਦੇ, ਪਾਪੇ ਪਾਸਾਰਾ ॥** [ਪੰਨਾ ੯੩੫

ਇਸ ਸ਼ਬਦ ਵਿਚ ਸਿਧਾਂਤਕ ਗੱਲ ਇਹ ਹੈ ਕਿ ਸੁਭਾਵਾਂ ਦਾ ਬਦਲਣਾ ਬੜਾ ਔਖਾ ਹੈ। ਕੁੱਤੇ ਦੀ ਪੂਛ ਨੂੰ ਭਾਵੇਂ ਸੌ ਵਾਰੀ ਨਾਲੀ ਵਿਚ ਪਾਈਏ, ਬਾਹਰ ਕੱਢਣ ਤੇ ਫਿਰ ਵਿੰਗੀ ਦੀ ਵਿੰਗੀ ਹੀ ਰਹਿੰਦੀ ਹੈ 'ਸਾਕਤ ਸਿਉ ਭੂਲਿ ਨ ਕਹੀਐ' ਵਾਲੇ ਬਚਨਾ ਬਾਰੇ ਪਾਠਕਾਂ ਦੇ ਦਿਲਾਂ ਵਿਚ ਸ਼ੰਕਾ ਉਠ ਸਕਦੀ ਹੈ ਕਿ ਕੀ ਹਰੀ ਦੇ ਗੁਣਾਂ ਨਾਲ ਸਾਕਤ ਦਾ ਸੁਭਾਅ ਨਹੀਂ ਬਦਲ ਸਕਦਾ? ਫਿਰ ਉਸ ਦਾ ਉਧਾਰ ਕਿਵੇਂ ਹੋਵੇਗਾ? ਜਿਥੇ ਸੰਗਤ ਦਾ ਜੋੜ-ਮੇਲਾ ਹੁੰਦਾ ਹੈ, ਕੀ ਉਸ ਵਿਚ ਸਾਕਤ ਪੁਰਸ਼ ਨਹੀਂ ਬੈਠੇ ਹੋਏ ਹੁੰਦੇ ? ਪਰ ਤੱਤ ਗੱਲ ਗੁਣਾ ਦਾ ਗਾਹਕ ਬਣਨ ਦੀ ਹੈ। ਜਿਹੜਾ ਗੁਣ ਵਿਹਾਝਣਾ ਹੀ ਨਹੀਂ ਚਾਹੁੰਦਾ, ਉਸ ਨੂੰ ਜ਼ੋਰ ਨਾਲ ਗੁਣ ਦੇਣ ਦਾ ਕੋਈ ਲਾਭ ਨਹੀਂ ਹੋ ਸਕਦਾ। ਗੁਰਦੇਵ ਜੀ ਦੇ ਅੰਮ੍ਰਿਤ ਬਚਨ ਹਨ :-

**ਵਿਣੁ ਗਾਹਕ ਗੁਣੁ ਵੇਚੀਐ, ਤਉ ਗੁਣੁ ਸਹਘੋ ਜਾਇ ॥**
**ਗੁਣ ਕਾ ਗਾਹਕੁ ਜੇ ਮਿਲੈ, ਤਉ ਗੁਣੁ ਲਾਖ ਵਿਕਾਇ ॥** [ਪੰਨਾ ੧੦੮੬

ਲੋਕ ਤਾਂ ਅਵਗੁਣਾਂ ਦੀ ਗਠੜੀ ਚੁੱਕੀ ਫਿਰਦੇ ਹਨ, ਗੁਣ ਨਹੀਂ ਵਿਹਾਝਦੇ। ਸੋ ਗੁਣਾਂ ਦਾ ਗਾਹਕ, ਸੰਤਾਂ ਨਾਲ ਲੇਵਾ-ਦੇਵੀ ਰੱਖਣ ਵਾਲਾ ਕੋਈ ਵਿਰਲਾ ਮਨੁੱਖ ਹੀ ਹੁੰਦਾ ਹੈ। ਪਿਛਲੇ ਜਨਮਾਂ ਦੇ ਸੰਸਾਰ ਸਾਕਤ ਸੁਭਾਅ ਤੇ ਭਾਰੂ ਹੋਂਦੇ ਹਨ ਜਿਸ ਕਰਕੇ ਉਸਨੂੰ ਕੀਤੇ ਕਰਮਾ ਦਾ ਫਲ ਭੋਗਣਾ ਪੈਂਦਾ ਹੈ:

**ਓਇ ਵੇਚਾਰੇ ਕਿਆ ਕਰਹਿ, ਜਾ ਭਾਗ ਧੁਰਿ ਮੰਦੇ ॥** [ਪੰਨਾ ੩੧

**ਆਸਾ ॥ ਲੰਕਾ ਸਾ ਕੋਟੁ, ਸਮੁੰਦ ਸੀ ਖਾਈ ॥ ਤਿਹ ਰਾਵਨ ਘਰ, ਖਬਰਿ ਨ ਪਾਈ ॥੧॥ ਕਿਆ ਮਾਗਉ, ਕਿਛੁ ਥਿਰੁ ਨ ਰਹਾਈ ॥ ਦੇਖਤ ਨੈਨ ਚਲਿਓ ਜਗੁ ਜਾਈ ॥੧॥ ਰਹਾਉ ॥ ਇਕੁ ਲਖੁ ਪੂਤ ਸਵਾ ਲਖੁ ਨਾਤੀ ॥ ਤਿਹ ਰਾਵਨ ਘਰ, ਦੀਆ ਨ ਬਾਤੀ ॥੨॥ ਚੰਦੁ ਸੂਰਜੁ, ਜਾ ਕੇ ਤਪਤ ਰਸੋਈ ॥ ਬੈਸੰਤਰੁ, ਜਾ ਕੇ ਕਪਰੇ ਧੋਈ ॥੩॥ ਗੁਰਮਤਿ ਰਾਮੈ ਨਾਮਿ ਬਸਾਈ ॥ ਅਸਥਿਰੁ ਰਹੈ, ਨ ਕਤਹੂੰ ਜਾਈ ॥੪॥ ਕਹਤ ਕਬੀਰ, ਸੁਨਹੁ ਰੇ ਲੋਈ ॥ ਰਾਮਨਾਮ ਬਿਨੁ ਮੁਕਤਿ ਨ ਹੋਈ ॥੫॥੮॥੨੧॥**

## ਉਚਾਰਨ ਸੇਧ

**ਬਿੰਦੀ ਸਹਿਤ** : ਮਾਗਉਂ ।

**ਫੁਟਕਲ** : ਜਿਹ, ਤਿਹ ਅਤੇ ਜਾ ਕੇ, ਜਿਸ ਰੂਪ ਵਿਚ ਅੰਕਿਤ ਹਨ ਉਸੇ ਤਰ੍ਹਾਂ ਉਚਾਰਨੇ ਹਨ। ਇਥੇ ਬਿੰਦੀ ਦਾ ਪ੍ਰਯੋਗ ਕਰਨ ਦੀ ਲੋੜ ਨਹੀਂ ਹੈ ।

**ਪਦ ਅਰਥ** : ਲੰਕਾ ਸਾ-ਲੰਕਾ ਵਰਗਾ। ਕੋਟੁ-ਕਿਲ੍ਹਾ, ਗੜ੍ਹ। ਸਮੁੰਦ ਸੀ-ਸਮੁੰਦਰ ਵਰਗੀ। ਖਾਈ-ਕਿਲੇ ਦੀ ਰਖਿਆ ਲਈ ਇਸ ਦੇ ਆਲੇ ਦੁਆਲੇ ਡੂੰਘੀ ਜ਼ਮੀਨ ਖਟ ਕੇ ਪਾਣੀ ਨਾਲ ਭਰ ਕੇ ਰਖੀ ਜਾਂਦੀ ਹੈ। ਤਿਹ-ਉਸ। ਘਰ-ਘਰ ਦੀ। ਖਬਰਿ ਨਾ ਪਾਈ-ਥਹੁ ਪੱਤਾ ਨਹੀਂ ਲਭਦਾ । ਕਿਆ ਮਾਗਉ-ਮੈਂ ਕੀ ਮੰਗਾਂ?। ਥਿਰੁ-ਪੱਕੀ। ਨ ਰਹਾਈ-ਨਹੀਂ ਰਹਿੰਦੀ। ਦੇਖਤ ਨੈਨ-ਅੱਖਾਂ ਦੇ ਦੇਖਦਿਆਂ। ਨਾਤੀ-ਪੜ ਪੋਤਰੇ। ਦੀਆ-ਦੀਵਾ। ਬਾਤੀ ਵੱਟੀ। ਤਪਤ ਰਸੋਈ-ਰਸੋਈ ਤਪਾਉਂਦੇ ਸਨ। ਬੈਸਤੰਰੁ-ਅੱਗ। ਜਾ ਕੇ-ਜਿਸ ਦੇ। ਗੁਰਮਤਿ-ਗੁਰੂ ਦੀ ਮਤਿ ਦੁਆਰਾ। ਰੇ ਲੋਈ-ਹੇ ਲੋਕੋ! ਮੁਕਤਿ-ਖ਼ਲਾਸੀ, ਛੁਟਕਾਰਾ।

**ਅਰਥ** : (ਜਿਸ ਰਾਵਣ ਦਾ) ਲੰਕਾ ਵਰਗਾ ਕਿਲ੍ਹਾ (ਅਤੇ) ਸਮੁੰਦਰ ਵਰਗੀ (ਉਸ ਕਿਲ੍ਹੇ ਦੇ ਆਲੇ ਦੁਆਲੇ) ਖਾਈ ਸੀ, ਉਸ ਰਾਵਣ ਦੇ ਘਰ ਦਾ (ਅੱਜ ਕਿਸੇ ਨੂੰ) ਥਹੁ-ਪੱਤਾ (ਨਿਸ਼ਾਨ ਤਕ) ਨਹੀਂ ਲੱਭਦਾ ।੧।

(ਹੇ ਭਾਈ ! ਇਸ ਦਸ਼ਾ ਨੂੰ ਵੇਖ ਕੇ ਸੋਚਦਾ ਹਾਂ ਕਿ) ਮੈਂ (ਆਪਣੇ ਪ੍ਰਭੂ ਤੋਂ) ਕਿਹੜੀ ਵਸਤੂ ਮੰਗਾਂ (ਜਦੋਂ ਕਿ ਕੋਈ ਚੀਜ਼ ਇਸ ਸੰਸਾਰ ਵਿਚ) ਪੱਕੀ ਰਹਿਣ ਵਾਲੀ ਨਹੀਂ ਹੈ?। (ਸਾਡੀਆਂ) ਅੱਖਾਂ ਦੇ ਦੇਖਦਿਆਂ (ਸਾਰਾ) ਸੰਸਾਰ ਚਲਦਾ ਜਾ ਰਿਹਾ ਹੈ (ਭਾਵ ਮਰ ਰਿਹਾ ਹੈ) ।੧। ਰਹਾਉ ।

(ਹੇ ਭਾਈ ! ਜਿਸ ਰਾਵਣ ਦੇ ਘਰ) ਇਕ ਲੱਖ ਪੁੱਤਰ ਤੇ ਸਵਾ ਲੱਖ ਪੋਤਰੇ ਪੜ-ਪੋਤਰੇ ਸਨ (ਭਾਵ ਜੋ ਬਹੁਤ ਵੱਡੇ ਪਰਵਾਰ ਵਾਲਾ ਸੀ) ਉਸ ਰਾਵਨ ਦੇ ਘਰ ਦੀਵਾ ਵਟੀ (ਜਗਾਉਣ ਵਾਲਾ ਵੀ ਕੋਈ) ਨਾ ਰਿਹਾ (ਹਨ੍ਹੇਰਾ ਹੀ ਪਿਆ ਰਿਹਾ) ।੨।

(ਹੇ ਭਾਈ !) ਚੰਨ ਤੇ ਸੂਰਜ (ਦੇਵਤੇ) ਜਿਸ ਰਾਵਣ ਦੇ (ਘਰ) ਰਸੋਈ ਤਿਆਰ ਕਰਦੇ ਸਨ, ਬੈਸੰਤਰ (ਦੇਵਤਾ) ਜਿਸ ਦੇ ਘਰ ਕਪੜੇ ਧੋਂਦਾ ਸੀ, (ਉਹ ਵੀ ਥਿਰ ਨਹੀਂ ਰਿਹਾ) ।੩।

(ਹੇ ਭਾਈ ! ਜਿਸ ਮਨੁੱਖ ਨੇ) ਗੁਰੂ ਦੀ ਮਤ ਦੁਆਰਾ ਰਾਮ ਦਾ ਨਾਮ (ਆਪਣੇ) ਮਨ ਵਿਚ ਵਸਾਇਆ (ਟਿਕਾਇਆ) ਹੈ (ਉਹ ਮਨੁੱਖ) ਸਦਾ ਥਿਰ ਰਹਿੰਦਾ ਹੈ, ਕਿਤੇ ਨਹੀਂ ਜਾਂਦਾ (ਭਾਵ ਅਡੋਲ

ਟਿਕਿਆ ਰਹਿੰਦਾ ਹੈ) ।੪।

ਕਬੀਰ ਜੀ ਕਹਿੰਦੇ ਹਨ ਕਿ ਹੇ ਲੋਕੋ ! (ਤੱਤ ਵਾਲੀ ਗੱਲ) ਸੁਣੋ । ਰਾਮ ਦੇ ਨਾਮ ਤੋਂ ਬਿਨਾਂ (ਸੰਸਾਰ ਦੇ ਮੋਹ-ਮਾਇਆ ਤੋਂ ਕਿਸੇ ਮਨੁੱਖ ਦੀ) ਖ਼ਲਾਸੀ ਨਹੀਂ ਹੋ ਸਕਦੀ ।੫।੮।੨੧।

## ਅਰਥ ਭੇਦ ਅਤੇ ਨਿਰਣੈ

**ਕਹਤ ਕਬੀਰ ਸੁਨਹੁ ਰੇ ਲੋਈ ॥**

ਵੱਖ ਵੱਖ ਅਰਥ :-

੧. ਹੇ ਲੋਈ ਜੀ ! (ਲੋਈ ਕਬੀ ਜੀ ਦੀ ਇਸਤਰੀ ਸੀ) । [ਸ਼ਬਦਾਰਥ ਤੇ ਸੰਪ੍ਰਦਾਈ ਟੀਕੇ

੨. ਕਬੀਰ ਜੀ ਕਹਿੰਦੇ ਹਨ, ਹੇ ਲੋਕੋ ! ਸੁਣੋ ........... [ਸ੍ਰੀ. ਪੋ. ਅਤੇ ਦਰਪਣ

**ਨਿਰਣੈ** : ਇਸ ਸ਼ਬਦ ਦੀ ਪ੍ਰਚਲਤ ਉਥਾਨਕਾ ਦਾ ਵਰਣਨ ਇਸ ਤਰ੍ਹਾਂ ਕੀਤਾ ਜਾਂਦਾ ਹੈ ਕਿ ਇਕ ਦਿਨ ਲੋਈ ਨੇ ਕਬੀਰ ਜੀ ਨੂੰ ਕਿਹਾ ਕਿ ਸਾਡੇ ਘਰ ਦੀ ਦਸ਼ਾ ਬੜੀ ਤਰਸਯੋਗ ਹੈ, ਤੁਸੀਂ ਆਪਣੇ ਰਾਮ ਪਾਸੋਂ ਕੁਝ ਧਨ ਦੌਲਤ ਮੰਗੋ ਜਿਸ ਨਾਲ ਸਾਡੇ ਗ੍ਰਿਹਸਤੀ ਜੀਵਨ ਦਾ ਨਿਰਬਾਹ ਸੌਖਾ ਹੋ ਜਾਵੇ । ਕਬੀਰ ਜੀ ਨੇ ਲੋਈ ਨੂੰ ਆਖਿਆ ਕਿ ਕੱਚਾ ਧਨ ਕਾਹਦੇ ਲਈ ਮੰਗਣਾ ਹੈ, ਇਹ ਨਾਸ਼ਵੰਤ ਹੈ । ਇਸ ਲਈ ਰਾਮ ਨਾਮ ਰੂਪ ਧਨ ਮੰਗਾਂਗੇ ਜਿਸ ਨਾਲ ਸਭ ਦੇ ਜੀਵਨ ਮੁਕਤਿ ਮਿਲ ਜਾਵੇਗੀ ।

ਇਸੇ ਤਰ੍ਹਾਂ "ਕਹਤ ਕਬੀਰ ਸੁਨਹੁ ਰੇ ਲੋਈ ॥ ਅਬ ਤੁਮਰੀ ਪਰਤੀਤਿ ਨ ਹੋਈ" ਵਾਲੀ ਪੰਕਤੀ ਭੀ ਆਪਣੀ ਇਸਤਰੀ ਲੋਈ ਨੂੰ ਸੰਬੋਧਿਤ ਕੀਤਾ ਦਸਿਆ ਜਾਂਦਾ ਹੈ, ਪਰ ਉਥੇ ਪ੍ਰਕਾਸ਼ ਕਰਨ ਵਾਲੇ ਪਰਮਾਤਮਾ ਅੱਗੇ ਤਰਲਾ ਹੈ । 'ਰੇ' ਅਤੇ 'ਰੀ' ਦੋਹਾਂ ਪਦਾਂ ਦੇ ਅਰਥ ਵਿਚ ਅੰਤਰ 'ਰੇ' ਪੁਲਿੰਗ ਵਾਚੀ ਪਦ ਹੈ ਜਦੋਂ ਕਿ 'ਰੀ' ਇਸਤਰੀ ਲਿੰਗ ਨਾਲ ਸਬੰਧਤ ਹੈ । ਪਰ ਇਥੇ 'ਰੇ ਲੋਈ' ਦਾ ਭਾਵ 'ਲੋਕਾਈ' ਤੋਂ ਹੈ, ਮਾਈ ਲੋਈ ਤੋਂ ਨਹੀਂ । ਰਾਮ ਨਾਮ ਤੋਂ ਮੁਕਤੀ ਪ੍ਰਾਪਤ ਹੋਣ ਵਾਲਾ ਸੰਕਲਪ ਸਾਰੀ ਸ੍ਰਿਸ਼ਟੀ ਲਈ ਸਾਂਝਾ ਹੈ, ਕੇਵਲ ਮਾਤਾ ਲੋਈ ਲਈ ਨਹੀਂ । ਭਗਤ ਜਨ ਕੇਵਲ ਆਪਣਾ ਭਲਾ ਹੀ ਨਹੀਂ ਸਰਬਤ ਦਾ ਭਲਾ ਮੰਗਦੇ ਹਨ :-

**ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬਤ ਦਾ ਭਲਾ ॥** [ਅਰਦਾਸਿ

ਸੋ ਉਪ੍ਰੋਕਤ ਪੰਕਤੀ ਵਿਚ 'ਰੇ ਲੋਈ' ਦੇ ਅਰਥ 'ਹੇ ਲੋਕੋ !' ਕਰਨੇ ਹੀ ਠੀਕ ਹਨ ।

## ਸਾਰੰਸ਼ ਅਤੇ ਸਿਧਾਂਤ

ਮਨੁੱਖੀ ਮਨ ਵਿਚੋਂ ਬਹੁਤ ਜੀਵਣ ਦੀ ਆਸਾ ਅਤੇ ਮਾਲ-ਪਦਾਰਥ ਮੰਗਣ ਦੀ ਲਾਲਸਾ ਨਹੀਂ ਮੁਕਦੀ । ਭਗਤ ਜੀ ਨੇ ਰਾਵਣ ਦਾ ਦ੍ਰਿਸ਼ਟਾਂਤ ਦੇ ਕੇ ਇਹ ਸਮਝਾਇਆ ਹੈ ਕਿ ਐਨਾ ਵੱਡਾ ਰਾਜਾ ਜਿਸ ਦੇ ਘਰ ਵਿਚ ਇਕ ਲੱਖ ਪੁੱਤਰ ਅਤੇ ਅੱਗੋਂ ਪੁਤਰਾਂ ਦੇ ਘਰਾਂ ਵਿਚ ਸਵਾ ਲੱਖ ਪੋਤੇ ਤੇ ਪੜ ਪੋਤਰੇ ਸਨ ਰਾਵਣ ਦੀਂ ਚੌਦਾਂ ਮੰਜਲੀ ਅਟਾਰੀ ਸੀ ਜਿਸ ਵਿਚ ਹੀਰੇ ਜੜੇ ਹੋਏ ਸਨ, ਲੰਕਾ ਗੜ੍ਹ ਸੋਨੇ ਦਾ ਸੀ, ਪਰ ਮੌਤ ਸਮੇਂ ਇਹ ਰਾਵਣ ਦੇ ਕਿਸੇ ਕੰਮ ਨਾ ਆਇਆ ਆਖਰ ਉਸ ਨੂੰ ਸਾਰਾ ਰਾਜ-ਸਮਾਜ ਛੱਡ ਕੇ ਸੰਸਾਰ ਤੋਂ ਜਾਣਾ ਪਿਆ । ਉਸ ਦੇ ਘਰ ਦੀਵਾ ਜਗਾਉਣ ਵਾਲਾ ਭੀ ਕੋਈ ਨਾ ਰਿਹਾ ਭਾਵ ਉਸ ਦਾ ਨਾਮੋ-ਨਿਸ਼ਾਨ

ਹੀ ਮਿਟ ਗਿਆ। ਰਾਮਾਇਣ ਵਿਚ ਜੋ ਰਾਵਣ ਦੇ ਐਸ਼ਵਰਜ ਦਾ ਵਿਸਥਾਰ ਅੰਕਿਤ ਹੈ ਉਸ ਸ੍ਰੋਤ ਦੇ ਅਧਾਰ ਤੇ 'ਚੰਦ ਸੂਰਜ ਜਾ ਕੇ ਤਪਤ ਰਸੋਈ ॥ ਬੈਸੰਤਰ ਵਾ ਕੇ ਕਪਰੇ ਧੋਈ' ॥ ਆਦਿ ਦਾ ਜ਼ਿਕਰ ਕੋਈ ਹੈਰਾਨੀ ਵਾਲੀ ਗੱਲ ਨਹੀਂ ਕਿਉਂਕਿ ਉਹ ਮਹਾਂ ਵਿਦਵਾਨ ਅਤੇ ਕਰਾਮਾਤੀ ਸੀ।

ਸਾਰੇ ਸ਼ਬਦ ਦਾ ਸਿਧਾਂਤ ਇਹ ਹੈ ਕਿ ਸਦਾ ਥਿਰ ਰਹਿਣ ਵਾਲੀ ਅਮਰ ਵਸਤੂ ਰਾਮ ਨਾਮ ਹੈ। ਇਸ ਦੇ ਵਸਣ ਨਾਲ ਕੇਵਲ-ਮੁਕਤੀ ਪ੍ਰਾਪਤ ਹੋਂਦੀ ਹੈ। ਕਲਗੀਧਰ ਪਿਤਾ ਜੀ ਨੇ ਇਸ ਬਾਰੇ ਇਕ ਅਤਿ ਸੁੰਦਰ ਸ੍ਵੈਯਾ ਰਚਿਆ ਹੈ ਜੋ ਸ੍ਰੀ ਦਸਮ ਗ੍ਰੰਥ ਦੇ ਪੰਨ ੬੦੨ ਤੇ ਇਸ ਤਰ੍ਹਾਂ ਦਰਜ ਹੈ :-

ਰਾਵਣ ਕੇ ਮਹਿ ਰਾਵਣ ਕੇ ਮਨੁ ਕੇ ਨਲ ਕੇ ਚਲਤੇ ਨ ਚਲੀ ਗਉਂ।
ਭੋਜ ਦਿਲੀ ਪਤਿ ਕੈ ਰਵਿ ਕੈ ਨਹੀ ਸਾਥ ਦਯੋ ਰਘੁਨਾਥ ਬਲੀ ਕਉਂ।
ਸੰਗਿ ਚਲੀ ਅਬ ਲੌ ਨਹੀ ਕਾਹੂੰ ਕੇ, ਸਾਰ ਕਹੌਂ ਅਘ ਓਘ ਦਲੀ ਸਉਂ।
ਚੇਤ ਰੇ ਚੇਤ ਅਚੇਤ ਮਹਾਂ ਪਸੁ, ਕਹੂੰ ਕੇ ਸੰਗਿ ਚਲੀ ਨ ਹਲੀ ਹਉਂ।

**ਆਸਾ ॥ ਪਹਿਲਾ ਪੂਤੁ, ਪਿਛੈਰੀ ਮਾਈ ॥ ਗੁਰੁ ਲਾਗੋ, ਚੇਲੇ ਕੀ ਪਾਈ ॥੧॥ ਏਕੁ ਅਚੰਭਉ, ਸੁਨਹੁ ਤੁਮ੍ ਭਾਈ ॥ ਦੇਖਤ ਸਿੰਘੁ ਚਰਾਵਤ ਗਾਈ ॥੧॥ ਰਹਾਉ ॥ ਜਲ ਕੀ ਮਛੁਲੀ ਤਰਵਰਿ ਬਿਆਈ ॥ ਦੇਖਤ ਕੁਤਰਾ, ਲੈ ਗਈ ਬਿਲਾਈ ॥੨॥ ਤਲੈ ਰੇ ਬੈਸਾ, ਊਪਰਿ ਸੂਲਾ ॥ ਤਿਸ ਕੈ ਪੇਡਿ ਲਗੇ ਫਲ ਫੂਲਾ ॥੩॥ ਘੋਰੈ ਚਰਿ ਭੈਸ ਚਰਾਵਨ ਜਾਈ ॥ ਬਾਹਰਿ ਬੈਲੁ, ਗੋਨਿ ਘਰਿ ਆਈ ॥੪॥ ਕਹਤ ਕਬੀਰ, ਜੁ ਇਸ ਪਦ ਬੂਝੈ ॥ ਰਾਮ ਰਮਤ, ਤਿਸੁ ਸਭੁ ਕਿਛੁ ਸੂਝੈ ॥੫॥੯॥੨੨॥ ਬਾਈਸ ਚਉਪਦੇ ਤਥਾ ਪੰਚਪਦੇ ॥**

ਉਚਾਰਨ ਸੇਧ

**ਬਿੰਦੀ ਸਹਿਤ :** ਪਹਿਲਾਂ, ਪਾਈਂ, ਗਾਈਂ।

**ਪਦ ਅਰਥ :** ਪੂਤੁ-ਪੁੱਤਰ, ਭਾਵ ਰਾਮ ਜੀ ਦੀ ਅੰਸ 'ਪਵਿਤ੍ਰ ਜੀਵਾਤਮਾ'। ਪਿਛੈਰੀ-ਪਿਛੋਂ ਹੋਣ ਵਾਲੀ। ਮਾਈ-ਮਾਂ (ਭਾਵ ਮਾਇਆ)। ਗੁਰੂ-ਵੱਡਾ (ਜੀਵ) ਚੇਲੇ ਕੀ ਪਾਈ-(ਮਨ ਰੂਪ) ਚੇਲੇ ਦੀ ਪੈਰੀਂ। ਅਚੰਭਉ-ਅਸਚਰਜ, ਅਜੀਬ। ਸਿੰਘੁ-ਸ਼ੇਰ (ਸ਼ਕਤੀਸ਼ਾਲੀ ਜੀਵ)। ਗਾਈ-ਗਊਆਂ (ਇੰਦ੍ਰੀਆਂ)। ਚਰਾਵਤ-ਚਰਾਉਂਦਾ ਹੈ। ਮਛੁਲੀ-ਮੱਛੀ (ਭਾਵ ਬ੍ਰਿਤੀ)। ਤਰਵਰਿ-(ਸੰਸਾਰ ਰੂਪੀ) ਬ੍ਰਿਛ ਉਤੇ। ਬਿਆਹੀ-ਸੂਈ। ਕੁਤਰਾ-ਕਤੂਰਾ (ਭਾਵ ਸੰਤੋਖ)। ਬਿਲਾਈ-ਬਿੱਲੀ (ਭਾਵ ਤ੍ਰਿਸ਼ਨਾ)। ਤਲੈ-ਹੇਠਾਂ ਵੱਲ। ਬੈਸਾ-ਸ਼ਾਖਾਂ, ਟਾਹਣੀਆਂ। ਸੂਲਾ-ਜੜ੍ਹਾਂ (ਭਾਵ ਮੂਲ)। ਪੇਡਿ-ਦਰਖਤ (ਭਾਵ ਤਨ ਉਤੇ)। ਫਲ ਫੂਲਾ-ਫਲ ਤੇ ਫੁਲ (ਲਗੇ)। ਘੋਰੈ ਚਰਿ-ਘੋੜੇ ਤੇ ਚੜ੍ਹ ਕੇ। ਗੋਨਿ-ਗੂਣ (ਤ੍ਰਿਸ਼ਨਾ ਰੂਪੀ) ਛਟ। ਪਦ-ਅਵਸਥਾ। ਰਾਮ ਰਮਤ-ਰਾਮ ਦਾ (ਨਾਮ) ਸਿਮਰਦਿਆਂ।

**ਅਰਥ :** (ਹੇ ਭਾਈ ! ਰਾਮ ਦੀ ਅੰਸ਼ ਹੋਣ ਕਾਰਨ ਜੀਵ ਰੂਪ) ਪੁੱਤਰ ਪਹਿਲਾਂ ਹੋਇਆ (ਅਤੇ) ਪਿਛੋਂ ਹੋਣ ਵਾਲੀ (ਮਾਇਆ ਰੂਪੀ) ਮਾਂ (ਪੈਦਾ ਹੋਈ)। ਗੁਰੂ (ਰੂਪ ਜੀਵਾਤਮਾ ਉਪਦੇਸ਼ ਲੈਣ ਲਈ ਮਨ ਰੂਪ) ਚੇਲੇ ਦੀ ਪੈਰੀਂ ਪੈ ਗਿਆ (ਭਾਵ ਮਨ ਦੇ ਮਗਰ ਟੁਰਨ ਲਗ ਪਿਆ)।੧।

(ਹੇ ਭਾਈ ! ਤੁਸੀਂ ਇਕ ਅਸਚਰਜ (ਗੱਲ) ਸੁਣੋ । (ਸਾਡੇ) ਵੇਖਦਿਆਂ ਸ਼ੇਰ (ਰੂਪੀ ਜੀਵ) ਗਊਆਂ (ਰੂਪੀ ਇੰਦ੍ਰੀਆ ਨੂੰ) ਚਰਾ ਰਿਹਾ ਹੈ ।੧। ਰਹਾਉ ।

(ਹੇ ਭਾਈ ! ਹੋਰ ਹੈਰਾਨੀ ਵਾਲੀ ਗੱਲ ਸੁਣੋ ਕਿ) ਪਾਣੀ ਦੀ ਮੱਛਲੀ ਬ੍ਰਿਛ ਉਤੇ (ਜਾ ਕੇ) ਸੂਈ (ਭਾਵ ਨਿਰਮਲ ਬ੍ਰਿਤੀ ਸੰਸਾਰ ਦੇ ਸੰਕਲਪਾਂ ਵਿਚ ਫਸ ਗਈ)। (ਸਾਡੇ) ਵੇਖਦਿਆਂ ਬਿੱਲੀ ਕਤੂਰੇ ਨੂੰ (ਖਾਣ ਲਈ ਚੁੱਕ ਕੇ) ਲੈ ਗਈ (ਭਾਵ ਸੇਵਾ ਰੂਪ ਕਤੂਰੇ ਨੂੰ ਤ੍ਰਿਸ਼ਨਾ ਰੂਪੀ ਬੁੱਧੀ) ਲੈ ਗਈ (ਭਾਵ ਖਾ ਗਈ)।੨।

(ਇਕ ਹੋਰ ਅਜੀਬ ਗੱਲ ਸੁਣੋ ! ਬ੍ਰਿਛ ਦੇ) ਹੇਠਾਂ ਵੱਲ ਟਹਿਣੀਆਂ (ਅਤੇ) ਜੜ੍ਹਾਂ ਉਪਰ ਵੱਲ ਹਨ (ਭਾਵ ਸੰਸਾਰ ਬ੍ਰਿਛ ਜਿਸ ਦੀਆਂ ਸੂਲਾਂ ਹੇਠਾਂ ਵੱਲ ਹਨ ਅਤੇ ਮੂਲ ਰੂਪ ਉਪਰ ਹੈ), (ਹੁਣ) ਉਸ (ਜੀਵ ਰੂਪੀ ਰੁੱਖ) ਦੇ ਮੂਲ (ਮੁੱਢ)ਨੂੰ (ਮਾਇਆ ਪ੍ਰਭਾਵੀ ਰੰਗ ਬਰੰਗੇ) ਫੁੱਲ ਤੇ ਫਲ ਲਗੇ ਹੋਏ ਹਨ ।੩।

(ਇਕ ਹੋਰ ਵਿਸਮਾਦਕ ਗੱਲ ਸੁਣੋ !) ਘੋੜੇ ਤੇ ਚੜ੍ਹ ਕੇ (ਸਵਾਰ ਹੋ ਕੇ) ਭੈਂਸ ਘੋੜਿਆਂ ਨੂੰ ਚਰਾਉਣ ਲਈ ਜਾਂਦੀ ਹੈ, (ਭਾਵ ਪ੍ਰਾਣ ਰੂਪ) ਘੋੜੇ ਉਤੇ ਸਵਾਰ ਹੋ ਕੇ ਅੰਤਹਕਰਣ ਇੰਦ੍ਰੀਆਂ ਰੂਪ ਭੈਂਸਾਂ ਨੂੰ ਵਿਸ਼ਿਆਂ ਵਿਚ ਪਰਵਿਰਤ ਕਰਦਾ ਹੈ) । ਬੈਲ (ਅਜੇ) ਬਾਹਰ ਹੈ, ਛੱਟ (ਪਹਿਲਾਂ ਹੀ) ਘਰ ਪਹੁੰਚ ਗਈ ਹੈ (ਭਾਵ ਧੀਰਜ ਰੂਪੀ ਬੈਲ ਬਾਹਰ ਹੈ ਪਰ ਤ੍ਰਿਸ਼ਨਾ ਰੂਪੀ ਛਟ ਪਹਿਲਾਂ ਹੀ ਮਨ ਉਤੇ ਆ ਪਈ ਹੈ) ।੪।

(ਅੰਤ ਵਿਚ) ਕਬੀਰ ਜੀ ਕਹਿੰਦੇ ਹਨ ਕਿ ਜੋ (ਮਨੁੱਖ) ਇਸ ਅਵਸਥਾ ਨੂੰ ਸਮਝ ਲੈਂਦਾ ਹੈ, ਰਾਮ ਦਾ (ਨਾਮ) ਸਿਮਰਦਿਆਂ ਉਸ ਨੂੰ (ਅਗਮ ਨਿਗਮ, ਅਰਥ ਪਰਮਾਰਥ ਬਾਰੇ) ਸਾਰੀ ਸੋਝੀ ਆ ਜਾਂਦੀ ਹੈ ।੫।੬।੨੨।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦੇ ਅੱਖਰੀ ਅਰਥ ਕਰਨੇ ਸੌਖੇ ਹਨ ਪਰ ਅੰਤਰੀਵ ਅਰਥਾਂ ਦੀ ਵੀਚਾਰ ਕਰਨੀ ਬਹੁਤ ਹੀ ਔਖੀ ਹੈ । ਪੁਰਾਤਨ ਟੀਕਾਕਾਰਾਂ ਨੇ ਇਸ ਸ਼ਬਦ ਨੂੰ ਕਈ ਵੰਨਗੀਆਂ ਵਿਚ ਅਰਥਾਇਆ ਹੈ ਪਰ ਹਰੇਕ ਪਾਠਕ ਉਨ੍ਹਾਂ ਨੂੰ ਨਹੀਂ ਸਮਝ ਸਕਦਾ । ਸ਼ਬਦਾਰਥੀ ਵਿਦਵਾਨਾਂ ਨੇ ਅੱਖਰੀ ਅਰਥ ਹੀ ਕੀਤੇ ਹਨ ਪਰ ਸ਼ਬਦ ਦਾ ਸਿਧਾਂਤ ਸੰਖੇਪ ਰੂਪ ਵਿੱਚ ਇਉਂ ਵਰਨਣ ਕੀਤਾ ਹੈ:-

"ਰਾਮ-ਨਾਮ ਅਸੰਭਵ ਨੂੰ ਸੰਭਵ ਕਰ ਸਕਦਾ ਹੈ ; ਭਾਵ ਸਾਡੇ ਜੀਵਨ ਨੂੰ ਪਲਟਾ ਦਿੰਦਾ ਹੈ ਜੋ ਚਿਤ-ਚੇਤੇ ਵਿਚ ਭੀ ਨਹੀਂ ਹੁੰਦਾ ।"

ਜੇ ਇਸ ਸ਼ਬਦ ਦੀ ਹਰੇਕ ਪੰਕਤੀ ਦੇ ਭਾਵਕ ਅਰਥ-ਭੇਦਾਂ ਦੇ ਨਿਰਣੈ ਕਰਨ ਲਗੀਏ ਤਾਂ ਕਈ ਪੰਨੇ ਭਰੇ ਜਾਣੇ ਸਨ । ਇਸ ਤੋਂ ਸੰਕੋਚ ਕਰਦਿਆਂ ਬਹੁਤੇ ਦਾਰਸ਼ਨਿਕ ਵੀਚਾਰਾਂ ਨਾਲੋਂ ਅਧਿਆਤਮਿਕ ਤੌਰ ਤੇ ਬਝਵੇਂ ਅਰਥਾਂ ਦੀ ਇਕ ਸੇਧ ਅਪਨਾਉਣ ਲਈ ਸਰਲ ਅਰਥ ਕਰ ਦਿਤੇ ਹਨ।

ਇਸ ਸ਼ਬਦ ਵਿਚ ਅਸਚਰਜ ਗੱਲਾਂ ਸੁਣਾ ਕੇ ਪਰਮ ਪਦਵੀ ਪ੍ਰਾਪਤ ਕਰਨ ਵਾਲੀ ਜੋ ਬੁਝਾਰਤ ਪਾਈ ਸੀ, ਉਸ ਭੇਦ ਨੂੰ ਭਗਤ ਜੀ ਨੇ ਅੰਤਲੇ ਪਦੇ ਵਿਚ 'ਰਾਮੁ ਰਮਤ ਤਿਸੁ ਸਭੁ ਕਿਛੁ ਸੂਝੈ' ਰਾਹੀਂ

ਆਪ ਹੀ ਖੋਲ੍ਹ ਦਿੱਤਾ ਹੈ। 'ਪ੍ਰਭ ਕੈ ਸਿਮਰਨਿ ਸਭੁ ਕਿਛੁ ਸੁਝੈ' ਵਾਲਾ ਭਾਵ ਹਿਰਦੇ ਵਿਚ ਧਾਰਨ ਨਾਲ ਸਾਡੇ ਜੀਵਨ ਵਿਚ ਤਬਦੀਲੀ ਆ ਸਕਦੀ ਹੈ। ਅਸੰਭਵ ਗੱਲਾਂ ਭੀ ਸੰਭਵ ਹੋ ਸਕਦੀਆਂ ਹਨ :-

**ਕਹਤ ਕਬੀਰ ਪੰਚ ਜੋ ਚੂਰੇ ॥ ਤਿਨ ਤੇ ਨਾਹਿ ਪਰਮ ਪਦੁ ਦੂਰੇ ॥** [ਪੰਨਾ ੪੭੮

## ਆਸਾ ਸ੍ਰੀ ਕਬੀਰ ਜੀਉ ਕੇ ਤਿਪਦੇ ੮ ਦੁਤੁਕੇ ੭ ਇਕਤੁਕਾ ੧

**੧ਓ ਸਤਿਗੁਰ ਪ੍ਰਸਾਦਿ ॥ ਬਿੰਦੁ ਤੇ ਜਿਨਿ ਪਿੰਡੁ ਕੀਆ, ਅਗਨਿ ਕੁੰਡ ਰਹਾਇਆ ॥ ਦਸ ਮਾਸ ਮਾਤਾ ਉਦਰਿ ਰਾਖਿਆ, ਬਹੁਰਿ ਲਾਗੀ ਮਾਇਆ ॥੧॥ ਪ੍ਰਾਨੀ! ਕਾਹੇ ਕਉ ਲੋਭਿ ਲਾਗੇ, ਰਤਨ ਜਨਮੁ ਖੋਇਆ ॥ ਪੂਰਬ ਜਨਮਿ, ਕਰਮ ਭੂਮਿ, ਬੀਜੁ ਨਾਹੀ ਬੋਇਆ ॥੧॥ ਰਹਾਉ ॥ ਬਾਰਿਕ ਤੇ ਬਿਰਧਿ ਭਇਆ, ਹੋਨਾ ਸੋ ਹੋਇਆ ॥ ਜਾ ਜਮੁ ਆਇ ਝੋਟ ਪਕਰੈ, ਤਬਹਿ ਕਾਹੇ ਰੋਇਆ ॥੨॥ ਜੀਵਨੈ ਕੀ ਆਸ ਕਰਹਿ, ਜਮੁ ਨਿਹਾਰੈ ਸਾਸਾ ॥ ਬਾਜੀਗਰੀ ਸੰਸਾਰੁ ਕਬੀਰਾ, ਚੇਤਿ ਢਾਲਿ ਪਾਸਾ ॥੩॥੧॥੨੩॥**

### ਉਚਾਰਨ ਸੇਧ

**ਬਿੰਦੀ ਸਹਿਤ:** ਜਾਂ, ਕਰਹਿਂ

**ਪਦ ਅਰਥ :** ਬਿੰਦੁ ਤੇ-(ਬੀਰਜ ਦੀ ਇਕ) ਬੂੰਦ ਤੋਂ। ਜਿਨਿ-ਜਿਸ (ਸਿਰਜਣਹਾਰ) ਨੇ। ਪਿੰਡੁ-ਸਰੀਰ। ਅਗਨਿ ਕੁੰਡ-(ਜਠਰ) ਅਗਨੀ ਦੇ ਕੁੰਡ ਵਿਚ। ਉਦਰਿ-ਪੇਟ ਵਿਚ। ਖੋਇਆ-ਗਵਾ ਲਿਆ। ਰਹਾਇਆ-ਰਖਿਆ ਕੀਤੀ, ਬਚਾਇਆ। ਪੂਰਬ ਜਨਮਿ ਕਰਮ-ਪਿਛਲੇ ਜਨਮ ਵਿਚ ਕੀਤੇ ਕਰਮ। ਭੂਮਿ-(ਸਰੀਰ ਰੂਪੀ)। ਨਾਹੀ ਬੋਇਆ-ਨਹੀਂ ਬੀਜਿਆ। ਝੋਟ-ਚੋਟੀ ਤੋਂ। ਤਬਹਿ-ਤਦੋਂ। ਕਰਹਿ-(ਤੂੰ) ਕਰਦਾ ਹੈਂ। ਨਿਹਾਰੈ-ਵੇਖਦਾ ਹੈ। ਬਾਜੀਗਰੀ-ਬਾਜ਼ੀਗਰ ਦੀ ਖੇਡ। ਚੇਤਿ-ਸਿਮਰਨ ਕਰ। ਢਾਲਿ ਪਾਸਾ-ਪਾਸਾ ਸੁੱਟ।

**ਅਰਥ :** (ਹੇ ਪ੍ਰਾਣੀ !) ਜਿਸ (ਸਿਰਜਣਹਾਰ) ਨੇ (ਬੀਰਜ ਦੀ ਇਕ) ਬੂੰਦ ਤੋਂ (ਤੇਰਾ) ਸਰੀਰ ਬਣਾਇਆ (ਅਤੇ ਜਠਰ) ਅਗਨੀ ਦੇ ਕੁੰਡ ਵਿਚ (ਤੈਨੂੰ) ਬਚਾਇਆ, (ਫਿਰ) ਦਸ ਮਹੀਨੇ ਮਾਤਾ ਦੇ ਪੇਟ ਵਿਚ ਰਖਿਆ (ਪਰ ਬਾਹਰ ਆਉਂਦੇ ਹੀ) ਫਿਰ (ਤੈਨੂੰ) ਮਾਇਆ ਚੰਬੜ ਗਈ।੧।

(ਹੇ ਪ੍ਰਾਣੀ ! (ਤੂੰ) ਕਾਹਦੇ ਲਈ ਲੋਭ ਵਿਚ ਲਗ ਕੇ ਰਤਨਾਂ (ਤੋਂ ਵੱਧ ਅਮੋਲਕ) ਜਨਮ ਗੁਆ ਲਿਆ ਹੈ ?। (ਇਉਂ ਪ੍ਰਤੀਤ ਹੁੰਦਾ ਹੈ ਕਿ ਤੂੰ) ਪਿਛਲੇ ਜਨਮ ਵਿਚ ਕਰਮਾਂ ਦੀ ਧਰਤੀ ਵਿਚ (ਨਾਮ ਦਾ ਕੋਈ) ਬੀਜ ਨਹੀਂ ਬੀਜਿਆ।੧। ਰਹਾਉ।

(ਹੇ ਜੀਵ! ਤੂੰ)ਬੱਚੇ ਤੋਂ ਬੁੱਢਾ ਹੋ ਗਿਆ, (ਜੋ ਕੁਝ)ਹੋਣਾ ਸੀ ਹੋ ਗਿਆ। ਜਦੋਂ ਜਮ ਆ ਕੇ (ਤੈਨੂੰ) ਚੋਟੀ ਤੋਂ ਪਕੜੇਗਾ ਉਸ ਵੇਲੇ ਕਿਸ ਲਈ ਰੋਵੇਂਗਾ ? (ਓਦੋਂ ਤੇਰਾ ਰੋਣਾ ਕਿਸੇ ਅਰਥ ਨਹੀਂ ਹੋਵੇਗਾ)।੨।

(ਹੇ ਭਾਈ ! ਤੂੰ ਬੁੱਢਾ ਹੋ ਗਿਆ ਹੈਂ ਪਰ ਅਜੇ ਤੂੰ ਹੋਰ) ਜੀਉਣ ਦੀ ਆਸਾ ਕਰਦਾ ਹੈਂ (ਜਦੋਂ ਕਿ) ਜਮ ਤੇਰੇ ਸਾਸ ਵੇਖ ਰਿਹਾ ਹੈ (ਭਾਵ ਕਿਸੇ ਵੇਲੇ ਭੀ ਸੁਆਸ ਮੁਕਣ ਤੇ ਉਹ ਤੇਰੇ ਦੁਆਲੇ ਹੋ ਜਾਵੇਗਾ)। ਕਬੀਰ (ਜੀ ਫੁਰਮਾਉਂਦੇ ਹਨ ਕਿ ਹੇ ਪ੍ਰਾਣੀ ! ਇਹ) ਸੰਸਾਰ ਬਾਜ਼ੀਗਰ ਵਾਲੀ ਖੇਡ ਵਾਂਗੂੰ ਹੈ

(ਤੂੰ ਪਰਮੇਸ਼ਰ ਦਾ) ਸਿਮਰਨ ਕਰ (ਇਸ ਤਰ੍ਹਾਂ ਜੀਵਨ ਬਾਜ਼ੀ ਦਾ) ਪਾਸਾ ਢਾਲ (ਭਾਵ ਨਾਮ-ਸਿਮਰਨ ਕਰ, ਇਸ ਤਰ੍ਹਾਂ ਤੂੰ ਮਨੁੱਖਾ-ਜਨਮ ਦੀ ਬਾਜ਼ੀ ਜਿੱਤ ਲਵੇਂਗਾ) ।੩।੧।੧੩।

ਅਰਥ ਭੇਦ ਅਤੇ ਨਿਰਣੈ

**ਪੂਰਬ ਜਨਮਿ ਕਰਮ ਭੂਮਿ ਬੀਜੁ ਨਾਹੀ ਬੋਇਆ ॥**

ਵੱਖ ਵੱਖ ਅਰਥ :

੧. (ਜਾਪਦਾ ਹੈ ਕਿ) ਪਿਛਲੇ ਜਨਮ ਵਿਚ (ਤੂੰ) ਕਰਮ ਭੂਮੀ (ਰੂਪ ਮਨੁੱਖਾ ਸਰੀਰ ਪਾ ਕੇ ਇਸ ਵਿਚ ਨਾਮ ਦਾ) ਬੀਜ ਨਹੀਂ ਸੀ ਬੀਜਿਆ । [ਸੰ. ਪੋ.

੨. ਪਿਛਲੇ ਜਨਮ ਵਿਚ (ਕੀਤੇ) ਕਰਮਾਂ ਅਨੁਸਾਰ (ਮਿਲੇ ਇਸ ਮਨੁੱਖਾ) ਸਰੀਰ ਵਿਚ ਕਿਉਂ ਤੂੰ ਪ੍ਰਭੂ ਦਾ ਨਾਮ-ਰੂਪ ਬੀਜ ਨਹੀਂ ਬੀਜਦਾ ? [ਦਰਪਣ

**ਨਿਰਣੈ** : 'ਬੀਜੁ ਨਾਹੀ ਬੋਇਆ' ਦੇ ਅਰਥ 'ਬੀਜ ਨਾ ਬੀਜਿਆ' ਹੀ ਠੀਕ ਹਨ। ਇਥੇ ਗੱਲ ਪਛਤਾਵੇ ਦੀ ਹੈ ਹੁਕਮ ਦੇਣ ਦੀ ਨਹੀਂ ਹੈ ਇਸ ਲਈ ਨੰ:੨ ਵਾਲੇ ਅਰਥ ਠੀਕ ਨਹੀਂ ਹਨ।

ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਭਗਤ ਜੀ ਨੇ ਜੀਵ ਨੂੰ ਪਿਛਲੇ ਜਨਮ ਦਾ ਹਵਾਲਾ ਦੇ ਕੇ ਚਿਤਾਵਨੀ ਕਰਾਈ ਹੈ ਕਿ ਹੇ ਪ੍ਰਾਣੀ ! ਮਾਇਆ ਮੋਹ ਦੇ ਲੋਭ ਵਿਚ ਲੱਗ ਕੇ ਆਪਣਾ ਰਤਨ-ਜਨਮ ਕਿਉਂ ਗੁਆ ਰਿਹਾ ਹੈ ? ਇਸ ਤੋਂ ਇਉਂ ਜਾਪਦਾ ਹੈ ਜਿਵੇਂ ਕਿ ਤੂੰ ਪਿਛਲੇ ਜਨਮ ਵਿਚ ਭਗਤੀ ਦਾ ਕੋਈ ਬੀਜ ਨਹੀਂ ਸੀ ਬੀਜਿਆ ।

ਇਹ ਸੰਸਾਰ ਬੀਜ਼ੀਗਰ ਦੇ ਤਮਾਸ਼ੇ ਵਾਂਗੂੰ ਹੈ। ਇਸ ਲਈ ਨਾਮ ਸਿਮਰਨ ਦੁਆਰਾ ਜੀਵਨ ਢਾਲਣ ਦੀ ਜਾਚ ਸਿਖਣ ਨਾਲ ਨਿਸ਼ਚੇ ਹੀ ਜੀਵਨ-ਬਾਜ਼ੀ ਜਿੱਤੀ ਜਾ ਸਕਦੀ ਹੈ, ਵਰਨਾ ਜਮਾਂ ਦੇ ਟੇਟੇ ਚੜ੍ਹਿਆ ਹੋਇਆ ਮਨੁੱਖ ਦੁੱਖ ਭੋਗਦਾ ਅਤੇ ਪਛਤਾਉਂਦਾ ਰਹਿੰਦਾ ਹੈ।

**ਆਸਾ ॥ ਤਨੁ ਰੈਨੀ, ਮਨੁ ਪੁਨ ਰਪਿ ਕਰਿ ਹਉ, ਪਾਚਉ ਤਤ ਬਰਾਤੀ ॥ ਰਾਮ ਰਾਇ ਸਿਉ ਭਾਵਰਿ ਲੈ ਹਉ, ਆਤਮ ਤਿਹ ਰੰਗ ਰਾਤੀ ॥੧॥ ਗਾਉ ਗਾਉ ਰੀ ਦੁਲਹਨੀ, ਮੰਗਲਚਾਰਾ ॥ ਮੇਰੇ ਗ੍ਰਿਹ ਆਏ, ਰਾਜਾ ਰਾਮ ਭਤਾਰਾ ॥੧॥ ਰਹਾਉ ॥ ਨਾਭਿ ਕਮਲ ਮਹਿ ਬੇਦੀ ਰਚਿ ਲੇ, ਬ੍ਰਹਮ ਗਿਆਨ ਉਚਾਰਾ ॥ ਰਾਮ ਰਾਇ ਸੋ ਦੂਲਹੁ ਪਾਇਓ, ਅਸ ਬਡਭਾਗ ਹਮਾਰਾ ॥੨॥ ਸੁਰਿਨਰ ਮੁਨਿਜਨ, ਕਉਤਕ ਆਏ, ਕੋਟਿ ਤੇਤੀਸ ਉਜਾਨਾਂ ॥ ਕਹਿ ਕਬੀਰ, ਮੋਹਿ ਬਿਆਹਿ ਚਲੇ ਹੈ, ਪੁਰਖ ਏਕ ਭਗਵਾਨਾ ॥੩॥੨॥੨੪॥**

ਉਚਾਰਨ ਸੇਧ

**ਬਿੰਦੀ ਸਹਿਤ** : ਹਉਂ, ਪਾਂਚਉਂ, ਸਿਉਂ, ਹੈਂ ।

**ਫੁਟਕਲ** : ੧. 'ਪੁਨ ਰਪਿ' ਦੋ ਪਦ ਹਨ, ਇਸ ਲਈ ਜੁੜਤ ਰੂਪ ਵਿਚ 'ਪੁਨਰਪਿ' ਉਚਾਰਨਾ ਠੀਕ ਨਹੀਂ ਹੈ।

੨. 'ਦੂਲਹਨੀ' ਨੂੰ 'ਦੂਲ ਹਨੀ' ਪੜ੍ਹਨਾ ਅਸ਼ੁੱਧ ਹੈ ਕਿਉਂਕਿ ਇਹ ਪਦ ਸੰਬੋਧਨ ਰੂਪ ਵਿਚ ਬਹੁ ਵਚਨ ਦਾ ਸੂਚਕ ਹੈ।

੩. 'ਕਰਿ ਹਉ' ਨੂੰ 'ਕਰਿਹਉ' ਨਹੀਂ ਉਚਾਰਨਾ ਚਾਹੀਦਾ ਹੈ। ਦੋਹਾਂ ਪਦਾਂ ਨੂੰ ਇਕੱਠਾ ਕਰਕੇ ਇਸ ਦੇ ਅਰਥ 'ਕਰੋ' ਕੀਤੇ ਜਾਂਦੇ ਹਨ ਜੋ ਭੁਲੇਖਾ ਪਾਊ ਹਨ। ਗੁਰਬਾਣੀ ਵਿਚ 'ਕਰਿਹੁ' ਪਦ ਇਸ ਸਰੂਪ ਵਿਚ ਉਪਲਬਧ ਹੈ ਪਰ 'ਕਰਿਹਉ' ਜੁੜਤ ਰੂਪ ਵਿਚ ਕਿਤੇ ਭੀ ਨਹੀਂ ਵਰਤਿਆ ਗਿਆ।

੪. 'ਤੇਤੀਸ ਉਜਾਨਾ' ਨੂੰ 'ਤੇਤੀ ਸਉ ਜਾਨਾ' ਪਦ ਛੇਦ ਕਰਕੇ ਉਚਾਰਨਾ ਭੀ ਉਚਿਤ ਨਹੀਂ ਕਿਉਂਕਿ ਗੁਰਬਾਣੀ ਵਿਚੋਂ ਸਾਨੂੰ ਇਸ ਬਾਰੇ 'ਤੇਤੀਸ' ਉਚਾਰਨ ਦੀ ਸੇਧ ਮਿਲਦੀ ਹੈ।

**ਪਦ ਅਰਥ** : ਤਨੁ-ਸਰੀਰ। ਰੈਨੀ-ਕਪੜੇ ਰੰਗਣ ਵਾਲੀ ਮੱਟੀ। ਪੁਨ-ਫਿਰ। ਰਪਿ-ਰੰਗਣਾ। ਕਰਿ ਹਉ-ਮੈਂ ਕਰਿਆ (ਕੀਤਾ) ਹੈ। ਪਾਚਉ ਤਤ-ਪੰਜ ਤਤ (ਭਾਵ ਦੈਵੀ ਗੁਣਾਂ ਵਾਲੇ ਸੁਭਾਵ)। ਬਰਾਤੀ-ਜਾਂਞੀ। ਭਾਵਰਿ-ਫੇਰੇ, ਲਾਵਾਂ। ਰੰਗਿ ਰਾਤੀ-ਰੰਗ ਵਿਚ ਰੰਗੀ ਹੋਈ ਹੈ। ਰੀ ਦੂਲਹਨੀ-ਨੀ ਸਜ-ਵਿਆਹੀਓ ਵਹੁਟੀਓ ! ਮੰਗਲਚਾਰਾ-ਖੁਸ਼ੀ ਦੇ ਗੀਤ। ਭਤਾਰਾ-ਖਸਮ। ਨਾਭਿ-ਨਾਭੀ, ਧੁੰਨੀ। ਬੇਦੀ-ਵੇਦੀ, ਹਵਨ ਦੀ ਥੜੀ। ਰਚਿ ਲੇ-ਬਣਾ ਲਏ। ਦੂਲਹੁ-ਲਾੜਾ। ਅਸ-ਅਜਿਹਾ। ਕਉਤਕ ਆਏ-(ਵਿਆਹ ਦੀ) ਲੀਲਾ ਦੇਖਣ ਆਏ। ਕੋਟਿ ਤੇਤੀਸ-ਤੇਤੀ ਕ੍ਰੋੜ (ਦੇਵਤੇ, ਭਾਵ ਸੰਤ ਜਨ)। ਉਜਾਨਾ-ਬੇਬਾਣ, ਵਿਮਾਨ। ਬਿਆਹਿ-ਵਿਆਹ ਕੇ ।

**ਅਰਥ** : ਮੈਂ (ਆਪਣੇ) ਸਰੀਰ ਨੂੰ (ਆਤਮਿਕ ਰੰਗ ਚੜ੍ਹਾਉਣ ਲਈ ਲਿਲਾਰੀ ਦੀ) ਮੱਟੀ ਬਣਾਈ ਹੈ (ਅਤੇ ਇਸ ਵਿਚ ਚੰਗੇ ਗੁਣਾਂ ਦਾ ਰੰਗ ਪਾ ਕੇ) ਫਿਰ (ਆਪਣਾ) ਮਨ ਰੰਗ ਰਹੀ ਹਾਂ (ਅਤੇ) ਪੰਜਾਂ ਤੱਤਾਂ (ਭਾਵ ਸਤ, ਸੰਤੋਖ, ਦਇਆ, ਧਰਮ, ਦੈਵੀ ਗੁਣਾਂ ਵਾਲੇ ਸੁਭਾਵਾਂ ਨੂੰ) ਜਾਂਞੀ (ਬਣਾਇਆ ਹੈ)। ਰਾਮ ਰਾਜੇ (ਭਾਵ ਪਰਮੇਸ਼ਰ) ਨਾਲ (ਮੈਂ) ਫੇਰੇ (ਲਾਵਾਂ) ਲੈ ਰਹੀ ਹਾਂ (ਅਤੇ ਮੇਰੀ) ਆਤਮਾ ਉਸ (ਪਤੀ ਪਰਮਾਤਮਾ ਦੇ) ਰੰਗ ਵਿਚ ਰੰਗੀ ਹੋਈ ਹੈ ।੧।

ਨੀ ਸਜ ਵਿਆਹੀਓ ਵਹੁਟੀਓ ! (ਤੁਸੀਂ ਮੇਰੇ ਅਨੰਦ ਕਾਰਜ ਤੇ) ਖੁਸ਼ੀਆਂ ਦੇ ਗੀਤ ਗਾਓ (ਕਿਉਂਕਿ) ਰਾਜਾ-ਰਾਮ ਪਤੀ (ਪਰਮਾਤਮਾ ਜੀ) ਮੇਰੇ ਘਰ (ਹਿਰਦੇ ਵਿਚ) ਆ ਗਏ ਹਨ ।੧। ਰਹਾਉ ।

(ਹੇ ਸਖੀਓ! ਮੈਂ ਲਾਵਾਂ ਵਾਸਤੇ)ਨਾਭ ਕਮਲ ਵਿਚ ਵੇਦੀ ਬਣਾ ਲਈ ਹੈ(ਅਤੇ ਬਾਹਰਮੁਖੀ ਵੇਦੀ ਦਾ ਮੰਤ੍ਰ ਉਚਾਰਨ ਦੀ ਥਾਂ) ਬ੍ਰਹਮਗਿਆਨ ਦਾ (ਮੰਤ੍ਰ) ਉਚਾਰਨ ਕੀਤਾ ਜਾ ਰਿਹਾ ਹੈ। ਮੇਰੇ ਅਜਿਹੇ ਵੱਡੇ ਭਾਗ (ਜਾਗੇ ਹਨ ਕਿ)ਰਾਮ ਰਾਜੇ(ਪਰਮਾਤਮਾ)ਵਰਗਾ ਲਾੜਾ (ਮੈਨੂੰ) ਪ੍ਰਾਪਤ ਹੋ ਗਿਆ ਹੈ ।੨।

(ਹੇ ਸਹੇਲੀਓ !) ਸ੍ਰੇਸ਼ਟ ਪੁਰਸ਼, ਮੁਨੀ ਜਨ ਅਤੇ ਤੇਤੀ ਕਰੋੜ (ਦੇਵਤੇ ਭਾਵ ਸੰਤ ਜਨ) ਵਿਮਾਨ ਤੇ (ਚੜ੍ਹ ਕੇ ਮੇਰੇ ਵਿਆਹ ਦਾ) ਤਮਾਸ਼ਾ(ਵੇਖਣ ਲਈ) ਆਏ ਹਨ। ਕਬੀਰ ਜੀ ਕਹਿੰਦੇ ਹਨ (ਕਿ ਇਸ ਤਰ੍ਹਾਂ) ਮੈਨੂੰ ਇਕ ਪੁਰਖ ਭਗਵਾਨ ਜੀ ਵਿਆਹ ਕੇ ਲੈ ਚਲੇ ਹਨ ।੩।੨।੨੪।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦੁਆਰਾ ਭਗਤ ਕਬੀਰ ਨੇ ਜੀ ਆਪਣੇ ਆਪ ਨੂੰ ਇਸਤਰੀ ਅਤੇ ਭਗਵਾਨ ਨੂੰ

ਕੰਤ ਰੂਪ ਵਿਚ ਜਾਣਦੇ ਹੋਏ ਵਿਆਹ ਦੇ ਰੂਪਕ ਅਲੰਕਾਰ ਬੰਨ੍ਹ ਕੇ ਪਰਮਾਤਮਾ ਦਾ ਮੇਲ ਦਰਸਾਇਆ ਹੈ। ਜਿਵੇਂ ਵਿਆਹ ਸਮੇਂ ਇਸਤਰੀ ਆਪਣੇ ਤਨ ਨੂੰ ਵੰਨ ਸੁਵੰਨੇ ਕਪੜਿਆਂ ਗਹਿਣਿਆਂ ਤੇ ਸੁਗੰਧੀਆਂ ਨਾਲ ਸੰਵਾਰਦੀ ਤੇ ਸ਼ਿੰਗਾਰਦੀ ਹੈ, ਉਸੇ ਤਰਾਂ ਜੀਵ-ਇਸਤਰੀ ਆਪਣੇ ਮਨ ਨੂੰ ਪ੍ਰਭੂ ਦੀ ਪ੍ਰੇਮ ਰੰਗਣ ਵਿਚ ਰੰਗਦੀ ਹੈ, ਭਾਵ ਲਗਾਤਾਰ ਨਾਮ-ਸਿਮਰਦੀ ਹੈ। ਫਿਰ ਓਹ ਕਿਸੇ ਸਰੀਰ ਨਾਲ ਨਹੀਂ, ਰਾਮ ਰਾਇ ਨਾਲ ਫੇਰੇ ਲੈਂਦੀ ਹੈ। ਉਸ ਵੇਲੇ ਬਰਾਤੀ ਵੀ ਨਿਰੋਲ ਸੰਤ ਜਨ ਹੁੰਦੇ ਹਨ। ਉਨ੍ਹਾਂ ਦੀ ਸੰਗਤ ਨਾਲ ਆਤਮਾ ਤੇ ਜੋ ਰੰਗ ਚੜ੍ਹਦਾ ਹੈ, ਉਹ ਵੀ ਅਸਚਰਜ ਹੁੰਦਾ ਹੈ। ਧਿਆਨ ਲਾ ਕੇ ਸਾਸਗਿਰਾਸ ਨਾਮ ਜਪਣ ਨਾਲ ਮਨ ਵਿਚ ਬ੍ਰਹਮ ਗਿਆਨ ਦਾ ਪ੍ਰਕਾਸ਼ ਹੋ ਜਾਂਦਾ ਹੈ। ਇਹ ਸਾਰੀ ਬਰਕਤ ਨਾਮ ਦੀ ਰੰਗਣ ਵਿਚ ਰੰਗੀਆਂ ਸਖੀਆਂ ਸਹੇਲੀਆਂ ਦੀ ਹੁੰਦੀ ਹੈ ਜਿਨ੍ਹਾਂ ਨੂੰ ਚਾ ਵਿਚ ਆ ਕੇ ਜੀਵ-ਇਸਤਰੀ ਆਖਦੀ ਹੈ "ਗਾਉ ਗਾਉ ਰੀ ਦੁਲਹਨੀ ਮੰਗਲਚਾਰਾ ॥ ਮੇਰੇ ਗ੍ਰਿਹ ਆਏ ਰਾਜਾ ਰਾਮ ਭਤਾਰਾ॥"

ਅਧਿਆਤਮਕ ਮੰਡਲ ਵਿਚ ਕੀਰਤਨ ਦੀ ਧੁਨੀ ਮਨ ਨੂੰ ਇਕ ਸੁਰ ਕਰਨ ਵਿਚ ਸਹਾਇਕ ਹੁੰਦੀ ਹੈ। ਜਦੋਂ "ਰੰਗੁ ਲਗਾ ਮਨਿ ਗੂੜਾ" ਅਥਵਾ "ਅਤਿ ਰਸ ਲਾਲ ਸਗੂੜਾ" ਵਾਲੀ ਅਵਸਥਾ ਬਣ ਜਾਂਦੀ ਹੈ, ਸਾਰੇ ਸੰਸਾਰ ਵਿਚ 'ਭਇਓ ਕਬੀਰ ਕਬੀਰ' ਵਾਲੀ ਪ੍ਰਸਿਧੀ ਹੋ ਜਾਂਦੀ ਹੈ। ਸੋ, ਇਸ ਤਰ੍ਹਾਂ ਦਾ ਕਬੀਰ ਜੀ ਦਾ ਵਿਆਹ 'ਪੁਰਖ ਏਕ ਭਗਵਾਨਾ' ਨਾਲ ਹੋਇਆ ਹੈ, ਜਿਸ ਦਾ ਅਨੰਦ ਆਤਮਿਕ ਮੰਡਲ ਦੇ ਰਸੀਏ ਹੀ ਮਾਣ ਸਕਦੇ ਹਨ।

ਦਰਪਣ ਦੇ ਕਰਤਾ ਨੇ ਇਸ ਸ਼ਬਦ ਦੀ ਤੁਲਨਾ "ਕਰਿ ਕਿਰਪਾ ਅਪਨੈ ਘਰਿ ਆਇਆ॥ ਤਾ ਮਿਲਿ ਸਖੀਆ ਕਾਜੁ ਰਚਾਇਆ॥" (ਆਸਾ ੧) ਵਾਲਾ ਸ਼ਬਦ ਸਾਹਮਣੇ ਰਖ ਕੇ ਇਹ ਦਸਿਆ ਕਿ ਇਹ ਸ਼ਬਦ ਉਚਾਰਨ ਤੋਂ ਪਹਿਲਾਂ ਗੁਰੂ ਨਾਨਕ ਦੇਵ ਜੀ ਪਾਸ ਭਗਤ ਕਬੀਰ ਜੀ ਦਾ ਉਪ੍ਰੋਕਤ ਸ਼ਬਦ ਮੌਜੂਦ ਸੀ। 'ਦਰਪਣ' ਦੇ ਕਰਤਾ ਦੇ ਇਹ ਵੀਚਾਰ ਨਿਰਣੈ ਦੀ ਕਸਵਟੀ ਤੇ ਪੂਰੇ ਨਹੀਂ ਉਤਰਦੇ। ਵੇਰਵੇ ਲਈ ਵੇਖੋ ਇਸੇ ਸਟੀਕ ਦੀ ਪੋਥੀ ਚੌਥੀ ਪੰਨਾ ੫੬੯-੭੦ (ਪਹਿਲੀ ਐਡੀਸ਼ਨ)।

**ਆਸਾ ॥ ਸਾਸੁ ਕੀ ਦੁਖੀ, ਸਸੁਰ ਕੀ ਪਿਆਰੀ, ਜੇਠ ਕੇ ਨਾਮਿ ਡਰਉ ਰੇ ॥ ਸਖੀ ਸਹੇਲੀ ਨਨਦ ਗਹੇਲੀ, ਦੇਵਰ ਕੈ ਬਿਰਹਿ ਜਰਉ ਰੇ ॥੧॥ ਮੇਰੀ ਮਤਿ ਬਉਰੀ, ਮੈ ਰਾਮੁ ਬਿਸਾਰਿਓ ॥ ਕਿਨ ਬਿਧਿ, ਰਹਨਿ ਰਹਉ ਰੇ ॥ ਸੇਜੈ ਰਮਤੁ, ਨੈਨ ਨਹੀ ਪੇਖਉ, ਇਹੁ ਦੁਖੁ ਕਾ ਸਉ ਕਹਉ ਰੇ ॥੧॥ ਰਹਾਉ ॥ ਬਾਪੁ ਸਾਵਕਾ ਕਰੈ ਲਰਾਈ, ਮਾਇਆ ਸਦ ਮਤਵਾਰੀ ॥ ਬਡੇ ਭਾਈ ਕੈ ਜਬ ਸੰਗਿ ਹੋਤੀ, ਤਬ ਹਉ ਨਾਹ ਪਿਆਰੀ ॥੨॥ ਕਹਤ ਕਬੀਰ ਪੰਚ ਕੋ ਝਗਰਾ, ਝਗਰਤ ਜਨਮੁ ਗਵਾਇਆ ॥ ਝੂਠੀ ਮਾਇਆ ਸਭੁ ਜਗੁ ਬਾਧਿਆ, ਮੈ ਰਾਮ ਰਮਤ ਸੁਖੁ ਪਾਇਆ ॥੩॥੩॥੨੫॥**

## ਉਚਾਰਨ ਸੇਧ

**ਬਿੰਦੀ ਸਹਿਤ :** ਡਰਉਂ, ਜਰਉਂ, ਰਹਉਂ, ਪੇਖਉਂ, ਕਹਉਂ, ਹਉਂ।

**ਪਦ ਅਰਥ :** ਸਾਸੁ-ਸੱਸ (ਮਾਇਆ)। ਸਸੁਰ-ਸੌਹਰਾ, (ਸਰੀਰਕ ਮੋਹ, ਦੇਹ ਅਧਿਆਸ)।

ਜੇਠ-ਜਮ ਭਾਵ ਮੌਤ । ਡਰਉ-ਡਰਦੀ ਹਾਂ । ਸਖੀ ਸਹੇਰੀ-ਹੇ ਮੇਰੀ ਸਖੀਓ ਸਹੇਲੀਓ ! ਨਨਦ-ਨਿਨਾਣਾਂ (ਭਾਵ ਇੰਦ੍ਰੀਆਂ ਨੇ)। ਗਹੇਲੀ-ਫੜ ਲਿਆ ਹੈ। ਦੇਵਰ-ਵੈਰਾਗ। ਬਿਰਹਿ -ਵਿਛੋੜੇ ਵਿਚ। ਜਰਉ-ਸੜ ਰਹੀ ਹਾਂ। ਬਉਰੀ-ਕਮਲੀ। ਰਹਨਿ-ਰਹਿਣੀ (ਜੀਵਨ)। ਰਹਉ-ਰਹਾਂ, ਗੁਜ਼ਾਰਾਂ। ਰਮਤੁ-ਵਸਦਾ ਹੈ। ਨੈਨ-ਨੈਣਾ (ਅੱਖਾਂ) ਨਾਲ। ਨਹੀ ਪੇਖਉ-ਨਹੀਂ ਵੇਖ ਰਹੀ ਹਾਂ। ਕਾ ਸਉ-ਕਿਸ ਪਾਸ। ਕਹਉ-ਆਖਾਂ। ਬਾਪੁ-ਸਰੀਰ। ਸਾਵਕਾ-ਸਾਬਕਾ, ਪਿਛਲਾ। ਮਤਰੇਆ (ਸਰੀਰ)। ਮਤਵਾਰੀ-ਮਸਤ। ਬਡੇ ਭਾਈ-ਭਾਵ ਗਿਆਨ। ਨਾਹ-ਪਤੀ (ਪਰਮੇਸ਼ਰ) ਪੰਚ ਕੋ ਝਗਰਾ-ਪੰਜਾਂ (ਕਾਮ, ਕ੍ਰੋਧ ਆਦਿ) ਨਾਲ ਲੜਾਈ ਝਗੜਾ ਹੈ। ਬਾਧਿਆ-ਬੱਝਾ ਹੋਇਆ। ਰਮਤ-ਸਿਮਰਦਿਆਂ ।

**ਅਰਥ:** ਹੇ ਭਾਈ ! (ਮੈਂ) ਮਾਇਆ (ਅਵਿਦਿਆ) ਦੀ ਦੁੱਖੀ (ਕੀਤੀ ਹੋਈ ਹਾਂ), ਸਰੀਰਕ ਮੋਹ ਦੀ ਪਿਆਰੀ ਹਾਂ (ਅਤੇ) ਮੌਤ ਦੇ ਨਾਂ ਤੋਂ (ਭਾਵ ਜਮਾਂ ਦੇ ਭੈ) ਤੋਂ ਡਰਦੀ ਹਾਂ। ਹੇ ਮੇਰੀ ਸਖੀ ਸਹੇਲੀਓ (ਸਤਿ ਸੰਗੀਓ !) ਇੰਦ੍ਰੀਆਂ ਨੇ (ਮੈਨੂੰ) ਪਕੜਿਆ ਹੋਇਆ ਹੈ (ਭਾਵ,ਇਨ੍ਹਾਂ ਦੇ ਰਸ ਨੇ ਮੈਨੂੰ ਵਸ ਵਿਚ ਕੀਤਾ ਹੋਇਆ ਹੈ) ਅਤੇ ਵੈਰਾਗ ਦੇ ਵਿਛੋੜੇ ਵਿਚ ਮੈਂ ਸੜ ਰਹੀ ਹਾਂ ।੧।

(ਹੇ ਸਹੇਲੀਓ !) ਮੇਰੀ ਮਤਿ ਕਮਲੀ ਹੋ ਗਈ ਹੈ (ਕਿਉਂਕਿ ਮੈਂ) ਪਰਮਾਤਮਾ ਨੂੰ ਵਿਸਾਰ ਦਿਤਾ ਹੈ (ਹੁਣ ਮੈਂ) ਕਿਸ ਤਰ੍ਹਾਂ (ਆਪਣਾ) ਜੀਵਨ ਗੁਜ਼ਾਰਾਂ ?। (ਉਹ ਪਰਮਾਤਮਾ ਮੇਰੀ) ਸੇਜਾ (ਅੰਤਹਕਰਣ ਉਤੇ) ਵਸਦਾ ਹੈ (ਪਰ ਮੈਂ ਉਸ ਨੂੰ) ਅੱਖਾਂ ਨਾਲ ਵੇਖ ਨਹੀਂ ਰਹੀ, ਇਹ ਦੁੱਖ (ਮੈਂ) ਕਿਸ ਅੱਗੇ ਦੱਸਾਂ।੧। ਰਹਾਉ।

ਮਤ੍ਰੇਆ ਪਿਉ (ਭਾਵ ਮੇਰੇ ਨਾਲ ਜੰਮਿਆ ਸਰੀਰ, ਮੇਰੇ ਨਾਲ ਹਰ ਵੇਲੇ) ਲੜਾਈ ਕਰਦਾ ਹੈ (ਭਾਵ ਖਾਣ-ਪੀਣ ਲਈ ਮੰਗਦਾ ਹੈ), ਮਾਇਆ ਸਦਾ (ਆਪਣੇ ਨਸ਼ੇ ਵਿਚ ਮੈਨੂੰ) ਮਸਤ ਰਖਦੀ ਹੈ (ਪਰ) ਜਦੋਂ (ਮੈਂ) ਵਡੇ ਵੀਰ (ਭਾਵ ਅਪ੍ਰੋਕਸ਼ ਗਿਆਨ) ਦੇ ਨਾਲ ਰਹਿੰਦੀ ਸਾਂ ਤਦੋਂ ਮੈਂ ਪਤੀ-ਪਰਮਾਤਮਾ ਨੂੰ ਪਿਆਰੀ (ਲਗਦੀ) ਸਾਂ ।੨।

ਕਬੀਰ ਜੀ ਕਹਿੰਦੇ ਹਨ ਕਿ (ਸਾਰਾ) ਝਗੜਾ (ਲੜਾਈ) ਪੰਜਾਂ (ਕਾਮ, ਕ੍ਰੋਧ ਆਦਿ ਵੈਰੀਆਂ) ਨਾਲ ਹੈ (ਅਤੇ ਇਨ੍ਹਾਂ ਨਾਲ) ਝਗੜਦਿਆਂ (ਪ੍ਰਾਣੀਆਂ ਨੇ ਆਪਣਾ ਅਮੋਲਕ) ਜਨਮ ਗੁਆ ਲਿਆ। (ਹੇ ਸਖੀਓ !) ਝੂਠੀ ਮਾਇਆ ਨੇ ਸਾਰਾ ਸੰਸਾਰ ਬੱਧਾ ਹੋਇਆ ਹੈ (ਪਰ ਮੈਂ) ਰਾਮ-ਨਾਮ ਸਿਮਰਦਿਆਂ (ਸਦੀਵੀ) ਸੁਖ ਪ੍ਰਾਪਤ ਕਰ ਲਿਆ ਹੈ ।੩।੩।੨੫।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦੇ ਪੁਰਾਤਨ ਟੀਕਾਕਾਰਾਂ ਨੇ ਕਈ ਅਰਥ ਕੀਤੇ ਹਨ। ਜਿਨ੍ਹਾਂ ਪਦਾਂ ਦੇ ਲਛਣਾਂ ਬ੍ਰਿਤੀ ਦੁਆਰਾ ਅਰਥ ਕੀਤੇ ਹਨ, ਉਨ੍ਹਾਂ ਦੀ ਵੰਨਗੀ ਇਉਂ ਹੈ :-

੧. ਸਾਸੁ-ਅਵਿਦਿਆ, ਮਾਇਆ ।

੨. ਸਸੁਰ-ਦੇਹ ਅਧਿਆਸ, ਅਗਿਆਨ,ਸੁਧ ਬ੍ਰਹਮ, ਪਰਮਾਤਮਾ ।

੩ ਜੇਠ-ਧਰਮ ਰਾਜ, ਗੁਰੂ, ਹੰਕਾਰ, ਕਾਲ।

੪. ਸਖੀ ਸਹੇਲੀ-ਸੰਤ ਜਨ, ਗਿਆਨ ਤੇ ਜਗਿਆਸੂ, ਸ਼ਰਧਾ ਤੇ ਵਿਸ਼ਨੂ ਭਗਤੀ ਰੂਪ। ਸਹੇਲੀ-ਇੰਦ੍ਰੀਆਂ ਇੰਦ੍ਰੇ, ਬ੍ਰਿਤੀਆਂ।

੫. ਨਨਦ-ਇੰਦ੍ਰੀਆਂ, ਚੇਤਨ ਤੇ ਮਾਇਆ ਦੀ ਸੰਧ, ਕੁਬੁੱਧੀ।

੬. ਦੇਵਰ-ਵੈਰਾਗ, ਵਿਚਾਰ, ਕੂਟਸਥ, ਸੁਧਚਿਤ, ਪਿੰਡੀਮਨੁ, ਵਿਵੇਕ।

੭. ਬਾਪੁ ਸਾਬਕਾ-ਸਰੀਰ ਪਹਿਲਾ, ਸਕਾ ਪਿਉ, ਮਾਇਆ, ਮਤ੍ਰੇਆ ਪਤੀ, ਸਰੀਰ।

੮. ਮਾਇਆ -ਧਨ ਪਦਾਰਥ, ਅਵਿਦਿਆ,ਬੁੱਧੀ ਰੂਪ ਮਾਤਾ, ਖ਼ੁਦਗਰਜ਼ੀ।

੯. ਬਡੇ ਭਾਈ-ਪੁਰਖ ਗਿਆਨ, ਸਾਦਿਕਾਂ ਦੇ ਵਿਚਾਰ ਕੂਟਸਥ, ਸ਼ੁੱਧ ਸੰਕਲਪ, ਗਿਆਨ।

੧੦. ਪੰਚ-ਪੰਜ ਕਾਮਆਦਿਕ, ਪੰਜ ਕ੍ਰੋਧ, ਪੰਜ ਕਲੇਸ਼, ਪੰਜ ਭੂ ਆਤਮਾ।

ਮਾਇਆ ਨੇ ਸਾਰੇ ਜਗਤ ਨੂੰ ਆਪਣੇ ਕਲਾਵੇ ਵਿਚ ਲਿਆ ਹੋਇਆ ਹੈ। ਮਾਇਆ ਕਰਕੇ ਹੀ ਅਗਿਆਨਤਾਦਾ ਹਨ੍ਹੇਰਾ ਫੈਲਿਆ ਹੋਇਆ ਹੈ। ਇਸ ਅੰਧਕਾਰ ਵਿਚ 'ਰਾਜਾਂ ਰੰਕ ਦੋਊ ਮਿਲਿ ਰੋਈ ਹੈ' ਵਾਲੀ ਅਵਸਥਾ ਬਣੀ ਹੋਈ ਹੈ, ਇਸ ਲਈ ਕੋਈ ਜੀਵ ਭੀ ਸੁਖੀ ਨਹੀਂ ਦਿਸਦਾ। ਮਾਇਆ ਨੇ ਮਨੁੱਖ ਦੀ ਮੱਤਿ ਨੂੰ ਬਉਰਾ ਕੀਤਾ ਹੋਇਆ ਹੈ ਜਿਸ ਕਰਕੇ ਪ੍ਰਭੂ ਵਿਸਰ ਗਿਆ ਹੈ। ਜਦੋਂ ਤਕ ਅਸੁਰੀ ਗੁਣ ਨਾਸ਼ ਨਹੀਂ ਹੁੰਦੇ, ਦੈਵੀ ਗੁਣਾਂ ਦਾ ਵਿਕਾਸ ਨਹੀਂ ਹੁੰਦਾ ਤੇ ਸੁਖੀ-ਜੀਵਨ ਵਿਚ ਵਿਘਨ ਪਿਆ ਰਹਿੰਦਾ ਹੈ।

ਭਗਤ ਜੀ ਵਾਗੂੰ ਗੁਰੂ ਸਾਹਿਬਾਂ ਨੇ ਵੀ 'ਸਾਸੁ' ਤੇ ਜਿਠੇਰੇ' ਆਦਿ ਪਦਾਂ ਦੀ ਵਰਤੋਂ ਆਪਣੀ ਰਚਨਾ ਵਿਚ ਕੀਤੀ ਹੈ, ਜਿਵੇਂ :

**੧. ਸਾਸੁ ਬੁਰੀ ਘਰਿ ਵਾਸੁ ਨ ਦੇਵੈ, ਪਿਰ ਸਿਉ ਮਿਲਣ ਨ ਦੇਇ ਬੁਰੀ॥ [ਪੰ. ੩੫੫**

**੨. ਸਾਸੁ ਦਿਵਾਨੀ ਬਾਵਰੀ ਸਿਰ ਤੇ ਸੰਕ ਟਲੀ ॥ [ਪੰਨਾ ੯੩੧**

**੩. ਸਸੁ ਤੇ ਪਿਰਿ ਕੀਨੀ ਵਾਖਿ ॥ [ਪੰਨਾ ੩੭੦**

**੪. ਸਾਸੁ ਵਿਰਾਇਣਿ ਨਾਨਕ ਜੀਉ, ਸਹੁਰਾ ਵਾਦੀ, ਜੇਠੋ ਪਉ ਪਉ ਲੂਹੇ॥**
**ਹਭੇ ਭਸੁ ਪੁਣੇਦੇ ਵਤਨੁ, ਜਾ ਮੈ ਸਜਣੁ ਤੂਹੈ ॥ [ਪੰਨਾ ੯੬੩**

ਸਿਧਾਂਤ ਇਹ ਹੈ ਕਿ ਮਾਇਆ ਬੰਧਨਾਂ ਵਿਚ ਪਾਉਣ ਵਾਲੀ ਅਤੇ ਕਾਲ ਦੇ ਜਾਲ ਵਿਚ ਫਸਾਉਣ ਵਾਲੀ ਹੈ। ਇਸ ਤੋਂ ਛੁਟਕਾਰਾ ਪਾਉਣ ਦੀ ਇਕੋ ਇਕ ਜੁਗਤੀ ਹੈ ਜੋ ਭਗਤ ਜੀ ਨੇ ਅੰਤਲੀ ਪੰਕਤੀ ਵਿਚ ਨਿਰੂਪਣ ਕਰ ਦਿੱਤੀ ਹੈ :-

**ਝੂਠੀ ਮਾਇਆ ਸਭੁ ਜਗ ਬਾਧਿਆ, ਮੈ ਰਾਮ ਰਮਤ ਸੁਖੁ ਪਾਇਆ ॥**

ਭਾਵ ਨਾਮ-ਸਿਮਰਨ ਨਾਲ ਸਦੀਵੀ ਸੁਖ ਪ੍ਰਾਪਤ ਹੋ ਸਕਦਾ ਹੈ।

**ਆਸਾ ॥ ਹਮ ਘਰਿ ਸੂਤੁ ਤਨਹਿ ਨਿਤ ਤਾਨਾ, ਕੰਠਿ ਜਨੇਊ ਤੁਮਾਰੇ ॥ ਤੁਮ੍ ਤਉ ਬੇਦ ਪੜਹੁ ਗਾਇਤ੍ਰੀ, ਗੋਬਿੰਦੁ ਰਿਦੈ ਹਮਾਰੇ ॥੧॥ ਮੇਰੀ ਜਿਹਬਾ ਬਿਸਨੁ, ਨੈਨ ਨਾਰਾਇਨ, ਹਿਰਦੈ ਬਸਹਿ ਗੋਬਿੰਦਾ ॥ ਜਮ ਦੁਆਰ ਜਬ ਪੂਛਸਿ ਬਵਰੇ, ਤਬ ਕਿਆ ਕਹਸਿ ਮੁਕੰਦਾ ॥੧॥ ਰਹਾਉ ॥ ਹਮ ਗੋਰੂ, ਤੁਮ ਗੁਆਰ ਗੁਸਾਈ, ਜਨਮ ਜਨਮ**

**ਰਖਵਾਰੇ ॥ ਕਬਹੂੰ ਨ ਪਾਰ ਉਤਾਰਿ ਚਰਾਇਹੁ, ਕੈਸੇ ਖਸਮ ਹਮਾਰੇ ॥੨॥ ਤੂੰ ਬਾਮ੍ਹਨੁ, ਮੈ ਕਾਸੀ ਕ ਜੁਲਹਾ, ਬੂਝਹੁ ਮੋਰ ਗਿਆਨਾ ॥ ਤੁਮ੍ ਤਉ ਜਾਚੇ ਭੂਪਤਿ ਰਾਜੇ, ਹਰਿ ਸਉ ਮੋਰ ਧਿਆਨਾ ॥੩॥੪॥੨੬॥**

ਉਚਾਰਨ ਸੇਧ

**ਬਿੰਦੀ ਸਹਿਤ** : ਤਨਹਿ, ਬਸਹਿੰ, ਗੁਸਾਈਂ, ਸਉਂ।

**ਫੁਟਕਲ** : ੧. 'ਚਰਾਇਹੁ' ਦਾ 'ਰ' ਭਾਰਾ ਕਰਕੇ ਨਹੀਂ ਬੋਲਣਾ ਚਾਹੀਦਾ ਹੈ, ਇਸ ਤਰ੍ਹਾਂ ਦੇ ਉਚਾਰਨ ਨਾਲ ਅਰਥ ਬਦਲ ਜਾਵੇਗਾ।

੨. ਅਕਾਲੀ ਕੌਰ ਸਿੰਘ ਜੀ ਨੇ ਤਤਕਰੇ ਵਿਚ ਅਤੇ ਪੰ. ਨਰੈਣ ਸਿੰਘ ਨੇ ਆਪਣੇ ਰਚਿਤ ਗੁ. ਗ੍ਰੰ. ਸ. ਸਟੀਕ ਵਿਚ 'ਕਾਸੀ ਕ' ਦੀ ਥਾਂ 'ਕਾਸੀ ਕਾ' ਪਾਠ ਅੰਕਿਤ ਕੀਤਾ ਹੈ ਜੋ ਕਿ ਠੀਕ ਨਹੀਂ ਜਾਪਦਾ। ਗੁਰਬਾਣੀ ਵਿਆਕਰਣ ਅਨੁਸਾਰ 'ਕ' ਯੋਜਕ ਸ਼ਬਦਾਂ ਦੇ ਅੰਤ ਵਿਚ ਵਰਤਿਆ ਜਾਂਦਾ ਹੈ।

**ਪਦ ਅਰਥ** : ਸੂਤ-ਸੂਤਰ। ਤਨਹਿ-ਤਣਦੇ ਹਨ। ਤਾਨਾ-ਤਾਣਾ। ਕੰਠਿ-ਗਲ ਵਿਚ। ਜਨੇਊ-ਸੂਤਰ ਦੀਆਂ ਕੁਝ ਤੰਦਾਂ ਦਾ ਵਟਿਆ ਹੋਇਆ ਧਾਗਾ। ਵੇਦ ਗਾਇਤ੍ਰੀ-ਵੇਦ ਦਾ ਗਾਇਤ੍ਰੀ ਮੰਤ੍ਰ। ਜਿਹਬਾ-ਜ਼ਬਾਨ। ਬਿਸਨੁ-ਵਿਸ਼ਨੂੰ। ਨੈਨ-ਅੱਖਾਂ। ਬਵਰੇ-ਝਲੇ। ਮੁਕੰਦਾ-ਮੁਕਤੀ ਦਾ ਦਾਤਾ। ਗੋਰੂ-ਗਊਆਂ। ਗੁਆਰ-ਗੁਆਲਾ। ਚਰਾਇਹੁ-ਚਰਾਇਆ। ਖਸਮ-ਮਾਲਕ। ਕਾਸੀਕ-ਕਾਸ਼ੀ ਦਾ। ਜੁਲਹਾ-ਜੁਲਾਹਾ। ਜਾਚੇ-ਮੰਗੇ।

**ਅਰਥ** : (ਹੇ ਬ੍ਰਾਹਮਣ !) ਤੇਰੇ ਗਲ ਵਿਚ (ਕੁਝ ਗਿਣਵੇਂ ਧਾਗਿਆਂ ਦਾ ਵਟਿਆ ਹੋਇਆ) ਜਨੇਊ ਹੈ (ਪਰ) ਸਾਡੇ ਘਰ ਹਰ ਰੋਜ਼ (ਸੂਤਰ ਦੇ) ਤਾਣੇ ਤਣਦੇ ਹਨ। ਤੁਸੀਂ ਤਾਂ ਵੇਦ ਦਾ ਗਾਇਤ੍ਰੀ (ਮੰਤਰ) ਪੜ੍ਹਦੇ ਹੋ (ਪਰ) ਸਾਡੇ ਹਿਰਦੇ ਵਿਚ ਹੀ ਗੋਬਿੰਦ ਜੀ (ਆਪ ਵਸਦੇ ਹਨ)।੧।

(ਹੇ ਬ੍ਰਾਹਮਣ !) ਮੇਰੀ ਜੀਭ ਉਤੇ ਵਿਸ਼ਨੂੰ, ਨੈਣਾ ਵਿਚ ਨਰਾਇਣ (ਅਤੇ) ਹਿਰਦੇ ਵਿਚ ਗੋਬਿੰਦ ਵਸਦਾ ਹੈ। (ਪਰ ਤੂੰ ਬਾਹਰਮੁੱਖੀ ਚਿੰਨ੍ਹਾਂ ਵਿਚ ਫਸਿਆ ਪਿਆ ਹੈਂ ਅਤੇ ਨਾਮ ਦੀ ਦਾਤ ਤੋਂ ਸਖਣਾ ਹੈਂ)। (ਹੇ ਬ੍ਰਾਹਮਣ ! ਜਦ ਤੂੰ) ਜਮ ਦੇ ਦੁਆਰ ਤੇ (ਜਾਏਂਗਾ, ਤਾਂ ਉਥੇ) ਮੁਕਤੀ ਦਾ ਦਾਤਾ (ਤੈਥੋਂ) ਪੁਛੇਗਾ, ਓਦੋਂ (ਤੂੰ) ਕੀ ਜਵਾਬ ਦੇਵੇਂਗਾ ॥੧। ਰਹਾਉ।

(ਹੇ ਬ੍ਰਾਹਮਣ ! ਤੁਸੀਂ ਸਾਨੂੰ ਇਹ ਆਖਦੇ ਹੋ ਕਿ) ਅਸੀਂ (ਤੁਹਾਡੀਆਂ) ਗਊਆਂ ਹਾਂ (ਅਤੇ ਤੁਸੀਂ ਸਾਨੂੰ ਚਰਾਉਣ ਵਾਲੇ) ਗੁਆਲੇ ਹੋ (ਅਤੇ ਇਸ ਤਰ੍ਹਾਂ ਤੁਸੀਂ ਆਪਣੇ ਆਪ ਨੂੰ ਸਾਡੇ) ਜਨਮਾਂ ਜਨਮਾਂ ਦੇ ਰਖਵਾਲੇ (ਦਸਦੇ ਹੋ ਪਰ ਅਸਲੀਅਤ ਇਹ ਹੈ ਕਿ ਤੁਸਾਂ) ਕਦੇ ਸਾਨੂੰ ਸੰਸਾਰ ਰੂਪੀ ਨਦੀ (ਤੋਂ) ਪਾਰ ਲਿਜਾ ਕੇ ਚਰਾਇਆ ਨਹੀਂ ਹੈ, ਕਿਸ ਤਰ੍ਹਾਂ ਦੇ ਤੁਸੀਂ ਸਾਡੇ ਮਾਲਕ ਹੋ !।੨।

(ਹੇ ਬ੍ਰਾਹਮਣ ਜੀ ! ਇਸ ਵਿਚ ਕੋਈ ਸੰਦੇਹ ਨਹੀਂ ਕਿ) ਤੂੰ ਬ੍ਰਾਹਮਣ ਹੈਂ (ਅਤੇ) ਮੈਂ ਕਾਂਸੀ ਦਾ ਰਹਿਣ ਵਾਲਾ) ਜੁਲਾਹਾ ਹਾਂ (ਪਰ) ਮੇਰਾ ਗਿਆਨ (ਜੋ ਮੈਂ ਤੁਹਾਨੂੰ ਸਮਝਾ ਰਿਹਾ ਹਾਂ ਉਸ ਨੂੰ) ਸਮਝੋ। ਤੁਸੀਂ ਤਾਂ ਭੂ-ਪਤੀ ਰਾਜਿਆਂ ਤੋਂ ਹੀ (ਦਾਨ) ਮੰਗਦੇ ਰਹਿੰਦੇ ਹੋ (ਪਰ) ਮੇਰਾ ਧਿਆਨ (ਤਾਂ, ਉਸ

ਸਿਰਜਣਹਾਰ ਦਾਤਾਰ) ਨਾਲ ਲਗ ਰਿਹਾ ਹੈ ।੩।੪।੨੬।

## ਅਰਥ ਭੇਦ ਅਤੇ ਨਿਰਣੈ

**ਜਮ ਦੁਆਰਿ ਜਬ ਪੂਛਸਿ ਬਵਰੇ, ਤਬ ਕਿਆ ਕਹਸਿ ਮੁਕੰਦਾ ॥**

ਵਖ ਵਖ ਅਰਥ :

੧. ਓ ਪਾਗਲ ਮੁਕੰਦੇ ! ਜਦੋਂ ਜਮਾਂ ਦੇ ਦਰਬਾਰ (ਵਿਚ ਤੈਥੋਂ ਲੇਖਾ) ਪੁਛਿਆ ਜਾਏਗਾ, ਓਦੋਂ ਕੀ ਕਹੇਂਗਾ । [ਫ਼. ਸ., ਸੰ. ਸ. ਅਤੇ ਪੰ. ਨਰੈਣ ਸਿੰਘ

੨. ਜਦੋਂ (ਤੂੰ) ਜਮਦੁਆਰ (ਜਾ ਖੜੋਏਂਗਾ ਤੇ) ਮੁਕਤੀ ਦਾਤਾ (ਤੈਥੋਂ) ਪੁਛੇਗਾ (ਕਿ ਤੂੰ ਅੰਤਰਮੁਖ ਪ੍ਰਭੂ ਲੱਖਤਾ ਤੋਂ ਸਖਣਾ ਹੈਂ? ਹੇ ਬਾਵਰੇ ਕੀਹ ਜਵਾਬ ਦੇਵੇਂਗਾ ? [ਸੰ. ਪੋ. ਤੇ ਦਰਪਣ

**ਨਿਰਣੈ** : ਇਥੇ 'ਮੁਕੰਦ' ਪਦ ਦੇ ਅਰਥ (ਮੁਕੰਦਾ ਬ੍ਰਾਹਮਣ' ਕਰਨੇ ਠੀਕ ਨਹੀਂ । 'ਮੁਕੰਦਾ' ਪਦ ਦੇ ਅਰਥ 'ਮੁਕਤੀ ਦਾਤਾ' ਹੀ ਠੀਕ ਹਨ। ਭਾਵ ਜਦੋਂ ਮੁਕਤੀ ਦਾ ਦਾਤਾ ਪ੍ਰਭੂ ਤੇਰੇ ਪਾਸੋ ਜਮ ਦੇ ਦੁਆਰੇ ਤੇ (ਲੇਖਾ) ਮੰਗੇਗਾ ਉਸ ਨੂੰ ਕੀ ਜਵਾਬ ਦੇਵੇਂਗਾ ? (ਭਾਵ ਇਥੇ ਤੂੰ ਕਰਮ ਕਾਂਡਾ ਵਿਚ ਫਸਿਆ ਰਿਹਾ, ਰਸਨਾ ਦੁਆਰਾ ਤੂੰ ਪ੍ਰਭੂ ਦਾ ਨਾਮ ਤਾਂ ਸਿਮਰਿਆ ਹੀ ਨਹੀਂ) । ਸੋ ਮੁਕੰਦੇ ਬ੍ਰਾਹਮਣ ਵਾਲੀ ਸਾਖੀ ਕਲਪਨਾ ਤੇ ਅਧਾਰਤ ਹੈ ਅਤੇ ਓਹ ਅਰਥ ਵਿਆਖਿਆ ਨਾਲ ਜੋੜਨੀ ਠੀਕ ਨਹੀਂ ਹੈ ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਭਗਤ ਜੀ ਨੇ ਜਨੇਊ ਅਤੇ ਗਾਇਤ੍ਰੀ ਮੰਤ੍ਰ ਦੇ ਉਪਾਸ਼ਕਾਂ ਨੂੰ ਵਿਅੰਗ ਰੂਪ ਵਿਚ ਟਕੋਰ ਲਾਈ ਹੈ :- "ਹੇ ਬ੍ਰਾਹਮਣ ! ਤੇਰੇ ਗੱਲ ਵਿਚ ਸੂਤਰ ਦੀਆਂ ਕੁਝ ਗਿਣੀਆਂ ਮਿਣੀਆਂ ਤੰਦਾਂ ਦਾ ਵਟਿਆ ਹੋਇਆ ਜਨੇਊ ਹੈ ਪਰ ਮੇਰੇ ਘਰ ਵਿਚ ਮਣਾ ਮੂਹੀਂ ਸੂਤਰ ਦੇ ਤਾਣੇ ਤਣੇ ਪਏ ਹਨ। ਤੂੰ ਰਿਗ ਵੇਦ ਦਾ ਗਾਇਤ੍ਰੀ ਮੰਤ੍ਰ ਪੜ੍ਹਦਾ ਹੈ ਜਿਸ ਨਾਲ ਮੁਕਤੀ ਨਹੀਂ ਮਿਲ ਸਕਦੀ ਪਰ ਮੇਰੀ ਰਸਨਾ ਤੇ ਹਿਰਦੇ ਵਿਚ ਮੁਕਤੀ ਦਾ ਦਾਤਾ ਗੋਬਿੰਦ ਆਪ ਵਸਦਾ ਹੈ । ਹੇ ਬ੍ਰਾਹਮਣ ਜੀ ! ਤੁਸਾਂ ਤਾਂ ਕਦੇ ਭੀ ਅਵਿਦਿਆ ਰੂਪੀ ਨਦੀ ਤੋਂ ਪਾਰ ਲਿਜਾ ਕੇ ਬ੍ਰਹਮ ਦੇ ਦਰਸ਼ਨ ਨਹੀਂ ਕਰਾਏ, ਐਵੇਂ ਹੀ ਸਾਡੇ ਜਨਮਾਂ ਜਨਮਾਂ ਤੋਂ ਰਖਵਾਲਾ ਬਣਨ ਦਾ ਠੇਕਾ ਲੈ ਰਹੇ ਹੋ। ਤੁਸੀਂ ਤਾਂ ਰਾਜਿਆਂ ਦੇ ਦਰ ਤੋਂ ਭੋਜਨ ਮੰਗਦੇ ਰਹਿੰਦੇ ਹੋ ਪਰ ਸਾਡਾ ਧਿਆਨ ਪ੍ਰਭੂ ਵਿਚ ਜੁੜਿਆ ਰਹਿੰਦਾ ਹੈ।

ਸੋ ਕਰਾਂਤੀਕਾਰ ਭਗਤ ਜੀ ਨੇ ਸਮਾਜ ਵਿਚ ਵੱਡਾ ਪਰਿਵਰਤਨ ਲਿਆਂਦਾ। ਇਸ ਨਾਲ ਬ੍ਰਾਹਮਣਾਂ ਨੇ ਜੋ ਜਨੇਊ ਪਾਣ ਦਾ ਵਿਸ਼ੇਸ਼ ਅਧਿਕਾਰ ਆਪਣੇ ਹੱਥ ਵਿਚ ਰਖਿਆ ਸੀ, ਨੂੰ ਵੱਡਾ ਧੱਕਾ ਲੱਗਾ । ਇਸ ਸ਼ਬਦ ਨਾਲ ਮੁਕੰਦੇ ਬ੍ਰਾਹਮਣ ਵਾਲੀ ਸਾਖੀ ਮਨੋ ਕਲਪਿਤ ਜੋੜੀ ਗਈ ਹੈ, ਇਸ ਲਈ ਕਥਾ ਵਾਚਕਾਂ ਨੂੰ ਚੇਤੰਨ ਹੋਣਾ ਚਾਹੀਦਾ ਹੈ ।

**ਆਸਾ ॥ ਜਗਿ ਜੀਵਨੁ ਐਸਾ, ਸੁਪਨੇ ਜੈਸਾ, ਜੀਵਨੁ ਸੁਪਨ ਸਮਾਨੰ ॥ ਸਾਚੁ ਕਰਿ ਹਮ ਗਾਠਿ ਦੀਨੀ, ਛੋਡਿ ਪਰਮਨਿਧਾਨੰ ॥੧॥ ਬਾਬਾ ! ਮਾਇਆ ਮੋਹ ਹਿਤ ਕੀਨ੍ ॥ ਜਿਨਿ, ਗਿਆਨ ਰਤਨੁ ਹਿਰਿ ਲੀਨ੍ ॥ ੧ ॥ ਰਹਾਉ ॥ ਨੈਨ ਦੇਖਿ ਪਤੰਗੁ ਉਰਝੈ, ਪਸੁ ਨ**

**ਦੇਖੈ ਆਗਿ ॥ ਕਾਲ ਫਾਸ ਨ ਮੁਗਧੁ ਚੇਤੈ, ਕਨਿਕ ਕਾਮਿਨਿ ਲਾਗਿ ॥੨॥ ਕਰਿ ਬਿਚਾਰੁ, ਬਿਕਾਰ ਪਰਹਰਿ, ਤਰਨ ਤਾਰਨ ਸੋਇ ॥ ਕਹਿ ਕਬੀਰ ਜਗ ਜੀਵਨੁ ਐਸਾ, ਦੁਤੀਅ ਨਾਹੀ ਕੋਇ ॥੩॥੫॥੨੭॥**

**ਪਦ ਅਰਥ** : ਸੁਪਨੇ ਜੈਸਾ-ਸੁਪਨੇ ਵਰਗਾ। ਗਾਠਿ-ਗੰਢ। ਪਰਮ ਨਿਧਾਨੰ-ਵੱਡਾ (ਨਾਮ ਰੂਪ) ਖਜ਼ਾਨਾ। ਹਿਰਿ ਲੀਨ-ਚੁਰਾ ਲਿਆ ਹੈ। ਪਤੰਗੁ-ਭੰਬਟ। ਉਰਝੇ-ਫਸਦਾ ਹੈ। ਪਸੁ-ਪਸ਼ੂ ਭਾਵ ਮੂਰਖ। ਆਗਿ-ਅੱਗ, ਭਾਵ ਦੀਵੇ ਦੀ ਲਾਟ। ਮੁਗਧ-ਮੂਰਖ। ਕਨਿਕ-ਸੋਨਾ। ਕਾਮਿਨਿ-ਕਾਮਣੀ, ਇਸਤ੍ਰੀ। ਲਾਗਿ-ਲਗ ਕੇ। ਪਰਹਰਿ-ਛੋੜ ਕੇ। ਤਰਨ-ਜਹਾਜ। ਤਾਰਨ-ਤਾਰਨ ਵਾਲਾ। ਦੁਤੀਅ-ਦੂਸਰਾ।

**ਅਰਥ** : (ਇਸ) ਜਗਤ ਵਿਚ ਜੀਵਨ ਇਹੋ ਜਿਹਾ ਹੈ, ਜਿਵੇਂ ਸੁਪਨਾ ਹੁੰਦਾ ਹੈ (ਸਚ ਜਾਣੋ ਇਹ) ਜੀਵਨ (ਬਿਲਕੁਲ) ਸੁਪਨੇ ਸਮਾਨ (ਝੂਠਾ ਹੈ)। (ਪਰ) ਨਾਮ ਰੂਪੀ) ਵਡਾ ਖਜ਼ਾਨਾ ਛੋੜ ਕੇ (ਝੂਠੇ ਜੀਵਨ ਨੂੰ) ਸਚ ਰੂਪ (ਮੰਨ) ਕਰ ਅਸਾਂ (ਪੱਕੀ) ਗੰਢ ਦੇ ਰਖੀ ਹੈ ।੧।

ਹੇ ਬਾਬਾ! (ਅਸਾਂ) ਮਾਇਆ ਤੇ ਮੋਹ ਦਾ ਹਿਤ ਕੀਤਾ ਹੋਇਆ ਹੈ ਜਿਸ ਨੇ (ਸਾਡਾ) ਗਿਆਨ ਰੂਪੀ ਰਤਨ ਚੁਰਾ ਲਿਆ ਹੈ ।੧। ਰਹਾਉ ।

ਜਿਵੇਂ ਪਤੰਗਾ ਨੈਣਾ ਦੇ ਦੇਖਦਿਆਂ ਹੀ (ਦੀਵੇ ਦੀ ਲਾਟ ਨਾਲ) ਉਲਝ ਜਾਂਦਾ ਹੈ, ਪਸ਼ੂ, ਅਗਨੀ ਨੂੰ ਨਹੀਂ ਵੇਖਦਾ, (ਉਸ ਵਿਚ ਪੈ ਕੇ ਉਹ ਸੜ ਜਾਵੇਗਾ, ਇਸੇ ਤਰ੍ਹਾਂ) ਮੂਰਖ (ਮਨੁੱਖ) ਸੋਨੇ ਤੇ ਇਸਤ੍ਰੀ ਵਿਚ ਲਗ ਕੇ (ਇਸ ਝੂਠੇ ਮੋਹ ਵਿਚ ਫਸਿਆ ਪਿਆ ਹੈ ) ਕਾਲ ਦੀ ਫਾਹੀ ਨੂੰ ਯਾਦ ਨਹੀਂ ਕਰਦਾ (ਭਾਵ ਮੌਤ ਚੇਤੇ ਨਹੀਂ ਰਖਦਾ) ।੨।

(ਹੇ ਮੂਰਖ ਜੀਵ !) ਵਿਕਾਰਾਂ ਨੂੰ ਛੋੜ ਕੇ (ਇਹ) ਵੀਚਾਰ ਕਰ ਕਿ ਉਹ (ਪ੍ਰਭੂ ਹੀ ਇਸ ਭਉਜਲ ਤੋਂ) ਤਾਰਨ ਵਾਲਾ ਜਹਾਜ਼ ਹੈ। ਕਬੀਰ ਜੀ ਕਹਿੰਦੇ ਹਨ ਕਿ (ਉਹ) ਜਗਤ ਨੂੰ ਜੀਵਨ (ਦੇਣ ਵਾਲਾ) ਇਹੋ ਜਿਹਾ (ਮਾਲਕ) ਹੈ (ਜਿਸ ਵਰਗਾ) (ਸੰਸਾਰ ਤੇ) ਦੂਸਰਾ ਕੋਈ ਨਹੀਂ ਹੈ ।੩।੫।੨੭।

## ਅਰਥ ਭੇਦ ਅਤੇ ਨਿਰਣੈ

**ਜਗਿ ਜੀਵਨੁ ਐਸਾ ਸੁਪਨੇ ਜੈਸਾ, ਜੀਵਨੁ ਸੁਪਨ ਸਮਾਨੰ ॥**

ਵਖ ਵਖ ਅਰਥ :

੧. (ਬੰਦੇ ਨੇ) ਜਗਤ ਦੇ ਜੀਵਨ ਰੂਪ (ਵਾਹਿਗੁਰੂ) ਨੂੰ ਐਸਾ (ਜਾਤਾ ਹੈ, ਜੈਸਾ) ਸੁਪਨੇ ਦੇ ਪਦਾਰਥ ਹੁੰਦੇ ਹਨ, ਅਤੇ ਜੀਵਨ (ਜੋ) ਸੁਪਨੇ ਵਰਗਾ ਸੀ (ਉਸ ਨੂੰ).....

[ਪੰ. ਨਰੈਣ ਸਿੰਘ ਅਤੇ ਹੋਰ ਸੰਪ੍ਰਦਾਈ

੨. ਜਗਤ ਵਿਚ ਜੋ ਜੀਵਨ (ਬਸਰ ਹੋ ਰਿਹਾ ਹੈ) ਜੈਸੇ ਸੁਪਨਾ ਹੁੰਦਾ ਹੈ (ਭਾਵ ਛਿਨ ਭੰਗਰ ਹੈ, ਸਚ ਮੁਚ ਇਹ) ਜੀਵਨ ਸੁਪਨੇ ਸਮਾਨ ਹੈ। [ਸ਼੍ਰੀ.ਪੰ. ਦਰਪਣ ਆਦਿ

**ਨਿਰਣੈ** : ਫਰੀਦ ਕੋਟੀ ਸਟੀਕ, ਸੰਪ੍ਰਦਾਈ ਸਟੀਕ ਵਿਚ ਅਤੇ ਪੰਡਿਤ ਨਰੈਣ ਸਿੰਘ ਵਾਲੇ ਸਟੀਕ ਵਿਚ 'ਜਗਿ ਜੀਵਨ' ਦਾ ਸਰੂਪ' ਜਗਜੀਵਨੁ ਅੰਕਿਤ ਹੈ। ਇਸ ਲਈ ਉਨ੍ਹਾਂ ਨੇ ਅਰਥ ਕਰਨ

ਵੇਲੇ ਉਕਾਈ ਖਾਧੀ ਹੈ। ਪੁਰਾਤਨ ਹਥ-ਲਿਖਤੀ ਸਰੂਪਾਂ ਵਿਚ 'ਜਗਿ ਜੀਵਨੁ' ਪਾਠ ਦੇ ਦਰਸ਼ਨ ਹੁੰਦੇ ਹਨ ਅਤੇ ਇਸੇ ਨੂੰ ਮੁਖ ਰਖ ਕੇ ਨੰ:੨ ਵਾਲੇ ਵਿਦਵਾਨਾਂ ਨੇ ਠੀਕ ਅਰਥ ਕੀਤੇ ਹਨ।

## ਸਾਰੰਸ਼ ਅਤੇ ਸਿਧਾਂਤ

ਸੰਸਾਰੀ ਜੀਵਨ ਸੁਪਨੇ ਦੀ ਨਿਆਈਂ ਛਿਨ ਭੰਗਰ ਹੈ ਪਰ ਜੀਵ ਅਗਿਆਨਤਾ ਦੇ ਵਸ ਹੋ ਕੇ ਇਸ ਨੂੰ ਸਦੀਵੀ ਮੰਨੀ ਬੈਠਾ ਹੈ । ਜੀਵ ਨੂੰ ਮੋਹ-ਮਾਇਆ ਦੀ ਨੀਂਦ ਚੋਂ ਜਗਾਉਣ ਲਈ ਇਸ ਸ਼ਬਦ ਦੀ ਪਹਿਲੀ ਪੰਕਤੀ ਵਿਅੰਗਮਈ ਰੂਪ ਚ' ਗਿਆਨ ਭਰਪੂਰ ਹੈ। ਪ੍ਰਭੂ ਨੂੰ ਵਿਸਾਰ ਕੇ ਮਾਇਆ ਵਿਚ ਰਸਣ ਤੇ ਫਸਣ ਦਾ ਕਾਰਨ ਕਨਿਕ (ਸੋਨਾ) ਤੇ ਕਾਮਨੀ (ਇਸਤ੍ਰੀ) ਹੈ। ਅਗਿਆਨੀ ਜੀਵ ਪਦਾਰਥਵਾਦ ਵਿਚ ਪਿਆਰ ਪਾ ਕੇ ਇਉਂ ਸੜ ਰਿਹਾ ਹੈ ਜਿਵੇਂ ਦੀਵੇ ਉੱਤੇ ਪਤੰਗਾਂ ਸੜਦਾ ਹੈ।

ਗੁਰ ਸ਼ਬਦ ਦੀ ਵੀਚਾਰ ਦੁਆਰਾ ਵਿਕਾਰ ਛੱਡ ਕੇ, ਵਾਹਿਗੁਰੂ ਜੀ ਦਾ ਪਿਆਰ ਧਾਰਨ ਕਰਨ ਨਾਲ ਹੀ ਜੀਵ ਦੁਖੀ-ਜੀਵਨ ਦੀ ਦਲਦਲ ਚੋਂ ਬਾਹਰ ਨਿਕਲ ਸਕਦਾ ਹੈ।

**ਆਸਾ ॥ ਜਉ ਮੈ ਰੂਪ ਕੀਏ ਬਹੁਤੇਰੇ, ਅਬ ਫੁਨਿ ਰੂਪੁ ਨ ਹੋਈ ॥ ਤਾਗਾ ਤੰਤੁ ਸਾਜੁ ਸਭੁ ਥਾਕਾ, ਰਾਮ ਨਾਮ ਬਸਿ ਹੋਈ ॥੧॥ ਅਬ ਮੋਹਿ ਨਾਚਨੋ ਨ ਆਵੈ ॥ ਮੇਰਾ ਮਨੁ, ਮੰਦਰੀਆ ਨ ਬਜਾਵੈ ॥੧॥ਰਹਾਉ ॥ ਕਾਮੁ ਕ੍ਰੋਧੁ ਮਾਇਆ ਲੈ ਜਾਰੀ, ਤ੍ਰਿਸਨਾ ਗਾਗਰਿ ਫੂਟੀ ॥ ਕਾਮ ਚੋਲਨਾ ਭਇਆ ਹੈ ਪੁਰਾਨਾ, ਗਇਆ ਭਰਮੁ ਸਭੁ ਛੂਟੀ ॥੨॥ ਸਰਬ ਭੂਤ ਏਕੈ ਕਰਿ ਜਾਨਿਆ, ਚੂਕੇ ਬਾਦ ਬਿਬਾਦਾ ॥ਕਹਿ ਕਬੀਰ ਮੈ ਪੂਰਾ ਪਾਇਆ, ਭਏ ਰਾਮ ਪਰਸਾਦਾ ॥੩॥੬॥੨੮॥**

## ਉਚਾਰਨ ਸੇਧ

**ਪਦ ਅਰਥ** : ਬਹੁਤੇਰੇ-ਬਹੁਤ ਹੀ, ਕਈ । ਫੁਨਿ-ਫੇਰ, ਮੁੜ ਕੇ । ਰੂਪੁ-ਰੂਪ (ਜਨਮ)। ਤਾਗਾ-(ਮੋਹ ਰੂਪੀ) ਧਾਗਾ। ਤੰਤੁ-(ਵਾਸ਼ਨਾ ਰੂਪੀ) ਤਾਰ। ਸਾਜੁ-(ਮਨ ਰੂਪੀ) ਸਾਜ਼, ਵਾਜਾ। ਥਾਕਾ-ਥੱਕ ਗਿਆ ਹੈ, ਭਾਵ ਕੰਮ ਕਰਨੋ ਰਹਿ ਗਿਆ ਹੈ। ਬਸਿ-ਵਸ ਵਿਚ। ਨਾਚਨੋ-ਨਚਣਾ (ਹਠ ਨਾਲ ਕਰਮ ਧਰਮ ਕਰਨਾ)। ਮੰਦਰੀਆ-(ਦ੍ਵੈਤ ਰੂਪੀ) ਢੋਲਕ। ਜਾਰੀ-ਸਾੜੀ। ਫੂਟੀ-ਟੁੱਟ ਗਈ ਹੈ। ਕਾਮ ਚੋਲਨਾ-ਕਾਮਨਾ (ਖਾਹਿਸ਼ਾਂ) ਦਾ ਚੋਲਾ (ਪੋਸ਼ਾਕ)। ਸਰਬ ਭੂਤ-ਸਾਰੇ ਜੀਵ । ਬਾਦ ਬਿਬਾਦਾ-ਝਗੜੇ, ਬਹਿਸ। ਰਾਮ ਪਰਸਾਦਾ-ਰਾਮ ਦੀ ਕਿਰਪਾ।

**ਅਰਥ** : (ਹੇ ਭਾਈ ! ਜੇਕਰ ਮੈ ਪਹਿਲਾਂ) ਬਹੁਤ ਰੂਪ ਧਾਰਨ ਕਰ ਲਏ ਸਨ (ਭਾਵ ਜਨਮ ਲੈ ਲਏ ਸਨ, ਓਹ ਮੁਕ ਗਏ, ਪਰ) ਹੁਣ ਗੁਰੂ ਦੀ ਕਿਰਪਾ ਨਾਲ (ਮੇਰਾ ਕੋਈ) ਨਵਾਂ ਜਨਮ ਨਹੀਂ ਹੋਣਾ। (ਭਾਵ ਮੈਂ ਜਨਮ ਤੋਂ ਰਹਿਤ ਹੋ ਚੁਕਾ ਹਾਂ)। (ਮੇਰਾ ਮੋਹ ਰੂਪੀ) ਧਾਗਾ, (ਵਾਸ਼ਨਾਂ ਰੂਪੀ) ਤਾਰ (ਅਤੇ ਮਨ ਰੂਪੀ) ਸਾਜ਼ ਸਭ (ਕੁਝ ਵਜਣ ਤੋਂ) ਰਹਿ ਚੁੱਕਾ ਹੈ (ਕਿਉਂਕਿ ਮੇਰੀ ਸੁਰਤਿ) ਰਾਮ ਨਾਮ ਦੇ ਵੱਸ ਵਿਚ ਹੋ ਗਈ ਹੈ ।੧।

(ਹੇ ਭਾਈ !) ਹੁਣ ਮੈਨੂੰ ਨੱਚਣਾ ਨਹੀਂ ਆਉਂਦਾ (ਭਾਵ ਮੈਂ ਮਨ ਹੱਠ ਨਾਲ ਕੋਈ ਕੰਮ ਨਹੀਂ ਕਰਦਾ (ਕਿਉਂਕਿ) ਮੇਰਾ ਮਨ (ਦ੍ਵੈਤ ਰੂਪੀ) ਢੋਲਕ ਹੀ ਨਹੀਂ ਵਜਾਉਂਦਾ ।੧। ਰਹਾਉ।

(ਹੇ ਭਾਈ ! ਹੁਣ ਮੈਂ) ਕਾਮ ਕ੍ਰੋਧ (ਅਤੇ) ਮਾਇਆ (ਦੀ ਇਛਾ) ਲੈ ਕੇ (ਭਾਵ ਫੜ ਕੇ) ਸਾੜ ਦਿਤੀ ਹੈ (ਅਤੇ) ਤ੍ਰਿਸ਼ਨਾ ਦੀ ਗਾਗਰ ਵੀ ਟੁੱਟ ਗਈ ਹੈ। ਕਾਮਨਾ ਦਾ ਚੋਲਾ ਭੀ ਪੁਰਾਣਾ ਹੋ ਗਿਆ ਹੈ (ਭਾਵ ਮੇਰਾ ਮਨ ਵਿਸ਼ੇ ਭੋਗਾਂ ਤੇ ਸੁਆਦਾਂ ਦੇ ਫੁਰਨਿਆਂ ਤੋਂ ਰਹਿਤ ਹੋ ਗਿਆ ਹੈ), ਸਾਰਾ ਭਰਮ (ਦੂਰ ਹੋ) ਗਿਆ ਹੈ (ਅਤੇ) ਹਰ ਪ੍ਰਕਾਰ ਦੀ (ਹਉਮੈ) ਛੁੱਟ ਗਈ ਹੈ ।੨।

(ਹੇ ਭਾਈ ! ਹੁਣ ਮੈਂ) ਸਾਰੇ ਜੀਆਂ ਨੂੰ ਇਕੋ (ਜਹਾ) ਕਰਕੇ ਜਾਣਿਆ ਹੈ (ਭਾਵ ਸਾਰਿਆਂ ਵਿਚ ਇਕੋ (ਜੋਤਿ) ਹੈ, (ਇਸ ਲਈ) ਸਾਰੇ ਝਗੜੇ ਤੇ ਬਹਿਸਾਂ ਮੁੱਕ ਗਈਆਂ ਹਨ। ਕਬੀਰ ਜੀ ਕਹਿੰਦੇ ਹਨ ਕਿ (ਮੇਰੇ ਉਤੇ) ਰਾਮ ਦੀ ਕਿਰਪਾ ਹੋ ਗਈ ਹੈ ਮੈਂ (ਉਸ) ਪੂਰਨ (ਪ੍ਰਭੂ ਨੂੰ) ਪਾ ਲਿਆ ਹੈ ।੩।੬।੨੮।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਭਗਤ ਜੀ ਨੇ ਨਿਜ-ਅਵਸਥਾ ਦਾ ਵਰਣਨ ਕੀਤਾ ਹੈ । ਪਹਿਲੇ ਕਈ ਜਨਮਾਂ ਦੀ ਧਾਰਨਾ, ਕਈ ਰੂਪ ਵਟਾਣੇ ਲਗ ਪਗ ਹਰੇਕ ਜੀਵ ਦੇ ਹਿੱਸੇ ਵਿਚ ਆਉਂਦੇ ਹਨ । ਜਦੋਂ ਪ੍ਰਭੂ ਦੀ ਕਿਰਪਾ ਨਾਲ ਅਵਸਥਾ ਬਦਲ ਜਾਂਦੀ ਹੈ, ਮਨ ਵਾਹਿਗੁਰੂ ਜੀ ਦੇ ਵਸੀਕਾਰ ਹੋ ਜਾਂਦਾ ਹੈ। ਲੋਭ, ਮੋਹ, ਤ੍ਰਿਸ਼ਨਾ ਮਾਇਆ ਦੀ ਖੇਡ, ਰੰਗ-ਮੰਚ ਦੀ ਕਾਮਨਾ, ਵਾਦ-ਵਿਵਾਦ ਸਾਰੇ ਮੁੱਕ ਜਾਂਦੇ ਹਨ। ਵਿਕਾਰਾਂ ਵਾਲੀ ਬ੍ਰਿਤੀ ਦਾ ਅਭਾਵ ਹੋ ਜਾਂਦਾ ਹੈ ਅਤੇ ਮਨੁੱਖ ਸਮਦ੍ਰਿਸ਼ਟਾ ਹੋ ਜਾਂਦਾ ਹੈ। ਉਸ ਨੂੰ ਹਰ ਪਾਸੇ ਹਰੀ ਦੀ ਜੋਤਿ ਦਾ ਜਲਵਾ ਹੀ ਦਿਖਾਈ ਦੇਂਦਾ ਹੈ । ਮੇਰ-ਤੇਰ ਮੁਕਣ ਨਾਲ ਜਦੋਂ 'ਜਤ ਦੇਖਾ ਤਤ ਤੂੰ' ਵਾਲੀ ਦ੍ਰਿਸ਼ਟੀ ਮਿਲਦੀ ਹੈ ਤਾਂ ਭਗਤ ਜੀ ਦੇ ਬਚਨ :- ਅਬ ਕੈਸੇ ਮਰਉ ਮਰਨਿ ਮਨੁ ਮਾਨਿਆ ॥ ਮਰਿ ਮਰਿ ਜਾਤੇ, ਜਿਨ ਰਾਮੁ ਨ ਜਾਨਿਆ॥" ਵਾਲੀ ਨਿਰਭੈਤਾ ਹਿਰਦੇ ਵਿਚ ਆ ਜਾਂਦੀ ਹੈ । ਉਦੋਂ ਠੋਕ ਵਜਾ ਕੇ ਜੀਵ ਇਉਂ ਆਖਦਾ ਹੈ:- "ਅਬ ਫੁਨਿ ਰੂਪੁ ਨ ਹੋਈ ॥"

**ਆਸਾ ॥ ਰੋਜਾ ਧਰੈ ਮਨਾਵੈ ਅਲਹੁ, ਸੁਆਦਤਿ ਜੀਅ ਸੰਘਾਰੈ ॥ ਆਪਾ ਦੇਖਿ ਅਵਰ ਨਹੀ ਦੇਖੈ, ਕਾਹੇ ਕਉ ਝਖ ਮਾਰੈ ॥ ੧ ॥ ਕਾਜੀ ! ਸਾਹਿਬੁ ਏਕੁ ਤੁਹੀ ਮਹਿ, ਤੇਰਾ ਸੋਚਿ ਬਿਚਾਰਿ ਨ ਦੇਖੈ ॥ ਖਬਰਿ ਨ ਕਰਹਿ ਦੀਨ ਕੇ ਬਉਰੇ, ਤਾ ਤੇ ਜਨਮੁ ਅਲੇਖੈ ॥ ੧ ॥ ਰਹਾਉ ॥ ਸਾਚੁ ਕਤੇਬ ਬਖਾਨੈ ਅਲਹੁ, ਨਾਰਿ ਪੁਰਖੁ ਨਹੀ ਕੋਈ ॥ ਪਢੇ ਗੁਨੇ ਨਾਹੀ ਕਛੂ ਬਉਰੇ, ਜਉ ਦਿਲ ਮਹਿ ਖਬਰਿ ਨ ਹੋਈ ॥ ੨ ॥ ਅਲਹੁ ਗੈਬੁ ਸਗਲ ਘਟ ਭੀਤਰਿ, ਹਿਰਦੈ ਲੇਹੁ ਬਿਚਾਰੀ ॥ ਹਿੰਦੂ ਤੁਰਕ ਦੁਹੂੰ ਮਹਿ ਏਕੈ, ਕਹੈ ਕਬੀਰ ਪੁਕਾਰੀ ॥੩॥੭॥੨੯॥**

**ਪਦ ਅਰਥ :** ਰੋਜਾ-ਮੁਸਲਮਾਨੀ ਸ਼ਰ੍ਹਾ ਅਨੁਸਾਰ ਬ੍ਰਤ । ਧਰੈ-ਧਰਦਾ, ਰਖਦਾ ਹੈ। ਅਲਹੁ-ਅਲਾ-ਤਾਅਲਾ ।ਸੁਆਦਤਿ-ਸੁਆਦ ਦੀ ਖਾਤਰ । ਸੰਘਾਰੈ-ਮਾਰਦਾ ਹੈ । ਝਖ ਮਾਰੈ -ਵਿਅਰਥ ਬਕਵਾਸ ਕਰਦਾ ਹੈ (ਭਾਵ ਦੂਜੇ ਨੂੰ ਦੁਖ ਦਿੰਦਾ ਹੈ)। ਦੀਨ ਕੇ ਬਉਰੇ-(ਮੁਸਲਮਾਨੀ) ਈਮਾਨ ਦੀ (ਸ਼ਰ੍ਹਾ ਵਿੱਚ)

ਕਮਲੇ ਹੋਏ (ਕਾਜ਼ੀ)। ਅਲੇਖੈ-ਕਿਸੇ ਲੇਖੇ (ਹਿਸਾਬ) ਵਿਚ ਨਹੀਂ, ਅਪਰਵਾਣ। ਕਤੇਬ-(ਚਾਰ) ਕਿਤਾਬਾਂ, (ਕੁਰਾਨ, ਤੋਰੇਤ, ਅੰਜੀਲ ਅਤੇ ਜੰਬੂਰ। ਪਢੇ ਗੁਨੇ-ਪੜ੍ਹੇ ਗੁੜ੍ਹੇ। ਗੈਬ-ਗੁਪਤ, ਅਡਿੱਠ। ਪੁਕਾਰੀ-ਪੁਕਾਰ ਕੇ।

**ਅਰਥ** : (ਹੇ ਭਾਈ) ਕਾਜ਼ੀ ਰੋਜ਼ਾ ਰਖਦਾ ਹੈ, ਅਲਾ-ਤਾਅਲਾ ਨੂੰ ਮਨਾਉਂਦਾ (ਭਾਵ ਪ੍ਰਸੰਨ ਕਰਦਾ) ਹੈ (ਪਰ ਆਪਣੀ ਜੀਭ ਦੇ) ਸੁਆਦ ਲਈ ਜੀਆਂ ਨੂੰ ਮਾਰਦਾ ਹੈ। (ਉਹ) ਆਪਣਾ-ਆਪ ਵੇਖ ਕੇ, ਹੋਰਨਾਂ ਨੂੰ ਨਹੀਂ ਵੇਖਦਾ (ਭਾਵ ਖੁਦਗਰਜ਼ ਹੈ, ਉਹ) ਕਾਹਦੇ ਲਈ (ਅਜਿਹੀ) ਝਖ ਮਾਰਦਾ ਹੈ? (ਭਾਵ ਆਪਣੀ ਜੀਭ ਦੇ ਸੁਆਦ ਲਈ ਹੋਰ ਜੀਆਂ ਨੂੰ ਕਿਵੇਂ ਦੁਖ ਦਿੰਦਾ ਹੈ? ) ।੧।

ਹੇ ਕਾਜ਼ੀ ! (ਸਭ ਦਾ) ਮਾਲਕ ਇਕ ਹੈ (ਉਹੀ) ਤੇਰਾ (ਮਾਲਕ) ਤੇਰੇ (ਹਿਰਦੇ) ਵਿਚ ਭੀ ਹੈ (ਪਰ ਤੂੰ ਆਪਣੇ ਦਿਲ ਵਿਚ) ਸੋਚ ਵਿਚਾਰ (ਕੀ ਉਹ ਤੇਰਾ ਕੀਤਾ ਕਰਮ) ਨਹੀਂ ਵੇਖਦਾ ? ਇਸ ਕਰਕੇ ਤੇਰਾ ਜਨਮ ਕਿਸ ਲੇਖੇ ਵਿਚ ਹੈ? (ਭਾਵ ਵਿਅਰਥ ਜਾ ਰਿਹਾ ਹੈ) ।੧। ਰਹਾਉ।

ਹੇ ਕਾਜ਼ੀ ! (ਤੇਰੀ ਸ਼ਰ੍ਹਾ ਵਾਲੀ) ਕਿਤਾਬ (ਇਹੋ) ਆਖਦੀ ਹੈ ਕਿ (ਅੱਲਾ) ਸੱਚ ਹੈ (ਉਸ ਤੋਂ ਬਿਨਾ) ਕੋਈ ਇਸਤ੍ਰੀ ਪੁਰਸ਼ (ਸਦੀਵ ਕਾਲ ਜੀਉਂਦਾ) ਨਹੀਂ (ਰਹਿ ਸਕਦਾ)। ਹੇ ਕਮਲੇ ! (ਨਿਰਾ) ਪੜ੍ਹ ਗੁੜ੍ਹ ਲੈਣ ਨਾਲ ਕੁਝ ਨਹੀਂ ਬਣਦਾ ਜਦ ਤਕ ਕਿ (ਤੇਰੇ) ਦਿਲ ਵਿਚ (ਉਸ ਅੱਲਾ ਦੀ) ਸੋਝੀ ਨਹੀਂ ਆਉਂਦੀ ।੨।

(ਹੇ ਕਾਜ਼ੀ !) ਅੱਲਾ ਸਾਰੇ ਹਿਰਦਿਆਂ ਵਿਚ ਗੁਪਤ (ਰੂਪ ਵਿਚ) ਵਸਦਾ ਹੈ (ਤੂੰ ਇਹ ਗਲ ਬੇਸ਼ਕ ਆਪਣੇ) ਦਿਲ ਵਿਚ ਵਿਚਾਰ ਕੇ ਵੇਖ ਲੈ। ਕਬੀਰ (ਇਹ ਗਲ) ਪੁਕਾਰ ਕੇ (ਜ਼ੋਰ ਦੇ ਕੇ) ਆਖਦਾ ਹੈ (ਕਿ) ਹਿੰਦੂਆਂ ਤੇ ਮੁਸਲਮਾਨਾਂ ਦੋਨਾਂ ਵਿਚ (ਇਕੋ) ਅੱਲਾ ਵਸਦਾ ਹੈ (ਉਸ ਤੋਂ ਬਿਨਾ ਹੋਰ ਕੋਈ ਨਹੀਂ ਹੈ) ।੩।੭।੨੯।

## ਅਰਥ ਭੇਦ ਅਤੇ ਨਿਰਣੈ

**ਰੋਜਾ ਧਰੈ ਮਨਾਵੈ ਅਲਹੁ, ਸੁਆਦਤਿ ਜੀਅ ਸੰਘਾਰੈ ॥**

ਵਖ ਵਖ ਅਰਥ :

੧. (ਹੇ ਕਾਜ਼ੀ ਤੂੰ) ਰੋਜ਼ਾ (= ਬ੍ਰਤ) ਰਖਦਾ ਹੈਂ (ਤੇ ਪੰਜ ਨਿਮਾਜਾਂ ਪੜ੍ਹ ਕੇ) ਅਲਾ ਨੂੰ ਪ੍ਰਸੰਨ ਕਰਦਾ ਹੈਂ, (ਪਰ ਜੀਭ ਦੇ) ਸੁਆਦ ਦੇ ਮਗਰ ਲਗਾ ਹੋਇਆ (ਉਸ ਅਲਾ ਦੇ ਸਾਜੇ ਜੀਉਂਦੇ ਜੀਆਂ ਨੂੰ ਕੋਹੰਦਾ ਹੈਂ। [ਸੰ. ਪੋ.

੨ (ਹੇ ਭਾਈ ! ਕਾਜ਼ੀ) ਰੋਜ਼ਾ ਰਖਦਾ ਹੈ (ਰੋਜ਼ਿਆਂ ਦੇ ਅਖੀਰ ਤੇ ਈਦ ਵਾਲੇ ਦਿਨ) ਅੱਲਾ ਦੇ ਨਾਮ ਤੇ ਕੁਰਬਾਨੀ ਦੇਂਦਾ ਹੈ, ਪਰ ਆਪਣੇ ਸੁਆਦ ਦੀ ਖਾਤਰ (ਇਹ) ਜੀਵ ਮਾਰਦਾ ਹੈ। [ਦਰਪਣ ਅਤੇ ਬਾਕੀ ਟੀਕਾਕਾਰ

**ਨਿਰਣੈ** : 'ਸੰਥਯਾ ਪੋਥੀ' ਦੇ ਕਰਤਾ ਨੇ ਉਪਰੋਕਤ ਅਰਥ ਸੰਬੋਧਨ ਰੂਪ ਵਿਚ ਕੀਤੇ ਹਨ। ਪਾਠਕਾਂ ਨੂੰ ਇਨ੍ਹਾਂ ਅਰਥਾਂ ਦੇ ਆਧਾਰ ਤੇ ਧਰੈ, ਮਨਾਵੈ ਅਤੇ ਸੰਘਾਰੈ ਦੀ ਥਾਂ ਧਰੈਂ, ਮਨਾਵੈਂ ਅਤੇ ਸੰਘਾਰੈਂ (ਬਿੰਦੀ ਸਹਿਤ) ਉਚਾਰਨ ਦੀ ਸੇਧ ਮਿਲਦੀ ਹੈ ਜੋ ਗੁਰਬਾਣੀ ਵਿਆਕਰਣ ਦੇ ਅਧਾਰ ਤੇ ਠੀਕ ਨਹੀਂ

ਕਿਉਂ ਕਿ ਇਸ ਤਰ੍ਹਾਂ ਅਰਥਾਂ ਦਾ ਰੂਪ ਬਦਲ ਜਾਂਦਾ ਹੈ। ਇਹ ਪੰਕਤੀਆਂ ਅਣ-ਸੰਬੋਧਨ ਰੂਪ ਵਿਚ ਹਨ। ਭਗਤ ਜੀ ਕਾਜ਼ੀ ਦੀ ਰਹਿਣੀ ਤੋਂ ਲੋਕਾਂ ਨੂੰ ਜਾਣੂੰ ਕਰਾ ਰਹੇ ਹਨ, ਕਿ ਕਾਜ਼ੀ ਪੜ੍ਹਦਾ ਕੀ ਹੈ ? ਤੇ ਕਰਦਾ ਕੀ ਹੈ ? ਭਾਵ ਇਸ ਦੀ ਕਥਨੀ ਤੇ ਕਰਣੀ ਵਿਚ ਅੰਤਰ ਹੈ। ਇਸ ਨੂੰ ਦੀਨੇ-ਇਲਾਹੀ ਦੀ ਉਕੀ ਖ਼ਬਰ ਹੀ ਨਹੀਂ ਹੈ।

## ਸਾਰੰਸ਼ ਅਤੇ ਸਿਧਾਂਤ

ਭਗਤ ਜੀ ਇਹ ਸ਼ਬਦ ਕਾਜ਼ੀ ਨੂੰ ਸੰਬੋਧਨ ਕਰਦੇ ਹੋਏ ਆਖਦੇ ਹਨ ਕਿ ਨਿਰਾ ਰੋਜ਼ੇ ਰਖਣ ਅਤੇ ਨਿਮਾਜ਼ਾਂ ਪੜ੍ਹਨ ਨਾਲ ਕੁਝ ਨਹੀਂ ਬਣਦਾ। ਜਦੋਂ ਤਕ 'ਦਿਲ ਮਹਿ ਖਬਰਿ ਨ ਹੋਈ' ਵਾਲੀ ਸਥਿਤੀ ਹੈ ਓਦੋਂ ਤਕ 'ਅਵਲਿ ਅਲਹ ਨੂਰ ਉਪਾਇਆ, ਕੁਦਰਤਿ ਕੇ ਸਭਿ ਬੰਦੇ' ਕੇਵਲ ਪੜ੍ਹਨ ਮਾਤਰ ਹੀ ਹੈ। ਜੇ ਕਾਜ਼ੀ ਨੂੰ ਇਹ ਗਿਆਨ ਦ੍ਰਿੜ ਹੋਵੇ ਕਿ ਸਭ ਜੀਆਂ ਵਿਚ ਪਰਮਾਤਮਾ ਦਾ ਨਿਵਾਸ ਹੈ ਤਾਂ ਉਹ ਜੀਭ-ਰਸ ਦੇ ਵਸ ਹੋ ਕੇ ਜੀਆਂ ਨੂੰ ਮਾਰਨ ਤੋਂ ਪਰਹੇਜ਼ ਕਰੇ। ਪਰ ਇਹ ਤਾਂ "ਖੁਦਾਇ ਏਕੁ ਬੁਝਿ ਦੇਵਹੁ ਬਾਂਗਾਂ, ਬੁਰਗੂ ਬਰਖੁਰਦਾਰ ਖਰਾ" (ਪੰ. ੧੦੮੫) ਵਾਲੇ ਉਪਦੇਸ਼ ਤੇ ਆਪ ਅਮਲ ਹੀ ਨਹੀਂ ਕਰ ਰਿਹਾ। ਕੇ ਕਾਜ਼ੀ ਆਪ ਜੀਆਂ ਨੂੰ ਮਾਰ ਕੇ ਮਾਸ ਖਾਂਦਾ ਹੈ ਅਤੇ ਹੋਰਨਾਂ ਨੂੰ ਮਾਸ ਖਾਣ ਦਾ ਉਪਦੇਸ਼ ਦਿੰਦਾ ਹੈ ਤਾਂ ਕੀ ਜੁਲਮ ਨਹੀਂ ਕਰਦਾ ?।

'ਬਹੁ ਸਾਦਹੁ ਦੂਖੁ ਪਰਾਪਤਿ ਹੋਵੈ॥ ਭੋਗਹੁ ਰੋਗ ਸੁ ਅੰਤਿ ਵਿਗੋਵੈ॥' (ਪੰਨਾ ੧੦੩੪) ਅਤੇ "ਸਾਦ ਕੀਤੇ ਦੁਖ ਪਰਫੁੜੇ ..... (ਪੰਨਾ ੯੮੯) ਅਜਿਹੇ ਨਿਰਮਲ ਗਿਆਨ ਤੋਂ ਕਾਜ਼ੀ ਕੋਰਾ ਜਾਪਦਾ ਹੈ। ਸਿਧਾਂਤ ਇਹ ਹੈ ਕਿ ਬਾਹਰਲੇ ਭੇਖ ਛਡ ਕੇ ਅੰਤਸ਼ਕਰਨ ਨਿਰਮਲ ਕਰਨ ਦੀ ਲੋੜ ਹੈ। ਫਿਰ ਨਿਰਮਲ ਗਿਆਨ ਦੀਆਂ ਲਹਿਰਾਂ ਹਿਰਦੇ ਚੋਂ ਠਾਠਾਂ ਮਾਰਦੀਆਂ ਇਹ ਸੋਧ ਦੇਣਗੀਆਂ "ਮਿਸਿਮਿਲਿ ਤਾਮਸੁ ਭਰਮੁ ਕਦੂਰੀ ॥ ਭਾਖਿ ਲੇ ਪੰਚੇ ਹੋਏ ਸਬੂਰੀ ॥"(ਪੰਨਾ ੧੧੫੮)

ਆਸਾ ॥ ਤਿਪਦਾ ॥ ਇਕ ਤੁਕਾ ॥ ਕੀਓ ਸਿੰਗਾਰੁ, ਮਿਲਨ ਕੇ ਤਾਈ ॥ ਹਰਿ ਨ ਮਿਲੇ, ਜਗਜੀਵਨ ਗੁਸਾਈ ॥੧॥ ਹਰਿ ਮੇਰੋ ਪਿਰੁ, ਹਉ ਹਰਿ ਕੀ ਬਹੁਰੀਆ ॥ ਰਾਮ ਬਡੇ, ਮੈ ਤਨਕ ਲਹੁਰੀਆ ॥੧॥ ਰਹਾਉ ॥ ਧਨ ਪਿਰ ਏਕੈ ਸੰਗਿ ਬਸੇਰਾ ॥ ਸੇਜ ਏਕ, ਪੈ ਮਿਲਨੁ ਦੁਹੇਰਾ ॥੨॥ ਧੰਨ ਸੁਹਾਗਨਿ, ਜੋ ਪੀਅ ਭਾਵੈ ॥ ਕਹਿ ਕਬੀਰ, ਫਿਰਿ ਜਨਮਿ ਨ ਆਵੈ ॥੩॥੮॥੩੦॥

## ਉਚਾਰਨ ਸੇਧ

**ਬਿੰਦੀ ਸਹਿਤ** : ਤਾਈਂ, ਗੁਸਾਈਂ, ਹਉਮੈਂ, ਮੈਂ।

**ਪਦ ਅਰਥ** : ਤਾਈ-ਲਈ। ਗੁਸਾਈ-ਪ੍ਰਿਥਵੀ ਦਾ ਮਾਲਕ। ਪਿਰੁ-ਪਤੀ (ਪਰਮਾਤਮਾ)। ਬਹੁਰੀਆ-ਬਹੂ, ਵਹੁਟੀ। ਤਨਕ-ਛੋਟੀ। ਲਹੁਰੀਆ-ਬਹੁਤ ਛੋਟੀ ਜਿਹੀ। ਧਨ-ਇਸਤ੍ਰੀ। ਸੇਜ-(ਹਿਰਦੇ ਰੂਪੀ) ਸੇਜ। ਪੈ-ਪ੍ਰੰਤੂ। ਦੁਹੇਰਾ-ਔਖਾ। ਧੰਨਿ-ਧੰਨਤਾ ਯੋਗ। ਪੀਅ-ਪਤੀ ਨੂੰ।

**ਅਰਥ** : (ਮੈਂ ਪਤੀ ਪਰਮੇਸ਼ਰ ਨੂੰ) ਮਿਲਣ ਲਈ (ਹਾਰ)-ਸ਼ਿਗਾਰ ਕੀਤਾ (ਪਰ) ਜਗਤ ਨੂੰ ਜੀਵਨ ਦੇਣ ਵਾਲੇ, ਪ੍ਰਿਥਵੀ ਦੇ ਮਾਲਕ (ਫਿਰ ਭੀ ਮੈਨੂੰ) ਨਾ ਮਿਲੇ।੧।

ਹਰੀ (ਪਰਮਾਤਮਾ) ਮੇਰਾ ਪਤੀ ਹੈ (ਅਤੇ) ਮੈਂ ਹਰੀ ਦੀ ਵਹੁਟੀ ਹਾਂ। (ਹਾਂ) ਰਾਮ ਜੀ (ਬਹੁਤ) ਵੱਡੇ ਹਨ (ਪਰ) ਮੈਂ ਬਹੁਤ ਛੋਟੀ ਜਿਹੀ (ਬਾਲੜੀ ਹਾਂ।੧। ਰਹਾਉ।

ਇਸਤ੍ਰੀ ਤੇ ਪਤੀ ਦਾ ਇਕ (ਦੂਜੇ ਦੇ) ਨਾਲ ਹੀ ਵਾਸਾ ਹੈ। (ਭਾਵੇਂ) ਇਕ ਸੇਜਾ ਹੈ, ਪ੍ਰੰਤੂ (ਪਤੀ ਨੂੰ) ਮਿਲਣਾ ਔਖਾ ਹੈ।੨।

(ਹਾਂ, ਉਹ) ਸੁਹਾਗਣ (ਇਸਤ੍ਰੀ) ਧੰਨਤਾ ਯੋਗ ਹੈ (ਜੋ ਆਪਣੇ) ਪਤੀ ਨੂੰ ਪਿਆਰੀ ਲਗਦੀ ਹੈ। ਕਬੀਰ ਜੀ ਕਹਿੰਦੇ ਹਨ (ਕਿ ਉਹ ਇਸਤ੍ਰੀ) ਮੁੜ ਕੇ ਜਨਮ ਵਿਚ ਨਹੀਂ ਆਉਂਦੀ।੩।੮।੩੦।

## ਅਰਥ ਭੇਦ ਅਤੇ ਨਿਰਣੈ

**ਸੇਜ ਏਕ, ਪੈ ਮਿਲਨੁ ਦੁਹੇਰਾ ॥**

ਸੰਪ੍ਰਦਾਈ ਵਿਦਵਾਨਾਂ ਨੇ 'ਸੇਜ ਏਕ ਪੈ, ਮਿਲਨੁ ਦੁਹੇਰਾ' ਪਾਠ ਕੀਤਾ ਹੈ ਪਰ ਮਹਾਨ ਕੋਸ਼ ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼ (ਖਾ. ਟ੍ਰੈ. ਸੁ. ਅੰਮ੍ਰਿਤਸਰ), ਸ਼ਬਦਾਰਥ, ਅਤੇ ਕੁਝ ਹੋਰ ਗ੍ਰੰਥਾਂ ਵਿਚ 'ਸੇਜ ਏਕ, ਪੈ ਮਿਲਨੁ ਦੁਹੇਰਾ' ਪਾਠ ਹੀ ਅਪਨਾਇਆ ਗਿਆ ਹੈ।

ਗੁਰਬਾਣੀ ਅੰਦਰ 'ਪੈ' ਪਦ ਕਈ ਅਰਥਾਂ ਵਿਚ ਵਰਤਿਆ ਗਿਆ ਹੈ। ਜਿਵੇਂ ਕਿ :-

ਕ੍ਰਿ. ਵਿ. ੧. **ਪੈ ਕੇ, ਪੜ ਕੇ, "ਪੈ ਪਾਇ ਮਨਾਈ ਸੋਇ ਜੀਉ ॥** [ਪੰਨਾ ੭੩

੨. **ਤਉ ਨਿਕਸੇ ਸਰਨਿ ਪੈ ਰੀ ਸਖੀ॥** [ਪੰਨਾ ੪੦੯

ਵਯ :- ਪਰ, ਪਰੰਤੂ, ਲੇਕਿਨ :-

੧. **ਕਬੀਰ ਡੂਬਾ ਥਾ, ਪੈ ਉਬਰਿਓ .....** [ਪੰਨਾ ੩੬੭

੨. **ਨਿੰਦ੍ਰਾ ਬਿਨ ਨਰੁ, ਪੈ ਸੋਵੈ ॥** [ਪੰਨਾ ੧੧੯੪

੩. **ਪੈ, ਕੋਇ ਨ ਕਿਸੈ ਰੰਵਾਣਦਾ ॥** [ਪੰਨਾ ੭੪

ਪ੍ਰਤਯ - ਕਰਣ ਬੋਧਕ ਵਿਭਕਿਤ-ਤੋਂ, ਸੇ :-

**ਮੰਦਲੁ ਨ ਬਾਜੈ ਨਟ ਪੈ ਸੂਤਾ ॥** [ਪੰਨਾ ੪੭੮

ਫ਼ਾਰਸੀ ਪੈਰ - **ਮਕਾ ਮਿਹਰ ਰੋਜਾ ਪੈ ਖਾਕਾ ॥** [ਪੰਨਾ ੧੦੮੩

ਪੰਜਾਬੀ ਵਿਚ- **ਤਾ ਕਉ ਸੁਮਤਿ ਦੇਇ ਪੈ ਕਾਨੇ।** [ਪੰਨਾ ੧੩੨੦

ਸੋ ਉਪ੍ਰੋਕਤ ਪ੍ਰਮਾਣਾ ਦੇ ਆਧਾਰ ਤੇ ਇਥੇ 'ਪੈ' ਪਦ ਵਿਅੰਜਨ ਰੂਪ ਵਿਚ ਵਰਤਿਆ ਗਿਆ ਹੈ ਅਤੇ ਪਾਠ 'ਸੇਜ ਏਕ, ਪੈ ਮਿਲਨੁ ਦੁਹੇਰਾ' ਕਰਨਾ ਹੀ ਠੀਕ ਹੈ।

## ਸਾਰੰਸ਼ ਅਤੇ ਸਿਧਾਂਤ

ਪਤੀ-ਪਰਮੇਸ਼ਰ, ਹਾਰ-ਸ਼ਿੰਗਾਰ, ਕਰਮ-ਕਾਂਡ ਅਤੇ ਹੋਰ ਬਾਹਰਮੁਖੀ ਕਿਰਿਆ ਨਾਲ ਨਹੀਂ ਮਿਲਦਾ। ਗੁਰ ਵਾਕ ਹਨ :-

**ਵੇਸੀ ਸਹੁ ਨ ਪਾਈਐ, ਕਰਿ ਕਰਿ ਵੇਸ ਰਹੀ ॥** [ਪੰਨਾ ੭੮੫

ਜਿਹੜੀ ਜੀਵ-ਇਸਤ੍ਰੀ ਆਪਣੇ ਅੰਤਸ਼ਕਰਣ ਵਿੱਚ ਪਤੀ-ਪਰਮੇਸ਼ਰ ਦਾ ਪਿਆਰ ਰਖਦੀ ਹੈ,

ਆਪਣੇ ਆਪ ਨੂੰ ਨਿਮਾਣੀ ਜਿਹੀ ਸਮਝਦੀ ਹੈ, ਉਹੀ ਪਤੀ ਨੂੰ ਪਰਵਾਨ ਹੋਂਦੀ ਹੈ। ਸਿਧਾਂਤ ਇਹ ਹੈ :-

**'ਜਿਨ ਪ੍ਰੇਮ ਕੀਓ, ਤਿਨ ਹੀ ਪ੍ਰਭ ਪਾਇਓ॥ [ਤ੍ਵ ਪ੍ਰਸਾਦਿ ਸਵਯੀਏ ਪਾ. ੧੦**

## ਆਸਾ ਸ੍ਰੀ ਕਬੀਰ ਜੀਉ ਕੇ ਦੁਪਦੇ

**ੴ ਸਤਿਗੁਰ ਪ੍ਰਸਾਦਿ ॥ ਹੀਰੈ, ਹੀਰਾ ਬੇਧਿ ਪਵਨ ਮਨੁ, ਸਹਜੇ ਰਹਿਆ ਸਮਾਈ ॥ ਸਗਲ ਜੋਤਿ ਇਨਿ ਹੀਰੈ ਬੇਧੀ, ਸਤਿਗੁਰ ਬਚਨੀ ਮੈ ਪਾਈ ॥ ੧ ॥ ਹਰਿ ਕੀ ਕਥਾ, ਅਨਾਹਦ ਬਾਨੀ ॥ ਹੰਸੁ ਹੁਇ, ਹੀਰਾ ਲੇਇ ਪਛਾਨੀ ॥ ੧ ॥ ਰਹਾਉ ॥ ਕਹਿ ਕਬੀਰ ਹੀਰਾ ਅਸ ਦੇਖਿਓ, ਜਗ ਮਹ ਰਹਾ ਸਮਾਈ ॥ ਗੁਪਤਾ ਹੀਰਾ ਪ੍ਰਗਟ ਭਇਓ, ਜਬ ਗੁਰ ਗਮ ਦੀਆ ਦਿਖਾਈ ॥੨॥੧॥੩੧॥**

## ਉਚਾਰਨ ਸੇਧ

**ਪਦ ਅਰਥ** : ਹੀਰੈ-(ਹਰੀ ਰੂਪ) ਹੀਰੇ ਨੇ। ਹੀਰਾ(ਮਨ ਰੂਪੀ) ਹੀਰਾ। ਬੇਧਿ-ਵਿੰਨ੍ਹ ਕੇ। ਪਵਨ ਮਨ-ਹਵਾ ਵਰਗੀ ਤੇਜ਼ ਚਾਲ ਵਾਲਾ ਚੰਚਲ ਮਨ। ਸਹਜੇ-ਸਹਜ (ਅਵਸਥਾ ਵਿਚ)। ਇਨਿ ਹੀਰੈ-ਇਸ ਹੀਰੇ ਨੇ। ਅਨਾਹਦ ਬਾਨੀ-ਇਕ ਰਸ ਆਤਮਿਕ ਅਨੰਦ ਵਾਲੀ ਬਾਣੀ। ਅਸ-ਐਸਾ। ਗੁਰ ਗਮ-ਗੁਰੂ ਦੇ ਪਾਸ ਪਹੁੰਚਿਆ।

**ਅਰਥ** : (ਹੇ ਭਾਈ ! ਹਰੀ ਰੂਪ) ਹੀਰੇ ਨੇ (ਜਦੋਂ ਮਨ ਰੂਪੀ) ਹੀਰੇ ਨੂੰ ਵਿੰਨ੍ਹ ਦਿਤਾ (ਜਿਸ ਤੇ ਫਲ ਸਰੂਪ) ਹਵਾ ਵਾਂਗ ਤੇਜ਼ ਚਲਣ ਵਾਲਾ ਚੰਚਲ ਮਨ ਸਹਜ (ਅਵਸਥਾ) ਵਿਚ ਟਿਕ ਗਿਆ ਹੈ। ਇਸ (ਹਰੀ ਰੂਪ) ਹੀਰੇ ਨੇ ਸਾਰੀ ਜੋਤ (ਨਾਲ ਪ੍ਰਕਾਸ਼ਮਾਨ ਹੋਈ ਸਿਸ਼ਟੀ) ਨੂੰ ਵਿੰਨ੍ਹਿਆ ਹੋਇਆ ਹੈ, ਮੈਂ ਇਹ ਸੋਝੀ ਸਤਿਗੁਰੂ ਦੇ ਉਪਦੇਸ਼ ਦੁਆਰਾ ਪ੍ਰਾਪਤ ਕੀਤੀ ਹੈ।੧।

(ਹੇ ਭਾਈ !) ਹਰੀ (ਰੂਪ ਹੀਰੇ) ਦੀ ਕਥਾ ਇਕ ਰਸ ਆਤਮਿਕ ਆਨੰਦ ਵਾਲੀ ਬਾਣੀ ਹੈ। (ਜਿਹੜਾ) ਹੰਸ (ਭਾਵ ਪਵਿਤ੍ਰ ਬ੍ਰਿਤੀ ਵਾਲਾ ਜਗਿਆਸੂ) ਹੋਵੇ (ਉਹ ਹਰੀ ਰੂਪ) ਹੀਰੇ ਨੂੰ ਪਛਾਣ ਲੈਂਦਾ ਹੈ।੧। ਰਹਾਉ।

ਕਬੀਰ ਜੀ ਆਖਦੇ ਹਨ ਕਿ ਐਸਾ (ਹਰੀ ਰੂਪ) ਹੀਰਾ (ਜੋ ਸਾਰੇ) ਜਗਤ ਵਿਚ ਸਮਾ ਰਿਹਾ ਹੈ (ਮੈਂ ਬਿਅੰਨ ਅੱਖਾਂ ਨਾਲ) ਵੇਖ ਲਿਆ ਹੈ। ਜਦੋਂ ਮੈਂ ਗੁਰੂ ਪਾਸ ਪਹੁੰਚਿਆ (ਤਾਂ ਉਹ) ਗੁਝਾ ਹੀਰਾ (ਤਤਕਾਲ) ਪ੍ਰਗਟ ਹੋ ਗਿਆ (ਭਾਵ ਓਹ ਹੀਰਾ ਮੈਨੂੰ ਗੁਰੂ ਨੇ ਵਿਖਾ ਦਿਤਾ ਹੈ)।੨।੧।੩੧।

## ਸਾਰੰਸ਼ ਅਤੇ ਸਿਧਾਂਤ

ਇਸ ਵਿਚ ਸ਼ੱਕ ਨਹੀਂ ਕਿ ਹੀਰਾ ਬਹੁਤ ਕੀਮਤੀ ਵਸਤੂ ਹੈ ਪਰ ਆਖ਼ਰ ਹੈ ਤਾਂ ਨਿਰਜਿੰਦ ਪੱਥਰ। ਮਾਇਆਧਾਰੀ ਜੀਵ ਇਸ ਹੀਰੇ ਦੀ ਪ੍ਰਾਪਤੀ ਲਈ ਦਿਨ ਰਾਤ ਦੌੜ ਭਜ ਕਰ ਰਹੇ ਹਨ ਪਰ ਉਹ ਹੀਰਾ ਜਿਸ ਨੇ ਸਾਰੀ ਸਿਸ਼ਟੀ ਨੂੰ ਵਿੰਨ੍ਹਿਆ ਹੋਇਆ ਹੈ, ਉਸ ਵਲੋਂ ਜਗਤ ਅਵੇਸਲਾ ਹੈ। ਅਸਲ ਵਿਚ ਹਰੀ ਆਪ ਹੀ ਹੀਰਾ ਹੈ ਪਰ ਇਸ ਹੀਰੇ ਦੀ ਪਛਾਣ ਸੱਚੇ ਗੁਰਦੇਵ ਤੋਂ ਬਿਨਾਂ ਨਹੀਂ ਹੋ ਸਕਦੀ।

ਇਹ ਹੀਰਾ ਖਾਣਾ ਚੋਂ ਨਿਕਲਣ ਵਾਲਾ ਨਹੀਂ, ਇਹ ਤਾਂ ਹਿਰਦੇ ਚੋਂ ਪਰਗਟ ਹੋਣ ਵਾਲਾ ਹੀਰਾ ਹੈ। ਪ੍ਰਭੂ ਨੇ ਧੁਰ ਤੋਂ ਹੀ ਸਰਵਰ ਤੇ ਹੰਸ ਦਾ ਸੰਜੋਗ ਬਣਾਇਆ ਹੋਇਆ ਹੈ। ਮਾਨਸਰੋਵਰ ਵਿਚ ਹੀਰੇ ਤੇ ਸੁੱਚੇ ਮੋਤੀ ਹੁੰਦੇ ਹਨ, ਜਿਨ੍ਹਾਂ ਨੂੰ ਹੰਸ ਹੀ ਚੁਗਦੇ ਹਨ। ਸੋ ਹੰਸ ਬਣ ਕੇ ਹਰੀ ਰੂਪ ਹੀਰੇ ਦੀ ਪਛਾਣ ਕੀਤੀ ਜਾ ਸਕਦੀ ਹੈ। ਗੁਰ ਵਾਕ ਹਨ :-

**ਹਰਿ ਕੀ ਕਥਾ ਅਨਾਹਦ ਬਾਨੀ ॥ ਹੰਸੁ ਹੁਇ ਹੀਰਾ ਲੇਇ ਪਛਾਨੀ ॥**

ਕਬੀਰ ਜੀ ਨੇ ਸਲੋਕਾਂ ਵਿਚ ਹਰੀ ਹੀਰੇ ਦੀ ਗੱਲ ਬੜੀ ਸ਼ਾਨ ਨਾਲ ਕੀਤੀ ਹੈ :-

**ਕਬੀਰ, ਹਰਿ ਹੀਰਾ, ਜਨ ਜਉਹਰੀ, ਲੈ ਕੇ ਮਾਂਡੈ ਹਾਟ ॥**
**ਜਬ ਹੀ ਪਾਈਅਹਿ ਪਾਰਖੂ, ਤਬ ਹੀਰਨ ਕੀ ਸਾਟ ॥** [ਪੰਨਾ ੧੩੭੩

**ਆਸਾ ॥ ਪਹਿਲੀ, ਕਰੂਪਿ ਕੁਜਾਤਿ ਕੁਲਖਨੀ, ਸਾਹੁਰੈ ਪੇਈਐ ਬੁਰੀ ॥ ਅਬ ਕੀ ਸਰੂਪਿ ਸੁਜਾਨਿ ਸੁਲਖਨੀ, ਸਹਜੇ ਉਦਰਿ ਧਰੀ ॥ ੧ ॥ ਭਲੀ ਸਰੀ, ਮੁਈ ਮੇਰੀ ਪਹਿਲੀ ਬਰੀ ॥ ਜੁਗੁ ਜੁਗੁ ਜੀਵਉ, ਮੇਰੀ ਅਬ ਕੀ ਧਰੀ ॥ ੧ ॥ ਰਹਾਉ ॥ ਕਹੁ ਕਬੀਰ ਜਬ ਲਹੁਰੀ ਆਈ, ਬਡੀ ਕਾ ਸੁਹਾਗੁ ਟਰਿਓ ॥ ਲਹੁਰੀ ਸੰਗਿ ਭਈ ਅਬ ਮੇਰੈ, ਜੇਠੀ ਅਉਰੁ ਧਰਿਓ ॥੨॥੨॥੩੨॥**

**ਪਦ ਅਰਥ :** ਪਹਿਲੀ-(ਮੇਰੀ) ਪਹਿਲੀ (ਇਸਤ੍ਰੀ ਭਾਵ ਹੰਕਾਰ ਵਾਲੀ ਬ੍ਰਿਤੀ)। ਕਰੂਪਿ-ਕੋਹਝੇ ਰੂਪ ਵਾਲੀ। ਕੁਜਾਤਿ-ਨੀਚ ਜਾਤ ਵਾਲੀ। ਕੁਲਖਨੀ-ਭੈੜੇ ਲਛਣਾਂ ਵਾਲੀ। ਪੇਈਐ-ਪੇਕੇ ਘਰ ਵਿਚ। ਅਬ ਕੀ-ਹੁਣ ਵਾਲੀ (ਇਸਤ੍ਰੀ ਭਾਵ ਬ੍ਰਿਤੀ)। ਸਰੂਪਿ-ਸੁਹਣੇ ਰੂਪ ਵਾਲੀ। ਸੁਜਾਨਿ-ਸੋਹਣੀ ਅਕਲ ਵਾਲੀ, ਭਾਵ ਸਿਆਣੀ)। ਸੁਲਖਨੀ-ਸੋਹਣੇ ਲੱਛਣਾ ਵਾਲੀ। ਉਦਰਿ-ਪੇਟ ਵਿਚ (ਭਾਵ ਆਪਣੇ ਅੰਦਰ)। ਧਰੀ ਰਖੀ, ਟਿਕਾਈ ਹੈ। ਭਲੀ ਸਰੀ-ਚੰਗੀ ਗੱਲ ਹੋਈ। ਬਰੀ-ਵਰੀ, ਵਿਆਹੀ। ਜੁਗੁ ਜੁਗੁ ਜੀਵਉ-ਜੁਗੋ ਜੁਗ ਜੀਉਂਦੀ ਰਹੇ। ਅਬ ਕੀ ਧਰੀ-ਹੁਣ ਦੀ ਰਖੀ ਹੋਈ। ਲਹੁਰੀ-ਛੋਟੀ (ਭਾਵ ਹੁਣ ਦੀ ਵਿਆਹੀ ਹੋਈ)। ਬਡੀ-ਵੱਡੀ, ਪਹਿਲੀ। ਟਰਿਓ-ਟਲ ਗਿਆ, ਚਲਾ ਗਿਆ। ਜੇਠੀ-ਵੱਡੀ। ਅਉਰ ਧਰਓ ਹੋਰ (ਖਸਮ) ਕਰ ਲਿਆ ਹੈ।

**ਅਰਥ :** (ਮੇਰੀ) ਪਹਿਲੀ (ਇਸਤ੍ਰੀ ਭਾਵ ਹੰਕਾਰ ਵਾਲੀ ਬਿਰਤੀ) ਕੋਹਝੇ ਰੂਪ ਵਾਲੀ, ਨੀਚ ਜਾਤ ਵਾਲੀ, ਖੋਟੇ ਲਛਣਾਂ ਵਾਲੀ ਸੀ (ਉਹ) ਸਹੁਰੇ ਤੇ ਪੇਕੇ (ਦੋਹਾਂ ਘਰਾਂ) ਵਿਚ ਬੁਰੀ (ਕਹੀ ਜਾਂਦੀ ਸੀ)। (ਪਰ ਮੇਰੀ) ਹੁਣ ਦੀ ਇਸਤ੍ਰ ਭਾਵ (ਬ੍ਰਿਤੀ) ਸੋਹਣੇ ਰੂਪ ਵਾਲੀ ਸਿਆਣੀ, ਸੁਹਣੇ ਲੱਛਣਾਂ ਵਾਲੀ ਹੈ (ਜੋ) ਸਹਜੇ ਹੀ (ਮੈਂ ਆਪਣੇ ਅੰਦਰ) ਟਿਕਾ ਲਈ ਹੈ।੧।

ਚੰਗੀ ਗੱਲ ਹੋਈ ਹੈ ਕਿ ਮੇਰੀ ਪਹਿਲੀ ਵਿਆਹੀ ਹੋਈ (ਇਸਤ੍ਰੀ ਭਾਵ ਅਹੰਕਾਰ ਵਾਲੀ ਬ੍ਰਿਤੀ) ਮਰ ਗਈ ਹੈ। ਮੇਰੀ ਹੁਣ ਦੀ ਵਿਆਹੀ ਹੋਈ (ਵਹੁਟੀ ਭਾਵ ਬ੍ਰਿਤੀ) ਜੁਗੋ ਜੁਗ ਜੀਉਂਦੀ ਰਹੇ ।੧। ਰਹਾਉ।

ਕਬੀਰ (ਤੂੰ) ਆਖ ਕਿ ਜਦੋਂ ਦੀ ਛੋਟੀ (ਵਹੁਟੀ, ਭਾਵ ਹੁਣ ਦੀ ਵਿਆਹੀ ਹੋਈ ਘਰ) ਆਈ

ਹੈ, ਵਡੀ (ਪਹਿਲੀ ਵਿਆਹੀ ਹੋਈ ਹੰਕਾਰ ਵਾਲੀ ਇਸਤ੍ਰੀ ਦਾ) ਸੁਹਾਗ ਚਲਾ ਗਿਆ ਹੈ। ਹੁਣ ਛੋਟੀ (ਮੇਰੇ) ਨਾਲ (ਰਹਿੰਦੀ ਹੈ ਅਤੇ) ਵੱਡੀ ਨੇ ਹੋਰ (ਖ਼ਸਮ) ਕਰ ਲਿਆ ਹੈ (ਭਾਵ ਮੇਰੀ ਉਸ ਪਾਸੋਂ ਜਾਨ ਛੁੱਟ ਗਈ ਹੈ) ।੨।੨।੩੨।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦੀ ਵਿਆਖਿਆ ਕਰਦੇ ਹੋਏ ਡਾ. ਰਾਮ ਕੁਮਾਰ ਵਰਮਾ (ਕਰਤਾ-ਪੁਸਤਕ 'ਸੰਤ ਕਬੀਰ') ਨੇਂ ਪੰਨਾ ੬੫ ਉਤੇ ਲਿਖਿਆ ਹੈ ''ਕਬੀਰ ਦੀਆਂ ਗਾਲਬਨ ਦੋ ਵਹੁਟੀਆਂ ਸਨ। ਪਹਿਲੀ ਕੁ-ਸੁਹਣੀ, ਉਸ ਦੀ ਜਾਤੀ ਦਾ ਕੋਈ ਪਤਾ ਨਹੀਂ ਸੀ ਅਤੇ ਉਸ ਵਿਚ ਗ੍ਰਹਸਤ ਦੇ ਕੋਈ ਲਛਣ ਨਹੀਂ ਸਨ। ਦੂਜੀ ਸੁੰਦਰ ਸੀ, ਚੰਗੀ ਜਾਤੀ ਦੀ ਸੀ ਅਤੇ ਚੰਗੇ ਲਛਣਾ ਯੁਕਤ ਸੀ। ਪਹਿਲੀ ਇਸਤ੍ਰੀ ਦਾ ਨਾਮ ਲੋਈ ਅਤੇ ਦੂਜੀ ਦਾ ਨਾਮ ਸੀ ਧਨੀਆ ਜਿਸ ਨੂੰ ਲੋਕ ਰਾਮ ਜਨੀਆ ਵੀ ਆਖਦੇ ਸਨ''।

ਇਸ ਸ਼ਬਦ ਵਿਚ ਸੰਸਾਰ ਪ੍ਰਾਇਣੀ ਬ੍ਰਿਤੀ ਅਤੇ ਆਤਮ ਵਿਸ਼ੈਣੀ ਬ੍ਰਿਤੀ ਦਾ ਰੂਪਕ ਵਰਣਨ ਕੀਤਾ ਹੈ। ਪਹਿਲੀ ਨੂੰ ਕੋਹਝੀ, ਨੀਵੀਂ ਜਾਤ ਵਾਲੀ ਅਤੇ ਕੁਲਖਣੀ ਕਿਹਾ ਹੈ ਜਦੋਂ ਕਿ ਦੂਜੀ ਨੂੰ ਸੋਹਣੀ ਸਿਆਣੀ ਸ਼ਬਦਾਂ ਨਾਲ ਵਡਿਆਇਆ ਹੈ :-

'ਜਿਉ ਛੁਟੜਿ ਘਰਿ ਘਰਿ ਫਿਰੈ, ਦੁਹਚਾਰਣਿ ਬਦ ਨਾਉ ॥' (ਪੰਨਾ ੬੪੫) ਵਾਲੀ ਬ੍ਰਿਤੀ ਨੂੰ ਤਲਾਕ ਦੇਣੀ ਕੋਈ ਮਾੜੀ ਗੱਲ ਨਹੀਂ, ਸਗੋਂ ਆਤਮਿਕ ਜੀਵਨ ਵਿਚ ਉਨਤੀ ਦੀ ਨਿਸ਼ਾਨੀ ਹੈ। ਸਿਧਾਂਤ ਇਹ ਹੈ ਕਿ ਕੁਚਜੀ ਨੂੰ ਛੱਡ ਕੇ ਸੁਚੱਜੀ ਨਾਲ ਸਬੰਧ ਜੋੜਨੇ ਚਾਹੀਦੇ ਹਨ। ਸ਼ੁਭ ਮਤਿ ਨੂੰ ਗ੍ਰਹਿਣ ਕਰਨਾ ਅਥਵਾ ਆਪਣੇ ਅੰਤਹਕਰਣ ਵਿਚ ਧਾਰਨਾ ਹਰੇਕ ਜਗਿਆਸੂ ਦਾ ਜੀਵਨ-ਲਕਸ਼ ਹੋਣਾ ਚਾਹੀਦਾ ਹੈ।

ਜੇ ਸਾਕਾਰ ਰੂਪ ਵਿਚ ਦੋ ਇਸਤ੍ਰੀਆਂ ਵਾਲੇ ਕਥਨ ਨੂੰ ਮੁੱਖ ਰਖੀਏ ਤਾਂ ਅੰਤਲੀ ਪੰਕਤੀ ਵਿਚ 'ਜੇਠੀ ਅਉਰ ਧਰਿਓ' ਜਿਹੜੀ ਮਰ ਗਈ ਸੀ, ਉਸਨੇ ਹੋਰ ਖਸਮ ਕਿਵੇਂ ਕਰ ਲਿਆ? ਸੋ, ਸਾਖੀਆਂ ਵਾਲੇ ਅਰਥਾਂ ਮਗਰ ਲਗ ਕੇ ਕਿਸੇ ਨਿਰਣੈ ਤੇ ਨਹੀਂ ਅਪੜਿਆ ਜਾ ਸਕਦਾ। ਲਛਣਾ ਬ੍ਰਿਤੀ ਦੁਆਰਾ ਕੀਤੇ ਅਰਥਾਂ ਤੋਂ ਹੀ ਸਾਨੂੰ ਜੀਵਨ ਮਾਰਗ ਦੀ ਸਹੀ ਸੇਧ ਮਿਲ ਸਕਦੀ ਹੈ।

**ਆਸਾ ॥ ਮੇਰੀ ਬਹੁਰੀਆ ਕੋ ਧਨੀਆ ਨਾਉ ॥ ਲੇ ਰਾਖਿਓ, ਰਾਮ ਜਨੀਆ ਨਾਉ ॥ ੧ ॥ ਇਨ੍ ਮੁੰਡੀਅਨ, ਮੇਰਾ ਘਰੁ ਧੁੰਧਰਾਵਾ ॥ ਬਿਟਵਹਿ, ਰਾਮ ਰਮਊਆ ਲਾਵਾ ॥ ੧ ॥ ਰਹਾਉ ॥ ਕਹਤੁ ਕਬੀਰ, ਸੁਨਹੁ ਮੇਰੀ ਮਾਈ ॥ ਇਨ ਮੁੰਡੀਅਨ, ਮੇਰੀ ਜਾਤਿ ਗਵਾਈ ॥੨॥੩॥੩੩॥**

## ਉਚਾਰਨ ਸੇਧ

**ਬਿੰਦੀ ਸਹਿਤ :** ਨਾਉਂ, ਸੁਨਹੁਂ।

**ਪਦ ਅਰਥ :** ਬਹੁਰੀਆ-ਬਹੂ, ਵਹੁਟੀ (ਭਾਵ ਜਿੰਦ ਰੂਪ ''ਜਿੰਦੁ ਵਹੁਟੀ ਮਰਣੁ ਵਰੁ, ਲੈ ਜਾਸੀ ਪਰਣਾਇ'। ਧਨੀਆਂ-ਧਨਵੰਤੀ (ਧੰਨ ਨੂੰ ਚਾਹੁਣ ਵਾਲੀ)। ਰਾਮ ਜਨੀਆ-ਰਾਮ ਦੀ ਦਾਸੀ। ਇਨ

ਮੁੰਡੀਅਨ-ਇਨ੍ਹਾਂ (ਰਾਮਾਨੰਦੀ) ਸਿਰ ਮੁੰਨਿਆਂ (ਸਾਧੂਆਂ) ਨੇ। ਘਰੁ-(ਰਹਿਣ ਵਾਲਾ) ਥਾਂ। ਧੂੰਧਰਾਵਾ-ਮਿਟੀ ਵਿਚ ਰੁਲਾ ਦਿੱਤਾ ਭਾਵ ਉਜਾੜ ਦਿੱਤਾ ਹੈ। ਬਿਟਵਹਿ-ਬੇਟੇ ਨੂੰ। ਰਾਮ ਰਮਊਆ ਲਾਵਾ-ਰਾਮ ਰਾਮ ਜਪਣ ਤੇ ਲਾ ਦਿਤਾ ਹੈ। ਇਨ ਮੁੰਡੀਅਨ-ਇਨ੍ਹਾਂ ਸਾਧੂਆਂ ਨੇ। ਜਾਤਿ ਗਵਾਈ-ਜਾਤ ਹੀ ਖ਼ਤਮ ਕਰ ਦਿਤੀ ਹੈ।

**ਅਰਥ** : (ਹੇ ਮੇਰੀ ਮਾਂ ! ਪਹਿਲਾਂ) ਮੇਰੀ (ਜਿੰਦ ਰੂਪ) ਵਹੁਟੀ ਧਨ ਨੂੰ ਚਾਹੁਣ ਵਾਲੀ ਸੀ (ਪਰ ਹੁਣ ਮੇਰੇ ਸਤਿਸੰਗੀ ਸਾਧੂਆਂ ਨੇ ਇਸ ਦਾ) ਨਾਮ ਰਾਮ ਦੀ ਦਾਸੀ ਰਖ ਲਿਆ ਹੈ (ਕਿਉਂਕਿ ਇਹ ਰਾਮ ਰਾਮ ਜਪਦੀ ਤੇ ਸੇਵਾ ਕਰਦੀ ਸੀ) ।੧।

ਇਨ੍ਹਾਂ ਸਤਿਸੰਗੀ ਸਾਧੂਆਂ ਨੇ (ਉਹ) ਘਰ (ਜਿਸ ਵਿਚ ਧਨ ਚਾਹੁਣ ਵਾਲੀ ਜਿੰਦ ਵਹੁਟੀ ਵਸਦੀ ਸੀ) ਉਜਾੜ ਦਿੱਤਾ ਹੈ (ਅਤੇ ਮੇਰੇ) ਬੇਟੇ ਨੂੰ ਰਾਮ ਰਾਮ ਜਪਣ ਤੇ ਲਾ ਦਿਤਾ ਹੈ ।੧। ਰਹਾਉ।

ਕਬੀਰ ਜੀ ਆਖਦੇ ਹਨ ਕਿ ਹੇ ਮੇਰੀ ਮਾਂ (ਮੇਰੀ ਗਲ) ਸੁਣੋ, ਇਨ੍ਹਾਂ ਸਤਿਸੰਗੀ ਸਾਧੂਆਂ; ਮੇਰੀ (ਜੁਲਾਹੇ ਵਾਲੀ) ਜਾਤ ਹੀ ਖ਼ਤਮ ਕਰ ਦਿਤੀ ਹੈ। (ਭਾਵ ਹੁਣ ਮੈਨੂੰ ਲੋਕ ਭਗਤ ਭਗਤ ਜਾਂ ਕਬੀਰ ਜੀ ਕਬੀਰ ਜੀ ਆਖਦੇ ਹਨ) ।੨।੩।੩੩।

## ਅਰਥ ਭੇਦ ਅਤੇ ਨਿਰਣੈ

**ਮੇਰੀ ਬਹੁਰੀਆ ਕੋ ਧਨੀਆ ਨਾਉ ॥ ਲੈ ਰਖਿਓ, ਰਾਮ ਜਨੀਆ ਨਾਉ ॥**

ਵਖ ਵਖ ਅਰਥ :

੧. ਮੇਰੀ ਨੂੰਹ ਦਾ ਨਾਮ ਧਨੀਆਂ (ਧਨਵੰਤੀ) ਸੀ, ਪਰ ਹੁਣ ਕਬੀਰ ਦੇ ਸੰਗੀਆਂ ਨੇ ਉਸ ਦਾ ਨਾਮ ਰਾਮ ਜਨੀਆਂ (ਰਾਮ ਦੀ ਦਾਸੀ) ਰਖ ਦਿਤਾ ਹੈ। [ਸ਼ਬਦਾਰਥ ਅਤੇ ਹੋਰ ਸਟੀਕ

੨. ਮੇਰੀ ਜਿੰਦ ਰੂਪ ਵਹੁਟੀ ਪਹਿਲਾਂ ਧਨ ਦੀ ਪਿਆਰੀ ਅਖਵਾਂਦੀ ਸੀ (ਭਾਵ ਮੇਰੀ ਜਿੰਦ ਪਹਿਲਾਂ ਮਾਇਆ ਨਾਲ ਪਿਆਰ ਕਰਿਆ ਕਰਦੀ ਸੀ)। (ਮੇਰੇ ਸਤ-ਸੰਗੀਆਂ ਨੇ ਇਸ ਜਿੰਦ ਨੂੰ ਆਪਣੇ ਅਸਰ ਹੇਠ ਲਿਆ ਕੇ ਇਸ ਦਾ) ਨਾਮ ਰਾਮ-ਦਾਸੀ ਰਖ ਦਿਤਾ (ਭਾਵ ਇਸ ਜਿੰਦ ਨੂੰ) ਪਰਮਾਤਮਾ ਦੀ ਦਾਸੀ ਅਖਵਾਉਣ ਜੋਗ ਬਣਾ ਦਿਤਾ। [ਦਰਪਣ

**ਨਿਰਣੈ** : 'ਬਹੁਰੀਆ' ਪਦ ਦੇ ਅਰਥ 'ਨੂੰਹ' ਕਰਨੇ ਭਗਤ ਕਬੀਰ ਜੀ ਦੀ ਸ਼ਬਦਾਵਲੀ ਦੇ ਵਿਪ੍ਰੀਤ ਹਨ ਕਿਉਂਕਿ ਆਪ ਜੀ ਨੇ ਹੇਠ ਲਿਖੀ ਪੰਕਤੀ ਵਿਚ 'ਬਹੁਰੀਆ' ਪਦ 'ਇਸਤ੍ਰੀ' ਦੇ ਅਰਥਾਂ ਵਿਚ ਵਰਤਿਆ ਹੈ :

**ਹਰਿ ਮੇਰੋ ਪਿਰੁ, ਹਉ ਹਰਿ ਕੀ ਬਹੁਰੀਆ ॥** [ਪੰਨਾ ੪੮੩

ਇਹ ਸ਼ਬਦ ਜੇ ਕਬੀਰ ਜੀ ਦੀ ਮਾਤਾ ਦਾ ਉਚਾਰਨ ਕੀਤਾ ਹੋਇਆ ਹੁੰਦਾ ਤਾਂ 'ਬਹੁਰੀਆ' ਦੇ ਅਰਥ ਬਹੂ, ਜਾਂ ਨੂੰਹ ਕੀਤੇ ਜਾ ਸਕਦੇ ਸਨ, ਪਰ ਇਹ ਤਾਂ ਭਗਤ ਜੀ ਆਪ ਉਚਾਰਨ ਕਰ ਰਹੇ ਹਨ ਅਤੇ ਮਾਤਾ ਨੂੰ ਸੁਣਾ ਰਹੇ ਹਨ।

ਸਚੀ ਗਲ ਤਾਂ ਇਹ ਹੈ ਕਿ ਮਨ ਘੜਤ ਸਾਖੀਆਂ ਨੇ ਅਰਥਾਂ ਦੀ ਅਜਿਹੀ ਸਥਿਤੀ ਪੈਦਾ ਕਰ

ਦਿਤੀ ਹੈ ਜਿਸ ਨਾਲ ਪਾਠਕਾਂ ਦੀ ਦੁਚਿਤੀ ਦੂਰ ਹੋਣੀ ਤਾਂ ਕਿਤੇ ਰਹੀ, ਸਹੀ ਸੇਧ ਲੈਣ ਵਿਚ ਵੀ ਕਿਸੇ ਟੀਕਾਕਾਰ ਦਾ ਘੱਟ ਹੀ ਹੌਸਲਾ ਪੈਂਦਾ ਹੈ।

## ਸਾਰੰਸ਼ ਅਤੇ ਸਿਧਾਂਤ

ਜੇ ਇਸ ਸ਼ਬਦ ਦੇ ਪਿਛਲੇ ਸ਼ਬਦ ਨੰ. ੩੨ ਵਾਂਗੂ ਅਰਥਾਈਏ ਤਾਂ ਪਰਮਾਰਥਕ ਕਸਵਟੀ ਤੇ ਲਗੇ ਹੋਏ ਭਾਵ-ਅਰਥ ਪਾਠਕਾਂ ਦੀ ਕਾਫ਼ੀ ਹਦ ਤਕ ਤਸੱਲੀ ਕਰਾ ਦੇਂਦੇ ਹਨ। ਪਰ ਜਦੋਂ ਓਹ ਸੰਪ੍ਰਦਾਈ ਟੀਕਿਆਂ ਅਤੇ ਹੋਰ ਵਿਦਵਾਨਾਂ ਜਿਨ੍ਹਾਂ ਨੇ ਸਾਖੀਆਂ ਦੇ ਅਧਾਰ ਤੇ ਅਰਥ ਕੀਤੇ ਹਨ, ਉਨ੍ਹਾਂ ਦਾ ਅਧਿਐਨ ਕਰਦੇ ਹਨ ਤਾਂ ਸੋਚ-ਮੰਡਲ ਵਿਚ ਡੁੱਬ ਜਾਂਦੇ ਹਨ। ਉਨਾਂ ਦੀ ਦੁਚਿਤੀ ਮੁਕਦੀ ਹੀ ਨਹੀਂ।

ਜੇ ਹਰ ਥਾਂ ਤੇ 'ਮਾਈ' ਪਦ ਦੇ ਅਰਥ ਕਬੀਰ ਦੀ ਮਾਂ ਨੂੰ ਹੀ ਸੰਬੋਧਨ ਸਮਝੀਏ ਤਾਂ ਸਹੀ ਸੇਧ ਤੋਂ ਖਿੜਕ ਜਾਈਦਾ ਹੈ। ਕਬੀਰ ਜੀ ਜਿਥੇ ਆਖਦੇ ਹਨ :

**੧. ਮੁਈ ਮੇਰੀ ਮਾਈ, ਹਉ ਖਰਾ ਸੁਖਾਲਾ.॥**

**੨. ਬਲਿ ਤਿਸੁ ਬਾਪੈ, ਜਿਨਿ ਹਉ ਜਾਇਆ ॥** [ਪੰਨਾ ੪੭੬

ਅਜਿਹੇ ਮਾਂ ਬਾਪ ਸਾਖੀਆਂ ਵਿਚੋਂ ਕਿਥੋਂ ਢੂੰਢ ਕੇ ਲਿਆਵਾਂਗੇ ? ਸੋ ਸ਼ਬਦ-ਕਸਵਟੀ ਤੇ ਹੀ ਕਬੀਰ ਜੀ ਦੇ ਬੋਲਾਂ ਨੂੰ ਸਮਝਣ ਦਾ ਜਤਨ ਕਰੀਏ। ਜਿਸ ਅਵਸਥਾ ਵਿਚ ਕਬੀਰ ਜੀ ਗਲ ਕਰਦੇ ਹਨ, ਉਥੇ ਸਮਾਈ ਹੋਣੀ ਤਾਂ ਅਤੀ ਕਠਨ ਹੈ ਪਰ ਜੇ ਅਸੀਂ ਨਾਮ-ਅਭਿਆਸ ਕਮਾਈ ਨਾਲ ਸਰੀਰ ਤੋਂ ਉਪਰ ਉਠ ਕੇ ਕਬੀਰ ਜੀ ਨਾਲ ਸਾਂਝ ਪਾਈਏ ਤਾਂ ਸਾਰੇ ਸ਼ੰਕੇ ਦੂਰ ਹੋ ਸਕਦੇ ਹਨ :

**ਕਬੀਰਾ ਤੂਹੀ ਕਬੀਰੁ ਤੂੰ, ਤੇਰੋ ਨਾਉ ਕਬੀਰੁ ॥**

**ਰਾਮ ਰਤਨੁ ਤਬ ਪਾਈਐ, ਜਉ ਪਹਿਲੇ ਤਜਹਿ ਸਰੀਰੁ ॥** [ਪੰਨਾ ੧੩੬੬

**ਆਸਾ ॥ ਰਹੁ ਰਹੁ ਰੀ ਬਹੁਰੀਆ, ਘੂੰਘਟੁ ਜਿਨਿ ਕਾਢੈ ॥ ਅੰਤ ਕੀ ਬਾਰ, ਲਹੈਗੀ ਨ ਆਢੈ॥੧॥ਰਹਾਉ॥ ਘੂੰਘਟੁ ਕਾਢਿ ਗਈ ਤੇਰੀ ਆਗੈ॥ ਉਨ ਕੀ ਗੈਲਿ ਤੋਹਿ ਜਿਨਿ ਲਾਗੈ ॥੧॥ ਘੂੰਘਟ ਕਾਢੇ ਕੀ ਇਹੈ ਬਡਾਈ॥ ਦਿਨ ਦਸ ਪਾਂਚ, ਬਹੂ ਭਲੇ ਆਈ ॥ ੨ ॥ ਘੂੰਘਟੁ ਤੇਰੋ ਤਉ ਪਰਿ ਸਾਚੈ ॥ ਹਰਿ ਗੁਨ ਗਾਇ, ਕੂਦਹਿ ਅਰੁ ਨਾਚੈ ॥ ੩ ॥ ਕਹਤ ਕਬੀਰ, ਬਹੂ ਤਬ ਜੀਤੈ ॥ ਹਰਿ ਗੁਨ ਗਾਵਤ, ਜਨਮੁ ਬਿਤੀਤੈ ॥੪॥੧॥੧੪॥**

## ਉਚਾਰਨ ਸੇਧ

**ਬਿੰਦੀ ਸਹਿਤ :** ਕਾਢੈਂ, ਲਹੈਂਗੀ, ਗਈਂ, ਕੂਦਹਿਂ, ਨਾਚੈਂ।

**ਪਦ ਅਰਥ :** ਰਹੁ ਰਹੁ-ਰੁਕ ਜਾ, ਠਹਿਰ ਜਾ। ਰੀ ਬਹੁਰੀਆ-ਹੇ ਬਾਹੂ ! ਘੂੰਘਟ ਜਿਨਿ ਕਾਢੇ-ਘੁੰਡ ਨਾ ਕਢ। ਅੰਤ ਕੀ ਬਾਰ-ਅੰਤ ਸਮੇਂ। ਲਹੈਗੀ-ਨਹੀਂ ਲੈ ਸਕੇਂਗੀ। ਆਢੇ-ਅੱਧੀ ਦਮੜੀ, ਕੋਡੀ ਭਰ ਦਾਮ। ਤੇਰੀ ਆਗੈ-ਤੇਰੀ (ਸ਼ਾਦੀ ਤੋਂ) ਪਹਿਲਾਂ। ਉਨ ਕੀ-ਉਨ੍ਹਾਂ ਦੀ। 'ਉਸ ਦਾ ਬਹੁ ਵਚਨ ਹੈ, ਸੰ. ਪੋ. ਵਿਚ ਅਰਥ ਕੀਤੇ ਠੀਕ ਨਹੀਂ ਹਨ)। ਗੈਲਿ-ਰਸਤਾ, ਤਰਫ਼। ਜਿਨਿ ਲਾਗੈ-ਮੱਤਾਂ ਲਗ ਜਾਏ। ਬਡਾਈ--ਵਡਿਆਈ, ਸ਼ੋਭਾ। ਦਿਨ ਦਸ ਪਾਂਚ-ਪੰਜ ਦਸ ਦਿਨ। ਭਲੇ-ਚੰਗੇ (ਘਰੋਂ)। ਤਉ

ਪਰਿ-ਤਾਂ ਹੀ । ਕੂਦਹਿ ਅਰੁ ਨਾਚੇ-ਕੁਦੇਂ ਤੇ ਨਚੇਂ ।

**ਅਰਥ** : ਹੇ ਬਹੂ ! ਰੁਕ ਜਾ ਮਤਾਂ (ਤੂੰ) ਘੁੰਡ ਕਢਦੀ ਹੋਵੇਂ (ਭਾਵ ਘੁੰਡ ਨ ਕੱਢ) । ਅੰਤ ਸਮੇਂ (ਇਸ ਘੁੰਡ ਦਾ ਮੁਲ ਤੂ) ਕੌਡੀ ਭਰ ਵੀ ਨਹੀਂ ਲੈ ਸਕੇਂਗੀ ।੧। ਰਹਾਉ ।

(ਹੇ ਬਹੂ !) ਤੇਰੀ (ਸ਼ਾਦੀ ਤੋਂ) ਪਹਿਲਾਂ (ਕਈ ਬਹੂਆਂ) ਘੁੰਡ (ਕਢ) ਕਢ ਕੇ (ਸੰਸਾਰ ਤੋਂ ਚਲੀਆਂ) ਗਈਆਂ (ਭਾਵ ਅਜਾਈਂ ਜੀਵਨ ਗੁਜ਼ਾਰ ਗਈਆਂ) । ਮੱਤਾਂ (ਤੂੰ) ਉਨ੍ਹਾਂ ਦੀ ਤਰਫ਼ (ਭਾਵ ਉਨ੍ਹਾਂ ਦੇ ਪੈਰ-ਚਿੰਨ੍ਹਾ ਤੇ ਟੁਰਨ) ਲਗ ਜਾਏਂ (ਰੀਸ ਕਰਨ ਲਗ ਪਏਂ) ।੧।

(ਹੇ ਬਹੂ !) ਘੁੰਡ ਕਢਣ ਦੀ (ਸੰਸਾਰ ਵਿਚ) ਇਹੋ ਹੀ ਵਡਿਆਈ ਹੈ (ਲੋਕ) ਪੰਜ ਦਸ ਦਿਨ (ਇਹ ਆਖਣਗੇ, ਭਾਈ! ਇਹ) ਬਹੂ ਭਲੇ (ਘਰ ਦੀ ਧੀ) ਆਈ ਹੈ ।੨।

(ਹੇ ਬਹੂ !) ਤੇਰਾ ਘੁੰਡ (ਕਢਿਆ) ਤਾਂ ਹੀ ਸੱਚਾ ਹੈ (ਜੇ ਤੂੰ) ਹਰੀ ਦੇ ਗੁਣ ਗਾ ਕੇ ਕੁਦੇਂ (ਟਪੇਂ) ਅਤੇ ਨਚੇਂ ।੩।

ਕਬੀਰ ਜੀ ਕਹਿੰਦੇ ਹਨ ਕਿ (ਹੇ ਬਹੂ ! ਤੂੰ) ਤਦੋਂ ਹੀ (ਜੀਵਨ ਬਾਜ਼ੀ) ਜਿਤ ਸਕਦੀ ਹੈਂ (ਜੇ) ਹਰੀ ਦੇ ਗੁਣ ਗਾਉਂਦਿਆਂ (ਸਿਫਤਾਂ ਕਰਦਿਆਂ ਤੇਰਾ) ਜਨਮ ਗੁਜ਼ਰ ਜਾਏ ।੪।੧।੩੪।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦਾ ਕੇਂਦਰੀ ਵਿਸ਼ਾ 'ਘੁੰਡ' ਕਢਣ ਦਾ ਹੈ । ਘੁੰਡ ਕਢਣਾ ਇਕ ਪੁਰਾਣੀ ਲੋਕ-ਰੀਤੀ ਚਲੀ ਆ ਰਹੀ ਹੈ । ਇਸ ਦਾ ਮਨੋਰਥ ਵਡਿਆਂ ਦਾ ਅਦਬ ਕਰਨਾ, ਸ਼ਰਮ ਹਯਾ ਵਿਚ ਰਹਿ ਕੇ ਸੇਵਾ ਕਰਨਾ ਹੁੰਦਾ ਸੀ । ਸੋ, ਭਗਤ ਜੀ ਦੇ ਹੇਠ ਲਿਖੇ ਬਚਨ ਲੋਕ-ਵਿਚਾਰਾਂ ਦੇ ਪ੍ਰਤੀਕ ਹਨ :-

**ਘੂੰਘਟ ਕਾਢੇ ਕੀ ਇਹੈ ਬਡਾਈ ॥ ਦਿਨ ਦਸ ਪਾਂਚ ਬਹੂ ਭਲੇ ਆਈ ॥**

ਭਾਵ ਘੁੰਡ ਕੱਢਣ ਵਾਲੀ ਇਸਤ੍ਰੀ ਨੂੰ ਇਹ ਆਖਿਆ ਜਾਂਦਾ ਸੀ ਕਿ ਬਹੁਤ ਚੰਗੇ ਘਰਾਣੇ ਚੋਂ ਆਈ ਹੈ । ਪਰ ਭਗਤ ਜੀ ਲੋਕ-ਲਾਜ ਦਾ ਤਿਆਗ ਅਤੇ ਹਰੀ ਦੇ ਗੁਣਾਂ ਨੂੰ ਗ੍ਰਹਿਣ ਕਰਕੇ ਆਪਣਾ ਜੀਵਨ ਅਧਾਰ ਬਣਾਉਣ ਦੀ ਸਿਖਿਆ ਦੇਂਦੇ ਹਨ ਜਿਸ ਨਾਲ ਜਨਮ ਸਫਲ ਹੋ ਜਾਏ ।

ਗੁਰਮਤਿ ਵਿਚ ਘੁੰਡ ਕਢਣ ਦੀ ਕੋਈ ਪਰਵਾਣਿਤ ਰਹੁਰੀਤੀ ਨਹੀਂ । ਜਦੋਂ ਗੁਰੂ ਘਰ ਵਿਚ ਲੰਗਰ ਦੀ ਸੇਵਾ ਕਰਨੀ ਹੋਵੇ, ਜਲ ਢੋਣਾ ਹੋਵੇ, ਝਾੜੂ ਦੇਣਾ ਹੋਵੇ, ਘੁੰਡ ਕਢਣਾ ਸ਼ੋਭਾ ਨਹੀਂ ਦੇਂਦਾ । ਇਉਂ ਜਾਪਦਾ ਹੈ ਜਿਵੇਂ ਕਿ ਸਾਨੂੰ 'ਜਿਨਾ ਦਿਸੰਦੜਿਆ ਦੁਰਮਤਿ ਵੰਞੈ' ਵਾਲੇ ਪਵਿਤਰ ਵਾਕਾਂ ਦੀ ਸਾਰ ਹੀ ਨਾ ਆਈ ਹੋਵੇ । ਕੀ ਗੁਰਮੁਖਾਂ, ਸੰਤ ਜਨਾਂ ਦੇ ਦਰਸ਼ਨ ਕਰਨ ਤੋਂ ਘੁੰਡ ਰੁਕਾਵਟ ਨਹੀਂ ਬਣਦਾ ? ਜਿਸ ਵਸਤੂ ਨੂੰ ਵੇਖਣਾ ਹੋਵੇ, ਉਸ ਤੋਂ ਘੁੰਡ ਕਢਣਾ ਕਦੇ ਭੀ ਲਾਭਦਾਇਕ ਨਹੀਂ ਹੋ ਸਕਦਾ ।

ਵਰਤਮਾਨ ਸਮੇਂ ਵਿਚ ਘੁੰਡ ਇਕ ਪ੍ਰਕਾਰ ਦਾ ਵਿਖਾਵਾ ਹੈ । ਇਸਦਾ ਸਮਾਜਕ ਜਾਂ ਪਰਮਾਰਥਕ ਤੌਰ ਤੇ ਕੋਈ ਲਾਭ ਨਹੀਂ । ਜਦੋਂ ਅਸੀਂ ਬੜੇ ਚੌੜੇ ਹੋ ਕੇ ਟੀ. ਵੀ. ਅਗੇ ਬੈਠਦੇ ਹਾਂ, ਮਨੋਰੰਜਨ ਫਿਲਮਾਂ ਵੇਖਦੇ ਹਾਂ, ਕੀ ਫਿਰ ਵੀ ਘੁੰਡ ਕਢਣ ਦੀ ਕੋਈ ਗੁੰਜਾਇਸ਼ ਬਾਕੀ ਰਹਿ ਜਾਂਦੀ ਹੈ ?

ਹਾਂ, ਨੰਗੇ ਸਿਰ ਰਹਿਣਾ, ਬਹਿਣਾ, ਪਰਸ਼ਾਦ ਆਦਿ ਛਕਣਾ, ਜੰਗਲਪਾਣੀ ਜਾਣਾ, ਗੁਰਸਿਖੀ

ਰਹਿਤ ਮਰਯਾਦਾ ਅਨੁਸਾਰ ਸਖ਼ਤ ਮਨਾਹੀ ਹੈ। ਗੁਰੂ ਘਰ ਵਿਚ ਸਾਦਗੀ ਤੇ ਸਿਦਕ ਦੀ ਲੋੜ ਹੈ। ਹਰੀ ਦੇ ਗੁਣ ਗਾ ਕੇ ਜਨਮ ਜਿਤਣ ਦੀ ਪ੍ਰੇਰਨਾ ਇਸ ਸ਼ਬਦ ਵਿਚੋਂ ਮਿਲਦੀ ਹੈ। ਸਿਧਾਂਤ ਇਹ ਹੈ ਕਿ ਲੋਕ-ਲਜਿਆ ਤੋਂ ਉਤੇ ਉਠ ਕੇ ਹੀ ਨਾਮ ਸਿਮਰਨ ਅਤੇ ਸੇਵਾ ਕੀਤੀ ਜਾ ਸਕਦੀ ਹੈ।

**ਆਸਾ ॥ ਕਰਵਤੁ ਭਲਾ, ਨ ਕਰਵਟ ਤੇਰੀ ॥ ਲਾਗੁ ਗਲੇ, ਸੁਨੁ ਬਿਨਤੀ ਮੇਰੀ ॥ ੧ ॥ ਹਉ ਵਾਰੀ, ਮੁਖੁ ਫੇਰਿ ਪਿਆਰੇ ॥ ਕਰਵਟੁ ਦੇ, ਮੋ ਕਉ ਕਾਹੇ ਕਉ ਮਾਰੇ ॥ ੧ ॥ ਰਹਾਉ ॥ ਜਉ ਤਨੁ ਚੀਰਹਿ, ਅੰਗੁ ਨ ਮੋਰਉ ॥ ਪਿੰਡੁ ਪਰੈ, ਤਉ ਪ੍ਰੀਤਿ ਨ ਤੋਰਉ ॥ ੨ ॥ ਹਮ ਤੁਮ ਬੀਚੁ ਭਇਓ ਨਹੀ ਕੋਈ ॥ ਤੁਮਹਿ ਸੁ ਕੰਤ, ਨਾਰਿ ਹਮ ਸੋਈ ॥ ੩ ॥ ਕਹਤੁ ਕਬੀਰ, ਸੁਨਹੁ ਰੇ ਲੋਈ ॥ ਅਬ ਤੁਮਰੀ ਪਰਤੀਤਿ ਨ ਹੋਈ ॥੪॥੨॥੩੫॥**

## ਉਚਾਰਨ ਸੇਧ

**ਬਿੰਦੀ ਸਹਿਤ** : ਹਉਂ, ਮਾਰੇਂ, ਚੀਰਹਿਂ, ਮੋਰਉਂ, ਤੋਰਉਂ।

**ਪਦ ਅਰਥ** : ਕਰਵਤੁ-ਕਲਵਤ੍ਰ, ਆਰਾ। ਕਰਵਟ-ਪਾਸਾ ਮੋੜਨਾ, ਪਿੱਠ ਦੇਣੀ। ਫੇਰ-ਮੋੜ। ਮਾਰੇ-ਮਾਰਦਾ ਹੈਂ ? ਚੀਰਹਿ-ਤੂੰ ਚੀਰ ਸੁਟੇਂ। ਅੰਗੁ-ਹੱਥ, ਪੈਰ, ਸਿਰ ਆਦਿਕ ਸਰੀਰ ਦੇ ਭਾਗ। ਨ ਮੋਰਉ-ਨਹੀਂ ਮੋੜਾਂਗੀ। ਪਿੰਡ ਪਰੇ-ਸਰੀਰ ਤੇ (ਬਿਪਤਾ) ਪੈ ਜਾਏ। ਨਹੀ ਤੋਰਉਂ-ਨਹੀਂ ਤੋੜਾਂਗੀ। ਬੀਚੁ-ਵਿਚਕਾਰ, ਵਿਚੋਲਾ। ਕੰਤ-ਪਤੀ। ਰੇ ਲੋਈ-ਹੇ ਰੂਪ ਪ੍ਰਕਾਸ਼ ਪ੍ਰਭ ! । ਪਰਤੀਤਿ-ਨਿਸ਼ਚਾ, ਯਕੀਨ।

**ਅਰਥ** : (ਹੇ ਪ੍ਰਭੂ ! ਮੇਰੇ ਗਲੇ ਨਾਲ ਲਗ, ਮੇਰੀ (ਇਹ) ਬੇਨਤੀ ਸੁਣ। (ਜੇ ਮੇਰੇ ਸਰੀਰ ਉਤੇ ਕਲਵਤ੍ਰ (ਚਲ ਜਾਏ ਤਾਂ ਉਹ ਮੈਨੂੰ ਚੰਗਾ ਲਗੇਗਾ, ਪਰ) ਤੇਰੀ ਕਰਵਟ (ਜਾਂ ਤੇਰਾ ਪਾਸਾ ਮੋੜਨਾ ਮੈਥੋਂ) ਨਹੀਂ (ਸਹਾਰਿਆ ਜਾਂਦਾ) ।੧।

ਹੇ ਪਿਆਰੇ ! ਮੈਂ (ਤੇਥੋਂ) ਸਦਕੇ ਹਾਂ (ਆਪਣਾ ਨੂਰੀ) ਮੁਖੜਾ (ਜ਼ਰਾ ਮੇਰੇ ਵਲ) ਮੋੜ। ਪਿੱਠ ਦੇ ਕੇ ਮੈਨੂੰ ਕਿਉਂ ਮਾਰ ਰਿਹਾ ਹੈ ? (ਭਾਵ ਮੇਰੇ ਪਾਸੋਂ ਇਹ ਦੁਖ ਸਹਾਰਿਆ ਨਹੀਂ ਜਾ ਸਕਦਾ) ।੧।ਰਹਾਉ।

(ਹੇ ਪਿਆਰੇ ਪ੍ਰੀਤਮ !) ਜੇ (ਤੂੰ ਮੇਰਾ) ਸਰੀਰ ਚੀਰ ਸੁਟੇਂ ਤਾਂ (ਭੀ ਮੈਂ ਦਰਸ਼ਨ ਖ਼ਾਤਰ ਤੇਰੇ ਵਲੋਂ) ਅੰਗ ਨਹੀਂ ਮੋੜਾਂਗੀ। (ਇਥੋਂ ਤਕ ਕਿ ਜੇ ਮੇਰੇ) ਸਰੀਰ (ਤੇ ਕੋਈ ਭਾਰੀ ਬਿਪਤਾ ਆ ਪਏ) ਤਾਂ (ਭੀ, ਮੈਂ ਤੇਰੇ ਨਾਲੋਂ ਆਪਣੀ) ਪ੍ਰੀਤਿ ਨਹੀਂ ਤੋੜਾਂਗੀ ।੨।

(ਹੇ ਪਿਆਰੇ ਪ੍ਰਭੂ !) ਮੇਰੇ ਤੇ ਤੇਰੇ ਵਿਚਕਾਰ (ਕੋਈ ਹੋਰ ਵਿਚੋਲਾ) ਨਹੀਂ ਹੈ। ਤੂੰ ਓਹੀ (ਮੇਰਾ) ਖਸਮ ਹੈ (ਅਤੇ) ਮੈਂ ਓਹੀ ਤੇਰੀ (ਜੀਵ)-ਇਸਤ੍ਰੀ ਹਾਂ ।੩।

ਕਬੀਰ ਜੀ ਕਹਿੰਦੇ ਹਨ ਕਿ ਹੇ ਪ੍ਰਕਾਸ਼ ਰੂਪ ਪ੍ਰਭੂ ! ਮੇਰੀ ਬੇਨਤੀ ਸੁਣੋ। ਹੁਣ ਵੀ ਤੁਹਾਡੀ (ਮੇਰੇ ਉਤੇ) ਪਰਤੀਤ ਨਹੀਂ ਬਝਦੀ (ਭਾਵ ਯਕੀਨ ਨਹੀਂ ਆਉਂਦਾ ਕਿ ਮੈਂ ਤੁਹਾਡੇ ਦਰਸ਼ਨ ਤੋਂ ਆਪਣੀ ਜਿੰਦ ਜਾਨ ਸਭ ਕੁਝ ਵਾਰ ਦਿਆਂਗੀ) ।੪।੨।੩੫।

## ਅਰਥ ਭੇਦ ਅਤੇ ਨਿਰਣੈ

**ਕਹਤ ਕਬੀਰ, ਸੁਨਹੁ ਰੇ ਲੋਈ ॥ ਅਬ ਤੁਮਰੀ ਪਰਤੀਤਿ ਨ ਹੋਈ ॥**

ਇਨ੍ਹਾਂ ਪੰਕਤੀਆਂ ਦੇ ਵੱਖ ਵੱਖ ਅਰਥ ਇਉਂ ਕੀਤੇ ਜਾਂਦੇ ਹਨ :-

੧. ਸ੍ਰਵਨ ਕਰ ਹੇ ਲੋਈ, ਹੇ ਪ੍ਰਕਾਸ਼ ਰੂਪ ਸੁਮਤੀ। ਅਬ, ਪੂਰਣ ਬਿਚਾਰ ਕੇ ਫਲ ਕੀ ਦਸ਼ਾ ਮੇ ਮੇਰੇ ਚਿਤ ਵਿਖੇ ਤੁਮਾਰੀ ਪਰਤੀਤੀ ਨ ਹੋਈ, ਤੇਰੇ ਸਰੂਪ ਕੀ ਬਿਰਤਾ ਕਾ ਭੀ ਨਿਸ਼ਚੇ ਨਹੀਂ ਰਹਿਆ।

੨. ਕਹਿੰਦੇ ਹਨ ਕਬੀਰ ਜੀ, ਸੁਣੋ ਹੇ ਲੋਈ! ਹੁਣ ਤੇਰੇ ਤੇ ਇਤਬਾਰ ਨਹੀਂ ਆਉਂਦਾ। [ਸੰ. ਪੋ.

੩. ਲੋਈ-ਕਬੀਰ ਜੀ ਦੀ ਇਸਤ੍ਰੀ ਲੋਈ ਜੀ। ਹੁਣ ਤੇਰਾ ਯਕੀਨ ਨਹੀਂ ਰਿਹਾ। [ਸ਼ਬਦਾਰਥ

੪. (ਇਹ ਵਿਥ ਪੁਆਉਣ ਵਾਲਾ ਚੰਦਰਾ ਜਗਤ ਦਾ ਮੋਹ ਸੀ, ਜੋ) ਕਬੀਰ ਆਖਦਾ ਹੈ, ਸੁਣ ਹੇ ਭਗਤ! (ਹੇ ਜਗਤ ਦੇ ਮੋਹ!) ਹੁਣ ਕਦੇ ਮੈਂ ਤੇਰਾ ਇਤਬਾਰ ਨਹੀਂ ਕਰਾਂਗਾ (ਹੇ ਮੋਹ! ਹੁਣ ਮੈਂ ਤੇਰੇ ਜਾਲ ਵਿਚ ਨਹੀਂ ਫਸਾਂਗਾ, ਤੂੰ ਹੀ ਮੈਨੂੰ ਮੇਰੇ ਪਤੀ-ਪ੍ਰਭੂ ਤੋਂ ਵਿਛੋੜਦਾ ਹੈਂ)। [ਦਰਪਣ

**ਨਿਰਣੈ :** 'ਰੀ' ਤੇ 'ਰੇ' ਪਦ ਬਾਰੇ ਕਿਸੇ ਵਾਦ ਵਿਵਾਦ ਵਿਚ ਪੈਣ ਦੀ ਲੋੜ ਨਹੀਂ ਕਿਉਂਕਿ 'ਰੀ' ਪਦ ਇਸਤ੍ਰੀ ਲਿੰਗ ਨਾਲ ਅਤੇ 'ਰੇ' ਪੁਲਿੰਗ ਨਾਲ ਵਰਤਿਆ ਜਾਂਦਾ ਹੈ, ਇਸ ਨਿਰਣੈ ਵਿਚ ਦੋ ਰਾਵਾਂ ਨਹੀਂ ਹੋ ਸਕਦੀਆਂ। ਜਿਥੋਂ ਤਕ 'ਲੋਈ' ਪਦ ਦੇ ਅਰਥਾਂ ਦਾ ਸ;ਬੰਧ ਹੈ ਮਹਾਨ ਕੋਸ਼ ਵਿਚ ਇਉਂ ਵਿਸਥਾਰ ਨਾਲ ਅੰਕਿਤ ਕੀਤਾ ਗਿਆ ਹੈ ;

੧. ਲੋਈ-ਸੰਗਯਾ-ਲੂੰ (ਉਨ) ਦਾ ਵਸਤ੍ਰ-ਕੰਬਲ। ਸੰ. ਲੋਮੀਯਾ ੨. ਕਬੀਰ ਜੀ ਦੀ ਧਰਮ ਪਤਨੀ "ਸੁਨਿ ਅੰਧਲੀ ਲੋਈ, ਬੇ ਪੀਰਿ" (ਗੌਂਡ ਕਰੀਰ) ੩. ਜਨ ਸਮੁਦਾਯ ਲੋਕ। "ਆਸਾ ਵਿਚ ਸੁਤੇ ਕਈ ਲੋਈ" (ਆਸਾ ਵਾਰ ਮ. ੩) ੪. ਦੁਨੀਆਂ, ਸੰਸਾਰ, "ਲੋਇਣ ਲੋਈ ਡਿਠ ਪਿਆਸ ਨ ਬੁਝੈ ਮੂ ਘਣੀ" ਵਡ ਛੰਤ ਮ. ੫) ੫. ਵਿ. ਪ੍ਰਕਾਸ਼ਕ, ਭਾਵ ਕਰਤਾਰ 'ਦੁਨੀਆ ਦੋਸ, ਰੋਸੁ ਹੈ ਲੋਈ" (ਭੈਰ ਕਬੀਰ) ਦੋਸ਼ ਲੋਕਾਂ ਦਾ ਹੈ ਅਤੇ ਰੋਸ ਪ੍ਰਕਾਸ਼ਕ (ਕਰਤਾਰ) ਨਾਲ। ੬. ਲੋਈਂ, ਲੋਕਾਂ ਨੂੰ ਲੋਕਾਂ ਵਿਚ "ਪਾਤਾਲੀ ਪੁਰਈ ਸਭ ਲੋਈ" (ਮ. ੪ ਵਾਰ ਬਿਹਾ)।

ਇਹ ਸ਼ਬਦ ਸੰਬੋਧਨ ਹੈ ਪਤੀ-ਪਰਮਾਤਮਾ ਨੂੰ ਜੋ ਪ੍ਰਕਾਸ਼ ਰੂਪ ਹੈ। 'ਲੋਈ' ਨੂੰ 'ਲੋਇ' ਰੂਪ ਵਿਚ ਭੀ, ਪ੍ਰਕਾਸ਼ ਦੇ ਅਰਥਾਂ ਵਿਚ ਹੀ ਵਰਤਿਆ ਗਿਆ ਹੈ "ਨਾਮ ਰਤਨ ਸਭ ਜਗ ਮਹਿ ਲੋਇ" (ਪੰ ੨੩੨) ਪਤਨੀ ਦੀ ਪਤੀ ਨਾਲ ਸਿਧੀ ਹੋ ਰਹੀ ਪ੍ਰੀਤਿ-ਰੀਤਿ ਵਾਲੀ ਗੱਲ ਵਿਚ ਲੋਕਾਂ ਦੇ ਆਉਣ ਦਾ ਕੀ ਅਰਥ ਹੋਇਆ? ਕੀ ਲੋਕ ਕਬੀਰ ਤੇ ਲੋਈ ਦੇ ਝਗੜੇ ਮਿਟਾਉਣ ਲਈ ਵਿਚੋਲੇ ਜਾਂ ਜੱਜ ਬਣੇ ਹੋਏ ਸਨ? ਫਿਰ 'ਰੀ ਲੋਈ' ਦੇ ਅਰਥ 'ਹੇ ਲੋਈ!' ਵਾਲੀ ਪ੍ਰਥਾ ਨੂੰ ਮਿਟਾਉਣ ਲਈ ਨੰ-੪ ਵਾਲੇ ਅਰਥਾਂ ਵਿਚ ਜੋ ਜਗਤ ਦੇ ਮੋਹ ਦੀ ਟੇਕ ਲਈ ਗਈ ਹੈ ਉਹ ਨਿਰਾਰਥਕ ਜਿਹੀ ਜਾਪਦੀ ਹੈ। ਜਦ ਸਾਰੇ ਸ਼ਬਦ ਵਿਚ ਜੀਵ-ਇਸਤ੍ਰੀ ਦੀ ਪਤੀ-ਪਰਮਾਤਮਾ ਦੇ ਚਰਨਾਂ ਵਿਚ ਬੇਨਤੀ ਨੂੰ ਮੁੱਖ ਰਖ ਕੇ ਅਰਥ ਕੀਤੇ ਗਏ ਹਨ, ਫਿਰ ਅੰਤਲੀ ਪੰਕਤੀ ਵਿਚ ਅਰਥਾਂ ਦੀ ਲੜੀ ਨੂੰ "ਹੇ ਜਗਤ ਦੇ ਮੋਹ" ਜਾਂ ਹੋਰ ਪਾਸੇ ਲਿਜਾਣ ਦੀ ਕੋਈ ਤੁਕ ਨਹੀਂ ਬਣਦੀ।

## ਸਾਰੰਸ਼ ਅਤੇ ਸਿਧਾਂਤ

ਕਬੀਰ ਜੀ (ਇਸਤ੍ਰੀ ਰੂਪ ਵਿਚ ਪਤੀ ਪਰਮਾਤਮਾ ਨੂੰ) ਕਹਿੰਦੇ ਹਨ ਹੇ ਪ੍ਰਕਾਸ਼ ਰੂਪ (ਪ੍ਰਭੂ!

ਮੇਰੀ ਬੇਨਤੀ) ਸੁਣੋ ! ਕੀ ਹੁਣ ਵੀ ਤੁਹਾਨੂੰ ਮੇਰੇ ਪ੍ਰਣ ਤੇ ਨਿਸਚਾ ਨਹੀਂ ਆਉਂਦਾ ? ਭਾਵ ਜਦੋਂ ਮੈਂ ਤੁਹਾਡਾ ਦੀਦਾਰ ਕਰਨ ਲਈ "ਜਉ ਤਨ ਚੀਰਹਿ ਅੰਗ ਨ ਮੋਰਉ" ਪਿੰਡੁ ਪਰੈ ਤਉ ਪ੍ਰੀਤਿ ਨ ਤੋਰਉ" ਦਾ ਪ੍ਰਣ ਕਰ ਰਹੀ ਹਾਂ, ਹੁਣ ਤਾਂ ਮੇਰੇ ਵਲ ਆਪਣਾ ਨੂਰੀ ਮੁਖ ਕਰ ਲਵੋ ਜੀ । ਸੋ ਅੰਤਲੀ ਪੰਕਤੀ ਅਸਚਰਜਤਾ ਨੂੰ ਪ੍ਰਗਟਾਉਂਦੀ ਹੈ : ਕੀ ਹੁਣ ਵੀ ਤੁਹਾਨੂੰ ਮੇਰੇ ਉਤੇ ਭਰੋਸਾ ਨਹੀਂ ਆਉਂਦਾ? ਹਾਂ! ਤੁਹਾਡੇ ਨਾਲ ਪ੍ਰੀਤਿ ਕਰਦਿਆਂ ਮੇਰੇ ਪਾਸੋਂ ਹੋਈਆਂ ਭੁਲਾਂ ਨੂੰ ਨਾ ਚਿਤਾਰੋ ਤੇ ਆਪਣਾ ਦਰਸ਼ਨ ਬਖ਼ਸ਼ੋ ਜੀ ।

ਪਰਮਾਰਥ ਦੇ ਮਾਰਗ ਵਿਚ ਸਭ ਤੋਂ ਵਡੀ ਦਾਤ ਸਚੀ ਪ੍ਰੀਤੀ ਹੈ । ਭਲੀ ਪ੍ਰੀਤੀ ਉਹ ਹੈ ਜਿਸ ਦੇ ਕਰਨ ਨਾਲ ਸਾਹਿਬ ਦੇ ਦਰਬਾਰ ਵਿਚ ਪਤਿ ਰਹਿ ਆਵੇ :-

**ਜਾਲਉ ਐਸੀ ਰੀਤਿ, ਜਿਤੁ ਮੈ ਪਿਆਰਾ ਵੀਸਰੈ ॥**
**ਨਾਨਕ, ਸਾਈ ਭਲੀ ਪਰੀਤਿ, ਜਿਤੁ ਸਾਹਿਬ ਸੇਤੀ ਪਤਿ ਰਹੈ ॥** [ਪੰਨਾ ੫੯੦

ਜਦੋਂ ਜਗਿਆਸੂ ਦੇ ਹਿਰਦੇ ਵਿਚ ਸਾਈਂ ਨਾਲ ਪਕੀ ਪ੍ਰੀਤਿ ਪੈ ਜਾਂਦੀ ਹੈ, ਪਰਤੀਤ ਬੱਝ ਜਾਂਦੀ ਹੈ । ਫਿਰ ਸੰਸਾਰੀ ਰੀਤਾਂ ਤੇ ਸਨਬੰਧੀਆਂ ਨਾਲੋਂ ਸੁਤੇ ਹੀ ਨਾਤਾ ਟੁੱਟ ਜਾਂਦਾ ਹੈ । ਜੀਵ-ਇਸਤ੍ਰੀ, ਪਤੀ-ਪਰਮੇਸ਼ਰ ਨਾਲ ਪਕੀ ਹੋਈ ਪ੍ਰੀਤ ਤੋਂ ਆਪਣਾ ਸਭ ਕੁਝ ਵਾਰ ਸਕਦੀ ਹੈ ਪਰ ਉਸ ਦੇ ਦੀਦਾਰ ਤੋਂ ਬਿਨਾਂ ਜੀਉਂਦੀ ਨਹੀਂ ਰਹਿ ਸਕਦੀ :-

**ਵਿਛੋੜਾ ਸੁਣੇ ਡੁਖੁ, ਵਿਣੁ ਡਿਠੇ ਮਰਿਓਦਿ ॥**
**ਬਾਝੁ ਪਿਆਰੇ ਆਪਣੇ, ਬਿਰਹੀ ਨਾ ਧੀਰੇਦਿ ॥** [ਪੰਨਾ ੧੧੦੦

ਇਸ ਸ਼ਬਦ ਦੀ ਉਥਾਨਕਾ ਬੰਨ੍ਹਣ ਲਈ ਕਈ ਸਾਖੀਆਂ ਪਰਚਲਤ ਹਨ । ਸੰ. ਪੋਥੀ ਦੇ ਕਰਤਾ ਨੇ ਕੇਵਲ 'ਲੋਈ' ਪਦ ਦਾ ਨਿਰਣਾ ਕਰਨ ਲਈ ੮ ਪੰਨੇ ਸਾਖੀਆਂ ਅਤੇ ਵਖ ਵਖ ਟੀਕਾਕਾਰਾਂ ਦੇ ਵਿਚਾਰਾਂ ਨਾਲ ਭਰ ਦਿਤੇ ਹਨ ਪਰ ਅਜੋਕਾ ਪਾਠਕ ਸੰਖੇਪ ਰੂਪ ਵਿਚ ਤਤ-ਗਿਆਨ ਦੀ ਗਲ ਚਾਹੁੰਦਾ ਹੈ ।

ਇਹ ਸ਼ਬਦ ਪ੍ਰੀਤਿ-ਰੀਤਿ ਨਾਲ ਭਰੀ ਹੋਈ ਬੇਨਤੀ ਦਾ ਇਕ ਅਤਿ ਉਤਮ ਨਮੂੰਨਾ ਹੈ । ਜੀਵ ਰੂਪ ਇਸਤ੍ਰੀ ਨੂੰ ਪਤੀ-ਪਰਮੇਸ਼ਰ ਨਾਲ ਮਿਲਾਪ ਕਰਨ ਲਈ ਅਜਿਹੇ ਤਰਲੇ ਤੇ ਨੇਸ਼ਟਾ ਬਣਾਉਣ ਦੀ ਲੋੜ ਹੈ । ਸੋ ਗੁਰਮਤਿ ਪਾਂਧੀ ਨੂੰ ਇਸ ਸ਼ਬਦ ਵਿਚ ਪ੍ਰੀਤਿ ਤੇ ਪਰਤੀਤ ਵਾਲੀ ਨਰੋਈ ਸੇਧ ਲੈ ਕੇ ਆਪਣਾ ਜਨਮ ਸਫਲਾਉਣਾ ਚਾਹੀਦਾ ਹੈ ।

**ਆਸਾ ॥ ਕੋਰੀ ਕੋ, ਕਾਹੂ ਮਰਮੁ ਨ ਜਾਨਾ ॥ ਸਭੁ ਜਗੁ ਆਨਿ ਤਨਾਇਓ ਤਾਨਾਂ ॥ ੧ ॥ ਰਹਾਉ ॥ ਜਬ ਤੁਮ ਸੁਨਿ ਲੇ ਬੇਦ ਪੁਰਾਨਾਂ ॥ ਤਬ ਹਮ, ਇਤਨਕੁ ਪਸਰਿਓ ਤਾਨਾਂ ॥ ੧ ॥ ਧਰਨਿ ਅਕਾਸ ਕੀ ਕਰਗਹ ਬਨਾਈ ॥ ਚੰਦੁ ਸੂਰਜੁ, ਦੁਇ ਸਾਥ ਚਲਾਈ ॥ ੨ ॥ ਪਾਈ ਜੋਰਿ ਬਾਤ ਇਕ ਕੀਨੀ, ਤਹ ਤਾਂਤੀ ਮਨੁ ਮਾਨਾਂ ॥ ਜੋਲਾਹੇ ਘਰੁ ਅਪਨਾ ਚੀਨ੍ਹਾਂ ਘਟ ਹੀ ਰਾਮੁ ਪਛਾਨਾਂ ॥ ੩ ॥ ਕਹਤੁ ਕਬੀਰੁ, ਕਾਰਗਹ ਤੋਰੀ ॥ ਸੂਤੈ ਸੂਤ ਮਿਲਾਏ ਕੋਰੀ ॥੪॥੩॥੩੬॥**

**ਪਦ ਅਰਥ :** ਕੋਰੀ-ਜੁਲਾਹਾ (ਭਾਵ ਪਰਮਾਤਮਾ) । ਮਰਮੁ-ਭੇਦ । ਆਨਿ-ਲਿਆ ਕੇ ! ਤਨਾਇਓ-ਤਣਾਇਆ ਹੈ । ਤਾਨਾ-ਤਾਣਾ, ਭਾਵ ਪਸਾਰਾ । ਧਰਨਿ-ਧਰਤੀ । ਕਰਗਹ-ਜੁਲਾਹੇ ਦੀ ਕੰਘੀ ਜਿਸ ਵਿਚ ਤਾਣੀ ਫਸਾਈ ਹੋਈ ਹੁੰਦੀ ਹੈ, ਭਾਵ ਖੱਡੀ । ਸਾਥ-ਨਾਲਾਂ । ਪਾਈ ਜੋਰਿ-ਪਊਇਆਂ ਦੀ ਜੋੜੀ । ਤਹ-ਉਸੇ ਥਾਂ । ਤਾਂਤੀ-ਜੁਲਾਹਾ । ਘਰੁ-ਸਰੂਪ । ਸੂਤੈ ਸੂਤ-ਸੂਤਰ ਨਾਲ ਸੂਤਰ ਦਾ (ਮਿਲਣਾ, ਭਾਵ ਇਕ ਹੋਣਾ) ।

**ਅਰਥ :** (ਹੇ ਪੰਡਿਤ ਜੀ ! ਮੈਂ ਵੇਖ ਲਿਆ ਹੈ ਕਿ ਉਸ ਹਰੀ ਰੂਪ) ਜੁਲਾਹੇ ਦਾ ਕਿਸੇ (ਜੀਵ) ਨੇ ਭੇਦ ਨਹੀਂ ਜਾਣਿਆ (ਜਿਸ ਨੇ) ਸਾਰੇ ਜਗਤ ਨੂੰ ਲਿਆ ਕੇ (ਭਾਵ ਪੈਦਾ ਕਰਕੇ ਇਕ) ਤਾਣਾ ਤਣਾਇਆ ਹੋਇਆ ਹੈ ।੧। ਰਹਾਉ ।

(ਹੇ ਪੰਡਿਤ ਜੀ !) ਜਦੋਂ ਤੁਸਾਂ ਵੇਦ ਪੁਰਾਣ ਸੁਣ ਲਏ (ਤੇ ਜਗਤ-ਰਚਨਾ ਬਾਰੇ ਅੰਦਾਜ਼ਾ ਲਾ ਲਿਆ) ਤਦੋਂ ਅਸਾਂ (ਤਕਿਆ ਕਿ ਪੰਡਿਤ ਜੋ ਕਹਿੰਦਾ ਹੈ ਕੇਵਲ) ਇਤਨਾ ਹੀ ਤਾਣਾ ਤਣਿਆ ਹੋਇਆ ਹੈ (ਪਰ ਤੁਹਾਡਾ ਇਹ ਅੰਦਾਜ਼ਾ ਗ਼ਲਤ ਨਿਕਲਿਆ, ਉਸ ਦੇ ਪਸਾਰੇ ਦਾ ਕੋਈ ਅੰਤ ਹੀ ਨਹੀਂ) ਹੈ ।੧।

ਉਸ (ਸਿਰਜਨਹਾਰ ਕੋਰੀ) ਨੇ ਧਰਤੀ ਤੇ ਆਸਮਾਨ ਦੀ ਕੰਘੀ ਬਣਾ ਦਿੱਤੀ ਹੈ, (ਬ੍ਰਹਮੰਡ ਰੂਪੀ ਤਾਣੀ ਤਣਨ ਲਈ), ਚੰਨ ਤੇ ਸੂਰਜ ਦੋ ਨਾਲਾਂ ਚਲਾਈਆਂ ਹਨ ।੨।

(ਹੇ ਪੰਡਤ ਜੀ ! ਜਿਥੇ) ਪਊਇਆਂ ਦੀ ਜੋੜੀ (ਭਾਵ ਦ੍ਵੈਤ ਮਿਟਾ ਕੇ) ਇਕੋ (ਕੋਰੀ ਦੀ) ਗਲ ਕੀਤੀ ਗਈ ਹੈ ਉਸ ਦੀ ਥਾਂ ਤੇ (ਹੀ ਹਰੀ) ਜੁਲਾਹੇ ਦਾ ਮਨ ਪਤੀਜਿਆ ਹੈ। (ਮੈਂ) ਜੁਲਾਹੇ ਨੇ (ਜਦੋਂ) ਆਪਣਾ ਘਰ (ਭਾਵ ਨਿਜ ਸਰੂਪ) ਖੋਜਿਆ (ਤਾਂ) ਆਪਣੇ ਹਿਰਦੇ ਵਿਚ ਹੀ ਸਿਰਜਣਹਾਰ ਨੂੰ ਪਛਾਣ ਲਿਆ ।੩।

ਕਬੀਰ ਜੀ ਕਹਿੰਦੇ ਹਨ ਕਿ (ਜਦੋਂ ਸਿਰਜਣਹਾਰ ਜੁਲਾਹੇ ਨੇ ਤਾਣੀ ਬੁਣਨ ਵਾਲੀ ) ਕੰਘੀ ਤੋੜ ਦਿਤੀ ਤਾਂ ਸੂਤਰ ਨਾਲ ਸੂਤਰ ਮਿਲਾ ਦਿਤਾ (ਭਾਵ ਸ੍ਰਿਸ਼ਟੀ ਰੂਪੀ ਪਸਾਰੇ ਨੂੰ ਆਪਣੀ ਚੇਤਨ ਸਤਾ ਵਿਚ ਮਿਲਾ ਲਿਆ) ।੪।੪।੩੬।

## ਅਰਥ ਭੇਦ ਅਤੇ ਨਿਰਣੈ

**ਕੋਰੀ ਕੋ ਕਾਹੂ ਮਰਮੁ ਨ ਜਾਨਾ ।**

ਵਖ ਵਖ ਅਰਥ :

੧. ਮੈਂ ਜੁਲਾਹੇ ਦਾ ਭੇਦ ਕਿਸੇ ਨਹੀਂ ਜਾਣਿਆ । [ਸ਼ਬਦਾਰਥ

੨. (ਪਰਮਾਤਮਾ ਦੇਵ ਰੂਪੀ) ਕੋਰੀ (ਜੁਲਾਹੇ) ਦਾ ਭੇਦ ਕਿਸੇ ਨੇ ਨਹੀਂ ਜਾਣਿਆ । [ਸੰ. ਪੋ.

**ਨਿਰਣੈ :** ਸਿਵਾਏ ਸ਼ਬਦਾਰਥੀ ਵਿਦਵਾਨਾਂ ਦੇ ਬਾਕੀ ਸਮੂਹ ਟੀਕਾਕਾਰਾਂ ਨੇ ਨੰ. ੨ ਵਾਲੇ ਅਰਥ ਹੀ ਕੀਤੇ ਹਨ । ਇਸ ਵਿਚ ਸ਼ੱਕ ਨਹੀਂ ਕਿ ਇਸ ਸ਼ਬਦ ਦੀ ਚੌਥੀ ਪੰਕਤੀ ''ਤਬ ਹਮ ਇਤਨ ਕੁ ਪਸਰਿਓ ਤਾਨਾ'' ਵਿਚ ਵਰਤੇ ਹੋਏ 'ਹਮ' ਉਤਮ ਪੁਰਖ ਵਿਚ ਅਰਥ ਕਰਨ ਦਾ ਭੁਲੇਖਾ ਲਗ ਸਕਦਾ ਹੈ ਪਰ ਇਥੇ 'ਬੇਦ ਪੁਰਾਨਾ' ਸੁਣਨ ਵਾਲੇ ਪੰਡਿਤ ਦੀ ਸ੍ਰਿਸ਼ਟੀ ਰਚਨਾ ਬਾਰੇ ਕੀਤੀ ਗਲ ਸੁਣ ਕੇ 'ਹਮ'

ਪਦ ਦੀ ਵਰਤੋਂ ਸੰਬੰਧੀ ਕੋਈ ਗੁੰਝਲ ਨਹੀਂ ਰਹਿ ਜਾਂਦੀ। ਇਹ ਠੀਕ ਹੈ ਕਿ ਭਗਤ ਕਬੀਰ ਜੀ ਦੀ ਅਵਸਥਾ ਉਥੇ ਪਹੁੰਚ ਗਈ ਸੀ ਜਿਥੇ ''ਰਾਮ ਕਬੀਰਾ ਏਕ ਭਏ ਹੈ, ਕੋਇ ਨ ਸਕੈ ਪਛਾਨੀ'' ਅਤੇ ''ਲੋਕ ਮਰਮੁ ਕਿਆ ਜਾਨੈ ਮੋਰਾ'' ਪਰ ਇਸ ਸ਼ਬਦ ਵਿਚ 'ਤੁਮ' ਦਾ ਜ਼ਿਕਰ ਦੂਜੇ ਮਨੁੱਖ ਨਾਲ ਪਰਸਪਰ ਗੋਸ਼ਟੀ ਨੂੰ ਨਿਰੂਪਣ ਕਰਨ ਹਿਤ ਕੀਤਾ ਗਿਆ ਹੈ। ਸੋ ਨੰ. ੨ ਵਾਲੇ ਅਰਥ ਪ੍ਰਕਰਣ ਦੇ ਅਨੁਕੂਲ ਹਨ।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਬੇਅੰਤ ਹੈ ਉਹ ਸਾਰੀ ਸ੍ਰਿਸ਼ਟੀ ਵਿਚ ਓਤਿ ਪੋਤਿ ਹੈ। ਪਰ ਉਸ ਕੋਰੀ (ਸਿਰਜਣਹਾਰ) ਦੇ ਪਸਾਰੇ ਨੂੰ ਵੇਖਣ ਲਈ ਬ੍ਰਹਮ-ਦ੍ਰਿਸ਼ਟੀ ਦੀ ਲੋੜ ਹੈ। ਜਦੋਂ ਜੀਵ ਦੀ ਜੋਤਿ ਪਰਮ ਜੋਤਿ ਨਾਲ ਇਕ-ਮਿਕ ਹੋ ਜਾਂਦੀ ਹੈ ਤਾਂ ਅਪਰੋਕਸ਼ ਗਿਆਨ ਹੋ ਜਾਂਦਾ ਹੈ :

**ਬ੍ਰਹਮੋ ਪਸਾਰਾ ਬ੍ਰਹਮ ਪਸਰਿਆ, ਸਭੁ ਬ੍ਰਹਮੁ ਦ੍ਰਿਸਟੀ ਆਇਆ॥ [ਪੰ. ੭੮੨**

**ਆਸਾ ॥ ਅੰਤਰਿ ਮੈਲੁ ਜੇ ਤੀਰਥ ਨਾਵੈ, ਤਿਸੁ ਬੈਕੁੰਠ ਨ ਜਾਨਾਂ ॥ ਲੋਕ ਪਤੀਣੇ ਕਛੂ ਨ ਹੋਵੈ, ਨਾਹੀ ਰਾਮੁ ਅਯਾਨਾ ॥੧॥ ਪੂਜਹੁ ਰਾਮੁ ਏਕੁ ਹੀ ਦੇਵਾ ॥ ਸਾਚਾ ਨਾਵਣੁ, ਗੁਰ ਕੀ ਸੇਵਾ ॥੧॥ ਰਹਾਉ ॥ ਜਲ ਕੈ ਮਜਨਿ ਜੇ ਗਤਿ ਹੋਵੈ, ਨਿਤ ਨਿਤ ਮੇਂਡੁਕ ਨਾਵਹਿ ॥ ਜੈਸੇ ਮੇਂਡੁਕ ਤੈਸੇ ਓਇ ਨਰ, ਫਿਰਿ ਫਿਰਿ ਜੋਨੀ ਆਵਹਿ ॥੨॥ ਮਨਹੁ ਕਠੋਰੁ ਮਰੈ ਬਾਨਾਰਸਿ, ਨਰਕੁ ਨ ਬਾਂਚਿਆ ਜਾਈ ॥ ਹਰਿ ਕਾ ਸੰਤੁ ਮਰੈ ਹਾੜੰਬੈ, ਤ ਸਗਲੀ ਸੈਨ ਤਰਾਈ ॥੩॥ ਦਿਨਸੁ ਨ ਰੈਨਿ, ਬੇਦੁ ਨਹੀ ਸਾਸਤ੍ਰ, ਤਹਾ ਬਸੈ ਨਿਰੰਕਾਰਾ ॥ ਕਹਿ ਕਬੀਰ, ਨਰ ! ਤਿਸਹਿ ਧਿਆਵਹੁ, ਬਾਵਰਿਆ ਸੰਸਾਰਾ ॥੪॥੪॥੩੭॥**

## ਉਚਾਰਨ ਸੇਧ

**ਬਿੰਦੀ ਸਹਿਤ** : ਨਾਵਹਿੰ, ਆਵਹਿੰ,

**ਪਦ ਅਰਥ** : ਅੰਤਰਿ-(ਮਨ) ਅੰਦਰ। ਨ ਜਾਨਾ-(ਪਹੁੰਚ) ਨਹੀਂ ਜਾਣਾ। ਲੋਕ ਪਤੀਣੇ-ਲੋਕਾਂ ਦੇ ਪਤੀਜਣ (ਪ੍ਰਸੰਨ ਹੋਣ) ਨਾਲ। ਅਯਾਨਾ-ਇਆਣਾ। ਦੇਵਾ-ਪ੍ਰਕਾਸ਼ਮਾਨ। ਮਜਨਿ-ਇਸ਼ਨਾਨ ਨਾਲ। ਗਤਿ-ਮੁਕਤੀ। ਨਾਵਹਿ-ਨਹਾਉਂਦੇ ਹਨ। ਮਨਹੁ-ਮਨ ਤੋਂ। ਕਠੋਰੁ-ਸਖ਼ਤ। ਬਾਂਚਿਆ-ਬਚਿਆ। ਹਾੜੰਬੈ-ਮਗਹਰ ਦੀ ਕਲਰੀ ਧਰਤੀ। ਸੈਨ-ਪਰਜਾ।

**ਅਰਥ** : ਜੇ ਕਿਸੇ ਦੇ (ਮਨ) ਅੰਦਰ (ਪਾਪਾਂ ਤੇ ਵਿਸ਼ੇ ਵਿਕਾਰਾਂ ਦੀ) ਮੈਲ ਹੋਵੇ (ਉਹ ਮਨੁੱਖ) ਤੀਰਥਾਂ ਤੇ ਇਸ਼ਨਾਨ ਕਰਦਾ ਹੈ (ਇਸ ਤਰਾਂ) ਉਸ ਨੇ ਬੈਕੁੰਠ ਵਿਚ ਨਹੀਂ (ਪਹੁੰਚ) ਜਾਣਾ। ਲੋਕਾਂ ਦੇ ਪਤੀਜਣ (ਪ੍ਰਸੰਨ ਹੋਣ) ਨਾਲ ਕੁਝ ਨਹੀਂ ਹੁੰਦਾ (ਕਿਉਂਕਿ) ਪਰਮਾਤਮਾ (ਕੋਈ) ਇਆਣਾ ਨਹੀਂ (ਜਿਹੜਾ ਕੇ ਅਜਿਹੇ ਕਰਮ ਕਾਂਡ ਵੇਖ ਕੇ ਪਰਚ ਜਾਵੇਗਾ) ।੧।

(ਹੇ ਭਾਈ !) ਜੇ ਜਲ ਦੇ ਇਸ਼ਨਾਨ ਨਾਲ ਹੀ ਮੁਕਤੀ (ਮਿਲਦੀ) ਹੋਵੇ ਤਾਂ ਡੱਡੂ ਹਰ ਰੋਜ਼ (ਜਲ ਵਿਚ) ਨਹਾਉਂਦੇ ਹਨ। ਜਿਸ ਤਰ੍ਹਾਂ ਉਹ ਡੱਡੂ ਹਨ ਉਸੇ ਤਰ੍ਹਾਂ ਓਹ ਮਨੁੱਖ ਸਮਝੋ (ਅਤੇ ਅਜਿਹੇ

ਮਨੁੱਖ) ਮੁੜ ਮੁੜ ਕੇ ਜੂਨਾਂ ਵਿਚ ਆਉਂਦੇ (ਜਾਂਦੇ ਰਹਿੰਦੇ) ਹਨ ।੨।

(ਜਿਹੜਾ ਮਨੁੱਖ) ਮਨ ਤੋਂ ਕਠੋਰ ਹੈ (ਪਰ) ਬਨਾਰਸ ਵਿਚ ਮਰਦਾ ਹੈ (ਉਹ ਭੀ) ਨਰਕ ਤੋਂ ਬਚ ਨਹੀਂ ਸਕਦਾ। ਹਰੀ ਦਾ ਸੰਤ ਜੇ ਮਗਹਰ ਦੀ ਧਰਤੀ ਤੇ ਮਰੇ (ਤਾਂ ਭੀ ਉਹ) ਸਾਰੇ ਸੇਵਕਾਂ ਨੂੰ ਤਾਰ ਲੈਂਦਾ ਹੈ ।੩।

(ਜਿਥੇ) ਨਾ ਦਿਨ ਹੈ ਨਾ ਰਾਤ, ਨਾ ਬੇਦ ਨਾ ਸ਼ਾਸਤ੍ਰ ਹੈ ਉਥੇ (ਸਭ ਕਿਛ ਆਪੇ ਆਪਿ) ਨਿਰੰਕਾਰ ਵਸਦਾ ਹੈ। ਕਬੀਰ ਜੀ ਕਹਿੰਦੇ ਹਨ ਕਿ ਹੇ ਕਮਲੇ ਹੋਏ ਸੰਸਾਰ ਦੇ ਲੋਕੋ ! ਉਸ ਹਰੀ ਨੂੰ ਯਾਦ ਕਰੋ (ਨਿਰਾ ਤੀਰਥਾਂ ਤੇ ਨ੍ਹਾਤਿਆਂ ਕੁਝ ਨਹੀਂ ਜੇ ਬਣਨਾ) ।੪।੪।੩੭।

## ਸਾਰੰਸ਼ ਅਤੇ ਸਿਧਾਂਤ

ਤੀਰਥਾਂ ਤੇ ਇਸ਼ਨਾਨ ਕਰਕੇ ਲੋਕਾਂ ਨੂੰ ਖ਼ੁੱਸ਼ ਕੀਤਾ ਜਾ ਸਕਦਾ ਹੈ ਜਾਂ ਮਨ ਨੂੰ ਤਿਫਲ ਤਸੱਲੀ ਦਿੱਤੀ ਜਾ ਸਕਦੀ ਹੈ। ਪਰ ਬਾਹਰਮੁਖੀ ਇਸ਼ਨਾਨ ਨਾਲ ਅਤੇ ਹੋਰ ਕਰਮਕਾਂਡਾਂ ਨਾਲ ਪਰਮਾਤਮਾ ਨੂੰ ਨਹੀਂ ਰੀਝਾਇਆ ਜਾ ਸਕਦਾ। ਜੇ ਬਾਹਰਲੇ ਇਸ਼ਨਾਨ ਨਾਲ ਮੁਕਤੀ ਹੁੰਦੀ ਹੋਵੇ ਤਾਂ ਡੱਡੂ ਅਤੇ ਹਰ ਵੇਲੇ ਪਾਣੀ ਵਿਚ ਰਹਿਣ ਵਾਲੇ ਹੋਰ ਜੀਅ ਜੰਤੂ ਸਾਰੇ ਹੀ ਮੁਕਤ ਹੋ ਜਾਣ। ਅਸਲੀਅਤ ਇਹ ਹੈ ਕਿ ਅੰਤਰਗਤਿ ਤੀਰਥ ਉੱਤੇ ਇਸ਼ਨਾਨ ਕਰਨ ਨਾਲ ਹੀ ਮਨ ਤਨ ਅਰੋਗ ਹੋ ਸਕਦਾ ਹੈ। ਅੰਮ੍ਰਿਤ ਵੇਲੇ ਉਠ ਕੇ ਸਿਮਰਨ ਰੂਪੀ ਸਰੋਵਰ ਵਿਚ ਇਸ਼ਨਾਨ ਕਰਨ ਨਾਲ ਆਤਮਿਕ ਖੇੜਾ ਪ੍ਰਾਪਤ ਹੁੰਦਾ ਹੈ। ਇਸ ਸ਼ਬਦ ਦਾ ਸਿਧਾਂਤ ਹੈ:-

**ਪੂਜਹੁ ਰਾਮੁ, ਏਕ ਹੀ ਦੇਵਾ ॥ਸਾਚਾ ਨਾਵਣੁ, ਗੁਰ ਕੀ ਸੇਵਾ ॥** [ਪੰਨਾ ੪੮੪

ਗੁਰੂ-ਸੇਵਾ ਦੀ ਪਰਿਭਾਸ਼ਾ ਗੁਰੂ ਦੀ ਭਗਤੀ ਹੈ:-

**ਗੁਰ ਕੀ ਸੇਵਾ ਗੁਰ ਭਗਤਿ ਹੈ, ਵਿਰਲਾ ਪਾਏ ਕੋਇ॥੧॥** [ਪੰਨਾ ੬੬

ਸੋ, ਫੋਕੇ ਇਸ਼ਨਨਾਂ ਨਾਲ ਕੁਝ ਨਹੀਂ ਬਣਦਾ, ਪ੍ਰਭੂ ਦੇ ਮਿਲਾਪ ਦੀ ਜੁਗਤੀ ਪ੍ਰਭੂ ਦੀ ਪ੍ਰੇਮਾ-ਭਗਤੀ ਹੈ।

**ੴ ਸਤਿਗੁਰ ਪ੍ਰਸਾਦਿ ॥ ਆਸਾ ਬਾਣੀ ਸ੍ਰੀ ਨਾਮਦੇਉ ਜੀ ਕੀ ॥ ਏਕ ਅਨੇਕ ਬਿਆਪਕ ਪੂਰਕ, ਜਤ ਦੇਖਉ ਤਤ ਸੋਈ ॥ ਮਾਇਆ ਚਿਤ੍ਰ ਬਚਿਤ੍ਰ ਬਿਮੋਹਿਤ, ਬਿਰਲਾ ਬੂਝੈ ਕੋਈ ॥੧॥ ਸਭੁ ਗੋਬਿੰਦੁ ਹੈ, ਸਭੁ ਗੋਬਿੰਦੁ ਹੈ ॥ ਗੋਬਿੰਦੁ ਬਿਨੁ, ਨਹੀ ਕੋਈ ॥ ਸੂਤੁ ਏਕੁ ਮਣਿ ਸਤ ਸਹੰਸ ਜੈਸੇ, ਓਤਿ ਪੋਤਿ ਪ੍ਰਭੁ ਸੋਈ ॥੧॥ਰਹਾਉ॥ ਜਲ ਤਰੰਗ ਅਰੁ ਫੇਨ ਬੁਦਬੁਦਾ, ਜਲ ਤੇ ਭਿੰਨ ਨ ਹੋਈ ॥ ਇਹੁ ਪਰਪੰਚੁ ਪਾਰਬ੍ਰਹਮ ਕੀ ਲੀਲਾ, ਬਿਚਰਤ, ਆਨ ਨ ਹੋਈ ॥੨॥ ਮਿਥਿਆ ਭਰਮੁ ਅਰੁ ਸੁਪਨ ਮਨੋਰਥ, ਸਤਿ ਪਦਾਰਥੁ ਜਾਨਿਆ ॥ ਸੁਕ੍ਰਿਤ ਮਨਸਾ ਗੁਰ ਉਪਦੇਸੀ, ਜਾਗਤ ਹੀ ਮਨੁ ਮਾਨਿਆ ॥੩॥ ਕਹਤ ਨਾਮਦੇਉ ਹਰਿ ਕੀ ਰਚਨਾ, ਦੇਖਹੁ ਰਿਦੈ ਬੀਚਾਰੀ ॥ ਘਟ ਘਟ ਅੰਤਰਿ, ਸਰਬ ਨਿਰੰਤਰਿ, ਕੇਵਲ ਏਕ ਮੁਰਾਰੀ ॥੪॥੧॥**

## ਉਚਾਰਨ ਸੇਧ

**ਬਿੰਦੀ ਸਹਿਤ :** ਦੇਖਉਂ, ਨਹੀਂ, ਜਾਨਿਆਂ, ਮਾਨਿਆਂ।

**ਪਦ ਅਰਥ :** ਅਨੇਕ-ਇਕ ਤੋਂ ਵਧ, ਕਈ। ਪੂਰਕ-ਵਿਆਪਕ। ਜਤ ਦੇਖਉ-ਕਿਸ ਪਾਸੇ ਦੇਖਦਾ ਹਾਂ। ਤਤ-ਉਸੇ ਪਾਸੇ। ਚਿਤ੍ਰ-ਮੂਰਤਾਂ, ਤਸਵੀਰਾਂ। ਬਚਿਤ੍ਰ-ਰੰਗ ਬਰੰਗੀ। ਬਿਮੋਹਿਤ-ਚੰਗੀ ਤਰ੍ਹਾਂ ਮੋਹੇ ਜਾਂਦੇ ਹਨ। ਸੂਤ-ਧਾਗਾ। ਮਣਿ-ਮਣਕੇ। ਸਤ-ਸ਼ਤ, ਸੈਂਕੜੇ। ਸਹੰਸ-ਹਜ਼ਾਰਾਂ। ਓਤਿ ਪੋਤਿ-ਤਾਣੇ ਪੇਟੇ। ਜਲਤਰੰਗ-ਪਾਣੀ ਦੀਆਂ ਲਹਿਰਾਂ। ਅਰੁ-ਅਤੇ। ਫੇਨ-ਝੱਗ। ਬੁਦਬੁਦਾ-ਬੁਲਬੁਲਾ। ਭਿੰਨ-ਵੱਖਰਾ। ਪਰਪੰਚ-ਪਸਾਰਾ। ਲੀਲਾ-ਖੇਡ। ਬਿਚਰਤ-ਵਿਚਾਰ ਕੀਤਿਆਂ। ਆਨ-ਹੋਰ, ਵਖਰਾ। ਮਿਥਿਆ-ਝੂਠਾ। ਸੁਕ੍ਰਿਤ-ਮਨਸਾ-ਸ੍ਰੇਸ਼ਟ ਬੁੱਧੀ। ਮਨੁ ਮਾਨਿਆ-ਮਨ ਪਤੀਜ ਗਿਆ। ਨਿਰੰਤਰਿ-ਇਕ ਰਸ। ਮੁਰਾਰੀ-ਪ੍ਰਭੂ।(ਨੋਟ : ਭਗਤ ਨਾਮ ਦੇਵ ਜੀ ਦੀ ਜੀਵਨ ਗਾਥਾ ਲਈ ਵੇਖੋ ਪੰਨਾ ੫੫੯ ਪੋਥੀ ਚੌਥੀ)

**ਅਰਥ :** ਇਕ ਰਸ ਵਿਆਪਕ ਪ੍ਰਭੂ, ਸਤਿਗੁਰੂ ਦੀ ਕਿਰਪਾ ਨਾਲ (ਮਿਲਦਾ ਹੈ)। ਇਕ (ਪਰਮਾਤਮਾ) ਕਈ (ਰੂਪਾਂ ਵਿਚ) ਵਿਆਪਕ ਹੈ (ਅਤੇ ਸਭ ਨੂੰ) ਪਾਲਣ ਵਾਲਾ ਹੈ, ਜਿਸ ਪਾਸੇ (ਮੈਂ) ਵੇਖਦਾ ਹਾਂ ਉਸ ਪਾਸੇ ਓਹੀ (ਦਿਸ ਰਿਹਾ ਹੈ)। ਮਾਇਆ ਦੇ (ਰੂਪ ਵਿਚ ਉਸ ਦੇ) ਚਿਤ੍ਰ ਹੈਰਾਨ ਕਰਨ ਵਾਲੇ ਹਨ ਅਤੇ ਮੋਹਣ ਵਾਲੇ ਹਨ (ਪਰ ਇਸ ਭੇਦ ਨੂੰ) ਕੋਈ ਵਿਰਲਾ ਹੀ ਸਮਝਦਾ ਹੈ।੧।

(ਜਿਹੜਾ ਇਸ ਭੇਦ ਨੂੰ ਬੁਝ ਲੈਂਦਾ ਹੈ) ਉਸ ਨੂੰ ਸਮਝ ਆ ਜਾਂਦੀ ਹੈ ਕਿ ਸਭ (ਪਾਸੇ) ਗੋਬਿੰਦੁ ਹੀ ਗੋਬਿੰਦੁ ਹੈ, ਗੋਬਿਦ ਤੋਂ ਬਿਨਾਂ (ਹੋਰ) ਕੋਈ ਨਹੀਂ ਹੈ। (ਉਸ ਦੀ ਵਿਆਪਕਤਾ ਨੂੰ ਪ੍ਰਮਾਣ ਦੇ ਕੇ ਸਮਝਾਉਂਦੇ ਹਨ) ਜਿਸ ਤਰਾਂ ਇਕ ਧਾਗਾ ਹੈ (ਉਸ ਵਿਚ) ਸੈਂਕੜੇ ਹਜ਼ਾਰਾਂ ਮਣਕੇ (ਪ੍ਰੋਤੇ ਹੋਏ ਹੁੰਦੇ ਹਨ, ਉਸੇ ਤਰ੍ਹਾਂ) ਤਾਣੇ ਪੇਟੇ (ਵਾਂਗ) ਓਹ ਪ੍ਰਭੂ (ਸਭ ਜੀਵ ਜੋਤਾਂ ਵਿਚ ਮਿਲਿਆ ਹੋਇਆ ਹੈ)।੧। ਰਹਾਉ।

(ਜਿਵੇਂ) ਪਾਣੀਆਂ ਦੀਆਂ ਲਹਿਰਾਂ, ਝੱਗ ਅਤੇ ਬੁਲਬੁਲੇ ਪਾਣੀ ਤੋਂ ਵਖਰੇ ਨਹੀਂ ਹੁੰਦੇ, (ਤਿਵੇਂ) ਇਹ (ਰਚਨਾ) ਪਸਾਰਾ ਪਰਮਾਤਮਾ ਦੀ (ਇਕ) ਖੇਡ ਹੈ, ਵਿਚਾਰ ਕੀਤਿਆਂ ਇਸ ਤੱਤ ਤੋਂ ਬਿਨਾਂ ਹੋਰ (ਕੁਝ) ਨਹੀਂ (ਭਾਸਦਾ)।੨।

ਭਰਮ ਅਤੇ ਸੁਪਨੇ ਦੇ ਮਨੋਰਥ ਝੂਠੇ ਹਨ, (ਪਰ ਜੀਵ ਨੇ ਉਨ੍ਹਾਂ ਨੂੰ) ਸਦਾ ਥਿਰ ਰਹਿਣ ਵਾਲਾ ਸਮਝ ਲਿਆ ਹੈ। (ਜਿਸ ਨੂੰ) ਗੁਰੂ ਦੀ ਉਪਦੇਸ਼ੀ ਹੋਈ ਸ੍ਰੇਸ਼ਟ ਬੁੱਧੀ (ਮਿਲ ਗਈ ਹੈ ਉਹ ਜਾਗ ਪਿਆ ਹੈ ਅਤੇ) ਜਾਗਦਿਆਂ ਹੀ (ਉਸਦਾ) ਮਨ ਪਤੀਜ ਗਿਆ ਹੈ।੩।

(ਭਗਤ) ਨਾਮ ਦੇਉ ਜੀ ਕਹਿੰਦੇ ਹਨ (ਹੇ ਭਾਈ ! ਆਪਣੇ) ਹਿਰਦੇ ਵਿਚ ਵਿਚਾਰ ਕੇ ਦੇਖ ਲਵੋ (ਕਿ ਸਾਰੀ ਸ੍ਰਿਸ਼ਟੀ ਦਾ ਪਸਾਰਾ ਅਥਵਾ) ਹਰੀ ਦੀ ਰਚਨਾ (ਇਕ ਖੇਡ ਹੈ)। (ਵਾਸਤਵ ਵਿਚ) ਸਭਨਾਂ ਘਟਾਂ ਵਿਚ ਇਕ ਰਸ ਕੇਵਲ ਇਕ ਪਰਮਾਤਮਾ (ਆਪ ਹੀ ਵਸ) ਰਿਹਾ ਹੈ।੪।੧।

## ਸਾਰੰਸ਼ ਅਤੇ ਸਿਧਾਂਤ

ਪਰਮਾਤਮਾ ਇਕ ਹੈ ਪਰ ਉਸ ਦੀ ਇਕ ਅਜਬ ਲੀਲਾ ਹੈ ਕਿ ਸ੍ਰਿਸ਼ਟੀ ਨੂੰ ਸਾਜ ਕੇ ਏਕ ਤੋਂ ਅਨੇਕ ਰੂਪ ਵਿਚ ਵਿਆਪਕ ਹੋ ਰਿਹਾ ਹੈ। 'ਸਭੁ ਗੋਬਿੰਦੁ ਹੈ, ਸਭੁ ਗੋਬਿੰਦੁ ਹੈ ॥ ਗੋਬਿੰਦ ਬਿਨੁ ਨਹੀ

ਕੋਈ ॥' ਵਾਲੀ ਗਲ ਸੋਲਾਂ ਆਨੇ ਸਹੀ ਹੈ ਪਰ ਮਾਇਆ ਮੋਹਣੀ ਨੇ ਸਭ ਜੀਆਂ ਨੂੰ ਅਜਿਹਾ ਭੁਲਾਇਆ ਹੋਇਆ ਹੈ ਕਿ ਉਹ ਸਤਿ ਵਸਤੂ ਨੂੰ ਅ-ਸਤਿ ਅਤੇ ਅਸਤਿ ਨੂੰ ਸਤਿ ਸਮਝ ਰਹੇ ਹਨ :-

**ਸਤ ਹੋਤਾ ਅਸਤਿ ਕਰਿ ਮਾਨਿਆ, ਜੋ ਬਿਨਸਤ ਸੋ ਨਿਹਚਲੁ ਜਾਨਥ ॥**
**ਪਰ ਕੀ ਕਉ ਅਪਨੀ ਕਰਿ ਪਕਰੀ, ਐਸੇ ਭੂਲ ਭੁਲਾਨਥ ॥ [ਪੰਨਾ ੧੦੦੧**

ਸਿਧਾਂਤ ਇਹ ਹੈ ਕਿ ਜਿਸ ਨੂੰ ਪ੍ਰਭੂ ਪਾਸੋਂ ਅਨੁਭਵ-ਪ੍ਰਕਾਸ਼ ਵਾਲੀ ਦ੍ਰਿਸ਼ਟੀ ਪ੍ਰਾਪਤ ਹੋਂਦੀ ਹੈ, ਓਹੀ ਉਸ ਪਾਰਬ੍ਰਹਮ ਦੀ ਲੀਲਾ ਨੂੰ ਬੁਝ ਸਕਦਾ ਹੈ ਅਤੇ ਵੇਖ ਵੇਖ ਕੇ ਖੀਵਾ ਹੋਂਦਾ ਹੈ।

**ਆਸਾ ॥ ਆਨੀਲੇ ਕੁੰਭ ਭਰਾਈਲੇ ਊਦਕ, ਠਾਕੁਰ ਕਉ ਇਸਨਾਨੁ ਕਰਉ ॥ ਬਇਆਲੀਸ ਲਖ ਜੀ ਜਲ ਮਹਿ ਹੋਤੇ, ਬੀਠਲੁ ਭੈਲਾ ਕਾਇ ਕਰਉ ॥ ੧ ॥ ਜਤ੍ਰ ਜਾਉ, ਤਤ ਬੀਠਲੁ ਭੈਲਾ ॥ ਮਹਾ ਅਨੰਦ ਕਰੇ ਸਦ ਕੇਲਾ ॥ ੧ ॥ ਰਹਾਉ ॥ ਆਨੀਲੇ ਫੂਲ, ਪਰੋਈਲੇ ਮਾਲਾ, ਠਾਕੁਰ ਕੀ ਹਉ ਪੂਜ ਕਰਉ ॥ ਪਹਿਲੇ ਬਾਸੁ ਲਈ ਹੈ ਭਵਰਹ, ਬੀਠਲ ਭੈਲਾ ਕਾਇ ਕਰਉ ॥ ੨ ॥ ਆਨੀਲੇ ਦੂਧੁ ਰੀਧਾਈਲੇ ਖੀਰੰ ਠਾਕੁਰ ਕਉ ਨੈਵਦੁ ਕਰਉ ॥ ਪਹਿਲੇ ਦੂਧੁ ਬਿਟਾਰਿਓ ਬਛਰੈ, ਬੀਠਲੁ ਭੈਲਾ ਕਾਇ ਕਰਉ ॥ ੩ ॥ ਈਭੈ ਬੀਠਲੁ ਊਭੈ ਬੀਠਲੁ, ਬੀਠਲ ਬਿਨੁ ਸੰਸਾਰੁ ਨਹੀਂ ॥ ਥਾਨ ਥਨੰਤਰਿ ਨਾਮਾ ਪ੍ਰਣਵੈ, ਪੂਰਿ ਰਹਿਓ ਤੂੰ ਸਰਬ ਮਹੀ ॥ ੪ ॥ ੨ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਕਰਉਂ, ਮਹਿੰ, ਜਾਉਂ, ਮਹਾਂ, ਹਉਂ, ਨਹੀਂ।

**ਪਦ ਅਰਥ** : ਆਨੀਲੇ-ਲਿਆਂਦਾ। ਕੁੰਭ-ਘੜਾ। ਭਰਾਈਲੇ ਊਦਕ-ਪਾਣੀ ਭਰਾਇਆ। ਠਾਕੁਰ ਕਉ-ਮੂਰਤੀ ਨੂੰ। ਕਰਉ-ਕਰਾਵਾਂ। ਬਾਇਆਲੀਸ-ਬਿਤਾਲੀ। ਬੀਠਲੁ-ਹਰੀ। ਭੈਲਾ-ਪਿਆਰਾ। ਕਾਇ-ਕਾਹਦੇ ਲਈ। ਜਤ੍ਰ-ਜਿਥੇ। ਤਤ-ਉਥੇ। ਕੇਲਾ-ਖੇਲ, ਤਮਾਸ਼ੇ। ਬਾਸੁ-ਵਾਸ਼ਨਾ, ਸੁਗੰਧੀ। ਭਵਰਹ-ਭੌਰੇ ਨੇ। ਰੀਧਾਈਲੇ ਧੀਰੰ-ਖੀਰ ਰਿੰਨ੍ਹ ਲਈ। ਨੈਵੇਦੁ-ਭੇਟਾ, ਅਰਪਨ। ਬਿਟਾਰਿਓ-ਜੂਠਾ ਕੀਤਾ ਹੈ। ਈਭੈ-ਇਥੇ। ਊਭੈ-ਉਥੇ। ਥਨੰਤਰਿ-ਥਾਵਾਂ ਦੇ ਅੰਦਰ। ਪ੍ਰਣਵੈ-ਬੇਨਤੀ ਕਰਦਾ ਹੈ। ਸਰਬ ਮਹੀ-ਸਾਰੀ ਧਰਤੀ।

**ਅਰਥ** : (ਮੇਰੇ ਮਨ ਵਿਚ ਆਇਆ ਕਿ) ਘੜਾ ਲਿਆ ਕੇ (ਉਸ ਵਿਚ) ਪਾਣੀ ਭਰਾਇਆ ਜਾਵੇ (ਤਾਂ ਜੋ ਠਾਕਰ) ਦੀ ਮੂਰਤੀ ਨੂੰ ਇਸ਼ਨਾਨ ਕਰਾਵਾਂ। (ਪਰ ਖਿਆਲ ਆਇਆ ਕਿ) ਪਾਣੀ ਵਿਚ (ਤਾਂ) ਬਿਤਾਲੀ ਲੱਖ (ਕਿਸਮਾਂ ਦੇ) ਜੀਵ ਰਹਿੰਦੇ ਹਨ, (ਇਹ ਪਾਣੀ ਤਾਂ ਜੂਠਾ ਹੋ ਗਿਆ ਹੁਣ ਮੈਂ) ਪਿਆਰੇ ਬੀਠਲ ਨੂੰ (ਸੁਚੇ ਪਾਣੀ ਨਾਲ) ਕਿਵੇਂ (ਇਸ਼ਨਾਨ ਕਰਾਵਾਂ?) ।੧।

ਜਿਥੇ ਮੈਂ ਜਾਂਦਾ ਹਾਂ ਉਥੇ ਹੀ ਪਿਆਰਾ ਬੀਠਲ (ਹਰੀ ਮੌਜੂਦ) ਹੈ। (ਉਹ) ਬਹੁਤ ਹੀ ਅਨੰਦ ਅੰਦਰ ਸਦਾ ਹੀ ਖੇਲ ਤਮਾਸ਼ੇ ਕਰ ਰਿਹਾ ਹੈ ।੧।

(ਫਿਰ ਸੋਚਿਆ ਕਿ) ਫੂਲ ਲਿਆ ਕੇ ਮਾਲਾ ਪਰੋਵਾਂ (ਇਸ ਤਰਾਂ) ਠਾਕਰ ਦੀ ਮੈਂ ਪੂਜਾ ਕਰ

ਲਵਾਂ (ਪਰ ਨਾਲ ਹੀ ਖਿਆਲ ਉਠਿਆ ਕਿ ਫੁਲ ਵੀ ਜੂਠੇ ਹਨ ਕਿਉਂਕਿ ਉਹਨਾਂ ਦੀ) ਪਹਿਲਾਂ ਹੀ ਭੌਰੇ ਨੇ ਸੁਗੰਧੀ ਲਈ ਹੋਈ ਹੈ, (ਇਸ ਲਈ ਮੈਂ) ਪਿਆਰੇ ਬੀਠਲ ਦੀ (ਪੂਜਾ) ਕਿਵੇਂ ਕਰਾਂ ! ।੨।

(ਇਕ ਹੋਰ ਵਿਚਾਰ ਆਈ ਕਿ) ਦੁੱਧ ਲਿਆ ਕੇ ਖੀਰ ਰਿੰਨ ਲਈਂ ਤੇ ਠਾਕੁਰ ਨੂੰ ਅਰਪਨ ਕਰ ਦਿਆਂ (ਪਰ) ਦੁੱਧ ਨੂੰ ਪਹਿਲਾਂ ਵਛੇ ਨੇ ਜੂਠਾ ਕਰ ਦਿਤਾ ਹੈ (ਇਸ ਲਈ ਜੂਠੇ ਦੁੱਧ ਦੀ ਖੀਰ ਮੈਂ) ਪਿਆਰੇ ਬੀਠਲ ਨੂੰ ਕਿਵੇਂ (ਅਰਪਨ) ਕਰਾਂ? ।੩।

(ਅੰਤ, ਬੁੱਧੀ ਨੇ ਤੱਤ ਵਿਚਾਰ ਬਖ਼ਸ਼ਿਆ ਕਿ) ਇਥੇ ਉਥੇ (ਸਭ ਥਾਵਾਂ ਤੇ) ਬੀਠਲ (ਵਿਆਪਕ ਹੈ) ਬੀਠਲ ਤੋਂ ਬਿਨਾਂ ਸੰਸਾਰ ਹੀ (ਕਾਇਮ) ਨਹੀਂ (ਰਹਿ ਸਕਦਾ)। ਨਾਮਦੇਵ (ਅਜਿਹੇ ਬੀਠਲ ਅਗੇ) ਬੇਨਤੀ ਕਰਦਾ ਹੈ ਕਿ (ਹੇ ਬੀਠਲ!) ਤੂੰ ਸਾਰੀ ਧਰਤੀ (ਤੇ ਪਰੀਪੂਰਨ ਹੋ ਰਿਹਾ ਹੈਂ)।੪।੨।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਦੇ ਭਗਤ ਦੀ ਦਿਲੀ-ਇਛਾ ਇਹ ਹੈ ਕਿ ਉਹ ਆਪਣੇ ਇਸ਼ਟ ਦੇਵ ਦੀ ਪੂਜਾ ਕਰਨ ਸਮੇਂ ਸਭ ਤੋਂ ਪਵਿਤ੍ਰ ਸਮਗਰੀ ਦੀ ਵਰਤੋਂ ਕਰੇ। ਪਰ ਜਦੋਂ ਉਸ ਦੀ ਨਜ਼ਰ ਜਲ ਵਲ ਜਾਂਦੀ ਹੈ ਤਾਂ ਉਹ ਵੀ ਉਸ ਨੂੰ ਅਪਿਵਿੱਤਰ ਦਿੱਸਦਾ ਹੈ ਕਿਉਂਕਿ ਬਿਆਸੀ ਲੱਖ ਜੀਵ ਉਸ ਵਿਚ ਰਹਿੰਦੇ ਹਨ। ਪਰ ਜਦੋਂ ਭਗਤ ਦੀ ਦ੍ਰਿਸ਼ਟੀ ਸਰਗੁਣ ਤੋਂ ਉਠ ਕੇ ਨਿਰਗੁਣ ਵਿਚ ਲੀਨ ਹੁੰਦੀ ਹੈ ਤਾਂ ਉਸ ਨੂੰ ਉਪ੍ਰੋਕਤ ਵਸਤੂਆਂ ਵਿਚ ਇਕ ਪਰਮਾਤਮਾ ਦੀ ਜੋਤਿ ਨਜ਼ਰ ਆਉਂਦੀ ਹੈ, ਦੂਸਰਾ ਕੋਈ ਦਿਸਦਾ ਹੀ ਨਹੀਂ ਹੈ। ਇਸ ਲਈ ਉਹ ਸਾਲਗ੍ਰਾਮ ਜੋ ਜੜ੍ਹ ਮੂਰਤੀ ਹੈ, ਉਸ ਦੀ ਪੂਜਾ ਨਿਸਫਲ ਸਮਝ ਕੇ ਛਡ ਦਿੰਦਾ ਹੈ ਉਸ ਨੂੰ ਸਭ ਪਾਸੇ ''ਈਭੈ ਬੀਠਲੁ, ਊਭੈ ਬੀਠਲੁ, ਬੀਠਲ ਬਿਨੁ ਸੰਸਾਰੁ ਨਹੀ'' ਹੀ ਨਜ਼ਰ ਆਉਂਦਾ ਹੈ।

**ਆਸਾ ॥ ਮਨੁ ਮੇਰੋ ਗਜੁ, ਜਿਹਬਾ ਮੇਰੀ ਕਾਤੀ ॥ ਮਪਿ ਮਪਿ ਕਾਟਉ, ਜਮ ਕੀ ਫਾਸੀ ॥੧॥ ਕਹਾ ਕਰਉ ਜਾਤੀ, ਕਹ ਕਰਉ ਪਾਤੀ ॥ ਰਾਮ ਕੋ ਨਾਮੁ ਜਪਉ ਦਿਨ ਰਾਤੀ ॥੧॥ ਰਹਾਉ ॥ ਰਾਂਗਨਿ ਰਾਂਗਉ, ਸੀਵਨਿ ਸੀਵਉ ॥ ਰਾਮਨਾਮ ਬਿਨੁ ਘਰੀਅ ਨ ਜੀਵਉ ॥੨॥ ਭਗਤਿ ਕਰਉ, ਹਰਿ ਕੇ ਗੁਨ ਗਾਵਉ ॥ ਆਠ ਪਹਰ ਅਪਨਾ ਖਸਮੁ ਧਿਆਵਉ ॥੩॥ ਸੁਇਨੇ ਕੀ ਸੂਈ, ਰੁਪੇ ਕਾ ਧਾਗਾ ॥ ਨਾਮੇ ਕਾ ਚਿਤੁ, ਹਰਿ ਸਉ ਲਾਗਾ ॥੪॥੩॥**

## ਉਚਾਰਨ ਸੇਧ

**ਬਿੰਦੀ ਸਹਿਤ :** ਕਾਟਉਂ, ਫਾਂਸੀ, ਕਰਉਂ, ਜਪਉਂ, ਸੀਵਉਂ, ਜੀਵਉਂ, ਗਾਵਉਂ, ਧਿਆਵਉਂ।

**ਫੁਟਕਲ :** 'ਗਜੁ' ਦਾ ਉਚਾਰਨ 'ਗਜ਼' ਕਰਨਾ ਉਚਿਤ ਹੈ।

**ਪਦ ਅਰਥ :** ਗਜੁ-ਕਪੜਾ ਕਢਣ ਵਾਲਾ, ਗਜ਼। ਜਿਹਬਾ-ਜੀਭ। ਕਾਤੀ-ਕੈਂਚੀ। ਮਪਿ ਮਪਿ-(ਮਾਪ) ਕੱਛ ਕੱਛ ਕੇ। ਕਾਟਉ-ਮੈਂ ਕਟ ਰਿਹਾ ਹਾਂ। ਫਾਸੀ-ਫਾਹੀ। ਕਹਾ ਕਰਉ-ਮੈਂ ਕੀ ਕਰਾਂ (ਭਾਵ ਮੈਨੂੰ ਕੋਈ ਲੋੜ ਨਹੀਂ ਹੈ)। ਜਾਤੀ-ਜ਼ਾਤ ਦੀ। ਪਾਤੀ-ਖ਼ਾਨਦਾਨ ਦੀ। ਰਾਂਗਨਿ-ਰੰਗਣ ਵਾਲੀ ਮੱਟੀ। ਰਾਂਗਉ-ਮੈਂ ਰੰਗਦਾ ਹਾਂ। ਸੀਵਨਿ-ਸੀਊਣ। ਸੀਵਉ-ਮੈਂ ਸੀਉਂਦਾ ਹਾਂ। ਘਰੀਅ-ਘੜੀ ਭਰ ਭੀ। ਨ ਜੀਵਉ-ਨਹੀਂ ਜੀਊਂਦਾ ਰਹਿ ਸਕਦਾ ਹਾਂ। ਕਰਉ-ਮੈਂ ਕਰਦਾ ਹਾਂ। ਗਾਵਉ-ਮੈਂ ਗਾਂਦਾ ਹਾਂ। ਧਿਆਵਉ-

ਮੈਂ ਧਿਆਉਂਦਾ ਹਾਂ । ਸੁਇਨੇ ਕੀ ਸੂਈ-(ਸ਼ੁੱਧ ਸੁਰਤਿ ਨੂੰ ਸ਼ਬਦ ਵਿਚ ਪਰੋਣ ਵਾਲੀ) ਅਨਮੋਲ ਸੂਈ । ਰੁਪੇ ਕਾ-ਚਾਂਦੀ ਦਾ ਧਾਗਾ-(ਪ੍ਰੇਮ ਤੇ ਸਿਮਰਨ ਰੂਪੀ) ਧਾਗਾ ।

**ਅਰਥ :** (ਹੇ ਭਾਈ!) ਮੇਰਾ ਮਨ ਗਜ਼ ਤੇ ਮੇਰੀ ਜੀਭ ਕੈਂਚੀ (ਬਣ ਗਈ ਹੈ) । (ਮੈਂ ਜੀਭ ਨਾਲ ਸਿਮਰਨ ਕਰਕੇ ਮਾਨੋ) ਜਮ ਦੀ ਫਾਹੀ ਕੱਛ ਕੱਛ ਕੇ ਕੱਟ ਰਿਹਾ ਹਾਂ ।੧।

(ਹੇ ਭਾਈ! ਮੈਂ ਉਚੀ ਜਾਂ ਨੀਵੀਂ) ਜ਼ਾਤ ਨੂੰ ਕੀ ਕਰਾਂ (ਭਾਵ ਉਚੇ ਜਾਂ ਨੀਵੇਂ) ਖ਼ਾਨਦਾਨ ਨੂੰ ਕੀ ਕਰਾਂ ? (ਮੇਰਾ ਇਨ੍ਹਾਂ ਨਾਲ ਕੋਈ ਸਰੋਕਾਰ ਨਹੀਂ ਹੈ ਕਿਉਂਕਿ ਮੈਂ ਤਾਂ) ਦਿਨ ਰਾਤ ਪਰਮਾਤਮਾ ਦਾ ਨਾਮ ਜਪਦਾ ਰਹਿੰਦਾ ਹਾਂ ।੧। ਰਹਾਉ ।

(ਹੇ ਭਾਈ! ਮੈਂ ਸਰੀਰ ਰੂਪੀ ਕਪੜੇ ਨੂੰ ਨਾਮ ਰੰਗ ਦੀ) ਮੱਟੀ ਵਿਚ ਰੰਗਦਾ ਹਾਂ (ਅਤੇ ਨਾਮ-ਸਿਮਰਨ ਦੀ) ਸੀਊਣ ਸੀਊਂਦਾ ਹਾਂ। (ਮੈਂ) ਰਾਮ ਨਾਮ ਦੇ (ਸਿਮਰਨ ਤੋਂ) ਬਿਨਾਂ ਇਕ ਘੜੀ ਭਰ (ਭੀ) ਜੀਊਂਦਾ ਨਹੀਂ ਰਹਿ ਸਕਦਾ ।੨।

(ਹੇ ਭਾਈ! ਮੈਂ) ਹਰੀ ਦੇ ਗੁਣ ਗਾਉਂਦਾ ਹਾਂ (ਇਹੋ ਪ੍ਰਭੂ ਦੀ) ਭਗਤੀ ਕਰਦਾ ਹਾਂ ਅਤੇ ਅਠੇ ਪਹਿਰ ਆਪਣੇ ਮਾਲਕ ਨੂੰ ਯਾਦ ਕਰਦਾ ਹਾਂ ।੩।

(ਹੇ ਭਾਈ!) ਮੈਨੂੰ (ਉੱਤਮ ਸੁਰਤਿ ਮਾਨੋ) ਸੋਨੇ ਦੀ ਸੂਈ ਮਿਲ ਗਈ ਹੈ (ਅਤੇ ਉਸ ਵਿਚ ਮੈਂ ਪ੍ਰੇਮ ਰੂਪ) ਚਾਂਦੀ ਦਾ ਧਾਗਾ (ਪਾ ਲਿਆ ਹੈ) । (ਇਸ ਤਰ੍ਹਾਂ ਮੈਂ) ਨਾਮ ਦੇਵ ਦਾ ਚਿਤ ਹਰੀ ਨਾਲ ਜੁੜ ਗਿਆ ਹੈ ।੪।੩।

## ਅਰਥ ਭੇਦ ਅਤੇ ਨਿਰਣੈ

**ਸੁਇਨੇ ਕੀ ਸੂਈ, ਰੁਪੇ ਕਾ ਧਾਗਾ ॥**

ਵਖ ਵਖ ਅਰਥ :

੧. ਹਰੀ ਸਿਮਰਨ ਐਸੀ ਉਤਮ ਸਿਲਾਈ ਹੈ , ਜਿਸ ਦੀ ਸੂਈ ਸੋਨੇ ਦੀ, ਧਾਗਾ ਚਾਂਦੀ ਦਾ ਹੈ, ਦੋਵੇਂ ਹੀ ਬੜੇ ਸੋਹਣੇ ਤੇ ਅਮੋਲਕ ਹਨ ।

੨. ਸੋਨੇ ਵਰਗੀ (ਸ਼ੁਧ ਬ੍ਰਿਤੀ ਜੋ ਬ੍ਰਹਮਕਾਰ ਰਹਿੰਦੀ ਹੈ ਓਹ ਹੈ ਮਾਨੋ) ਸੂਈ (ਤੇ ਉਸ ਵਿਚ ਚਾਂਦੀ ਰੂਪੀ ਤਾਗਾ (ਪਾਇਆ ਹੈ ਗੁਰ ਉਪਦੇਸ਼ ਦਾ, ਸਿਮਰਨ ਦਾ, ਜੋ ਹਰੀ ਨਾਲ ਸੀਉਂਤਾ ਜਾਂਦਾ ਹੈ) । [ਸੰ . ਪੋ.

੩. ਮੈਨੂੰ (ਗੁਰੂ ਦਾ ਸ਼ਬਦ) ਸੋਨੇ ਦੀ ਸੂਈ ਮਿਲ ਗਈ ਹੈ, (ਉਸ ਦੀ ਬਰਕਤ ਨਾਲ ਮੇਰੀ ਸੁਰਤ ਸ਼ੁੱਧ ਨਿਰਮਲ ਹੋ ਗਈ ਹੈ, ਇਹ ਮਾਨੋ ਮੇਰੇ ਪਾਸ) ਚਾਂਦੀ ਦਾ ਧਾਗਾ ਹੈ । [ਦਰਪਣ

**ਨਿਰਣੈ :** ਸਿਮਰਨ ਨਾਲ ਸ਼ਬਦ ਤੇ ਸੁਰਤਿ ਦੋਹਾਂ ਦਾ ਸੰਜੋਗ ਹੈ । ਭਾਵੇਂ ਸੋਨਾ ਵੀ ਧਾਤ ਹੈ ਪਰ ਇਹ ਕੀਮਤੀ ਧਾਤ ਹੈ । ਨਾ ਸੋਨੇ ਦੀ ਸੂਈ ਕਪੜੇ ਸਿਊਣ ਲਈ, ਨਾ ਕਿਸੇ ਨੇ ਚਾਂਦੀ ਦਾ ਧਾਗਾ ਕਦੇ ਪਾਇਆ ਹੈ ਪਰ ਇਹ ਦੋਵੇਂ ਸ਼ਬਦ ਬਿੰਬ ਰੂਪ ਵਿਚ ਵਰਤੇ ਗਏ ਹਨ ਜਿਵੇਂ 'ਸੋਇਨ ਕਟੋਰੀ ਅੰਮ੍ਰਿਤ ਭਰੀ ॥ ਲੈ ਨਾਮੇ ਹਰਿ ਆਗੈ ਧਰੀ'' ਵਿਚ 'ਸੋਇਨ' ਪਦ ਦਾ ਪ੍ਰਯੋਗ ਕੀਤਾ ਗਿਆ ਹੈ । ਸੋ

ਹਰੀ ਨਾਲ ਜੁੜਨ ਲਈ ਸ਼ਬਦ ਤੇ ਸੁਰਤਿ ਦਾ ਸੰਜੋਗ ਪ੍ਰਾਪਤ ਹੋਣਾ ਅਤਿ ਜਰੂਰੀ ਹੈ । ਜੇ ਪ੍ਰੇਮ-ਭਿੰਨੀ ਚੋਲੀ ਸੀਊਣੀ ਹੋਵੇ ਤਾਂ ਸੂਈ ਧਾਗੇ ਦੀ ਵੀ ਲੋੜ ਨਹੀਂ ਰਹਿੰਦੀ । ਗੁਰਦੇਵ ਜੀ ਦੇ ਵਾਕ ਹਨ :

**ਬਿਨੁ ਤਾਗੇ ਬਿਨੁ ਸੂਈ ਆਨੀ, ਮਨ ਹਰਿ ਭਗਤੀ ਸੰਗਿ ਸੀਵਨਾ॥ [ਪੰਨਾ ੧੦੧੯**

ਇਥੇ ਸੂਈ ਤੋਂ ਭਾਵ ਨਾਮ ਅਭਿਆਸ ਨਾਲ ਸ਼ਬਦ ਨੂੰ ਸੂਈ ਵਾਂਗੂ ਸੂਖਮ ਕਰਨਾ ਹੈ । ਫਿਰ ਇਸ ਦੀ ਸ਼ਕਤੀ ਸਾਡੇ ਰੋਮ ਰੋਮ, ਲੂੰ ਲੂੰ ਵਿਚ ਧਸ ਜਾਵੇਗੀ । ਇਸ ਸੂਈ ਵਿਚ ਧਾਗਾ ਚਾਂਦੀ ਤੋਂ ਪਾਉਣ ਦਾ ਭਾਵ ਪੱਕਾ ਪ੍ਰੇਮ ਪਾਉਣਾ ਹੈ, ਜਿਹੜਾ ਟੁੱਟੇ ਨਾ, ਭਾਵ ਸ਼ਬਦ ਸੁਰਤਿ ਦੇ ਸੰਜੋਗ ਨਾਲ ਸਚੀ ਪ੍ਰੀਤਿ ਲਾਉਣੀ ਹੈ । ਚਾਂਦੀ ਦਾ ਧਾਗਾ ਬਿਬੇਕ ਬੁੱਧੀ (ਸੁਰਤਿ) ਦਾ ਪ੍ਰਤੀਕ ਹੈ ਅਤੇ ਪਵਿਤ੍ਰ ਸ਼ਬਦ ਦੀ ਧੁਨੀ, ਸੋਨੇ ਦੀ ਸੂਈ ਦੀ ਸੂਚਕ ਹੈ, ਇਨਾਂ ਦੋਹਾਂ ਦੇ ਮੇਲ ਤੋਂ ਬਿਨਾਂ ਹਰੀ ਨਾਲ ਚਿਤ ਨਹੀਂ ਜੁੜ ਸਕਦਾ ।

## ਸਾਰੰਸ਼ ਅਤੇ ਸਿਧਾਂਤ

ਇਕ ਸੰਤ ਜੀ ਜਿਨ੍ਹਾਂ ਨੇ ਸ੍ਰੀ ਫਤਿਹਗੜ ਸਾਹਿਬ ਦੇ ਅਸਥਾਨ ਤੇ ਬੜਾ ਸੋਨਾ ਚੜ੍ਹਾਇਆ ਹੈ, ਇਕ ਵਾਰੀ ਦੋ ਸਤਿਸੰਗੀ ਵੀਰ ਟੀਕਾਕਾਰ ਨੂੰ ਉਨ੍ਹਾਂ ਦੇ ਸਥਾਨ ਤੇ ਲੈ ਗਏ । ਸੰਤਾਂ ਨਾਲ ਬਚਨ ਹੋਏ ਤਾਂ ਦਾਸਰੇ ਨੇ ਕਿਹਾ 'ਸੰਤ ਜੀ ! ਤੁਸੀਂ ਗੁਰ-ਅਸਥਾਨਾਂ ਤੇ ਬੜਾ ਸੋਨਾ ਚੜਾਉਂਦੇ ਹੋ, ਮੈਂ ਤੁਹਾਡੇ ਪਾਸੋਂ ਬਹੁਤ ਸੋਨਾ ਨਹੀਂ ਮੰਗਦਾ, ਮੈਨੂੰ ਕੇਵਲ ਇਕ ਨਿਕੀ ਜਿਹੀ ਸੋਨੇ ਦੀ ਸੂਈ ਬਖਸ਼ ਦਿਉਂ, ਪਰ ਸੰਤ ਮੇਰੀ ਭਾਵਨਾ ਨਾ ਸਮਝ ਸਕੇ । ਜਦੋਂ ਮੈਂ 'ਸੋਨੇ ਕੀ ਸੂਈ ਰੁਪੇ ਕਾ ਧਾਗਾ ।' ਇਹ ਪੰਕਤੀ ਪੜ੍ਹੀ ਤਾਂ ਉਹ ਝਟ ਸਮਝ ਗਏ। ਤੇ ਕਹਿਣ ਲਗੇ ਇਹ ਸੂਈ ਮੇਰੇ ਪਾਸ ਨਹੀਂ, ਸ੍ਰੀ ਗੁਰੂ ਗ੍ਰੰਥ ਜੀ ਪਾਸ ਹੈ । ਦਾਸਰੇ ਨੇ ਕਿਹਾ ਕਿ ਫਿਰ ਤੁਹਾਡੇ ਪਾਸ ਆਣ ਦਾ ਕੀ ਲਾਭ ਹੋਇਆ ? ਤਾਂ ਉਹ ਅਗੋਂ ਚੁੱਪ ਕਰ ਗਏ ! ਸੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪਾਸੋਂ ਹੀ ਸੋਨੇ ਦੀ ਸੂਈ ਤੇ ਰੁਪੇ ਦਾ ਧਾਗਾ ਮਿਲ ਸਕਦਾ ਹੈ ਇਹ ਸੌਦਾ ਹਰੇਕ ਹਟੀ ਤੋਂ ਨਹੀਂ ਮਿਲਦਾ, ਇਕੋ ਹਟ ਤੋਂ ਮਿਲ ਸਕਦਾ ਹੈ :-

**ਸਉਦਾ ਇਕਤੁ ਹਟਿ ਹੈ, ਪੂਰੇ ਗੁਰਿ ਪਾਈਐ ॥ [ਪੰਨਾ ੧੪੬**

**ਆਸਾ ॥ ਸਾਪੁ ਕੁੰਚ ਛੋਡੈ, ਬਿਖੁ ਨਹੀ ਛਾਡੈ ॥ ਉਦਕ ਮਾਹਿ, ਜੈਸੇ ਬਗੁ ਧਿਆਨੁ ਮਾਡੈ ॥੧॥ ਕਾਹੇ ਕਉ ਕੀਜੈ ਧਿਆਨੁ ਜਪੰਨਾ ॥ ਜਬ ਤੇ, ਸੁਧੁ ਨਾਹੀ ਮਨੁ ਅਪਨਾ ॥੧॥ ਰਹਾਉ ॥ ਸਿੰਘਚ ਭੋਜਨੁ ਜੋ ਨਰੁ ਜਾਨੈ ॥ ਐਸੇ ਹੀ, ਠਗਦੇਉ ਬਖਾਨੈ ॥੨॥ ਨਾਮੇ ਕੇ ਸੁਆਮੀ, ਲਾਹਿਲੇ ਝਗਰਾ ॥ ਰਾਮ ਰਸਾਇਨ ਪੀਉ ਰੇ ਦਗਰਾ ॥੩॥੪॥**

## ਉਚਾਰਨ ਸੇਧ

**ਬਿੰਦੀ ਸਹਿਤ :** ਸਾਂਪ, ਮਾਹਿ, ਮਾਂਡੇ, ਨਾਹੀਂ ।

**ਪਦ ਅਰਥ :** ਸਾਪੁ-ਸੱਪ । ਕੁੰਚ-ਕੁੰਜ, ਸੱਪ ਦੇ ਸਰੀਰ ਦੀ ਖਲੜੀ । ਬਿਖੁ-ਜ਼ਹਿਰ । ਉਦਕ ਮਾਹਿ-ਪਾਣੀ ਵਿਚ । ਬਗੁ-ਬਗਲਾ । ਮਾਡੈ-ਮੰਡਦਾ (ਜੋੜਦਾ) ਹੈ । ਜਪੰਨਾ-ਜਾਪ । ਸੁਧੁ-ਨਿਰਮਲ । ਸਿੰਘ ਚ ਭੋਜਨ (ਨਿਰਦੈਤਾ ਵਾਲਾ) ਸ਼ੇਰ ਦਾ ਭੋਜਨ । ਠਗ ਦੇਉ-ਠੱਗਾਂ ਦਾ ਦੇਵਤਾ (ਭਾਵ ਗੁਰੂ) । ਬਖਾਨੈ-ਕਹਿਆ ਜਾਂਦਾ ਹੈ । ਲਾਹਿਲੇ-ਲਾਹ (ਮੁੱਕਾ) ਦਿਤਾ ਹੈ । ਦਗਰਾ-ਚਲਣ ਵਾਲਾ, ਪਾਂਧੀ ।

**ਅਰਥ** : ਸੱਪ ਕੁੰਜ ਛਡ ਦੇਂਦਾ ਹੈ (ਪਰ ਅੰਦਰਲੀ) ਜ਼ਹਿਰ ਨਹੀਂ ਛੱਡਦਾ। (ਇਸੇ ਤਰ੍ਹਾਂ) ਪਾਣੀ ਵਿਚ ਜਿਵੇਂ ਬਗਲਾ (ਭਾਵ ਦਰਿਆ ਦੇ ਕੰਢੇ ਤੇ ਖੜਾ ਬਾਹਰੋਂ ਅੱਖਾਂ ਮੀਟ ਕੇ) ਧਿਆਨ ਜੋੜੀ ਰਖਦਾ ਹੈ (ਪਰ ਅੰਦਰੋਂ ਓਹ ਮੱਛੀ ਫੜਨ ਵਾਲੀ ਵਾਦੀ ਨਹੀਂ ਤਿਆਗਦਾ)।੧।

(ਹੇ ਭਾਈ !) ਕਾਹਦੇ ਲਈ (ਅਜਿਹਾ) ਧਿਆਨ (ਤੇ) ਜਾਪ ਕਰੀਏ ਜਦੋਂ ਕਿ ਆਪਣਾ ਮਨ ਹੀ ਸ਼ੁੱਧ ਨਹੀਂ ਹੈ।੧। ਰਹਾਉ।

(ਜੋ ਮਨੁੱਖ) ਸ਼ੇਰ ਵਾਂਗੂ (ਨਿਰਦੈਤਾ ਵਾਲਾ) ਭੋਜਨ (ਖਾਣਾ) ਜਾਣਦਾ ਹੈ ਇਸ ਤਰ੍ਹਾਂ ਦੇ (ਮਨੁੱਖ ਨੂੰ ਹੀ) ਠੱਗਾਂ ਦਾ ਗੁਰੂ ਕਹਿਆ ਜਾਂਦਾ ਹੈ।੨।

(ਹੇ ਭਾਈ !) ਨਾਮ ਦੇਵ ਦੇ ਸੁਆਮੀ ਨੇ (ਠੱਗੀ ਠੋਰੀ ਕਰਕੇ ਪੇਟ ਭਰਨ ਵਾਲਾ) ਝਗੜਾ ਮੁੱਕਾ ਦਿਤਾ ਹੈ (ਇਸ ਲਈ ਹੇ ਪਰਮਾਰਥ ਦੇ) ਪਾਂਧੀ ! (ਤੂੰ) ਰਾਮ ਦੇ (ਨਾਮ ਦੀ) ਰਸਾਇਣ ਪੀ (ਇਸ ਤਰ੍ਹਾਂ ਆਪਣਾ ਜਨਮ ਸਫਲ ਕਰ)।੩।੪।

## ਸਾਰੰਸ਼ ਅਤੇ ਸਿਧਾਂਤ

ਭਗਤ ਜੀ ਵਲੋਂ ਉਚਾਰਨ ਕੀਤੀਆਂ ਇਹ ਪੰਕਤੀਆਂ 'ਕਾਹੇ ਕਉ ਕੀਜੈ ਧਿਆਨੁ ਜਪੰਨਾ ॥ ਜਬ ਤੇ ਸੁਧੁ ਨਾਹੀ ਮਨੁ ਅਪਨਾ' ਪੜ੍ਹ ਕੇ ਇਹ ਸ਼ੰਕਾ ਜਰੂਰ ਉਠਦੀ ਹੋਵੇਗੀ ਕਿ ਜਦੋਂ ਤਕ ਮਨ ਸ਼ੁੱਧ ਨਹੀਂ, ਨਾਮ ਜਪਣ ਦਾ ਕੋਈ ਲਾਭ ਨਹੀਂ ਹੈ। ਇਸ ਦੇ ਉਲਟ ਇਹ ਵੀ ਸੋਚਣ ਵਾਲੀ ਗਲ ਹੈ ਕਿ ਨਾਮ ਨੇ ਹੀ ਮਨ ਨੂੰ ਸ਼ੁੱਧ ਕਰਨਾ ਹੈ, ਜੇ ਮਨ ਪਹਿਲਾਂ ਹੀ ਸ਼ੁੱਧ ਹੋਵੇ ਤਾਂ ਫਿਰ ਨਾਮ-ਜਪਣ ਦੀ ਕੀ ਲੋੜ ਹੈ ?

ਇਸ ਸ਼ਬਦ ਵਿਚ ਸਿਧਾਂਤਕ ਨੁਕਤਾ ਇਹ ਹੈ ਕਿ ਜਗਿਆਸੂ ਪਖੰਡ ਨਾ ਕਰੇ। ਨਾ ਬਗਲੇ ਵਾਲੀ ਸਮਾਧੀ ਲਾਏ, ਅਤੇ ਨਾ ਸ਼ੇਰ ਵਾਲਾ ਭੋਜਨ ਕਰੇ। ਘਰ ਬਾਹਰ ਛੋੜ ਕੇ ਸੰਤਾਂ ਵਾਲਾ ਬਾਣਾ, ਪਾਣ ਨਾਲ ਮਨੁੱਖ ਸੰਤ ਨਹੀਂ ਬਣ ਜਾਂਦਾ। ਸੱਪ ਕੁੰਜ ਛਡ ਦਿੰਦਾ ਹੈ ਪਰ ਜ਼ਹਿਰ ਨਹੀਂ ਛਡਦਾ, ਡੰਗਣੋਂ ਨਹੀਂ ਰਹਿੰਦਾ, ਇਹ ਭੇਖ ਉਤੇ ਇਕ ਵਿਅੰਗਮਈ ਚੋਟ ਲਾਈ ਗਈ ਹੈ। ਅਖਉਤੀ ਸੰਤ ਘਰ ਬਾਹਰ ਛਡ ਦਿੰਦਾ ਹੈ, ਸੰਤਾਂ ਵਾਲਾ ਬਾਣਾ ਪਾ ਲੈਂਦਾ ਹੈ ਪਰ ਉਸਦੇ ਅੰਦਰੋਂ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਦੀ ਲੇਸ ਨਹੀਂ ਜਾਂਦੀ, ਦੂਜਿਆਂ ਦਾ ਦਿਲ ਦੁਖਾਣੋਂ ਨਹੀਂ ਹਟਦਾ। ਉਹ ਆਪਣੀ ਪੇਟ-ਪੂਰਤੀ ਤੇ ਪਰਸਿਧੀ ਲਈ ਲੋਕਾਂ ਦੀਆਂ ਅੱਖਾਂ ਵਿਚ ਮਿੱਟੀ ਘਟਾ ਪਾ ਕੇ ਕੋਈ ਨਾ ਕੋਈ ਢੌਂਗ ਰਚੀ ਰਖਦਾ ਹੈ। ਪਰ ਆਖ਼ਰ ਸੰਸਾਰ ਨੂੰ ਧਰਮੀ ਤੇ ਪਖੰਡੀ ਦੀ ਪਛਾਣ ਹੋ ਜਾਂਦੀ ਹੈ :-

**ਜੇ ਧਰਮੁ ਕਮਾਵੈ, ਤਿਸੁ ਧਰਮ ਨਾਉ ਹੋਵੈ,**
**ਪਾਪਿ ਕਮਾਣੈ, ਪਾਪੀ ਜਾਣੀਐ ॥** [ਪੰਨਾ ੧੩੮

**ਆਸਾ ॥ ਪਾਰਬ੍ਰਹਮ ਜਿ ਚੀਨਸੀ, ਆਸਾ ਤੇ ਨ ਭਾਵਸੀ ॥ ਰਾਮਾ ਭਗਤਹ ਚੇਤੀਅਲੇ, ਅਚਿੰਤ ਮਨੁ ਰਾਖਸੀ ॥ ੧ ॥ ਕੈਸੇ ਮਨ ਤਰਹਿਗਾ ਰੇ, ਸੰਸਾਰੁ ਸਾਗਰੁ ਬਿਖੈ ਕੋ ਬਨਾ ॥ ਝੂਠੀ ਮਾਇਆ ਦੇਖਿ ਕੈ, ਭੂਲਾ, ਰੇ ਮਨਾ ॥ ੧ ॥ ਛੀਪੇ ਕੇ ਘਰਿ ਜਨਮੁ ਦੈਲਾ, ਗੁਰ ਉਦੇਸੁ ਭੈਲਾ ॥ ਸੰਤਹ ਕੈ ਪਰਸਾਦਿ, ਨਾਮਾ ਹਰਿ ਭੇਟੁਲਾ ॥੨॥੫॥**

## ਉਚਾਰਨ ਸੇਧ

**ਬਿੰਦੀ ਸਹਿਤ** : ਰਾਮਾਂ, ਭਗਤਹਂ, ਤਰਹਿੰਗਾ, ਸੰਤਹਂ।

**ਪਦ ਅਰਥ** : ਜਿ-ਜਿਹੜੇ (ਮਨੁੱਖ)। ਚੀਨਸੀ-ਪਛਾਣਨਾ। ਤੇ-ਉਨ੍ਹਾਂ ਨੂੰ। ਨ ਭਾਵਸੀ-ਚੰਗੀਆਂ ਨਹੀਂ ਲਗ ਰਹੀਆਂ। ਰਾਮਾ ਭਗਤਹ-ਰਾਮ ਦੇ ਭਗਤਾਂ ਨੇ। ਚੇਤੀਅਲੇ-ਚੇਤਣਗੇ। ਅਚਿੰਤੁ-ਚਿੰਤਾ ਤੋਂ ਰਹਿਤ। ਬਿਖੈ ਕੋ ਬਨਾ-ਵਿਸ਼ੇ ਵਿਕਾਰਾਂ ਦਾ ਪਾਣੀ। ਛੀਪੇ-ਛਾਪਣ ਵਾਲਾ, ਠੱਪੇ ਲਾਉਣ ਵਾਲਾ। ਦੈਲਾ-ਦਿਤਾ। ਭੈਲਾ-ਮਿਲ ਗਿਆ। ਭੇਟੂਲਾ -ਭੇਟ ਲਿਆ (ਭਾਵ ਦਰਸ਼ਨ ਹੋ ਗਿਆ)।

**ਅਰਥ** : (ਹੇ ਭਾਈ ! ਜਿਹੜੇ ਜਗਿਆਸੂ) ਪਾਰਬ੍ਰਹਮ-ਪਰਮੇਸ਼ਰ ਨੂੰ ਪਛਾਣਨਗੇ ਉਨ੍ਹਾਂ ਨੂੰ (ਹੋਰ ਦੁਨਿਆਵੀ) ਆਸਾਂ ਚੰਗੀਆਂ ਨਹੀਂ ਲਗਣਗੀਆਂ। (ਜਿਹੜੇ) ਰਾਮ ਦੇ ਭਗਤ (ਉਸ ਪ੍ਰਭੂ ਨੂੰ) ਚੇਤਣਗੇ (ਉਹਨਾਂ ਦੇ) ਮਨ (ਪਰਮੇਸ਼ਰ) ਚਿੰਤਾ ਤੋਂ ਬਚਾ ਕੇ ਰਖੇਗਾ।੧।

ਹੇ ਮਨ ! (ਤੂੰ) ਸੰਸਾਰ ਸਾਗਰ (ਜੋ) ਵਿਸ਼ੇ-ਵਿਕਾਰਾਂ ਦੇ ਪਾਣੀ ਨਾਲ (ਭਰਿਆ ਹੋਇਆ ਹੈ, ਤੋਂ) ਕਿਸ ਤਰਾਂ ਤਰੇਂਗਾ? ਹੇ ਮਨ! ਝੂਠੀ ਮਾਇਆ ਵੇਖ ਕੇ ਤੂੰ ਪ੍ਰਭੂ ਦਾ ਸਿਮਰਨ ਭੁੱਲ ਗਿਆ ਹੈਂ।੧।ਰਹਾਉ।

(ਭਗਤ) ਨਾਮ (ਦੇਵ ਜੀ ਕਹਿੰਦੇ ਹਨ ਕਿ ਮੈਨੂੰ ਪ੍ਰਭੂ ਨੇ) ਛੀਂਬੇ ਦੇ ਘਰ ਜਨਮ ਦਿੱਤਾ (ਪਰ ਮੈਨੂੰ) ਗੁਰੂ ਦਾ ਉਪਦੇਸ਼ ਮਿਲ ਗਿਆ (ਇਸ ਤਰਾਂ) ਸੰਤਾਂ ਦੀ (ਕਿਰਪਾ ਦੁਆਰਾ ਮੈਂ) ਹਰੀ ਨੂੰ ਮਿਲ ਪਿਆ।੨।੫।

## ਸਾਰੰਸ਼ ਅਤੇ ਸਿਧਾਂਤ

ਪਾਰਬ੍ਰਹਮ ਨੂੰ ਪਛਾਨਣ ਵਾਲੇ ਵਿਅਕਤੀ ਦੀ ਨਿਸ਼ਾਨੀ ਇਹ ਹੁੰਦੀ ਹੈ ਕਿ ਉਹ ਦੁਨਿਆਵੀ ਆਸਾਂ ਤੇ ਸੁਖਾਂ ਨਾਲੋਂ ਆਪਣਾ ਨਾਤਾ ਤੋੜ ਲੈਂਦਾ ਹੈ। ਉਸ ਦੀ ਨਿਗਾਹ ਵਿਚ ਦਿਸਦਾ ਸੰਸਾਰ ਮਾਇਕੀ ਪਦਾਰਥਾਂ ਤੇ ਵਿਸ਼ਿਆਂ ਨਾਲ ਭਰਿਆ ਹੋਇਆ ਇਕ ਸਮੁੰਦਰ ਹੈ ਜਿਸ ਵਿਚ ਅਨੇਕ ਪ੍ਰਕਾਰ ਦੀਆਂ ਡਰਾਉਣੀਆਂ ਲਹਿਰਾਂ ਹਨ ਜਿਨ੍ਹਾਂ ਨੂੰ ਤਰ ਕੇ ਪਾਰ ਹੋਣਾ ਅਤੀ ਕਠਿਨ ਹੈ। ਫਿਰ ਵੀ ਮਨੁੱਖ ਦਾ ਸੁਭਾਅ ਹੈ ਕਿ ਓਹ ਮਾਇਆ ਦੇ ਰੂਪ ਰੰਗ ਵੇਖ ਕੇ ਭਰਮ ਜਾਂਦਾ ਹੈ।

ਜੇ ਗੁਰੂ ਕਿਰਪਾ ਕਰੇ, ਸਤਿਸੰਗ ਮਿਲ ਜਾਏ, ਨਾਮ ਦੀ ਘਾਲ ਕਮਾਈ ਕਰਨੀ ਨਸੀਬ ਹੋ ਜਾਵੇ, ਗੁਰੂ ਦੇ ਬਚਨਾਂ ਦੀ ਬਰਕਤ ਨਾਲ ਮਨ ਆਸਾ ਤੇ ਚਿੰਤਾਵਾਂ ਤੋਂ ਬਚਿਆ ਰਹਿ ਸਕਦਾ ਹੈ। ਇਨ੍ਹਾਂ ਤੋਂ ਬਚਣ ਦਾ ਹੋਰ ਕੋਈ ਉਪਾਉ ਨਹੀਂ ਹੈ :–

**ਅਵਰੁ ਉਪਾਉ ਨ ਕੋਈ ਸੂਝੈ, ਨਾਨਕ ਤਰੀਐ ਗੁਰ ਬਚਨੀ ॥** [ਪੰਨਾ ੧੧੮੬

### ਆਸਾ ਬਾਣੀ ਸ੍ਰੀ ਰਵਿਦਾਸ ਜੀਉ ਕੀ

**੧ੴ ਸਤਿਗੁਰ ਪ੍ਰਸਾਦਿ ॥ ਮ੍ਰਿਗ, ਮੀਨ, ਭ੍ਰਿੰਗ, ਪਤੰਗ, ਕੁੰਚਰ, ਏਕ ਦੋਖ ਬਿਨਾਸ॥ ਪੰਚ ਦੋਖ ਅਸਾਧ ਜਾ ਮਹਿ, ਤਾ ਕੀ ਕੇਤਕ ਆਸ ॥੧॥ ਮਾਧੋ! ਅਬਿਦਿਆ ਹਿਤ ਕੀਨ ॥ ਬਿਬੇਕਦੀਪ ਮਲੀਨ ॥੧॥ ਰਹਾਉ ॥ ਤ੍ਰਿਗਦ ਜੋਨਿ ਅਚੇਤ ਸੰਭਵ, ਪੁੰਨ ਪਾਪ ਅਸੋਚ ॥ ਮਾਨੁਖਾ ਅਵਤਾਰ ਦੁਲਭ, ਤਿਹੀ ਸੰਗਤਿ ਪੋਚ ॥੨॥ ਜੀਅ ਜੰਤ ਜਹਾ**

**ਜਹਾ ਲਗੁ, ਕਰਮ ਕੇ ਬਸਿ ਜਾਇ ॥ ਕਾਲ ਫਾਸ ਅਬਧ ਲਾਗੇ, ਕਛੁ ਨ ਚਲੈ ਉਪਾਇ ॥੩॥ ਰਵਿਦਾਸ ਦਾਸ ਉਦਾਸ! ਤਜੁ ਭ੍ਰਮੁ, ਤਪਨ ਤਪੁ ਗੁਰ ਗਿਆਨ ॥ ਭਗਤ ਜਨ ਭੈ ਹਰਨ, ਪਰਮਾਨੰਦ ਕਰਹੁ ਨਿਦਾਨੁ ॥੪॥੧॥**

## ਉਚਾਰਨ ਸੇਧ

**ਬਿੰਦੀ ਸਹਿਤ** : ਮਹਿਂ, ਤਾਂ ਕੀ, ਤਿਹੀਂ, ਜਹਾਂ ਜਹਾਂ ।

**ਪਦ ਅਰਥ** : ਮ੍ਰਿਗ-ਹਿਰਨ । ਮੀਨ-ਮੱਛੀ । ਭ੍ਰਿੰਗ-ਭੌਰਾ । ਪਤੰਗ-ਭੰਬਟ । ਕੁੰਚਰ-ਹਾਥੀ । ਦੋਖ-ਦੋਸ਼, ਐਬ । ਪੰਚ ਦੋਖ-ਪੰਜ ਦੋਸ਼ (ਸ਼ਬਦ, ਰਸੁ, ਗੰਧ, ਰੂਪ ਅਤੇ ਸਪਰਸ) । ਅਸਾਧ-ਨਾ ਸਾਧੇ ਜਾਣ ਵਾਲੇ, ਕਾਬੂ ਵਿਚ ਨਾ ਆਉਣ ਵਾਲੇ । ਮਾਧੋ-ਹੇ ਮਾਇਆ ਦੇ ਪਤੀ ! । ਅਬਿਦਿਆ-ਅਗਿਆਨਤਾ । ਹਿਤ-ਮੋਹ । ਬਿਬੇਕ ਦੀਪ-ਗਿਆਨ ਦਾ ਦੀਵਾ । ਮਲੀਨ-ਮੈਲਾ । ਤ੍ਰਿਗਦ ਜੋਨਿ-ਟੇਢੀਆਂ ਜੂਨਾਂ । ਅਚੇਤ-ਭੁੱਲੜ । ਸੰਭਵ-ਕੁਦਰਤੀ । ਅਸੋਚ-ਸੋਚ ਤੋਂ ਰਹਿਤ । ਦੁਲਭ-ਔਖਾ । ਤਿਹੀ-ਉਨ੍ਹਾਂ ਦੀ । ਪੋਚ-ਨੀਵੀਂ, ਘਟੀਆ । ਬਸਿ-ਵਸ ਵਿਚ, ਅਧੀਨ । ਜਾਇ-ਜਨਮ ਲੈਂਦਾ ਹੈ । ਅਬਧ-ਨਾਸ਼ ਤੋਂ ਰਹਿਤ । ਤਪਨ ਤਪੁ-ਤਪਾਂ ਦਾ ਤੱਪ, ਮਹਾਨ ਤਪ । ਨਿਦਾਨੁ-ਅੰਤ ਸਮੇਂ ।

**ਅਰਥ** : ਹਰਨ, ਮੱਛੀ, ਭੌਰਾ, ਭੰਬਟ, ਹਾਥੀ (ਇਹ ਸਾਰੇ) ਇਕ ਇਕ ਦੋਸ਼ (ਕਰਕੇ) ਨਾਸ਼ (ਹੋ ਜਾਂਦੇ ਹਨ) (ਪਰ) ਜਿਸ (ਮਨੁੱਖ) ਵਿਚ ਨਾ ਕਾਬੂ ਆਉਣ ਵਾਲੇ ਪੰਜ ਦੋਸ਼ ਹਨ, ਉਸ ਦੇ (ਬਚਣ ਦੀ) ਕਦ ਤਕ ਆਸ (ਹੋ ਸਕਦੀ ਹੈ? ਭਾਵ ਉਹ ਨਹੀਂ ਬਚ ਸਕਦਾ ) ।੧।

ਹੇ ਪਰਮੇਸ਼ਰ ਜੀ ! (ਜੀਵ ਨੇ) ਅਗਿਆਨਤਾ ਨਾਲ ਹਿਤ ਕਰ ਲਿਆ ਹੈ (ਜਿਸ ਕਰਕੇ ਇਸਦੇ) ਗਿਆਨ ਦਾ ਦੀਵਾ ਮੈਲਾ (ਭਾਵ ਮੱਧਮ ਰੋਸ਼ਨੀ ਵਾਲਾ ਹੋ ਗਿਆ ਹੈ) ।੧।ਰਹਾਉ ।

ਟੇਢੀਆਂ ਜੂਨਾਂ ਦੇ(ਜੀਵ) ਭੁੱਲੜ ਹਨ, (ਉਨ੍ਹਾਂ ਦਾ) ਪੁੰਨਾਂ ਤੇ ਪਾਪਾਂ ਵਲੋਂ ਸੋਚ ਤੋਂ ਰਹਿਤ ਹੋਣਾ ਸੰਭਵ (ਕੁਦਰਤੀ) ਹੈ । ਮਨੁੱਖ ਜਨਮ (ਪ੍ਰਾਪਤ ਹੋਣਾ) ਬਹੁਤ ਔਖਾ ਹੈ, (ਪਰ ਇਸ ਵਿਚ) ਉਨ੍ਹਾਂ ਨੀਚਾਂ (ਭਾਵ ਕਾਮ ਕ੍ਰੋਧ ਨਾਲ ਲਿਬੜੇ ਹੋਇਆ ਦੀ) ਸੰਗਤ (ਕਰਦਾ ਹੈ) ।੨।

ਜਿਥੇ ਜਿਥੇ (ਜਿਤਨੇ ਭੀ) ਜੀਵ ਜੰਤੂ ਹਨ ਕਰਮਾਂ ਦੇ ਵਸ ਹੋ ਕੇ ਜਨਮ ਲੈਂਦੇ ਹਨ । (ਇਕ ਦਿਨ ਅੱਵਸ਼ ਉਨ੍ਹਾਂ ਨੂੰ) ਕਾਲ ਦੀ ਨਾ ਕੱਟੀ ਜਾਣ ਵਾਲੀ ਫਾਹੀ ਆ ਪੈਂਦੀ ਹੈ ਅਤੇ (ਉਸੇ ਨੂੰ ਕੱਟਣ ਦਾ ਕਿਸੇ ਦਾ) ਕੋਈ ਜਤਨ (ਵਸ) ਨਹੀਂ ਚਲਦਾ ।੩।

ਦਾਸ ਰਵਿਦਾਸ (ਆਪਣੇ ਆਪ ਨੂੰ ਸੰਬੋਧਿਤ ਕਰਦੇ ਹੋਏ ਆਖਦੇ ਹਨ ਹੇ ਮਨ ! ਤੂੰ) ਵਿਕਾਰਾਂ ਤੋਂ ਉਪਰਾਮ ਹੋ, ਭਰਮ (ਵਹਿਮ) ਛਡ ਦੇ, ਤੱਪਾਂ ਦਾ ਤੱਪ (ਮਹਾਨ ਤਪ) ਗੁਰੂ ਦੇ ਗਿਆਨ ਦੀ (ਕਮਾਈ ਕਰ) । (ਹੁਣ ਬੇਨਤੀ ਕਰਦੇ ਹਨ ਕਿ) ਹੇ ਭਗਤਾਂ ਦਾ ਭੈ ਦੂਰ ਕਰਨ ਵਾਲੇ (ਪ੍ਰਭੂ) ! ਅੰਤ ਸਮੇਂ (ਮੈਨੂੰ) ਪੂਰਨ ਅਨੰਦ (ਦੀ ਦਾਤ ਬਖਸ਼ੋ ਜੀ) ।੪।੧।

## ਸਾਰੰਸ਼ ਅਤੇ ਸਿਧਾਂਤ

ਹਰਣ, ਮੱਛੀ, ਭੌਰਾ, ਭੰਬਟ ਅਤੇ ਹਾਥੀ ਇਹ (ਪੰਜ ਦੋਸ਼ਾਂ ਵਿਚੋਂ) ਇਕ ਇਕ ਦੋਸ਼ ਪਿਛੇ ਨਸ਼ਟ

ਹੋ ਜਾਂਦੇ ਹਨ ਪਰ ਜਿਸ ਮਨੁੱਖ ਵਿਚ ਨਾ ਸਾਧੇ ਜਾਣ ਵਾਲੇ ਪੰਜੇ ਦੋਖ ਇਕਠੇ ਹੋਣ, ਉਸ ਦੇ ਜੀਉਣ ਦੀ ਕਿਤਨੀ ਕੁ ਆਸ ਹੋ ਸਕਦੀ ਹੈ? ਭਾਵ ਏਦਾਂ ਦਾ ਵਿਕਾਰੀ ਮਨੁੱਖ ਕਦੇ ਨਹੀਂ ਜ਼ਿੰਦਾ ਰਹਿ ਸਕਦਾ। ਅਸਲ ਵਿਚ ਇਨ੍ਹਾਂ ਨੀਚਾਂ ਦੀ ਸੰਗਤ ਕਰਕੇ ਹੀ ਮਨੁੱਖ ਦਾ ਬਿਬੇਕ-ਦੀਪ ਧੁੰਧਲਾ ਪੈ ਗਿਆ ਹੈ। ਮਨੁੱਖ ਨੇ ਇਹ ਕਦੇ ਨਹੀਂ ਸੋਚਿਆ ਕਿ ਮੁੜ ਮੁੜ ਕੇ ਜੋਨੀਆਂ ਵਿਚ ਪੈਣ ਦਾ ਮੂਲ ਕਾਰਨ ਸਾਡੇ ਕਰਮ ਹਨ। ਵਿਸ਼ਿਆਂ ਵਿਚ ਲੰਪਟ ਹੋਣਾ ਹੀ ਵਿਦਿਆ ਨਾਲ ਹਿੱਤ ਕਰਨਾ ਅਤੇ ਬਿਬੇਕ ਬੁੱਧੀ ਤੋਂ ਹੀਣ ਰਹਿਣਾ ਹੈ। ਅਵਿਦਿਆ ਤੋਂ ਖ਼ਲਾਸੀ ਪਾਣ ਦੀ ਜੁਗਤੀ ਇਹ ਹੈ ਕਿ ਭਰਮ ਨੂੰ ਦੂਰ ਕਰਕੇ ਗੁਰੂ ਦੇ ਗਿਆਨ ਦੀ ਤਪਸਿਆ ਕੀਤੀ ਜਾਵੇ। ਇਸ ਤਰ੍ਹਾਂ ਜੋਦੜੀ ਕਰਦਿਆਂ ਅੰਤ ਨੂੰ ਭਗਤ ਜਨਾਂ ਦੇ ਭੈ ਹਰਨ ਵਾਲਾ ਪਰਮਾ ਨੰਦ ਪ੍ਰਾਪਤ ਹੋ ਜਾਂਦਾ ਹੈ।

**ਆਸਾ ॥ ਸੰਤ ਤੁਝੀ ਤਨੁ, ਸੰਗਤਿ ਪ੍ਰਾਨ ॥ ਸਤਿਗੁਰ ਗਿਆਨ ਜਾਨੈ ਸੰਤ ਦੇਵਾ ਦੇਵ ॥੧॥ ਸੰਤ ਚੀ ਸੰਗਤਿ, ਸੰਤ ਕਥਾ ਰਸੁ, ਸੰਤ ਪ੍ਰੇਮ, ਮਾਝੈ ਦੀਜੈ ਦੇਵਾ ਦੇਵ ॥੧॥ ਰਹਾਉ ॥ ਸੰਤ ਆਚਰਣ, ਸੰਤ ਚੋ ਮਾਰਗ, ਸੰਤ ਚ ਓਲ੍ਹਗ ਓਲ੍ਹਗਣੀ ॥੨॥ ਅਉਰ ਇਕ ਮਾਗਉ ਭਗਤਿ ਚਿੰਤਾਮਣਿ ॥ ਜਣੀ ਲਖਾਵਹੁ,ਅਸੰਤ ਪਾਪੀ ਸਣਿ ॥੩॥ ਰਵਿਦਾਸੁ ਭਣੈ, ਜੋ ਜਾਣੈ ਸੋ ਜਾਣੁ ॥ ਸੰਤ ਅਨੰਤਹਿ, ਅੰਤਰੁ ਨਾਹੀ ॥੪॥੨॥**

### ਉਚਾਰਨ ਸੇਧ

**ਬਿੰਦੀ ਸਹਿਤ :** ਮਾਗਉਂ, ਦੇਵਾਂ ਦੇਵ।

**ਪਦ ਅਰਥ :** ਦੇਵਾ ਦੇਵ-ਦੇਵਤਿਆਂ ਦਾ ਦੇਵਤਾ। ਪ੍ਰਕਾਸ਼ ਰੂਪ-ਪ੍ਰਭੂ। ਚੀ-ਦੀ। ਮਾਝੈ-ਮੁਝੈ, ਮੈਨੂੰ। ਆਚਰਣ-ਚਾਲ ਚਲਨ, ਰਹਿਣੀ-ਬਹਿਣੀ। ਚੋ-ਦਾ। ਓਲ੍ਹਗ-ਦਾਸ, ਜੂਠੇ ਭਾਂਡੇ ਮਾਂਜਣ ਵਾਲਾ। ਓਲ੍ਹਗਣੀ-ਸੇਵਾ। ਚਿੰਤਾਮਣਿ-ਮਨ ਚਿੰਦੇ ਫਲ ਦੇਣ ਵਾਲੀ ਮਣੀ। ਜਣੀ ਲਖਾਵਹੁ-ਨਾ ਜਣਾਵੋ (ਨਾ ਦਿਖਾਉ)। ਸਣਿ-ਸਣੇ, ਸਮੇਤ। ਭਣੈ-ਆਖਦਾ ਹੈ। ਜਾਣੁ- ਸੁਜਾਣ, ਸਿਆਣਾ। ਅਨੰਤਹਿ-ਬੇਅੰਤ (ਪ੍ਰਭੂ) ਵਿਚ। ਅੰਤਰ-ਫ਼ਰਕ, ਭਿੰਨ-ਭੇਦ।

**ਅਰਥ :** (ਹੇ ਪ੍ਰਭੂ) ਸੰਤ ਤੇਰਾ ਸਰੀਰ (ਭਾਵ ਸਰੂਪ) ਹਨ, ਸੰਤ (ਤੇਰੀ) ਜਿੰਦ ਜਾਨ ਹਨ। ਹੇ ਦੇਵਤਿਆਂ ਦੇ ਦੇਵਤੇ! ਸਤਿਗੁਰ ਦੇ ਗਿਆਨ ਰਾਹੀਂ (ਮੈਂ ਤੈਨੂੰ) ਪਛਾਣ ਲਿਆ ਹੈ।੧।

(ਇਸ ਲਈ ਹੇ) ਹੇ ਦੇਵਾਂ ਦੇ ਦੇਵ (ਪ੍ਰਕਾਸ਼ ਰੂਪ ਪ੍ਰਭੂ!) ਮੈਨੂੰ ਸੰਤਾਂ ਦੀ ਸੰਗਤ, ਸੰਤਾਂ ਦੀ ਕਥਾ ਬਚਨਾਂ) ਦਾ ਰਸ, ਸੰਤਾਂ ਦਾ ਪ੍ਰੇਮ (ਬਖਸ਼) ਦਿਉ।੧। ਰਹਾਉ।

(ਹੇ ਭਾਈ! ਮੈਨੂੰ) ਸੰਤਾਂ ਦੀ ਰਹਿਣੀ-ਬਹਿਣੀ, ਸੰਤਾਂ ਦਾ (ਗਿਆਨ) ਮਾਰਗ, ਸੰਤਾਂ ਦੇ ਸੇਵਕਾਂ ਦੀ ਸੇਵਾ ਦਾ (ਦਾਨੁ) ਦਿਉ।੨।

(ਹੇ ਪ੍ਰਭੂ! ਮੈਂ ਆਪ ਤੋਂ) ਇਕ ਹੋਰ (ਵਸਤੂ ) ਮੰਗਦਾ ਹਾਂ (ਉਹ ਹੈ) ਮਨ ਬਾਂਛਤ ਫਲ ਦੇਣ ਵਾਲੀ (ਪ੍ਰੇਮਾ) ਭਗਤੀ। (ਨਾਲ ਹੀ ਇਹ ਕਿਰਪਾ ਕਰੋ ਕਿ) ਅਸੰਤਾਂ ਤੇ ਪਾਪੀਆਂ ਸਮੇਤ (ਜੋ ਤੈਂ ਪ੍ਰਭੂ ਦਾ ਭਜਨ ਨਹੀਂ ਕਰਦੇ, ਮੈਨੂੰ ਉਨ੍ਹਾਂ ਦਾ ਕਦੇ ਭੀ ਮੂੰਹ) ਨਾ ਵਿਖਾਉ।੩।

ਰਵਿਦਾਸ (ਭਗਤ) ਆਖਦਾ ਹੈ ਕਿ ਜੋ (ਮਨੁੱਖ ਇਹ) ਜਾਣਦਾ ਹੈ ਕਿ ਸੰਤ ਅਤੇ ਬੇਅੰਤ ਪ੍ਰਭੂ ਵਿਚ ਕੋਈ ਭਿੰਨ-ਭੇਦ ਨਹੀਂ ਹੈ, ਉਹ ਸਿਆਣਾ (ਪੁਰਸ਼) ਹੈ ।੪।੨।

## ਅਰਥ ਭੇਦ ਅਤੇ ਨਿਰਣੈ

**ਰਵਿਦਾਸੁ ਭਣੈ ਜੋ ਜਾਣੈ ਸੋ ਜਾਣੁ ॥ ਸੰਤ ਅਨੰਤਹਿ ਅੰਤਰੁ ਨਾਹੀ ॥**

ਵੱਖ ਵੱਖ ਅਰਥ :-

੧. ਰਵਿਦਾਸ ਕਹਿੰਦਾ ਹੈ ਕਿ ਓਹ ਜਾਣੁ (ਸਿਆਣਾ) ਹੈ, ਜੋ ਜਾਣਦਾ ਹੈ ਕਿ ਸੰਤਾਂ ਅਤੇ ਬੇਅੰਤ (ਨਿਰੰਕਾਰ) ਵਿਚ ਕੋਈ ਫਰਕ ਨਹੀਂ। [ਸ਼ਬਦਾਰਥ ਅਤੇ ਦਰਪਣ

੨. ਜੋ (ਹੋਰ ਕੋਈ ਸੰਤਾਂ ਨੂੰ ਜੈਸਾ) ਜਾਣਨਾ (ਚਾਹੇ) ਉਹ ਪਿਆ ਜਾਣੇ (ਪਰ) ਰਵਿਦਾਸ ਕਹਿੰਦਾ ਹੈ ਕਿ (ਮੈਨੂੰ ਤਾਂ ) ਸੰਤ ਤੇ ਅੰਤ ਰਹਿਤ (ਪ੍ਰਭੂ) ਵਿਚ ਕੋਈ ਫ਼ਰਕ ਨਹੀਂ (ਦਿਸਦਾ) [ਸੰ. ਪੋ.

ਨਿਰਣੈ : ਗੁਰਬਾਣੀ ਵਿਚ 'ਜਾਣੁ' ਪਦ ਵਿਸ਼ੇਸ਼ਣ ਨਾਵ ਦਾ ਲਖਾਇਕ ਹੈ :-

**੧. ਨਾਨਕ ਡਿਠਾ ਸਦਾ ਨਾਲਿ, ਹਰਿ ਅੰਤਰਜਾਮੀ ਜਾਣੁ ॥** [ਪੰਨਾ ੪੩

**੨. ਅੰਧੀ ਦੁਨੀਆ ਸਾਹਿਬੁ ਜਾਣੁ ॥** [ਪੰਨਾ ੩੪੯

ਸੋ ਇਸ ਪੰਕਤੀ ਵਿਚ 'ਜਾਣੁ' ਦੇ ਅਰਥ ਜਾਣਨ ਵਾਲਾ, ਸਿਆਣਾ ਠੀਕ ਹਨ ਜਿਵੇਂ ਕਿ ਉਪਰ ਨੰ:੧ ਦੇ ਸਾਹਮਣੇ ਕੀਤੇ ਹੋਏ ਹਨ।

## ਸਾਰੰਸ਼ ਅਤੇ ਸਿਧਾਂਤ

ਭਗਤ ਰਵਿਦਾਸ ਜੀ ਦਾ ਇਹ ਅਤਿ ਉਤਮ ਕਥਨ "ਸੰਤ ਅਨੰਤਹਿ ਅੰਤਰੁ ਨਾਹੀ" ਇਸ ਗੱਲ ਦਾ ਪ੍ਰਤੀਕ ਹੈ ਕਿ ਆਪ ਸੰਤ-ਸੇਵੀ ਮਹਾਂ ਪੁਰਸ਼ ਸਨ। ਪ੍ਰਭੂ ਪਾਸੋਂ ਸੰਤਾਂ ਦੀ ਸੰਗਤ ਅਤੇ ਭਗਤੀ ਰੂਪ ਚਿੰਤਾਮਣੀ ਦੀ ਮੰਗ ਅਤੇ 'ਜਣੀ ਲਖਾਵਹੁ ਅਸੰਤ ਪਾਪੀ ਸਣਿ" ਵਾਲੇ ਵਾਕ ਭਗਤ ਨਾਮਦੇਵ ਜੀ ਦੇ ਹੇਠ ਲਿਖੇ ਵਾਕਾਂ ਨਾਲ ਮੇਲ ਖਾਂਦੇ ਹਨ :-

**ਜੋ ਨ ਭਜੰਤੇ ਨਾਰਾਇਣਾ ॥ ਤਿਨ ਕਾ ਮੈ ਨ ਕਰਉ ਦਰਸਨਾ ॥੧॥**[ਪੰਨਾ ੧੧੬੩

ਸਿਧਾਂਤ ਇਹ ਹੈ ਕਿ ਹਰੀ ਦਾ ਸੰਤ ਹਰੀ ਦੀ ਮੂਰਤਿ ਹੈ, ਸੰਤ ਤੇ ਰਾਮ ਵਿਚ ਕੋਈ ਭੇਦ ਨਹੀਂ ਹੁੰਦਾ ਪਰ 'ਕੋਟਿ ਮਧੇ ਕੋ ਸੰਤ ਦਿਖਾਇਆ' ਵਾਲੇ ਬਚਨ ਭੀ ਚੇਤੇ ਰਖਣੇ ਚਾਹੀਦੇ ਹਨ। ਕਲਿਜੁਗ ਵਿਚ ਜਣਾ-ਖਣਾ ਸੰਤ ਬਣੀ ਫਿਰਦਾ ਹੈ। ਜੋ ਸਾਸ ਗਿਰਾਸ ਨਾਮ ਨਹੀਂ ਜਪਦਾ ਉਹ ਸੰਤ ਨਹੀਂ, ਅਸੰਤ ਹੋ ਸਕਦਾ ਹੈ ਪਰ ਰੱਬੀ-ਸੰਤ ਕੋਈ ਵਿਰਲਾ ਹੁੰਦਾ ਹੈ :-

**ਰਾਮ ਸੰਤ ਮਹਿ ਭੇਦੁ ਕਿਛੁ ਨਾਹੀ, ਏਕੁ ਜਨੁ ਕਈ ਮਹਿ ਲਾਖ ਕਰੋਰੀ॥** [ਪੰਨਾ ੨੦੮

**ਆਸਾ ॥ ਤੁਮ ਚੰਦਨ, ਹਮ ਇਰੰਡ ਬਾਪੁਰੇ, ਸੰਗਿ ਤੁਮਾਰੇ ਬਾਸਾ ॥ ਨੀਚ ਰੂਖ ਤੇ ਊਚ ਭਏ ਹੈ, ਗੰਧ ਸੁਗੰਧ ਨਿਵਾਸਾ ॥੧॥ ਮਾਧਉ! ਸਤ ਸੰਗਤਿ ਸਰਨਿ ਤੁਮ੍ਾਰੀ ॥ ਹਮ ਅਉਗਨ, ਤੁਮ ਉਪਕਾਰੀ ॥੧॥ ਰਹਾਉ ॥ ਤੁਮ ਮਖਤੂਲ ਸੁਪੇਦ ਸਪੀਅਲ, ਹਮ ਬਪੁਰੇ ਜਸ ਕੀਰਾ॥ ਸਤ ਸੰਗਤਿ ਮਿਲਿ ਰਹੀਐ ਮਾਧਉ, ਜੈਸੇ ਮਧੁਪ ਮਖੀਰਾ ॥੨॥ ਜਾਤੀ ਓਛਾ**

**ਪਾਤੀ ਓਛਾ,ਓਛਾ ਜਨਮੁ ਹਮਾਰਾ ॥ ਰਾਜਾ ਰਾਮ ਕੀ ਸੇਵ ਨ ਕੀਨੀ, ਕਹਿ ਰਵਿਦਾਸ ਚਮਾਰਾ ॥੩॥੩॥**

**ਪਦ ਅਰਥ** : ਚੰਦਨ-ਇਕ ਬ੍ਰਿਛ ਜਿਸ ਦੀ ਲਕੜ ਸੁਗੰਧੀ ਵਾਲੀ ਹੁੰਦੀ ਹੈ ਤੇ ਆਪਣੇ ਨਾਲ ਵਸਣ ਵਾਲੇ ਬ੍ਰਿਛਾਂ ਨੂੰ ਭੀ ਸੁਗੰਧਿਤ ਕਰ ਦਿੰਦੀ ਹੈ। ਇਰੰਡ-ਹਰਿੰਡ (ਇਕ ਨੀਵਾਂ ਬੂਟਾ ਜਿਸ ਚੋਂ ਤੇਲ ਕਢਿਆ ਜਾਂਦਾ ਹੈ, ਇਸ ਵਿਚ ਚੰਦਨ ਦੀ ਸੁਗੰਧੀ ਵਸਣੀ ਔਖੀ ਮੰਨੀ ਜਾਂਦੀ ਹੈ)। ਬਾਪੁਰੇ-ਵਿਚਾਰੇ। ਬਾਸਾ-ਨਿਵਾਸ। ਗੰਧ-ਮੁਸ਼ਕ। ਸੁਗੰਧ-ਸੁੰਦਰ ਖੁਸ਼ਬੂ। ਮਾਧਉ-ਹੇ ਮਾਇਆ ਦੇ ਪਤੀ!। ਅਉਗਨ-ਅਵਗੁਣਿਆਰ। ਮਖਤੂਲ-ਰੇਸ਼ਮ। ਸੁਪੇਦ-ਚਿੱਟਾ। ਸਪੀਅਲ-ਪੀਲਾ। ਜਸ-ਜੈਸੇ। ਕੀਰਾ-ਕੀੜੇ। ਮਧੁਪ-ਸ਼ਹਿਦ ਦੀ ਮੱਖੀ। ਮਖੀਰਾ-ਸ਼ਹਿਦ ਦਾ ਛੱਤਾ। ਓਛਾ-ਨੀਵਾਂ, ਕਮੀਨਾ। ਪਾਤੀ-ਕੁਲ। ਰਾਜਾ ਰਾਮ-ਰਾਮ ਰਾਜਾ ਵਾਹਿਗੁਰੂ।

**ਅਰਥ** : (ਹੇ ਮਾਧੋ !) ਤੁਸੀਂ ਚੰਦਨ ਦੇ (ਬ੍ਰਿਛ ਦੀ ਨਿਆਈਂ ਹੋ ਅਤੇ) ਅਸੀਂ ਵਿਚਾਰੇ ਇਰੰਡ (ਦੇ ਬੂਟੇ ਸਮਾਨ ਹਾਂ ਪਰ ਸਾਡਾ) ਵਾਸਾ ਤੁਹਾਡੇ ਨਾਲ ਹੋ ਗਿਆ ਹੈ। (ਸੋ ਇਸ ਸੰਗਤ ਦੀ ਬਰਕਤ ਨਾਲ ਅਸੀਂ) ਨੀਵੇਂ (ਇਰੰਡ ਦੇ) ਰੁਖ ਤੋਂ ਉਚੇ ਹੋ ਗਏ ਹਾਂ (ਕਿਉਂਕਿ ਤੁਹਾਡੀ) ਸੁੰਦਰ ਸੁਗੰਧੀ (ਸਾਡੀ) ਮੁਸ਼ਕ (ਵਿਚ) ਨਿਵਾਸ ਕਰ ਗਈ ਹੈ।੧।

ਹੇ ਮਾਧੋ ! (ਸਾਨੂੰ) ਤੁਹਾਡੀ ਸਤ ਸੰਗਤ ਦੀ ਸ਼ਰਨ (ਪ੍ਰਾਪਤ ਹੋਈ ਹੈ ਪਰ ਅਸੀਂ) ਅਵਗੁਣਿਆਰ ਹਾਂ (ਅਤੇ) ਤੁਸੀਂ ਉਪਕਾਰੀ (ਭਲਾ ਕਰਨ ਵਾਲੇ) ਹੋ।੧। ਰਹਾਉ।

(ਹੇ ਮਾਧੋ !) ਤੁਸੀਂ ਚਿੱਟੇ ਤੇ ਪੀਲੇ ਸੁੰਦਰ ਰੇਸ਼ਮ (ਸਮਾਨ) ਹੋ (ਅਤੇ) ਅਸੀਂ ਵਿਚਾਰੇ ਕੀੜੇ ਵਾਂਗ ਹਾਂ। (ਇਸ ਲਈ ਸਾਡੇ ਤੇ ਕਿਰਪਾ ਕਰੋ ਅਸੀਂ ਤੁਹਾਡੀ) ਸਤ ਸੰਗਤ ਵਿਚ (ਉਸ ਤਰ੍ਹਾਂ) ਮਿਲ ਕੇ (ਜੁੜੇ)ਰਹੀਏ ਜਿਸ ਤਰਾਂ ਸ਼ਹਿਦ ਦੀਆਂ ਮੱਖੀਆਂ ਸ਼ਹਿਦ ਦੇ ਛੱਤੇ ਨਾਲ ਚਮੁਟੀਆਂ ਰਹਿੰਦੀਆਂ ਹਨ।੨।

(ਹੇ ਮਾਧੋ ! ਮੈਂ) ਜਾਤਿ ਕਰਕੇ ਨੀਵਾਂ ਹਾਂ, ਕੁਲ ਕਰਕੇ ਭੀ ਨੀਵਾਂ ਹੈ। ਰਵਿਦਾਸ ਚਮਾਰ ਕਹਿੰਦਾ ਹੈ (ਕਿ ਸਾਡੇ ਵਿਚ ਇਹ ਘਾਟ ਹੈ ਕਿ ਅਸਾਂ) ਰਾਮ ਰਾਜਾ (ਵਾਹਿਗੁਰੂ) ਦੀ ਸੇਵਾ ਨਹੀਂ ਕੀਤੀ। (ਤੁੱਸਾਂ ਸਾਨੂੰ ਉਚਾ ਕਰ ਦਿਤਾ ਹੈ ਪਰ ਅਸੀਂ ਫਿਰ ਵੀ ਅਕ੍ਰਿਤ ਘਣ ਹਾਂ)।੩।੩।

## ਸਾਰੰਸ਼ ਅਤੇ ਸਿਧਾਂਤ

ਭਗਤ ਜੀ ਨੇ ਇਸ ਸ਼ਬਦ ਵਿਚ ਸਤਿ ਸੰਗਤ ਦੀ ਮਹਿਮਾ ਦਾ ਵਰਣੱਨ ਕੀਤਾ ਹੈ "ਨੀਚ ਰੂਖ ਤੇ ਊਚ ਭਏ ਹੈ, ਗੰਧ ਸੁਗੰਧ ਨਿਵਾਸਾ" ਤੋਂ ਭਾਵ ਅਸੀਂ ਹਰਿੰਡ ਤੋਂ ਚੰਦਨ ਬਣ ਗਏ ਹਾਂ, ਹੁਣ ਅਨੁਭਵੀ ਗਿਆਨ ਦੀ ਸੁਗੰਧੀ ਨਾਲ ਸਾਡਾ ਹਿਰਦਾ ਅਨੰਦਤ ਹੋ ਗਿਆ ਹੈ। ਭਗਤ ਜੀ ਨੇ ਜਿਸ ਨਿਮਾਣ ਪੁਣੇ ਵਿਚ ਵਾਰ ਵਾਰ ਸਾਈਂ ਦੀ ਕੀਰਤੀ ਅਤੇ ਆਪਣੀ ਅਧਮਤਾਈ ਨੂੰ ਬਿਆਨਿਆ ਹੈ, ਉਸ ਅਗੇ ਵਾਰ ਵਾਰ ਨਮਸਕਾਰ ਹੈ।

**ਆਸਾ ॥ ਕਹਾ ਭਇਓ, ਜਉ ਤਨੁ ਭਇਓ ਛਿਨੁ ਛਿਨੁ ॥ ਪ੍ਰੇਮ ਜਾਇ, ਤਉ ਡਰਪੈ ਤੇਰੋ ਜਨੁ ॥੧॥ ਤੁਝਹਿ ਚਰਨ ਅਰਬਿੰਦ, ਭਵਨ ਮਨੁ ॥ ਪਾਨ ਕਰਤ ਪਾਇਓ ਪਾਇਓ**

**ਰਾਮਈਆ ਧਨੁ ॥੧॥ ਰਹਾਉ ॥ ਸੰਪਤਿ ਬਿਪਤਿ ਪਟਲ ਮਾਇਆ ਧਨੁ ॥ ਤਾ ਮਹਿ ਮਗਨ ਹੋਤ ਨ ਤੇਰੋ ਜਨੁ ॥੨॥ ਪ੍ਰੇਮ ਕੀ ਜੇਵਰੀ ਬਾਧਿਓ ਤੇਰੋ ਜਨ ॥ ਕਹਿ ਰਵਿਦਾਸ, ਛੂਟਿਬੋ ਕਵਨ ਗੁਨ ॥੩॥੪॥**

## ਉਚਾਰਨ ਸੇਧ

**ਫੁਟਕਲ** : ਕਹਾ, ਤੁਝਹਿ ਅਤੇ ਬਾਧਿਓ, ਤਿੰਨਾਂ ਪਦਾਂ ਦੇ ਉਚਾਰਨ ਅਨੁਨਾਸਕ ਰੂਪ ਵਿਚ ਨਹੀਂ ਕਰਨੇ, ਬਿੰਦੀ ਰਹਿਤ ਕਰਨੇ ਹੀ ਠੀਕ ਹਨ।

**ਪਦ ਅਰਥ** : ਕਹਾ ਭਇਓ-ਕੀ ਹੋਇਆ ? ਜਉ-ਜੇ । ਛਿਨੁ ਛਿਨੁ-ਟੋਟੇ ਟੋਟੇ । ਤੁਝਹਿ-ਤੇਰੇ । ਅਰਬਿੰਦ-ਕਮਲ । ਭਵਨ-ਘਰ । ਪਾਨ ਕਰਤ-ਪੀਂਦਿਆਂ ਪੀਂਦਿਆਂ । ਸੰਪਤਿ-ਸੰਪਤੀ, ਐਸ਼ਵਰਜ । ਬਿਪਤਿ-ਬਿਪਤਾ, ਮੁਸੀਬਤ । ਪਟਲ-ਪੜਦਾ । ਮਗਨ-ਮਸਤ । ਬਾਧਿਓ-ਬੰਨ੍ਹਿਆ ਪਿਆ ਹੈ । ਛੂਟਿਬੋ-ਛੁੱਟਣ ਦਾ । ਕਵਨ ਗੁਨ-ਕੀ ਗੁਣ ਭਾਵ ਕੀ ਲਾਭ ਹੈ ?

**ਅਰਥ** : (ਹੇ ਪ੍ਰਭੂ !) ਕੀ ਹੋਇਆ ਜੇ (ਤੇਰੇ ਸੇਵਕ ਦਾ) ਸਰੀਰ ਟੋਟੇ ਟੋਟੇ ਹੋ ਗਿਆ । (ਪਰ ਜੇ ਤੇਰੇ ਸੇਵਕ ਪਾਸੋਂ ਤੇਰਾ) ਪ੍ਰੇਮ ਚਲਾ ਜਾਏ ਤਾਂ ਤੇਰਾ ਸੇਵਕ ਡਰ ਜਾਂਦਾ ਹੈ ।੧।

ਹੇ ਰਾਮਈਆ ! (ਮੇਰੇ ਮਨ ਨੂੰ) ਤੇਰੇ ਚਰਨ ਕਮਲ (ਮਾਨੋ ਰਹਿਣ ਲਈ) ਘਰ (ਮਿਲ ਗਿਆ ਹੈ) । (ਅਤੇ ਤੇਰੇ ਚਰਨ ਕਮਲਾਂ ਦਾ ਰਸ) ਪੀਂਦਿਆਂ ਪੀਂਦਿਆਂ (ਮੈਨੂੰ ਨਾਮ) ਧਨ ਪ੍ਰਾਪਤ ਹੋ ਗਿਆ ਹੈ ।੧। ਰਹਾਉ ।

(ਹੇ ਪ੍ਰਭੂ !) ਸੰਪਤੀ (ਐਸ਼ਵਰਜ ਅਤੇ) ਬਿਪਤਾ (ਇਹ ਸਭ ਮਾਇਆ ਦਾ) ਪੜਦਾ ਹੈ, ਇਸ ਵਿਚ ਤੇਰਾ ਸੇਵਕ ਮਗਨ ਨਹੀਂ ਹੁੰਦਾ ।੨।

(ਹੇ ਪ੍ਰਭੂ !) ਤੇਰਾ ਸੇਵਕ ਪ੍ਰੇਮ ਦੀ ਰੱਸੀ ਨਾਲ ਬੱਧਾ ਪਿਆ ਹੈ । ਰਵਿਦਾਸ ਜੀ ਕਹਿੰਦੇ ਹਨ (ਕਿ ਇਸ ਪ੍ਰੇਮ ਦੀ ਫਾਹੀ ਚੋਂ) ਛੁੱਟਣ ਦਾ ਕੀ ਲਾਭ ਹੈ ? (ਭਾਵ ਮੈਨੂੰ ਐਵਸ਼ਵਰਜ ਤੇ ਹੋਰ ਕਿਸ ਵਸਤੂ ਨਾਲੋਂ ਪ੍ਰਭੂ ਦੇ ਪ੍ਰੇਮ ਰੂਪੀ ਪਿੰਜਰੇ ਵਿਚ ਬੰਦ ਰਹਿਣਾ ਹੀ ਚੰਗਾ ਲਗਦਾ ਹੈ) ।੩।੪।

## ਅਰਥ ਭੇਦ ਅਤੇ ਨਿਰਣੈ

**ਕਹਿ ਰਵਿਦਾਸ ਛੂਟਿਬੋ ਕਵਨ ਗੁਨ ॥**

ਦਾ ਵਖ ਅਰਥ :

੧. ਸ੍ਰੀ ਰਵਿਦਾਸ ਜੀ ਕਹਤੇ ਹੈਂ ਭਲਾ ਅਬ (ਗੁਨ) ਬੀਚਾਰ ਤੌਂ ਸਹੀ ਤੇਰਾ ਛੁਟਕਾਰਾ ਕਿਸ ਪ੍ਰਕਾਰ ਹੋ ਸਕਤਾ ਹੈ । [ਫ.ਸ.

੨. ਮੈਂ ਸੇਵਕ ਜਨ ਨੇ ਆਪ ਜੀ ਨੂੰ ਪ੍ਰੇਮ ਦੀ ਜੇਵਰੀ=ਰੱਸੀ ਨਾਲ ਬੰਨ੍ਹਿਆ ਹੋਇਆ ਹੈ। ਰਵਿਦਾਸ ਜੀ ਆਖਦੇ ਹਨ, ਆਪ ਕਵਨ ਗੁਨ=ਕਿਸ ਤਰੀਕੇ ਨਾਲ ਛੁਟ ਸਕੋਗੇ? ਯਥਾ੧-ਜਉ ਹਮ ਬਾਧੇ ਮੋਹ ਫਾਸ ਹਮ ਪ੍ਰੇਮ ਬੰਧਨ ਤੁਮ ਬਾਧੇ ॥ ਅਪਨੇ ਛੂਟਨ ਕੋ ਜਤਨ ਕਰਹੁ ਹਮ ਛੂਟੇ ਤੁਮ ਆਰਾਧੇ ॥

੩. ਇਸ ਤੋਂ ਛੁਟਨ ਦਾ ਕੀ ਫਾਇਦਾ ਹੈ ? ਇਸ ਵਿਚ ਬੱਝੇ ਰਹਿਣਾ ਹੀ ਅਨੰਦ ਹੈ। [ਸ਼ਬਦਾਰਥ

**ਨਿਰਣੈ** : ਪਹਿਲੀ ਪੰਕਤੀ ਵਿਚ ਅੰਕਿਤ ਹੈ 'ਪ੍ਰੇਮ ਕੀ ਜੇਵਰੀ ਬਾਧਿਓ ਤੇਰੋ ਜਨ' ਜਦੋਂ ਹਰੀ ਦਾ ਸੇਵਕ ਪ੍ਰੇਮ ਕੀ ਰੱਸੀ ਨਾਲ ਬੱਝ ਜਾਂਦਾ ਹੈ, ਉਹ ਚਰਨ ਕਮਲ ਦੀ ਡੋਰੀ ਨਾਲੋਂ ਆਪਣਾ ਆਪ ਛੁਡਾਉਣਾ ਨਹੀਂ ਚਾਹੁੰਦਾ ਕਿਉਂਕਿ ਉਸਦੇ ਹਿਰਦੇ ਵਿਚ ਪ੍ਰੇਮ-ਰਸ ਹੈ । ਉਹ ਦ੍ਰਿੜ ਇਰਾਦੇ ਵਾਲੇ ਪ੍ਰੇਮ ਵਿਚ ਅਡੋਲ ਰਹਿਣਾ ਚਾਹੁੰਦਾ ਹੈ । ਇਸ ਲਈ ਕਹਿੰਦਾ ਹੈ ਕਿ ਹੇ ਪ੍ਰਭੂ ! ਮੈਨੂੰ ਤੇਰੇ ਪ੍ਰੇਮ ਦੀ ਰਸੀ ਚੋਂ ਛੁੱਟਣ ਦਾ ਕੀ ਫਾਇਦਾ ਹੈ ? ਭਾਵ ਕੋਈ ਲਾਭ ਨਹੀਂ ਹੈ । ਸੋ, ਪ੍ਰੇਮ ਦੇ ਪਿੰਜਰੇ ਵਿਚ ਪਿਆ ਹੋਇਆ ਸੇਵਕ ਹੀ ਸੁੱਖੀ ਰਹਿੰਦਾ ਹੈ । ਉਹ ਸਮਝਦਾ ਹੈ ਕਿ ਬਾਹਰ ਨਿਕਲਦਿਆਂ ਹੀ ਫਿਰ ਮਾਇਆ ਨੇ ਆਪਣੀ ਰਸੀ ਨਾਲ ਬੰਨ੍ਹ ਲੈਣਾ ਹੈ ।

ਨੰ. ੧ ਅਤੇ ੨ ਵਾਲੇ ਅਰਥ ਸ਼ਬਦ ਸਰੂਪਾਂ ਤੇ ਅਧਾਰ ਤੇ ਠੀਕ ਨਹੀਂ ਹਨ । ਨੰ. ੨ ਵਾਲੇ ਸੰਪ੍ਰਦਾਈ ਸਟੀਕ ਵਿਚ ਇਸ ਸ਼ਬਦ ਦੇ ਪਿਛੋਕੜ ਵਿਚ ਜੋ ਮਨ-ਘੜਤ ਪ੍ਰਸੰਗ ਲਿਖਿਆ ਹੈ, ਓਹ ਹਾਸੋ ਹੀਣਾ ਜਿਹਾ ਹੈ । ਕਥਾ ਵਾਚਕਾਂ ਤੇ ਪਾਠਕਾਂ ਨੂੰ ਅਜਿਹੇ ਪ੍ਰਸੰਗਾਂ ਦੀ ਥਾਂ ਗੁਰਬਾਣੀ ਚੋਂ ਪ੍ਰੀਤਿ ਪ੍ਰੇਮ ਤਨੁ ਖਚਿ ਰਹਿਆ ਬੀਚੁ ਨ ਰਾਈ ਹੋਤ" (ਪੰ. ੧੩੬੩) ਜਾਂ ਭਾਈ ਗੁਰਦਾਸ ਜੀ ਦੀ ਰਚਨਾ ਚੋਂ ਸੁੰਦਰ ਪ੍ਰਮਾਣਾਂ ਰਾਹੀਂ ਸ਼ਬਦ ਦੇ ਰਹੱਸ ਨੂੰ ਉਜਾਗਰ ਕਰਨਾ ਚਾਹੀਦਾ ਹੈ ।

## ਸਾਰੰਸ਼ ਅਤੇ ਸਿਧਾਂਤ

ਪਰਮਾਰਥ ਦੇ ਮਾਰਗ ਵਿਚ ਸਭ ਤੋਂ ਉਤਮ ਤੇ ਸ੍ਰੇਸ਼ਟ ਵਸਤੂ ਪ੍ਰਭੂ ਪ੍ਰੇਮ ਹੈ । ਜਿਹੜਾ ਜਗਿਆਸੂ ਨਾਮ ਦੀ ਰੰਗਣ ਵਿਚ ਰੰਗਿਆ ਜਾਂਦਾ ਹੈ, ਉਸ ਨੂੰ ਉਸ ਵਾਤਾਵਰਨ ਚੋਂ ਬਾਹਰ ਨਿਕਲਣ ਤੇ ਗੱਸ਼ਾਂ ਪੈਂਦੀਆਂ ਹਨ । ਪ੍ਰਭੂ ਦਾ ਭਗਤ ਸਰੀਰ ਦੇ ਟੋਟੇ ਹੋਣ ਤੋਂ ਵੀ ਨਹੀਂ ਡਰਦਾ ਪਰ ਪ੍ਰੇਮ ਤੋਂ ਬਿਨਾਂ ਉਸ ਨੂੰ ਸਭ ਕੁਝ ਹੀ ਡਰਾਉਣਾ ਲਗਦਾ ਹੈ । ਕਲਗੀਧਰ ਪਿਤਾ ਜੀ ਦੇ ਬਚਨ ਹਨ :-

**ਸੂਰ ਸਰਾਹੀ ਖੰਜਰ ਪਿਆਲਾ, ਬਿੰਗ ਕਸਾਈਆਂ ਦਾ ਸਹਣਾ ॥**
**ਯਾਰੜੇ ਦਾ ਸਾਨੂੰ ਸਥਰ ਚੰਗਾ, ਭਠ ਖੇੜਿਆ ਦਾ ਰਹਣਾ ॥** [ਰਾਗੁ ਖਿਆਲ ਪਾ. ੧੦

ਸੋ ਪ੍ਰਭੂ ਦੇ ਪ੍ਰੇਮ ਵਿਚ ਬੱਧੇ ਹੋਏ ਸੇਵਕ ਲਈ ਧਨ, ਸੰਪ੍ਰਦਾ, ਸਰੀਰ ਸਭ ਕੁਝ ਵਾਰਨ ਸਾਧਾਰਨ ਜਿਹੀ ਗੱਲ ਹੈ ਪਰ ਪ੍ਰੇਮ ਨੂੰ ਛੋੜਨਾ ਉਸ ਲਈ ਅਤੀ ਦੁਖਦਾਈ ਹੁੰਦਾ ਹੈ ।

**ਆਸਾ ॥ ਹਰਿ ਹਰਿ ਹਰਿ ਹਰਿ, ਹਰਿ ਹਰਿ ਹਰੇ ॥ ਹਰ ਸਿਮਰਤ, ਜਨ ਗਏ ਨਿਸਤਰਿ ਤਰੇ॥੧॥ਰਹਾਉ॥ ਹਰਿ ਕੇ ਨਾਮ ਕਬੀਰ ਉਜਾਗਰ॥ ਜਨਮ ਜਨਮ ਕੇ ਕਾਟੇ ਕਾਗਰ ॥੧॥ ਨਿਮਤ ਨਾਮਦੇਉ, ਦੂਧੁ ਪੀਆਇਆ ॥ ਤਉ, ਜਗ ਜਨਮ ਸੰਕਟ ਨਹੀ ਆਇਆ ॥੨॥ ਜਨ ਰਵਿਦਾਸ, ਰਾਮ ਰੰਗਿ ਰਾਤਾ ॥ ਇਉ ਗੁਰ ਪਰਸਾਦਿ, ਨਰਕ ਨਹੀ ਜਾਤਾ ॥੩॥੫॥**

**ਪਦ ਅਰਥ** : ਹਰਿ ਸਿਮਰਤ-ਹਰੀ ਸਿਮਰਦਿਆਂ । ਨਿਸਤਰਿ ਤਰੇ-ਚੰਗੀ ਤਰ੍ਹਾਂ ਤਰ ਗਏ । ਉਜਾਗਰ-ਪ੍ਰਸਿਧ, ਪ੍ਰਗਟ । ਕਾਟੇ ਕਾਗਰ-(ਲੇਖੇ ਵਾਲੇ) ਕਾਗਜ਼ ਕੱਟ ਦਿਤੇ । ਨਿਮਤ-(ਜਿਸੇ) ਕਾਰਨ

ਕਰਕੇ, ਬਹਾਨੇ ਨਾਲ। ਸੰਕਟ-ਦੁਖ। ਰੰਗਿ-ਪ੍ਰੇਮ ਵਿਚ।

**ਅਰਥ :** ਨਿਰੋਲ 'ਹਰੀ ਹਰੀ' ਸਿਮਰਦਿਆਂ ਹਰੀ ਦੇ ਸੇਵਕ (ਸੰਸਾਰ ਸਾਗਰ ਤੋਂ) ਪਾਰ ਹੋ ਗਏ।੧। ਰਹਾਉ।

ਹਰੀ ਦੇ ਨਾਮ ਦੀ (ਬਰਕਤ ਨਾਲ ਭਗਤ) ਕਬੀਰ ਜੀ ਪ੍ਰਸਿਧ ਹੋ ਗਏ। (ਅਤੇ ਉਨ੍ਹਾਂ ਦੇ) ਜਨਮਾਂ ਜਨਮਾਂ ਦੇ (ਕਰਮਾਂ ਦੇ ਲੇਖੇ ਵਾਲੇ) ਕਾਗਜ਼ (ਧਰਮ ਰਾਜ ਨੇ) ਫਾੜ ਦਿੜ੍ਹੇ।੧।

(ਕਿਸੇ) ਕਾਰਨ ਕਰਕੇ ਨਾਮ ਦੇਵ ਜੀ ਨੇ (ਠਾਕੁਰ ਨੂੰ ਪ੍ਰੇਮ ਨਾਲ ਦੁੱਧ ਪਿਲਾਇਆ) ਤਾਂ ਉਹ ਜਗਤ ਦੇ ਜਨਮ (ਮਰਣ) ਦੇ ਦੁਖ ਵਿਚ ਨਹੀਂ ਆਇਆ।੨।

ਰਵਿਦਾਸ (ਭਗਤ ਜੀ ਕਹਿੰਦੇ ਹਨ ਕਿ ਜਿਹੜਾ) ਸੇਵਕ ਰਾਮ ਦੇ ਪ੍ਰੇਮ ਵਿਚ ਰੰਗਿਆ ਗਿਆ ਹੈ (ਉਹ) ਗੁਰੂ ਦੀ ਕਿਰਪਾ ਨਾਲ ਨਰਕ ਵਿਚ ਨਹੀਂ (ਪਾਇਆ) ਜਾਂਦਾ।੩।੫।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਭਗਤ ਜੀ ਨੇ ਨਾਮ ਸਿਮਰਨ ਦੀ ਮਹਿਮਾ ਕੀਤੀ ਹੈ। ਇਹ ਨਾਮ ਦੀ ਹੀ ਬਰਕਤ ਹੈ ਕਿ ਨੀਵੀ ਜਾਤਿ ਦੇ ਭਗਤ ਸਾਰੇ ਸੰਸਾਰ ਵਿਚ ਪ੍ਰਗਟ ਹੋਏ, ਸਤਿਕਾਰੇ ਗਏ, ਨਮਸਕਾਰੇ ਗਏ। ਇਸੇ ਤਰ੍ਹਾਂ ਭਗਤ ਨਾਮ ਦੇਉ ਜੀ ਦਾ ਹਰੀ ਪਰਮੇਸ਼ਰ ਨੂੰ ਦੁਧ ਪਿਲਾਉਣਾ ਵੀ ਨਾਮ-ਸਿਮਰਨ ਦਾ ਹੀ ਇਕ ਚਮਤਕਾਰ ਹੈ। ਗਲ ਕੀ ਜਿਸ ਨੇ ਗੁਰੂ ਦੀ ਕਿਰਪਾ ਨਾਲ ਪ੍ਰਭੂ ਦਾ ਨਾਮ ਜਪਿਆ ਹੈ ਉਹ ਜਨਮ ਮਰਨ ਤੋਂ ਰਹਿਤ ਹੋ ਗਿਆ ਹੈ :-

**ਜਿਨ ਜਾਨਿਆ ਸੇਈ ਤਰੇ, ਸੇ ਸੂਰੇ ਸੇ ਬੀਰ ॥**
**ਨਾਨਕ, ਤਿਨ ਬਲਿਹਾਰਣੈ ਹਰਿ ਜਪਿ ਉਤਰੇ ਤੀਰ ॥** [ਪੰਨਾ ੯੨੯

ਕਈ ਆਲੋਚਕ ਭਗਤ ਨਾਮ ਦੇਵ ਜੀ ਵਲੋਂ ਪਰਮੇਸ਼ਰ ਜੀ ਨੂੰ ਦੁੱਧ ਪਿਲਾਉਣ ਵਾਲੀ ਸਾਖੀ ਨੂੰ ਮਨੋਕਲਪਿਤ ਮੰਨਦੇ ਹਨ ਪਰ ਇਹ ਕਹਿਣਾ ਠੀਕ ਨਹੀਂ। ਪ੍ਰੇਮਾ-ਭਗਤੀ ਵਾਲਿਆਂ ਦੇ ਜੀਵਨ ਵਿਚ ਇਸ ਤੋਂ ਵੀ ਵਡੇ ਵਡੇ ਚਮਤਕਾਰ ਵਰਤਦੇ ਰਹਿੰਦੇ ਹਨ। ਸੋ, ਸਾਨੂੰ ਤੰਗ-ਦਿਲ ਨਹੀਂ ਹੋਣਾ ਚਾਹੀਦਾ, ਵਹਿਗੁਰੂ ਜੀ ਦੀ ਵਿਸ਼ਾਲ ਲੀਲਾ ਵੇਖ ਕੇ ਪ੍ਰਸੰਨ ਹੋਣਾ ਚਾਹੀਦਾ ਹੈ।

**ਮਾਟੀ ਕੋ ਪੁਤਰਾ, ਕੈਸੇ ਨਚਤੁ ਹੈ ॥ ਦੇਖੈ ਦੇਖੈ, ਸੁਨੈ ਬੋਲੈ, ਦਉਰਿਓ ਫਿਰਤੁ ਹੈ ॥੧॥ ਰਹਾਉ ॥ ਜਬ ਕਛੁ ਪਾਵੈ, ਤਬ ਗਰਬੁ ਕਰਤ ਹੈ ॥ ਮਾਇਆ ਗਈ, ਤਬ ਰੋਵਨੁ ਲਗਤੁ ਹੈ ॥੧॥ ਮਨ ਬਚ ਕ੍ਰਮ, ਰਸ ਕਸਹਿ ਲੁਭਾਨਾ ॥ ਬਿਨਸਿ ਗਇਆ, ਜਾਇ ਕਹੂੰ ਸਮਾਨਾ ॥੨॥ ਕਹਿ ਰਵਿਦਾਸ, ਬਾਜੀ ਜਗੁ ਭਾਈ ॥ ਬਾਜੀਗਰ ਸਉ, ਮੋੁਹਿ ਪ੍ਰੀਤਿ ਬਨਿ ਆਈ ॥੩॥੬॥**

## ਉਚਾਰਨ ਸੇਧ

**ਬਿੰਦੀ ਸਹਿਤ :** ਰਸ ਕਸਹਿੰ, ਸਉਂ।

**ਫੁਟਕਲ** : 'ਮ੍ਰੋਹਿ' ਪਦ ਨੂੰ ਦੋ ਮਾਤਰਾਂ ਲਗੀਆਂ ਹਨ ਪਰ ਇਥੇ ਉਚਾਰਨ 'ਮੁਹਿ' ਕਰਨਾ ਹੈ।

**ਪਦ ਅਰਥ** : ਪੁਤਰਾ-ਪੁਤਲਾ । ਕੈਸੇ-ਕਿਸ ਤਰ੍ਹਾਂ । ਕਛੁ ਪਾਵੈ-ਕੁਝ (ਭਾਵ ਥੋੜਾ ਜਿਹਾ ਪਦਾਰਥ ਪ੍ਰਾਪਤ) ਕਰਦਾ ਹੈ । ਗਰਬੁ-ਅਹੰਕਾਰ । ਮਨ ਬਚ ਕ੍ਰਮ-ਮਨ, ਬਚਨ ਤੇ ਕਰਮ (ਕਰਕੇ) । ਰਸ ਕਸਹਿ-ਲੁਭਾਨਾ-ਰੱਸਾ ਕੱਸਾਂ ਵਿੱਚ, ਮਿੱਠੇ-ਖੱਟੇ ਰੱਸਾਂ ਦੇ ਚਸਕਿਆਂ ਵਿਚ ਲੁਭਾਇਮਾਨ ਹੋਇਆ ਪਿਆ ਹੈ । ਜਾਇ-ਜਾ ਕੇ । ਕਾਹੂ-ਕਿਥੇ । ਸਮਾਨਾ-ਸਮਾਉਂਦਾ, ਲੀਨ ਹੁੰਦਾ ਹੈ । ਬਾਜੀ-ਖੇਡ । ਬਾਜ਼ੀਗਰ-ਤਮਾਸ਼ਾ ਰਚਾਉਣ ਵਾਲਾ ।

**ਅਰਥ** : (ਹੇ ਭਾਈ !) ਮਿੱਟੀ ਦਾ ਪੁਤਲਾ (ਮਨੁੱਖ) ਕਿਸ ਤਰ੍ਹਾਂ ਨਚਦਾ ਪਿਆ ਹੈ ? (ਕਦੇ ਇਧਰ) ਵੇਖਦਾ ਹੈ (ਕਦੇ ਉਧਰ) ਵੇਖਦਾ ਹੈ (ਕਦੇ ਕੁਝ) ਸੁਣਦਾ ਹੈ (ਕਦੇ ਕੁਝ) ਬੋਲਦਾ ਹੈ, (ਇਹ ਮਾਇਆ ਦੀ ਖਾਤਰ (ਦਸਾਂ ਪਾਸੇ) ਦੋੜਦਾਂ ਫਿਰਦਾ ਹੈ ।੧। ਰਹਾਉ ।

(ਹੇ ਭਾਈ!) ਜਦ (ਮਨੁੱਖ) ਕੁਝ (ਧਨ ਜਾਂ ਪਦਾਰਥ) ਪ੍ਰਾਪਤ ਕਰ ਲੈਂਦਾ ਹੈ ਤਦ (ਬਹੁਤ) ਹੰਕਾਰ ਕਰਦਾ ਹੈ। (ਪਰ ਜਦੋਂ ਪਦਾਰਥ ਤੇ ਮਾਇਆ) ਚਲੀ ਜਾਂਦੀ ਹੈ, ਓਦੋਂ (ਢਾਹ ਮਾਰ ਕੇ) ਰੋਣ ਲਗ ਜਾਂਦਾ ਹੈ।੧।

(ਹੇ ਭਾਈ! ਇਹ ਜੀਵ) ਮਨ, ਬਚਨ ਅਤੇ ਕਰਮ (ਕਰਕੇ ਮਾਇਕੀ ਪਦਾਰਥਾਂ ਦੇ) ਰੱਸਾਂ ਕੱਸਾਂ (ਚਸਕਿਆਂ) ਵਿਚ ਲੁਭਾਇਮਾਨ (ਹੋਇਆ ਖ਼ੁੱਸ਼ ਰਹਿੰਦਾ ਹੈ)। ਜਦ ਇਸ ਦਾ ਸਰੀਰ ਨਾਸ਼ ਹੋ ਜਾਂਦਾ ਹੈ ਤਦ ਕਿਸੇ ਨ ਕਿਸੇ (ਜੋਨੀ ਵਿਚ) ਜਾ ਕੇ ਸਮਾ ਜਾਂਦਾ ਹੈ (ਭਾਵ ਜਨਮ ਮਰਨ ਦੇ ਚਕਰ ਵਿਚ ਪੈ ਜਾਂਦਾ ਹੈ) ।੨।

ਰਵਿਦਾਸ ਜੀ ਕਹਿੰਦੇ ਹਨ ਕਿ ਹੇ ਭਾਈ ! ਇਹ ਸੰਸਾਰ (ਇਕ) ਖੇਡ ਦੀ (ਨਿਆਈ) ਹੈ । (ਪਰ ਮੇਰੀ) ਪ੍ਰੀਤਿ (ਤਮਾਸ਼ੇ ਵਿਚ ਫਸਣ ਦੀ ਥਾਂ, ਜਿਸਨੇ ਇਹ ਸੰਸਾਰ ਦੀ ਖੇਡ ਬਣਾਈ ਹੈ) ਉਸ ਬਾਜ਼ੀਗਰ ਨਾਲ ਬਣ ਗਈ ਹੈ ।੩।੬।

## ਸਾਰੰਸ਼ ਅਤੇ ਸਿਧਾਂਤ

ਪੰਜਾਂ ਤੱਤਾਂ ਤੋਂ ਬਣੇ ਮਨੁੱਖ ਨੂੰ 'ਮਾਟੀ ਕੋ ਪੁਤਰਾ' ਆਖਿਆ ਹੈ । ਜਿਵੇਂ ਪੁਤਲੀਆਂ ਨਚਦੀਆਂ ਹਨ, ਮਨੁੱਖ ਵੀ ਮਾਇਆ ਅਤੇ ਪਦਾਰਥਾਂ ਨੂੰ ਇਕੱਠਾ ਕਰਨ ਦੀ ਖਾਤਰ ਇਧਰ ਉਧਰ ਭਜ ਦੌੜ ਵਿਚ ਲਗਾ ਰਹਿੰਦਾ ਹੈ । ਵਾਹਿਗੁਰੂ ਜੀ ਦੇ ਵਿਛੋੜੇ ਦਾ ਇਸ ਨੂੰ ਰਤਾ ਭਰ ਦੁੱਖ ਨਹੀਂ ਹੋਂਦਾ । ਪਰ ਜਦੋਂ ਮਾਇਆ ਤੋਂ ਵਿਛੜ ਜਾਵੇ ਤਾਂ ਰੋਣਾ ਪਿਟਣਾ ਸ਼ੁਰੂ ਕਰ ਦਿੰਦਾ ਹੈ । ਅਸਲ ਵਿਚ ਸੰਸਾਰ ਇਕ ਤਮਾਸ਼ਾ ਹੈ ਪਰ ਭਗਤ ਜੀ ਇਸ ਤਮਾਸ਼ੇ ਨਾਲ ਆਪਣਾ ਦਿਲ ਪਰਚਾਉਣ ਦੀ ਥਾਂ ਜਿਸ ਨੇ ਸੰਸਾਰ ਦੀ ਰਚਨਾ ਕੀਤੀ ਹੈ ਉਸ ਬਾਜ਼ੀਗਰ ਨਾਲ ਪ੍ਰੀਤ ਜੋੜ ਕੇ ਆਤਮਿਕ ਹੁਲਾਰੇ ਵਾਲਾ ਆਨੰਦ ਮਾਣਨ ਵਿਚ ਫ਼ਖ਼ਰ ਮਹਿਸੂਸ ਕਰਦੇ ਹਨ ।



# ਜੀਵਨ ਦਰਸ਼ਨ-ਭਗਤ ਧੰਨਾ ਜੀ

ਧੰਨਾ ਜੀ ਦਾ ਜਨਮ ਸੰਨ ੧੪੧੫ (ਸੰਮਤ ੧੪੭੩) ਵਿਚ ਬੰਬਈ ਨੇੜੇ ਪਿੰਡ ਧੁਆਨ (ਇਲਾਕਾ ਟਾਂਕ) ਵਿਚ ਜੱਟ ਵੰਸ਼ ਵਿਚ ਇਕ ਗਰੀਬ ਘਰਾਣੇ ਅੰਦਰ ਹੋਇਆ। ਭਾਈ ਗੁਰਦਾਸ ਜੀ ਦੀ ਵਾਰ ੧੦ ਪਉੜੀ ੧੩ ਵਿਚ ਅੰਕਿਤ ਸੰਕੇਤ "ਬਾਹਮਣ ਪੂਜੈ ਦੇਵਤੇ, ਧੰਨਾ ਗਊ ਚਰਾਵਣ ਆਵੈ" ਤੋਂ ਪਤਾ ਲਗਦਾ ਹੈ ਕਿ ਧੰਨਾ ਜਟ ਗਊਆਂ ਚਾਰਿਆ ਕਰਦਾ ਸੀ। ਬਾਹਰ ਜਾਂਦਿਆਂ ਰਸਤੇ ਵਿਚ ਉਸ ਨੇ ਇਕ ਬ੍ਰਾਹਮਣ ਨੂੰ ਠਾਕੁਰ (ਪੱਥਰ-ਮੂਰਤੀ) ਦੀ ਪੂਜਾ ਕਰਦਿਆਂ ਵੇਖਿਆ ਤਾਂ ਉਹ ਤਮਾਸ਼ਬੀਨ ਵਾਂਗ ਉਥੇ ਖੜਾ ਹੋ ਕੇ ਵੇਖਣ ਲਗ ਗਿਆ ਅਤੇ ਉਸ ਤੋਂ ਪੁਛ ਕੀਤੀ, ਠਾਕੁਰ ਦੀ ਪੂਜਾ ਕਰਨ ਤੋਂ ਕੀ ਫਲ ਮਿਲਦਾ ਹੈ ? ਤਾਂ ਬ੍ਰਾਹਮਣ ਨੇ ਕਿਹਾ 'ਜੋ ਇਛੈ ਸੋਈ ਫਲ ਪਾਵੈਂ। ਧੰਨੇ ਮਨ-ਬਾਂਛਤ ਫਲ ਦੇਣ ਵਾਲੇ ਉਸ ਠਾਕੁਰ ਦੀ ਮੰਗ ਕੀਤੀ। ਬ੍ਰਾਹਮਣ ਨੇ ਉਹ ਠਾਕੁਰ (ਪੱਥਰ-ਮੂਰਤੀ) ਦੇਣ ਤੋਂ ਨਾਂਹ ਕਰ ਦਿਤੀ। ਪਰ ਜੱਟ ਦੀ ਜ਼ਿਦ ਜਗਤ ਵਿਚ ਪ੍ਰਸਿੱਧ ਹੈ। ਆਖਰ ਆਪਣੇ ਗਲੋਂ ਲਾਹੁਣ ਲਈ ਬ੍ਰਾਹਮਣ ਨੇ ਇਕ ਪੱਥਰ ਉਸ ਨੂੰ ਕਪੜੇ ਵਿਚ ਲਪੇਟ ਕੇ ਦੇ ਦਿਤਾ :-

**ਪਥਰ ਇਕ ਲਪੇਟਿ ਕਰਿ ਦੇ ਧੰਨੈ ਨੋ ਗੈਲ ਛੁੜਾਵੈ ॥**

ਧੰਨੇ ਨੂੰ ਜਿਵੇਂ ਬ੍ਰਾਹਮਣ ਨੇ ਪੂਜਾ-ਸੇਵਾ ਕਰਨ ਦੀ ਜਾਚ ਦਸੀ ਉਸ ਨੇ ਸਮਝ ਲਈ। ਕਿਉਂਕਿ ਧੰਨੇ ਅੰਦਰ ਚੰਚਲਤਾਈ ਨਹੀਂ ਸੀ, ਬਾਲਬੁਧਿ ਸੀ, ਦ੍ਰਿੜ ਵਿਸ਼ਵਾਸ ਸੀ, ਉਸ ਨੇ ਸੱਚੇ ਹਿਰਦੇ ਨਾਲ ਸਾਈਂ ਨੂੰ ਸੇਵਿਆ, ਸਮਾਧੀ ਲਾਈ ਜਿਹੋ ਜਿਹੀ ਜ਼ਿਦ ਉਸ ਨੇ ਠਾਕਰ ਦੀ ਮੂਰਤੀ ਲੈਣ ਵੇਲੇ ਕੀਤੀ ਓਹੋ ਜਿਹੀ ਦ੍ਰਿੜ੍ਹਤਾ ਵਾਲਾ ਪ੍ਰੇਮ ਉਸ ਨੇ ਰੱਬ ਨਾਲ ਵੀ ਕੀਤਾ :-

**'ਹਉ ਭੀ ਮੂੰਹ ਨ ਜੁਠਾਲਸਾਂ, ਤੂ ਰੁਠਾ ਮੈ ਕਿਹੁ ਨ ਸੁਖਾਵੈ ॥**

ਭਾਵ ਸ਼ਰਧਾ ਤੇ ਦ੍ਰਿੜਤਾ ਦੋਹਾਂ ਤੋਂ ਧੰਨਾ ਲਾਂਭੇ ਨਾ ਹੋਇਆ। ਪ੍ਰਭੂ ਤਾਂ ਪ੍ਰੇਮਾ-ਭਗਤੀ ਦਾ ਭੁਖਾ ਹੈ। ਪੜ੍ਹਿਆ ਹੋਇਆ ਮਨੁੱਖ ਪ੍ਰਭੂ ਨੂੰ ਛੇਤੀ ਨਹੀਂ ਪਾ ਸਕਦਾ ਕਿਉਂਕਿ ਉਸ ਦਾ ਚਿਤ ਚੰਚਲ ਹੁੰਦਾ ਹੈ। ਗੁਰੂ ਸਾਹਿਬ ਦੇ ਪਵਿੱਤਰ ਵਾਕ ਹਨ :--

**ਚੰਚਲੁ ਚੀਤੁ ਨ ਪਾਵੈ ਪਾਰਾ ॥** **[ਪੰਨਾ ੧੧੮੯**

ਗੁਰਬਾਣੀ ਦਾ ਸਿਧਾਂਤ ਹੈ :-

**ਜੋ ਪ੍ਰਾਣੀ ਗੋਵਿੰਦੁ ਧਿਆਵੈ॥ ਪੜਿਆ ਅਣਪੜਿਆ ਪਰਮਗਤਿ ਪਾਵੈ॥ [ਪੰਨਾ ੧੯੭**

ਧਿਆਨ ਵਿਚ ਬੜੀ ਸ਼ਕਤੀ ਹੈ। ਜੇ ਮਨੁੱਖ ਦੇ ਸਾਰੇ ਇੰਦਰੇ ਸਭ ਪਾਸਿਓਂ ਹਟ ਕੇ ਇਕ ਪਰਮੇਸ਼ਰ ਦੇ ਪਰਾਇਣ ਹੋ ਜਾਣ, ਧਿਆਨ ਜੁੜ ਜਾਵੇ ਤਾਂ ਮਨੁੱਖ ਸਹਜੇ ਹੀ ਪਰਮਪਦ ਨੂੰ ਪ੍ਰਾਪਤ ਕਰ ਸਕਦਾ ਹੈ। "ਤਤੁ ਗਿਆਨੁ ਲਾਇ ਧਿਆਨੁ ਦ੍ਰਿਸਟਿ ਸਮੇਟਿਆ" (ਪੰ. ੫੨੦) ਦੀ ਸੇਧ ਗੁਰਬਾਣੀ ਚੋਂ

ਮਿਲਦੀ ਹੈ। ਇਸ ਤਰ੍ਹਾਂ ਭਗਤ ਧੰਨਾ ਜੀ ਨੇ ਬਚਪਨ ਵਿਚ ਪੱਥਰ-ਪੂਜਾ ਕੀਤੀ ਪਰ ਪੱਥਰ-ਪੂਜ਼ਾ ਚੋਂ ਪਰਮੇਸ਼ਰ ਨੂੰ ਨਹੀਂ ਪਾਇਆ। ਉਸ ਸਮੇਂ ਦੇ ਅਤੇ ਪੁਰਾਤਨ ਭਗਤਾਂ ਦੀ ਵਡਿਆਈ ਧੰਨੇ ਨੇ ਬੜੇ ਗਹੁ ਨਾਲ ਸੁਣੀ ਕਿ ਸਾਰੇ ਭਗਤ ਪ੍ਰਭੂ ਦੀ ਭਗਤੀ ਵਿੱਚ ਲੀਨ ਹੋਏ ਤਾਂ ਪ੍ਰਭੂ ਜੀ ਉਨ੍ਹਾਂ ਤੇ ਤੁਠ ਪਏ ਤੇ ਆਪਣਾ ਦਰਸ਼ਨ ਦਿੱਤਾ।

ਪਾਠਕਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਧੰਨਾ ਜੀ ਨੇ ਪ੍ਰੇਮਾ-ਭਗਤੀ ਕੀਤੀ। ਪਹਿਲਾਂ ਕਾਸ਼ੀ ਗਏ ਅਤੇ ਉਥੇ ਸੁਆਮੀ ਰਾਮਾਨੰਦ ਜੀ ਪਾਸੋਂ ਗੁਰ-ਦੀਖਿਆ ਪ੍ਰਾਪਤ ਕੀਤੀ।

ਪ੍ਰੇਮਾ-ਭਗਤੀ ਦੀ ਰੰਗਣ ਵਿਚ ਜਦੋਂ ਰੰਗੇ ਗਏ ਤਾਂ ਪਰਮਾਤਮਾ ਦੇ ਪਰਤੱਖ ਦਰਸ਼ਨ ਕੀਤੇ। ਪੱਥਰ-ਪੂਜਾ ਚੋਂ ਜੇ ਪ੍ਰਭੂ ਮਿਲਿਆ ਹੋਂਦਾ ਤਾਂ ਧੰਨਾ ਜੀ ਨੂੰ ਗੁਰੂ ਧਾਰਨ ਕਰਨ ਦੀ ਲੋੜ ਨਾ ਪੈਂਦੀ ਅਤੇ ਨਾ ਹੀ ਓਹ ਭਗਤੀ ਕਰਦੇ। ਗੁਰੂ ਅਰਜਨ ਦੇਵ ਜੀ ਨੇ ਲੋਕਾਂ ਦੇ ਦਿਲਾਂ ਵਿਚੋਂ ਇਸ ਭਰਮ ਨੂੰ ਕੱਢਣ ਲਈ ਆਪਣੀ ਮੁਹਰ ਲਾ ਦਿੱਤੀ ਹੈ:-

**ਇਹ ਬਿਧ ਸੁਨ ਕੇ ਜਾਟਰੋ, ਉਠਿ ਭਗਤੀ ਲਾਗਾ ॥**

**ਮਿਲੈ ਪ੍ਰਤਖਿ ਗੁਸਾਈਆ, ਧੰਨਾ ਵਡਭਾਗਾ ॥**

ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਮਹਾਨ ਕੋਸ਼ ਵਿਚ ਇਹ ਅੰਕਿਤ ਕੀਤਾ ਹੈ ਕਿ ਧੰਨਾ ''ਪਹਿਲੀ ਉਮਰ ਵਿਚ ਮੂਰਤੀ ਪੂਜਕ ਰਿਹਾ ਪਰ ਅੰਤ ਨੂੰ ਵਿਸ਼ਵ ਰੂਪ ਵਿਚ ਜਗਨ ਨਾਥ ਦਾ ਉਪਾਸ਼ਕ ਹੋ ਕੇ ਪਰਮਪਦ ਦਾ ਅਧਿਕਾਰੀ ਬਣਿਆ।''

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਗਤ ਧੰਨਾ; ਜੀ ਦੇ ਤਿੰਨ ਸ਼ਬਦ ਅੰਕਿਤ ਹਨ-ਦੋ ਆਸਾ ਰਾਗ ਵਿਚ ਅਤੇ ਇਕ ਧਨਾਸਰੀ ਰਾਗ ਵਿਚ। ਉਥੇ ਗੁਰਮਤਿ ਅਨੁਸਾਰ ਲੋੜੀਂਦੀ ਵਿਆਖਿਆ ਕਰ ਦਿਤੀ ਗਈ ਹੈ। ਭਗਤ ਜੀ ਦੇ ਮਾਤਾ, ਪਿਤਾ ਦਾ ਨਾਮ 'ਭਗਤ ਮਾਲ' ਜਾਂ ਹੋਰ ਕਿਸੇ ਗ੍ਰੰਥ ਚੋਂ ਨਜ਼ਰੀ ਨਹੀਂ ਪਿਆ। ਜਿਥੋਂ ਤਕ ਆਪ ਜੀ ਦੇ ਪ੍ਰਚਾਰ ਦਾ ਸਬੰਧ ਹੈ, ਉਸ ਦਾ ਪ੍ਰਭਾਵ ਰਾਜਪੂਤਾਨੇ ਦੇ ਪਰਗਣੇ ਵਿਚ ਬਹੁਤ ਹੋਇਆ। ਸੋ ਹਰੇਕ ਮਨੁੱਖ 'ਧੰਨਾ' ਨਹੀਂ ਬਣ ਸਕਦਾ, ਉਸੇ ਮਨੁੱਖ ਦਾ ਜਨਮ ਧੰਨਤਾ ਯੋਗ ਹੋ ਸਕਦਾ ਹੈ ਜਿਸ ਦਾ ਮਨ ਗੁਰ ਸ਼ਬਦ ਦੀ ਮੁਸ਼ਕ ਵਿਚ ਝਕੋਲਿਆ ਜਾਵੇ :-

**ਜਨੁ ਨਾਨਕੁ ਮੁਸਕਿ ਝਕੋਲਿਆ, ਸਭੁ ਜਨਮੁ ਧਨੁ ਧੰਨਾ ॥** [ਪੰਨਾ ੪੪੮

ਭਾਈ ਸਾਹਿਬ ਗੁਰਦਾਸ ਜੀ ਨੇ ਭਗਤ ਧੰਨੇ ਜੱਟ ਦੇ ਉਧਰਣ ਦਾ ਹਵਾਲਾ ਦਸਵੀਂ, ੧੨ਵੀਂ, ੨੩ਵੀਂ ਅਤੇ ੨੫ ਵਾਰ ਵਿਚ ਦਿੱਤਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵੀ ਆਸਾ ਰਾਗ ਤੋਂ ਇਲਾਵਾ ਸਤਿਗੁਰਾਂ ਨੇ ਧੰਨੇ ਦਾ ਜ਼ਿਕਰ ਕੀਤਾ ਹੈ। ਤੱਤ ਇਹ ਹੈ :-

**ਭੋਲੇ ਭਾਇ ਮਿਲੇ ਰਘੁਰਾਇਆ ॥**



## ਆਸਾ ਬਾਣੀ ਭਗਤ ਧੰਨੇ ਜੀ ਕੀ

**ੴ ਸਤਿਗੁਰ ਪ੍ਰਸਾਦਿ ॥ ਭ੍ਰਮਤ ਫਿਰਤ ਬਹੁ ਜਨਮ ਬਿਲਾਨੇ, ਤਨੁ ਮਨੁ ਧਨੁ ਨਹੀ ਧੀਰੇ ॥ ਲਾਲਚ ਬਿਖੁ ਕਾਮ ਲੁਬਧ ਰਾਤਾ, ਮਨਿ ਬਿਸਰੇ ਪ੍ਰਭ ਹੀਰੇ ॥੧॥ ਰਹਾਉ ॥ ਬਿਖੁ ਫਲ ਮੀਠ ਲਗੇ ਮਨ ਬਉਰੇ, ਚਾਰ ਬਿਚਾਰ ਨ ਜਾਨਿਆ ॥ ਗੁਨ ਤੇ ਪ੍ਰੀਤਿ ਬਢੀ ਅਨ ਭਾਂਤੀ, ਜਨਮ ਮਰਨ ਫਿਰਿ ਤਾਨਿਆ ॥੧॥ ਜੁਗਤਿ ਜਾਨਿ ਨਹੀ ਰਿਦੈ ਨਿਵਾਸੀ, ਜਲਤ ਜਾਲ ਜਮ ਫੰਧ ਪਰੇ ॥ ਬਿਖੁ ਫਲ ਸੰਚਿ ਭਰੇ ਮਨ ਐਸੇ, ਪਰਮ ਪੁਰਖ ਪ੍ਰਭ ਮਨ ਬਿਸਰੇ ॥੨॥ ਗਿਆਨ ਪ੍ਰਵੇਸੁ, ਗੁਰਹਿ ਧਨੁ ਦੀਆ, ਧਿਆਨੁ ਮਾਨੁ ਮਨ ਏਕ ਮਏ ॥ ਪ੍ਰੇਮ ਭਗਤਿ ਮਾਨੀ ਸੁਖੁ ਜਾਨਿਆ, ਤ੍ਰਿਪਤਿ ਅਘਾਨੇ ਮੁਕਤਿ ਭਏ ॥੩॥ ਜੋਤਿ ਸਮਾਇ ਸਮਾਨੀ ਜਾ ਕੈ, ਅਛਲੀ ਪ੍ਰਭੁ ਪਹਿਚਾਨਿਆ ॥ ਧੰਨੈ ਧਨੁ ਪਾਇਆ ਧਰਣੀ ਧਰੁ, ਮਿਲਿ ਜਨ ਸੰਤ ਸਮਾਨਿਆ ॥੪॥੧॥**

### ਉਚਾਰਨ ਸੇਧ

**ਬਿੰਦੀ ਸਹਿਤ** : ਜਾਨਿਆਂ, ਤਾਨਿਆਂ, ਪਹਿਚਾਨਿਆਂ, ਸਮਾਨਿਆਂ ।

**ਫੁਟਕਲ** : ਸੰਪ੍ਰਦਾਈ ਸਜਣ 'ਗੁਰਹਿ' ਦਾ ਉਚਾਰਨ 'ਗੁਰੇ' ਕਰਦੇ ਹਨ ਪਰ ਜਦੋਂ 'ਨੇ' ਦੇ ਅਰਥ ਇਸ ਵਿਚ ਲੁਪਤ ਹਨ ਤਾਂ ਅਰਥ ਦੀ ਸਪਸ਼ਟਤਾ ਲਈ ਇਸ ਦਾ ਉਚਾਰਨ ਭੀ ਅਨੁਨਾਸਕੀ ਰੂਪ ਵਿਚ 'ਗੁਰਹਿ' (ਗੁਰੈਂ) ਕਰਨਾ ਹੀ ਠੀਕ ਹੈ । ਇਸੇ ਤਰ੍ਹਾਂ 'ਅ-ਛਲੀ' ਸ਼ੁੱਧ ਉਚਾਰਨ ਕਰਨਾ ਹੈ।

**ਪਦ ਅਰਥ** : ਭ੍ਰਮਤ ਫਿਰਤ-ਭਟਕਦਿਆਂ, ਫਿਰਦਿਆਂ । ਬਿਲਾਨੇ-ਬੀਤ ਗਏ । ਨਹੀਂ ਧੀਰੈ-ਨਹੀਂ ਟਿਕਦਾ । ਬਿਖੁ-ਜ਼ਹਿਰ । ਲੁਬਧ-ਲੋਭੀ । ਰਾਤਾ-ਰਚਿਆ ਹੋਇਆ । ਮਨਿ-ਮਨ ਵਿਚੋਂ । ਚਾਰ-ਸੁੰਦਰ । ਤੇ-ਤੋਂ । ਬਢੀ-ਵਧਦਾ ਰਹੇ । ਅਨ ਭਾਂਤੀ-ਹੋਰ ਹੋਰ ਕਿਸਮ ਦੀ । ਤਾਨਿਆ-ਤਾਣਿਆ । ਜੁਗਤਿ-(ਜੀਵਨ) ਜੁਗਤੀ। ਨਿਵਾਸੀ-ਟਿਕਾਈ । ਜਲਤ-ਸੜਦਿਆਂ । ਜਮਫੰਧ-ਜਮਾਂ ਦੇ ਫਾਹੇ । ਪਰੇ-ਪੜੇ, ਪੈ ਗਏ । ਸੰਚਿ-ਇਕੱਠੇ ਕਰ ਕੇ। ਗੁਰਹਿ-ਗੁਰੂ ਨੇ । ਮਾਨੁ-ਮਨ । ਏਕ ਮਏ-ਇਕਮਿਕ ਹੋ ਗਏ । ਮਾਨੀ-ਮੰਨ ਲਈ ਭਾਵ ਧਾਰਨ ਕਰ ਲਈ । ਅਛਲੀ ਪ੍ਰਭ-ਨਾ ਛਲੇ ਜਾਣ ਵਾਲਾ ਪਰਮੇਸ਼ਰ । ਧੰਨੈ-ਧੰਨੇ (ਭਗਤ) ਨੇ । ਧਰਣੀ ਧਰੁ-ਧਰਤੀ ਨੂੰ ਧਾਰਨ ਕਰਨ ਵਾਲਾ (ਪ੍ਰਭੂ) । ਮਿਲਿ-ਮਿਲ ਕੇ । ਸਮਾਨਿਆ-ਸਮਾ ਗਿਆ।

**ਅਰਥ** : (ਇਸ ਜੀਵ ਦੇ ਵਖ ਵਖ ਜੂਨਾ ਵਿਚ) ਭਟਕਦਿਆਂ ਫਿਰਦਿਆਂ ਬਹੁਤ ਜਨਮ ਬੀਤ ਗਏ । ਤਨ, ਮਨ ਅਤੇ ਧਨ (ਤਿੰਨੇ) ਨਹੀਂ ਟਿਕਦੇ (ਕਿਉਂਕਿ ਤਨ ਬਿਨਸ ਜਾਂਦਾ ਹੈ, ਮਨ ਭਟਕਦਾ ਰਹਿੰਦਾ ਹੈ, ਅਤੇ ਧਨ ਉਡ-ਪੁਡ ਜਾਂਦਾ ਹੈ) । ਲੋਭੀ (ਜੀਵ) ਜ਼ਹਿਰ ਰੂਪੀ ਲੋਭ ਅਤੇ ਕਾਮ (ਆਦਿ ਵਾਸ਼ਨਾਵਾਂ ਦਾ) ਰੰਗਿਆ ਹੋਇਆ ਹੈ (ਇਸ ਲਈ ਇਸਦੇ) ਮਨ ਵਿਚੋਂ ਹਰੀ ਹਰਿ ਵਿਸਰ (ਗਿਆ ਹੈ) ।੧। ਰਹਾਉ ।

ਹੇ ਕਮਲੇ ਮਨ ! (ਤੈਨੂੰ) ਵਿਸ਼ੇ ਰੂਪੀ ਫਲ ਮਿੱਠੇ ਲਗਦੇ ਰਹੇ, (ਤੂੰ ਜੀਵਨ ਸਫਲਾਉਣ ਵਾਲੀ)

ਸੁੰਦਰ ਵੀਚਾਰ ਨੂੰ ਨਾ ਸਮਝ ਸਕਿਆ। (ਸ਼ੁਭ) ਗੁਣਾਂ ਤੋਂ (ਹਟ ਕੇ ਤੇਰੇ ਅੰਦਰ) ਹੋਰ ਹੋਰ ਕਿਸਮ ਦੀ ਪ੍ਰੀਤਿ ਵਧਦੀ ਰਹੀ (ਜਿਸ ਦੇ ਫਲ ਸਰੂਪ) ਮੁੜ ਕੇ(ਤੇਰੇ)ਜਨਮ ਮਰਣ ਦਾ(ਤਾਣਾ) ਤਣਿਆ ਗਿਆ।੧।

(ਹੇ ਕਮਲੇ ਮਨ ! ਤੂੰ ਜੀਵਨ) ਜੁਗਤੀ ਸਮਝ ਕੇ (ਆਪਣੇ) ਹਿਰਦੇ ਵਿਚ ਨਹੀਂ ਵਸਾਈ, (ਤ੍ਰਿਸ਼ਨਾ ਦੀ ਅੱਗ ਵਿਚ) ਸੜਦਿਆਂ (ਤੈਨੂੰ) ਜਮਾਂ ਦੇ ਜਾਲ (ਤੇ) ਫਾਹੇ ਪੈ ਗਏ। ਵਿਸ਼ੇ ਰੂਪ ਜ਼ਹਿਰੀਲੇ ਫਲ (ਤੂੰ) ਇੱਕਠੇ ਕਰਕੇ (ਆਪਣੇ ਅੰਦਰ) ਭਰ ਲਏ (ਅਤੇ) ਪਰਮ ਪੁਰਖ ਪ੍ਰਭੂ (ਤੈਨੂੰ) ਭੁੱਲ ਗਏ।੨।

(ਹਾਂ, ਜਿਨ੍ਹਾਂ ਨੂੰ) ਗੁਰੂ ਨੇ ਗਿਆਨ ਧਨ ਦਾ ਪ੍ਰਵੇਸ਼ (ਅਤੇ ਨਾਮ) ਧਨ ਦਿਤਾ (ਉਨ੍ਹਾਂ ਦਾ) ਧਿਆਨ ਤੇ ਮਨ (ਪ੍ਰਭੂ ਨਾਲ) ਇਕਮਿਕ ਹੋ ਗਏ। (ਉਨ੍ਹਾਂ ਨੇ) ਪ੍ਰੇਮਾ-ਭਗਤੀ ਦੀ (ਅਵਸਥਾ) ਮਾਣੀ (ਅਤੇ ਆਤਮਿਕ) ਸੁਖ ਨੂੰ ਸਮਝਿਆ (ਉਹ) ਪੂਰੀ ਤਰ੍ਹਾਂ ਰੱਜ ਗਏ (ਅਤੇ ਜਨਮ ਮਰਨ ਵਾਲੇ ਬੰਧਨਾਂ ਤੋਂ) ਮੁਕਤ ਹੋ ਗਏ।੩।

ਜਿਸ (ਮਨੁੱਖ) ਦੇ (ਅੰਦਰ ਸਾਰੇ) ਸਮਾਈ ਹੋਈ ਜੋਤਿ ਟਿਕ ਗਈ (ਭਾਵ ਸਾਖਿਆਤ ਹੋ ਗਈ ਉਸ ਨੇ) ਨਾ ਛਲੇ ਜਾਣ ਵਾਲੇ ਪ੍ਰਭੂ ਨੂੰ ਪਛਾਣ ਲਿਆ। (ਇਸ ਤਰ੍ਹਾਂ) ਧੰਨੇ ਨੇ ਧਰਤੀ ਨੂੰ ਧਾਰਣ ਵਾਲੇ ਪ੍ਰਭੂ ਦਾ ਨਾਮ ਰੂਪੀ) ਧਨ ਪਾ ਲਿਆ (ਅਤੇ) ਸੰਤ ਜਨਾ ਨੂੰ ਮਿਲ ਕੇ (ਪ੍ਰਭੂ ਵਿਚ) ਸਮਾ ਗਿਆ।੪।੧।

## ਸਾਰੰਸ਼ ਅਤੇ ਸਿਧਾਂਤ

ਮਨੁੱਖ ਨੂੰ ਆਵਾਗਵਣ ਦੇ ਚੱਕਰ ਵਿਚ ਪਾਉਣ ਵਾਲੇ ਇਸਦੇ ਸੰਕਲਪ ਵਿਕਲਪ ਹਨ। ਮਾਇਆ ਦੇ ਬਿਖ ਫਲ ਇਕੱਠੇ ਕਰਨ ਨਾਲ ਮਨ ਨੂੰ ਸ਼ਾਂਤੀ ਨਹੀਂ ਆ ਸਕਦੀ। ਦੁਨਿਆਵੀ ਧਨ-ਪਦਾਰਥ ਦੀ ਇਛਾ, ਕਾਮ-ਵਾਸ਼ਨਾ ਤੇ ਲੋਭ ਨਾਲ ਭਰੇ ਹੋਏ ਮੈਲੇ ਕੁਚੈਲੇ ਮਨ ਚੋਂ ਹਰੀ ਦਾ ਭੁਲਣਾ ਸੁਭਾਵਿਕ ਹੈ। ਵਿਸ਼ਿਆਂ ਨਾਲੋਂ ਵਿਛੜ ਕੇ ਵਿਸ਼ਵ ਦੇ ਮਾਲਕ ਨਾਲ ਪ੍ਰੀਤ ਕਰਨ ਨਾਲ ਹੀ ਪ੍ਰੇਮਾ-ਭਗਤੀ ਦਾ ਅਮੋਲਕ ਖਜ਼ਾਨਾ ਪ੍ਰਾਪਤ ਹੁੰਦਾ ਹੈ ਜਿਸ ਨਾਲ ਪ੍ਰਭੂ ਦੇ ਸਾਖਿਆਤ ਦਰਸ਼ਨ ਹੁੰਦੇ ਹਨ।

ਸਿਧਾਂਤ ਇਹ ਹੈ ਕਿ ਭਗਤੀ ਵਾਲੇ ਚੰਗੇ ਗੁਣ ਪੈਦਾ ਕਰੀਏ। ਜੇ ਇਸ ਦੇ ਉਲਟ ਪਦਾਰਥਾਂ ਵਲ ਧਾਵਾਂਗੇ ਤਾਂ ਮਨ ਦਾ ਉਸ ਪ੍ਰਭੂ ਦੀ ਜੋਤਿ ਨਾਲ ਇਕਮਿਕ ਹੋਣਾ ਸੰਭਵ ਨਹੀਂ ਹੋਵੇਗਾ। ਗੁਰੂ ਦਾ ਗਿਆਨ ਗੁਰੂ ਦਾ ਧਿਆਨ ਸਭ ਤੋਂ ਉਤਮ ਧਨ ਹੈ, ਇਸ ਨੂੰ ਸੰਗ੍ਰਹਿ ਕਰਨ ਲਈ ਉਦਮਸ਼ੀਲ ਹੋਣ ਦੀ ਲੋੜ ਹੈ।

**ਮਹਲਾ ੫ ॥ ਗੋਬਿੰਦ ਗੋਬਿੰਦ ਗੋਬਿੰਦ ਸੰਗਿ, ਨਾਮਦੇਉ ਮਨੁ ਲੀਣਾ ॥ ਆਢ ਦਾਮ ਕੋ ਛੀਪਰੋ, ਹੋਇਓ ਲਾਖੀਣਾ ॥੧॥ ਰਹਾਉ ॥ ਬੁਨਨਾ ਤਨਨਾ ਤਿਆਗਿ ਕੈ, ਪ੍ਰੀਤਿ ਚਰਨ ਕਬੀਰਾ ॥ ਨੀਚ ਕੁਲਾ ਜੋਲਾਹਰਾ, ਭਇਓ ਗੁਨੀਯ ਗਹੀਰਾ ॥੧॥ ਰਵਿਦਾਸੁ ਢੁਵੰਤਾ ਢੋਰ ਨੀਤਿ, ਤਿਨਿ੍ ਤਿਆਗੀ ਮਾਇਆ ॥ ਪਰਗਟੁ ਹੋਆ ਸਾਧਸੰਗਿ, ਹਰਿ ਦਰਸਨੁ ਪਾਇਆ ॥੨॥ ਸੈਨੁ ਨਾਈ ਬੁਤਕਾਰੀਆ, ਓਹੁ ਘਰਿ ਘਰਿ ਸੁਨਿਆ ॥ ਹਿਰਦੇ ਵਸਿਆ ਪਾਰਬ੍ਰਹਮੁ, ਭਗਤਾ ਮਹਿ ਗਨਿਆ ॥ ੩ ॥ ਇਹ ਬਿਧਿ ਸੁਨਿ ਕੇ ਜਾਟਰੋ, ਉਠਿ**

**ਭਗਤੀ ਲਾਗਾ ॥ ਮਿਲੇ ਪ੍ਰਤਖਿ ਗੁਸਾਈਆ, ਧੰਨਾ ਵਡਭਾਗਾ ॥੪॥੨॥**

## ਉਚਾਰਨ ਸੇਧ

**ਬਿੰਦੀ ਸਹਿਤ** : ਦਾਂਮ, ਬੁਨਨਾਂ, ਸੁਨਿਆਂ, ਮਹਿਂ, ਮਨਿਆਂ, ਗੁਸਾਈਆਂ ।

**ਪਦ ਅਰਥ** : ਲੀਣਾ-ਲੀਣ ਹੋ ਗਿਆ । ਆਢ ਦਾਮ ਕੋ-ਅੱਧੀ ਕੌਡੀ ਦਾ । ਛੀਪਰੋ-ਛੀਂਬਾ । ਲਾਖੀਣਾ-ਲੱਖਾਂ ਦਾ, ਲੱਖ ਪਤੀਆ । ਕੁਲਾ-ਕੁਲ (ਖ਼ਾਨਦਾਨ) ਦਾ । ਜੋਲਾਹਰਾ-(ਭਾਵ ਕਬੀਰ) ਜੁਲਾਹਾ । ਗਹੀਰਾ-ਡੂੰਘਾ (ਸਮੁੰਦਰ) । ਗੁਨੀਯ-ਗੁਣਾਂ ਦਾ । ਢੁਵੰਤਾ-ਢੋਂਦਾ ਸੀ । ਢੋਰ-(ਮੋਏ ਹੋਏ) ਪਸ਼ੂ । ਤਿਨਿ-ਉਸਨੇ । ਬੁਤਕਾਰੀਆਂ-ਬੁੱਤੀਆਂ ਕੱਢਣ ਵਾਲਾ । ਸੁਨਿਆ-ਸੁਣਿਆ ਗਿਆ। ਗਨਿਆ-ਗਿਣਿਆ ਗਿਆ । ਇਹ ਬਿਧਿ-ਇਸ ਤਰ੍ਹਾਂ, ਇਸ ਪ੍ਰਕਾਰ । ਜਾਟਰੋ-ਜੱਟ । ਪ੍ਰਤਖਿ-ਪ੍ਰਗਟ ਰੂਪ ਵਿਚ, ਸਾਖਿਆਤ ।

**ਅਰਥ** : (ਹਰ ਵੇਲੇ) ਗੋਬਿੰਦ ਗੋਬਿੰਦ ਗੋਬਿੰਦ (ਸਿਮਰਨ) ਨਾਲ ਭਗਤ ਨਾਮਦੇਵ ਦਾ ਮਨ ਲੀਣ ਹੋ ਗਿਆ। (ਇਸ ਦੇ ਫਲ ਸਰੂਪ) ਅੱਧੀ ਦਮੜੀ ਦਾ ਛੀਂਬਾ ਲੱਖ-ਪਤੀਆ ਹੋ ਗਿਆ ।੧।ਰਹਾਉ।

(ਕਪੜਾ) ਬੁਣਨਾ, (ਤਾਣਾ) ਤਣਨਾ ਛਡ ਕੇ (ਭਗਤ) ਕਬੀਰ ਜੀ ਨੇ (ਪ੍ਰਭੂ ਦੇ) ਚਰਨਾਂ ਨਾਲ ਪ੍ਰੀਤਿ ਪਾ ਲਈ । (ਜੋ) ਨੀਵੀਂ ਕੁਲ ਦਾ ਜੁਲਾਹਾ ਸੀ (ਉਹ) ਗੁਣਾ ਦਾ ਸਮੁੰਦਰ ਬਣ ਗਿਆ ।੧।

ਰਵਿਦਾਸ (ਜੋ) ਹਰ ਰੋਜ਼ (ਮੋਏ ਹੋਏ) ਪਸ਼ੂ ਢੋਂਦਾ ਸੀ, ਉਸ ਨੇ ਮਾਇਆ ਤਿਆਗ ਦਿਤੀ, (ਉਹ) ਸਾਧ ਸੰਗਤ ਵਿਚ ਪ੍ਰਸਿੱਧ ਹੋ ਗਿਆ (ਕਿ ਉਸ ਨੇ) ਹਰੀ ਦਾ ਦਰਸ਼ਨ ਪਾ ਲਿਆ ।੨।

ਸੈਣ ਨਾਈ (ਜੋ) ਬੁਤੀਆਂ ਕਢਣ ਵਾਲਾ ਸੀ, ਉਹ ਘਰ ਘਰ ਵਿਚ ਸੁਣਿਆ ਗਿਆ (ਭਾਵ ਪ੍ਰਸਿੱਧ ਹੋ ਗਿਆ ਕਿਉਂਕਿ ਉਸ ਦੇ) ਹਿਰਦੇ ਵਿਚ ਪਰਮੇਸ਼ਰ ਵਸ ਗਿਆ (ਜਿਸ ਕਰਕੇ) ਉਹ ਭੀ ਭਗਤਾਂ ਦੀ (ਸ਼੍ਰੇਣੀ ਵਿਚ) ਗਿਣਿਆ ਗਿਆ ।੩।

ਇਸ ਤਰ੍ਹਾਂ (ਉਪ੍ਰੋਕਤ ਭਗਤਾਂ ਦੀ ਪ੍ਰਸਿੱਧੀ) ਸੁਣ ਕੇ ਧੰਨਾ ਜਟ ਭੀ ਉਠ ਕੇ (ਭਾਵ ਉਦਮ ਕਰਕੇ) ਭਗਤੀ (ਕਰਨ ਵਿਚ) ਲਗ ਗਿਆ । (ਉਸ ਨੂੰ) ਪਰਮਾਤਮਾ ਸਾਖਿਆਤ ਰੂਪ ਵਿਚ ਮਿਲ ਪਿਆ (ਅਤੇ) ਧੰਨਾ (ਭਗਤ) ਵੱਡੇ ਭਾਗਾਂ ਵਾਲਾ ਹੋ ਗਿਆ ।੪।੨।

## ਅਰਥ ਭੇਦ ਅਤੇ ਨਿਰਣੈ

### ਮਹਲਾ ੫ ॥

ਪਿਛੇ ਕਿਸੇ ਰਾਗ ਵਿਚ ਅਜਿਹਾ ਸਿਰਲੇਖ ਨਹੀਂ ਆਇਆ ਜਿਹੜਾ ਕਿਸੇ ਭਗਤ ਦੀ ਰਚਨਾ ਵਿਚ ਸਮਿਲਤ ਹੋਵੇ । ਆਸਾ ਰਾਗ ਅੰਦਰ ਭੀ ਸ੍ਰੀ ਕਬੀਰ ਜੀਉ, ਸ੍ਰੀ ਨਾਮਦੇਉ ਜੀਉ ਅਤੇ ਸ੍ਰੀ ਰਵਿਦਾਸ ਜੀਉ ਦੀ ਬਾਣੀ ਜੋ ਪਿਛੇ ਆ ਚੁਕੀ ਹੈ, ਕਿਸੇ ਤੇ ਅਜਿਹਾ ਸਿਰਲੇਖ ਨਹੀਂ । ਇਸ ਬਾਣੀ ਦਾ ਸਿਰਲੇਖ ਹੈ - 'ਆਸਾ ਬਾਣੀ ਭਗਤ ਧੰਨੇ ਜੀ ਕੀ' ਪਰ ਪਹਿਲੇ ਸ਼ਬਦ ਦੀ ਸਮਾਪਤੀ ਵਾਲੀ ਪੰਗਤੀ 'ਧੰਨੇ ਧਨੁ ਪਾਇਆ ਧਰਣੀ ਧਰੁ, ਮਿਲਿ ਜਨ ਸੰਤ ਸਮਾਨਿਆ' ਤੋਂ ਸਪਸ਼ਟ ਹੈ ਕਿ ਇਹ ਸ਼ਬਦ ਭਗਤ ਧੰਨੇ ਜੀ ਦਾ ਹੈ ।

ਦੂਜੇ ਸ਼ਬਦ ਦਾ ਸਿਰਲੇਖ 'ਮਹਲਾ ੫' ਦੇ ਸਿਰਲੇਖ ਅਨੁਸਾਰ ਅੰਤਲੀ ਪੰਕਤੀ ਵਿਚ 'ਨਾਨਕ' ਨਾਮ ਦੀ ਛਾਪ ਨਹੀਂ ਵਰਤੀ ਗਈ ਜਿਸ ਤੋਂ ਸਪਸ਼ਟ ਹੁੰਦਾ ਹੈ ਕਿ ਇਹ ਭਗਤ ਧੰਨਾ ਜੀ ਦਾ ਆਪਣਾ ਰਚਿਤ ਸ਼ਬਦ ਹੈ ਕਿਉਂਕਿ ਤੀਜੇ ਸ਼ਬਦ ਦੀ ਅੰਤਲੀ ਪੰਕਤੀ ਵਿਚ 'ਕਹੈ ਧੰਨਾ ਪੂਰਨ ਤਾਹੂ ਕੋ ਮਤ ਰੇ ਜੀਅ ਡਰਾਹੀ' ਤੋਂ ਬਾਅਦ ।੩।੪। ਅੰਕ ਇਸ ਗੱਲ ਦਾ ਪ੍ਰਤੱਖ ਸਬੂਤ ਹੈ ਕਿ ਇਹ ਸ਼ਬਦ ਭੀ ਭਗਤ ਧੰਨਾ ਜੀ ਦਾ ਹੈ, ਪੰਚਮ ਗੁਰਦੇਵ ਜੀ ਦਾ ਰਚਿਤ ਨਹੀਂ ਹੈ । ਜੇ ਇਹ ਸ਼ਬਦ 'ਮਹਲਾ ੫' ਦਾ ਰਚਿਤ ਨਹੀਂ ਤਾਂ 'ਮਹਲਾ ੫' ਸਿਰਲੇਖ ਕਿਸ ਆਸ਼ੇ ਨੂੰ ਮੁੱਖ ਰਖ ਕੇ ਅੰਕਿਤ ਕਰਵਾਇਆ ਗਿਆ ? ਜੇ ਅੰਕਾਵਲੀ ਵਿਚ ਭੇਦ ਰਖਿਆ ਜਾਂਦਾ ਤਾਂ ਭੀ ਕਿਸੇ ਸ਼ੰਕੇ ਦੀ ਗੁੰਜਾਇਸ਼ ਨਹੀਂ ਰਹਿਣੀ ਸੀ । ਇਸ ਬਾਰੇ ਪੁਰਾਤਨ ਟੀਕਾਕਾਰਾਂ ਪੰ. ਨਰੈਣ ਸਿੰਘ, ਸੰਤ ਸੰਪੂਰਨ ਸਿੰਘ ਪੀ. ਐਚ. ਡੀ. ਕਰਤਾ (ਮਰਮ ਬੋਧਨੀ ਸਟੀਕ) ਨੇ ਹੇਠ ਲਿਖੇ ਫੁਟ ਨੋਟ ਦਿਤੇ ਹਨ :-

੧. ਸ੍ਰੀ ਪੰਜਵੇਂ ਸਤਿਗੁਰੂ ਜੀ ਨੇ ਧੰਨੇ ਭਗਤ ਨੂੰ ਆਪਣੇ ਵਲੋਂ ਸਿਰਪਾਉ ਦੇਣ ਵਾਸਤੇ, ਉਸ ਦੇ ਨਾਮ ਤੇ ਸ਼ਬਦ ਉਚਾਰੇ ਹਨ। [ਪੰ. ਨਰੈਣ ਸਿੰਘ ਜੀ

੨. ਆਗੇ ਕੁਤਰਕ ਸਮੇਂ ਦੀ ਭਾਵੀ ਦਸ਼ਾ ਨੇ ਆਪਣੇ ਅੰਦਰ ਤਕ ਕੇ ਗੁਰੂ ਮਹਾਰਾਜ ਸ੍ਰੀ ਗੁਰੂ ਅਰਜਨ ਦੇਵ ਨੇ ਗੁਰਸਿਖਾਂ ਅੰਦਰ ਕੁਤਰਕ ਦੀ ਕਾਈ ਨਾ ਪੈਦਾ ਹੋਣੀ ਪਾਵੇ ਤੇ ਉਹ ਭਗਤ ਜਨਾਂ ਦੀ ਇਤਿਹਾਸਕ ਘਟਨਾ ਪੁਰ 'ਯਥਾਰਥ ਨੁਕਤਾਚੀਨ ਦੇ ਸ਼ਿਕਾਰ ਹੋਣੋ ਬਚ ਸਕਨ-ਭਗਤ ਧੰਨੇ ਜੀ ਦੇ ਨਿਮਿੱਤ ਨੂੰ ਪਾ ਕੇ ਸ੍ਰੀ ਮੁੱਖ ਦੁਆਰਾ ਇਸ ਸ਼ਬਦ ਰਾਹੀਂ ਸਾਖ ਭਰਦਿਆਂ ਇਕ ਤਰ੍ਹਾਂ ਨਾਲ ਸਹੀ ਪਾਈ ਹੈ। [ਮਰਮਬੋਧਨੀ ਸਟੀਕ

'ਸ਼ਬਦਾਰਥ' ਵਿਚ ਇਸ ਸ਼ਬਦ ਬਾਰੇ ਕੋਈ ਸੰਕੇਤ ਨਹੀਂ ਦਿਤਾ ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੧੧੬੦ ਉਤੇ (ਮਹਲਾ ੫) 'ਜੋ ਪਾਥਰ ਕਉ ਕਹਤੇ ਦੇਵ' ਸ਼ਬਦ ਬਾਰੇ ਜੋ ਫੁਟ ਨੋਟ ਦਿਤਾ ਹੈ ਉਸ ਤੋਂ ਵਿਦਵਾਨਾ ਦੀ ਰੁਚੀ ਦਾ ਪਤਾ ਲਗ ਜਾਂਦਾ ਹੈ । ਪੰਚਮ ਪਾਤਸ਼ਾਹ ਨੇ ਇਹ ਸ਼ਬਦ ਕਬੀਰ ਸਾਹਿਬ ਜੀ ਦੀ ਬਾਣੀ ਵਿਚੋਂ ਲੈਕੇ ਕੁਝ ਅਦਲਾ ਬਦਲੀ ਕਰਕੇ ਇਥੇ ਅਪਨਾ ਕੇ ਦਿਤਾ ਹੈ, ਜਿਵੇਂ ਪੰਨਾ ੧੧੩੬ ਉਤੇ, 'ਵਰਤ ਨ ਰਹਉ ਨ ਮਹ ਰਮਦਾਨਾ' ਵਾਲਾ ਸ਼ਬਦ ਘੱਟ ਵੱਧ ਕਰਕੇ ਅਪਨਾਇਆ ਸੀ, ਜਾਂ ਜਿਵੇਂ ਉਤਲੇ ਸ਼ਬਦ ਦੀਆਂ ਕੁਝ ਤੁਕਾਂ (ਕਾਇਆ ਕੀ ਅਗਨਿ ਬ੍ਰਹਮ ਪਰ ਜਾਰੈ' ਆਦਿ) ਪਹਿਲੀ ਪਾਤਿਸ਼ਾਹੀ ਨੇ ਪੰਨਾ ੬੨ ਉਤੇ ਅਪਨਾਈਆਂ ਸਨ।"

ਸੰ. ਪੋ. ਦੇ ਕਰਤਾ ਭਾਈ ਸਾਹਿਬ ਵੀਰ ਸਿੰਘ ਜੀ ਅਤੇ ਦਰਪਣ ਦੇ ਕਰਤਾ ਪ੍ਰੋ. ਸਾਹਿਬ ਸਿੰਘ ਜੀ ਜਿਸ ਸਿੱਟੇ ਤੇ ਪੁੱਜੇ ਹਨ, ਉਨ੍ਹਾਂ ਦੀ ਆਪਨੀ ਸ਼ਬਦਾਵਲੀ ਚੋਂ ਸੰਕੇਤ ਮਾਤਰ ਟੂਕਾਂ ਹੇਠ ਦਰਜ ਹਨ:-

੧. ਕਿਸੇ ਵੀ ਸੂਰਤ ਵਿਚ ਸ਼ਬਦ ਧੰਨੇ ਦਾ ਹੈ ਪਰ ਵਿਚ ਕੁਛ ਰੰਗਣ ਗੁਰੂ ਅਰਜਨ ਦੇਵ ਜੀ ਦੀ ਹੈ, ਤਦੇ ਗੇਣਤੀ ਧੰਨੇ ਦੇ ਸ਼ਬਦਾਂ ਵਿਚ ਹੈ ਤੇ ਸੁਰਖੀ ਵਿਚ ਸੂਚਨਾ 'ਮਹਲੇ ਪੰਜਵੇਂ' ਦੀ ਹੈ ਤਾਂ ਕਿ ਪਰਮ ਦਯਾਨਤਦਾਰੀ ਨਾਲ ਪਤਾ ਰਹੇ ਕਿ ਸਾਰਾ ਸ਼ਬਦ ਇਸ ਵਿਚ ਧੰਨੇ ਦਾ ਨਹੀਂ ਹੈ।

[ਭਾ. ਵੀਰ ਸਿੰਘ ਜੀ

੨. ਸਿਰਲੇਖ 'ਮਹਲਾ ੫' ਇਸ ਖਿਆਲ ਬਾਰੇ ਕਿਸੇ ਸ਼ੱਕ ਦੀ ਗੁੰਜਾਇਸ਼ ਨਹੀਂ ਰਹਿਣ ਦੇਂਦਾ ਕਿ ਇਸ ਸ਼ਬਦ ਦੇ ਉਚਾਰਨ ਵਾਲੇ ਸ੍ਰੀ ਗੁਰੂ ਅਰਜਨ ਸਾਹਿਬ ਜੀ ਹਨ। ਆਸਾ ਰਾਗ ਵਿਚ ਗੁਰੂ ਅਰਜਨ ਸਾਹਿਬ ਦੇ ਆਪਣੇ ਸ਼ਬਦ ਭੀ ੧੬੩ ਹਨ। ਫਿਰ ਇਹ ਸ਼ਬਦ ਧੰਨੇ ਭਗਤ ਦੇ ਸ਼ਬਦਾਂ ਵਿਚ ਕਿਉਂ ਦਰਜ ਕੀਤਾ ਗਿਆ ? ਸ਼ਬਦ ਦੀ ਅਖੀਰਲੀ ਤੁਕ ਵਿਚ ਲਫ਼ਜ 'ਨਾਨਕ' ਦੇ ਥਾਂ 'ਧੰਨਾ' ਕਿਉਂ, ਵਰਤਿਆ ਹੈ ? ਇਸ ਦਾ ਉਤਰ ਸਾਫ਼ ਹੈ, ਫ਼ਰੀਦ ਜੀ ਦੇ ਸਲੋਕਾਂ ਵਿਚ ਗੁਰੂ ਅਰਜਨ ਸਾਹਿਬ ਨੇ ਕੁਝ ਸਲੋਕ 'ਫ਼ਰੀਦ' ਦੇ ਨਾਮ ਹੇਠ ਉਚਾਰੇ ਹਨ, ਉਹਨਾਂ ਦੀ ਪਛਾਣ ਸਿਰਫ਼ ਇਹੀ ਹੈ ਕਿ ਉਹਨਾਂ ਉਤੇ ਸਿਰਲੇਖ 'ਮਹਲਾ ੫' ਲਿਖਿਆ ਹੈ, ਉਹ ਸਲੋਕ ਫਰੀਦ ਜੀ ਦੇ ਉਚਾਰੇ ਸਲੋਕਾਂ ਨਾਲ ਸਬੰਧ ਰਖਦੇ ਹਨ। ਇਸੇ ਤਰ੍ਹਾਂ ਗੁਰੂ ਅਰਜਨ ਦੇਵ ਜੀ ਦਾ ਉਚਾਰਿਆ ਇਹ ਸ਼ਬਦ ਧੰਨੇ ਭਗਤ ਨਾਲ ਸਬੰਧ ਰਖਦਾ ਹੈ। ਇਹ ਸਬੰਧ ਕੀ ਹੈ ? ਇਹ ਲਭਣ ਵਾਸਤੇ ਸ਼ਬਦ ਦੇ ਚੌਥੇ ਬੰਦ ਦੀ ਪਹਿਲੀ ਤੁਕ ਗਹੁ ਨਾਲ ਪੜ੍ਹੋ :-

'ਇਹ ਬਿਧਿ ਸੁਣ ਕੈ ਜਾਟਰੋ ਉਠਿ ਭਗਤੀ ਲਾਗਾ। ਕੀਹ ਸੁਣ ਕੇ ? ਇਸ ਪ੍ਰਸ਼ਨ ਦਾ ਉਤਰ ਪਾਠਕ ਨੂੰ ਹਰੇਕ ਬੰਦ ਪੜ੍ਹਨ ਤੇ ਮਿਲੇਗਾ। ਹਰੇਕ ਬੰਦ ਪੜ੍ਹ ਕੇ ''ਇਹ ਬਿਧਿ'' ਵਾਲੀ ਤੁਕ ਨਾਲ ਰਲਾਓ। [ਦਰਪਣ

**ਨਿਰਣੈ** : ਇਹ ਗੱਲ ਆਖਣੀ ਕਿ ਗੁਰੂ ਅਰਜਨ ਦੇਵ ਜੀ ਨੇ 'ਭਗਤਾਂ ਦੇ ਨਾਂ ਤੇ ਆਪ ਬਾਣੀ ਰਚੀ ਹੈ, ਇਸ ਨਾਲ ਖੋਜੀ ਸਜਣਾ ਦੀ ਸੰਮਤੀ ਨਹੀਂ ਹੈ। ਜੇ 'ਮਹਲਾ ੫' ਦੇ ਨਾਲ 'ਨਾਨਕ' ਨਾਮ ਦੀ ਛਾਪ ਨਹੀਂ ਵਰਤੀ ਗਈ ਤਾਂ ਇਸ ਬਾਰੇ ਪਾਠਕਾਂ ਨੂੰ ਕੋਈ ਪਰੇਸ਼ਾਨੀ ਨਹੀਂ ਸੀ ਹੋਣੀ ਕਿਉਂਕਿ 'ਨਾਨਕ' ਨਾਮ ਤੋਂ ਬਿਨਾ ਵੀ ਬਹੁਤ ਸਾਰੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਗੁਰੂ ਜੀ ਨੂੰ ਆਪਣੀ ਰਚਨਾ ਉਤੇ ਬਾਬਾ ਫਰੀਦ, ਭਗਤ ਕਬੀਰ ਜਾਂ ਭਗਤ ਧੰਨੇ ਦਾ ਨਾਮ ਵਰਤਣ ਦੀ ਕੀ ਲੋੜ ਸੀ ? ਫਿਰ ਉਹ ਵਿਦਵਾਨ ਜਿਹੜੇ ਕੁਝ ਰਚਨਾ ਭਗਤਾਂ ਦੀ ਕੁਝ ਗੁਰੂ ਅਰਜਨ ਦੇਵ ਜੀ ਦੀ ਕਹਿੰਦੇ ਹਨ, ਉਨ੍ਹਾਂ ਕੋਈ ਪੰਕਤੀ ਨਮੂਨੇ ਵਜੋਂ ਅੰਕਿਤ ਨਹੀਂ ਕੀਤੀ ਕਿ ਆਹ ਆਹ ਪੰਕਤੀ ਮਹਲਾ ੫ ਦੀ ਹੈ ਅਤੇ ਆਹ ਆਹ ਪੰਕਤੀ ਭਗਤ ਧੰਨਾ ਜੀ ਦੀ ਹੈ। ਜਿਵੇਂ ਪਾਣੀ ਵਿਚ ਪਾਣੀ ਰਲ ਜਾਏ ਤਾਂ ਵੱਖਰੇ ਨਹੀਂ ਹੋ ਸਕਦਾ, ਇਸੇ ਤਰ੍ਹਾਂ ਬਾਣੀ ਵਿਚ ਰਲੀ ਹੋਈ ਬਾਣੀ ਨੂੰ ਨਖੇੜਨਾ ਸੌਖਾ ਨਹੀਂ। ਹਾਂ, ਭਾਸ਼ਾਈ ਪੱਖੋਂ ਜੇ ਕੋਈ ਠੋਸ ਸਬੂਤ ਹੋਵੇ ਤਾਂ ਬੁੱਧੀ ਜੀਵੀ ਕਿਸੇ ਨਾ ਕਿਸੇ ਸਿਟੇ ਤੇ ਪੁੱਜਣ ਵਿਚ ਸਫਲ ਹੋ ਸਕਦੇ ਹਨ।

ਜੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਤੋਂ ਪਹਿਲਾਂ ਭਗਤਾਂ ਦੀ ਰਚਨਾ ਚੋਂ ਇਹ ਸ਼ਬਦ ਜਾਂ ਸਲੋਕ ਮਿਲ ਜਾਣ ਭਾਵੇਂ ਉਨਾਂ ਦੀ ਬਣਾਵਟ ਵਿਚ ਫਰਕ ਵੀ ਕਿਉਂ ਨਾ ਹੋਵੇ ਤਾਂ ਭੀ ਨਿਸ਼ਚੇ ਨਾਲ ਕੋਈ ਗੱਲ ਕੀਤੀ ਜਾ ਸਕਦੀ ਹੈ ਪਰ ਅਜਿਹੀ ਲਿਖਤ ਖੋਜ ਦੀ ਮੁਹਤਾਜ ਹੈ।

ਜੇ ਤਾਂ 'ਮਹਲਾ ੫' ਤੋਂ ਪਹਿਲਾਂ ਕੋਈ ਪ੍ਰਸ਼ਨਵਾਚੀ ਸ਼ਬਦ ਹੋਣ ਜਾਂ ਗੁਰਮਤਿ ਵਿਚਾਰਧਾਰਾ ਦੇ ਪ੍ਰਤਿਕੂਲ ਕੋਈ ਅੰਸ ਹੋਵੇ ਤਾਂ ਉਸਦੇ ਸਪਸ਼ਟੀਕਰਨ ਵਜੋਂ ਕੀਤੀ ਰਚਨਾ ਬਾਰੇ ਪਾਠਕਾਂ ਨੂੰ ਝੱਟ ਗਿਆਨ ਹੋ ਜਾਂਦਾ ਹੈ ਪਰ ਜਿਥੇ ਜਿਥੇ 'ਮਹਲਾ ੫' ਦੇ ਨਾਂ ਹੇਠ ਸਲੋਕ ਹਨ ਉਥੇ ਸਿਵਾਏ ਇਕ ਅੱਧ ਸਲੋਕ ਦੇ

ਅਜਿਹੀ ਵਿਵਸਥਾ ਨਹੀਂ।

ਜਿਥੋਂ ਤਕ 'ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮ ਦੇਉ ਮਨ ਲੀਣਾ' ਦਾ ਸਬੰਧ ਹੈ, ਇਸ ਵਿਚ ਨਾਮ ਜਪਣ ਵਾਲੇ ਭਗਤਾਂ ਦੀ ਵਡਿਆਈ ਦਾ ਵਰਣਨ ਹੈ। ਬਸੰਤ ਰਾਗ ਵਿਚ ਵੀ ਗੁਰੂ ਅਰਜਨ ਦੇਵ ਜੀ ਦੇ ਰਚਿਤ ਸ਼ਬਦ 'ਸੁਣਿ ਸਾਖੀ ਮਨ ਜਪਿ ਪਿਆਰ' ਵਿਚ ਸਮੂਹ ਭਗਤਾਂ ਦਾ ਵਰਣਨ ਮੌਜੂਦ ਹੈ। 'ਧੰਨੈ ਸੇਵਿਆ ਬਾਲ ਬੁਧਿ' ਜਾਂ 'ਇਹ ਬਿਧਿ ਸੁਨਿ ਕੈ ਜਾਟਰੋ, ਉਠਿ ਭਗਤੀ ਲਾਗਾ' ਵਾਲੀਆਂ ਪੰਕਤੀਆਂ ਉਸ ਸਮੇਂ ਦੀ ਪ੍ਰਚਲਤ ਸਾਖੀ ਕਿ ਭਾਵ ਧੰਨੇ ਨੇ ਪੱਥਰ ਦੀ ਮੂਰਤਿ ਚੋਂ ਰਬ ਪਾਇਆ ਹੈ, ਨੂੰ ਪੂਰੀ ਤਰ੍ਹਾਂ ਖੰਡਨ ਕਰਦੀਆਂ ਹਨ।

ਹਾਂ, ਸੇਖ਼ ਫਰੀਦ ਜੀ ਦੇ ਸਲੋਕਾਂ ਦਾ 'ਰਾਮਕਲੀ ਕੀ ਵਾਰ ਮਹਲਾ ੫' ਵਿਚ ਦਰਜ ਹੋਣਾ ਇਸ ਨਿਰਣੈ ਦਾ ਪ੍ਰਤੀਕ ਹੈ ਕਿ ਇਹ ਸਲੋਕ ਗੁਰੂ ਅਰਜਨ ਦੇਵ ਜੀ ਦੇ ਆਪਣੇ ਰਚੇ ਹੋਏ ਹਨ ਕਿਉਂਕਿ ਉਪ੍ਰੋਕਤ ਵਾਰ ਵਿਚ ਹੋਰ ਕਿਸੇ ਗੁਰੂ ਸਾਹਿਬਾਨ ਦਾ ਕੋਈ ਸਲੋਕ ਦਰਜ ਨਹੀਂ ਹੈ। ਇਸ ਪਖੋਂ ਇਹ ਕਹਿਣਾ ਸਹੀ ਹੈ ਕਿ 'ਮਹਲਾ ੫' ਦੇ ਸਿਰਲੇਖ ਹੇਠ ਜੋ ਰਚਨਾ ਦਰਜ ਹੈ ਉਹ ਕਿਸੇ ਭਗਤ ਦੀ ਨਹੀਂ, ਪੰਚਮ ਗੁਰਦੇਵ ਜੀ ਦੀ ਬਾਣੀ ਹੈ। ਹਾਂ, ਜੇ ਕੋਈ ਹੋਰ ਸ਼ਬਦ-ਸਾਗਰ ਵਿਚ ਡੂੰਘੀ ਡੁਬਕੀ ਮਾਰੇ ਤਾਂ ਅੱਗੇ ਪਿਛੇ ਭਗਤਾਂ ਦੀ ਬਾਣੀ ਚੋਂ ਜਰੂਰ ਕੋਈ ਨਾ ਕੋਈ ਪ੍ਰਸ਼ਨ ਉਠਦੇ ਹੋਣਗੇ, ਜਿਨ੍ਹਾਂ ਦਾ ਸਮਾਧਾਨ ਗੁਰਦੇਵ ਜੀ ਨੇ ਇਸ ਤਰ੍ਹਾਂ ਦੇ ਸਿਰ ਲੇਖਾਂ ਰਾਹੀਂ ਕੀਤਾ ਹੋਵੇਗਾ।

ਜਿਥੋਂ ਤਕ ਸ਼ਬਦਾਰਥੀ ਵਿਦਵਾਨਾਂ ਦੇ ਵਿਚਾਰ ਹਨ, ਉਹ 'ਧੁਰ ਕੀ ਬਾਣੀ ਆਈ' ਤੇ ਕਿੰਤੂ ਰੂਪ ਵੀ ਧਾਰਨ ਕਰ ਸਕਦੇ ਹਨ, ਕੀ ਸ੍ਰੀ ਗੁਰੂ ਨਾਨਕ ਦੇਵ ਜੀ ਭਗਤ ਕਬੀਰ ਜੀ ਨੂੰ ਧੁਰੋਂ ਆਈ ਬਾਣੀ ਵਿਚ ਮਿਲਾਵਟ ਕਰਦੇ ਰਹੇ ? ਇਸੇ ਤਰ੍ਹਾਂ ਸੰ. ਪੋ. ਦੇ ਕਰਤਾ ਦੇ ਵਿਚਾਰ ਮੁਹਮਲ ਜਿਹੇ ਹਨ, ਪਾਠਕ ਨੂੰ ਕਿਸੇ ਬੰਨੇ ਨਹੀਂ ਲਾਉਂਦੇ। ਇਨ੍ਹਾਂ ਨਾਲੋਂ ਦਰਪਣ ਵਿਚ ਦਿਤੇ ਵਿਚਾਰ ਫਿਰ ਵੀ ਚੰਗੇ ਹਨ, ਪਾਠਕਾਂ ਨੂੰ ਇਕ ਸੇਧ ਤਾਂ ਦਿੰਦੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੁਰਾਤਨ ਹਥ ਲਿਖਤ ਸਰੂਪਾਂ ਵਿਚ ਸਿਰਲੇਖਾਂ ਦੇ ਦਰਸ਼ਨ ਹੁੰਦੇ ਹਨ। ਜੇ ਕਿਸੇ ਲਿਖਾਰੀ ਨੂੰ 'ਮਹਲਾ ੫' ਦੀ ਕਿਰਤ ਹੋਣ ਬਾਰੇ ਸ਼ੰਕਾ ਉਤਪੰਨ ਹੁੰਦੀ ਤਾਂ ਕਿਸੇ ਨਾ ਕਿਸੇ ਸਰੂਪ ਚੋਂ ਇਸ ਸਿਰਲੇਖ ਦੀ ਅਣਹੋਂਦ ਵੀ ਪ੍ਰਗਟ ਹੋ ਜਾਣੀ ਸੀ। ਸੋ 'ਮਹਲਾ ੫' ਨੂੰ ਗੁਰੂ ਅਰਜਨ ਦੇਵ ਜੀ ਦੀ ਕਿਰਤ ਮੰਨਣਾ ਹੀ ਠੀਕ ਹੈ। ਇਸ ਤਰ੍ਹਾਂ ਗੁਰੂ ਪਾਤਿਸ਼ਾਹ ਜੀ ਨੇ ਇਹ ਮੋਹਰ ਲਾ ਦਿਤੀ ਹੈ ਕਿ ਭਗਤ ਧੰਨਾ ਜੀ ਨੇ ਭਗਤੀ ਕਰਕੇ ਪਰਮੇਸ਼ਰ ਨੂੰ ਪਾਇਆ ਹੈ, ਪੱਥਰ ਪੂਜ ਕੇ ਨਹੀਂ ਪਾਇਆ। ਸੋ ਇਸ ਤਰ੍ਹਾਂ ਦੇ ਸ਼ਬਦ ਗੁਰਬਾਣੀ ਤੇ ਭਗਤ ਬਾਣੀ ਦੀ ਪਰਸਪਰ ਅਭੇਦਤਾ ਦੀ ਅਟੁੱਟ ਸਾਂਝ ਦੇ ਪ੍ਰਤੀਕ ਹਨ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਭਗਤ ਨਾਮਦੇਵ ਜੀ, ਕਬੀਰ ਜੀ, ਰਵਿਦਾਸ ਜੀ ਸੈਣ ਜੀ ਜਿਨ੍ਹਾਂ ਆਪਣੇ ਜੀਵਨ ਵਿਚ ਪਰਮਾਤਮਾ ਦਾ ਨਿਰੰਤਰ ਨਾਮ ਜਪਿਆ, ਉਨ੍ਹਾਂ ਦਾ ਸੰਸਾਰ ਤੋਂ ਪਾਰ ਉਤਰਣ ਦਾ ਵਰਣਨ

ਹੈ। ਭਗਤ ਧੰਨਾ ਜੀ ਭੀ ਉਪ੍ਰੋਕਤ ਭਗਤਾਂ ਦੀਆਂ ਸਾਖੀਆਂ ਅਥਵਾ ਜਸ ਸੁਣ ਸੁਣ ਕੇ ਪਰਮੇਸ਼ਰ ਦੀ ਭਗਤੀ ਵਿਚ ਲੀਨ ਹੋਏ ਜਿਸ ਦੇ ਫਲ ਸਰੂਪ ਆਪ ਜੀ ਨੂੰ ਮਾਲਕ ਦੇ ਪਰਤਖ ਦਰਸ਼ਨ ਹੋਏ।

ਜਿਹੜੇ ਲੋਕ ਇਹ ਆਖਦੇ ਹਨ ਕਿ ਭਗਤ ਧੰਨਾ ਜੀ ਨੂੰ ਪੱਥਰ ਦੀ ਮੂਰਤੀ ਚੋਂ ਪਰਮਾਤਮਾ ਦੇ ਦਰਸ਼ਨ ਹੋਏ ਓਹ ਇਸ ਸ਼ਬਦ ਵਿਚ ਦਿਤੀ ਗਵਾਹੀ "ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ" ਨੂੰ ਆਪਣੇ ਸਾਹਮਣੇ ਰਖ ਕੇ ਆਪ ਹੀ ਨਿਰਣਾ ਕਰ ਲੈਣ, ਕੀ ਭਗਤ ਜੀ ਨੂੰ ਪਰਮੇਸ਼ਰ ਦੀ ਭਗਤੀ ਦੇ ਫਲ ਸਰੂਪ ਦਰਸ਼ਨ ਹੋਏ ਜਾਂ ਪੱਥਰ ਪੂਜਣ ਨਾਲ? । ਗੁਰਬਾਣੀ ਵਿਚ ਪੱਥਰ (ਠਾਕੁਰ) ਪੂਜਾ ਲਈ ਨਾ ਕੋਈ ਅਸਥਾਨ ਅਤੇ ਨਾ ਹੀ ਕੋਈ ਗੁਰਮਤਿ ਵਿਧਾਨ ਹੈ।

**ਰੇ ਚਿਤ, ਚੇਤਸਿ ਕੀ ਨ, ਦਯਾਲ ਦਮੋਦਰ, ਬਿਬਹਿ ਨ ਜਾਨਸਿ ਕੋਈ ॥ ਜੇ ਧਾਵਹਿ ਬ੍ਰਹਮੰਡ ਖੰਡ ਕਉ, ਕਰਤਾ ਕਰੈ ਸੁ ਹੋਈ ॥੧॥ ਜਨਨੀ ਕੇਰੇ ਉਦਰ ਉਦਕ ਮਹਿ ਪਿੰਡੁ ਕੀਆ ਦਸ ਦੁਆਰਾ ॥ ਦੇਇ ਅਹਾਰੁ ਅਗਨਿ ਮਹਿ ਰਾਖੈ, ਐਸਾ ਖਸਮੁ ਹਮਾਰਾ ॥੧॥ ਕੁੰਮੀ ਜਲ ਮਾਹਿ, ਤਨ ਤਿਸੁ ਬਾਹਰਿ, ਪੰਖ ਖੀਰੁ ਤਿਨ ਨਾਹੀ ॥ ਪੂਰਨ ਪਰਮਾਨੰਦ ਮਨੋਹਰ, ਸਮਝਿ ਦੇਖੁ ਮਨ ਮਾਹੀ ॥੨॥ ਪਾਖਣਿ, ਕੀਟੁ ਗੁਪਤੁ ਹੋਇ ਰਹਤਾ, ਤਾ ਚੋ ਮਾਰਗੁ ਨਾਹੀ ॥ ਕਹੈ ਧੰਨਾ ਪੂਰਨ ਤਾਹੂ ਕੋ, ਮਤ ਰੇ ਜੀਅ ਡਰਾਂਹੀ ॥੩॥੩॥**

## ਉਚਾਰਨ ਸੇਧ

**ਬਿੰਦੀ ਸਹਿਤ** : ਧਾਵਹਿਂ, ਮਾਹਿਂ, ਨਾਹੀਂ, ਮਾਹੀਂ, ਡਰਾਹੀਂ।

**ਪਦ ਅਰਥ** : ਚੇਤਸਿ ਕੀ ਨ-ਯਾਦ ਕਿਉਂ ਨਹੀਂ ਕਰਦਾ ? ਬਿਬਹਿ-ਹੋਰ ਨੂੰ। ਦਮੋਦਰ-ਦਾਮ-ਰਸੀ-ਓਦਰ-ਪੇਟ, ਜਿਸ ਦੇ ਪੇਟ ਨਾਲ ਰਸੀ ਬੱਧੀ ਹੋਈ ਸੀ, ਕ੍ਰਿਸ਼ਨ ਭਾਵ ਵਾਹਿਗੁਰੂ ਜੀ। ਧਾਵਹਿ-ਦੋੜਦਾ ਭਜਦਾ ਹੈਂ। ਬ੍ਰਹਮੰਡ ਖੰਡ ਕਉ-ਸਾਰੀ ਸ੍ਰਿਸ਼ਟੀ ਦੇ ਵੱਖ ਵੱਖ ਹਿੱਸਿਆਂ ਵਿਚ। ਜਨਨੀ-ਮਾਤਾ। ਕੇਰੇ-ਦੇ। ਉਦਰ-ਪੇਟ, (ਭਾਵ ਗਰਭ)। ਉਦਕ-ਪਾਣੀ ਤੋਂ। ਪਿੰਡੁ-ਸਰੀਰ। ਦਸ ਦੁਆਰਾ-ਦਸਾਂ ਦਰਵਾਜ਼ਿਆ ਵਾਲਾ। ਦੇਇ-ਦੇ ਕੇ। ਅਹਾਰੁ-ਭੋਜਨ। ਅਗਨਿ-(ਜਠਰ) ਅੱਗਨੀ। ਕੰਮੀ-ਕੱਛੂ ਕੁੰਮੀ। ਜਲ ਮਾਹਿ-ਪਾਣੀ ਵਿਚ। ਤਨ ਤਿਸੁ-ਉਸ ਦੇ ਬੱਚੇ। ਬਾਹਰਿ-ਬਾਹਰ (ਬਰੇਤੀ ਵਿਚ)। ਪੰਖ-ਖੰਭ। ਖੀਰੁ-ਦੁਧ। ਤਿਨ-ਉਨ੍ਹਾਂ ਨੂੰ। ਪੂਰਨ-ਪਰਮਾਨੰਦ ਪ੍ਰਤਪਾਲਣਾ ਕਰਨ ਵਾਲਾ ਪੂਰਨ ਪਰਮੇਸ਼ਰ। ਮਨੋਹਰ-ਸੁੰਦਰ। ਪਾਖਣਿ-ਪੱਥਰ ਵਿਚ। ਕੀਟੁ-ਕੀੜਾ। ਗੁਪਤੁ ਹੋਇ-ਲੁਕ ਕੇ। ਤਾਚੋ-ਉਸਦਾ। ਮਾਰਗੁ-ਰਸਤਾ। ਪੂਰਨ ਤਾਹੂ ਕੋ-ਉਸ ਨੂੰ ਪਾਲਦਾ ਹੈ। ਮਤ-ਮਤਾਂ, ਭਾਵ ਨਾਹ। ਰੇ ਜੀਅ-ਹੇ ਜੀਵ ! । ਡਰਾਹੀ-ਡਰਾਵੀਂ।

**ਅਰਥ**: ਹੇ ਚਿਤ ! (ਤੂੰ ਉਸ) ਦਇਆਲੂ ਪਰਮੇਸਰ ਨੂੰ ਯਾਦ ਕਿਉਂ ਨਹੀਂ ਕਰਦਾ (ਉਸ ਤੋਂ ਬਿਨਾਂ) ਦੂਜਾ ਕੋਈ (ਤੇਰੀ ਹਾਲਤ ਨੂੰ) ਨਹੀਂ ਜਾਣਦਾ। ਜੇ (ਤੂੰ ਸਾਰੇ) ਖੰਡਾਂ ਬ੍ਰਹਮੰਡਾਂ ਵਿਚ ਦੌੜਦਾ ਫਿਰੇਂ (ਤਾਂ ਭੀ ਤੇਰੀ ਮਰਜ਼ੀ ਅਨੁਸਾਰ ਕੁਝ ਨਹੀਂ ਹੋਣਾ ਜੋ ਕੁਝ) ਕਰਤਾ (ਪੁਰਖ) ਕਰੇਗਾ ਓਹੀ ਹੋਵੇਗਾ ।੧। ਰਹਾਉ।

ਮਾਤਾ ਦੇ ਪੇਟ, ਵਿਚ (ਉਸ ਪ੍ਰਭੂ ਨੇ ਲਹੂ ਤੇ ਗੰਦੇ) ਪਾਣੀ ਤੋਂ (ਤੇਰਾ) ਦਸਾਂ ਦਰਵਾਜਿਆਂ

ਵਾਲਾ ਸਰੀਰ ਬਣਾਇਆ । (ਉਹ) ਸਾਡਾ ਮਾਲਕ ਇਹੋ ਜਿਹਾ ਹੈ, (ਜੋ) ਆਹਾਰ ਦੇ ਕੇ (ਮਾਂ ਦੇ ਪੇਟ ਦੀ) ਜਠਰ-ਅਗਨੀ ਵਿਚ ਭੀ ਰਖਿਆ ਕਰਦਾ ਹੈ ।੧।

ਕੱਛੂ ਕੁੰਮੀ ਪਾਣੀ ਵਿਚ ਹੁੰਦੀ ਹੈ ਉਸ ਦੇ ਬਚੇ ਬਾਹਰ (ਬਰੇਤੀ ਤੇ ਹੁੰਦੇ ਹਨ ਅਤੇ) ਉਨ੍ਹਾਂ ਦੇ (ਬਚਿਆਂ) ਨੂੰ ਖੰਭ ਭੀ ਨਹੀਂ ਹੁੰਦੇ (ਜਿਸ ਦੇ ਆਸਰੇ ਉਹ ਉਡ ਕੇ ਕੁਝ ਖਾ ਪੀ ਸਕਣ ਪਰ ਹੇ ਮਨੁੱਖ ! ਤੂੰ) ਮਨ ਵਿਚ ਸਮਝ ਵੇਖ (ਕਿ ਉਨ੍ਹਾਂ ਦੀ ਪ੍ਰਤਿਪਾਲਣਾ ਵੀ) ਸੁੰਦਰ ਪੂਰਨ ਪਰਮਾਨੰਦ (ਆਪ ਹੀ ਕਰਦਾ ਹੈ) ।੨।

(ਇਕ ਹੋਰ ਮਿਸਾਲ ਦੇਂਦੇ ਹਨ) , ਪੱਥਰ ਵਿਚ ਕੀੜਾ ਗੁਪਤ ਹੋ ਕੇ ਰਹਿੰਦਾ ਹੈ, (ਉਥੋਂ ਨਿਕਲਣ ਲਈ) ਉਸਦਾ (ਕੋਈ) ਰਸਤਾ ਨਹੀਂ ਹੁੰਦਾ । ਧੰਨਾ (ਭਗਤ) ਕਹਿੰਦਾ ਹੈ ਹੇ ਜੀਵ ! (ਪ੍ਰਭੂ ਉਨ੍ਹਾਂ ਨੂੰ ਭੀ) ਪਾਲਦਾ ਹੈ (ਇਸ ਲਈ ਤੂੰ ਆਪਣੇ ਮਨ ਨੂੰ) ਨਾ ਡਰਾਵੀਂ (ਭਾਵ ਉਦਰਪੂਰਤੀ ਦੀ ਚਿੰਤਾ ਵਿਚ ਨਾ ਪਵੀਂ) ।੩।੩।

## ਅਰਥ ਭੇਦ ਅਤੇ ਨਿਰਨੈ

**ਰੇ ਚਿਤ ਚੇਤਸਿ ਕੀ ਨ ਦਯਾਲ ਦਮੋਦਰ, ਬਿਬਹਿ ਨ ਜਾਨਸਿ ਕੋਈ ॥**

ਵਖ ਵਖ ਅਰਥ :

੧. ਹੇ ਮਨ ! ਤੂੰ ਕਿਉਂ ਦਿਆਲੂ ਦਮੋਦਰ (ਹਰੀ) ਨੂੰ ਯਾਦ ਨਹੀਂ ਕਰਦਾ, ਜਿਸ ਤੋਂ ਬਿਨਾਂ ਅਸੀਂ ਬਿਬਹਿ (ਦੂਸਰਾ) ਕੋਈ ਨਹੀਂ ਜਾਣਦੇ । [ਸ਼ਬਦਾਰਥ

੨. ਹੇ (ਮੇਰੇ) ਮਨ ! (ਤੂੰ) ਦਿਆਲੂ ਹਰੀ ਨੂੰ ਕਿਉਂ ਨਹੀਂ ਯਾਦ ਕਰਦਾ, (ਉਸ ਤੋਂ ਬਿਨਾ) ਦੂਸਰਾ ਕੋਈ (ਮੇਰੇ ਦਿਲ ਨੂੰ) ਨਹੀਂ ਜਾਣਦਾ [ਫ.ਸ., ਸੰ. ਪੋ. ਅਤੇ ਸੰ. ਸ.

੩. ਹੇ (ਮੇਰੇ) ਮਨ ! ਦਇਆ ਦੇ ਘਰ ਪਰਮਾਤਮਾ ਨੂੰ ਤੂੰ ਕਿਉਂ ਨਹੀਂ ਸਿਮਰਦਾ ? (ਵੇਖੀਂ) ਤੂੰ ਕਿਸੇ ਹੋਰ ਤੇ ਆਸ ਨਾਹ ਲਾਈ ਰਖੀਂ । [ਦਰਪਣ

**ਨਿਰਣੈ** : 'ਜਾਨਸਿ' ਪਦ ਬਹੁ ਬਚਨੀ ਕਿਰਿਆ ਨਾਲ ਸਬੰਧ ਨਹੀਂ ਰਖਦਾ ਜਿਵੇਂ ਕਿ ਉਪਰ ਨੰ:੧ ਵਾਲੇ ਅਰਥਾਂ ਵਿਚ ਦਰਸਾਇਆ ਗਿਆ ਹੈ । 'ਜਾਨਸਿ' ਪਦ ਸੰਬੋਧਿਤ ਰੂਪ ਵਿਚ ਵੀ ਕੇਵਲ ਇਕ ਥਾਂ ਤੇ ਵਰਤਿਆ ਗਿਆ ਹੈ । ਨੰ:੩ ਵਾਲੇ ਟੀਕਾਕਾਰ ਨੇ ਪੱਤਾ ਨਹੀਂ ਕਿਹੜੇ ਪਦ ਦੇ ਅਰਥ 'ਆਸ' ਕੀਤੇ ਹਨ ? ਇਹ ਅਰਥ ਵੀ ਠੀਕ ਨਹੀਂ ਹਨ । ਸੋ ਪੰਕਤੀ ਵਿਚ ਦਿਤੇ ਸ਼ਬਦ ਸਰੂਪਾਂ ਦੇ ਆਧਾਰ ਤੇ ਹੀ ਅਰਥ ਕਰਨੇ ਠੀਕ ਹੁੰਦੇ ਹਨ । ਗੁਰਬਾਣੀ ਅੰਦਰ ਹੇਠ ਲਿਖੀਆਂ ਪੰਕਤੀ ਵਿਚ 'ਜਾਨਸਿ' ਪਦ ਦੀ ਵਰਤੋਂ ਕੀਤੀ ਗਈ ਹੈ :-

**੧. ਸੇਵਾ ਏਕ ਨ ਜਾਨਸਿ ਅਵਰੇ ॥** [ਪੰਨਾ ੨੫੫

**੨. ਜਬ ਕਿਸ ਕਉ ਇਹੁ ਜਾਨਸਿ ਮੰਦਾ ॥** [ਪੰਨਾ ੨੩੫

**੩. ਨਾਨਕ ਅਵਰੁ ਨ ਜਾਨਸਿ ਕੋਇ ॥** [ਪੰਨਾ ੨੬੬

**੪. ਅਵਰੁ ਨ ਜਾਨਸਿ ਕੋਊ ਮਰਮਾ, ਗੁਰ ਕਿਰਪਾ ਤੇ ਲਹੀ ॥** [ਪੰਨਾ ੪੯੮

**੫. ਜਾ ਕਾ ਅੰਤੁ ਨ ਜਾਨਸਿ ਕੋਇ ॥** [ਪੰਨਾ ੮੬੩

**੬. ਦਾਦਰ ਤੂ ਕਬਹਿ ਨ ਜਾਨਸਿ ਰੇ ॥** [ਪੰਨਾ ੯੯੦

**੭. ਅਨ ਕੋ ਦਰੁ ਘਰੁ ਕਬਹੂ ਨ ਜਾਨਸਿ ਏਕੋ ਦਰੁ ਸਚਿਆਰਾ ॥** [ਪੰਨਾ ੧੧੨੬

**੮. ਜੋ ਜਾਨਸਿ ਬ੍ਰਹਮੰ ਕਰਮੰ ॥** [ਪੰਨਾ ੧੩੫੨

**੯. ਸਰਬ ਸਬਦੰ ਤ ਏਕ ਸਬਦੰ ਜੇ ਕੋਈ ਜਾਨਸਿ ਭੇਉ ॥** [ਪੰਨਾ ੧੩੫੩

**੧੦. ਆਤਮੰ ਸ੍ਰੀ ਬਾਸੁਦੇਵਸੁ ਜੇ ਕੋਈ ਜਾਨਸਿ ਭੇਵ ॥** [ਪੰਨਾ ੧੩੫੩

ਉਪਰੋਕਤ ਪ੍ਰਮਾਣਾ ਤੋਂ ਸਿੱਧ ਹੁੰਦਾ ਹੈ ਕਿ 'ਜਾਨਸਿ' ਦੇ ਅਰਥ 'ਜਾਣਦਾ ਹੈ' ਹੀ ਠੀਕ ਹਨ :- 'ਬਿਬਹਿ ਨ ਜਾਨਸਿ ਕੋਈ' ਨਾਲ ਮਿਲਦਾ ਹੈ । ਸੋ ਲੋੜੀਂਦੇ ਅਰਥ ਸ਼ਬਦਾਵਲੀ ਦੇ ਅਨੁਸਾਰ ਪਿਛੇ ਕਰ ਦਿਤੇ ਹਨ।

## ਸਾਰੰਸ਼ ਅਤੇ ਸਿਧਾਂਤ

ਪਰਮਾਤਮਾ ਸਾਰੀ ਸ੍ਰਿਸ਼ਟੀ ਦਾ ਮਾਲਕ ਤੇ ਪ੍ਰਤਿਪਾਲਕ ਹੈ ਪਰ ਹਉਮੈ ਹੋਣ ਕਰਕੇ ਮਨੁੱਖ ਨੂੰ ਇਸ ਤੱਤ ਉਤੇ ਪੂਰਨ ਵਿਸ਼ਵਾਸ ਨਹੀਂ ਆਉਂਦਾ ਜਿਸ ਕਰਕੇ ਇਹ ਸਾਰਾ ਦਿਨ ਲਾਲਚ ਵਿਚ ਅਟਿਆ ਰਹਿੰਦਾ ਹੈ । ਪ੍ਰਭੂ ਨੂੰ ਬਿਸਾਰ ਕੇ ਹੋਰ ਵਾਧੂ ਗੱਲਾਂ ਵਿਚ ਸਮਾਂ ਗੁਆ ਦਿੰਦਾ ਹੈ । ਸੋ ਇਸ ਸ਼ਬਦ ਦੇ ਰਹਾਉ ਮਗਰੋਂ ਦੋ ਪਦਿਆਂ ਵਿਚ ਅਤਿ ਸੁੰਦਰ ਪ੍ਰਮਾਣ ਦੇ ਕੇ ਜੀਵ ਨੂੰ ਭਰੋਸਾ ਬੰਨ੍ਹਾਇਆ ਹੈ ਕਿ ਤੈਨੂੰ ਚਿੰਤਾ ਕਰਨ ਦੀ ਕੋਈ ਲੋੜ ਨਹੀਂ :-

**ਨਾ ਕਰ ਚਿੰਤਾ ਚਿੰਤਾ ਹੈ ਕਰਤੇ ॥ ਹਰਿ ਦੇਵੈ ਜਲ ਥਲ ਜੰਤਾ ਸਭ ਤੈ ॥**

**ਅਚਿੰਤ ਦਾਨ ਦੇਇ ਪ੍ਰਭੁ ਮੇਰਾ, ਵਿਚਿ ਪਾਥਰ ਕੀਟ ਪਖਾਣੀ ਹੇ ॥** [ਪੰਨਾ ੧੦੭੦

ਤ੍ਰਿਸ਼ਨਾਲੂ ਰੁਚੀਆਂ ਨੂੰ ਰੋਕਣ ਲਈ 'ਕਰਤਾ ਕਰੈ ਸੁ ਹੋਈ' ਦਾ ਉਪਦੇਸ਼ ਧੀਰਜ ਬੰਨ੍ਹਾਉਂਦਾ ਹੈ । ਸੋ ਮਨੁੱਖ ਦਾ ਫਰਜ਼ ਹੈ ਕਿ ਦਇਆਲ ਦਮੋਦਰ ਨੂੰ ਸਦਾ ਸਿਮਰਦਾ ਰਹੇ।



# ਜੀਵਨ ਦਰਸ਼ਨ-ਸ਼ੇਖ ਫ਼ਰੀਦ ਜੀ

ਸੂਫ਼ੀ ਮਤ ਦੇ ਨਿਰਮਾਤਾ ਸ਼ੇਖ ਫ਼ਰੀਦੁੱਦੀਨ ਮਸਊਦ ਸ਼ਕਰ ਗੰਜ ਦਾ ਨਾਂ ਪੰਜਾਬੀ ਇਤਿਹਾਸ ਵਿਚ ਸੂਰਜ ਵਾਂਗ ਰੋਸ਼ਨ ਹੈ। ਆਪ ਜੀ ਦਾ ਜਨਮ ਸ਼ੇਖ ਜਲਾਲੁੱਲਦੀਨ ਦੇ ਘਰ ਮਾਤਾ ਮਰੀਅਮ ਦੇ ਉਦਰ ਤੋਂ ਕੋਠੀਵਾਲ ਵਿਖੇ ਸੰਮਤ ੧੨੪੧ ਮੁਤਾਬਿਕ ਸੰਨ ੧੧੭੩ ਈ: ਵਿਚ ਹੋਇਆ। ਕੋਠੀਵਾਲ ਆਪ ਦਾ ਦਾਦਕਾ ਪਿੰਡ ਸੀ ਜਿਥੇ ਕਿ ਆਪ ਜੀ ਨੇ ਆਪਣੇ ਬਚਪਨ ਦੇ ਮੁੱਢਲੇ ਵਰ੍ਹੇ ਗੁਜ਼ਾਰੇ। ਪ੍ਰਚਲਤ ਸਾਖੀਆਂ ਤੋਂ ਪਤਾ ਚਲਦਾ ਹੈ ਕਿ ਆਪ ਜੀ ਦੇ ਜੀਵਨ ਉਤੇ ਪਹਿਲਾ ਪ੍ਰਭਾਵ ਆਪ ਦੀ ਮਾਂ ਦਾ ਪਿਆ ਜੋ ਮੁਸਲਮਾਨੀ ਸ਼ਰ੍ਹਾ ਵਿਚ ਬੜੀ ਪ੍ਰਪੱਕ ਅਤੇ ਸ਼ੁੱਧ ਹਿਰਦੇ ਵਾਲੀ ਔਰਤ ਸੀ। ਬਚਪਨ ਤੋਂ ਉਪਰ ਉਠਣ ਮਗਰੋਂ ਆਪ ਜੀ ਨੂੰ ਪਹਿਲਾਂ ਮੁਲਤਾਨ ਤੇ ਫਿਰ ਦਿੱਲੀ ਵਿਖੇ ਕਾਮਲ ਉਸਤਾਦਾਂ ਪਾਸੋਂ ਅਰਬੀ ਤੇ ਫ਼ਾਰਸੀ ਵਿਦਿਆ ਚੋਂ ਨਿਪੁੰਨਤਾ ਪ੍ਰਾਪਤ ਹੋਈ ਜਿਸ ਦੇ ਫਲ ਸਰੂਪ ਆਪ ਖਵਾਜਾ ਕੁਤਬਦੀਨ ਬਖਤਯਾਰ ਕਾਕੀ ਦੇ ਪੱਕੇ ਮੁਰੀਦ ਬਣੇ ਅਤੇ ਮਾਰਫ਼ਤ-ਮਾਰਗ ਚੋਂ ਹਰਫ਼ਨ ਮੌਲਾ ਸਾਬਤ ਹੋਏ। ਆਪ ਨੇ ਬਹੁਤਾ ਸਮਾਂ ਪਾਕ ਪਟਨ ਬਤੀਤ ਕੀਤਾ। ਸ੍ਰ. ਸਮਸ਼ੇਰ ਸਿੰਘ 'ਅਸ਼ੋਕ' ਦੇ ਕਥਨ ਅਨੁਸਾਰ ਆਪ ਦੀਆਂ ਚਾਰ ਸ਼ਾਦੀਆਂ ਹੋਈਆਂ ਅਤੇ ਉਨ੍ਹਾਂ ਚੋਂ ਅੱਠ ਲੜਕੇ ਤੇ ਨੌਂ ਲੜਕੀਆਂ ਪੈਦਾ ਹੋਈਆਂ:

| | | |
|---|---|---|
| ਪਹਿਲੀ ਸ਼ਾਦੀ | : | ਸੁਲਤਾਨ ਗਿਆਸੁੱਦਦੀਨ ਬਲਬਨ ਬਾਦਸ਼ਾਹ ਦੀ ਸਹਿਜ਼ਾਦੀ ਹਜ਼ਬਰਾ ਨਾਲ। |
| ਦੂਜੀ " | : | ਬੀਬੀ ਸ਼ਾਰਦਾ ਨਾਲ (ਇਹ ਕਿਸੇ ਹਿੰਦੂ ਰਾਜੇ ਦੀ ਲੜਕੀ ਸੀ) |
| ਤੀਜੀ " | : | ਸ਼ਕਰ ਨਾਲ (ਇਹ ਦੋਵੇਂ ਹਜ਼ਬਰਾ ਦੀਆਂ ਟਹਿਲਣਾ ਸਨ) |
| ਚੌਥੀ " | : | ਇਕ ਵਿਧਵਾ ਇਸਤ੍ਰੀ ਨਾਲ। |

ਹਜ਼ਬਰਾ ਨੂੰ ਫਰੀਦ ਜੀ ਨੇ ਫਕੀਰੀ ਲਿਬਾਸ ਪਹਿਨਾ ਕੇ ਆਪਣੇ ਨਾਲ ਰਖਿਆ। ਜੀਵਨ ਦੇ ਕਈ ਵਰ੍ਹੇ ਪਾਕ ਪਟਨ ਦੇ ਚੌਗਿਰਦੇ ਜੰਗਲ ਵਿਚ ਰੱਬ ਦੀ ਭਾਲ ਲਈ ਕਟੇ। ਗਰਮੀ ਤੇ ਸਰਦੀ ਦੀ ਪਰਵਾਹ ਨਾ ਕਰਦੇ ਹੋਏ, ਸਾਹਿਬ ਦੀ ਚਾਕਰੀ ਕੀਤੀ। ਰੱਬੀ-ਬੰਦਗੀ ਦਾ ਸਦਕਾ ਆਪ ਦੇ ਬੋਲਾਂ ਵਿਚ ਇਤਨੀ ਸ਼ਕਤੀ ਆ ਗਈ ਕਿ ਜੋ ਕੁਝ ਕਹਿੰਦੇ ਉਹੀ ਹੋ ਜਾਂਦਾ ਪਰ ਆਪ ਛੇਤੀ ਹੀ ਸੰਭਲ ਗਏ ਅਤੇ ਅਜਰ ਵਸਤੂ ਨੂੰ ਜਰਿਆ। ੨੫ ਸਾਲ ਤੋਂ ੫੦ ਸਾਲ ਤਕ ਦਾ ਸਮਾਂ ਕਟੜ ਸ਼ਰਈਆਂ ਵਾਲਾ ਗੁਜ਼ਾਰਿਆ ਪਰ ਬੁਢੇਪੇ ਵਿਚ ਜਦੋਂ ਗਿਆਨ ਦਾ ਦੀਵਾ ਜਗ ਪਿਆ, ਬਾਹਰਮੁਖੀ ਬ੍ਰਿਤੀ, ਜੰਗਲਾਂ ਦੀ ਭਟਕਣਾ ਮੁੱਕ ਗਈ 'ਵਸੀ ਰਬ ਹਿਆਲੀਐ, ਜੰਗਲ ਕਿਆ ਢੂਢਹਿ' ਵਾਲਾ ਸਿਧਾਂਤ ਦ੍ਰਿੜ ਹੋ ਗਿਆ। ਕਣ ਕਣ ਵਿਚੋਂ ਰੱਬ ਦਾ ਨੂਰ ਦਿਸਣ ਲਗ ਪਿਆ। ਆਪ ਦੇ ਹਿਰਦੇ ਵਿਚੋਂ ਅਟਲ ਸਚਾਈ ਵਾਲੀ ਬਾਣੀ ਫੁਟ ਫੁਟ ਕੇ ਨਿਕਲਣ ਲਗ ਪਈ :-

**ਦਿਲਹੁ ਮੁਹਬਤਿ ਜਿੰਨ, ਸੇਈ ਸਚਿਆ ॥**

**ਜਿਨ ਮਨਿ ਹੋਰ ਮੁਖਿ ਹੋਰੁ, ਸਿ ਕਾਂਢੇ ਕਚਿਆ ॥੧॥**
**ਰਤੇ ਇਸਕ ਖੁਦਾਇ, ਰੰਗਿ ਦੀਦਾਰ ਕੇ ॥**
**ਵਿਸਰਿਆ ਜਿਨ ਨਾਮੁ, ਤੇ ਭੁਇ ਭਾਰੁ ਥੀਏ ॥** **[ਪੰਨਾ ੪੮੮**

ਬਾਬਾ ਫ਼ਰੀਦ ਜੀ ਵਡੇ ਵਿਦਵਾਨ, ਮਹਾਨ ਤਿਆਗੀ, ਤਪਸਵੀ, ਸਾਦਕ ਅਤੇ ਰੱਬੀ-ਉਪਾਸ਼ਕ ਸਨ। ਆਪ ਜੀ ਦੀ ਪਾਕੀਜ਼ਗੀ ਦਾ ਪਤਾ ਆਪ ਦੀ ਨਿਰਮਲ ਵਿਚਾਰ ਧਾਰਾ ਤੋਂ ਰੂਪਮਾਨ ਹੁੰਦਾ ਹੈ। ਆਪ ਜੀ ਦੇ ਅੰਮ੍ਰਿਤ ਵਚਨ ਅੱਜ ਵੀ ਮਨੁੱਖੀ ਹਿਰਦਿਆਂ ਵਿਚ ਕੁਦਰਤੀ ਸੁਰ ਵਿਚ ਗੂੰਜਦੇ ਸੁਣਾਈ ਦਿੰਦੇ ਹਨ। ਆਪ ਰੱਬ ਨੂੰ ਪਾਉਣ ਦਾ ਰਾਜ਼ ਕਿਸੇ ਦਾ ਦਿਲ ਨਾ ਦੁਖਾਣਾ ਦਸਦੇ ਹਨ। ਹੋਰ ਦੈਵੀ ਗੁਣਾਂ ਦਾ ਵਿਸਥਾਰ ਕਰਦੇ ਹੋਏ, ਆਪ ਨੂੰ ਸਵਾਰਨਾ, ਬੁਰੇ ਦਾ ਭਲਾ ਕਰਨਾ, ਫਿਕਾ ਨਾ ਬੋਲਣਾ, ਸਬਰ ਤੇ ਸੰਤੋਖ ਨੂੰ ਧਾਰਨਾ, ਰੱਬ ਨੂੰ ਹਰ ਥਾਂ ਵਿਆਪਕ ਸਮਝਣਾ, ਰੱਬੀ-ਰਜ਼ਾ ਵਿਚ ਰਾਜ਼ੀ ਰਹਿਣਾ, ਸੰਸਾਰ ਨੂੰ ਮੁਕਾਮੇ ਫ਼ਾਨੀ ਜਾਣਨਾ, ਨਿੰਮਰਤਾ ਨੂੰ ਗ੍ਰਹਿਣ ਕਰਨਾ ਇਤਾਦਿ ਉਪਦੇਸ਼ ਦੇ ਕੇ ਮਨੁੱਖੀ ਭਾਈਚਾਰੇ ਨੂੰ ਸਦਾਚਾਰਕ ਜੀਵਨ ਜੀਉਣ ਦੀ ਸੁੰਦਰ ਸੇਧ ਦਿੰਦੇ ਰਹੇ। 'ਰੁਖੀ ਸੁਖੀ ਖਾਇ ਕੈ, ਠੰਡਾ ਪਾਣੀ ਪੀਉ ॥ ਫਰੀਦਾ, ਦੇਖਿ ਪਰਾਈ ਚੋਪੜੀ ਨਾ ਤਰਸਾਏ ਜੀਉ ॥ (ਪੰਨਾ ੧੩੭੯) ਸ਼ਾਂਤਕੀ ਜੀਵਨ ਲਈ ਕਿਤਨੀ ਸੁਚੱਜੀ ਅਗਵਾਈ ਹੈ :-

**ਬੋਲੀਐ ਸਚੁ ਧਰਮੁ, ਝੂਠੁ ਨ ਬੋਲੀਐ ॥**
**ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ ॥** **[ਪੰਨਾ ੪੮੮**

ਇਹ ਪਵਿਤ੍ਰ ਬਚਨ ਪੀਰ ਤੇ ਮੁਰੀਦ ਦੀ ਸਾਂਝੀਵਾਲਤਾ ਲਈ ਮਾਨੋ ਇਕ ਮੀਲ ਪੱਥਰ ਹਨ। ਜਿਨ੍ਹਾਂ ਕੰਮਾਂ ਦਾ ਕੋਈ ਲਾਭ ਨਹੀਂ, ਉਨ੍ਹਾਂ ਨੂੰ ਵਿਸਾਰ ਕੇ, ਮੌਤ ਨੂੰ ਇਉਂ ਸਮਝੋ ਜਿਵੇਂ ਦਰਿਆ ਆਪਣੇ ਬੰਨਿਆਂ ਨੂੰ ਢਾਹ ਲਾ ਰਿਹਾ ਹੈ, "ਭਵਰ ਗਏ ਬਗ ਬੈਠੇ ਆਏ" ਦਾ ਭਾਵ ਬੁਢੇਪਾ ਨੇੜੇ ਆ ਗਿਆ ਹੈ, ਤੇ ਜੁਆਨੀ ਲੰਘ ਗਈ ਹੈ। ਮਾਰਫ਼ਤ ਦੀਆਂ ਗੂਹੜ ਰਮਜ਼ਾਂ ਜਿਸ ਢੰਗ ਨਾਲ ਬਾਬਾ ਫ਼ਰੀਦ ਜੀ ਨੇ ਸਮਝਾਈਆਂ ਹਨ ਉਹ ਬਹੁਤ ਪ੍ਰਭਾਵਸ਼ਾਲੀ, ਨਾਮ-ਰਸੀਆਂ ਨੂੰ ਸਾਈਂ ਦੀ ਪ੍ਰੀਤ ਨਾਲ ਪਿਉਂਦ ਕਰਨ ਵਾਲੀਆਂ ਹਨ। ਸੁਹਾਗਣੀ ਤੇ ਡੋਹਾਗਣੀ ਦੇ ਰੂਪ ਅਤੇ ਹੋਰ ਅਲੰਕਾਰਾਂ ਦਾ ਵਿਸ਼ਲੇਸ਼ਣ ਕਰਨ ਲਗੀਏ ਤਾਂ ਵੱਖਰੀ ਪੁਸਤਕ ਲਿਖੀ ਜਾ ਸਕਦੀ ਹੈ ਪਰ ਇਥੇ ਤਾਂ ਬਾਬਾ ਫ਼ਰੀਦ ਜੀ ਦਾ ਫ਼ਲਸਫ਼ਾ ਸੰਖੇਪ ਤੇ ਸੰਕੇਤ ਰੂਪ ਵਿਚ ਦਿਤਾ ਹੈ। ਦਰਵੇਸ਼ਾਂ ਦੀ ਰੀਤ ਨੂੰ ਰੁੱਖਾਂ ਦੀ ਜੀਰਾਂਦ ਨਾਲ ਤੁਲਨਾ, ਪਿਰਮ-ਪਿਆਲੇ ਦੀ ਗਲ ਜਿਸ ਜੁਗਤੀ ਨਾਲ ਬਾਬਾ ਫ਼ਰੀਦ ਜੀ ਨੇ ਕੀਤੀ ਹੈ, ਉਹ ਜਗਿਆਸੂ ਦੇ ਹਿਰਦੇ ਵਿੱਚ ਧੱਸ ਜਾਂਦੀ ਹੈ।

ਫੇਰ ਪੰਜਾਬੀ ਦੀ ਮਿੱਠੀ ਮਿੱਠੀ ਬੋਲੀ ਵਿਚ ਬਾਬਾ ਜੀ ਦੇ ਹਰੇਕ ਬੋਲ ਦੀ ਆਭਾ ਨਿਆਰੀ ਤੇ ਪਿਆਰੀ ਲਗਦੀ ਹੈ। ਸਾਈਂ ਦੀ ਪ੍ਰੀਤ ਵਾਲੀ ਰੀਤ ਦਾ ਨਵੇਲਾ-ਰੰਗ ਹੋਰ ਕਿਤੇ ਨਹੀਂ ਮਿਲਦਾ ਇਹ ਤਾਂ ਫ਼ਰੀਦ ਜੀ ਦੇ ਉਨ੍ਹਾਂ ਬੋਲਾਂ ਤੇ ਅਮਲ ਕਰਦਿਆਂ ਮਿਲਦੀ ਹੈ :-

**ਬੋਲੈ ਸੇਖ ਫਰੀਦ, ਪਿਆਰੇ ਅਲਹ ਲਗੇ ॥**

**ਇਹੁ ਤਨੁ ਹੋਸੀ ਖਾਕ, ਨਿਮਾਣੀ ਗੋਰ ਘਰੇ ॥** [ਪੰਨਾ ੪੮੮

ਆਪ ਜੀ ਦੇ ਜੀਵਨ-ਆਦਰਸ਼ ਦਾ ਮਿਆਰ ਜੋ ਅਮਿਤ ਹੈ, ਨਿਰਾ ਰੱਬੀ ਪਿਆਰ ਹੈ।

ਜਿਥੋਂ ਤਕ ਗੁਰੂ ਬਾਬਾ ਨਾਨਕ ਦੇਵ ਜੀ ਅਤੇ ਸ਼ੇਖ ਫਰੀਦ ਦੀ ਮਿਲਣੀ ਦਾ ਸਬੰਧ ਹੈ, ਜਨਮ-ਸਾਖੀਆਂ ਇਸ ਮੇਲ ਤੇ ਮੋਹਰ ਲਾਉਂਦੀਆਂ ਹਨ। ਗੁਰੂ ਬਾਬਾ ਜੀ ਦਾ ਪਾਕਪਟਨ ਜਾਣਾ ਅਤੇ ਸ਼ੇਖ ਇਬਰਾਹੀਮ ਨਾਲ ਗੋਸ਼ਟੀ ਕਰਨੀ ਸਹੀ ਸਿੱਧ ਹੁੰਦੀ ਹੈ। ਪ੍ਰੰਤੂ ਕਈ ਵਿਦਵਾਨਾਂ ਨੇ ਇਹ ਭੁਲੇਖਾ ਪਾ ਦਿਤਾ ਹੈ ਕਿ ਸ਼ੇਖ ਫਰੀਦ ਜੀ ਦੇ ਸ਼ਲੋਕ ਸ਼ੇਖ ਇਬਰਾਹੀਮ ਦੇ ਰਚੇ ਹੋਏ ਹਨ ਪਰ ਇਹ ਇਕ ਭੁੱਲ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ੪ ਸ਼ਬਦ (ਦੋ ਆਸਾ ਰਾਗੁ ਅਤੇ ਦੋ ਸੂਹੀ ਰਾਗ ਵਿਚ), ਅਤੇ ੧੧੮ ਸਲੋਕ ਇਹ ਸਾਰੀ ਰਚਨਾ ਸ਼ੇਖ ਫਰੀਦ ਸ਼ਕਰ ਗੰਜ ਦੀ ਹੈ। ਮੁਸਲਮਾਨ ਤਵਾਰੀਖ ਦਾਨਾਂ ਨੇ ਵੀ ਇਸ ਗਲ ਦੀ ਪੁਸ਼ਟੀ ਕੀਤੀ ਹੈ ਕਿ ਗੁਰੂ ਨਾਨਕ ਦੇਵ ਜੀ ਦੀ ਗੋਸ਼ਟੀ ਸ਼ੇਖ ਇਬਰਾਹੀਮ ਨਾਲ ਹੋਈ ਸੀ। 'ਫਰੀਦ' ਨਾਮ ਦੀ ਮੁਹਰ ਉਸ ਤਰ੍ਹਾਂ ਹੈ, ਜਿਸ ਤਰ੍ਹਾਂ 'ਨਾਨਕ' ਨਾਮ ਦੀ ਹੈ। ਭਾਵੇਂ ਪੁਰਾਤਨ ਜਨਮ ਸਾਖੀ ਅਤੇ ਮਿਹਰਬਾਨ ਵਾਲੀ ਜਨਮ ਸਾਖੀ ਵਿਚ ਵੀ ਪਾਕਪਟਨ ਵਾਲੀ ਸਾਖੀ ਦਾ ਜ਼ਿਕਰ ਹੈ ਪਰ ਇਸ ਬਾਰੇ ਗਿ. ਗਿਆਨ ਸਿੰਘ ਜੀ ਕਰਤਾ 'ਤਵਾਰੀਖ ਗੁਰੂ ਖਾਲਸਾ' ਨੇ ਜੋ ਪ੍ਰਸੰਗ ਲਿਖਿਆ ਹੈ, ਉਹ ਪਾਠਕਾਂ ਦੀ ਦ੍ਰਿਸ਼ਟ ਗੋਚਰ ਕੀਤਾ ਜਾਂਦਾ ਹੈ :

"ਓਥੋਂ ਅੱਗੇ ਬਾਬਾ ਜੀ ਨੇ 'ਪਾਕਪਟਨ' ਦਾ ਅਤੇ ਬਾਬੇ ਫਰੀਦ ਦਾ ਰੋਜ਼ਾ ਦੇਖਿਆ। ਏਸ ਰੋਜ਼ੇ ਨੂੰ ਸਵਾ ਮਣ ਦਾ ਜੰਦਰਾ ਲਾ ਰਖਦੇ ਹਨ, ਐਸੀ ਕਲਾ ਰਖੀ ਹੈ ਕਿ ਜਾਣਕਾਰ ਦੇ ਇਕ ਉਂਗਲ ਲਾਏ ਖੁਲ੍ਹ ਜਾਂਦਾ ਹੈ ਤੇ ਅਣਜਾਣਾ ਤੋਂ ਕੁੰਜੀ ਨਾਲ ਭੀ ਨਹੀਂ ਖੁਲ੍ਹਦਾ। ਓਸ ਨੂੰ ਕਰਾਮਾਤ ਪੀਰ ਦੀ ਮੰਨਦੇ ਹਨ। ਏਥੇ ਘਾਰੇ ਦਰਿਆ ਦਾ ਪੱਤਨ ਹੁੰਦਾ ਸੀ, ਤਿਸ ਤੋਂ ਪਟਨ ਹੋ ਗਿਆ, ਬਿਆਸ ਸਤਲੁਜ ਮਿਲੇ ਹੋਏ ਨੂੰ ਘਾਰਾ ਬੋਲਦੇ ਹਨ। ਏਥੇ ਬਾਬਾ ਜੀ ਨੇ ਅੰਮ੍ਰਿਤ ਵੇਲੇ ਰਬਾਬ ਵਜਾ ਕੇ ਏਹ ਸ਼ਬਦ ਗਾਵਿਆ :-

**ਆਪੇ ਪਟੀ ਕਲਮ ਆਪਿ, ਉਪਰਿ ਲੇਖੁ ਭਿ ਤੂੰ ॥**
**ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ ॥**

ਬਾਬਾ ਜੀ ਦੀ ਮਨਮੋਹਣੀ ਧੁਨਿ' ਸੁਣ ਕੇ ਅਨੇਕ ਫਕੀਰ ਬਾਵੇ ਫਰੀਦ ਦੇ ਮੁਰੀਦ ਜਪੀ ਤਪੀ ਬਹੁਤ ਕੱਠੇ ਹੋ ਕੇ ਆਖਣ ਲਗੇ- ਇਕ ਖੁਦਾ ਦੂਜਾ ਰਸੂਲ। ਦੋਹਾਂ ਦਾ ਕਲਮਾਂ ਕਬੂਲ' ਬਾਬਾ ਜੀ ਬੋਲੇ:

**ਦੂਜਾ ਕਾਹੇ ਸਿਮਰੀਐ ਜੰਮੈ ਤੈ ਮਰ ਜਾਇ ॥**
**ਏਕੋ ਸਿਮਰਹੁ ਨਾਨਕਾ ਜੋ ਜਲ ਥਲ ਰਹਿਆ ਸਮਾਇ ॥**

(ਇਹ ਸ਼ਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਨਹੀਂ ਹੈ)।

ਏਹ ਸੁਣ ਕੇ ਸ਼ੇਖ ਇਬਰਾਹਮ ਗਦੀ ਨਸ਼ੀਨ ਪੀਰ ਨੇ ਆਖਿਆ, ਨਾਨਕ ਜੀ 'ਇਕ ਸਾਹਿਬ ਦੋ ਹੱਦੀਂ। ਕੇਹੜਾ ਸੇਵੀ ਕੇਹੜਾ ਰੱਦੀਂ' ? ਗੁਰੂ ਜੀ ਬੋਲੇ ਇਕੋ ਸਾਹਿਬ ਇਕੋ ਹੱਦ। ਇਕੋ ਸੇਵੀ ਦੂਜਾ ਰੱਦ ॥ ਹੋਰ ਫਕੀਰ ਬੋਲਿਆ :- ਪਾੜਿ ਪਟੋਲਾ ਧਜ ਕਰੀ ਕੰਬਲੜੀ ਪਹਿਰੇਉ। ਜਿਨੀ ਵੇਸੀ ਸਹੁ ਮਿਲੈ ਸੋਈ ਵੇਸ ਕਰੇਉ ॥ ਗੁਰੂ ਜੀ —— "ਕਾਇ ਪਟੋਲਾ ਪਾੜਤੀ ਕੰਬਲੜੀ ਪਹਿਰੇਇ ? । ਨਾਨਕ ਘਰ ਹੀ

ਬੈਠਿਆਂ ਸਹੁ ਮਿਲੈ ਜੇ ਨੀਅਤ ਰਾਸਿ ਕਰੇਇ।' ਸ਼ੇਖ ਬੋਲਿਆ, "ਮਾਇਆ ਬੁਰੀ ਛਲੀਆ ਹੈ, ਏਸ ਤੋਂ ਕੈਸੇ ਬਚੇ ਅਤੇ ਬਿਨਾ ਤੇਲ ਦੀਵਾ ਜਗਾਉਣਾ ਕਿਵੇਂ ਹੋਵੇ। ਗੁਰੂ ਜੀ ਬੋਲੇ : **ਅਛਲ ਛਲਾਈ ਨਹ ਛਲੇ, ਨਾਹ ਘਾਉ ਕਟਾਰਾ ਕਰਿ ਸਕੈ। ਜਿਉ ਸਾਹਿਬੁ ਰਾਖੈ ਤਿਉ ਰਹੈ। ਇਸੁ ਲੋਭੀ ਕਾ ਜੀਉ ਟਲ ਪਲੈ ॥੧॥ਰਹਾਉ॥**

**ਪੋਥੀ ਪੁਰਾਣ ਕਮਾਈਐ ॥ ਭਉ ਵਟੀ, ਇਤੁ ਤਨਿ ਪਾਈਐ ॥**
**ਸਚੁ ਬੂਝਣੁ ਆਣਿ ਜਲਾਈਐ ।੨। ਇਹੁ ਤੇਲੁ ਦੀਵਾ ਇਉ ਜਲੈ ॥**
**ਕਰਿ ਚਾਨਣੁ ਸਾਹਿਬ ਤਉ ਮਿਲੈ ॥**

ਸੇਖ ਨੇ ਪੁਛਿਆ ਜਿੰਨ੍ਹਾਂ ਨੂੰ ਚਾਨਣ ਹੋਇਆ ਹੈ ਉਨ੍ਹਾਂ ਦੀ ਬ੍ਰਿਤੀ ਕੈਸੀ ਹੈ? ਤਾਂ ਗੁਰੂ ਜੀ ਨੇ ਏਹ ਸ਼ਲੋਕ ਉਚਾਰਿਆ :-

**ਨਾਨਕ ਹੁਕਮੈ ਅੰਦਰਿ ਵੇਖੈ ਵਰਤੈ ਤਾਕੋ ਤਾਕੁ ॥**

ਇਹ ਸ਼ਬਦ ਸੁਣ ਕੇ ਸ਼ੇਖ ਨੇ ਬਾਬੇ ਦੇ ਚਰਨ ਫੜ ਲੀਤੇ ਬਹੁਤ ਖੁਸ਼ੀ ਹੋਇਆ। ਬਾਬੇ ਦਾ ਉਪਦੇਸ ਧਾਰਨ ਕਰ ਮੁਕਤਿ ਦਾ ਭਾਗੀ ਹੋ ਗਿਆ। ਹੋਰ ਫ਼ਕੀਰ ਭੀ ਸਭੇ ਖੁਸ਼ੀ ਹੋਏ ਗੁਰੂ ਜੀ ਦੇ ਹੁਕਮ ਅੁਸਾਰ ਅਕਾਲ ਪੁਰਖ ਦੀ ਬੰਦਗੀ ਕਰਨ ਲਗ ਪਏ।'

ਸੋ, ਬਾਬਾ ਫ਼ਰੀਦ ਅੱਲਾ ਜੀ ਦੇ ਦੀਦਾਰ ਦੇ ਆਸ਼ਕ ਸਨ। ਆਪ ਜੀ ਦੇ ਜੀਵਨ ਬਾਰੇ ਕਈ ਸਾਖੀਆਂ ਪ੍ਰਚਲਤ ਹਨ ਪਰ ਅਸਲੀਅਤ ਘਟ ਹੈ। ਇਸ ਲਈ ਮਨੋਕਲਪਿਤ ਸਾਖੀਆਂ ਨੂੰ ਇਥੇ ਥਾਂ ਨਹੀਂ ਦਿਤਾ। ਸੋ ਸ਼ੇਖ ਫ਼ਰੀਦ ਜੀ ਦੀ ਮੂਲ ਰਚਨਾ ਚੋਂ ਸਭ ਨੂੰ ਆਤਮਿਕ-ਰਸ ਤੇ ਰਹੱਸ ਪ੍ਰਾਪਤ ਕਰਨਾ ਚਾਹੀਦਾ ਹੈ। ਬਾਬਾ ਜੀ ਦੇ ਜੀਵਨ ਦਾ ਸਾਰ ਇਹ ਹੈ ਕਿ ਵਿਕਾਰਾਂ ਨੂੰ ਦੂਰ ਕਰਕੇ ਹੀ ਰਬੀ-ਦਰਬਾਰ ਲਭਦਾ ਹੈ।

## ਆਸਾ ਸੇਖ ਫਰੀਦ ਜੀਉ ਕੀ ਬਾਣੀ

**ੴ ਸਤਿਗੁਰ ਪ੍ਰਸਾਦਿ ॥ ਦਿਲਹੁ ਮੁਹਬਤਿ ਜਿੰਨ੍, ਸੇਈ ਸਚਿਆ ॥ ਜਿਨ੍ ਮਨਿ ਹੋਰੁ ਮੁਖਿ ਹੋਰੁ, ਸਿ ਕਾਂਢੇ ਕਚਿਆ ॥੧॥ ਰਤੇ ਇਸਕ ਖੁਦਾਇ, ਰੰਗਿ ਦੀਦਾਰ ਕੇ ॥ ਵਿਸਰਿਆ ਜਿਨ੍ ਨਾਮੁ, ਤੇ ਭੁਇ ਭਾਰੁ ਥੀਏ ॥੧॥ ਰਹਾਉ ॥ ਆਪਿ ਲੀਏ ਲੜਿ ਲਾਇ, ਦਰਿ ਦਰਵੇਸ ਸੇ ॥ ਤਿਨ ਧੰਨੁ ਜਣੇਦੀ ਮਾਉ, ਆਏ ਸਫਲੁ ਸੇ ॥੨॥ ਪਰਵਦਗਾਰ ਅਪਾਰ, ਅਗਮ ਬੇਅੰਤ ਤੂ ॥ ਜਿਨਾ ਪਛਾਤਾ ਸਚੁ, ਚੁੰਮਾ ਪੈਰ ਮੂੰ ॥੩॥ ਤੇਰੀ ਪਨਹ ਖੁਦਾਇ, ਤੂ ਬਖਸੰਦਗੀ ॥ ਸੇਖ ਫਰੀਦੈ ਖੈਰੁ ਦੀਜੈ ਬੰਦਗੀ ॥੪॥੧॥**

### ਉਚਾਰਨ ਸੇਧ

**ਬਿੰਦੀ ਸਹਿਤ** : ਦਿਲਹੁਂ, ਭੁਇਂ, ਚੁੰਮਾਂ।

**ਫੁਟਕਲ** : ਮੁਹੱਬਤਿ, ਇਸ਼ਕ, ਖ਼ੁਦਾਇ, ਦਰਵੇਸ਼, ਬਖਸ਼ੰਦਗੀ, ਸ਼ੇਖ ਫ਼ਰੀਦੈ, ਖ਼ੈਰੁ।

**ਨੋਟ :** ਅਰਬੀ ਅਤੇ ਫ਼ਾਰਸੀ ਸ਼ਬਦਾਂ ਦੇ ਉਚਾਰਨ ਆਪੋ ਆਪਣੀ ਭਾਸ਼ਾ ਅਨੁਸਾਰ ਕਰਨੇ ਹੀ ਸ਼ੋਭਦੇ ਹਨ। 'ਪਨਹ' ਦਾ ਉਚਾਰਨ 'ਪਨਾਹ' ਹੈ, ਹਿੰਦੀ ਨੁਮਾ 'ਪਨਹੇ' ਕਰਨਾ ਠੀਕ ਨਹੀਂ ਹੈ।

**ਪਦ ਅਰਥ :** ਮੁਹਬਤਿ-ਪਿਆਰ। ਜਿੰਨ-ਜਿਨ੍ਹਾਂ ਨੂੰ। ਮਨਿ-ਮਨ ਵਿਚ। ਮੁਖਿ-ਮੂੰਹ ਵਿਚ, ਜ਼ੁਬਾਨ ਤੇ। ਕਾਢੇ-ਕਹੇ (ਆਖੇ) ਜਾਂਦੇ ਹਨ। ਇਸਕ ਖੁਦਾਇ-ਰਬ ਦੇ ਇਸ਼ਕ। ਭੁਇ ਧਰਤੀ ਉਤੇ। ਭਾਰੁ-ਬੋਝ। ਲੜਿ ਲਾਇ-ਲੜ (ਪਲੇ) ਨਾਲ ਲਾ ਕੇ ਭਾਵ ਅਪਣਾਅ ਕੇ। ਦਰਿ-ਦਰ ਉਤੇ। ਦਰਵੇਸ਼-ਫ਼ਕੀਰ। ਧੰਨੁ-ਧੰਨਤਾ ਯੋਗ। ਜਣੇਦੀ-ਜਨਮ ਦੇਣ ਵਾਲੀ। ਮਾਉ-ਮਾਂ। ਪਰਵਦਗਾਰ-ਹੇ ਪਾਲਣਹਾਰ!। ਅਪਾਰ-ਹੇ ਪਾਰ ਤੇ ਰਹਿਤ!। ਅਗਮ-ਹੇ ਅਪਹੁੰਚ !। ਚੁੰਮਾ ਪੈਰ ਮੂੰ-ਮੈਂ ਪੈਰ ਚੁੰਮਦਾ ਹਾਂ। ਪਨਹ-ਸ਼ਰਣ, ਓਟ। ਬਖਸੰਦਗੀ-ਬਖ਼ਸ਼ਣ ਵਾਲਾ। ਸੇਖ ਫਰੀਦੈ-ਸ਼ੇਖ ਫ਼ਰੀਦ ਨੂੰ। ਖੈਰ-ਭਿਛਿਆ।

**ਅਰਥ :** ਜਿਨ੍ਹਾਂ(ਮਨੁੱਖਾਂ) ਨੂੰ (ਰੱਬ ਨਾਲ) ਦਿਲੋਂ ਪਿਆਰ ਹੈ, (ਅਸਲ ਵਿਚ) ਓਹੀ ਸੱਚੇ ਹਨ। ਜਿਨ੍ਹਾਂ (ਮਨੁੱਖਾਂ) ਦੇ ਮਨ ਵਿਚ (ਕੁਝ) ਹੋਰ, (ਤੇ) ਮੂੰਹ ਵਿਚ (ਕੁਝ) ਹੋਰ (ਹੋਵੇ) ਓਹ ਕੱਚੇ (ਝੂਠੇ) ਕਹੇ ਜਾਂਦੇ ਹਨ।੧।

(ਸੱਚੇ ਮਨੁੱਖ) ਰੱਬੀ ਦਰਸ਼ਨ ਦੇ ਪਿਆਰ ਵਿਚ ਰਤੇ ਹੋਏ ਹਨ (ਪਰ) ਜਿਨ੍ਹਾਂ (ਮਨੁੱਖਾਂ) ਨੂੰ (ਰੱਬ ਦਾ) ਨਾਮ ਭੁਲਿਆ ਹੋਇਆ ਹੈ, ਉਹ ਧਰਤੀ ਤੇ ਬੋਝ ਹੀ ਬਣੇ ਹੋਏ ਹਨ।੧।ਰਹਾਉ।

(ਰੱਬ ਦੇ)ਦਰ ਦੇ ਫ਼ਕੀਰ ਓਹੀ ਹਨ (ਜੋ ਰੱਬ ਨੇ) ਆਪ (ਆਪਣੇ) ਲੜ (ਪਲੇ) ਨਾਲ ਲਾ ਲਏ ਹਨ। ਉਨ੍ਹਾਂ ਨੂੰ ਜਨਮ ਦੇਣ ਵਾਲੀ ਮਾਂ ਧੰਨਤਾ ਯੋਗ ਹੈ (ਅਤੇ) ਓਹੀ (ਸੰਸਾਰ ਤੇ) ਆਏ ਸਫਲ ਹਨ।੨।

ਹੇ ਪਾਲਣਹਾਰ ! ਤੂੰ ਪਾਰ ਤੋਂ ਰਹਿਤ ! ਅਪਹੁੰਚ ! (ਅਤੇ) ਬੇਅੰਤ ਹੈਂ। ਜਿਨ੍ਹਾਂ ਨੇ (ਤੈਂ) ਸਦਾ ਸਥਿਰ ਰਹਿਣ ਵਾਲੇ (ਪ੍ਰਭੂ) ਨੂੰ ਪਛਾਣ ਲਿਆ ਹੈ, ਮੈਂ (ਉਨ੍ਹਾਂ ਦੇ) ਪੈਰ ਚੁੰਮਦਾ ਹਾਂ।੩।

ਹੇ ਖ਼ੁਦਾ ! (ਮੈਂ) ਤੇਰੀ ਸ਼ਰਨ ਆਇਆ ਹਾਂ, ਤੂੰ ਬਖਸ਼ਣਵਾਲਾ ਹੈ। ਸ਼ੇਖ ਫ਼ਰੀਦ ਨੂੰ (ਤੂੰ) ਆਪਣੀ ਬੰਦਗੀ ਦਾ ਖ਼ੈਰ ਪਾ ਦੇ।੪।੧।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਸੱਚਿਆਂ ਤੇ ਕੱਚਿਆਂ ਦੀ ਜਾਣ-ਪਛਾਣ ਕਰਾਈ ਗਈ ਹੈ। ਸੱਚੇ ਓਹ ਹਨ ਜੋ ਅੰਦਰੋਂ ਬਾਹਰੋਂ ਇਕੋ ਜਿਹੇ (ਨਿਰਮਲ) ਹੁੰਦੇ ਹਨ, ਰੱਬ ਨਾਲ ਪਿਆਰ ਕਰਦੇ ਹਨ। ਸਦਾ ਸਾਹਿਬ ਦੇ ਦੀਦਾਰ ਵਿਚ ਰੰਗੇ ਰਹਿੰਦੇ ਹਨ ਅਤੇ ਉਨ੍ਹਾਂ ਨੂੰ ਜਨਮ ਦੇਣ ਵਾਲੀ ਮਾਂ ਵੀ ਧੰਨਤਾ ਯੋਗ ਹੈ :-

**ਨਾਨਕ ਜਨਨੀ ਧੰਨੀ ਮਾਇ ॥** [ਪੰਨਾ ੧੨੫੭

ਦੂਜੇ ਪਾਸੇ ਜਿਹੜੇ ਕੱਚੇ ਹਨ, ਉਨ੍ਹਾਂ ਦੇ ਮੂੰਹ ਵਿਚ ਹੋਰ, ਦਿਲ ਵਿਚ ਕੁਝ ਹੋਰ ਹੁੰਦਾ ਹੈ। ਓਹ 'ਝੜਿ ਝੜਿ ਪਵਦੇ ਕਚੇ ਬਿਰਹੀ, ਜਿਨਾ ਕਾਰਿ ਨ ਆਈ ॥ (ਪੰ. ੧੪੨੮) ਦੇ ਪ੍ਰਤੀਕ ਹਨ। ਉਹ ਧਰਤੀ ਅਤੇ ਸਮਾਜ ਤੇ ਵਾਧੂ ਦਾ ਬੋਝ ਬਣੇ ਹੋਏ ਹਨ। ਜਿਵੇਂ ਭਾਈ ਗੁਰਦਾਸ ਜੀ ਨੇ ਕਥਨ ਕੀਤਾ ਹੈ:-

**ਭਾਰੇ ਭੁਈ ਅਕਿਰਤਘਣ, ਮੰਦੀ ਹੂੰ ਮੰਦੇ ॥** [ਭਾ. ਗੁ. ੩੫-੮

ਦਰਵੇਸ਼ ਲੋਕਾਂ ਨੂੰ ਦੁਨਿਆਵੀ ਪਦਾਰਥਾਂ ਦੀ ਇੱਛਾ ਨਹੀਂ ਹੁੰਦੀ। ਸੰਸਾਰ ਵਿਚ ਜਦ ਸਦਾ

ਲਈ ਰਹਿਣਾ ਨਹੀਂ, ਸਭ ਵਸਤਾਂ ਨਾਸ਼ਮਾਨ ਹਨ, ਫਿਰ ਕਿਉਂ ਨਾ ਬਾਬਾ ਫਰੀਦ ਜੀ ਵਾਂਗੂੰ ਅਸੀਂ ਵੀ ਪਰਮਾਤਮਾ ਦੀ ਪਨਾਹ ਅਤੇ ਬੰਦਗੀ ਮੰਗੀਏ :-

**ਤੇਰੀ ਪਨਹ ਖੁਦਾਇ ਤੂ ਬਖਸੰਦਗੀ ॥ ਸੇਖ ਫਰੀਦੈ, ਖੈਰੁ ਦੀਜੈ ਬੰਦਗੀ ॥**

**ਆਸਾ ॥ ਬੋਲੈ ਸੇਖ ਫਰੀਦੁ, ਪਿਆਰੇ ਅਲਹ ਲਗੇ ॥ ਇਹੁ ਤਨੁ ਹੋਸੀ ਖਾਕ, ਨਿਮਾਣੀ ਗੋਰ ਘਰੇ ॥੧॥ ਆਜੁ ਮਿਲਾਵਾ ਸੇਖ ਫਰੀਦ, ਟਾਕਿਮ ਕੂੰਜੜੀਆ,ਮਨਹੁ ਮਚਿੰਦੜੀਆ॥੧॥ ਰਹਾਉ ॥ ਜੇ ਜਾਣਾ ਮਰਿ ਜਾਈਐ, ਘੁਮਿ ਨ ਆਈਐ ॥ ਝੂਠੀ ਦੁਨੀਆ ਲਗਿ, ਨ ਆਪੁ ਵਞਾਈਐ॥੨॥ ਬੋਲੀਐ ਸਚੁ ਧਰਮੁ, ਝੂਠੁ ਨ ਬੋਲੀਐ ॥ ਜੋ ਗੁਰੁ ਦਸੈ ਵਾਟ, ਮੁਰੀਦਾ ਜੋਲੀਐ ॥੩॥ ਛੈਲ ਲੰਘੰਦੇ ਪਾਰਿ, ਗੋਰੀ ਮਨੁ ਧੀਰਿਆ ॥ ਕੰਚਨਵੰਨੇ ਪਾਸੇ, ਕਲਵਤਿ ਚੀਰਿਆ ॥੪॥ ਸੇਖ! ਹੈਯਾਤੀ ਜਗਿ ਨ ਕੋਈ ਥਿਰੁ ਰਹਿਆ ॥ ਜਿਸੁ ਆਸਣਿ ਹਮ ਬੈਠੇ, ਕੇਤੇ ਬੈਸਿ ਗਇਆ ॥੫॥ ਕਤਿਕ ਕੂੰਜਾਂ, ਚੇਤਿ ਡਉ, ਸਾਵਣਿ ਬਿਜੁਲੀਆਂ ॥ ਸੀਆਲੇ ਸੋਹੰਦੀਆਂ ਪਿਰ ਗਲਿ ਬਾਹੜੀਆਂ ॥੬॥ ਚਲੇ ਚਲਣਹਾਰ, ਵਿਚਾਰਾ ਲੇਇ ਮਨੋ ॥ ਗੰਢੇਦਿਆਂ ਛਿਅ ਮਾਹ, ਤੁੜੰਦਿਆ ਹਿਕੁ ਖਿਨੋ ॥੭॥ ਜਿਮੀ ਪੁਛੈ ਅਸਮਾਨ, ਫਰੀਦਾ ! ਖੇਵਟ ਕਿੰਨਿ ਗਏ ॥ ਜਾਲਣ ਗੋਰਾਂ ਨਾਲਿ, ਉਲਾਮੇ ਜੀਅ ਸਹੇ ॥੮॥੨॥**

## ਉਚਾਰਨ ਸੇਧ

**ਬਿੰਦੀ ਸਹਿਤ** : ਕੂੰਜੜੀਆਂ, ਮਚਿੰਦੜੀਆਂ, ਮੁਰੀਦਾਂ, ਡਉਂ, ਦੁਨੀਆਂ ਜ਼ਿਮੀਂ ।

**ਨੋਟ** : 'ਹੈਯਾਤੀ' ਪਦ ਦਾ ਉਚਾਰਨ 'ਹਯਾਤੀ' ਕਰਨਾ ਅਸ਼ੁੱਧ ਹੈ।

**ਫੁਟਕਲ** : ਸੇਖ਼ ਫ਼ਰੀਦ, ਖ਼ਾਕੁ, ਸ਼ੇਖ ।

**ਪਦ ਅਰਥ** : ਬੋਲੈ-ਬੋਲਦਾ (ਆਖਦਾ) ਹੈ । ਪਿਆਰੇ-ਹੇ ਪਿਆਰੇ ! ਅਲਹ ਲਗੇ-ਅੱਲਾ ਨਾਲ ਲੱਗ (ਜੁੜ)। ਖਾਕੁ-ਮਿੱਟੀ, ਸੁਆਹ । ਨਿਮਾਣੀ ਗੋਰ ਘਰੇ-ਨੀਵੀਂ ਕਬਰ ਰੂਪੀ ਘਰ ਵਿਚ । ਟਾਕਿਮ-ਰੋਕ। ਕੂੰਜੜੀਆਂ-ਇੰਦ੍ਰੀਆਂ। ਮਨਹੁ ਮਚਿੰਦੜੀਆ-ਮਨ ਨੂੰ ਮਚਾਉਣ ਵਾਲੀਆਂ(ਚੰਚਲ ਕਰਨ ਵਾਲੀਆਂ)। ਜੇ ਜਾਣਾ-ਜੇਕਰ ਜਾਣ ਲਿਆ ਹੈ, ਸਮਝ ਆ ਗਈ ਹੈ । ਘੁਮਿ-ਮੁੜ ਕੇ । ਨ ਆਪੁ ਵੰਞਾਈਐ-ਨ ਆਪਣੇ ਆਪ ਨੂੰ ਖ਼ਰਾਬ (ਖੁਆਰ) ਕਰੀਏ। ਵਾਟ-ਰਸਤਾ । ਮੁਰੀਦਾ-ਮੁਰੀਦਾਂ (ਸਿੱਖਾਂ ) ਨੂੰ । ਜੋਲੀਐ-ਟੁਰਨਾ ਚਾਹੀਦਾ ਹੈ। ਛੈਲ-ਬਾਂਕੇ ਜੁਆਨ । ਲੰਘੰਦੇ ਪਾਰ-ਪਾਰ ਲੰਘਦੇ ਜਾਂਦੇ । ਗੋਰੀ-ਇਸਤ੍ਰੀ । ਧੀਰਿਆ-ਹੌਸਲਾ ਆ ਗਿਆ । ਕੰਚਨ ਵੰਨੇ ਪਾਸੇ-ਸੋਨੇ ਵਾਲੇ ਪਾਸੇ। ਕਲਵਤਿ-ਕਲਵੱਤਰ (ਆਰੇ) ਨਾਲ । ਚੀਰਿਆ-ਚੀਰੇ ਗਏ । ਸ਼ੇਖ-ਹੇ ਸ਼ੇਖ਼!। ਹੈਯਾਤੀ-ਉਮਰ ।ਜਗਿ-ਜਗਤ ਵਿਚ । ਥਿਰੁ-ਪੱਕਾ, ਸਦਾ ਲਈ । ਆਸਣਿ-ਥਾਂ ਤੇ। ਕੇਤੇ-ਕਈ । ਬੈਸਿ ਗਇਆ-ਬੈਠ ਕੇ ਚਲੇ ਗਏ । ਕਤਕਿ-ਕਤਕ (ਦੇ ਮਹੀਨੇ) ਵਿਚ। ਚੇਤ-ਚੇਤ (ਦੇ ਮਹੀਨੇ) ਵਿਚ । ਡਉ-ਜੰਗਲ ਦੀ ਅੱਗ । ਸਾਵਣਿ-ਸਾਵਣ ਦੇ ਮਹੀਨੇ ਵਿਚ । ਸੀਆਲੇ-ਸਿਆਲ

(ਸਰਦੀਆਂ ਵਿਚ) । ਸੋਹੰਦੀਆ-ਸੋਹਣੀਆਂ ਲਗਦੀਆਂ ਹਨ । ਪਿਰ ਗਲਿ-ਪਤੀ ਦੇ ਗੱਲ ਵਿਚ। ਬਾਹੜੀਆਂ-ਬਾਹਵਾਂ। ਚਲੇ-ਜਾ ਰਹੇ ਹਨ । ਚਲਣਹਾਰ-ਚਲਣ ਵਾਲੇ (ਜੀਵ) । ਵਿਚਾਰਾ ਲੇਇ ਮਨੋ-ਮਨ ਵਿਚ ਵੀਚਾਰ ਕੇ ਵੇਖ ਲੈ। ਗੰਢੇਦਿਆਂ ਛੇ ਮਾਹ-(ਸਰੀਰ ਨੂੰ) ਬਣਾਦਿਆਂ ਛੇ ਮਹੀਨੇ ਲਗਦੇ ਹਨ। ਤੁੜੰਦਿਆਂ-ਢਾਹੁੰਦਿਆਂ। ਹਿਕੁ ਖਿਨੋ-ਇਕ ਛਿਨ। ਜਿਮੀ ਪੁਛੈ ਅਸਮਾਨ-ਜ਼ਿਮੀਨ ਅਸਮਾਨ ਨੂੰ ਪੁੱਛਦੀ ਹੈ। ਖੇਵਟ-ਮਲਾਹ (ਵੱਡੇ ਆਗੂ)। ਕਿੰਨਿ-ਕਿੰਨੇ, ਕਿਤਨੇ ਕੁ। ਗਏ-(ਅੱਗੇ)ਲੰਘ ਗਏ ਹਨ। ਜਾਲਣ-ਜਾਲ (ਦੁੱਖ ਪਾ ਰਹੇ) ਹਨ। ਗੋਰਾ ਨਾਲਿ-ਕਬਰਾਂ ਨਾਲ। ਉਲਾਮੇ-ਝਿੜਕਾਂ। ਜੀਅ-ਜਿੰਦ। ਸਹੇ-ਸਹਾਰ ਰਹੀ ਹੈ।

**ਅਰਥ :** ਸ਼ੇਖ ਫਰੀਦ ਆਖਦਾ ਹੈ-ਹੇ ਪਿਆਰੇ ! (ਤੂੰ) ਅੱਲਾ ਨਾਲ ਜੁੜ (ਤੇਰਾ) ਇਹ ਸਰੀਰ (ਇਕ ਦਿਨ) ਨਿਮਾਣੀ ਗੋਰ ਰੂਪੀ ਘਰ ਵਿਚ (ਜਾ ਵਸੇਗਾ ।੧।

ਹੇ ਸ਼ੇਖ ਫਰੀਦ ! (ਤੇਰਾ) ਅੱਜ ਹੀ (ਰੱਬ ਨਾਲ) ਮਿਲਾਪ ਹੋ ਸਕਦਾ ਹੈ (ਜੇ ਤੂੰ ਆਪਣੀਆਂ) ਇੰਦ੍ਰੀਆਂ (ਜੋ)ਮਨ ਨੂੰ ਮਚਾਉਣ (ਭਾਵ ਚੰਚਲ ਕਰਨ) ਵਾਲੀਆਂ ਹਨ, ਨੂੰ (ਫੁਰਨਿਆਂ ਵਲੋਂ) ਰੋਕ ਲਵੇਂ।

(ਹੇ ਪਿਆਰੇ ! ਜੇਕਰ ਤੂੰ ਇਹ) ਜਾਣ ਲਿਆ ਹੈ ਕਿ (ਇਸ ਸੰਸਾਰ ਤੋਂ) ਮਰ ਕੇ (ਪਰਲੋਕ ਵਿਚ) ਚਲਾ ਜਾਈਦਾ ਹੈ (ਅਤੇ ਉਥੋਂ) ਮੁੜ ਕੇ (ਇਸ ਦੁਨੀਆਂ ਵਿਚ) ਨਹੀਂ ਆਈਦਾ (ਤਾਂ ਇਸ) ਝੂਠੀ ਦੁਨੀਆਂ ਵਿਚ ਲੱਗ ਕੇ ਆਪਣਾ ਆਪ (ਭਾਵ ਆਪਣਾ ਜੀਵਨ ਮਨੋਰਥ) ਨਹੀਂ ਗਵਾਉਣਾ ਚਾਹੀਦਾ।੨।

(ਹਮੇਸ਼ਾਂ) ਸੱਚ (ਤੇ) ਧਰਮ ਰੂਪ (ਬੋਲ) ਬੋਲਣਾ ਚਾਹੀਦਾ ਹੈ, ਝੂਠ (ਕਦੇ ਭੀ) ਨਹੀਂ ਬੋਲਣਾ ਚਾਹੀਦਾ । ਜੋ (ਧਰਮ ਦਾ) ਰਸਤਾ ਗੁਰੂ ਦਸੇ, ਮੁਰੀਦਾਂ ਨੂੰ (ਉਸ ਰਸਤੇ ਤੇ) ਟੁਰਨਾ ਚਾਹੀਦਾ ਹੈ ।੩।

ਛੈਲ (ਛਬੀਲੇ ਜੁਆਨਾਂ ਨੂੰ ਨਦੀ ਤੋਂ) ਪਾਰ ਲੰਘਦਿਆਂ ਵੇਖ ਕੇ ਇਸਤ੍ਰੀ ਦੇ ਮਨ ਨੂੰ ਭੀ ਧੀਰਜ ਆ ਗਿਆ (ਕਿ ਉਹ ਭੀ ਪਾਰ ਹੋ ਜਾਵੇਗੀ) । (ਪਰ ਜਿਹੜੇ ਗੁਰੂ ਦੇ ਦਸੇ ਰਸਤੇ ਨੂੰ ਛਡ ਕੇ) ਸੋਨੇ ਵਾਲੇ ਪਾਸੇ (ਲਗ ਪਏ ਉਹ ਅੰਤ ਨੂੰ) ਆਰੇ ਨਾਲ ਚੀਰੇ ਗਏ (ਭਾਵ ਬਹੁਤ ਦੁਖੀ ਹੋਏ) ।੪।

ਹੇ ਸ਼ੇਖ ਫਰੀਦ ! (ਇਸ) ਜਗਤ ਵਿਚ ਉਮਰ ਭਰ (ਭਾਵ ਸਦਾ ਲਈ) ਕੋਈ ਥਿਰ ਨਹੀਂ ਰਿਹਾ । (ਭਾਵ ਜੀਉਂਦਾ ਨਹੀਂ ਰਿਹਾ) । ਜਿਸ ਆਸਣ (ਟਿਕਾਣੇ ਤੇ) ਅਸੀਂ ਬੈਠੇ ਹੋਏ ਹਾਂ (ਇਸ ਆਸਣ ਉਤੇ) ਸਾਡੇ ਤੋਂ (ਪਹਿਲਾਂ) ਕਈ ਬੈਠ ਕੇ ਚਲੇ ਗਏ ।੫।

ਕਤਿਕ (ਦੇ ਮਹੀਨੇ) ਵਿਚ ਕੂੰਜਾਂ (ਆਉਂਦੀਆਂ ਹਨ, ਫਿਰ ਚਲੀਆਂ ਜਾਂਦੀਆਂ ਹਨ), ਚੇਤ (ਦੇ ਮਹੀਨੇ) ਵਿਚ ਜੰਗਲਾਂ ਨੂੰ ਅੱਗ ਲਗਦੀ ਹੈ (ਫਿਰ ਉਹ ਭੀ ਨਹੀਂ ਰਹਿੰਦੀ ਅਤੇ) ਸਾਵਣ (ਦੇ ਮਹੀਨੇ) ਵਿਚ ਬਿਜਲੀਆਂ (ਚਮਦੀਆਂ ਹਨ, ਉਹ ਭੀ ਨਹੀਂ ਰਹਿੰਦੀਆਂ) । ਸਿਆਲ ਦੇ ਮਹੀਨੇ ਵਿਚ (ਆਪਣੇ) ਪਤੀ ਦੇ ਗਲ ਵਿਚ ਬਾਹਵਾਂ (ਪਾਈਆਂ) ਸੋਹਣੀਆਂ (ਭਾਵ ਸੁਖਦਾਈ) ਲਗਦੀਆਂ ਹਨ ।੬।

ਹੇ ਭਾਈ ! (ਇਸ ਤਰ੍ਹਾਂ ਆਪਣੇ ਮਨ ਵਿਚ ਵਿਚਾਰ ਕਰ ਲਵੋ (ਇਕ) ਚਲਣਹਾਰ (ਜੀਵ ਇਸ ਸੰਸਾਰ ਤੋਂ ਸਮੇਂ ਸਮੇਂ) ਚਲੇ ਗਏ (ਸਦਾ ਲਈ ਨਹੀਂ ਰਹੇ) । (ਇਕ ਹੋਰ ਉਦਾਹਰਣ ਦੇ ਕੇ ਸਮਝਾਉਂਦੇ ਹਨ ਹੇ ਭਾਈ! ਸਰੀਰ ਨੂੰ) ਬਣਦਿਆਂ ਛੇ ਮਹੀਨੇ (ਲਗਦੇ) ਹਨ (ਪਰ) ਢਹਿੰਦਿਆਂ ਭਾਵ ਨਾਸ਼ ਹੁੰਦਿਆਂ ਇਕ ਛਿਨ (ਜਿਤਨਾਂ ਸਮਾਂ ਲੱਗਦਾ ਹੈ ਇਸ ਲਈ ਅੱਲਾ ਨਾਲ ਜੁੜ) ।੭।

ਹੇ ਫਰੀਦ! ਜ਼ਿਮੀਂ ਅਸਮਾਨ ਪਾਸੋਂ ਪੁੱਛਦੀ ਹੈ (ਕਿ ਜੋ) ਵੱਡੇ ਵੱਡੇ ਆਗੂ ਸਨ (ਉਹ) ਕਿਤਨੇ ਕੁ ਸਨ (ਅਤੇ ਕਿਥੇ ਗਏ? ਅੱਗੋਂ ਉਤਰ ਮਿਲਦਾ ਹੈ ਉਨ੍ਹਾਂ ਦੇ ਸਰੀਰ) ਕਬਰਾਂ ਦੇ ਨਾਲ ਲਗੇ ਹੋਏ ਦੁੱਖ ਪਾ ਰਹੇ ਹਨ (ਅਤੇ) ਜਿੰਦਾਂ ਜੀਵਾਤਮਾਵਾਂ (ਆਪਣੇ ਕੀਤੇ ਕਰਮਾਂ ਦੇ) ਉਲਾਂਭੇ ਸਹਿ ਰਹੀਆਂ ਹਨ।੮।੨।

## ਅਰਥ ਭੇਦ ਅਤੇ ਨਿਰਣੈ

**ਜਿਮੀ ਪੁਛੈ ਅਸਮਾਨ ਫਰੀਦਾ ਖੇਵਟ ਕਿੰਨਿ ਗਏ ॥**

ਵੱਖ ਵੱਖ ਅਰਥ :

੧. ਜ਼ਿਮੀਨ ਅਸਮਾਨ ਨੂੰ ਪੁੱਛਦੀ ਹੈ ਕਿ ਖੇਵਟ (ਮਲਾਹ, ਵੱਡੇ ਆਗੂ) ਕਿਤਨੇ ਕੁ ਲੰਘ ਗਏ ?

[ਸ਼ਬਦਾਰਥ, ਦਰਪਣ

੨. ਫਰੀਦਾ ! ਜ਼ਿਮੀ ਪੁੱਛਦੀ ਹੈ ਅਸਮਾਨ ਖੇਵਟ (ਮਲਾਹ) ਕਿਥੇ ਗਏ ? [ਸੰ. ਪੋ. ਆਦਿ

**ਨਿਰਣੈ** : ਮਹਾਨ ਕੋਸ਼ ਵਿਚ 'ਕਿੰਨਿ' ਪਦ ਕ੍ਰਿਆ ਵਿਸ਼ੇਸ਼ਣ ਦਸਿਆ ਹੈ ਅਤੇ ਅਰਥ ਕੀਤੇ ਹਨ-ਕਿਤਨੇ, ਕਿਸ ਕਦਰ, ਕਿੰਨੇ 'ਖੇਵਟ ਕਿਨਿ ਗਏ' (ਆਸਾ ਫਰੀਦ) ਭਾਵ ਕਿਤਨੇ ਪੇਸ਼ਵਾ (ਆਗੂ) ਹੋ ਗੁਜ਼ਰੇ । ਗੁਰਬਾਣੀ ਵਿਚ 'ਕਿਨ ਤੇ ਕਿਨਿ' ਪਦ ਪੜਨਾਵਾਂ ਜਾਂ ਕ੍ਰਿਆ ਵਿਸ਼ੇਸ਼ਣਾ ਦੇ ਰੂਪ ਵਿਚ ਭੀ ਵਰਤੇ ਗਏ ਹਨ ਪਰ 'ਕਿਥੇ' ਦੇ ਅਰਥਾਂ ਵਿਚ ਬਿਲਕੁਲ ਨਹੀਂ ਵਰਤੇ ਗਏ । ਸੋ ਨੰ. ੧ ਵਾਲੇ ਅਰਥ ਜੋ ਗੁਰਬਾਣੀ ਲਗ-ਮਾਤਰੀ ਨੇਮਾਂ ਤੇ ਅਧਾਰਤ ਹਨ, ਅਪਨਾਉਣੇ ਹੀ ਉਚਿਤ ਹਨ ।

## ਸਾਰੰਸ਼ ਅਤੇ ਸਿਧਾਂਤ

ਰੱਬੀ-ਮਿਲਾਪ ਦਾ ਰਸਤਾ ਵੈਰਾਗਮਈ ਹੈ । ਸੰਸਾਰ ਨੂੰ ਨਾਸ਼ਮਾਨ ਸਮਝ ਕੇ ਇਸ ਨਾਲੋਂ ਅਪਣਾ ਨਾਤਾ ਤੋੜਨਾ ਚਾਹੀਦਾ ਹੈ । ਸ਼ੇਖ ਫਰੀਦ ਦੇ ਬਚਨਾਂ ਅਨੁਸਾਰ ਪਰਮਾਤਮਾ ਨਾਲ ਮਨੁੱਖ ਦਾ ਮਿਲਾਪ ਛੇਤੀ ਤੋਂ ਛੇਤੀ ਹੋ ਸਕਦਾ ਹੈ ਜੇ ਜੀਵ ਆਪਣੇ ਮਨ ਅਤੇ ਇੰਦ੍ਰੀਆਂ ਉਤੇ ਕਾਬੂ ਪਾ ਲਵੇ । ਪਰ ਇਸ ਮਾਰਗ ਵਿਚ ਇਕ ਸ਼ਰਤ ਹੈ :-

**ਬੋਲੀਐ ਸਚੁ ਧਰਮੁ, ਝੂਠ ਨ ਬੋਲੀਐ ॥**
**ਜੋ ਗੁਰੁ ਦਸੈ ਵਾਟ, ਮੁਰੀਦਾ ਜੋਲੀਐ ॥**

ਗੁਰੂ ਦੇ ਦਸੇ ਮਾਰਗ ਉਤੇ ਚਲ ਕੇ ਮਨੁੱਖ ਨੂੰ ਸ਼ਾਂਤੀ ਮਿਲਦੀ ਹੈ । ਜਦੋਂ ਉਹ ਰੱਬੀ ਸੰਤਾਂ ਦੀ ਸੰਗਤ ਕਰੇਗਾ ਤਾਂ ਉਸ ਨੂੰ ਸੋਝੀ ਆ ਜਾਵੇਗੀ, ਫਿਰ ਉਹ ਆਸ਼ਾਵਾਦੀ ਬਣੇਗਾ । ਨਿਰਮਲ ਆਤਮਾਵਾਂ ਜੋ ਸੱਚੇ ਮਾਰਗ ਤੇ ਚਲਣ ਵਾਲੀਆਂ ਹਨ ਇਸ ਭਵਸਾਗਰ ਤੋਂ ਪਾਰ ਹੋ ਜਾਂਦੀਆਂ ਹਨ । ਜਿਹੜੇ ਮਾਇਆ ਵਾਲੇ ਪਾਸੇ ਲਗਦੇ ਹਨ ਉਹ ਅੰਤ ਨੂੰ ਦੁੱਖ ਪਾਉਂਦੇ ਹਨ । ਇਸ ਸ਼ਬਦ ਰਾਹੀਂ ਭਰੋਸਾ ਵੀ ਬਝ ਜਾਂਦਾ ਹੈ ਕਿ ਸਾਥੋਂ ਵੱਡੇ ਵੱਡੇਰੇ ਸੰਸਾਰ ਨੂੰ ਛੱਡ ਕੇ ਪਰਲੋਕ ਚਲੇ ਗਏ ਹਨ ਇਸ ਲਈ ਅਸਾਂ ਵੀ ਅਵੱਸ਼ ਇਕ ਦਿਨ ਇਸ ਆਸਣ ਨੂੰ ਛੱਡ ਜਾਣਾ ਹੈ :-

**ਦਰਿ ਕੂਚ ਕੂਚਾ ਕਰਿ ਗਏ, ਅਵਰੇ ਭਿ ਚਲਣਹਾਰ ॥** [ਪੰਨਾ ੬੪

ਅੰਤਲੇ ਪਦੇ ਵਿਚ **"ਜਾਲਣਿ ਗੋਰਾ ਨਾਲਿ ਉਲਾਮੇ ਜੀਅ ਸਹੇ"** ਮੁਸਲਮਾਨੀ ਮਤ ਦਾ

ਵੀਚਾਰ ਹੈ। ਹਜ਼ਾਰਾਂ ਵਰ੍ਹੇ ਕਬਰਾਂ ਵਿਚ ਰੂਹਾਂ ਦਾ ਰਹਿਣਾ ਤੇ ਦੁੱਖ ਸਹਿਣੇ, ਇਸ ਬਾਰੇ ਟਿਪਣੀ ਕਰਨ ਦੀ ਲੋੜ ਨਹੀਂ, ਕਿਉਂਕਿ ਪਾਪ ਕਰਮਾਂ ਕਰਕੇ ਜੀਵਾਤਮਾਂਵਾਂ ਨੂੰ ਦੁੱਖ ਪਾਉਣਾ ਹੀ ਪੈਂਦਾ ਹੈ। 'ਖੇਵਟ ਕਿੰਨਿ ਗਏ' ਤੋਂ ਭਾਵ ਹੈ ਕਿੰਤਨੇ ਵੱਡੇ ਵੱਡੇ ਆਗੂ ਉਨ੍ਹਾਂ ਦੀ ਗਿਣਤੀ ਕੌਣ ਕਰ ਸਕਦਾ ਹੈ ਜਿਹੜੇ ਸੰਸਾਰ ਤੋਂ ਚਲੇ ਗਏ ? ਜਿਵੇਂ ਕਲਗੀਧਰ ਪਿਤਾ ਜੀ ਦੇ ਬਚਨ ਹਨ :-

**ਪੀਰ ਔ ਪਿਕਾਂਬਰ ਕੇਤੇ ਗਨੇ ਨ ਪਰਤ ਏਤੇ,**
**ਭੂਮ ਹੀ ਤੇ ਹੁਇ ਕੈ ਫੇਰ ਭੂਮ ਹੀ ਮਿਲਏ ਹੈਂ ॥**

**[ਅਕਾਲ ਉਸਤਤਿ ਪਾਤਸ਼ਾਹੀ ੧੦**

'ਗੰਢੇਦਿਆਂ ਛਿਅ ਮਾਹ ਤੁੜੰਦਿਆਂ ਹਿਕੁ ਖਿਨੋ' ਇਹ ਸੱਚਾ ਮੁਹਾਵਰਾ ਹੈ। ਜਿਸ ਚੀਜ਼ ਨੂੰ ਬਨਾਉਣ ਲਈ ਬਹੁਤ ਸਮਾਂ ਲਗਦਾ ਹੈ ਤੋੜਨ ਲਗਿਆਂ ਇਕ ਛਿਨ ਮਾਤਰ ਲਗਦਾ ਹੈ। ਇਸ ਲਈ ਜਦੋਂ ਤਕ ਸਰੀਰ ਵਿਚ ਸੁਆਸ ਹਨ ਕਿਉਂ ਨਾ ਸੱਚੇ ਸਾਹਿਬ ਦੀ ਸ਼ਰਨ ਵਿਚ ਰਹਿ ਕੇ ਉਸ ਦਾ ਸਿਮਰਨ ਕੀਤਾ ਜਾਵੇ ਜੋ ਕਿ ਲੋਕ ਤੇ ਪਰਲੋਕ ਦੇ ਸਾਰੇ ਸੁਖਾਂ ਦਾ ਪ੍ਰਤੀਕ ਹੈ :-

**ਕਬੀਰ ਹਰਿ ਕਾ ਸਿਮਰਨੁ ਜੋ ਕਰੈ, ਸੋ ਸੁਖੀਆ ਸੰਸਾਰਿ ॥**
**ਇਤ ਉਤ ਕਤਹਿ ਨ ਡੋਲਈ, ਜਿਸੁ ਰਾਖੈ ਸਿਰਜਨਹਾਰ ॥** [ਪੰਨਾ ੧੩੭੫



# ਰਾਗ ਗੂਜਰੀ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਇਸ ਰਾਗ ਦਾ ਪੰਜਵਾਂ ਨੰਬਰ ਹੈ। ਇਸ ਰਾਗ ਵਿਚ ਅੰਕਿਤ ਬਾਣੀ ਪੰਨਾ ੪੮੯ ਤੋਂ ੫੨੬ ਤਕ ਦਰਜ ਹੈ। ਇਸ ਦੇ ਗਾਉਣ ਦਾ ਸਮਾਂ ਚਾਰ ਘੜੀ ਦਿਨ ਚੜ੍ਹੇ ਹੈ ਜੋ ਦਿਨ ਦਾ ਦੂਜਾ ਪਹਿਰ ਗਿਣਿਆ ਜਾਂਦਾ ਹੈ। ਇਹ ਰਾਗ ਭਗਤੀ ਰੱਸ ਨਾਲ ਭਰਪੂਰ ਹੈ ਅਤੇ ਇਸ ਦੀ ਪ੍ਰਕ੍ਰਿਤੀ ਕਰੁਣਾ ਰੱਸ ਨਾਲ ਭਿੱਜੀ ਹੋਈ ਹੈ। 'ਰਾਗ ਮਾਲਾ' ਵਿਚ ਇਸ ਦਾ ਸੰਕੇਤ ਇਉਂ ਦਿੱਤਾ ਗਿਆ ਹੈ-

**'ਕਾਮੋਦੀ ਅਉ ਗੂਜਰੀ ਸੰਗ ਦੀਪਕ ਕੇ ਥਾਪਿ'** ।

ਮਹਾਨ ਕੋਸ਼ ਦੇ ਕਰਤਾ ਨੇ ਗੂਜਰੀ ਟੋਡੀ ਠਾਟ ਦੀ ਇਕ ਖਾੜਵ ਰਾਗਿਣੀ ਦੱਸੀ ਹੈ। ਇਸ ਵਿਚ ਪੰਚਮ ਵਰਜਿਤ ਹੈ। ਧੈਵਤ ਵਾਦੀ ਵਿਚ ਰਿਖਭ ਸੰਵਾਦੀ ਹੈ। ਰਿਖਭ, ਗੰਧਾਰ, ਧੈਵਤ, ਕੋਮਲ, ਮੱਧਮ, ਤੀਵ੍ਰ, ਨਿਸ਼ਾਦ ਸ਼ੁੱਧ ਹੈ।

ਪੰਡਿਤ ਨਰੈਣ ਸਿੰਘ ਟੀਕਾਕਾਰ ਨੇ ਗੂਜਰੀ ਬਾਰੇ ਜੋ ਵਿਸ਼ੇਸ਼ ਜਾਣਕਾਰੀ ਹੋਰ ਗ੍ਰੰਥਾਂ ਚੋਂ ਇਕਤਰ ਕਰਕੇ ਦਿੱਤੀ ਹੈ, ਓਹ ਭੀ ਪਾਠਕਾਂ ਦੀ ਗਿਆਤ ਲਈ ਹੇਠ ਦਰਜ ਹੈ :-

ਇਹ ਇਕ ਰਾਗਨੀ ਹੈ, ਸੰਪੂਰਨ ਹੈ, ਅੰਸ ਨਯਾਸ ਇਸਦਾ ਧੈਵਤ ਹੈ, ਰਾਮਕਲੀ, ਟੋਡੀ ਸਮ ਮਕੀਤ ਤੇ ਬੈਰਾਟੀ ਮਿਲਕੇ ਗੂਜਰੀ ਬਣਦੀ ਹੈ, ਦਿਨ ਦੇ ਪਹਿਲੇ ਪਹਿਰ ਗਾਵੀ ਜਾਂਦੀ ਹੈ।

ਨਾਦ ਬਿਨੋਦ ਵਿਚ ਇਸਨੂੰ-ਭੈਰੋ ਦੀ ਇਸਤ੍ਰੀ, ਹਨਮੰਤ ਵਿਚ ਮੇਘ ਦੀ ਇਸਤ੍ਰੀ, ਰਾਗ ਮਾਲਾ ਵਿਚ ਦੀਪਕ ਦੀ ਇਸਤ੍ਰੀ ਤੇ ਸਿਵ ਮਤ ਵਿਚ ਸ੍ਰੀ ਰਾਗ ਦੀ ਇਸਤ੍ਰੀ, ਰਾਗਾਵਣ ਦੇ ਮਤ ਵਿਚ ਪੰਚਮ ਰਾਗ ਦੀ ਇਸਤ੍ਰੀ-ਲਿਖਿਆ ਹੈ।

ਕਾਨੂੰਨ ਮੌਸੀਕੀ ਅਤੇ ਸੁਰਤਾਲ ਸਮੂਹ ਵਿਚ ਇਹ ਤਿੰਨ ਤਰ੍ਹਾਂ ਦੀ-ਸੁਧ (੧) ਖਟ, (੨) ਸਯਾਮ, (੩) ਲਿਖੀ ਹੈ।

ਮੌਸਮ ਬਰਖਾ ਰਿਤੁ, ਦੁਪੈਹਰ ਵੇਲੇ ਗਾਵੀ ਜਾਂਦੀ ਹੈ। ਲਲਤ ਅਤੇ ਰਾਮਕਲੀ ਦੇ ਮੇਲ ਤੋਂ ਗੂਜਰੀ ਬਣਦੀ ਹੈ।

ਪਾਸਟਿਕ ਮਤ ਵਿਚ ਇਸ ਦੇ ਨੌਂ ਭੇਦ ਲਿਖੇ ਹਨ :-

੧- ਮਹਾਰਾਸਟ੍ਰ ਗੂਜਰੀ, ੨- ਦਖਣੀ ਗੂਜਰੀ,
੩- ਦ੍ਰਾਵੜੀ ਗੂਜਰੀ, ੪- ਉਤਰਾ ਗੂਜਰੀ,
੫- ਸੌਰਾਸਟ੍ਰ ਗੂਜਰੀ, ੬- ਮੰਗਲ ਗੂਜਰੀ,
੭- ਰਾਮਕਲੀ ਗੂਜਰੀ, ੮- ਬਹੁਲਾ ਗੂਜਰੀ,
੯- ਸਿਆਮ ਗੂਜਰੀ

ਬੁਧ ਪ੍ਰਕਾਸ਼ ਦਰਪਣ ਵਿਚ ਕੇਵਲ ਅੱਠ ਭੇਦ ਕਹੇ ਹਨ, ਨਾਮ ਏਹੀ ਹਨ। ਕੇਵਲ 'ਉਤਰਾ ਗੂਜਰੀ' ਦੀ ਥਾਂ ਤੇ 'ਗੰਧਾਰੀ ਗੁਜਰੀ' ਲਿਖੀ ਹੈ, 'ਮਹਾਰਾਸਟ੍ਰ ਗੂਜਰੀ' ਉਕੀ ਮੰਨੀ ਹੀ ਨਹੀਂ ਅਤੇ ਇਸਤ੍ਰ ਭੀ ਦੀਪਕ ਦੀ ਲਿਖੀ ਹੈ।

ਪ੍ਰੋ. ਤਾਰਾ ਸਿੰਘ ਅਨੁਸਾਰ ਕੁਝ ਲੇਖਕਾਂ ਨੇ ਗੂਜਰੀ ਰਾਗ ਨੂੰ ਕਈ ਉਕਤੀਆਂ ਜੁਗਤੀਆਂ ਦੁਆਰਾ 'ਰਾਗਣੀ' ਸਿੱਧ ਕਰਨ ਦਾ ਯਤਨ ਕੀਤਾ ਹੈ। ਉਨ੍ਹਾਂ ਵਿਚੋ ਕਿਸੇ ਗੂਜਰੀ ਨੂੰ ਦੀਪਕ ਦੇ, ਕਿਸੇ ਨੇ ਭੈਰਵ ਦੇ, ਕਿਸੇ ਨੇ ਮਾਲ ਕੌਸ ਅਤੇ ਕਿਸੇ ਨੇ ਇਸ ਨੂੰ ਪੰਚਮ ਰਾਗ ਦੇ ਲੜ ਲਾਇਆ ਹੈ। ਪਰੰਤੂ ਗੁਰਮਤਿ ਸੰਗੀਤ ਪੱਧਤੀ ਦੇ ਪ੍ਰਮਾਣੀਕ ਅਤੇ ਆਧਾਰ 'ਸ੍ਰੀ ਗੁਰੂ ਗ੍ਰੰਥ ਸਾਹਿਬ' ਵਿਚ ਇਸ ਨੂੰ ਰਾਗ ਗੂਜਰੀ ਆਖ ਕੇ ਨਿਵਾਜਿਆ ਗਿਆ ਹੈ।

ਗੂਜਰੀ ਇਕ ਪੁਰਾਤਨ ਰਾਗ ਹੈ।

ਇਸ ਰਾਗ ਦੇ ਆਰੋਹ ਅਵਰੋਹ ਆਦਿ ਹੋਰ ਜਾਣਕਾਰੀ ਲਈ ਵੇਖੋ 'ਗੁਰਬਾਣੀ ਰਾਗ ਬਿਉਰਾ' ਜੋ ਇਸ ਟੀਕਕਾਰ ਦੀ ਰਚਿਤ ਪੁਸਤਕ 'ਨਿਰਬਾਣ ਕੀਰਤਨੁ' ਵਿਚ ਦਰਜ ਹੈ।



# ੧ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

**ਰਾਗੁ ਗੂਜਰੀ ਮਹਲਾ ੧ ਚਉਪਦੇ ਘਰੁ ੧ ॥ ਤੇਰਾ ਨਾਮੁ ਕਰੀ ਚਨਣਾਠੀਆ,ਜੇ ਮਨੁ ਉਰਸਾ ਹੋਇ॥ ਕਰਣੀ ਕੁੰਗੂ ਜੇ ਰਲੈ, ਘਟ ਅੰਤਰਿ ਪੂਜਾ ਹੋਇ ॥੧॥ ਪੂਜਾ ਕੀਚੈ ਨਾਮੁ ਧਿਆਈਐ, ਬਿਨੁ ਨਾਵੈ ਪੂਜ ਨ ਹੋਇ॥੧॥ਰਹਾਉ॥ ਬਾਹਰਿ ਦੇਵ ਪਖਾਲੀਅਹਿ, ਜੇ ਮਨੁ ਧੋਵੈ ਕੋਇ ॥ ਜੂਠਿ ਲਹੈ ਜੀਉ ਮਾਜੀਐ, ਮੋਖ ਪਇਆਣਾ ਹੋਇ॥੨॥ ਪਸੂ ਮਿਲਹਿ ਚੰਗਿਆਈਆ, ਖੜੁ ਖਾਵਹਿ ਅੰਮ੍ਰਿਤੁ ਦੇਹਿ॥ ਨਾਮ ਵਿਹੂਣੇ ਆਦਮੀ, ਧ੍ਰਿਗੁ ਜੀਵਣ ਕਰਮ ਕਰੇਹਿ॥੩॥ ਨੇੜਾ ਹੈ, ਦੂਰਿ ਨ ਜਾਣਿਅਹੁ, ਨਿਤ ਸਾਰੇ ਸੰਮਾਲੇ॥ ਜੋ ਦੇਵੈ ਸੋ ਖਾਵਣਾ, ਕਹੁ ਨਾਨਕ ਸਾਚਾ ਹੇ॥੪॥੧॥**

## ਉਚਰਾਨ ਸੇਧ

**ਬਿੰਦੀ ਸਹਿਤ :** ਕਰੀਂ, ਨਾਵੈਂ, ਪਖਾਲੀਅਹਿੰ, ਮਾਂਜੀਐ, ਮਿਲਹਿੰ, ਚੰਗਿਆਈਆਂ, ਖਾਵਹਿੰ, ਦੇਹਿੰ, ਕਰੇਹਿੰ।

**ਪਦ ਅਰਥ :** ਚਨਣਾਠੀਆ-ਚੰਦਨ ਦੀ ਲਕੜੀ ਦਾ ਟੁਕੜਾ। ਕਰੀ-ਮੈਂ ਕਰਾਂ, ਬਣਾਵਾਂ। ਉਰਸਾ-ਪੱਥਰ ਦਾ ਗੋਲ ਟੁਕੜਾ ਜਿਸ ਉਤੇ ਚੰਦਨ ਘਸਾਇਆ ਜਾਂਦਾ ਹੈ। ਕਰਣੀ-ਰਹਿਣੀ-ਬਹਿਣੀ, ਆਚਰਣ। ਕੁੰਗੂ-ਕੇਸਰ। ਘਟ-ਹਿਰਦਾ। ਪੂਜ-ਪੂਜਾ। ਬਾਹਰਿ-ਬਾਹਰ ਤੋਂ। ਦੇਵ-(ਪੱਥਰ ਘੜ ਕੇ ਬਣਾਈਆਂ) ਦੇਵ (ਮੂਰਤੀਆਂ)। ਪਖਾਲੀਅਹਿ-ਧੋਤੇ ਜਾਂਦੇ ਹਨ, ਇਸ਼ਨਾਨ ਕਰਾਉਂਦੇ ਹਨ। ਜੂਠਿ-(ਵਿਸ਼ੇ ਵਿਕਾਰਾਂ ਦੀ) ਮੈਲ, ਅਪਵਿਤ੍ਰਤਾ। ਲਹੈ-ਲਹਿ ਜਾਂਦੀ ਹੈ। ਜੀਉ-ਹਿਰਦਾ। ਮੋਖ-ਮੁਕਤੀ। ਪਇਆਣਾ-ਚਲਣਾ। ਖੜੁ-ਘਾਹ-ਪੱਠਾ। ਅੰਮ੍ਰਿਤੁ-ਦੁੱਧ। ਸਾਰੇ-ਸਾਰ, ਖ਼ਬਰ ਲੈ ਰਿਹਾ ਹੈ। ਸੰਮਾਲੇ-ਸੰਭਾਲ ਕਰ ਰਿਹਾ ਹੈ। ਸਾਚਾ-ਸਦਾ ਥਿਰ ਰਹਿਣ ਵਾਲਾ।

**ਅਰਥ :** (ਹੇ ਪ੍ਰਭੂ!) ਜੇ (ਮੇਰਾ) ਮਨ ਉਰਸਾ ਹੋ ਜਾਵੇ (ਭਾਵ ਪੱਥਰ ਵਾਂਗੂ ਟਿੱਕ ਜਾਵੇ ਤਾਂ ਮੈਂ) ਤੇਰਾ ਨਾਮ ਚੰਦਨ ਦੀ ਲਕੜੀ ਬਣਾ ਲਵਾਂ (ਉਸ ਉਤੇ ਮਨ ਨੂੰ ਘਸਾਵਾਂ ਤਾਂ ਜੋ ਮਨ ਨਿਰਮਲ ਹੋ ਜਾਵੇ)। ਜੇ (ਸ੍ਰੇਸ਼ਟ) ਕਰਣੀ ਰੂਪ ਕੇਸਰ (ਨਾਲ) ਰਲ ਜਾਵੇ (ਤਾਂ) ਹਿਰਦੇ ਅੰਦਰ ਹੀ (ਪ੍ਰਭੂ ਦੀ) ਪੂਜਾ ਹੋਣ ਲਗ ਪੈਂਦੀ ਹੈ।੧।

(ਹੇ ਭਾਈ!) ਪੂਜਾ ਕਰੀਏ (ਪਰ ਪਰਮੇਸ਼ਰ ਦਾ) ਨਾਮ ਸਿਮਰੀਏ (ਕਿਉਂਕਿ ਪਰਮੇਸ਼ਰ ਦੇ) ਨਾਮ ਤੋਂ ਬਿਨਾਂ ਪੂਜਾ ਨਹੀਂ ਹੋ ਸਕਦੀ।੧। ਰਹਾਉ।

(ਲੋਕ) ਬਾਹਰ ਤੋਂ ਦੇਵ (ਮੂਰਤੀਆਂ ਨੂੰ) ਧੋਂਦੇ ਹਨ (ਭਾਵ ਇਸ਼ਨਾਨ ਕਰਾਉਂਦੇ ਹਨ ਪਰ ਇਸ ਕਰਮ ਕਾਂਡ ਨੂੰ ਛੱਡ ਕੇ) ਜੇ ਕੋਈ (ਆਪਣਾ) ਮਨ ਧੋ ਲਵੇ (ਤਾਂ ਉਸਦੀ) ਜੂਠ ਉਤਰ ਜਾਵੇਗੀ (ਅਤੇ ਉਹ) ਮੁਕਤੀ (ਦੇ ਮਾਰਗ ਵੱਲ) ਚਲ ਪਵੇਗਾ।੨।

(ਜੋ ਮਨੁੱਖ ਨਾਮ-ਸਿਮਰਨ ਨਹੀਂ ਕਰਦੇ ਉਨ੍ਹਾਂ ਨਾਲੋਂ ਪਸ਼ੂ ਚੰਗੇ ਹਨ ਕਿਉਂਕਿ) ਪਸ਼ੂਆਂ ਤੋਂ ਚੰਗਿਆਈਆਂ ਮਿਲਦੀਆਂ ਹਨ (ਉਹ) ਘਾਹ ਪੱਠਾ ਖਾਂਦੇ ਹਨ (ਪਰ) ਅੰਮ੍ਰਿਤ (ਰੂਪ ਦੁੱਧ) ਦੇਂਦੇ ਹਨ। ਪਰ ਨਾਮ ਤੋਂ ਸਖਣੇ ਮਨੁੱਖਾਂ ਦਾ ਜੀਵਨ ਫਿਟਕਾਰ ਜੋਗ ਹੈ (ਜੋ ਨਾਮ ਵਿਸਾਰ ਕੇ ਅਨੁਚਿਤ) ਕਰਮ ਕਰਦੇ ਹਨ ।੩।

(ਹੇ ਭਾਈ ! ਉਹ ਪ੍ਰਭੂ) ਨੇੜੇ ਹੈ (ਉਸ ਨੂੰ ਆਪਣੇ ਤੋਂ) ਦੂਰ ਨਾ ਸਮਝੋ (ਕਿਉਂਕਿ ਉਹ) ਹਰ ਰੋਜ਼ (ਸਭ ਜੀਵ ਜੰਤੂਆਂ ਦੀ) ਸਾਰ (ਖ਼ਬਰ ਅਤੇ) ਸੰਭਾਲ ਕਰ ਰਿਹਾ ਹੈ। (ਪ੍ਰਭੂ ਜੋ ਖਾਣ ਲਈ) ਦੇਵੇ ਉਹੋ ਹੀ (ਸਭ ਨੇ) ਖਾਣਾ ਹੈ, ਨਾਨਕ ! ਆਖ (ਕਿ ਉਹ ਪ੍ਰਭੂ) ਸਦਾ ਥਿਰ ਰਹਿਣ ਵਾਲਾ ਹੈ ।੪।੧।

## ਅਰਥ ਭੇਦ ਅਤੇ ਨਿਰਣੈ

**ਪਸੂ ਮਿਲਹਿ ਚੰਗਿਆਈਆ, ਖੜੁ ਖਾਵਹਿ, ਅੰਮ੍ਰਿਤੁ ਦੇਹਿ।**

ਇਸ ਪੰਕਤੀ ਦੇ ਪਹਿਲੇ ਅਧੇ ਭਾਗ ਦੇ ਸਮੂਹ ਟੀਕਾਕਾਰਾਂ ਨੇ ਇਕੋ ਜਿਹੇ ਅਰਥ ਕੀਤੇ ਹਨ।

"ਪਸ਼ੂਆਂ ਨੂੰ ਵਡਿਆਈਆਂ ਮਿਲਦੀਆਂ ਹਨ...." ਇਹ ਅਰਥ ਠੀਕ ਨਹੀਂ।

**ਨਿਰਣੈ:** 'ਚੰਗਿਆਈਆ' ਦੇ ਅਰਥ 'ਵਡਿਆਈਆਂ' ਨਹੀਂ। ਕੀ ਪਸ਼ੂਆਂ ਵਿੱਚ ਆਪਣੀਆਂ ਵਡਿਆਈਆਂ ਸੁਣਨ ਦੀ ਸੋਝੀ ਹੈ? ਉੱਤਰ ਨਾਂਹ ਵਿੱਚ ਹੀ ਹੋਵੇਗਾ। ਇਸ ਪੰਕਤੀ ਦਾ ਭਾਵ ਹੈ ਕਿ ਪਸ਼ੂਆਂ ਤੋਂ ਇਹ ਚੰਗਿਆਈਆਂ ਮਿਲਦੀਆਂ ਹਨ ਕਿ ਘਾਹ-ਪੱਠੇ ਖਾ ਕੇ ਅੰਮ੍ਰਿਤ ਦੁੱਧ ਦੇਂਦੇ ਹਨ। ਪਸ਼ੂਆਂ ਵਿੱਚ ਹੋਰ ਵੀ ਗੁਣ ਹਨ:-

੧- ਹਲ ਵਾਹੁਣ ਲਈ ਬੈਲ ਜੋਤੇ ਜਾਂਦੇ ਹਨ।

੨- ਘੋੜੇ ਸਵਾਰੀ ਦਾ ਕੰਮ ਦਿੰਦੇ ਹਨ।

੩- ਵਸਤਾਂ ਦੀ ਢੋਆ-ਢੁਆਈ ਦੇ ਕੰਮ ਆਉਂਦੇ ਹਨ।

ਇਤਾਦਿ ਹੋਰ ਕਈ ਚੰਗਿਆਈਆਂ ਹਨ। ਪਰੰਤੂ ਜੋ ਨਾਮ ਵਿਹੂਣੇ ਮਨੁੱਖ ਹਨ, ਓਹ ਪਸ਼ੂਆਂ ਨਾਲੋਂ ਵੀ ਨਖਿੱਧ ਹਨ, ਉਨ੍ਹਾਂ ਦਾ ਜੀਵਨ ਫਿਟਕਾਰ ਜੋਗ ਹੈ। ਇਸ ਪੰਕਤੀ ਵਿੱਚੋਂ ਇਕੋ ਨੁਕਤਾ ਪਸ਼ੂਆਂ ਤੋਂ ਮਨੁੱਖਾਂ ਨੂੰ ਚੰਗਿਆਈਆਂ ਮਿਲਦੀਆਂ ਹਨ, ਪਸ਼ੂਆਂ ਨੂੰ ਵਡਿਆਈਆਂ ਨਹੀਂ ਮਿਲਦੀਆਂ।

## ਸਾਰੰਸ਼ ਅਤੇ ਸਿਧਾਂਤ

ਆਮ ਲੋਕਾਂ ਦਾ ਸੁਭਾਉ ਹੈ ਕਿ ਉਹ ਬਾਹਰਮੁੱਖੀ ਕਰਮਾਂ ਨੂੰ ਬਹੁਤ ਮਹੱਤਤਾ ਦੇਂਦੇ ਹਨ ਜਿਵੇਂ ਠਾਕੁਰ-ਪੂਜਾ ਲਈ ਸਾਰੀ ਸਮੱਗਰੀ ਇਕੱਠੀ ਕਰਨੀ, ਇਸ਼ਨਾਨ ਆਦਿ ਬਾਹਰਲੀ ਸੁੱਚਮਤਾ ਵੱਲ ਵਧੇਰੇ ਧਿਆਨ ਧਰਨਾ, ਪਰ ਪ੍ਰਭੂ ਦਾ ਨਾਮ-ਸਿਮਰਨ ਵਲੋਂ ਕੋਰੇ ਰਹਿਣਾ। ਗੁਰੂ ਬਾਬਾ ਜੀ ਨੇ ਇਸ ਸ਼ਬਦ ਰਾਹੀਂ ਉਪਦੇਸ਼ ਦਿਤਾ ਹੈ ਕਿ ਨਾਮ-ਸਮਰਨ ਦੁਆਰਾ ਅੰਤਸ਼ਕਰਨ ਸ਼ੁੱਧ ਹੁੰਦਾ ਹੈ, "ਹਿਰਦੇ ਨਾਮੁ ਧਿਆਇਹੁ ॥ ਘਰ ਬੈਠੇ ਗੁਰੂ ਧਿਆਇਹੁ ॥" ਜਿਹੜਾ ਮਨੁੱਖ ਨਾਮ ਨਹੀਂ ਜਪਦਾ ਉਸ ਦਾ ਜਨਮ ਪਸ਼ੂਆਂ ਨਾਲੋਂ ਵੀ ਭੈੜਾ ਤੇ ਫਿਟਕਾਰ ਜੋਗ ਹੈ। ਗੁਰੂ ਬਾਬਾ ਜੀ ਨੇ ਪਸ਼ੂਆਂ ਦੀਆਂ ਚੰਗਿਆਈਆਂ ਨੂੰ ਉਜਾਗਰ ਕਰਕੇ ਨਾਮ ਵਿਹੂਣੇ ਮਨੁੱਖਾਂ ਨੂੰ ਸ਼ਰਮਿੰਦਾ ਕੀਤਾ ਹੈ। ਨਾਲ ਹੀ ਜਗਿਆਸੂਆਂ ਨੂੰ ਖ਼ਬਰਦਾਰ

ਕੀਤਾ ਹੈ, ਕਿ ਪ੍ਰਭੂ ਨੂੰ ਆਪਣੇ ਨਾਲੋਂ ਦੂਰ ਵੱਸਦਾ ਨਾ ਜਾਣੋ ਕਿਉਂਕਿ ਓਹ ਹਰ ਰੋਜ਼ ਜੀਵ ਜੰਤੂਆਂ ਦੀ ਪ੍ਰਤਿਪਾਲਨਾ ਤੇ ਸੰਭਾਲ ਕਰ ਰਿਹਾ ਹੈ।

**ਗੂਜਰੀ ਮਹਲਾ ੧ ॥ ਨਾਭਿ ਕਮਲ ਤੇ ਬ੍ਰਹਮਾ ਉਪਜੇ, ਬੇਦ ਪੜਹਿ ਮੁਖਿ ਕੰਠਿ ਸਵਾਰਿ ॥ ਤਾ ਕੋ ਅੰਤੁ ਨ ਜਾਈ ਲਖਣਾ, ਆਵਤ ਜਾਤ ਰਹੈ ਗੁਬਾਰਿ ॥੧॥ ਪ੍ਰੀਤਮ ! ਕਿਉ ਬਿਸਰਹਿ ਮੇਰੇ ਪ੍ਰਾਣ ਅਧਾਰ ॥ ਜਾ ਕੀ ਭਗਤਿ ਕਰਹਿ ਜਨ ਪੂਰੇ, ਮੁਨਿਜਨ ਸੇਵਹਿ ਗੁਰ ਵੀਚਾਰਿ ॥੧॥ ਰਹਾਉ ॥ ਰਵਿ ਸਸਿ ਦੀਪਕ ਜਾ ਕੇ ਤ੍ਰਿਭਵਣਿ, ਏਕਾ ਜੋਤਿ ਮੁਰਾਰਿ ॥ ਗੁਰਮੁਖਿ ਹੋਇ ਸੁ ਅਹਿਨਿਸਿ ਨਿਰਮਲੁ, ਮਨਮੁਖਿ ਰੈਣਿ ਅੰਧਾਰਿ ॥੨॥ ਸਿਧ ਸਮਾਧਿ ਕਰਹਿ ਨਿਤ ਝਗਰਾ, ਦੁਹੁ ਲੋਚਨ ਕਿਆ ਹੇਰੈ ॥ ਅੰਤਰਿ ਜੋਤਿ ਸਬਦੁ ਧੁਨਿ ਜਾਗੈ, ਸਤਿਗੁਰੁ ਝਗਰੁ ਨਿਬੇਰੈ ॥੩॥ ਸੁਰਿਨਰ ਨਾਥ ਬੇਅੰਤ ਅਜੋਨੀ, ਸਾਚੈ ਮਹਲਿ ਅਪਾਰਾ ॥ ਨਾਨਕ, ਸਹਜਿ ਮਿਲੇ ਜਗ ਜੀਵਨ, ਨਦਰਿ ਕਰਹੁ ਨਿਸਤਾਰਾ ॥੪॥੨॥**

ਉਚਾਰਨ ਸੇਧ

**ਬਿੰਦੀ ਸਹਿਤ** : ਪੜਹਿਂ, ਕਿਉਂ, ਬਿਸਰਹਿਂ, ਕਰਹਿਂ, ਸੇਵਹਿਂ, ਦੁਹੁਂ।

**ਪਦ ਅਰਥ :** ਨਾਭਿ-ਨਾਭੀ (ਧੁੰਨੀ)। ਕਮਲ ਤੇ-ਕਮਲ ਤੋਂ। ਪੜਹਿ-ਪੜ੍ਹਦੇ ਹਨ। ਮੁਖਿ-ਮੂੰਹ ਦੁਆਰਾ। ਕੰਠਿ-ਗਲੇ ਤੋਂ। ਸਵਾਰਿ-ਭਾਵ ਸੁਰ ਲਾ ਕੇ। ਤਾ ਕੋ-ਉਸ (ਪ੍ਰਭੂ) ਦਾ। ਨ ਜਾਈ ਲਖਣਾ-ਨਹੀਂ ਲਖਿਆ (ਲਭਿਆ) ਜਾ ਸਕਦਾ। ਗੁਬਾਰਿ-ਹਨੇਰੇ ਵਿਚ। ਕਿਉ ਬਿਸਰਹਿ-ਕਿਉਂ ਵਿਸਰਦਾ ਹੈਂ ? । ਮੁਨਿ ਜਨ-ਮੁਨੀ ਜਨ। ਸੇਵਹਿ-ਸਿਮਰਦੇ ਹਨ। ਰਵਿ-ਸੂਰਜ। ਸਸਿ-ਚੰਦ੍ਰਮਾ। ਸਮਾਧਿ-ਸਮਾਧੀ ਲਾ ਕੇ। ਦੁਹੁ ਲੋਚਨ-ਦੋਹਾਂ ਅੱਖਾਂ ਨਾਲ। ਕਿਆ ਹੇਰੇ-ਕੀ ਵੇਖ ਸਕਦਾ ਹੈ ? । ਝਗਰ ਨਿਬੇਰੈ-ਝਗੜਾ ਨਿਬੇੜਦਾ (ਮੁੱਕਾ ਦਿੰਦਾ) ਹੈ। ਸੁਰਿ-ਦੇਵਤੇ। ਨਰ-ਮਨੁੱਖ। ਨਾਥ-ਖਸਮ, ਮਾਲਕ। ਸਾਚੈ ਮਹਲਿ-ਸੱਚੇ ਮਹਲਿ (ਸਰੂਪ) ਵਿਚ। ਅਪਾਰਾ-ਹੇ ਪਾਰ ਤੋਂ ਰਹਿਤ ! ਨਿਸਤਾਰਾ-ਪਾਰ ਉਤਾਰਾ।

**ਅਰਥ :** (ਪੌਰਾਣਿਕ ਕਥਾ ਅਨੁਸਾਰ ਵਿਸ਼ਨੂੰ ਭਗਵਾਨ ਦੀ) ਧੁੰਨੀ ਵਿਚ (ਉਗੇ) ਕਮਲ ਤੋਂ ਬ੍ਰਹਮਾ (ਜੀ) ਪੈਦਾ ਹੋਏ (ਜਿਨ੍ਹਾਂ ਦੇ ਰਚੇ ਹੋਏ) ਵੇਦ (ਹੁਣ ਤਕ ਪੰਡਿਤ ਲੋਕ) ਮੂੰਹ ਦੁਆਰਾ ਗਲੇ ਤੋਂ ਸੰਵਾਰ ਕੇ (ਭਾਵ ਸੁਰ ਲਾ ਕੇ ਮਿੱਠੀ ਧੁਨੀ ਨਾਲ) ਪੜ੍ਹਦੇ ਹਨ। (ਪਰ ਬ੍ਰਹਮਾ ਤੋਂ ਭੀ ਉਸ ਪਰਮਾਤਮਾ) ਦਾ ਅੰਤ ਨਹੀਂ ਲਭਿਆ ਜਾ ਸਕਿਆ, (ਉਹ ਕਮਲ ਦੀ ਨਾਲੀ ਵਿਚ ਹੀ ਉਮਰ ਭਰ ਘੁੱਪ) ਹਨੇਰੇ ਵਿੱਚ ਉਪਰ ਹੇਠ ਆਂਦਾ ਜਾਂਦਾ ਰਿਹਾ।੧।

ਹੇ ਮੇਰੇ ਪ੍ਰਾਣਾਂ ਦੇ ਆਸਰੇ ਪ੍ਰੀਤਮ ! (ਤੂੰ ਮੈਨੂੰ) ਕਿਉਂ ਵਿਸਰਦਾ ਹੈਂ ? (ਭਾਵ ਨਾ ਵਿਸਰ)। (ਤੂੰ ਅਜਿਹੀ ਮਹਾਨ ਸ਼ਕਤੀ ਹੈਂ) ਜਿਸ ਦੀ ਭਗਤੀ ਪੂਰਨ ਪੁਰਸ਼ ਕਰਦੇ ਹਨ (ਅਤੇ) ਮੁਨੀ ਲੋਕ (ਆਪੋ ਆਪਣੇ) ਗੁਰੂ ਦੇ ਵੀਚਾਰ ਉਪਦੇਸ਼ ਦੁਆਰਾ (ਤੈਨੂੰ) ਸੇਵਦੇ ਹਨ।੧। ਰਹਾਉ।

(ਹੇ ਭਾਈ !) ਜਿਸ (ਵਾਹਿਗੁਰੂ ਜੀ) ਦੇ (ਬਣਾਏ ਹੋਏ) ਸੂਰਜ ਤੇ ਚੰਨ ਤਿੰਨ ਲੋਕਾਂ ਵਿਚ (ਚਾਨਣ ਕਰ ਰਹੇ ਹਨ, ਉਸ ਜਗਤ ਦੇ ਮਾਲਕ) ਮੁਰਾਰੀ ਦੀ ਇਕੋ ਜੋਤਿ (ਸਭ ਪਾਸੇ ਪ੍ਰਕਾਸ਼ਮਾਨ ਹੈ)।

(ਜੋ ਮਨੁੱਖ) ਗੁਰੂ ਅਨੁਸਾਰੀ ਹੈ ਉਹ ਦਿਨ ਰਾਤ ਪਵਿਤ੍ਰ (ਰਹਿੰਦਾ ਹੈ ਅਤੇ ਜੋ ਆਪਣੇ) ਮਨ ਪਿੱਛੇ ਟੁਰਨ ਵਾਲਾ ਹੈ (ਉਹ ਅਗਿਆਨਤਾ ਦੇ) ਹਨੇਰੇ (ਵਾਲੀ) ਰਾਤ ਵਿਚ (ਮਲੀਨ ਪਿਆ ਰਹਿੰਦਾ ਹੈ) ।੨।

ਸਿੱਧ ਲੋਕ ਸਮਾਧੀਆਂ (ਲਾ ਲਾ ਕੇ ਦਰਸ਼ਨ ਬਾਰੇ) ਹਰ ਰੋਜ਼ (ਆਪਸ ਵਿਚ) ਝਗੜਾ ਕਰਦੇ ਰਹਿੰਦੇ ਹਨ (ਪਰ ਇਹਨਾਂ ਸਥੂਲ) ਦੋ ਅੱਖਾਂ ਨਾਲ (ਜੀਵ) ਕੀ ਵੇਖ ਸਕਦਾ ਹੈ ? (ਭਾਵ ਇਨ੍ਹਾਂ ਅੱਖਾਂ ਨਾਲ ਜੋਤਿ ਨਹੀਂ ਦਿਸਦੀ) । (ਹਰੇਕ ਹਿਰਦੇ ਦੇ) ਅੰਦਰ (ਉਸ ਪਰਮ) ਜੋਤਿ ਦਾ ਵਾਸਾ ਹੈ ਅਤੇ ਉਹ (ਜੋਤਿ ਵਾਹਿਗੁਰੂ) ਸ਼ਬਦ ਦੀ (ਨਿਰੰਤਰ) ਧੁਨੀ ਨਾਲ ਜਾਗਦੀ (ਭਾਵ ਪ੍ਰਗਟ ਹੁੰਦੀ ਹੈ), ਸਤਿਗੁਰੂ ਜੀ (ਆਤਮਿਕ ਗਿਆਨ ਦੁਆਰਾ ਇਸ) ਝਗੜੇ ਨੂੰ ਮੁਕਾਅ ਦਿੰਦੇ ਹਨ ।੩।

ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ) ਹੇ ਦੇਵਤਿਆਂ ਤੇ ਮਨੁੱਖਾਂ ਦੇ ਮਾਲਕ ! ਹੇ ਬੇਅੰਤ ! ਹੇ ਜੂਨਾਂ ਤੋ ਰਹਿਤ ਹਰੀ ! ਹੇ ਸੱਚੇ ਸਰੂਪ ਵਿਚ ਰਹਿਣ ਵਾਲੇ ਪਾਰ ਤੋਂ ਰਹਿਤ (ਪ੍ਰਭੂ!) ਹੇ ਜਗਤ ਦੇ ਜੀਵਨ! ਕਿਰਪਾ ਕਰੋ , (ਮਿਹਰ ਦੀ) ਨਜ਼ਰ ਕਰੋ (ਸਮੂਹ ਜੀਆਂ ਨੂੰ.ਸੰਸਾਰ ਸਾਗਰ ਤੋਂ) ਪਾਰ ਕਰ ਦਿਉ (ਜੀ) ।੪।੨।

## ਅਰਥ ਭੇਦ ਅਤੇ ਨਿਰਣੈ

**ਨਾਭਿ ਕਮਲ ਤੇ ਬ੍ਰਹਮਾ ਉਪਜੇ, ਬੇਦ ਪੜਹਿ ਮੁਖਿ ਕੰਠਿ ਸਵਾਰਿ।**

ਵੱਖ ਵੱਖ ਅਰਥ :-

੧. ਜਿਸ ਕੀ ਨਾਭਿ ਤੇ ਕਮਲ ਹੂਆ ਔਰੁ ਤਿਸ ਕਮਲ ਤੇ ਬ੍ਰਹਮਾ ਜੀ ਉਤਪਤ ਹੁਏ ਔਰ ਸੋ ਬ੍ਰਹਮਾ ਜਿਸ ਹਰੀ ਦਾ ਜਸੁ ਚਾਰੋਂ ਬੇਦੋਂ (ਮੁਖਿ) ਦ੍ਵਾਰੇ (ਕੰਠਿ ਸਵਾਰਿ) ਸੁੰਦਰ ਸੁਰ ਸੇ ਪੜਤਾ ਹੈ। [ਫ.ਸ.

੨. (ਵਿਸ਼ਨੂੰ) ਦੀ ਨਾਭੀ = ਧੁੰਨੀ (ਵਿਚੋਂ ਉਗੇ) ਕਮਲ ਤੋਂ ਬ੍ਰਹਮਾ ਜੀ ਪੈਦਾ ਹੋਏ (ਅਤੇ) ਮੂੰਹ ਤੋਂ ਕੰਠ ਤੋਂ ਸਵਾਰ ਸੰਵਾਰ ਕੇ ਵੇਦ ਪੜਨ ਲਗੇ । [ਸ਼ਿ. ਪੋ.

੩. (ਪੁਰਾਣਾ ਵਿਚ ਕਥਾ ਆਉਂਦੀ ਹੈ ਕਿ ਜਿਸ ਬ੍ਰਹਮਾ ਦੇ ਰਚੇ ਹੋਏ) ਵੇਦ (ਪੰਡਿਤ ਲੋਕ) ਮੂੰਹ ਗਲੇ ਨਾਲ ਮਿੱਠੀ ਸੁਰ ਵਿਚ ਨਿਤ ਪੜ੍ਹਦੇ ਹਨ । [ਦਰਪਣ

**ਨਿਰਣੈ** : ਇਸ ਸ਼ਬਦ ਵਿਚ 'ਬੇਦ ਪੜਹਿ ਮੁਖਿ ਕੰਠ ਸਵਾਰਿ' ਤੋਂ ਬ੍ਰਹਮਾ ਜੀ ਦੇ ਪੜ੍ਹਨ ਦਾ ਭਾਵ ਨਹੀਂ । ਜੇ ਇਉਂ ਹੁੰਦਾ ਤਾਂ 'ਪੜਹਿ' ਦੀ ਥਾਂ ਪਾਠ 'ਪੜੈ' ਹੁੰਦਾ । ਇਹ ਪੰਕਤੀ ਉਸ ਤਰ੍ਹਾਂ ਦੇ ਭਾਵ ਪ੍ਰਗਟ ਕਰਦੀ ਹੈ ਜਿਸ ਤਰ੍ਹਾਂ ਆਸਾ ਕੀ ਵਾਰ ਵਿਚ ਦਰਜ ਹੈ :-

**ਚਾਰੇ ਵੇਦ ਹੋਏ ਸਚਿਆਰ, ਪੜਹਿ ਗੁਣਹਿ ਤਿਨ੍ ਚਾਰ ਵੀਚਾਰ ॥** [ਪੰਨਾ ੪੭੦

ਸੋ ਇਥੇ 'ਪੜਹਿ' ਬਹੁ ਬਚਨੀ ਕਿਰਿਆ ਹੈ ਭਾਵ ਪੰਡਿਤ ਲੋਕ ਵੇਦਾਂ ਨੂੰ ਪੜ੍ਹਦੇ ਤੇ ਵੀਚਾਰਦੇ ਹਨ ।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਦਾ ਅੰਤ ਲੈਣ ਲਈ ਪਾਠ ਪੂਜਾ ਆਦਿ ਕਰਨੀ ਵੱਡੀ ਭੁੱਲ ਹੈ। ਜਤਨ ਇਹ ਹੋਣਾ ਚਾਹੀਦਾ ਹੈ ਕਿ ਪਿਆਰਾ ਪ੍ਰੀਤਮ ਕਿਸੇ ਤਰ੍ਹਾਂ ਭੀ ਹਿਰਦੇ ਚੋਂ ਨਾ ਵਿਸਰੇ। ਸਾਰੇ ਗਿਆਨ ਧਿਆਨ ਤੇ ਇਸ਼ਨਾਨ

ਦਾ ਫਲ ਸਿਮਰਨ ਵਿਚ ਸਮੋਇਆ ਹੁੰਦਾ ਹੈ। ਜਿਹੜੇ ਸਿਧ ਸਾਧਕ ਲੋਕ ਅੱਖਾਂ ਮੀਟ ਕੇ ਸਮਾਧੀਆਂ ਲਾ ਲਾ ਕੇ ਪ੍ਰਭੂ ਦੇ ਦਰਸ਼ਨ ਕਰਨ ਦੀਆਂ ਡੀਂਗਾਂ ਮਾਰਦੇ ਹਨ ਉਨ੍ਹਾਂ ਦੇ ਪਲੇ ਕੁਝ ਨਹੀਂ ਹੁੰਦਾ।

'ਅਖੀ ਤ ਮੀਟਹਿ ਨਾਕ ਪਕੜਹਿ, ਠਗਣ ਕਉ ਸੰਸਾਰ' ਵਾਲੀ ਪੰਕਤੀ ਦਾ ਪਿਛੋਕੜ ਅਜਿਹੇ ਡਿੰਭ ਕਰਮੀਆਂ ਨਾਲ ਹੀ ਜੁੜਦਾ ਹੈ। ਗੁਰੂ ਗੋਬਿੰਦ ਸਿੰਘ ਜੀ ਦੇ ਅੰਮ੍ਰਿਤ ਬਚਨ :-

**ਆਂਖ ਮੂੰਦ ਕੋਊ ਡਿੰਭ ਦਿਖਾਵੈ ॥ ਆਂਧਰ ਕੀ ਪਦਵੀ ਕੈ ਪਾਵੈ ॥**

**ਆਂਖ ਮੂੰਦਿ ਮਗ ਸੂਝ ਨ ਜਾਈ ॥ ਤਾਹਿ ਅਨੰਤ ਮਿਲੈ ਕਿਮ ਭਾਈ ॥[ਦਿਸਮ ਗ੍ਰੰਥ**

ਅਜਿਹੇ ਲੋਕਾਂ ਤੇ ਹੀ ਢੁਕਦੇ ਹਨ। ਗੁਰੂ ਨਾਨਕ ਦਾ ਘਰ 'ਸਹਜ-ਜੀਵਨ' ਦੀ ਜਾਚ ਸਖਾਉਂਦਾ ਹੈ।

ਸਿਧਾਂਤ ਇਹ ਹੈ ਕਿ ਪ੍ਰਭੂ ਦੀ ਨਦਰ ਨਾਲ ਜਗਤ ਤੋਂ ਨਿਸਤਾਰਾ ਹੋਂਦਾ ਹੈ, ਬਾਕੀ ਸਭ ਉਕਤੀਆਂ ਜੁਕਤੀਆਂ ਨਿਰਾਰਥਕ ਹਨ।

## ਰਾਗੁ ਗੂਜਰੀ ਮਹਲਾ ੩ ਘਰੁ ੧

**ੴ ਸਤਿਗੁਰ ਪ੍ਰਸਾਦਿ ॥ ਧ੍ਰਿਗੁ ਇਵੇਹਾ ਜੀਵਣਾ, ਜਿਤੁ ਹਰਿ ਪ੍ਰੀਤਿ ਨ ਪਾਇ ॥ ਜਿਤੁ ਕੰਮਿ ਹਰਿ ਵੀਸਰੈ, ਦੂਜੈ ਲਗੈ ਜਾਇ ॥੧॥ ਐਸਾ ਸਤਿਗੁਰੁ ਸੇਵੀਐ ਮਨਾ, ਜਿਤੁ ਸੇਵਿਐ ਗੋਵਿਦ ਪ੍ਰੀਤਿ ਊਪਜੈ, ਅਵਰ ਵਿਸਰਿ ਸਭ ਜਾਇ ॥ ਹਰਿ ਸੇਤੀ ਚਿਤੁ ਗਹਿ ਰਹੈ, ਜਰਾ ਕਾ ਭਉ ਨ ਹੋਵਈ, ਜੀਵਨ ਪਦਵੀ ਪਾਇ ॥੧॥ ਰਹਾਉ ॥ ਗੋਬਿੰਦ ਪ੍ਰੀਤਿ ਸਿਉ ਇਕੁ ਸਹਜੁ ਉਪਜਿਆ, ਵੇਖੁ ਜੈਸੀ ਭਗਤਿ ਬਨੀ ॥ ਆਪ ਸੇਤੀ ਆਪੁ ਖਾਇਆ, ਤਾ ਮਨੁ ਨਿਰਮਲੁ ਹੋਆ, ਜੋਤੀ ਜੋਤਿ ਸਮਾਈ ॥੨॥ ਬਿਨੁ ਭਾਗਾ, ਐਸਾ ਸਤਿਗੁਰੁ ਨ ਪਾਈਐ, ਜੇ ਲੋਚੈ ਸਭੁ ਕੋਇ ॥ ਕੂੜੈ ਕੀ ਪਾਲਿ ਵਿਚਹੁ ਨਿਕਲੈ, ਤਾ ਸਦਾ ਸੁਖੁ ਹੋਇ ॥੩॥ ਨਾਨਕ, ਐਸੇ ਸਤਿਗੁਰ ਕੀ, ਕਿਆ ਓਹੁ ਸੇਵਕੁ ਸੇਵਾ ਕਰੇ, ਗੁਰ ਆਗੈ ਜੀਉ ਧਰੇਇ ॥ ਸਤਿਗੁਰ ਕਾ ਭਾਣਾ ਚਿਤਿ ਕਰੇ, ਸਤਿਗੁਰੁ ਆਪੇ ਕ੍ਰਿਪਾ ਕਰੇਇ ॥੪॥੧॥੩॥**

### ਉਚਾਰਨ ਸੇਧ

**ਬਿੰਦੀ ਸਹਿਤ** : ਮਨਾਂ, ਸਿਉਂ, ਭਾਗਾਂ, ਵਿਚਹੁਂ, ਤਾਂ।

**ਪਦ ਅਰਥ** : ਧ੍ਰਿਗੁ-ਫਿਟਕਾਰ ਜੋਗ। ਜਿਤੁ ਸੇਵਿਐ-ਜਿਸ ਦੇ ਸੇਵਣ (ਸਿਮਰਨ ਨਾਲ)। ਅਵਰ-ਹੋਰ (ਪ੍ਰੀਤ)। ਸਹਜ-ਰੱਬੀ ਗਿਆਨ। ਉਪਜਿਆ-ਪੈਦਾ ਹੋਇਆ। ਸੇਤੀ-ਨਾਲ। ਆਪੁ-ਆਪਾ ਭਾਵ, ਹਉਮੈ। ਸਮਾਈ-ਸਮਾਈ, ਲੀਨ ਹੋਈ। ਜੇ ਲੋਚੈ-ਜੇ ਚਾਹੇ, ਇੱਛਾ ਕਰੇ। ਪਾਲਿ-ਕੰਧ। ਜੀਉ-ਜਿੰਦ। ਧਰੇਇ-ਰਖਦਾ ਹੈ, ਸਮਰਪਣ ਕਰਦਾ ਹੈ।

**ਅਰਥ** : (ਹੇ ਮੇਰੇ ਮਨ !) ਜਿਸ (ਜੀਵਨ ਵਿਚ) ਹਰੀ ਨਾਲ ਪ੍ਰੀਤ ਦੀ (ਸਾਂਝ) ਨਹੀਂ ਪੈਂਦੀ, ਇਹੋ ਜਿਹਾ ਜੀਵਨ ਫਿਟਕਾਰ ਜੋਗ ਹੈ। ਜਿਸ ਕੰਮ (ਕਰਨ ਦੇ) ਨਾਲ ਹਰੀ ਭੁੱਲ ਜਾਵੇ (ਅਤੇ ਮਨੁੱਖ) ਦੂਜੇ (ਭਾਵ ਮਾਇਆ ਦੇ ਪਿਆਰ ਵਿਚ) ਜਾ ਲੱਗੇ (ਉਹ ਵੀ ਫਿਟਕਾਰ ਜੋਗ ਹੈ)।੧।

ਹੇ ਮਨੁੱਖ ! ਇਹੋ ਜਿਹਾ ਸਤਿਗੁਰੂ (ਸਿਮਰਨਾ) ਚਾਹੀਦਾ ਹੈ ਜਿਸ ਦੇ ਸੇਵਣ (ਸਿਮਰਨ) ਨਾਲ ਪਰਮਾਤਮਾ ਦੀ ਪ੍ਰੀਤ ਪੈਦਾ ਹੋਵੇ (ਅਤੇ ਮਾਇਕ ਪਦਾਰਥਾਂ ਦੀ ਹੋਰ) ਪ੍ਰੀਤਿ ਸਭ ਭੁੱਲ ਜਾਏ। ਹਰੀ ਦੇ ਨਾਲ ਚਿੱਤ ਜੁੜਿਆ ਰਹੇ, ਬੁਢੇਪੇ ਦਾ ਡਰ ਨ ਲਗੇ (ਅਤੇ ਆਤਮਿਕ) ਜੀਵਨ ਦੀ (ਉਚੀ) ਪਦਵੀ ਪ੍ਰਾਪਤ ਹੋ ਜਾਵੇ (ਇਹ ਅਸਲੀ ਜੀਵਨ ਹੈ)।੧। ਰਹਾਉ ।

(ਹੇ ਭਾਈ!) ਗੋਬਿੰਦ ਦੀ ਪ੍ਰੀਤ ਨਾਲ ਇਕ (ਵਿਸ਼ੇਸ਼) ਰੱਬੀ-ਗਿਆਨ ਪੈਦਾ ਹੋਇਆ ਹੈ, ਵੇਖ ਜਿਸ ਤਰ੍ਹਾਂ ਦੀ (ਪ੍ਰੇਮਾ) ਭਗਤੀ ਬਣੀ ਹੈ, (ਉਹ ਆਪ ਹੀ ਦਸਦੀ ਹੈ) । (ਜਦ ਨਿਰਮਲ) ਆਪੇ ਨਾਲ, (ਹੰਕਾਰ) ਵਾਲਾ ਆਪਾ ਖਾਧਾ ਗਿਆ (ਭਾਵ ਮੁੱਕ ਗਿਆ) ਤਾਂ ਮਨ ਪਵਿਤ੍ਰ ਹੋ ਗਿਆ (ਜੀਵ ਦੀ) ਜੋਤਿ (ਪ੍ਰਭੂ ਦੀ) ਜੋਤਿ ਵਿਚ ਸਮਾਅ ਗਈ ।੨।

(ਹੇ ਭਾਈ !) ਜੇ ਹਰ ਕੋਈ (ਇਹ) ਚਾਹਵੇ (ਕਿ ਉਹ ਸਤਿਗੁਰੂ ਨੂੰ ਮਿਲ ਪਏ, ਇਓਂ ਨਹੀਂ ਹੋ ਸਕਦਾ ਕਿਉਂਕਿ) ਭਾਗਾਂ ਤੋਂ ਬਿਨਾ ਇਹੋ ਜਿਹਾ ਸਤਿਗੁਰੂ ਨਹੀਂ ਪਾਇਆ ਜਾਂਦਾ । (ਗੁਰੂ ਦੇ ਮਿਲਣ ਨਾਲ) ਕੂੜ ਦੀ ਕੰਧ (ਮਨ ਵਿਚੋਂ) ਨਿਕਲ ਜਾਵੇ ਤਾਂ ਸਦਾ ਲਈ (ਆਤਮਿਕ) ਸੁੱਖ ਮਿਲ ਜਾਂਦਾ ਹੈ ।੩।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਅਜਿਹੇ ਸਤਿਗੁਰੂ ਦੀ ਉਹ ਸੇਵਕ (ਜਿਸ ਨੂੰ ਗੁਰੂ ਮਿਲ ਪੈਂਦਾ ਹੈ) ਕੀ ਸੇਵਾ ਕਰਦਾ ਹੈ ? (ਭਾਵ ਉਹ ਭੇਟਾ ਵਜੋਂ ਆਪਣੀ) ਜਿੰਦ ਹੀ ਗੁਰੂ ਅੱਗੇ ਅਰਪਨ ਕਰ ਦਿੰਦਾ ਹੈ । (ਉਹ ਸੇਵਕ) ਸਤਿਗੁਰੂ ਦਾ ਭਾਣਾ (ਅਰਥਾਤ ਰੱਬੀ ਹੁਕਮ ਆਪਣੇ) ਚਿੱਤ ਵਿਚ ਟਿਕਾ ਲੈਂਦਾ ਹੈ, (ਫਿਰਿ) ਸਤਿਗੁਰੂ ਆਪ ਹੀ (ਉਸ ਸੇਵਕ ਤੇ) ਕਿਰਪਾ ਕਰਦਾ ਹੈ (ਭਾਵ ਉਸ ਨੂੰ ਭਾਣਾ ਮੰਨਣ ਦਾ ਬਲ ਬਖ਼ਸ਼ ਦੇਂਦਾ ਹੈ) ।੪।੧।੩।

## ਸਾਰੰਸ਼ ਅਤੇ ਸਿਧਾਂਤ

ਜਿਸ ਕੰਮ ਦੇ ਕਰਨ ਨਾਲ ਵਾਹਿਗੁਰੂ ਜੀ ਵਿਸਰ ਜਾਣ ਉਹ ਕੰਮ ਫਿਟਕਾਰ ਜੋਗ ਹੈ । ਗੁਰਬਾਣੀ ਵਿਚ ਅੰਕਿਤ ਹੈ :-

**ਬਿਨੁ ਨਾਵੈ ਕਿਆ ਜੀਵਣਾ, ਫਿਟੁ ਧ੍ਰਿਗੁ ਚਤੁਰਾਈ ॥**
**ਸਤਿਗੁਰ ਸਾਧੁ ਨ ਸੇਵਿਆ, ਹਰਿ ਭਗਤਿ ਨਾ ਭਾਈ ॥** [ਪੰਨਾ ੩੨੨

ਸਿੱਖ ਦੇ ਅੰਦਰ ਮੁੱਢਲਾ ਸੰਕਲਪ ਸਤਿਗੁਰੂ ਦੀ ਸੇਵਾ ਦਾ ਹੋਣਾ ਚਾਹੀਦਾ ਹੈ । ਸੇਵਾ ਤੋਂ ਸਹਜ (ਰੱਬੀ-ਗਿਆਨ) ਭਗਤੀ ਅਤੇ ਪ੍ਰੀਤਿ ਦਾ ਬੂਟਾ ਲਗਦਾ ਹੈ ਜਿਸ ਦੇ ਫਲ ਸਰੂਪ ਕੂੜ ਦਾ ਸੰਗ ਤੇ ਰੰਗ ਵਿਨਾਸ਼ ਹੋ ਕੇ ਨਿਰੰਜਨੀ ਜੋਤਿ ਦਾ ਪ੍ਰਕਾਸ਼ ਹੋ ਜਾਂਦਾ ਹੈ ।

ਤੀਜੇ ਤੇ ਚੌਥੇ ਅੰਕ ਵਿਚ ਸਿਧਾਂਤ ਦੀ ਇਹ ਗੱਲ ਆਖੀ ਹੈ ਕਿ ਸਤਿਗੁਰੂ ਦੇ ਮਿਲਾਪ ਲਈ ਕੇਵਲ ਲੋਚਾ ਰਖਣੀ ਹੀ ਕਾਫ਼ੀ ਨਹੀਂ, ਉਦਮ ਕਰਦਿਆਂ ਸਤਿਗੁਰੂ ਤੋਂ ਨਦਰ ਤੇ ਮਿਹਰ ਦੀ ਮੰਗ ਭੀ ਕਰਨੀ ਚਾਹੀਦੀ ਹੈ। ਕੇਵਲ ਚਿਤਵਨਾ ਕੰਮ ਨਹੀਂ ਸੰਵਾਰ ਸਕਦੀ, ਜਿਵੇਂ ਕਿ ਭਗਤ ਕਬੀਰ ਜੀ ਦੇ ਬਚਨ ਹਨ:-

**ਕਬੀਰ ਜੋ ਮੈ ਚਿਤਵਉ ਨਾ ਕਰੈ, ਕਿਆ ਮੇਰੇ ਚਿਤਵੇ ਹੋਇ ॥**

**ਅਪਨਾ ਚਿਤਵਿਆ ਹਰਿ ਕਰੈ, ਜੋ ਮੇਰੇ ਚਿਤਿ ਨ ਹੋਇ ॥ [ਪੰਨਾ ੧੩੭੬**

ਹਾਂ, ਜੇ ਰੱਬੀ-ਦੀਦਾਰ ਕਰਾਉਣ ਵਾਲੇ ਸਤਿਗੁਰੂ ਦਾ ਮੇਲ ਹੋ ਜਾਵੇ ਤਾਂ ਮਨੁੱਖ ਦਾ ਸਭ ਤੋਂ ਵੱਡਾ ਕਰਤੱਵ ਇਹ ਹੋਵੇ ਕਿ ਉਹ ਸਤਿਗੁਰੂ ਦੀ ਆਗਿਆ ਵਿਚ ਚਲਦਾ ਹੋਇਆ ਇਉਂ ਅਰਦਾਸਿ ਕਰਦਾ ਰਹੇ:-

**ਮਨ ਤਨੁ ਆਗੈ, ਜੀਅੜਾ ਤੁਧੁ ਪਾਸਿ ॥**
**ਜਿਉ ਭਾਵੈ ਤਿਉ ਰਖਹੁ, ਅਰਦਾਸਿ ॥ [ਪੰਨਾ ੧੩੮੫**

**ਗੂਜਰੀ ਮਹਲਾ ੩ ॥ ਹਰਿ ਕੀ ਤੁਮ ਸੇਵਾ ਕਰਹੁ, ਦੂਜੀ ਸੇਵਾ ਕਰਹੁ ਨ ਕੋਇ ਜੀ ॥ ਹਰਿ ਕੀ ਸੇਵਾ ਤੇ ਮਨਹੁ ਚਿੰਦਿਆ ਫਲੁ ਪਾਈਐ, ਦੂਜੀ ਸੇਵਾ ਜਨਮੁ ਬਿਰਥਾ ਜਾਇ ਜੀ ॥੧॥ ਹਰਿ ਮੇਰੀ ਪ੍ਰੀਤਿ, ਰੀਤਿ ਹੈ ਹਰਿ ਮੇਰੀ, ਹਰਿ ਮੇਰੀ ਕਥਾ ਕਹਾਨੀ ਜੀ ॥ ਗੁਰ ਪ੍ਰਸਾਦਿ ਮੇਰਾ ਮਨੁ ਭੀਜੈ, ਏਹਾ ਸੇਵ ਬਨੀ ਜੀਉ ॥੧॥ ਰਹਾਉ ॥ ਹਰਿ ਮੇਰਾ ਸਿਮ੍ਰਿਤਿ ਹਰਿ ਮੇਰਾ ਸਾਸਤ੍ਰ, ਹਰਿ ਮੇਰਾ ਬੰਧਪੁ ਹਰਿ ਮੇਰਾ ਭਾਈ ॥ ਹਰਿ ਕੀ ਮੈ ਭੂਖ ਲਾਗੈ, ਹਰਿ ਨਾਮਿ ਮੇਰਾ ਮਨੁ ਤ੍ਰਿਪਤੈ, ਹਰਿ ਮੇਰਾ ਸਾਕੁ, ਅੰਤਿ ਹੋਇ ਸਖਾਈ ॥੨॥ ਹਰਿ ਬਿਨੁ ਹੋਰ ਰਾਸਿ ਕੂੜੀ ਹੈ, ਚਲਦਿਆ ਨਾਲਿ ਨ ਜਾਈ ॥ ਹਰਿ ਮੇਰਾ ਧਨੁ, ਮੇਰੈ ਸਾਥਿ ਚਾਲੈ, ਜਹਾ ਹਉ ਜਾਉ, ਤਹ ਜਾਈ ॥੩॥ ਸੋ ਝੂਠਾ ਜੋ ਝੂਠੇ ਲਾਗੈ, ਝੂਠੇ ਕਰਮ ਕਮਾਈ ॥ ਕਹੈ ਨਾਨਕੁ ਹਰਿ ਕਾ ਭਾਣਾ ਹੋਆ, ਕਹਣਾ ਕਛੂ ਨ ਜਾਈ ॥੪॥੨॥੪॥**

ਉਚਾਰਨ ਸੇਧ

**ਬਿੰਦੀ ਸਹਿਤ** : ਮਨਹੁਂ, ਮੈਂ, ਚਲਦਿਆਂ, ਜਹਾਂ, ਹਉਂ, ਜਾਉਂ, ਤਾਂ।

**ਪਦ ਅਰਥ** : ਮਨਹੁ ਚਿੰਦਿਆ-ਮਨ ਚੋਂ ਚਿਤਵਿਆ ਹੋਇਆ। ਰੀਤਿ-ਰਹੁਰੀਤਿ-(ਜੀਵਨ) ਮਰਯਾਦਾ। ਭੀਜੈ-ਭਿੱਜ ਜਾਏ। ਬੰਧਪੁ-ਰਿਸ਼ਤੇਦਾਰ। ਨਾਮਿ-ਨਾਮ ਦੁਆਰਾ। ਤ੍ਰਿਪਤੈ-ਰਜਦਾ ਹੈ। ਸਖਾਈ-ਸਾਥੀ। ਰਾਸਿ-ਪੂੰਜੀ। ਭਾਣਾ-ਰਜ਼ਾ।

**ਅਰਥ** : (ਹੇ ਭਾਈ !) ਤੁਸੀਂ (ਕੇਵਲ) ਹਰੀ ਦੀ ਸੇਵਾ ਕਰੋ, ਇਸ ਤੋਂ ਬਿਨਾ ਹੋਰ ਕੋਈ ਸੇਵਾ ਨਾ ਕਰੋ ਜੀ। ਹਰੀ ਦੀ ਸੇਵਾ (ਕਰਨ) ਤੇ ਮਨ ਤੋਂ ਚਿਤਵਿਆ ਫਲ ਪਾ ਲਈਦਾ ਹੈ (ਜਦੋਂ ਕਿ) ਦੂਜੀ (ਕਿਸੇ ਦੇਵੀ ਦੇਵਤੇ ਦੀ) ਸੇਵਾ (ਕਰਨ ਨਾਲ ਮਨੁੱਖਾ) ਜਨਮ ਵਿਅਰਥ ਚਲਾ ਜਾਂਦਾ ਹੈ ਜੀ।੧।

(ਹੇ ਭਾਈ !) ਹਰੀ ਹੀ ਮੇਰੀ ਪ੍ਰੀਤਿ ਹੈ, ਹਰੀ ਹੀ ਮੇਰੀ ਰਹੁ-ਰੀਤੀ (ਜੀਵਨ-ਮਰਯਾਦਾ) ਹੈ, ਹਰੀ ਮੇਰੀ ਕਥਾ (ਅਤੇ) ਹਰੀ (ਹੀ) ਮੇਰੀ ਕਹਾਣੀ (ਭਾਵ ਦਿਲ ਪਰਚਾਵੇ ਦੀ ਵਿਥਿਆ) ਹੈ ਜੀ। (ਮੈਨੂੰ) ਇਹ ਸੇਵਾ ਬੜੀ (ਚੰਗੀ ਲਗਦੀ ਹੈ) ਗੁਰੂ ਦੀ ਕਿਰਪਾ ਨਾਲ ਮੇਰਾ ਮਨ (ਪਰਮਾਤਮਾ ਦੇ ਪ੍ਰੇਮ ਵਿਚ) ਭਿਜਿਆ ਰਹੇ ਜੀ।੧। ਰਹਾਉ।

(ਹੇ ਭਾਈ !) ਮੇਰਾ ਹਰੀ (ਮੇਰੇ ਲਈ) ਸਿੰਮ੍ਰਿਤੀ ਹੈ (ਅਤੇ) ਹਰੀ ਹੀ ਮੇਰਾ ਸ਼ਾਸਤ੍ਰ ਹੈ। ਹਰੀ ਮੇਰਾ ਰਿਸ਼ਤੇਦਾਰ ਹੈ, ਹਰੀ ਹੀ ਮੇਰਾ ਭਾਈ (ਵੀਰ) ਹੈ। ਹਰੀ (ਨਾਮ) ਦੀ ਮੈਨੂੰ ਭੁੱਖ ਲਗਦੀ ਹੈ, ਹਰੀ ਦੇ ਨਾਮ ਨਾਲ ਹੀ ਮੇਰਾ ਮਨ ਰਜਦਾ ਹੈ, ਹਰੀ ਮੇਰਾ ਸਾਕ ਹੈ (ਜੋ)ਅੰਤ ਸਮੇਂ (ਮੇਰਾ) ਸਾਥੀ ਹੋਵੇਗਾ।੨।

(ਹੇ ਭਾਈ !) ਹਰੀ ਤੋਂ ਬਿਨਾਂ ਹੋਰ (ਸਭ ਤਰ੍ਹਾਂ ਦੀ) ਪੂੰਜੀ ਝੂਠੀ ਹੈ (ਕਿਉਂਕਿ ਉਹ ਸੰਸਾਰ ਤੋਂ) ਚਲਦਿਆਂ (ਅੱਗੇ) ਨਾਲ ਨਹੀਂ ਜਾਂਦੀ । ਹਰੀ ਦਾ (ਨਾਮ) ਮੇਰਾ (ਸੱਚਾ) ਧਨੁ ਹੈ (ਜੋ) ਮੇਰੇ ਨਾਲ ਚਲੇਗਾ, ਜਿਥੇ ਮੈਂ ਜਾਵਾਂਗਾ ਉਥੇ (ਮੇਰੇ ਨਾਲ) ਜਾਵੇਗਾ ।੩।

(ਹੇ ਭਾਈ !) ਉਹ (ਮਨੁਖ) ਝੂਠਾ ਹੈ (ਜੋ) ਝੂਠੇ (ਸੰਸਾਰ ਵਿਚ) ਲਗਾ ਰਹਿੰਦਾ ਹੈ (ਅਤੇ) ਕੂੜੇ ਕਰਮ ਕਮਾਉਂਦਾ ਹੈ । ਨਾਨਕ (ਦਾਸ) ਆਖਦਾ ਹੈ (ਕਿ ਜੋ ਕੁਝ ਹੋ ਰਿਹਾ ਹੈ ਸਭ) ਪਰਮਾਤਮਾ ਦਾ ਭਾਣਾ ਹੀ ਹੋ ਰਿਹਾ ਹੈ (ਇਸ ਬਾਰੇ ਹੋਰ) ਕੁਝ ਨਹੀਂ ਆਖਿਆ ਜਾ ਸਕਦਾ ।੪।੨।੪।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਕੇਵਲ ਹਰੀ ਦੀ ਸੇਵਾ ਕਰਨ ਤੇ ਬਲ ਦਿਤਾ ਹੈ । ਹਰੀ ਤੋਂ ਬਿਨਾਂ ਦੂਜੀ ਸੇਵਾ ਕਰਨ ਨਾਲ ਮਨੁੱਖਾ ਜਨਮ ਵਿਅਰਥ ਚਲਾ ਜਾਂਦਾ ਹੈ । 'ਹਰਿ ਮੇਰੀ ਪ੍ਰੀਤਿ ਰੀਤਿ ਹੈ ਹਰਿ ਮੇਰੀ, ਹਰਿ ਮੇਰੀ ਕਥਾ ਕਹਾਨੀ ਜੀ' ਜੇ ਜੀਵਨ ਦਾ ਨਿਸ਼ਾਨਾ ਬਣ ਜਾਵੇ ਤਾਂ ਮਨ ਦੀ ਤ੍ਰਿਪਤੀ ਹੋ ਜਾਂਦੀ ਹੈ ਅਤੇ ਸੰਕਲਪਾਂ ਵਿਕਲਪਾਂ ਤੋਂ ਛੁਟਕਾਰਾ ਹੋ ਜਾਂਦਾ ਹੈ । ਗੁਰੂ ਦੀ ਕਿਰਪਾ ਨਾਲ ਜੇ ਮਨ ਪ੍ਰਭੂ ਪ੍ਰੇਮ ਵਿਚ ਭਿੱਜ ਜਾਵੇ ਤਾਂ ਸਹੀ ਅਰਥਾਂ ਵਿਚ ਇਹੋ ਹੀ ਹਰੀ ਦੀ ਸਫਲ-ਸੇਵਾ ਹੈ ।

**ਗੂਜਰੀ ਮਹਲਾ ੩॥ ਜੁਗ ਮਾਹਿ ਨਾਮੁ ਦੁਲੰਭੁ ਹੈ, ਗੁਰਮੁਖਿ ਪਾਇਆ ਜਾਇ ॥ ਬਿਨੁ ਨਾਵੈ ਮੁਕਤਿ ਨ ਹੋਵਈ , ਵੇਖਹੁ ਕੋ ਵਿਉਪਾਇ ॥੧॥ ਬਲਿਹਾਰੀ ਗੁਰ ਆਪਣੇ, ਸਦ ਬਲਿਹਾਰੈ ਜਾਉ ॥ ਸਤਿਗੁਰ ਮਿਲਿਐ ਹਰਿ ਮਨਿ ਵਸੈ, ਸਹਜੇ ਰਹੈ ਸਮਾਇ ॥੧॥ ਰਹਾਉ ॥ ਜਾਂ ਭਉ ਪਾਏ ਆਪਣਾ, ਬੈਰਾਗੁ ਉਪਜੈ ਮਨਿ ਆਇ ॥ ਬੈਰਾਗੀ ਤੇ ਹਰਿ ਪਾਈਐ, ਹਰਿ ਸਿਉ ਰਹੈ ਸਮਾਇ ॥੨॥ ਸੇਇ ਮੁਕਤ ਜਿ ਮਨੁ ਜਿਣਹਿ, ਫਿਰਿ ਧਾਤੁ ਨ ਲਾਗੈ ਆਇ ॥ ਦਸਵੈ ਦੁਆਰਿ ਰਹਤ ਕਰੇ, ਤ੍ਰਿਭਵਣ ਸੋਝੀ ਪਾਇ ॥੩॥ ਨਾਨਕ, ਗੁਰ ਤੇ ਗੁਰੁ ਹੋਇਆ, ਵੇਖਹੁ ਤਿਸ ਕੀ ਰਜਾਇ ॥ ਇਹੁ ਕਾਰਣੁ ਕਰਤਾ ਕਰੇ, ਜੋਤੀ ਜੋਤਿ ਸਮਾਇ ॥੪॥੩॥੫॥**

## ਉਚਾਰਨ ਸੇਧ

**ਬਿੰਦੀ ਸਹਿਤ :** ਜਾਉਂ, ਜਾਂ, ਸਿਉਂ, ਜਿਣਹਿਂ, ਦਸਵੈਂ ।

**ਪਦ ਅਰਥ :** ਜੁਗ ਮਾਹਿ-(ਇਸ ਕਲਿ) ਜੁਗ ਵਿਚ । ਦੁਲੰਭੁ-ਦੁਰਲੱਭ, ਔਖਾ ਲੱਭਣ ਵਾਲਾ । ਗੁਰਮੁਖਿ-ਗੁਰੂ ਰਾਹੀਂ । ਵਿਉਪਾਇ-ਵਿ-ਵਿਸ਼ੇਸ਼, ਉਪਾਇ, ਯਤਨ=ਵਿਸ਼ੇਸ਼ ਯਤਨ । ਜਾਉ-(ਮੈਂ) ਜਾਂਦਾ ਹਾਂ । ਸਹਜੇ-ਸਹਜ (ਅਵਸਥਾ) ਵਿਚ । ਰਹੈ ਸਮਾਇ-ਲੀਨ ਹੋ ਜਾਂਦਾ ਹੈ । ਜਾਂ-ਜਦੋਂ । ਭਉ-ਡਰ । ਬੈਰਾਗੁ-ਉਪਰਾਮਤਾ?। ਸੇਇ-ਸੇਈ, ਓਹ (ਮਨੁੱਖ)। ਜਿ-ਜਿਹੜੇ । ਜਿਣਹਿ-ਜਿਤਦੇ ਹਨ । ਧਾਤੁ-ਮਾਇਆ ਦੀ ਧਾਵਨਾ, ਦੌੜ ਭੱਜ । ਰਹਤ-ਰਿਹਾਇਸ਼, ਟਿਕਾਣਾ ਤ੍ਰਿਭਵਣ-ਤਿੰਨਾਂ ਭਵਣਾਂ ਦੀ । ਗੁਰ ਤੇ-ਗੁਰੂ ਤੋਂ । ਰਜਾਇ-ਰਜ਼ਾ, ਮਰਜ਼ੀ । ਕਾਰਣੁ-ਸਬਬ ।

**ਅਰਥ** : (ਹੇ ਭਾਈ ! ਇਸ ਕਲਿ) ਜੁਗ ਵਿਚ (ਪਰਮਾਤਮਾ ਦਾ) ਨਾਮ ਲੱਭਣਾ ਔਖਾ ਹੈ, (ਪਰ ਇਹ ਸਤਿ) ਗੁਰੂ ਰਾਹੀਂ (ਸਹਜੇ ਹੀ) ਪ੍ਰਾਪਤ ਹੋ ਜਾਂਦਾ ਹੈ । ਨਾਮ ਤੋਂ ਬਿਨਾ (ਮਾਇਆ ਦੇ ਬੰਧਨਾਂ ਤੋਂ) ਮੁਕਤੀ ਨਹੀਂ ਹੋ ਸਕਦੀ (ਬੇਸ਼ਕ) ਕੋਈ ਵਿਸ਼ੇਸ਼ ਉਪਾਉ (ਕਰ ਕੇ ਵੇਖ ਲਵੇ) ।੧।

(ਹੇ ਭਾਈ ! ਮੈਂ) ਆਪਣੇ ਗੁਰੂ ਤੋਂ ਬਲਿਹਾਰ ਹਾਂ ਤੇ ਸਦਾ ਸਦਕੇ ਜਾਂਦਾ ਹਾਂ । ਸਤਿਗੁਰੂ ਦੇ ਮਿਲਣ ਨਾਲ ਪਰਮਾਤਮਾ ਮਨ ਵਿਚ ਵਸਦਾ ਹੈ ਅਤੇ ਮਨ ਸਹਜ (ਅਵਸਥਾ) ਵਿਚ ਲੀਨ ਹੋਇਆ ਰਹਿੰਦਾ ਹੈ ।੧। ਰਹਾਉ ।

(ਹੇ ਭਾਈ !) ਜਦੋਂ (ਵਾਹਿਗੁਰੂ ਜੀਵ ਅੰਦਰ) ਆਪਣਾ ਡਰ ਪਾਏ (ਤਦ) ਮਨ ਵਿਚ (ਸੁਤੇ ਹੀ) ਵੈਰਾਗ ਉਤਪਨ ਹੁੰਦਾ ਹੈ । ਵੈਰਾਗ (ਮਈ ਅਵਸਥਾ) ਤੋਂ ਹੀ ਪਰਮਾਤਮਾ ਪਾਈਦਾ ਹੈ (ਅਤੇ ਮਨ) ਹਰੀ ਨਾਲ ਇਕ-ਮਿੱਕ ਹੋਇਆ ਰਹਿੰਦਾ ਹੈ ।੨।

(ਹੇ ਭਾਈ !) ਓਹੀ (ਮਨੁੱਖ ਮਾਇਆ ਦੇ ਬੰਧਨਾਂ ਤੋਂ) ਮੁਕਤ ਹਨ ਜਿਹੜੇ ਮਨ ਨੂੰ ਜਿੱਤ ਲੈਂਦੇ ਹਨ, ਫਿਰ (ਉਨ੍ਹਾਂ ਨੂੰ) ਮਾਇਆ ਦੀ ਭੱਜ-ਦੋੜ ਆ ਕੇ ਨਹੀਂ ਲੱਗਦੀ (ਭਾਵ ਮਾਇਆ ਉਨ੍ਹਾਂ ਉਤੇ ਆਪਣਾ ਦਬਾਅ ਨਹੀਂ ਪਾ ਸਕਦੀ) । (ਜਿਹੜਾ ਮਨੁੱਖ) ਦਸਵੇਂ ਦੁਆਰ ਵਿਚ (ਆਪਣਾ) ਟਿਕਾਣਾ ਕਰਦਾ ਹੈ (ਉਹ) ਤਿੰਨ ਭਵਣਾਂ ਦੀ ਸੋਝੀ ਪਾ ਲੈਂਦਾ ਹੈ ।੩।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਲੋਕੋ !) ਉਸ ਹਰੀ ਦੀ ਰਜ਼ਾ ਵੇਖੋ (ਕਿ ਸਿੱਖ) ਗੁਰੂ ਤੋਂ ਗੁਰੂ ਹੋ ਗਿਆ ਹੈ । ਇਹ ਸਬੱਬ ਕਰਤਾ (ਪੁਰਖ ਆਪ ਹੀ ਪੈਦਾ) ਕਰਦਾ ਹੈ (ਅਤੇ ਸਿੱਖ ਦੀ) ਆਤਮਿਕ ਜੋਤਿ (ਪਰਮਾਤਮਾ ਦੀ ਪਰਮ) ਜੋਤਿ ਵਿਚ ਸਮਾਅ ਜਾਂਦੀ ਹੈ ।੪।੩।੫।

### ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਕੇਵਲ ਹਰੀ ਦੀ ਸੇਵਾ ਕਰਨ ਤੇ ਜ਼ੋਰ ਦਿੱਤਾ ਗਿਆ ਹੈ । ਹਰੀ ਤੋਂ ਬਿਨਾਂ ਦੂਜੀ ਸੇਵਾ ਕਰਨ ਨਾਲ ਮਨੁਖਾ ਜਨਮ ਵਿਅਰਥ ਚਲਾ ਜਾਂਦਾ ਹੈ । 'ਹਰਿ ਮੇਰੀ ਪ੍ਰੀਤਿ ਰੀਤਿ ਹੈ ਹਰਿ ਮੇਰੀ, ਹਰਿ ਮੇਰੀ ਕਥਾ ਕਹਾਨੀ ਜੀ' ਜੇ ਜੀਵਨ ਦਾ ਨਿਸ਼ਾਨਾ ਬਣ ਜਾਵੇ ਤਾਂ ਮਨ ਦੀ ਤ੍ਰਿਪਤੀ ਹੋ ਜਾਂਦੀ ਹੈ ਅਤੇ ਸੰਕਲਪਾਂ ਵਿਕਲਪਾਂ ਤੋਂ ਛੁਟਕਾਰਾ ਹੋ ਜਾਂਦਾ ਹੈ । ਗੁਰੂ ਦੀ ਕਿਰਪਾ ਨਾਲ ਜੇ ਮਨ ਪ੍ਰਭੂ ਪ੍ਰੇਮ ਵਿਚ ਭਿੱਜ ਜਾਵੇ ਤਾਂ ਸਹੀ ਅਰਥਾਂ ਵਿਚ ਇਹੋ ਹੀ ਹਰੀ ਦੀ ਸਫਲ-ਸੇਵਾ ਹੈ ਜੋ ਸਾਈਂ ਵਿੱਚ ਅਭੇਦ ਕਰ ਦੇਂਦੀ ਹੈ।

**ਗੂਜਰੀ ਮਹਲਾ ੩ ॥ ਰਾਮ ਰਾਮ ਸਭੁ ਕੋ ਕਹੈ, ਕਹਿਐ ਰਾਮੁ ਨ ਹੋਇ ॥ ਗੁਰ ਪਰਸਾਦੀ ਰਾਮੁ ਮਨਿ ਵਸੈ, ਤਾ ਫਲੁ ਪਾਵੈ ਕੋਇ ॥੧॥ ਅੰਤਰਿ ਗੋਵਿੰਦ ਜਿਸੁ ਲਾਗੀ ਪ੍ਰੀਤਿ ॥ ਹਰਿ ਤਿਸੁ ਕਦੇ ਨ ਵੀਸਰੈ, ਹਰਿ ਹਰਿ ਕਰਹਿ ਸਦਾ ਮਨਿ ਚੀਤਿ ॥੧॥ ਰਹਾਉ ॥ ਹਿਰਦੈ ਜਿਨ੍ ਕੈ ਕਪਟੁ ਵਸੈ, ਬਾਹਰਹੁ ਸੰਤ ਕਹਾਹਿ ॥ ਤ੍ਰਿਸਨਾ ਮੂਲਿ ਨ ਚੁਕਈ, ਅੰਤਿ ਗਏ ਪਛੁਤਾਹਿ ॥੨॥ ਅਨੇਕ ਤੀਰਥ ਜੇ ਜਤਨ ਕਰੈ, ਤਾ ਅੰਤਰ ਕੀ ਹਉਮੈ ਕਦੇ ਨ ਜਾਇ ॥ ਜਿਸੁ ਨਰ ਕੀ ਦੁਬਿਧਾ ਨ ਜਾਇ, ਧਰਮ ਰਾਇ ਤਿਸੁ ਦੇਇ ਸਜਾਇ ॥੩॥ ਕਰਮੁ**

**ਹੋਵੈ ਸੋਈ ਜਨੁ ਪਾਏ, ਗੁਰਮੁਖਿ ਬੂਝੈ ਕੋਈ ॥ ਨਾਨਕ, ਵਿਚਹੁ ਹਉਮੈ ਮਾਰੇ, ਤਾਂ ਹਰਿ ਭੇਟੈ ਸੋਈ ॥੪॥੪॥੬॥**

## ਉਚਾਰਨ ਸੇਧ

**ਬਿੰਦੀ ਸਹਿਤ** : ਕਰਹਿਂ, ਕਹਾਹਿਂ, ਪਛੁਤਾਹਿਂ, ਵਿਚਹੁਂ।

**ਪਦ ਅਰਥ** : ਸਭੁ ਕੋ-ਸਭ ਕੋਈ। ਕਹਿਐ-ਕਹਿਣ ਨਾਲ। ਗੁਰਪਰਸਾਦੀ-ਗੁਰੂ ਦੀ ਕਿਰਪਾ ਨਾਲ। ਕੋਇ-ਕੋਈ। ਅੰਤਰਿ-ਹਿਰਦੇ ਵਿਚ। ਕਰਹਿਂ-ਕਰਦੇ ਹਨ। ਮਨਿ ਚੀਤਿ-ਮਨ ਤੇ ਚਿਤ ਵਿਚ। ਕਪਟੁ-ਧੋਖਾ। ਬਾਹਰਹੁ-ਉਤੋਂ ਉਤੋਂ। ਕਹਾਹਿ-ਕਹਾਉਂਦੇ ਹਨ। ਨ ਚੁਕਈ-ਨਹੀਂ ਮੁਕਦੀ। ਪਛੁਤਾਹਿ-ਪਛਤਾਉਂਦੇ ਹਨ। ਦੁਬਿਧਾ ਦੁਚਿਤਾਪਨ, ਦ੍ਵੈਤ। ਕਰਮੁ-ਬਖਸ਼ਿਸ਼। ਭੇਟੈ-ਮਿਲ ਪੈਂਦਾ ਹੈ।

**ਅਰਥ** : (ਹੇ ਭਾਈ ! ਮੂੰਹ ਜ਼ਬਾਨੀ) ਸਭ ਕੋਈ ਰਾਮ ਰਾਮ ਆਖਦਾ ਹੈ (ਪਰ ਨਿਰਾ ਉਤੋਂ ਉਤੋਂ) ਕਹਿਣ ਨਾਲ ਰਾਮ (ਪ੍ਰਾਪਤ) ਨਹੀਂ ਹੁੰਦਾ। (ਹਾਂ) ਗੁਰੂ ਦੀ ਕਿਰਪਾ ਨਾਲ (ਜਦੋਂ) ਰਾਮ ਮਨ ਵਿਚ ਵਸਦਾ ਹੈ (ਤਦੋਂ ਰਾਮ ਕਹਿਣ ਦਾ) ਕੋਈ ਫਲ ਪਉਂਦਾ ਹੈ।੧।

ਜਿਸ (ਮਨੁੱਖ ਦੇ ਹਿਰਦੇ) ਅੰਦਰ ਗੋਬਿੰਦ ਦੀ ਪ੍ਰੀਤਿ ਲਗ ਜਾਂਦੀ ਹੈ ਉਸ ਨੂੰ ਹਰੀ ਕਦੇ ਭੀ ਨਹੀਂ ਵਿਸਰਦਾ। (ਜਿਹੜੇ ਮਨੁੱਖ ਹਰੀ ਹਰੀ ਦਾ (ਸਿਮਰਨ) ਕਰਦੇ ਹਨ, (ਹਰੀ) ਸਦਾ (ਉਨ੍ਹਾਂ ਦੇ) ਮਨ ਵਿਚ ਤੇ ਚਿਤ ਵਿਚ (ਵਸਿਆ ਰਹਿੰਦਾ ਹੈ)।੧। ਰਹਾਉ।

(ਹੇ ਭਾਈ !) ਜਿਹਨਾਂ ਦੇ ਹਿਰਦੇ ਵਿਚ ਕਪਟ (ਧੋਖਾ) ਵਸਦਾ ਹੈ (ਉਹ) ਬਾਹਰੋਂ (ਭੇਖ ਬਣਾ ਕੇ ਆਪਣੇ ਆਪ ਨੂੰ) ਸੰਤ ਕਹਾਉਂਦੇ ਹਨ, (ਉਨਾਂ ਦੀ ਤ੍ਰਿਸ਼ਨਾ) ਬਿਲਕੁਲ ਨਹੀਂ ਮੁਕਦੀ (ਅਤੇ) ਅੰਤ ਸਮੇਂ (ਭਾਵ ਦੁਨੀਆਂ ਤੋਂ) ਜਾਣ ਲਗਿਆਂ ਪਛਤਾਉਂਦੇ ਹਨ।੨।

(ਹੇ ਭਾਈ !) ਜੇ ਕੋਈ (ਮਨੁੱਖ) ਅਨੇਕ ਤੀਰਥਾਂ ਦੀ (ਯਾਤਰਾ ਕਰਨ ਦਾ) ਜਤਨ ਕਰਦਾ ਰਹੇ ਫਿਰ ਵੀ (ਉਸ ਦੇ) ਅੰਤਰ ਦੀ ਹਉਮੈ (ਰੂਪੀ ਮੈਲ) ਕਦੇ ਦੂਰ ਨਹੀਂ ਹੁੰਦੀ। ਜਿਸ ਮਨੁੱਖ ਦੀ ਦੁਬਿਧਾ ਦੂਰ ਨਹੀਂ ਹੁੰਦੀ, ਧਰਮਰਾਜ ਉਸ (ਮਨੁੱਖ) ਨੂੰ ਸਜ਼ਾ ਦਿੰਦਾ ਹੈ।੩।

(ਹੇ ਭਾਈ ! ਜਿਸ ਮਨੁਖ ਉਤੇ ਵਾਹਿਗੁਰੂ ਦੀ) ਬਖਸ਼ਿਸ਼ ਹੋਵੇ ਉਹ ਸੇਵਕ (ਪਰਮਾਤਮਾ ਦੀ ਪ੍ਰੀਤਿ) ਪਾਉਂਦਾ ਹੈ (ਪਰ ਇਹ ਗਲ) ਕੋਈ (ਵਿਰਲਾ ਮਨੁੱਖ ਹੀ) ਗੁਰੂ ਦੁਆਰਾ ਸਮਝਦਾ ਹੈ। ਨਾਨਕ (ਗੁਰੂ ਜੀ ਫੁਮਾਉਂਦੇ ਹਨ ਕਿ ਜਿਹੜਾ ਮਨੁੱਖ ਆਪਣੇ ਮਨ) ਵਿਚੋਂ ਹਉਮੈ ਨੂੰ ਮਾਰ ਦੇਵੇ ਤਾਂ ਪਰਮਾਤਮਾ ਨੂੰ ਓਹੀ (ਮਨੁੱਖ) ਮਿਲ ਪੈਂਦਾ ਹੈ।੪।੪।੬।

## ਸਾਰੰਸ਼ ਅਤੇ ਸਿਧਾਂਤ

ਜਿਸ ਮਨੁਖ ਦੇ ਮਨ ਉਤੇ 'ਗੋਵਿੰਦ ਪ੍ਰੀਤਿ ਲਗੀ ਅਤਿ ਮੀਠੀ' ਦਾ ਰੰਗ ਚੜ੍ਹ ਗਿਆ ਹੋਵੇ, ਉਸ ਨੂੰ ਗੋਵਿੰਦ ਕਦੇ ਵੀ ਨਹੀਂ ਵਿਸਰਦਾ। ਜਿਹੜੇ ਮਨੁੱਖ ਬਾਹਰਮੁਖੀ ਸੰਤਾਂ ਦਾ ਬਾਣਾ ਪਹਿਨਦੇ ਹਨ, ਮੂੰਹੋਂ ਰਾਮ ਰਾਮ ਕਰਦੇ ਹਨ, ਅੰਦਰੋਂ ਉਨ੍ਹਾਂ ਦਾ ਹਿਰਦਾ ਕਪਟਾ ਵਿਕਾਰਾਂ ਨਾਲ ਭਰਿਆ ਹੁੰਦਾ ਹੈ ਜਿਸ ਕਰਕੇ ਉਨ੍ਹਾਂ ਦੇ ਸਾਰੇ ਜਤਨ ਨਿਸਫਲ ਜਾਂਦੇ ਹਨ। ਹਉਮੈਂ ਰਹਿਤ ਹੋਏ ਬਿਨਾ ਪ੍ਰਭੂ ਦਾ ਮਿਲਾਪ ਨਹੀਂ

ਹੁੰਦਾ। ਕਈ ਲੋਕ ਗਲ ਵਿਚ ਮਾਲਾ, ਹਥ ਵਿਚ ਮਾਲਾ, ਹੋਠ ਵੀ ਹਿਲਾਂਦੇ ਰਹਿੰਦੇ ਹਨ ਪਰ ਉਨ੍ਹਾਂ ਦੇ ਹਿਰਦੇ ਵਿਚ ਨਾਮ ਦੀ ਰਤੀ ਨਹੀਂ ਹੁੰਦੀ, ਇਸ ਲਈ ਓਨ੍ਹਾਂ ਦੀ ਕੀਮਤ ਭੀ ਇਕ ਰਤੀ ਜਿਤਨੀ ਹੁੰਦੀ ਹੈ। ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਪਾਵਨ ਪੰਕਤੀ ਇਸ ਦੀ ਇਉਂ ਪੁਸ਼ਟੀ ਕਰਦੀ ਹੈ :-

**ਸ੍ਰੀ ਭਗਵਾਨ ਕੀ ਭਾਇ ਕਿਰਪਾ ਹੂੰ ਤੇ, ਏਕ ਰਤੀ ਬਿਨ ਏਕ ਰਤੀ ਕੇ ॥**

**ਗੂਜਰੀ ਮਹਲਾ ੩ ॥ ਤਿਸੁ ਜਨ ਸਾਂਤਿ, ਸਦਾ ਮਤਿ ਨਿਹਚਲ, ਜਿਸ ਕਾ ਅਭਿਮਾਨੁ ਗਵਾਏ ॥ ਸੋ ਜਨੁ ਨਿਰਮਲੁ ਜਿ ਗੁਰਮੁਖਿ ਬੁਝੈ, ਹਰਿ ਚਰਣੀ ਚਿਤੁ ਲਾਏ ॥੧॥ ਹਰਿ ਚੇਤਿ, ਅਚੇਤ ਮਨਾ ! ਜੋ ਇਛਹਿ ਸੋ ਫਲੁ ਹੋਈ ॥ ਗੁਰ ਪਰਸਾਦੀ ਹਰਿ ਰਸੁ ਪਾਵਹਿ, ਪੀਵਤ ਰਹਹਿ ਸਦਾ ਸੁਖੁ ਹੋਈ ॥੧॥ ਰਹਾਉ ॥ ਸਤਿਗੁਰੁ ਭੇਟੇ ਤਾ ਪਾਰਸੁ ਹੋਵੈ, ਪਾਰਸੁ ਹੋਇ ਤ ਪੂਜ ਕਰਾਏ ॥ ਜੋ ਉਸੁ ਪੂਜੇ ਸੋ ਫਲੁ ਪਾਏ, ਦੀਖਿਆ ਦੇਵੈ ਸਾਚੁ ਬੁਝਾਏ ॥੨॥ ਵਿਣੁ ਪਾਰਸੈ, ਪੂਜ ਨ ਹੋਵਈ, ਵਿਣੁ ਮਨ ਪਰਚੇ, ਅਵਰਾ ਸਮਝਾਏ ॥ ਗੁਰੂ ਸਦਾਏ ਅਗਿਆਨੀ ਅੰਧਾ, ਕਿਸੁ ਓਹੁ ਮਾਰਗਿ ਪਾਏ ॥੩॥ ਨਾਨਕ, ਵਿਣੁ ਨਦਰੀ ਕਿਛੂ ਨ ਪਾਈਐ, ਜਿਸੁ ਨਦਰਿ ਕਰੇ ਸੋ ਪਾਏ ॥ ਗੁਰ ਪਰਸਾਦੀ ਦੇ ਵਡਿਆਈ, ਅਪਣਾ ਸਬਦੁ ਵਰਤਾਏ ॥੪॥੫॥੭॥**

## ਉਚਾਰਨ ਸੇਧ

**ਬਿੰਦੀ ਸਹਿਤ** : ਇਛਹਿੰ, ਪਾਵਹਿੰ, ਰਹਹਿੰ, ਅਵਰਾਂ।

**ਪਦ ਅਰਥ** : ਨਿਹਚਲ-ਪੱਕੀ, ਅਡੋਲ। ਜਿ-ਜਿਹੜਾ। ਚੇਤਿ-ਚੇਤੇ (ਯਾਦ) ਕਰ। ਅਚੇਤ - ਮਨ-ਹੇ ਗਾਫਲ ਮਨ ! ਜੋ ਇਛਹਿ-ਜੋ (ਵਸਤੂ) ਚਾਹੇਂਗਾ। ਪਾਵਹਿ-ਪਾ ਲਵੇਂਗਾ। ਪੀਵਤ ਰਹਹਿ-ਪੀਂਦਾ ਰਹੇਂਗਾ। ਭੇਟੈ-ਮਿਲੇ। ਪਾਰਸੁ-ਓਹ ਪਥਰ ਜਿਸ ਦੇ ਛੁਹਿਆਂ ਹਰੇਕ ਧਾਤ ਸੋਨਾ ਬਣ ਜਾਂਦੀ ਹੈ। ਪਰਚੇ-ਪਤੀਜੇ। ਅਵਰਾ-ਹੋਰਨਾਂ ਨੂੰ। ਮਾਰਗਿ-ਰਸਤੇ ਉਤੇ। ਨਦਰਿ-(ਮੇਹਰ ਦੀ) ਨਜ਼ਰ। ਸਬਦੁ-ਹੁਕਮ। ਵਰਤਾਏ-ਵੰਡਦਾ ਹੈ।

**ਅਰਥ** : (ਹੇ ਭਾਈ ! ਵਾਹਿਗੁਰੂ) ਜਿਸ (ਮਨੁਖ) ਦਾ ਅਹੰਕਾਰ ਦੂਰ ਕਰ ਦੇਵੇ ਉਸ ਜਨ ਦੀ ਮਤਿ (ਅਕਲ) ਸਦਾ ਟਿਕਾਣੇ ਅਤੇ (ਮਨ ਅੰਦਰ) ਸ਼ਾਂਤੀ (ਬਣੀ ਰਹਿੰਦੀ ਹੈ)। ਉਹ ਸੇਵਕ ਪਵਿਤਰ ਹੈ ਜੋ ਗੁਰੂ ਦੁਆਰਾ (ਇਸ ਭੇਤ ਨੂੰ) ਬੁਝ ਲੈਂਦਾ ਹੈ (ਅਤੇ) ਪਰਮਾਤਮਾ ਦੇ ਚਰਨਾਂ ਵਿਚ (ਆਪਣਾ) ਚਿਤ ਲਾਉਂਦਾ (ਭਾਵ ਜੋੜਦਾ) ਹੈ।੧।

ਹੇ ਗ਼ਾਫ਼ਲ ਮਨ ! (ਤੂੰ) ਹਰੀ ਨੂੰ ਚੇਤੇ ਕਰ, (ਫਿਰ) ਜੋ (ਵਸਤੂ ਤੂੰ) ਚਾਹੇਂਗਾ ਉਸ ਫਲ (ਦੀ ਤੈਨੂੰ ਪ੍ਰਾਪਤੀ) ਹੋ ਜਾਵੇਗੀ। ਗੁਰੂ ਦੀ ਕਿਰਪਾ ਨਾਲ (ਤੂੰ) ਹਰੀ ਦਾ (ਨਾਮ) ਰਸ ਪਾ ਲਵੇਂਗਾ (ਜੇ ਤੂੰ ਇਹ ਰਸ) ਪੀਂਦਾ ਰਹੇਂਗਾ (ਤਾਂ, ਤੈਨੂੰ) ਸਦਾ (ਆਤਮਿਕ) ਸੁਖ (ਪ੍ਰਾਪਤ ਹੋਇਆ ਰਹੇਗਾ)।੧।ਰਹਾਉ।

(ਹੇ ਭਾਈ ! ਜਦੋਂ ਕੋਈ ਮਨੁਖ) ਸਤਿਗੁਰੂ ਨੂੰ ਮਿਲੇ ਤਾਂ (ਉਹ ਗੁਰੂ ਨਾਲ ਮਿਲਕੇ) ਪਾਰਸ ਹੋ ਜਾਂਦਾ ਹੈ (ਜਦੋਂ) ਪਾਰਸ ਬਣ ਜਾਂਦਾ ਹੈ ਤਾਂ (ਉਹ ਆਪਣੀ) ਪੂਜਾ (ਭਾਵ ਆਦਰ) ਕਰਾਉਂਦਾ ਹੈ। ਜੋ

(ਮਨੁੱਖ) ਉਸ (ਪਾਰਸ ਬਣੇ ਮਨੁਖ ਨੂੰ) ਪੂਜੇਗਾ ਤਾਂ ਉਹ (ਵੀ ਆਤਮਿਕ) ਫਲ ਪਾ ਲਏਗਾ (ਕਿਉਂਕਿ ਉਹ ਹੋਰਨਾਂ ਨੂੰ ਗੁਰੂ ਦੀ ਦਿਤੀ ਹੋਈ) ਦੀਖਿਆ(ਸਿਖਿਆ)ਦਿੰਦਾ ਹੈ, ਸੱਚ ਸਰੂਪ ਨੂੰ ਜਣਾ ਦੇਂਦਾ ਹੈ ।੨।

(ਹੇ ਭਾਈ !) ਪਾਰਸ ਬਣੇ ਬਿਨਾ (ਸੰਸਾਰ ਵਿਚ ਕਿਸੇ ਦੀ) ਪੂਜਾ (ਪ੍ਰਤਿਸ਼ਟਾ) ਨਹੀਂ ਹੁੰਦੀ (ਉਹ ਇਸ ਤਰਾਂ ਹੈ ਜਿਵੇਂ ਕੋਈ) ਆਪਣਾ ਮਨ ਪਤੀਜੇ ਬਿਨਾ ਹੋਰਾਂ (ਦੂਜਿਆਂ) ਨੂੰ ਸਮਝਾਉਂਦਾ ਹੋਵੇ । (ਜਿਹੜਾ ਮਨੁਖ ਆਪ) ਅਗਿਆਨੀ (ਅਤੇ ਮੋਹ ਵਿਚ) ਅੰਨ੍ਹਾ (ਹੋਇਆ ਆਪਣੇ ਆਪ ਨੂੰ) ਗੁਰੂ ਸਦਾਉਂਦਾ ਹੈ, ਉਹ (ਕਿਵੇਂ) ਕਿਸੇ ਨੂੰ (ਜੀਵਨ ਦੇ ਸਹੀ) ਰਸਤੇ ਉਤੇ ਪਾਏਗਾ? (ਭਾਵ ਨਹੀਂ ਪਾ ਸਕੇਗਾ) ।੩।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਪਰਮਾਤਮਾ ਦੀ (ਮਿਹਰ ਦੀ) ਨਜ਼ਰ ਤੋਂ ਬਿਨਾਂ ਕੁਝ ਭੀ ਪ੍ਰਾਪਤ ਨਹੀਂ ਹੁੰਦਾ ਜਿਸ (ਮਨੁੱਖ ਉਤੇ ਹਰੀ) ਮਿਹਰ ਦੀ ਨਜ਼ਰ ਕਰਦਾ ਹੈ (ਉਹ ਨਾਮ ਫਲ) ਪ੍ਰਾਪਤ ਕਰ ਲੈਂਦਾ ਹੈ । ਗੁਰੂ ਦੀ ਕਿਰਪਾ ਦੁਆਰਾ ਪ੍ਰਭੂ ਉਸ ਨੂੰ ਵਡਿਆਈ ਦਿੰਦਾ ਹੈ (ਅਤੇ ਇਸ ਤਰ੍ਹਾਂ ਓਹ ਪ੍ਰਭੂ) ਆਪਣਾ (ਹੁਕਮ) ਵਰਤਾਉਂਦਾ ਹੈ ।੪।੫।੭।

## ਸਾਰੰਸ਼ ਅਤੇ ਸਿਧਾਂਤ

ਨਾਮ ਜਪਣ ਨਾਲ ਹੰਕਾਰ ਦੂਰ ਹੁੰਦਾ ਹੈ । ਹੰਕਾਰ ਦੂਰ ਹੋਏ ਬਿਨਾ ਨਾ ਮਨ ਨਿਰਮਲ ਹੁੰਦਾ ਹੈ ਅਤੇ ਨਾ ਹੀ ਹਿਰਦੇ ਵਿਚ ਨਾਮ ਦੀ ਸੁਗੰਧੀ ਟਿਕਦੀ ਹੈ । ਪਾਰਸ ਦੀ ਛੋਹ ਧਾਤ ਨੂੰ ਸੋਨਾ ਬਣਾ ਦਿੰਦੀ ਹੈ ਪਰ ਪਾਰਸ ਨਹੀਂ ਬਣਾ ਸਕਦੀ । ਪ੍ਰੰਤੂ ਗੁਰੂ ਪਾਰਸ ਅਜਿਹੀ ਕਲਾ ਦਾ ਮਾਲਕ ਹੈ ਜੋ ਦੂਜੇ ਨੂੰ ਆਪਣੇ ਵਰਗਾ ਪਾਰਸ ਹੀ ਬਣਾ ਦਿੰਦਾ ਹੈ :-

**ਪਾਰਸਿ ਪਰਸਿਐ ਪਾਰਸੁ ਹੋਏ, ਜਾ ਤੇਰੈ ਮਨਿ ਭਾਣੈ ॥** [ਪੰਨਾ ੬੮੯

ਗੁਰਦੇਵ ਪਿਤਾ ਜੀ ਦੇ ਅੰਮ੍ਰਿਤ ਬਚਨ ਹਨ : 'ਜਿਨ ਕਉ ਮਨ ਕੀ ਪਰਤੀਤਿ ਨਾਹੀ, ਨਾਨਕ ਸੇ ਕਿਆ ਕਥਹਿ ਗਿਆਨੈ (ਪੰ. ੬੪੭), ਜਿਸ ਮਨੁਖ ਦਾ ਆਪਣਾ ਮਨ ਨਾ ਪੀਤਜਿਆ ਹੋਵੇ ਉਸ ਦਾ ਗੁਰੂ ਬਣ ਕੇ ਹੋਰਨਾਂ ਨੂੰ ਉਪਦੇਸ਼ ਦੇਣਾ ਵਿਅਰਥ ਹੈ । ਇਉਂ ਜਾਣੋ ਕਿ ਉਹ ਅੰਧ-ਅਗਿਆਨੀ ਹੈ । ਸਿਧਾਂਤ ਇਹ ਹੈ ਕਿ ਗੁਰੂ ਦੀ ਨਦਰ ਨਾਲ ਨਾਮ-ਰੱਸ ਪੀਂਦਿਆਂ ਸਿਖ ਨੂੰ ਸਦੀਵੀ ਸੁਖ ਪ੍ਰਾਪਤ ਹੋ ਜਾਂਦਾ ਹੈ ।

**ਗੂਜਰੀ ਮਹਲਾ ੩ ਪੰਚਪਦੇ ॥ ਨਾ ਕਾਸੀ ਮਤਿ ਊਪਜੈ ਨਾ ਕਾਸੀ ਮਤਿ ਜਾਇ ॥ ਸਤਿਗੁਰ ਮਿਲਿਐ ਮਤਿ ਊਪਜੈ, ਤਾ ਇਹ ਸੋਝੀ ਪਾਇ॥੧॥ ਹਰਿ ਕਥਾ ਤੂੰ ਸੁਣਿ ਰੇ ਮਨ! ਸਬਦੁ ਮੰਨਿ ਵਸਾਇ॥ ਇਹ ਮਤਿ ਤੇਰੀ ਥਿਰੁ ਰਹੈ, ਤਾਂ ਭਰਮੁ ਵਿਚਹੁ ਜਾਇ॥੧॥ਰਹਾਉ ॥ ਹਰਿ ਚਰਣ ਰਿਦੈ ਵਸਾਇ ਤੂ, ਕਿਲਵਿਖ ਹੋਵਹਿ ਨਾਸੁ॥ ਪੰਚਭੂਆਤਮਾ ਵਸਿ ਕਰਹਿ, ਤਾਂ ਤੀਰਥ ਕਰਹਿ ਨਿਵਾਸੁ॥੨॥ ਮਨਮੁਖਿ ਇਹੁ ਮਨੁ ਮੁਗਧੁ ਹੈ, ਸੋਝੀ ਕਿਛੁ ਨ ਪਾਇ॥ ਹਰਿ ਕਾ ਨਾਮੁ ਨ ਬੁਝਈ, ਅੰਤਿ ਗਇਆ ਪਛੁਤਾਇ॥੩॥ ਇਹੁ ਮਨੁ ਕਾਸੀ ਸਭਿ ਤੀਰਥ ਸਿਮ੍ਰਿਤਿ, ਸਤਿਗੁਰਿ ਦੀਆ ਬੁਝਾਇ॥ ਅਠਸਠਿ ਤੀਰਥ ਤਿਸੁ ਸੰਗਿ ਰਹਹਿ, ਜਿਨ ਹਰਿ ਹਿਰਦੈ ਰਹਿਆ ਸਮਾਇ ॥ ੪ ॥ ਨਾਨਕ, ਸਤਿਗੁਰ ਮਿਲਿਐ ਹੁਕਮੁ ਬੁਝਿਆ, ਏਕੁ**

**ਵਸਿਆ ਮਨਿ ਆਇ ॥ ਜੋ ਤੁਧੁ ਭਾਵੈ ਸਭੁ ਸਚੁ ਹੈ, ਸਚੇ ਰਹੈ ਸਮਾਇ ॥੫॥੬॥੮॥**

## ਉਚਾਰਨ ਸੇਧ

**ਬਿੰਦੀ ਸਹਿਤ** : ਤਾਂ, ਵਿਚਹੁੰ, ਰਹਹਿੰ ਕਰਹਿੰ, ਹੋਵਹਿੰ,

**ਪਦ ਅਰਥ**: ਕਾਸੀ-ਬਨਾਰਸ। ਊਪਜੈ-ਪੈਦਾ ਹੁੰਦੀ ਹੈ। ਮੰਨਿ-ਮਨ ਵਿਚ। ਥਿਰੁ-ਪੱਕੀ, ਅਡੋਲ। ਕਿਲਵਿਖ-ਪਾਪ। ਪੰਚਭੂਆਤਮਾ-ਪੰਜਾਂ ਤਤਾਂ ਦੀ ਸੂਖਮ ਅੰਸ਼ ਤੋਂ ਬਣਿਆ ਅੰਤਹਕਰਣ। ਵਸਿ-ਵਸ (ਕਾਬੂ) ਵਿਚ। ਮੁਗਧੁ-ਮੂਰਖ। ਨ ਬੁਝਈ-ਨਹੀਂ ਸਮਝਦਾ। ਸਤਿਗੁਰਿ-ਸਤਿਗੁਰੂ ਨੇ। ਅਠਸਠਿ-ਅਠਾਹਠ (ਤੀਰਥ)। ਰਹਹਿ-ਰਹਿੰਦੇ ਹਨ।

**ਅਰਥ** :(ਹੇ ਭਾਈ !) ਨਾ ਕਾਸ਼ੀ (ਆਦਿਕ ਤੀਰਥਾਂ ਤੇ ਟਿਕਾਣਾ ਕੀਤਿਆਂ ਨਿਰਮਲ) ਮਤਿ ਪੈਦਾ ਹੁੰਦੀ ਹੈ, ਨਾ ਹੀ ਕਾਸ਼ੀ (ਤੇ ਨਾਹ ਗਿਆ ਨਿਰਮਲ) ਮਤਿ (ਚਲੀ) ਜਾਂਦੀ ਹੈ। (ਅਸਲ ਵਿਚ) ਸਤਿਗੁਰੂ ਦੇ ਮਿਲਿਆਂ ਹੀ (ਨਿਰਮਲ) ਮਤਿ ਪੈਦਾ ਹੁੰਦੀ ਹੈ, ਤਾਂ ਇਹ ਸਮਝ ਪ੍ਰਾਪਤ ਹੁੰਦੀ ਹੈ (ਕਿ ਅਸਲੀਅਤ ਕੀ ਹੈ?) ।੧।

ਹੇ (ਮੇਰੇ) ਮਨ ! ਤੂੰ ਹਰੀ ਦੀ ਕਥਾ ਸੁਣ, (ਗੁਰੂ ਦਾ) ਸ਼ਬਦ ਮਨ ਵਿਚ ਵਸਾ, (ਜਦੋਂ ਤੇਰੇ) ਵਿਚੋਂ ਭਰਮ ਚਲਾ ਜਾਏਗਾ ਤੇਰੀ ਇਹ ਮਤਿ ਪੱਕੀ ਟਿੱਕੀ ਰਹੇਗੀ ।੪। ਰਹਾਉ।

(ਹੇ ਭਾਈ !) (ਤੂੰ) ਹਰੀ ਦੇ ਚਰਨ (ਆਪਣੇ) ਹਿਰਦੇ ਵਿਚ ਵਸਾ (ਫਿਰ ਤੇਰੇ ਸਾਰੇ) ਪਾਪ ਨਾਸ਼ ਹੋ ਜਾਣਗੇ। (ਜਦੋਂ) ਪੰਜਾਂ ਤੱਤਾਂ (ਤੋਂ ਜਨਮੇ ਮਨ ਨੂੰ ਆਪਣੇ) ਵਸ ਵਿਚ ਕਰ ਲਏਂਗਾ (ਤਾਂ ਸੁਤੇ ਹੀ ਤੂੰ ਨਾਮ ਰੂਪੀ) ਤੀਰਥ ਤੇ ਨਿਵਾਸ ਕਰ ਲਵੇਂਗਾ ।੨।

(ਹੇ ਭਾਈ !) ਮਨਮੁਖ ਦਾ ਇਹ ਮਨ ਮੂਰਖ ਹੈ (ਉਸ ਨੂੰ ਆਪਣੇ ਜੀਵਨ ਦੀ) ਰਤੀ-ਭਰ ਸੋਝੀ ਨਹੀਂ ਆ ਸਕਦੀ। (ਉਹ) ਹਰੀ ਦਾ ਨਾਮ ਨਹੀਂ ਸਮਝਦਾ (ਭਾਵ ਉਸ ਨੂੰ ਕਦਰ ਨਹੀਂ ਹੁੰਦੀ, ਇਸੇ ਕਾਰਨ ਉਹ) ਅੰਤ ਨੂੰ ਪਸਚਾਤਾਪ ਕਰਕੇ (ਜਗਤ ਤੋਂ) ਚਲਾ ਜਾਂਦਾ ਹੈ (ਭਾਵ ਮਰ ਜਾਂਦਾ ਹੈ) ।੩।

(ਹੇ ਭਾਈ ! ਜਿਸ ਮਨੁੱਖ ਨੂੰ) ਸਤਿਗੁਰੂ ਨੇ ਬੁਝਾ ਦਿਤਾ ਹੈ ਕਿ ਇਹ ਮਨ ਹੀ ਕਾਸ਼ੀ ਹੈ, (ਇਹ ਮਨ ਹੀ) ਸਾਰੇ ਤੀਰਥਾਂ ਦਾ, (ਸਾਰੀਆਂ) ਸਿੰਮ੍ਰਿਤੀਆਂ ਦਾ, (ਸਮੂਹ ਹੈ)। ਜਿਨ੍ਹਾਂ ਦੇ ਹਿਰਦਿਆਂ ਵਿਚ ਹਰੀ ਸਮਾਇਆ ਰਹਿੰਦਾ ਹੈ, ਅਠਾਹਠ ਤੀਰਥ ਉਸ/ਉਨ੍ਹਾਂ ਦੇ ਨਾਲ ਹੀ ਰਹਿੰਦੇ (ਵਸਦੇ) ਹਨ। (ਭਾਵ ਉਨ੍ਹਾਂ ਦੀ ਜੀਵਨ ਦਸ਼ਾ ਇਹੋ ਜਿਹੀ ਹੋ ਜਾਂਦੀ ਹੈ) ।੪।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸਤਿਗੁਰੂ ਦੇ ਮਿਲਿਆਂ (ਉਸ ਪਰਮਾਤਮਾ ਦਾ) ਹੁਕਮ ਬੁਝਿਆ ਜਾਂਦਾ ਹੈ (ਇਸ ਤਰ੍ਹਾਂ) ਇਕ (ਪਰਮਾਤਮਾ) ਮਨ ਵਿਚ ਆ ਕੇ ਵਸ ਜਾਂਦਾ ਹੈ। (ਫਿਰ ਜੀਵ ਆਖਦਾ ਹੈ ਕਿ ਹੇ ਪ੍ਰਭੂ !) ਜੋ ਕੁਝ ਤੈਨੂੰ ਭਾਉਂਦਾ ਹੈ (ਉਹ) ਸਭ ਸੱਚ ਰੂਪ ਹੈ (ਅਤੇ ਉਸ ਜੀਵ ਦਾ ਮਨ ਸਦਾ) ਥਿਰ ਰਹਿਣ ਵਾਲੇ ਪ੍ਰਭੂ ਵਿਚ ਸਮਾਇਆ ਰਹਿੰਦਾ ਹੈ ।੫।੬।੮।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਮਨ ਨੂੰ ਹਰੀ-ਕਥਾ ਸੁਣਨ ਦਾ ਆਦੇਸ਼ ਦਿੱਤਾ ਹੈ ਕਿਉਂਕਿ ''ਕਥਾ ਸੁਨਤ

ਮਲੁ ਸਗਲੀ ਖੋਵੈ" ॥ (ਪੰ. ੧੭੮) ਦੇ ਪਾਵਨ ਉਪਦੇਸ਼ ਸਾਡੀ ਜੀਵਨ ਅਗਵਾਈ ਲਈ ਮੌਜੂਦ ਹਨ। ਨਿਰਮਲ ਮਨ ਵਿਚ ਹਰੀ ਦਾ ਵਾਸਾ ਹੁੰਦਾ ਹੈ। ਇਸ ਤੱਥ ਨੂੰ ਸਨਮੁਖ ਰਖਦੇ ਹੋਏ ਸਤਿਗੁਰੂ ਜੀ ਨੇ ਇਹ ਗਿਆਨ ਦ੍ਰਿੜ ਕਰਵਾਇਆ ਹੈ ਕਿ ਇਹ ਮਨ ਹੀ ਸਾਰੀਆਂ ਸਿਮ੍ਰਤੀਆਂ ਕਾਸ਼ੀ ਅਤੇ ਸਾਰੇ ਤੀਰਥਾਂ ਦਾ ਪ੍ਰਤੀਕ ਹੈ। ਜਦੋਂ ਮਨ ਸ਼ੁੱਧ ਹੋ ਜਾਂਦਾ ਹੈ, ਇਸ ਨੂੰ ਕਾਸ਼ੀ ਆਦਿ ਤੀਰਥਾਂ ਤੋਂ ਉਪਦੇਸ਼ ਲੈਣ ਜਾਂ ਅਠਾਹਠ ਤੀਰਥਾਂ ਉਤੇ ਇਸ਼ਨਾਨ ਕਰਨ ਦੀ ਲੋੜ ਨਹੀਂ ਰਹਿੰਦੀ। ਉਜਲ ਮਤਿ ਨਾ ਤੀਰਥਾਂ ਉਤੇ ਵਸਿਆਂ ਮਿਲਦੀ ਹੈ ਨਾ ਹੀ ਕਾਸ਼ੀ ਜਾ ਕੇ ਪੰਡਤਾਂ ਤੋਂ ਵਿਦਿਆ ਪੜ੍ਹਨ ਨਾਲ ਲੱਭਦੀ ਹੈ। ਇਸ ਦੀ ਪ੍ਰਾਪਤੀ ਦਾ ਇਕੋ ਇਕ ਸਾਧਨ ਹੈ ਸਤਿਸੰਗਤ ਵਿਚ ਪ੍ਰੇਮ ਨਾਲ ਹਰੀ-ਨਾਮ ਦੀ ਕਥਾ ਸੁਣੀ ਜਾਏ, ਫਿਰ 'ਅਠਸਠਿ ਤੀਰਥ ਤਿਸੁ ਸੰਗ ਰਹਹਿ' ਵਾਲਾ ਵਰਤਾਰਾ ਸੁੱਤੇ ਹੀ ਵਰਤ ਜਾਂਦਾ ਹੈ।

**ਗੂਜਰੀ ਮਹਲਾ ੩ ਤੀਜਾ ॥ ਏਕੋ ਨਾਮੁ ਨਿਧਾਨੁ, ਪੰਡਿਤ ! ਸੁਣਿ ਸਿਖੁ ਸਚੁ ਸੋਈ ॥ ਦੂਜੈ ਭਾਇ ਜੇਤਾ ਪੜਹਿ, ਪੜਤ ਗੁਣਤ ਸਦਾ ਦੁਖੁ ਹੋਈ ॥੧॥ ਹਰਿ ਚਰਣੀ ਤੂੰ ਲਾਗਿ ਰਹੁ, ਗੁਰ ਸਬਦਿ ਸੋਝੀ ਹੋਈ ॥ ਹਰਿ ਰਸੁ ਰਸਨਾ ਚਾਖੁ ਤੂੰ, ਤਾਂ ਮਨੁ ਨਿਰਮਲੁ ਹੋਈ ॥੧॥ ਰਹਾਉ ॥ ਸਤਿਗੁਰ ਮਿਲਿਐ ਮਨੁ ਸੰਤੋਖੀਐ, ਤਾ ਫਿਰਿ ਤ੍ਰਿਸਨਾ ਭੂਖ ਨ ਹੋਇ ॥ ਨਾਮੁ ਨਿਧਾਨੁ ਪਾਇਆ, ਪਰ ਘਰਿ ਜਾਇ ਨ ਕੋਇ ॥੨॥ ਕਥਨੀ ਬਦਨੀ ਜੇ ਕਰੇ, ਮਨਮੁਖਿ ਬੂਝ ਨ ਹੋਇ ॥ ਗੁਰਮਤੀ ਘਟਿ ਚਾਨਣਾ, ਹਰਿਨਾਮੁ ਪਾਵੈ ਸੋਇ ॥੩॥ ਸੁਣਿ ਸਾਸਤ੍ਰ ਤੂੰ ਨ ਬੁਝਹੀ, ਤਾ ਫਿਰਹਿ ਬਾਰੋ ਬਾਰ ॥ ਸੋ ਮੂਰਖੁ ਜੋ ਆਪੁ ਨ ਪਛਾਣਈ, ਸਚਿ ਨ ਧਰੇ ਪਿਆਰੁ ॥੪॥ ਸਚੈ ਜਗਤੁ ਡਹਕਾਇਆ, ਕਹਣਾ ਕਛੂ ਨ ਜਾਇ ॥ ਨਾਨਕ, ਜੋ ਤਿਸੁ ਭਾਵੈ ਸੋ ਕਰੇ, ਜਿਉ ਤਿਸ ਕੀ ਰਜਾਇ ॥੫॥੭॥੯॥**

## ਉਚਾਰਨ ਸੇਧ

**ਬਿੰਦੀ ਸਹਿਤ :** ਪੜਹਿੰ, ਸੁਝਹੀ, ਜਿਉਂ।

**ਪਦ ਅਰਥ :** ਨਿਧਾਨੁ-ਖਜ਼ਾਨਾ। ਸਿਖੁ-ਸਿਖਣਾ ਕਰ। ਦੂਜੈ ਭਾਇ-ਦੂਜੇ (ਮਾਇਆ ਦੇ) ਪਿਆਰ ਵਿਚ। ਪੜਹਿ-(ਤੂੰ) ਪੜ੍ਹਦਾ ਹੈਂ। ਪੜਤ-ਪੜ੍ਹਦਿਆਂ। ਗੁਣਤ-ਗੁੜਦਿਆਂ। ਨਿਰਮਲੁ-ਪਵਿੱਤਰ। ਮਿਲਿਐ-ਮਿਲਣ ਨਾਲ। ਸੰਤੋਖੀਐ-ਤ੍ਰਿਪਤ ਹੋ ਜਾਂਦਾ ਹੈ। ਪਰ ਘਰਿ-ਪਰਾਏ ਘਰ ਵਿਚ। ਕਥਨੀ ਬਦਨੀ-ਮੂੰਹ ਜ਼ਬਾਨੀ ਗੱਲਾਂ। ਘਟਿ-ਹਿਰਦੇ ਵਿਚ। ਨ ਬੁਝਹੀ-(ਤੂੰ) ਨਹੀਂ ਸਮਝਦਾ ਹੈਂ। ਫਿਰਹਿ-ਫਿਰਦਾ ਹੈਂ। ਬਾਰੋ ਬਾਰ-ਦਰ ਦਰ ਤੇ। ਆਪੁ-ਆਪਣੇ ਆਪ (ਨਿਜ ਸਰੂਪ ਨੂੰ)। ਸਚਿ-ਸੱਚ ਵਿਚ। ਸਚੈ-ਸੱਚੇ (ਪ੍ਰਭੂ) ਨੇ। ਡਹਕਾਇਆ-ਭੁੱਲਾਇਆ, ਭਰਮ ਵਿਚ ਪਾਇਆ।

**ਅਰਥ :** ਹੇ ਪੰਡਿਤ ! ਇਕ ਨਾਮ ਰੂਪੀ ਖਜ਼ਾਨਾ ਹੈ (ਤੂੰ) ਓਹ (ਨਾਮ) ਸੁਣ, (ਨਾਮ ਦਾ ਜਾਪ ਕਰਨਾ) ਸਿਖ (ਕਿਉਂਕਿ ਨਾਮ) ਸਦਾ ਥਿਰ ਰਹਿਣ ਵਾਲਾ ਹੈ। ਦੂਜੇ (ਮਾਇਆ ਦੇ) ਪਿਆਰ ਵਿਚ ਲਗ ਕੇ (ਤੂੰ) ਜਿਤਨਾ ਕੁਝ ਪੜ੍ਹਦਾ ਹੈਂ (ਉਸ ਨੂੰ) ਪੜ੍ਹਦਿਆਂ ਗੁੜ੍ਹਦਿਆਂ ਸਦਾ ਦੁੱਖ ਹੀ (ਪ੍ਰਾਪਤ)ਹੋਂਦਾ ਹੈ।੧

(ਹੇ ਪੰਡਿਤ !) ਤੂੰ ਹਰੀ ਦੀ ਚਰਨੀ ਲਗ ਕੇ (ਟਿਕਿਆ) ਰਹੁ, ਗੁਰੂ ਦੇ ਸ਼ਬਦ ਦੁਆਰਾ (ਤੈਨੂੰ

ਜੀਵਨ ਸੋਝੀ ਆਵੇਗੀ । ਹਰੀ ਦਾ (ਨਾਮ-ਰੱਸ ਤੂੰ) ਰਸਨਾ ਨਾਲ ਚੱਖ, ਤਾਂ (ਤੇਰਾ) ਮਨ ਪਵਿੱਤਰ ਹੋਵੇਗਾ ।੧।

(ਹੇ ਪੰਡਿਤ !) ਸਤਿਗੁਰੂ ਦੇ ਮਿਲਣ ਨਾਲ ਮਨ ਨੂੰ ਸੰਤੋਖ ਆਉਂਦਾ ਹੈ, ਤਾਂ ਮੁੜ ਕੇ (ਮਾਇਕੀ) ਪਦਾਰਥਾਂ ਦੀ) ਤ੍ਰਿਸ਼ਨਾ ਭੁੱਖ ਨਹੀਂ ਲਗਦੀ । (ਜਿਸ ਮਨੁੱਖ ਨੇ) ਨਾਮ-ਰੂਪੀ ਖਜ਼ਾਨਾ ਪਾ ਲਿਆ ਹੈ, (ਉਹ ਗੁਰੂ ਘਰ ਛੱਡ ਕੇ) ਪਰਾਏ ਘਰ ਵਿਚ (ਭਾਵ ਦੇਵੀ ਦੇਵਤਿਆਂ ਦੇ ਦੁਆਰੇ ਤੇ) ਨਹੀਂ ਜਾਂਦਾ ।੨।

ਜੇ ਮਨੁੱਖ ਮੂੰਹ ਜ਼ਬਾਨੀ ਗੱਲਾਂ ਕਰਦਾ ਰਹੇ, (ਉਸ ਨੂੰ ਜੀਵਨ ਦੀ) ਸੂਝ-ਬੂਝ ਪ੍ਰਾਪਤ ਨਹੀਂ ਹੁੰਦੀ। ਗੁਰੂ ਦੀ ਮਤਿ ਨਾਲ (ਜਿਸ ਮਨੁੱਖ ਦੇ) ਹਿਰਦੇ ਵਿਚ ਚਾਨਣਾ (ਪ੍ਰਕਾਸ਼) ਹੋ ਜਾਂਦਾ ਹੈ, ਉਹ ਹਰੀ ਦਾ ਨਾਮ ਪ੍ਰਾਪਤ ਕਰ ਲੈਂਦਾ ਹੈ ।੩।

(ਹੇ ਪੰਡਿਤ !) ਤੂੰ ਸ਼ਾਸਤਰ ਸੁਣ ਕੇ ਭੀ ਨਹੀਂ ਸਮਝਦਾ ਪਿਆ, ਤਾਂ ਹੀ ਤੂੰ ਦਰ ਦਰ ਤੇ ਫਿਰਦਾ ਪਿਆ ਹੈਂ । ਜੋ (ਮਨੁੱਖ) ਆਪਣੇ ਆਪ ਨੂੰ ਨਹੀਂ ਪਛਾਣਦਾ ਉਹ ਮੂਰਖ ਹੈ (ਕਿਉਂਕਿ ਉਹ) ਸੱਚ ਵਿਚ ਪਿਆਰ ਨਹੀਂ ਪਾਉਂਦਾ ।੪।

(ਹੇ ਪੰਡਿਤ !) ਪ੍ਰਭੂ ਨੇ ਜਗਤ ਨੂੰ ਭਰਮ (ਭੁਲੇਖੇ ਵਿੱਚ) ਪਾਇਆ ਹੋਇਆ ਹੈ, (ਇਸ ਭੇਦ ਬਾਰੇ) ਕੁਝ ਨਹੀਂ ਕਿਹਾ ਜਾ ਸਕਦਾ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜੋ ਉਸ (ਪ੍ਰਭੂ) ਨੂੰ ਭਾਉਂਦਾ ਹੈ ਓਹੀ ਕੁਝ ਕਰਦਾ ਹੈ, ਜਿਵੇਂ ਉਸ (ਪਰਮਾਤਮਾ) ਦੀ (ਆਪਣੀ) ਰਜ਼ਾ (ਮਰਜ਼ੀ) ਹੁੰਦੀ ਹੈ (ਸਾਰਾ ਪਸਾਰਾ ਉਸ ਪ੍ਰਭੂ ਦੀ ਇੱਛਾ ਤੇ ਨਿਰਭਰ ਕਰਦਾ ਹੈ)।੫।੭।੯।

## ਸਾਰੰਸ਼ ਅਤੇ ਸਿਧਾਂਤ

ਦੂਜੇ ਭਾਵ ਵਿਚ ਲਗ ਕੇ ਵਿਦਿਆ ਪੜ੍ਹਨੀ ਗੁੜ੍ਹਨੀ ਸੰਸਾਰ ਦੀ ਕਾਰ ਵਿਚ ਆ ਜਾਂਦੀ ਹੈ, ਨਿਰੰਕਾਰ ਦੇ ਸਿਮਰਨ ਵਿਚ ਸ਼ੁਮਾਰ ਨਹੀਂ ਹੁੰਦੀ । ਪੰਡਤਾਈ ਤੇ ਚੁੰਚ ਗਿਆਨ ਨਾਲ ਨਾ ਹੀ ਮਨ ਨਿਰਮਲ ਹੁੰਦਾ ਹੈ ਤੇ ਨਾ ਹੀ ਆਤਮਿਕ ਸੁਖ ਦੀ ਪ੍ਰਾਪਤੀ ਹੁੰਦੀ ਹੈ । ਜਦੋਂ ਤਕ ਮਨ ਵਿਚ ਗੁਰੂ ਦੀ ਮਤਿ ਪ੍ਰਵੇਸ਼ ਨਹੀਂ ਹੋਂਦੀ, ਤ੍ਰਿਸ਼ਨਾ ਰੂਪੀ ਭੁੱਖੀ ਦੂਰ ਨਹੀਂ ਹੁੰਦੀ ।

ਰਸਨਾ ਨਾਲ 'ਵਾਹਿਗੁਰੂ' ਨਾਮ ਜਪਿਆਂ ਭਾਵ ਨਿਰੰਤਰ ਅਭਿਆਸੀ ਬਣ ਕੇ ਨਾਮ-ਰੱਸ ਦੀ ਸੋਝੀ ਆਉਂਦੀ ਹੈ । ਜਦੋਂ ਤਕ ਆਪਣੇ ਆਪ ਦੀ ਪਛਾਣ ਅਤੇ ਨਾਮ ਨੂੰ ਮੰਨਣ ਦੀ ਸੋਝੀ ਨਹੀਂ ਹੁੰਦੀ, ਓਦੋਂ ਤੱਕ ਮਨੁੱਖ ਮੂਰਖਾਂ ਦੀ ਸ਼੍ਰੇਣੀ ਵਿਚ ਹੀ ਗਿਣਿਆ ਜਾਂਦਾ ਹੈ 'ਮੂਰਖਾ ਸਿਰਿ ਮੂਰਖੁ ਹੈ ਜਿ ਮੰਨੇ ਨਾਹੀ ਨਾਉ' (ਪੰਨਾ ੧੦੧੫)। ਇਸ ਵਿਸ਼ੇ ਤੇ ਭਗਤ ਕਬੀਰ ਜੀ ਦੇ ਬਚਨ ਚਾਨਣ ਮੁਨਾਰੇ ਦਾ ਕੰਮ ਦਿੰਦੇ ਹਨ :-

**ਕਬੀਰ, ਮੈ ਜਾਨਿਆ ਪੜਿਬੋ ਭਲੋ, ਪੜਿਬੇ ਸਿਉ ਭਲ ਜੋਗੁ ॥**
**ਭਗਤਿ ਨ ਛਾਡਉ ਰਾਮ ਕੀ, ਭਾਵੈ ਨਿੰਦਉ ਲੋਗੁ ॥੪੫॥** [ਪੰਨਾ ੧੩੬੬

**੧ਓ ਸਤਿਗੁਰ ਪ੍ਰਸਾਦਿ ॥ ਰਾਗੁ ਗੂਜਰੀ ਮਹਲਾ ੪ ਚਉਪਦੇ ਘਰੁ ੧ ॥ ਹਰਿ ਕੇ ਜਨ ਸਤਿਗੁਰ ਸਤਪੁਰਖਾ, ਹਉ ਬਿਨਉ ਕਰਉ ਗੁਰ ਪਾਸਿ ॥ ਹਮ ਕੀਰੇ ਕਿਰਮ**

**ਸਤਿਗੁਰ ਸਰਣਾਈ, ਕਰਿ ਦਇਆ ਨਾਮੁ ਪਰਗਾਸਿ ॥੧॥ ਮੇਰੇ ਮੀਤ ਗੁਰਦੇਵ! ਮੋ ਕਉ ਰਾਮ ਨਾਮੁ ਪਰਗਾਸਿ ॥ ਗੁਰਮਤਿ ਨਾਮੁ ਮੇਰਾ ਪ੍ਰਾਨ ਸਖਾਈ, ਹਰਿ ਕੀਰਤਿ ਹਮਰੀ ਰਹਰਾਸਿ ॥੧॥ ਰਹਾਉ ॥ ਹਰਿ ਜਨ ਕੇ ਵਡਭਾਗ ਵਡੇਰੇ, ਜਿਨ ਹਰਿ ਹਰਿ ਸਰਧਾ ਹਰਿ ਪਿਆਸ ॥ ਹਰਿ ਹਰਿ ਨਾਮੁ ਮਿਲੈ ਤ੍ਰਿਪਤਾਸਹਿ, ਮਿਲਿ ਸੰਗਤਿ ਗੁਣ ਪਰਗਾਸਿ ॥੨॥ ਜਿਨ੍ ਹਰਿ ਹਰਿ ਹਰਿ ਰਸੁ ਨਾਮੁ ਨ ਪਾਇਆ, ਤੇ ਭਾਗਹੀਣ ਜਮ ਪਾਸਿ ॥ ਜੋ ਸਤਿਗੁਰ ਸਰਣਿ ਸੰਗਤਿ ਨਹੀ ਆਏ, ਧ੍ਰਿਗੁ ਜੀਵੇ ਧ੍ਰਿਗੁ ਜੀਵਾਸਿ ॥੩॥ ਜਿਨ ਹਰਿਜਨ ਸਤਿਗੁਰ ਸੰਗਤਿ ਪਾਈ, ਤਿਨ ਧੁਰਿ ਮਸਤਕਿ ਲਿਖਿਆ ਲਿਖਾਸਿ ॥ ਧੰਨੁ ਧੰਨੁ ਸਤਸੰਗਤਿ, ਜਿਤੁ ਹਰਿ ਰਸੁ ਪਾਇਆ, ਮਿਲਿ ਨਾਨਕ ਨਾਮੁ ਪਰਗਾਸਿ ॥੪॥੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਰਉਂ, ਤ੍ਰਿਪਤਾਸਹਿਂ।

**ਪਦ ਅਰਥ:** ਕਰਉ-ਕਰਦਾ ਹਾਂ। ਕੀਰੇ-ਕੀੜੇ। ਕਿਰਮ-ਬਹੁਤ ਨਿੱਕੇ ਕੀੜੇ (ਛੋਟੇ ਸੇਵਕ)। ਪਰਗਾਸਿ-ਪ੍ਰਕਾਸ਼, ਚਾਨਣਾ। ਨਾਮੁ-(ਗੁਰੂ ਦੀ ਮਤਿ ਦੁਆਰਾ ਪ੍ਰਾਪਤ ਹੋਣ ਵਾਲਾ ਮੰਤ੍ਰ)) ਨਾਮ। ਸਖਾਈ-ਸਹਾਇਕ। ਕੀਰਤਿ-ਹਰੀ ਦਾ ਜਸ, ਸਿਫਤ। ਰਹਰਾਸਿ-ਰਹੁਰੀਤੀ। ਸਰਧਾ-ਪ੍ਰੇਮ ਤੋਂ ਪਹਿਲਾਂ ਉਠਣ ਵਾਲੀ ਭਾਵਨਾ। ਤ੍ਰਿਪਤਾਸਹਿ-ਰਜਦੇ ਹਨ। ਭਾਗਹੀਣ-ਅਭਾਗੇ, 'ਸਾਧ ਸੰਗਤਿ ਗੁਰ ਸਬਦੁ ਸੁਣਿ, ਗੁਰ ਉਪਦੇਸ ਰਹਤ ਨ ਰਹੰਦੇ॥ ਮਸਤਕਿ ਭਾਗ ਜਿਨਾ ਦੇ ਮੰਦੇ' (ਭਾ.ਗੁ.ਵਾ. ੧੭-੨)। ਧੁਰਿ-ਧੁਰ ਤੋਂ, ਪਹਿਲਾਂ ਤੋਂ। ਮਸਤਕਿ-ਮੱਥੇ ਉਤੇ।

**ਅਰਥ:** ਹੇ ਹਰੀ ਦੇ ਸੇਵਕ ਸਤਿਗੁਰੂ ਸਤਿਪੁਰਖ ਜੀ! (ਮੈਂ ਆਪ) ਗੁਰੂ ਕੋਲ (ਇਹ) ਬੇਨਤੀ ਕਰਦਾ ਹਾਂ ਕਿ ਅਸੀਂ ਨਿੱਕੇ ਕੀੜੇ (ਭਾਵ ਤੁੱਛ ਜਹੇ ਜੀਵ, ਆਪ) ਸਤਿਗੁਰੂ ਦੀ ਸ਼ਰਣ ਵਿੱਚ (ਆਏ) ਹਾਂ, ਕਿਰਪਾ ਕਰਕੇ (ਸਾਡੇ ਹਿਰਦੇ ਅੰਦਰ) ਨਾਮ (ਰੂਪੀ) ਪ੍ਰਕਾਸ਼ ਕਰੋ।੧।

ਹੇ ਮੇਰੇ ਮਿੱਤਰ ਗੁਰਦੇਵ! ਮੈਨੂੰ ਰਾਮ ਦੇ ਨਾਮ ਦਾ ਪ੍ਰਕਾਸ਼ ਕਰੋ। ਗੁਰਮਤਿ ਨਾਮ ਪ੍ਰਾਣਾਂ (ਵਾਂਗ) ਮੇਰਾ ਸਾਥੀ (ਹੋਵੇ ਅਤੇ) ਹਰੀ ਦੀ ਸਿਫਤਿ ਮੇਰੀ (ਜੀਵਨ) ਰਹੁਰੀਤੀ (ਹੋਵੇ)।੧।ਰਹਾਉ।

(ਹੇ ਭਾਈ!) ਹਰੀ ਦੇ ਸੇਵਕਾਂ ਦੇ ਬਹੁਤ ਵੱਡੇ ਭਾਗ ਹਨ, ਜਿਨ੍ਹਾਂ ਦੇ (ਹਿਰਦੇ ਅੰਦਰ) ਨਿਰੋਲ ਹਰੀ ਦੀ ਭਾਵਨਾ ਅਤੇ ਹਰੀ (ਨਾਮ) ਦੀ ਪਿਆਸ ਹੈ। (ਉਹ) ਨਿਰੋਲ ਹਰੀ ਦਾ ਨਾਮ ਮਿਲਣ ਤੇ ਤ੍ਰਿਪਤ ਹੋਂਦੇ ਹਨ, (ਅਤੇ ਉਨ੍ਹਾਂ ਦੇ ਉਤਮ) ਗੁਣ, ਸੰਗਤ ਵਿਚ ਮਿਲ-ਬੈਠ ਕੇ ਪ੍ਰਕਾਸ਼ ਹੁੰਦੇ ਹਨ।੨।

ਜਿਨ੍ਹਾਂ (ਸੇਵਕਾਂ) ਨੇ ਹਰੀ (ਨਿਰੋਲ) ਹਰਿਨਾਮ ਰੂਪੀ ਰਸ ਨੂੰ ਪ੍ਰਾਪਤ ਨਹੀਂ ਕੀਤਾ, (ਅੰਤ ਸਮੇਂ) ਉਹ ਮੰਦ-ਭਾਗੇ (ਜੀਵ) ਜਮਾਂ ਦੇ ਹਵਾਲੇ ਹੀ ਹੁੰਦੇ ਹਨ। ਜਿਹੜੇ (ਜੀਵ) ਸਤਿਗੁਰੂ ਦੀ ਸ਼ਰਣ, ਸੰਗਤਿ ਵਿੱਚ ਨਹੀਂ ਆਏ (ਬੈਠੇ, ਜੋ ਉਹ ਪਿੱਛੇ) ਜੀਵੇ ਹਨ, (ਉਹ) ਧ੍ਰਿਗਾਕਾਰ ਹੈ (ਅਤੇ ਅਗੋਂ ਜੋ) ਜੀਉਣਾ ਹੈ (ਉਸ ਜੀਵਨ ਨੂੰ ਵੀ) ਲਾਹਨਤ ਹੈ।੩।

ਜਿਨ੍ਹਾਂ ਹਰੀ ਦੇ ਸੇਵਕਾਂ ਨੇ ਸਤਿਗੁਰੂ ਦੀ ਸੰਗਤ ਪ੍ਰਾਪਤ ਕੀਤੀ ਹੈ, ਉਨ੍ਹਾਂ ਦੇ ਮੱਥੇ ਉਤੇ ਧੁਰ ਤੋਂ (ਲੇਖ) ਲਿਖਿਆ ਹੋਇਆ ਹੈ (ਅਤੇ ਉਸ) ਲਿਖੇ ਅਨੁਸਾਰ (ਹੀ ਉਨ੍ਹਾਂ ਨੂੰ ਸਤਿ-ਸੰਗਤ ਪ੍ਰਾਪਤ ਹੋਈ ਹੈ)। (ਸਤਿਗੁਰੂ) ਦੀ ਸਤਿਸੰਗਤ ਧੰਨਤਾ ਯੋਗ ਹੈ ਜਿਸ ਕਰਕੇ (ਹਰੀ ਜਨਾਂ ਨੇ) ਹਰੀ ਦਾ ਨਾਮ ਰਸ ਪ੍ਰਾਪਤ ਕੀਤਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਰੱਬੀ ਸੇਵਕਾਂ ਨਾਲ) ਮਿਲ ਕੇ ਨਾਮ ਰੂਪੀ ਚਾਨਣ ਹੋਂਦਾ ਹੈ।੪।੧।

## ਅਰਥ ਭੇਦ ਅਤੇ ਨਿਰਣੈ

**ਹਰਿ ਕੇ ਜਨ, ਸਤਿਗੁਰ ਸਤਿਪੁਰਖਾ,** ਹਉ ਬਿਨਉ ਕਰਉ ਗੁਰ ਪਾਸਿ ॥ ,

ਇਸ ਸ਼ਬਦ ਬਾਰੇ ਇਹ ਉਥਾਨਕਾ ਪ੍ਰਚਲਤ ਹੈ ਕਿ ਜਦੋਂ ਗੁਰੂ ਰਾਮਦਾਸ ਜੀ ਨੂੰ ਗੁਰਗੱਦੀ ਮਿਲੀ ਤਾਂ ਸ੍ਰੀ ਗੁਰੂ ਅਮਰਦਾਸ ਜੀ ਨੇ ਆਖਿਆ ਕੁਝ ਮੰਗੋ। ਓਦੋਂ ਗੁਰੂ ਰਾਮਦਾਸ ਜੀ ਨੇ ਇਹ ਸ਼ਬਦ ਬੇਨਤੀ ਰੂਪ ਵਿਚ ਉਚਾਰਨ ਕੀਤਾ। 'ਸ਼ਬਦਾਰਥ' ਵਿੱਚ ਹੇਠ ਲਿਖਿਆ ਫੁਟ ਨੋਟ ਦਰਜ ਹੈ:-

ਇਹ ਸ਼ਬਦ ਸ੍ਰੀ ਗੁਰੂ ਰਾਮਦਾਸ ਜੀ ਨੇ ਆਪਣੇ ਵਿਆਹ ਦੇ ਸਮੇਂ ਸ੍ਰੀ ਗੁਰੂ ਅਮਰਦਾਸ ਜੀ ਦੇ ਹਜ਼ੂਰ ਉਚਾਰਨ ਕੀਤਾ।

**ਨਿਰਣੈ:** 'ਨਾਨਕ' ਨਾਮ ਦੀ ਮੋਹਰ ਛਾਪ ਤੋਂ ਇਹ ਸਿੱਧ ਹੁੰਦਾ ਹੈ ਕਿ ਉਪਰੋਕਤ ਸ਼ਬਦ ਗੁਰੂ ਰਾਮਦਾਸ ਜੀ ਨੇ ਆਪਣੇ ਵਿਆਹ ਸਮੇਂ ਨਹੀਂ ਉਚਾਰਿਆ, ਗੁਰ-ਗੱਦੀ ਉਤੇ ਬਿਰਾਜਮਾਨ ਹੋਣ ਤੋਂ ਮਗਰੋਂ ਹੀ ਇਹ ਸ਼ਬਦ ਉਚਾਰਿਆ ਹੋਵੇਗਾ। ਉਪਰੋਕਤ ਸਾਖੀ ਨੂੰ ਜੋੜਨ ਕਰਕੇ ਕਈ ਟੀਕਾਕਾਰ ਇਸ ਪੰਕਤੀ ਦਾ ਅਰਥ ਕਰਨ ਵੇਲੇ ਭੁਲੇਖਾ ਖਾ ਗਏ ਹਨ- ਜਿਵੇਂ 'ਖਾਲਸਾ ਨਿਤਨੇਮ' ਸਟੀਕ ਦੇ ਲੇਖਕ ਨੇ ਅਰਥ ਕੀਤੇ ਹਨ:-

'ਹੇ ਹਰੀ ਕੇ ਜਨ! ਸਤਿਗੁਰੂ!! ਸਤਿਪੁਰਖ ਜੀ!!! ਮੇਰੀ ਵਲੋਂ ਅਕਾਲ ਪੁਰਖ ਅੱਗੇ ਬੇਨਤੀ ਕਰੋ।'

'ਕਰਉ' ਪਦ ਨੂੰ 'ਕਰੋ' ਨਹੀਂ ਉਚਾਰਨਾ ਚਾਹੀਦਾ। ਇਸ ਤਰ੍ਹਾਂ ਪੜ੍ਹਨ ਨਾਲ 'ਤੁਸੀਂ ਬੇਨਤੀ ਕਰੋ' ਅਰਥ ਬਣਦੇ ਹਨ। ਸੋ, ਇਥੇ 'ਕਰਉ' ਦੇ 'ਉ' ਨੂੰ ਬਿੰਦੀ ਸਹਿਤ ਉਤਮ ਪੁਰਖ ਵਿੱਚ 'ਕਰਉਂ' ਸ਼ੁੱਧ ਉਚਾਰਨ ਨਾਲ ਹੀ ਠੀਕ ਅਰਥ ਹੋਣਗੇ- 'ਮੈਂ ਸਤਿਗੁਰੂ ਪਾਸ ਬੇਨਤੀ ਕਰਦਾ ਹਾਂ।'

**ਗੂਜਰੀ ਮਹਲਾ ੪ ॥ ਗੋਵਿੰਦੁ ਗੋਵਿੰਦੁ ਪ੍ਰੀਤਮੁ, ਮਨਿ ਪ੍ਰੀਤਮੁ, ਮਿਲਿ ਸਤਸੰਗਤਿ ਸਬਦਿ ਮਨੁ ਮੋਹੈ ॥ ਜਪਿ ਗੋਵਿੰਦੁ, ਗੋਵਿੰਦੁ ਧਿਆਈਐ, ਸਭ ਕਉ ਦਾਨੁ ਦੇਇ ਪ੍ਰਭੁ ਓਹੈ ॥੧॥ ਮੇਰੇ ਭਾਈ ਜਨਾ, ਮੋ ਕਉ ਗੋਵਿੰਦੁ ਗੋਵਿੰਦੁ ਗੋਵਿੰਦੁ ਮਨੁ ਮੋਹੈ ॥ ਗੋਵਿੰਦ ਗੋਵਿੰਦੁ ਗੋਵਿੰਦੁ ਗੁਣ ਗਾਵਾ, ਮਿਲਿ ਗੁਰ ਸਾਧ ਸੰਗਤਿ ਜਨੁ ਸੋਹੈ॥੧॥ਰਹਾਉ॥ ਸੁਖ ਸਾਗਰ ਹਰਿ ਭਗਤਿ ਹੈ, ਗੁਰਮਤਿ, ਕਉਲਾ ਰਿਧਿ ਸਿਧਿ ਲਾਗੈ ਪਗਿ ਓਹੈ॥ ਜਨ ਕਉ ਰਾਮ ਨਾਮੁ ਆਧਾਰਾ, ਹਰਿ ਨਾਮੁ ਜਪਤ ਹਰਿ ਨਾਮੇ ਸੋਹੈ॥੨॥ ਦੁਰਮਤਿ ਭਾਗਹੀਨ ਮਤਿ ਫੀਕੇ, ਨਾਮੁ ਸੁਨਤ ਆਵੈ ਮਨਿ ਰੋਹੈ॥ ਕਊਆ ਕਾਗ ਕਉ ਅੰਮ੍ਰਿਤ ਰਸੁ ਪਾਈਐ, ਤ੍ਰਿਪਤੈ ਵਿਸਟਾ ਖਾਇ ਮੁਖਿ ਗੋਹੈ ॥੩॥ ਅੰਮ੍ਰਿਤਸਰੁ ਸਤਿਗੁਰੁ ਸਤਿਵਾਦੀ, ਜਿਤੁ ਨਾਤੈ ਕਊਆ**

**ਹੰਸੁ ਹੋਹੈ ॥ ਨਾਨਕ, ਧਨੁ ਧੰਨੁ ਵਡੇ ਵਡਭਾਗੀ, ਜਿਨ ਗੁਰਮਤਿ ਨਾਮੁ ਰਿਦੈ ਮਲੁ ਧੋਹੈ ॥੪॥੨॥**

## ਉਚਾਰਨ ਸੇਧ

**ਬਿੰਦੀ ਸਹਿਤ** : ਜਨਾਂ, ਗਾਵਾਂ । **ਫੁਟਕਲ**: 'ਨਾਤੈ' ਪਦ ਨੂੰ 'ਨ੍ਹਾਤੈ' ਉਚਾਰਨਾ ਹੈ ।

**ਪਦ ਅਰਥ** : ਗੋਵਿੰਦੁ-ਪ੍ਰਿਥਵੀ ਦਾ ਰਾਖਾ। ਮਨਿ-ਮਨ ਕਰਕੇ । ਮਿਲਿ-ਮਿਲ ਕੇ । ਸਬਦਿ-ਸ਼ਬਦ ਵਿਚ । ਮੋਹੈ-ਮੋਹਦਾ ਹੈ । ਓਹੈ-ਓਹੀ। ਮੇਰੇ ਭਾਈ ਜਨਾ-ਹੇ ਮੇਰੇ ਭਰਾਵੋ! ਗਾਵਾ-ਮੈਂ ਗਾਉਂਦਾ ਰਹਾਂ । ਸੋਹੈ-ਸੋਭਦਾ ਹੈ। ਕਉਲਾ-ਮਾਇਆ, ਲਛਮੀ । ਲਾਗੈ-ਲਗਦੀ ਹੈ । ਪਗਿ ਓਹੈ-ਉਸ ਦੇ ਪੈਰਾਂ ਵਿਚ । ਰੋਹੈ-ਰੋਹ, ਗੁਸਾ । ਕਊਆ ਕਾਗ-ਕਾਂ । ਤ੍ਰਿਪਤੈ-ਰਜਦਾਹੈ । ਵਿਸਟਾ ਖਾਇ-ਵਿਸਟਾ ਖਾ ਕੇ । ਗੋਹੈ-ਗੋਹਾ, ਗੋਬਰ। ਅੰਮ੍ਰਿਤਸਰ-ਅੰਮ੍ਰਿਤ (ਨਾਮ ਦਾ) ਸਰੋਵਰ। ਸਤਿਵਾਦੀ-ਸਚ ਬੋਲਣ ਵਾਲਾ, ਸਚੇ ਆਚਰਣ ਵਾਲਾ । ਜਿਤੁ ਨਾਤੈ-ਜਿਸ ਵਿਚ ਨਹਾਤਿਆਂ (ਇਸ਼ਨਾਨ ਕੀਤਿਆਂ) । ਹੋਹੈ-ਹੋ ਜਾਂਦਾ ਹੈ । ਧੋਹੈ-ਧੋ ਦੇਂਦਾ ਹੈ ।

**ਅਰਥ** : (ਹੇ ਭਾਈ ! ਗੋਵਿੰਦ ਜੋ) ਪ੍ਰਿਥਵੀ ਦਾ ਰਾਖਾ ਹੈ ਮਨ ਕਰਕੇ (ਮੇਰਾ) ਪ੍ਰੀਤਮ ਹੈ, (ਉਹ) ਸਤਿ ਸੰਗਤ ਵਿਚ ਮਿਲਕੇ ਸ਼ਬਦ ਦੁਆਰਾ (ਮੇਰੇ) ਮਨ ਨੂੰ ਮੋਹ ਲੈਂਦਾ ਹੈ। ਗੋਵਿੰਦ ਜਪ ਕੇ ਗੋਵਿੰਦ ਨੂੰ ਧਿਆਉਣਾ ਚਾਹੀਦਾ ਹੈ(ਕਿਉਂਕਿ) ਓਹੀ (ਗੋਵਿੰਦ) ਪ੍ਰਭੂ ਸਭ(ਜੀਆਂ) ਨੂੰ ਦਾਨ ਦੇਂਦਾ ਹੈ।੧।

ਹੇ ਮੇਰੇ ਭਾਈ ਜਨੋ ! ਮੈਨੂੰ ਗੋਵਿੰਦ ਗੋਵਿੰਦ ਗੋਵਿੰਦ (ਬਹੁਤ ਪਿਆਰਾ ਲਗਦਾ ਹੈ ਅਤੇ ਮੇਰੇ) ਮਨ ਨੂੰ ਮੋਹਦਾ ਹੈ (ਇਸ ਲਈ ਮੈਂ ਚਾਹੁੰਦਾ ਹਾਂ ਕਿ) ਗੋਵਿੰਦ ਗੋਵਿੰਦ ਗੋਵਿੰਦ ਦੇ ਗੁਣ ਗਾਉਂਦਾ ਰਹਾਂ (ਕਿਉਂਕਿ ਹਰੀ ਦਾ) ਜਨ ਗੁਰੂ ਦੀ ਸਾਧ ਸੰਗਤ ਨਾਲ ਮਿਲ ਕੇ (ਹਰੀ ਦੇ) ਗੁਣ ਗਾਉਂਦਾ ਹੀ ਸ਼ੋਭਾ ਪਾਉਂਦਾ ਹੈ ।੧।

(ਹੇ ਭਾਈ !) ਹਰੀ ਦੀ ਭਗਤੀ ਸੁੱਖਾਂ ਦਾ ਸਮੁੰਦਰ ਹੈ, ਗੁਰੂ ਦੀ ਮਤਿ ਦੁਆਰਾ (ਗੁਣ ਗਾਉਣ ਵਾਲੇ ਦੇ) ਪੈਰਾਂ ਵਿਚ ਮਾਇਆ ਤੇ ਰਿੱਧੀ ਸਿੱਧੀ ਆ ਪੈਂਦੀ ਹੈ । (ਹਰੀ ਦੇ) ਸੇਵਕ ਨੂੰ ਰਾਮ ਨਾਮ ਰੂਪੀ ਆਸਰਾ ਹੈ (ਉਹ) ਹਰੀ ਦਾ ਨਾਮ ਜਪਦਾ ਹੈ (ਅਤੇ) ਹਰੀ ਦੇ ਨਾਮ ਦੁਆਰਾ ਸ਼ੋਭਾ ਪਾਉਂਦਾ ਹੈ ।੨।

(ਹੇ ਭਾਈ !) ਖੋਟੀ ਮਤਿ ਵਾਲੇ ਬੰਦੇ ਅਭਾਗੇ (ਅਤੇ) ਬੁੱਧੀ ਕਰਕੇ ਫਿੱਕੇ (ਰੱਸ-ਹੀਣੇ) ਹੁੰਦੇ ਹਨ, ਨਾਮ ਸੁਣਦਿਆਂ (ਉਨ੍ਹਾਂ ਦੇ) ਮਨ ਵਿਚ ਗੁੱਸਾ ਆਉਂਦਾ ਹੈ । (ਜਿਵੇਂ) ਕਾਂ ਨੂੰ ਅੰਮ੍ਰਿਤ-ਰਸ (ਭੋਜਨ) ਪਾਈਏ (ਤਾਂ ਉਸ ਨੂੰ ਛੱਡ ਕੇ ਉਹ) ਮੂੰਹ ਵਿਚ ਗੋਹਾ ਤੇ ਵਿਸ਼ਟਾ ਖਾ ਕੇ ਤ੍ਰਿਪਤ ਹੁੰਦਾ ਹੈ, (ਇਸੇ ਤਰ੍ਹਾਂ ਖੋਟੀ ਮਤਿ ਵਾਲੇ ਮਨੁੱਖ ਨਾਮ ਰਸ ਛੱਡ ਕੇ ਵਿਸ਼ੇ ਭੋਗ ਕੇ ਤ੍ਰਿਪਤ ਹੁੰਦੇ ਹਨ) ।੩।

(ਹੇ ਭਾਈ! ਸਦਾ) ਸੱਚ ਬੋਲਣ ਵਾਲਾ ਸਤਿਗੁਰੂ ਅੰਮ੍ਰਿਤ (ਨਾਮ) ਦਾ ਸਰੋਵਰ ਹੈ ਜਿਸ (ਅੰਮ੍ਰਿਤ ਸਰੋਵਰ ਵਿਚ) ਨਹਾਤਿਆਂ (ਭਾਵ ਇਸ਼ਨਾਨ ਕੀਤਿਆਂ) ਕਾਂ ਭੀ ਹੰਸ ਹੋ ਜਾਂਦਾ ਹੈ (ਭਾਵ ਵਿਕਾਰੀ ਪੁਰਸ਼ ਭੀ ਸਤਿਸੰਗਤ ਵਿਚ ਨਾਮ ਮੋਤੀ ਚੁਗਣ ਕਰਕੇ ਗੁਰਮੁਖ ਬਣ ਜਾਂਦਾ ਹੈ) । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਜਿਹੇ ਗੁਰਮੁਖ) ਗੁਰੂ ਦੀ ਮਤਿ ਦੁਆਰਾ (ਪ੍ਰਾਪਤ ਹੋਇਆ) ਨਾਮ ਜਿਨ੍ਹਾਂ ਦੇ ਹਿਰਦੇ ਦੀ ਮੈਲ ਧੋ ਦਿੰਦਾ ਹੈ (ਓਹ ਮਨੁੱਖ)ਧੰਨ ਧੰਨ (ਤੇ)ਬਹੁਤ ਵੱਡੇ ਭਾਗਾਂ ਵਾਲੇ ਹਨ।੪।੨।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਚੋਂ ਸ੍ਰੀ ਗੁਰੂ ਰਾਮ ਦਾਸ ਜੀ ਦਾ ਗੋਵਿੰਦ ਪ੍ਰਤੀ ਅਥਾਹ ਪਿਆਰ ਉਛਾਲੇ ਮਾਰਦਾ ਹੋਇਆ ਜਗਿਆਸੂ ਦੇ ਦਿਲਾਂ ਨੂੰ ਭੀ ਨਾਮ ਦੀ ਰੰਗਣ ਵਿਚ ਰੰਗ ਦਿੰਦਾ ਹੈ। ਇਹ ਯਥਾਰਥ ਗੱਲ ਹੈ ਕਿ ਗੋਵਿੰਦ ਦੇ ਗੁਣ ਗਾਉਣ ਨਾਲ ਪ੍ਰਭੂ ਦਾ ਦਾਸ ਸ਼ੋਭਾ ਪਾਉਂਦਾ ਹੈ। ਪਰ ਦੁਰਮੱਤੀਆਂ ਦੀ ਇਹ ਦਸ਼ਾ ਹੈ ਕਿ ਉਹ ਅੰਮ੍ਰਿਤ ਰੱਸ ਛੱਡ ਕੇ ਕਾਂ ਵਾਂਗੂ ਗੋਬਰ ਤੇ ਗੰਦਗੀ ਖਾ ਕੇ ਹੀ ਖ਼ੁੱਸ਼ ਹੁੰਦੇ ਹਨ।

ਅੰਤਲੇ ਪਦੇ ਵਿਚ ਸਤਿਗੁਰ ਨੂੰ ਅੰਮ੍ਰਿਤ ਸਰੋਵਰ ਦਰਸਾਇਆ ਹੈ ਜਿਸ ਵਿਚ ਇਸ਼ਨਾਨ ਕੀਤਿਆਂ ਕਾਂ ਭੀ ਹੰਸ ਬਣ ਜਾਂਦਾ ਹੈ। ਭਾਵ ਪਾਪੀ ਤੇ ਵਿਸ਼ਈ ਪੁਰਸ਼ ਵੀ ਨਿਰਮਲ ਹੋ ਜਾਂਦਾ ਹੈ। ਕਾਂ ਤੋਂ ਹੰਸ ਬਣਨ ਵਾਲੀ ਜੋ ਸਾਖੀ ਇਸ ਸ਼ਬਦ ਨਾਲ ਪ੍ਰਚਲਤ ਹੈ ਉਸ ਬਾਰੇ ਕਿੰਤੂ ਕਰਨ ਦੀ ਲੋੜ ਨਹੀਂ। ਗੁਰਬਾਣੀ ਵਿਚ 'ਗੁਰੁ ਤੀਰਥੁ ਗੁਰੁ ਪਾਰਜਾਤੁ' ਆਦਿ ਬਿੰਬ ਰੂਪ ਵਿਚ ਵਰਤੇ ਹੋਏ ਹਨ। ਜਿਸ ਧਰਤੀ ਤੇ ਸਤਿਗੁਰੂ ਬੈਠਦਾ ਹੈ ਉਹ ਧਰਤੀ ਸਤਿਗੁਰੂ ਜੀ ਦੀ ਚਰਨ ਛੁਹ ਨਾਲ ਸੁਹਾਵੀ ਹੋ ਜਾਂਦੀ ਹੈ। ਓਹ ਸਰੋਵਰ ਜਿਸ ਵਿਚ ਗੁਰੂ ਦਾ ਅੰਮ੍ਰਿਤ ਜਲ ਹੈ, ਉਸ ਦੀ ਵਿਸ਼ੇਸ਼ਤਾ ਤੋਂ ਮੂੰਹ ਫੇਰਨਾ ਮਨਮੁਖਤਾ ਦੀ ਨਿਸ਼ਾਨੀ ਹੈ। ਲੋੜ ਹੈ ਗੁਰੂ ਦਾ ਭੈ ਅਤੇ ਆਪਣੇ ਹਿਰਦੇ ਦੀ ਭਾਵਨਾ ਉਤੇਜਤ ਕਰਨ ਦੀ, ਫਿਰ ਜੋ ਕ੍ਰਿਸ਼ਮਾ ਵਰਤਦਾ ਹੈ ਉਸਦਾ ਰੱਸ ਤੇ ਰਹੱਸ ਓਹੀ ਸਜਣ ਜਾਣਦਾ ਹੈ ਜੋ ਗੁਰੂ ਨਾਲ ਜੁੜਿਆ ਹੁੰਦਾ ਹੈ।

***ਨੋਟ*** *: 'ਸਿੱਖਾਂ ਦੀ ਭਗਤ ਮਾਲਾ' ਜੋ ਭਾਈ ਗੁਰਦਾਸ ਜੀ ਦੀ ੧੧ਵੀਂ ਵਾਰ ਦਾ ਟੀਕਾ ਸ਼ਹੀਦ ਭਾਈ ਮਨੀ ਸਿੰਘ ਜੀ ਕ੍ਰਿਤ ਨਾਲ ਪ੍ਰਸਿੱਧ ਹੈ ਉਸ ਵਿਚ ਵੀ ਅੰਮ੍ਰਿਤ ਸਰੋਵਰ ਦੀ ਸਿਫਤਿ ਬੜੇ ਸੁੰਦਰ ਢੰਗ ਨਾਲ ਕੀਤੀ ਗਈ ਹੈ। ਇਸੇ ਤਰ੍ਹਾਂ ਇਸ ਸ਼ਬਦ ਵਿੱਚ ਸਰੋਵਰ ਦੀ ਮਹਿਮਾ ਦਾ ਉਲੇਖ ਸਤਿਗੁਰੂ ਜੀ ਦੀ ਪਾਵਨ ਮਹਿਮਾ ਨਾਲ ਹੀ ਸੰਬੰਧਤ ਹੈ।*

**ਗੂਜਰੀ ਮਹਲਾ ੪ ॥ ਹਰਿਜਨ ਊਤਮ, ਊਤਮ ਬਾਣੀ, ਮੁਖਿ ਬੋਲਹਿ ਪਰਉਪਕਾਰੇ ॥ ਜੋ ਜਨੁ ਸੁਣੈ ਸਰਧਾ ਭਗਤਿ ਸੇਤੀ, ਕਰਿ ਕਿਰਪਾ ਹਰਿ ਨਿਸਤਾਰੇ ॥੧॥ ਰਾਮ! ਮੋ ਕਉ ਹਰਿਜਨ ਮੇਲਿ ਪਿਆਰੇ ॥ ਮੇਰੇ ਪ੍ਰੀਤਮ ਪ੍ਰਾਨ ਸਤਿਗੁਰੁ ਗੁਰੁ ਪੂਰਾ, ਹਮ ਪਾਪੀ ਗੁਰਿ ਨਿਸਤਾਰੇ ॥੧॥ ਰਹਾਉ ॥ ਗੁਰਮੁਖਿ ਵਡਭਾਗੀ ਵਡਭਾਗੇ, ਜਿਨ ਹਰਿ ਹਰਿ ਨਾਮੁ ਅਧਾਰੇ ॥ ਹਰਿ ਹਰਿ ਅੰਮ੍ਰਿਤੁ ਹਰਿ ਰਸੁ ਪਾਵਹਿ, ਗੁਰਮਤਿ ਭਗਤਿ ਭੰਡਾਰੇ ॥੨॥ ਜਿਨ ਦਰਸਨੁ ਸਤਿਗੁਰ ਸਤਪੁਰਖ ਨ ਪਾਇਆ, ਤੇ ਭਾਗਹੀਣ ਜਮਿ ਮਾਰੇ ॥ ਸੇ ਕੂਕਰ ਸੂਕਰ ਗਰਧਭ ਪਵਹਿ ਗਰਭ ਜੋਨੀ, ਦਯਿ ਮਾਰੇ, ਮਹਾ ਹਤਿਆਰੇ ॥੧॥ ਦੀਨ ਦਇਆਲ ਹੋਹੁ ਜਨ ਊਪਰਿ,ਕਰਿ ਕਿਰਪਾ ਲੇਹੁ ਉਬਾਰੇ ॥ ਨਾਨਕ, ਜਨ ਹਰਿ ਕੀ ਸਰਣਾਈ, ਹਰਿ ਭਾਵੈ ਹਰਿ ਨਿਸਤਾਰੇ ॥੪॥੩॥**

### ਉਚਾਰਨ ਸੇਧ

**ਬਿੰਦੀ ਸਹਿਤ** : ਬੋਲਹਿਂ, ਮੋਕਉਂ, ਪਾਵਹਿ।

**ਫੁਟਕਲ:** 'ਦਯਿ' ਨੂੰ ਦਈਏ ਬੋਲਣਾ ਠੀਕ ਨਹੀਂ ਹੈ, 'ਯ' ਨੂੰ ਲਗੀ ਸਹਾਰੀ ਕਾਰਕ ਰੂਪ ਦੀ

ਲਖਾਇਕ ਹੈ ਜੋ 'ਨੇ' ਦੇ ਅਰਥ ਦਿੰਦੀ ਹੈ। ਸਿਹਾਰੀ ਦਾ ਉਚਾਰਨ ਅਤਿ ਮਧਮ ਰੂਪ ਵਿੱਚ ਕਰਨਾ ਚਾਹੀਦਾ ਹੈ।

**ਪਦ ਅਰਥ :** ਮੁਖਿ ਬੋਲਹਿ-ਮੂੰਹ ਤੋਂ ਬੋਲਦੇ ਹਨ। ਪਰਉਪਕਾਰੇ-ਦੂਜਿਆਂ ਦੇ ਭਲੇ ਲਈ। ਗੁਰਿ-ਗੁਰੂ ਨੇ। ਨਿਸਤਾਰੇ-ਤਾਰ ਲੈਂਦਾ ਹੈ। ਮੋਕਉ-ਮੈਨੂੰ। ਜਮਿ-ਜਮ ਨੇ। ਕੂਕਰ-ਕੁਤੇ। ਸੂਕਰ-ਸੂਅਰ। ਗਰਧਭ ਖੋਤੇ। ਗਰਭ ਜੋਨੀ-(ਮਾਤਾ ਦੇ) ਗਰਭ ਵਿਚ। ਪਵਹਿ-ਪੈਂਦੇ ਹਨ। ਦਯਿ-ਕਰਤਾਰ ਨੇ। ਹਤਿਆਰੇ-ਨਿਰਦਈ। ਲੇਹੁ ਉਬਾਰੇ-ਬਚਾਅ ਲਵੇ।

**ਅਰਥ :** (ਹੇ ਭਾਈ !) ਪਰਮਾਤਮਾ ਦੇ ਸੇਵਕ ਉਤਮ ਹੁੰਦੇ ਹਨ (ਇਸ ਕਰਕੇ) ਉਨ੍ਹਾਂ ਦੀ ਬਾਣੀ (ਬੋਲਣ ਦੀ ਸੁਰ ਭੀ)ਉਤਮ ਹੁੰਦੀ ਹੈ (ਜਦੋਂ ਉਹ) ਮੂੰਹ ਤੋਂ ਬੋਲਦੇ ਹਨ (ਤਾਂ) ਦੂਜਿਆਂ ਦਾ ਭਲਾ ਕਰਨ ਵਾਲੇ (ਬੋਲ ਹੀ) ਬੋਲਦੇ ਹਨ। (ਉਨ੍ਹਾਂ ਉਤਮ ਪੁਰਸ਼ਾਂ ਤੋਂ) ਜਿਹੜਾ ਮਨੁੱਖ ਸ਼ਰਧਾ ਤੇ ਭਗਤੀ ਸਹਿਤ (ਬਚਨ) ਸੁਣ ਲੈਂਦਾ ਹੈ (ਉਸ ਨੂੰ) ਹਰੀ ਕਿਰਪਾ ਕਰਕੇ (ਸੰਸਾਰ ਸਾਗਰ ਤੋਂ) ਤਾਰ ਲੈਂਦਾ ਹੈ ।੧।

ਹੇ ਰਾਮ ! ਮੈਨੂੰ (ਅਜਿਹੇ) ਪਿਆਰੇ ਹਰੀ ਜਨ ਮੇਲ। (ਹੇ ਭਾਈ !) ਮੇਰੇ ਪ੍ਰੀਤਮ ਪ੍ਰਾਣ ਸਤਿਗੁਰੂ (ਪਿਆਰੇ ਅਤੇ)ਪੂਰੇ ਸਤਿਗੁਰੂ ਹਨ, ਸਾਡੇ (ਵਰਗੇ ਅਨੇਕਾਂ) ਪਾਪੀ ਗੁਰੂ ਨੇ ਤਾਰ ਦਿਤੇ ਹਨ ।੧।ਰਹਾਉ।

(ਹੇ ਭਾਈ !) ਗੁਰਮੁਖ (ਜੀਊੜੇ ਸਭ ਤੋਂ) ਵਡੇ ਭਾਗਾਂ ਵਾਲੇ ਹਨ ਜਿਨ੍ਹਾਂ ਨੂੰ ਪਰਮਾਤਮਾ ਦਾ ਨਾਮ ਰੂਪੀ ਆਧਾਰ (ਆਸਰਾ) ਹੈ। (ਓਹ) ਹਰੀ ਦਾ (ਨਾਮ) ਅੰਮ੍ਰਿਤ (ਅਤੇ) ਹਰੀ ਦਾ ਰੱਸ ਪ੍ਰਾਪਤ ਕਰਦੇ ਹਨ (ਅਤੇ ਉਨ੍ਹਾਂ ਨੂੰ) ਗੁਰਮਤ ਦੁਆਰਾ ਭਗਤੀ ਦੇ ਭੰਡਾਰੇ (ਮਿਲਦੇ ਹਨ) ।੨।

(ਹੇ ਭਾਈ !) ਜਿਨ੍ਹਾਂ (ਮਨੁੱਖਾਂ) ਨੇ ਸਤਿਗੁਰੂ ਸਤਿਪੁਰਖ ਦਾ ਦਰਸ਼ਨ ਨਹੀਂ ਕੀਤਾ ਉਹ ਭਾਗਹੀਣ, ਜਮ ਨੇ ਮਾਰ ਦਿੱਤੇ ਹਨ। ਉਹ ਕੁਤੇ, ਸੂਅਰ, ਖੋਤੇ ਗਰਭ ਜੋਨੀਆਂ ਵਿਚ ਪੈਂਦੇ ਹਨ, ਰਬ ਨੇ (ਉਹ) ਹਤਿਆਰੇ ਮਾਰ ਦਿੱਤੇ ਹਨ ।੩।

ਹੇ ਦੀਨ ਦਇਆਲੂ ਜੀ ! (ਆਪ) ਸੇਵਕ ਉਤੇ ਮਿਹਰਬਾਨ ਹੋਵੋ, ਕਿਰਪਾ ਕਰਕੇ (ਸੰਸਾਰ ਸਾਗਰ ਤੋਂ) ਬਚਾ ਲਓ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਪਰਮਾਤਮਾ ਦੇ ਜਨ ਹਰੀ ਦੀ ਸ਼ਰਣ ਵਿਚ ਆਏ ਹਨ, ਹਰੀ ਨੂੰ ਜਦੋਂ ਭਾਉਂਦਾ ਹੈ (ਉਹ ਆਪਣੇ ਸੇਵਕਾਂ ਨੂੰ ਆਪੇ) ਤਾਰ ਲੈਂਦਾ ਹੈ ।੪।੩।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦਾ ਸਿਧਾਂਤ ਇਹ ਹੈ ਕਿ ਗੁਰਮੁਖ ਜਨ ਵੱਡੇ ਭਾਗਾਂ ਵਾਲੇ ਹਨ ਜਿਨ੍ਹਾਂ ਨੂੰ ਪ੍ਰਭੂ-ਨਾਮ ਦਾ ਆਸਰਾ ਹੈ। ਗੁਰਦੇਵ ਜੀ ਨੇ ਅਜਿਹੇ ਗੁਰਮੁਖ ਪਿਆਰਿਆਂ ਦੇ ਮਿਲਾਪ ਲਈ ਜੋਦੜੀ ਭੀ ਕੀਤੀ ਹੈ। ਦੂਜੇ ਪਾਸੇ ਉਹ ਮਨਮੁਖ ਜਿਨ੍ਹਾਂ ਨੂੰ ਅਜੇ ਤੀਕ ਸਤਿਗੁਰੂ ਦਾ ਦਰਸ਼ਨ ਹੀ ਪ੍ਰਾਪਤ ਨਹੀਂ ਹੋਇਆ ਉਹ ਜਾਣੋ ਵੱਡੇ ਬਦਨਸੀਬ ਹਨ।

**ਗੂਜਰੀ ਮਹਲਾ ੪ ॥ ਹੋਹੁ ਦਇਆਲ ਮੇਰਾ ਮਨੁ ਲਾਵਹੁ, ਹਉ ਅਨਦਿਨੁ ਰਾਮਨਾਮੁ ਨਿਤ ਧਿਆਈ ॥ ਸਭਿ ਸੁਖ, ਸਭਿ ਗੁਣ, ਸਭਿ ਨਿਧਾਨ ਹਰਿ, ਜਿਤੁ ਜਪਿਐ ਦੁਖ ਭੁਖ ਸਭ ਲਹਿ ਜਾਈ॥੧॥ ਮਨ ਮੇਰੇ! ਮੇਰਾ ਰਾਮਨਾਮੁ ਸਖਾ ਹਰਿ ਭਾਈ ॥**

**ਗੁਰਮਤਿ ਰਾਮਨਾਮੁ ਜਸੁ ਗਾਵਾ, ਅੰਤਿ ਬੇਲੀ, ਦਰਗਹ ਲਏ ਛਡਾਈ ॥੧॥ ਰਹਾਉ ॥ ਤੂੰ ਆਪੇ ਦਾਤਾ ਪ੍ਰਭੁ ਅੰਤਰਜਾਮੀ, ਕਰਿ ਕਿਰਪਾ ਲੋਚ ਮੇਰੈ ਮਨਿ ਲਾਈ ॥ ਮੈ ਮਨਿ ਤਨਿ ਲੋਚ ਲਗੀ ਹਰਿ ਸੇਤੀ, ਪ੍ਰਭਿ ਲੋਚ ਪੂਰੀ ਸਤਿਗੁਰ ਸਰਣਾਈ ॥ ੨ ॥ ਮਾਣਸ ਜਨਮੁ ਪੁੰਨਿ ਕਰਿ ਪਾਇਆ, ਬਿਨੁ ਨਾਵੈ ਧ੍ਰਿਗੁ ਧ੍ਰਿਗੁ ਬਿਰਥਾ ਜਾਈ ॥ ਨਾਮ ਬਿਨਾ ਰਸ ਕਸ ਦੂਖੁ ਖਾਵੈ, ਮੁਖੁ ਫੀਕਾ, ਥੁਕ ਥੁਕ ਮੁਖਿ ਪਾਈ ॥੩॥ ਜੋ ਜਨ ਹਰਿ ਪ੍ਰਭ ਹਰਿ ਹਰਿ ਸਰਣਾ, ਤਿਨ ਦਰਗਹ ਹਰਿ ਹਰਿ ਦੇ ਵਡਿਆਈ ॥ ਧੰਨੁ ਧੰਨੁ ਸਾਬਾਸਿ ਕਹੈ ਪ੍ਰਭੁ ਜਨ ਕਉ, ਜਨ ਨਾਨਕ ਮੇਲਿ ਲਏ ਗਲਿ ਲਾਈ ॥੪॥੪॥**

## ਉਚਾਰਨ ਸੇਧ

**ਬਿੰਦੀ ਸਹਿਤ** : ਧਿਆਈਂ, ਗਾਵਾਂ।

**ਪਦ ਅਰਥ** : ਧਿਆਈ-ਧਿਆਵਾਂ, ਸਿਮਰਦਾ ਹਾਂ। ਨਿਧਾਨ-ਖ਼ਜ਼ਾਨੇ। ਸਖਾ-ਮਿੱਤਰ। ਗਾਵਾ-ਮੈਂ ਗਾਵਾਂ। ਬੇਲੀ-ਮਦਦਗਾਰ। ਲੋਚ-ਤਾਂਘ। ਪੁੰਨਿ-ਚੰਗੇ ਕਰਮਾਂ ਕਰਕੇ। ਧ੍ਰਿਗੁ ਧ੍ਰਿਗੁ-ਫਿਟਕਾਰ ਜੋਗ। ਬਿਰਥਾ-ਵਿਅਰਥ। ਰਸ ਕਸ-ਕਈ ਕਿਸਮ ਦੇ ਖੱਟੇ ਮਿੱਠੇ ਕਸੈਲੇ ਰਸ। ਫੀਕਾ-ਫਿੱਕਾ, ਬੇ-ਸੁਆਦਾ। ਥੁਕ-ਥੁੱਕਾਂ। ਮੁਖਿ-ਮੂੰਹ ਉਤੇ। ਗਲਿ ਲਾਈ-ਗਲ ਨਾਲ ਲਾ ਕੇ।

**ਅਰਥ** : (ਹੇ ਪ੍ਰਭੂ) ਮੇਰੇ ਉਤੇ ਦਇਆਲ ਹੋਵੋ (ਅਤੇ) ਮੇਰਾ ਮਨ (ਆਪਣੇ ਚਰਨਾਂ ਵਿਚ) ਜੋੜੋ (ਤਾਂ ਜੋ) ਮੈਂ ਦਿਨ ਰਾਤ, ਹਰ ਰੋਜ਼ ਆਪ ਦਾ ਰਾਮ ਨਾਮ ਸਿਮਰਦਾ ਰਹਾਂ। ਹੇ ਮਨ! ਹਰੀ ਸਾਰੇ ਹੀ ਸੁਖ, ਸਾਰੇ ਗੁਣਾਂ, ਸਾਰੇ ਖ਼ਜ਼ਾਨਿਆਂ ਦਾ(ਮਾਲਕ ਹੈ), ਜਿਸ ਨੂੰ ਜਪਣ ਨਾਲ ਸਾਰੇ ਦੁਖ ਤੇ ਸਾਰੀ ਭੁਖ ਦੂਰ ਹੋ ਜਾਂਦੀ ਹੈ।੧।

ਹੇ ਮੇਰੇ ਮਨ! ਹਰੀ ਦਾ ਨਾਮ ਮੇਰਾ ਮਿੱਤਰ ਹੈ (ਅਤੇ) ਹਰੀ ਦਾ (ਨਾਮ ਹੀ ਮੇਰਾ) ਭਾਈ ਹੈ। (ਇਸ ਲਈ ਮੈਂ) ਗੁਰਮਤਿ ਦੁਆਰਾ ਰਾਮ-ਨਾਮ (ਅਤੇ ਰਾਮ ਦਾ) ਜਸ ਗਾਵਾਂ (ਤਾਂ ਜੋ) ਅੰਤ ਸਮੇਂ (ਭਾਵ ਮਰਨ ਪਿਛੋਂ ਮੇਰਾ) ਮਦਦਗਾਰ ਹੋਵੇ ਅਤੇ ਮੈਨੂੰ ਹਰੀ ਦੀ ਦਰਗਾਹ ਵਿੱਚ ਛੁਡਾ ਲਵੇ।੧।ਰਹਾਉ।

(ਹੇ ਹਰੀ!) ਤੂੰ ਆਪ ਹੀ ਦਾਤਾ ਹੈਂ (ਆਪ ਹੀ) ਅੰਦਰ ਦੀਆਂ ਜਾਣਨ ਵਾਲਾ ਹੈਂ, (ਤੁਸਾਂ ਆਪ ਹੀ) ਕਿਰਪਾ ਕਰਕੇ ਮੇਰੇ ਮਨ ਵਿਚ (ਆਪਣੇ ਦਰਸ਼ਨ ਦੀ) ਲੋਚ (ਤਾਂਘ) ਲਾਈ ਹੈ। (ਹੇ ਭਾਈ!) ਮੇਰੇ ਮਨ ਵਿਚ ਸਰੀਰ ਵਿਚ (ਜੋ) ਹਰੀ ਨਾਲ (ਮਿਲਣ ਦੀ) ਲੋਚਾ ਲੱਗੀ ਹੈ, ਪ੍ਰਭੂ ਨੇ ਸਤਿਗੁਰੂ ਦੀ ਸਰਣ (ਵਿਚ ਪਾ ਕੇ ਮੇਰੀ ਉਹ ਲੋਚਾ) ਪੂਰੀ ਕਰ ਦਿੱਤੀ ਹੈ।੨।

ਹੇ ਭਾਈ ਜਨੋ! ਮਨੁੱਖਾ ਜਨਮ ਵੱਡੇ ਪੁੰਨ (ਕਰਮਾਂ) ਕਰ ਕੇ ਪਾਈਦਾ ਹੈ ਪਰ ਨਾਮ ਸਿਮਰਨ ਤੋਂ ਬਿਨਾਂ ਜੋ ਜਨਮ ਵਿਅਰਥ ਚਲਾ ਜਾਂਦਾ ਹੈ ਉਹ ਫਿਟਕਾਰ ਜੋਗ ਹੈ। ਨਾਮ ਤੋਂ ਬਿਨਾਂ ਜੋ ਮਨੁੱਖ ਰਸ ਕਸ ਖਾਂਦਾ ਹੈ ਉਹ ਦੁੱਖ ਪਾਂਦਾ ਹੈ ਅਤੇ ਉਸ ਦਾ ਮੂੰਹ ਫਿੱਕਾ ਹੀ ਰਹਿੰਦਾ ਹੈ, ਉਸ ਦੇ ਮੂੰਹ ਉਤੇ ਨਿਰੀਆਂ ਥੁੱਕਾਂ ਹੀ ਪੈਂਦੀਆਂ ਹਨ ਭਾਵ ਫਿਟਕਾਰ ਹੀ ਪੈਂਦੀ ਹੈ।੩।

ਹੇ ਭਾਈ! ਜਿਹੜੇ ਜਨ ਹਰੀ ਹਰੀ ਜਪਦੇ ਹੋਏ ਹਰੀ ਪ੍ਰਭੂ ਦੇ ਸ਼ਰਣ ਵਿਚ ਆ ਜਾਂਦੇ ਹਨ

ਉਨ੍ਹਾਂ ਨੂੰ ਹਰੀ ਆਪਣੀ ਦਰਗਾਹ ਵਿਚ ਵਡਿਆਈ ਦੇਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਪ੍ਰਭੂ ਅਜਿਹੇ ਦਾਸਾਂ ਨੂੰ ਧੰਨ ਧੰਨ ਆਖਦਾ ਹੈ (ਅਤੇ ਉਨ੍ਹਾਂ ਨੂੰ ਆਪਣੇ) ਗਲ ਨਾਲ ਲਾ ਕੇ ਮੇਲ ਲੈਂਦਾ ਹੈ।੪।੪।

## ਸਾਰੰਸ਼ ਅਤੇ ਸਿਧਾਂਤ

ਹਰੀ ਦਾ ਨਾਮ ਸਾਰੇ ਸੁੱਖਾਂ ਦਾ ਖ਼ਜ਼ਾਨਾ, ਅੰਗ-ਸੰਗ ਰਹਿਣ ਵਾਲਾ ਅਤੇ ਦਰਗਾਹ ਵਿਚ ਛਡਾਉਣ ਵਾਲਾ ਹੈ। ਇਸ ਲਈ ਨਾਮੀ ਪੁਰਖ ਮਨ ਨੂੰ ਸਦਾ ਪ੍ਰਭੂ ਦੇ ਸਿਮਰਨ ਵਿਚ ਲਾਈ ਰਖਦਾ ਹੈ। ਓਹ ਇਹ ਮੰਗ ਕਰਦਾ ਹੈ, 'ਹੋਹੁ ਦਇਆਲ ਮੇਰਾ ਮਨੁ ਲਾਵਹੁ, ਹਉ ਅਨਦਿਨੁ ਰਾਮ ਨਾਮੁ ਨਿਤ ਧਿਆਈ'। ਪਰ ਨਾਮ ਤੋਂ ਸਖਣੇ ਮਨੁੱਖਾਂ ਦਾ ਜੀਵਨ ਫਿਟਕਾਰ ਜੋਗ ਹੈ ਕਿਉਂਕਿ ਉਨ੍ਹਾਂ ਦਾ ਬੋਲ ਫਿੱਕਾ ਤੇ ਤਨ ਮਨ ਵੀ ਫਿੱਕਾ ਹੁੰਦਾ ਹੈ। ਇਸ ਲਈ ਉਨ੍ਹਾਂ ਦਾ ਮਿਲਾਪ ਵੀ ਬੇ-ਰੱਸਾ ਹੁੰਦਾ ਹੈ। ਸਿਧਾਂਤ ਇਹ ਹੈ ਕਿ ਪ੍ਰਭੂ ਦੀ ਦਰਗਾਹ ਵਿਚ ਨਾਮੀ ਪੁਰਸ਼ਾਂ ਨੂੰ ਹੀ ਸ਼ਾਬਾਸ ਮਿਲਦੀ ਹੈ।

**ਗੂਜਰੀ ਮਹਲਾ ੪ ॥ ਗੁਰਮੁਖਿ ਸਖੀ ਸਹੇਲੀ ਮੇਰੀ, ਮੋ ਕਉ ਦੇਵਹੁ ਦਾਨੁ ਹਰਿ ਪ੍ਰਾਨ ਜੀਵਾਇਆ ॥ ਹਮ ਹੋਵਹ ਲਾਲੇ ਗੋਲੇ ਗੁਰਸਿਖਾ ਕੇ, ਜਿਨ੍ਾ ਅਨਦਿਨੁ ਹਰਿਪ੍ਰਭੁ ਪੁਰਖੁ ਧਿਆਇਆ ॥੧॥ ਮੇਰੈ ਮਨਿ ਤਨਿ ਬਿਰਹੁ, ਗੁਰਸਿਖ ਪਗ ਲਾਇਆ ॥ ਮੇਰੇ ਪ੍ਰਾਨ ਸਖਾ ਗੁਰ ਕੇ ਸਿਖ ਭਾਈ, ਮੋ ਕਉ ਕਰਹੁ ਉਪਦੇਸੁ, ਹਰਿ ਮਿਲੈ ਮਿਲਾਇਆ ॥੧॥ ਰਹਾਉ ॥ ਜਾ ਹਰਿਪ੍ਰਭ ਭਾਵੈ ਤਾਂ ਗੁਰਮੁਖਿ ਮੇਲੇ, ਜਿਨ੍ ਵਚਨ ਗੁਰੂ ਸਤਿਗੁਰ ਮਨਿ ਭਾਇਆ ॥ ਵਡਭਾਗੀ ਗੁਰ ਕੇ ਸਿਖ ਪਿਆਰੇ, ਹਰਿ ਨਿਰਬਾਣੀ ਨਿਰਬਾਣ ਪਦੁ ਪਾਇਆ ॥੨॥ ਸਤਿਸੰਗਤਿ ਗੁਰ ਕੀ ਹਰਿ ਪਿਆਰੀ, ਜਿਨ ਹਰਿ ਹਰਿ ਨਾਮੁ ਮੀਠਾ ਮਨਿ ਭਾਇਆ ॥ ਜਿਨ ਸਤਿਗੁਰ ਸੰਗਤਿ ਸੰਗੁ ਨ ਪਾਇਆ,ਸੇ ਭਾਗਹੀਣ ਪਾਪੀ ਜਮਿ ਖਾਇਆ ॥੩॥ ਆਪਿ ਕ੍ਰਿਪਾਲੁ ਕ੍ਰਿਪਾ ਪ੍ਰਭੁ ਧਾਰੇ, ਹਰਿ ਆਪੇ ਗੁਰਮੁਖਿ ਮਿਲੈ ਮਿਲਾਇਆ ॥ ਜਨੁ ਨਾਨਕੁ ਬੋਲੇ ਗੁਣ ਬਾਣੀ, ਗੁਰਬਾਣੀ ਹਰਿ ਨਾਮਿ ਸਮਾਇਆ ॥੪॥੫॥**

## ਉਚਾਰਨ ਸੇਧ

**ਬਿੰਦੀ ਸਹਿਤ :** ਮੋਕਉ, ਹੋਵਾਂ, ਗੁਰਸਿਖਾਂ, ਜਾਂ, ਤਾਂ।

**ਪਦ ਅਰਥ:** ਪ੍ਰਾਨ ਜੀਵਾਇਆ-ਪ੍ਰਾਨਾਂ ਨੂੰ ਜੀਵਨ ਦੇਣ ਵਾਲਾ। ਹੋਵਹ-ਹੋਈਏ। ਲਾਲੇ ਗੋਲੇ-ਦਾਸ ਗ਼ੁਲਾਮ, ਨੌਕਰ। ਅਨਦਿਨੁ-ਹਰ ਦਿਨ। ਬਿਰਹੁ-ਪ੍ਰੇਮ, ਵਿਛੋੜੇ ਦੀ ਖਿਚ। ਗੁਰਸਿਖ ਪਗ-ਗੁਰਸਿਖਾਂ ਦੇ ਪੈਰਾਂ (ਚਰਨਾਂ) ਦਾ। ਹਰਿ ਨਿਰਬਾਣੀ-ਨਿਰਲੇਪ ਹਰੀ ਤੋਂ। ਨਿਰਬਾਣ ਪਦੁ-ਵਾਸ਼ਨਾ ਤੋਂ ਰਹਿਤ (ਚੌਥਾ) ਪਦ। ਜਮਿ-ਜਮ ਨੇ । ਗੁਣ ਬਾਣੀ-ਗੁਣਾਂ ਦੀ ਬਾਣੀ। ਗੁਰਬਾਣੀ-ਗੁਰੂ ਦੀ ਬਾਣੀ ਦੁਆਰਾ। ਹਰਿ ਨਾਮਿ-ਹਰੀ ਦੇ ਨਾਮ ਵਿਚ। ਸਮਾਇਆ-ਲੀਨ ਹੋ ਜਾਂਦਾ ਹੈ।

**ਅਰਥ :** ਹੇ ਮੇਰੀ ਗੁਰਮੁਖ ਸਖੀ ਸਹੇਲੀ (ਜੀਉ !) ਮੈਨੂੰ ਹਰੀ (ਨਾਮ ਸਿਮਰਨ) ਦਾ ਦਾਨ

ਦਿਉ, (ਕਿਉਂਕਿ ਨਾਮ ਮੇਰੇ) ਪ੍ਰਾਨਾ ਨੂੰ ਜੀਵਨ ਦੇਣ ਵਾਲਾਹੈ। ਅਸੀਂ (ਉਨ੍ਹਾਂ) ਗੁਰਸਿਖਾਂ ਦੇ ਦਾਸ ਤੇ ਗੁਲਾਮ ਹੋਈਏ ਜਿਨ੍ਹਾਂ ਨੇ ਹਰ ਰੋਜ਼ (ਆਪਣੇ) ਹਰੀ ਪ੍ਰਭੂ (ਕਰਤਾ) ਪੁਰਖ ਨੂੰ ਸਿਮਰਿਆ ਹੈ।੧।

(ਹਰੀ ਪ੍ਰਭੂ ਨੇ ) ਮੇਰੇ ਮਨ ਤੇ ਤਨ, ਵਿੱਚ ਗੁਰਸਿਖਾਂ ਦੇ ਚਰਨਾਂ ਦਾ ਪ੍ਰੇਮ ਲਾ ਦਿਤਾ ਹੈ। ਮੇਰੇ ਪ੍ਰਾਣਾਂ ਦੇ ਮਿੱਤਰ, ਹੇ ਗੁਰੂ ਦੇ ਸਿਖੋ ! ਭਰਾਵੋ ! ਮੈਨੂੰ (ਅਜਿਹਾ) ਉਪਦੇਸ਼ ਕਰੋ (ਜਿਸ ਨਾਲ) ਹਰੀ (ਤੁਹਾਡਾ) ਮਿਲਾਇਆ ਹੋਇਆ (ਮੈਨੂੰ) ਮਿਲ ਪਵੇ।੧। ਰਹਾਉ।

(ਹੇ ਭਾਈ !) ਜਦੋਂ ਹਰੀ ਪ੍ਰਭੂ ਨੂੰ ਭਾਉਂਦਾ ਹੈ ਤਦੋਂ (ਓਹ ਐਸੇ) ਗੁਰਮੁਖਾਂ (ਗੁਰਸਿਖਾਂ) ਦਾ ਮੇਲ ਕਰਾ ਦਿੰਦਾ ਹੈ ਜਿਨ੍ਹਾਂ ਨੂੰ ਪਰਮੇਸ਼ਰ ਰੂਪ ਸਤਿਗੁਰੂ ਦਾ ਬਚਨ ਮਨ ਵਿਚ ਚੰਗਾ ਲਗ ਗਿਆ ਹੁੰਦਾ ਹੈ। ਗੁਰੂ ਦੇ ਪਿਆਰੇ ਸਿਖ ਵੱਡੇ ਭਾਗਾਂ ਵਾਲੇ ਹਨ (ਜਿਨ੍ਹਾਂ ਨੇ) ਨਿਰਲੇਪ ਹਰੀ ਤੋਂ ਵਾਸ਼ਨਾ ਰਹਿਤ ਪਦ ਪ੍ਰਾਪਤ ਕਰ ਲਿਆ ਹੈ।੨।

(ਹੇ ਭਾਈ !) ਜਿਨ੍ਹਾਂ ਨੂੰ ਹਰੀ ਦਾ ਨਾਮ ਮਿੱਠਾ ਲਗਾ ਹੈ, (ਉਨ੍ਹਾਂ) ਨੂੰ ਹਰੀ-ਗੁਰੂ ਦੀ ਸਤਿਸੰਗਤ ਬਹੁਤ ਪਿਆਰੀ ਲਗਦੀ ਹੈ। (ਹਾਂ) ਜਿਨ੍ਹਾਂ ਨੇ ਸਤਿਗੁਰੂ ਦੀ ਸੰਗਤ ਦਾ ਸੰਗ ਪ੍ਰਾਪਤ ਨਹੀਂ ਕੀਤਾ ਓਹ ਭਾਗਹੀਣ ਪਾਪੀ ਹਨ, ਉਨ੍ਹਾਂ ਨੂੰ (ਮਾਨੋ) ਜਮ ਨੇ ਖਾ ਲਿਆ ਹੈ।੩।

(ਹੇ ਭਾਈ ! ਜਦੋਂ) ਕਿਰਪਾਲੂ ਪ੍ਰਭੂ ਕਿਰਪਾ ਕਰਦਾ ਹੈ, ਹਰੀ ਆਪ ਹੀ ਗੁਰਮੁਖਾਂ ਰਾਹੀਂ ਮਿਲਾਇਆ ਹੋਇਆ ਮਿਲਦਾ ਹੈ। ਦਾਸ ਨਾਨਕ ਗੁਣਾਂ ਦੀ ਬਾਣੀ ਬੋਲਦਾ ਹੈ (ਅਤੇ) ਗੁਰੂ ਦੀ (ਅੰਮ੍ਰਿਤ) ਬਾਣੀ ਦੁਆਰਾ ਹਰੀ ਦੇ ਨਾਮ ਵਿਚ ਲੀਨ ਹੋਇਆ ਜਾਂਦਾ ਹੈ।੪।੫।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਉਨ੍ਹਾਂ ਗੁਰਸਿਖਾਂ ਦਾ ਲਾਲਾ ਗੋਲਾ ਬਣਨ ਅਤੇ ਪ੍ਰਭੂ ਮਿਲਾਪ ਲਈ ਜਾਚਨਾ ਹੈ ਜਿਹੜੇ ਦਿਨ ਰਾਤ ਪ੍ਰਭੂ ਨਾਮ ਦੇ ਰੰਗ ਵਿਚ ਰਤੇ ਰਹਿੰਦੇ ਹਨ। ਇਹ ਮਿਲਾਪ ਹਰੀ ਦੀ ਮਰਜ਼ੀ ਨਾਲ ਹੁੰਦਾ ਹੈ। ਗੁਰਦੇਵ ਜੀ ਨੇ ਗੁਰਸਿਖ ਦੇ ਮੇਲ ਲਈ ਬਹੁਤ ਪਿਆਰ ਤੇ ਬਿਹਬਲਤਾ ਵਿਖਾਈ ਹੈ ਇਥੋਂ ਤਕ ਕਹਿ ਦਿਤਾ ਹੈ 'ਮੇਰੇ ਪ੍ਰਾਨ ਸਖਾ ਗੁਰ ਕੇ ਸਿਖ ਭਾਈ, ਮੋਕਉ ਕਰਉ ਉਪਦੇਸੁ, ਹਰਿ ਮਿਲੈ ਮਿਲਾਇਆ ' ਅੰਤਲੀ ਪੰਗਤੀ ਵਿਚ ਸਿਧਾਂਤ ਭਰਿਆ ਬਚਨ ਇਹ ਹੈ ਕਿ ਦਾਸ ਨਾਨਕ ਪ੍ਰਭੂ ਦੇ ਗੁਣਾ ਨਾਲ ਭਰੀ ਹੋਈ ਸਤਿਗੁਰਾਂ ਦੀ ਅੰਮ੍ਰਿਤਮਈ ਬਾਣੀ ਬੋਲਦਾ ਹੈ ਕਿਉਂਕਿ ਇਸ ਬਾਣੀ ਦੁਆਰਾ ਹੀ ਹਰੀ ਦੇ ਨਾਮ ਵਿਚ ਸਮਾਈ ਹੁੰਦੀ ਹੈ।

**ਗੂਜਰੀ ਮਹਲਾ ੪ ॥ ਜਿਨ ਸਤਿਗੁਰੁ ਪੁਰਖੁ ਜਿਨਿ ਹਰਿ ਪ੍ਰਭੁ ਪਾਇਆ, ਮੋ ਕਉ ਕਰਿ ਉਪਦੇਸੁ ਹਰਿ ਮੀਠ ਲਗਾਵੈ ॥ ਮਨੁ ਤਨੁ ਸੀਤਲੁ ਸਭ ਹਰਿਆ ਹੋਆ, ਵਡਭਾਗੀ ਹਰਿਨਾਮੁ ਧਿਆਵੈ॥੧॥ ਭਾਈ ਰੇ, ਮੋ ਕਉ ਕੋਈ ਆਇ ਮਿਲੈ, ਹਰਿਨਾਮੁ ਦ੍ਰਿੜਾਵੈ॥ ਮੇਰੇ ਪ੍ਰੀਤਮ ਪ੍ਰਾਨ ਮਨੁ ਤਨੁ ਸਭੁ ਦੇਵਾ, ਮੇਰੇ ਹਰਿਪ੍ਰਭ ਕੀ ਹਰਿ ਕਥਾ ਸੁਨਾਵੈ॥੧॥ਰਹਾਉ॥ ਧੀਰਜੁ ਧਰਮੁ ਗੁਰਮਤਿ ਹਰਿ ਪਾਇਆ, ਨਿਤ ਹਰਿ ਨਾਮੈ ਹਰਿ ਸਿਉ ਚਿਤੁ ਲਾਵੈ॥ ਅੰਮ੍ਰਿਤ ਬਚਨ ਸਤਿਗੁਰ ਕੀ ਬਾਣੀ, ਜੋ ਬੋਲੈ ਸੋ ਮੁਖਿ ਅੰਮ੍ਰਿਤੁ ਪਾਵੈ॥੨॥ ਨਿਰਮਲੁ ਨਾਮੁ**

**ਜਿਤੁ ਮੈਲੁ ਨ ਲਾਗੈ, ਗੁਰਮਤਿ ਨਾਮੁ ਜਪੈ ਲਿਵ ਲਾਵੈ॥ ਨਾਮੁ ਪਦਾਰਥੁ ਜਿਨ ਨਰ ਨਹੀ ਪਾਇਆ, ਸੇ ਭਾਗਹੀਣ ਮੁਏ ਮਰਿ ਜਾਵੈ॥੩॥ ਆਨਦ ਮੂਲੁ ਜਗਜੀਵਨ ਦਾਤਾ, ਸਭ ਜਨ ਕਉ ਅਨਦੁ ਕਰਹੁ, ਹਰ ਧਿਆਵੈ॥ ਤੂੰ ਦਾਤਾ ਜੀਅ ਸਭਿ ਤੇਰੇ, ਜਨ ਨਾਨਕ ਗੁਰਮੁਖਿ ਬਖਸਿ ਮਿਲਾਵੈ॥੪॥੬॥**

## ਉਚਾਰਨ ਸੇਧ

**ਬਿੰਦੀ ਸਹਿਤ** : ਮੋਕਉਂ, ਦੇਵਾਂ, ਸਿਉਂ, ਲਾਵੈਂ, ਨਹੀਂ।

**ਪਦ ਅਰਥ** : ਜਿਨ-ਜਿਨ੍ਹਾਂ ਨੇ। ਜਿਨਿ-ਜਿਸ ਨੇ। ਦ੍ਰਿੜਾਵੈ-ਪੱਕਾ ਕਰਾ ਦੇਵੇ। ਧੀਰਜੁ-ਹੌਸਲਾ ਆਨਦ ਮੂਲੁ-ਅਨੰਦ ਦਾ ਮੂਲ (ਸੋਮਾਂ) ਗੁਰਮੁਖਿ-ਗੁਰੂ ਦੁਆਰਾ। ਬਖਸਿ-ਬਖਸ਼ ਕੇ।

**ਅਰਥ** : (ਹੇ ਭਾਈ !) ਜਿਨ੍ਹਾਂ (ਪੁਰਸ਼ਾਂ) ਨੇ ਸਤਿਗੁਰੂ ਪੁਰਖ ਨੂੰ, (ਜਾਂ) ਜਿਸ (ਵਿਅਕਤੀ) ਨੇ ਹਰੀ ਪ੍ਰਭੂ ਨੂੰ ਪਾ ਲਿਆ ਹੈ (ਉਨ੍ਹਾਂ ਵਿਚੋਂ) ਮੈਨੂੰ (ਕੋਈ) ਉਪਦੇਸ਼ ਕਰਕੇ (ਮੇਰੇ ਮਨ ਵਿਚ) ਹਰੀ ਮਿੱਠਾ ਲਗਾ ਦੇਵੇ (ਭਾਵ ਪਿਆਰ ਪਵਾ ਦੇਵੇ)। (ਜਿਹੜਾ) ਵਡੇ ਭਾਗਾਂ ਵਾਲਾ (ਮਨੁੱਖ) ਹਰੀ ਦਾ ਨਾਮ ਧਿਆਉਂਦਾ ਹੈ (ਉਸ ਦਾ) ਮਨ, ਤਨ, ਸਭ ਠੰਢਾ-ਠਾਰ ਤੇ ਹਰਾ-ਭਰਾ ਹੋ ਜਾਂਦਾ ਹੈ।੨।

ਹੇ ਭਾਈ ! ਮੈਨੂੰ ਕੋਈ ਆ ਮਿਲੇ (ਜੋ ਮੈਨੂੰ) ਹਰੀ ਦਾ ਨਾਮ ਦ੍ਰਿੜ (ਪੱਕਾ) ਕਰਾ ਦੇਵੇ। (ਜਿਹੜਾ ਮਨੁੱਖ ਮੈਨੂੰ) ਮੇਰੇ ਪ੍ਰੀਤਮ ਹਰੀ ਪ੍ਰਭੂ ਦੀ ਕਥਾ ਸੁਣਾ ਦੇਵੇ (ਉਸ ਨੂੰ ਮੈਂ ਆਪਣੇ) ਪ੍ਰਾਣ, ਮਨ, ਤਨ ਸਭ ਕੁਝ (ਭੇਟਾ ਵਜੋਂ) ਦੇ ਦਿਆਂ।੧। ਰਹਾਉ।

(ਹੇ ਭਾਈ ! ਜਿਹੜਾ ਮਨੁੱਖ) ਹਰ ਰੋਜ਼ ਹਰੀ ਦੇ ਨਾਮ ਵਿਚ ਹਰੀ ਦੇ ਨਾਲ (ਆਪਣਾ) ਚਿੱਤ ਜੋੜਦਾ ਹੈ (ਉਸ ਨੂੰ) ਗੁਰਮਤਿ ਦੁਆਰਾ ਧੀਰਜ, ਧਰਮ (ਅਤੇ) ਹਰੀ ਨੂੰ ਪਾ ਲਿਆ ਹੈ। ਸਤਿਗੁਰੂ ਦੀ ਬਾਣੀ (ਜੋ) ਅੰਮ੍ਰਿਤ ਬਚਨਾਂ (ਦਾ ਸਾਰ ਹੈ), ਜਿਹੜਾ (ਮਨੁੱਖ ਇਸ ਬਾਣੀ ਨੂੰ) ਬੋਲਦਾ (ਭਾਵ ਉਚਾਰਦਾ ਹੈ), ਉਹ (ਆਪਣੇ) ਮੂੰਹ ਵਿਚ ਅੰਮ੍ਰਿਤ (ਰੱਸ) ਪਾਉਂਦਾ ਹੈ।੨।

(ਹੇ ਭਾਈ ! ਹਰੀ ਦਾ) ਨਾਮ ਪਵਿੱਤਰ ਹੈ ਜਿਸ ਦੇ (ਜਪਿਆਂ ਮਨ ਨੂੰ) ਮੈਲ ਨਹੀਂ ਲਗਦੀ (ਜਿਹੜਾ) ਗੁਰਮਤਿ ਦੁਆਰਾ ਨਾਮ ਜਪਦਾ ਹੈ (ਉਹ ਪ੍ਰਭੂ ਦੇ ਚਰਨਾਂ ਨਾਲ ਆਪਣੀ) ਲਿਵ ਲਾ ਲੈਂਦਾ ਹੈ। ਜਿਨ੍ਹਾਂ ਮਨੁੱਖਾਂ ਨੇ ਨਾਮ ਪਦਾਰਥ ਨਹੀਂ ਪਾਇਆ, ਓਹ ਭਾਗਹੀਣ ਮਰ ਕੇ (ਸੰਸਾਰ ਚੋਂ) ਖ਼ਾਲੀ ਚਲੇ ਜਾਂਦੇ ਹਨ।੩।

ਹੇ ਜਗਤ ਦੇ ਜੀਵਨ ਪ੍ਰਭੂ ! (ਤੁਸੀਂ) ਅਨੰਦ ਦਾ ਸੋਮਾਂ ਹੋ, (ਤੁਸੀਂ) ਸਭ ਦਾਸਾਂ ਨੂੰ ਅਨੰਦ ਰੂਪ ਦਾਤ ਬਖਸ਼ਦੇ ਹੋ, ਜਿਸ ਕਰ ਕੇ ਹੇ ਹਰੀ ! (ਸਭ ਕੋਈ ਤੁਹਾਨੂੰ) ਧਿਆਉਂਦਾ ਹੈ। ਦਾਸ ਨਾਨਕ (ਆਖਦਾ ਹੈ ਕਿ (ਹੇ ਪ੍ਰਭੂ !) ਤੂੰ ਦਾਤਾ ਹੈਂ ਅਤੇ ਸਾਰੇ ਜੀਵ ਤੇਰੇ (ਭਿਖਾਰੀ) ਹਨ, ਗੁਰੂ ਦੁਆਰਾ ਬਖ਼ਸ਼ ਕੇ (ਤੂੰ ਜੀਆਂ ਨੂੰ ਆਪਣੇ ਨਾਲ) ਮਿਲਾਉਂਦਾ ਹੈਂ।੪।੬।

## ਸਾਰੰਸ਼ ਅਤੇ ਸਿਧਾਂਤ

**ਇਸ ਸ਼ਬਦ ਵਿੱਚ ਨਾਮ ਦੇ ਪਿਆਰ ਤੇ ਦ੍ਰਿੜ੍ਹਤਾ ਲਈ ਇਕ ਅਨੋਖਾ ਵਲਵਲਾ ਹੈ। ਜਿਸ**

ਮਨੁੱਖ ਦਾ ਹਰੀ ਨਾਲ ਮਿਲਾਪ ਹੋ ਗਿਆ ਹੋਵੇ, ਉਹ ਦੂਜਿਆਂ ਨੂੰ ਹਰੀ ਦਾ ਨਾਮ ਮਿੱਠਾ ਲਵਾਉਣ ਵਿਚ ਸਹਾਇਤਾ ਕਰ ਸਕਦਾ ਹੈ। ਜਿਹੜਾ ਜਗਿਆਸੂ ਸਤਿਗੁਰੂ ਦੀ ਅੰਮ੍ਰਿਤ ਭਰੀ ਬਾਣੀ ਬੋਲਦਾ ਹੈ ਜਾਣੋ ਉਹ ਆਪਣੇ ਮੂੰਹ ਵਿਚ ਅੰਮ੍ਰਿਤ ਪਾਉਂਦਾ ਹੈ। ਪਰਮਾਰਥ ਦਾ ਮਾਰਗੀ ਹਰੀ ਨਾਮ ਦੀ ਕਥਾ ਸੁਣਾਉਣ ਵਾਲੇ ਨੂੰ ਆਪਣਾ ਤਨ ਮਨ ਧਨ ਸਭ ਕੁਝ ਅਰਪਨ ਕਰ ਦਿੰਦਾ ਹੈ।

ਸਿਧਾਂਤ ਇਹ ਹੈ ਕਿ ਨਾਮ ਜਪਣ ਤੇ ਸੁਣਨ ਨਾਲ ਤਨ ਮਨ ਹਰਾ ਭਰਾ ਹੋ ਜਾਂਦਾ ਹੈ। ਮੂੰਹੋਂ ਬਾਣੀ ਉਚਾਰਨ ਦੀ ਵਿਸ਼ੇਸ਼ਤਾ ਸਦਾ ਚੇਤੇ ਰਖਣ ਵਾਲੀ ਹੈ :-

**ਬਾਣੀ ਮੁਖਹੁ ਉਚਾਰੀਐ, ਹੋਇ ਰੁਸ਼ਨਾਈ ਮਿਟੈ ਅੰਧਾਰਾ॥** [ਭਾ. ਗੁ. ਵ. ੧-੩੮

**ੴ ਸਤਿਗੁਰ ਪ੍ਰਸਾਦਿ ॥ ਗੂਜਰੀ ਮਹਲਾ ੪ ਘਰੁ ੩ ॥ ਮਾਈ ਬਾਪ ਪੁਤ੍ਰ ਸਭਿ ਹਰਿ ਕੇ ਕੀਏ ॥ ਸਭਨਾ ਕਉ ਸਨਬੰਧੁ, ਹਰਿ ਕਰਿ ਦੀਏ ॥੧॥ ਹਮਰਾ ਜੋਰੁ ਸਭੁ ਰਹਿਓ, ਮੇਰੇ ਬੀਰ॥ ਹਰਿ ਕਾ ਤਨੁ ਮਨੁ, ਸਭੁ ਹਰਿ ਕੈ ਵਸਿ ਹੈ ਸਰੀਰ॥੧॥ਰਹਾਉ॥ ਭਗਤ ਜਨਾ ਕਉ, ਸਰਧਾ, ਆਪਿ ਹਰਿ ਲਾਈ॥ ਵਿਚੇ ਗ੍ਰਿਸਤ ਉਦਾਸ ਰਹਾਈ॥੨॥ ਜਬ ਅੰਤਰਿ ਪ੍ਰੀਤਿ, ਹਰਿ ਸਿਉ ਬਨਿ ਆਈ॥ ਤਬ ਜੋ ਕਿਛੁ ਕਰੇ, ਸੁ ਮੇਰੇ ਹਰਿ ਪ੍ਰਭ ਭਾਈ॥੩॥ ਜਿਤੁ ਕਾਰੈ ਕੰਮਿ ਹਮ, ਹਰਿ ਲਾਏ॥ ਸੋ ਹਮ ਕਰਹ, ਜੁ ਆਪਿ ਕਰਾਏ ॥੪॥ ਜਿਨ ਕੀ ਭਗਤਿ, ਮੇਰੇ ਪ੍ਰਭ ਭਾਈ ॥ ਤੇ ਜਨ, ਨਾਨਕ, ਰਾਮਨਾਮ ਲਿਵਲਾਈ ॥੫॥੧॥੭॥੧੬॥**

## ਉਚਾਰਨ ਸੇਧ

**ਬਿੰਦੀ ਸਹਿਤ :** ਸਿਉਂ, ਕਰਹੰ।

**ਬਿਸਰਾਮ ਭੇਦ :** 'ਗੁਰਬਾਣੀ ਪਾਠ ਦਰਸ਼ਨ' ਪੋਥੀ ਵਿਚ ਚੌਥੀ ਪੰਕਤੀ ਦਾ ਬਿਸਰਾਮ 'ਤਨੁ' ਮਗਰੋਂ ਦਿਤਾ ਹੋਇਆ ਹੈ ਜੋ ਕਿ ਠੀਕ ਨਹੀਂ ਹੈ।

**ਪਦ ਅਰਥ :** ਕੀਏ-(ਪੈਦਾ) ਕੀਤੇ ਹੋਏ। ਸਨਬੰਧੁ-ਰਿਸ਼ਤਾ। ਬੀਰ-ਹੇ ਵੀਰ ! ਵਸਿ-ਵੱਸ ਵਿਚ। ਉਦਾਸੁ-ਨਿਰਲੇਪ। ਭਾਈ-ਚੰਗੀ ਲਗ ਗਈ ਹੈ। ਕੰਮਿ-ਕੰਮ ਵਿਚ। ਕਰਹ-ਕਰਦੇ ਹਾਂ।

**ਅਰਥ :** ਮਾਤਾ, ਪਿਤਾ, ਪੁੱਤਰ (ਆਦਿ) ਸਾਰੇ (ਸਾਕ) ਹਰੀ ਦੇ (ਪੈਦਾ) ਕੀਤੇ ਹੋਏ ਹਨ। ਸਾਰਿਆਂ ਲਈ (ਆਪਸ ਵਿਚ ਦਾ) ਰਿਸ਼ਤਾ ਹਰੀ ਨੇ (ਆਪ ਹੀ) ਕਰ ਕੇ (ਭਾਵ ਬਣਾ ਕੇ) ਦਿਤਾ ਹੈ।੧।

ਹੇ ਮੇਰੇ ਵੀਰ ! ਸਾਡਾ ਸਾਰਾ ਜ਼ੋਰ ਰਹਿ ਚੁੱਕਾ ਹੈ। (ਹੁਣ ਇਉਂ ਦਿਸਦਾ ਹੈ ਕਿ ਸਾਰਾ) ਤਨ ਮਨ ਹਰੀ ਦਾ ਹੈ, ਸਾਰਾ ਸਰੀਰ ਹਰੀ ਦੇ ਵੱਸ ਵਿਚ ਹੈ।੧। ਰਹਾਉ।

(ਹੇ ਭਾਈ !) ਭਗਤ ਜਨਾ ਨੂੰ ਹਰੀ ਨੇ ਆਪ ਹੀ (ਆਪਣੇ ਚਰਨਾਂ ਦੀ) ਸ਼ਰਧਾ ਲਾਈ ਹੈ (ਅਤੇ ਉਹ) ਆਪ ਹੀ (ਉਨ੍ਹਾਂ ਨੂੰ) ਗ੍ਰਿਹਸਤ ਵਿਚ ਨਿਰਲੇਪ ਰਖਦਾ ਹੈ।੨।

ਹੇ ਭਾਈ ! ਜਦ ਹਿਰਦੇ ਅੰਦਰ ਹਰੀ ਨਾਲ ਪ੍ਰੀਤਿ ਬਣ ਆਉਂਦੀ ਹੈ, ਤਦੋਂ (ਪ੍ਰੀਤਵਾਨ ਮਨੁੱਖ) ਜੋ ਕਿਛੁ (ਕਾਰ) ਕਰੇ ਉਹ ਮੇਰੇ ਪਰਮਾਤਮਾ ਨੂੰ ਚੰਗੀ ਲਗਦੀ ਹੈ।੩।

(ਹੇ ਭਾਈ !) ਹਰੀ ਜਿਸ ਕੰਮ-ਕਾਰ ਵਿੱਚ ਸਾਨੂੰ ਲਾਏ, ਅਸੀਂ ਓਹੀ ਕੰਮ ਕਰਦੇ ਹਾਂ, ਜੋ

(ਪਰਮਾਤਮਾ ਸਾਡੇ ਤੋਂ) ਆਪ ਕਰਾਉਂਦਾ ਹੈ ।੪।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਨ੍ਹਾਂ ਜਗਿਆਸੂਆਂ ਦੀ ਭਗਤੀ ਮੇਰੇ ਪ੍ਰਭੂ ਨੂੰ ਚੰਗੀ ਲਗ ਗਈ ਹੈ, ਓਹ ਜਨ ਸਦਾ ਨਾਮ ਵਿਚ (ਆਪਣੀ) ਲਿਵ ਲਾਈ ਰਖਦੇ ਹਨ ।੫।੭।੨।੭।੧੯।

## ਸਾਰੰਸ਼ ਅਤੇ ਸਿਧਾਂਤ

ਸੰਸਾਰ ਵਿਚ ਜਿਤਨੇ ਸਨਬੰਧ ਬਣੇ ਹਨ, ਹਰੀ ਨੇ ਆਪ ਹੀ ਬਣਾਏ ਹਨ । ਭਗਤ ਜਨਾ ਦੀ ਇਹ ਅਵਸਥਾ ਹੈ ਕਿ ਉਹ ਆਪਣਾ ਕੁਝ ਨਹੀਂ ਸਮਝਦੇ, ਭਾਵ ਮੈਂ-ਮੇਰੀ ਵਿਚ ਖਚਿਤ ਨਹੀਂ ਹੁੰਦੇ। ਓਹ ਸਭ ਕੁਝ ਹਰੀ ਦਾ ਸਮਝ ਕੇ ਗ੍ਰਿਹਸਤੀ ਜੀਵਨ ਵਿਚ ਨਿਰਲੇਪ ਰਹਿੰਦੇ ਹਨ । ਭਗਤ ਜਨਾ ਦੇ ਹਿਰਦੇ ਵਿਚ ਪ੍ਰਭੂ ਪਿਆਰੇ ਦੀ ਪ੍ਰੀਤਿ ਹੁੰਦੀ ਹੈ ਅਤੇ ਉਹ ਰੱਬੀ ਭਾਣੇ ਵਿਚ ਸਾਰੀ ਕਾਰ ਕਰਦੇ ਹਨ । ਉਨ੍ਹਾਂ ਦੇ ਹਿਰਦੇ ਵਿਚ ਵੀਹ ਵਿਸਵੇ ਇਹ ਵਿਸ਼ਵਾਸ ਹੁੰਦਾ ਹੈ ਕਿ ਪਸਾਰਾ ਉਸਾਰਨ ਤੇ ਢਾਹਣ ਵਾਲਾ ਕੇਵਲ ਪ੍ਰਭੂ ਆਪ ਹੀ ਆਪਿ ਹੈ:-

**ਜੋ ਕਿਛੁ ਕਰੇ ਸੁ ਆਪੇ ਆਪਿ ॥ ਏਕ ਘੜੀ ਮਹਿ ਥਾਪਿ ਉਥਾਪਿ॥ [ਪੰਨਾ ੩੬੪**

**ਗੂਜਰੀ ਮਹਲਾ ੫ ਚਉਪਦੇ ਘਰੁ ੧**

**ੴ ਸਤਿਗੁਰ ਪ੍ਰਸਾਦਿ ॥ ਕਾਹੇ ਰੇ ਮਨ ਚਿਤਵਹਿ ਉਦਮੁ, ਜਾ ਆਹਰਿ ਹਰਿ ਜੀਉ ਪਰਿਆ ॥ ਸੈਲ ਪਥਰ ਮਹਿ ਜੰਤ ਉਪਾਏ, ਤਾ ਕਾ ਰਿਜਕੁ ਆਗੈ ਕਰਿ ਧਰਿਆ ॥੧॥ ਮੇਰੇ ਮਾਧਉ ਜੀ, ਸਤਸੰਗਤਿ ਮਿਲੇ ਸਿ ਤਰਿਆ ॥ ਗੁਰ ਪਰਸਾਦਿ ਪਰਮ ਪਦੁ ਪਾਇਆ, ਸੂਕੇ ਕਾਸਟ ਹਰਿਆ ॥੧॥ ਰਹਾਉ ॥ ਜਨਨਿ ਪਿਤਾ ਲੋਕ ਸੁਤ ਬਨਿਤਾ, ਕੋਇ ਨ ਕਿਸ ਕੀ ਧਰਿਆ ॥ ਸਿਰਿ ਸਿਰਿ ਰਿਜਕੁ ਸੰਬਾਹੇ ਠਾਕੁਰੁ, ਕਾਹੇ ਮਨ ਭਉ ਕਰਿਆ ॥੨॥ ਊਡੈ ਊਡਿ ਆਵੈ ਸੈ ਕੋਸਾ, ਤਿਸੁ ਪਾਛੈ ਬਚਰੇ ਛਰਿਆ ॥ ਉਨ ਕਵਨੁ ਖਲਾਵੈ ਕਵਨੁ ਚੁਗਾਵੈ, ਮਨ ਮਹਿ ਸਿਮਰਨੁ ਕਰਿਆ ॥੩॥ ਸਭ ਨਿਧਾਨ ਦਸਅਸਟ ਸਿਧਾਨ, ਠਾਕੁਰ ਕਰਤਲ ਧਰਿਆ ॥ ਜਨ ਨਾਨਕ ਬਲਿ ਬਲਿ ਸਦ ਬਲਿ ਜਾਈਐ, ਤੇਰਾ ਅੰਤੁ ਨ ਪਾਰਾਵਰਿਆ ॥੪॥੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਚਿਤਵਹਿੰ, ਜਾਂ, ਤਾਂ ਕਾ।

**ਫੁਟਕਲ:** 'ਖਲਾਵੈ' ਦਾ ਉਚਾਰਨ 'ਖਿਲਾਵੈਂ' ਜਾਂ 'ਖੇਲਾਵੈ' ਕਰਨਾ ਅਸ਼ੁੱਧ ਹੈ।

**ਪਦ ਅਰਥ:** ਕਾਹੇ-ਕਿਸ ਲਈ, ਕਿਉਂ। ਰੇ ਮਨ-ਹੇ ਮਨ!। ਚਿਤਵਹਿ-ਚਿਤਵਦਾ ਹੈਂ। ਜਾ-ਜਦੋਂ। ਆਹਰਿ-ਆਹਰ ਵਿੱਚ। ਪਰਿਆ-ਪਿਆ ਹੋਇਆ। ਸੈਲ-ਪਹਾੜਾਂ। ਪਥਰ-ਪੱਥਰਾਂ ਵਿੱਚ। ਜੰਤ-ਜੰਤ (ਪੰਖੀ ਤੇ ਹੋਰ ਜੀਵ ਆਦਿ ਪੈਦਾ ਕੀਤੇ ਹਨ)। ਆਗੈ-ਪਹਿਲਾਂ ਹੀ। ਧਰਿਆ-ਰਖਿਆ। ਮਾਧਉ-ਹੇ ਮਾਇਆ ਪਤੀ! (ਕਰਤਾਰ)। ਪਰਮਪਦੁ-ਪੂਰਨ ਨਿਰਬਾਣ ਪਦ। ਸੂਕੇ-ਸੁਕੇ ਹੋਏ। ਕਾਸਟ-ਕਾਠ, ਲਕੜੀ। ਹਰਿਆ-ਹਰਾ ਹੋ

ਗਿਆ 'ਸੂਕੇ ਹਰੇ ਕੀਏ ਖਿਨ ਮਾਹੇ, ਅੰਮ੍ਰਿਤ ਦ੍ਰਿਸਟਿ ਸੰਚਿ ਜੀਵਾਏ'। ਜਨਨਿ-ਮਾਤਾ। ਸੁਤ-ਪੁੱਤਰ। ਬਨਿਤਾ-ਇਸਤਰੀ। ਧਰਿਆ-ਆਸਰਾ। ਸਿਰਿ ਸਿਰਿ-(ਜੀਵਾਂ ਦੇ) ਸਿਰਾਂ ਅਨੁਸਾਰ, ਭਾਵ ਹਰੇਕ ਜੀਵ ਨੂੰ। ਰਿਜਕੁ-ਰੋਜ਼ੀ। ਸੰਬਾਹੇ-ਪਹੁੰਚਾਉਂਦਾ ਹੈ। ਭਉ-ਡਰ। ਊਡੈ ਊਡਿ-ਉਡ ਉਡ ਕੇ। ਆਵੈ-ਆਉਂਦੀ ਹੈ। ਸੈ-ਸੈਂਕੜੇ। ਕੋਸਾ-ਕੋਹ। ਤਿਸੁ-ਉਸ (ਕੂੰਜ ਨੇ)। ਪਾਛੈ-ਪਿਛੇ। ਬਚਰੇ-ਬੱਚੇ। ਛਰਿਆ-ਛੱਡਿਆ ਹੈ। ਖਲਾਵੈ-ਖਿਲਾਉਂਦਾ, ਪਾਲਦਾ-ਪੋਸਦਾ। ਚੁਗਾਵੈ-ਚੋਗਾ ਪਾਉਂਦਾ ਹੈ। ਸਿਮਰਨੁ-ਯਾਦ। ਨਿਧਾਨ-ਖਜ਼ਾਨੇ। ਦਸਅਸਟ-ਦਸ ਅਤੇ ਅਠ=ਅਠਾਰਾਂ। ਸਿਧਾਨ-ਸਿਧੀਆਂ। ਕਰਤਲ-ਹੱਥ ਦੀ ਤਲੀ ਉਤੇ। ਧਰਿਆ-ਰਖਿਆ ਹੋਇਆ ਹੈ। ਬਲਿ-ਬਲਿਹਾਰ, ਸਦਕੇ। ਪਾਰਾਵਰਿਆ-ਉਰਵਾਰ ਪਾਰ ਨਹੀਂ ਹੈ, ਭਾਵ ਬੇਅੰਤ ਹੈ।

**ਅਰਥ:** ਹੇ ਮਨ! ਕਿਸ ਲਈ (ਆਪਣਾ ਅਤੇ ਟੱਬਰ ਦਾ ਪੇਟ-ਪਾਲਣ ਲਈ) ਉਦਮ ਚਿਤਵਦਾ ਹੈਂ (ਜਦ ਕਿ) ਪਰਮਾਤਮਾ (ਆਪ ਸਭ ਨੂੰ ਰੋਜ਼ੀ ਅਪੜਾਉਣ ਦੇ) ਕੰਮ ਵਿੱਚ ਲੱਗਾ ਪਿਆ ਹੈ (ਫਿਰ ਤੂੰ ਕਿਉਂ ਫ਼ਿਕਰ ਕਰਦਾ ਹੈਂ?)। (ਪ੍ਰਭੂ ਨੇ) ਜਿਹੜੇ ਜੀਵ-ਜੰਤੂ ਪਹਾੜਾਂ, ਪੱਥਰਾਂ ਵਿਚ ਪੈਦਾ ਕੀਤੇ ਹੋਏ ਹਨ ਉਨ੍ਹਾਂ ਦਾ ਰਿਜ਼ਕ ਵੀ (ਉਸ ਦਾਤੇ ਨੇ) ਪਹਿਲਾਂ ਹੀ ਤਿਆਰ ਕਰਕੇ ਰਖਿਆ ਹੋਇਆ ਹੈ।੧।

(ਅਜਿਹੀ ਸੁਰਤ ਵਾਲਾ ਜੀਵ ਵਾਹਿਗੁਰੂ ਜੀ ਦੀਆਂ ਵਡਿਆਈਆਂ ਕਰਦਾ ਹੋਇਆ ਆਖਦਾ ਹੈ) ਹੇ ਮੇਰੇ ਮਾਧੋ ਜੀ! (ਜਿਹੜਾ ਜੀਵ ਆਪ ਜੀ ਦੀ) ਸੰਗਤ ਨਾਲ ਮਿਲਿਆ ਹੈ ਉਹ (ਸੰਸਾਰ ਭਉਜਲ ਤੋਂ) ਪਾਰ ਹੋ ਗਿਆ ਹੈ। (ਉਸਨੇ) ਗੁਰੂ ਦੀ ਕਿਰਪਾ ਨਾਲ ਵੱਡੀ ਪਦਵੀ ਨੂੰ ਪਾ ਲਿਆ ਹੈ (ਉਹ ਇਸ ਤਰ੍ਹਾਂ ਹੋ ਗਿਆ ਹੈ ਜਿਵੇਂ) ਸੁੱਕਾ ਕਾਠ ਹਰਾ-ਭਰਾ (ਹੋ ਜਾਂਦਾ ਹੈ) ਭਾਵ ਕਠੋਰ ਤੋਂ ਕੋਮਲ ਸੁਭਾਅ ਵਾਲਾ ਹੋ ਗਿਆ ਹੈ।੧।ਰਹਾਉ।

(ਹੇ ਮਨ!) ਮਾਤਾ ਪਿਤਾ (ਹੋਰ) ਲੋਕ, ਪੁੱਤਰ, ਵਹੁਟੀ (ਆਦਿ) ਕੋਈ ਵੀ ਕਿਸੇ ਦਾ ਆਸਰਾ ਨਹੀਂ ਹੈ। ਸਿਰਿ ਸਿਰਿ (ਭਾਵ ਹਰੇਕ ਜੀਵ ਪ੍ਰਤੀ) ਵਾਹਿਗੁਰੂ ਆਪ ਰਿਜ਼ਕ ਪਹੁੰਚਾ ਰਿਹਾ ਹੈ, ਹੇ ਮਨ! (ਤੂੰ) ਕਾਹਦੇ ਲਈ ਡਰ (ਧਾਰਨ) ਕੀਤਾ ਹੋਇਆ ਹੈ।੨।

(ਹੇ ਮਨ! ਤੂੰ ਵੇਖ) ਕੂੰਜ ਸੈਂਕੜੇ ਕੋਹ ਉਡ ਕੇ (ਫਿਰ ਵਾਪਸ) ਆਉਂਦੀ ਹੈ, ਉਸ ਨੇ (ਆਪਣੇ) ਪਿਛੇ ਬਚਿਆਂ ਨੂੰ ਛਡਿਆ ਹੋਇਆ (ਹੁੰਦਾ) ਹੈ। (ਦਸ ਖਾਂ!) ਉਨ੍ਹਾਂ ਬਚਿਆਂ ਨੂੰ ਕੌਣ ਖੁਆਲਦਾ ਹੈ ਤੇ ਕੌਣ ਚੋਗਾ ਪਾਉਂਦਾ ਹੈ? (ਕੂੰਜ ਨੇ ਬਚਿਆਂ ਦਾ ਆਪਣੇ) ਮਨ ਵਿੱਚ ਚਿੰਤਨ ਕੀਤਾ ਹੁੰਦਾ ਹੈ (ਭਾਵ ਉਸ ਚਿੰਤਨ ਨਾਲ ਉਨ੍ਹਾਂ ਦੀ ਪਾਲਨਾ-ਪੋਸਣਾ ਹੁੰਦੀ ਹੈ)।੩।

(ਹੇ ਮਨ!) ਸਭ ਨਿੱਧੀਆਂ ਅਤੇ ਅਠਾਰਾਂ ਸਿੱਧੀਆਂ ਦਾ ਖ਼ਜ਼ਾਨਾ (ਉਸ) ਠਾਕੁਰ ਦੀ ਤਲੀ ਤੇ ਰਖਿਆ ਹੋਇਆ ਹੈ। ਦਾਸ ਨਾਨਕ (ਆਖਦਾ ਹੈ ਕਿ ਉਸ ਪ੍ਰਭੂ ਤੋਂ) ਬਲਿਹਾਰ ਸਦਾ ਬਲਿਹਾਰ ਜਾਣਾ ਚਾਹੀਦਾ ਹੈ (ਅਤੇ ਇਉਂ ਆਖਣਾ ਚਾਹੀਦਾ ਹੈ ਕਿ ਹੇ ਪ੍ਰਭੂ! ਤੂੰ ਸਰਬ ਪ੍ਰਤਿਪਾਲਕ ਹੈਂ) ਤੇਰੇ ਉਰਵਾਰ-ਪਾਰ ਦਾ ਅੰਤ ਨਹੀਂ ਪਾਇਆ ਜਾ ਸਕਦਾ (ਭਾਵ ਤੂੰ ਬੇਅੰਤ ਹੈਂ)।੪।੧।

## ਅਰਥ ਭੇਦ ਅਤੇ ਨਿਰਣੈ

**ੳ) ਕਾਹੇ ਰੇ ਮਨ ਚਿਤਵਹਿ ਉਦਮੁ, ਜਾ ਆਹਰਿ ਹਰਿ ਜੀਉ ਪਰਿਆ ॥**

ਅਜੋਕੇ ਆਲੋਚਕਾਰ 'ਕਾਹੇ ਰੇ ਮਨ ਚਿਤਵਹ ਉਦਮ' ਦਾ ਉਲਟਾ ਹੀ ਭਾਵ ਕਢਦੇ ਹਨ ਕਿ ਜਦੋਂ ਵਾਹਿਗੁਰੂ ਜੀ ਨੇ ਲਿਖੇ ਮੁਤਾਬਿਕ ਹੀ ਰੋਜੀ ਦੇਣੀ ਹੈ ਤਾਂ ਫਿਰ ਉਦਮ ਕਰਨ ਦੀ ਕੀ ਲੋੜ ਹੈ? ਅਜਿਹੇ ਲੋਕ ਇਹ ਨਹੀਂ ਸਮਝਦੇ ਕਿ ਗੁਰੂ ਸਾਹਿਬ ਨੇ ਪੇਟ ਪਾਲਣ ਅਤੇ ਹੋਰ ਕਾਰ-ਵਿਹਾਰ ਦੇ ਉਦਮ ਦੀ ਚਿਤਵਨਾ (ਅਥਵਾ ਚਿੰਤਾ) ਕਰਨੋਂ ਵਰਜਿਆ ਹੈ, ਉਦਮ ਕਰਨੋਂ ਨਹੀਂ ਹਟਾਇਆ। ਸਗੋਂ ਉਦਮ ਲਈ ਪ੍ਰੇਰਨਾ ਦਿੱਤੀ ਹੈ ਕਿ:-

**੧- ਉਦਮੁ ਕਰੇਦਿਆ ਜੀਉ ਤੂੰ, ਕਮਾਵਦਿਆ ਸੁਖ ਭੁੰਚੁ ॥**
**ਧਿਆਇਦਿਆ ਤੂੰ ਪ੍ਰਭੂ ਮਿਲੁ, ਨਾਨਕ ਉਤਰੀ ਚਿੰਤ ॥** [ਪੰਨਾ ੫੨੨

**੨- ਉਦਮੁ ਕਰਿ ਹਰਿ ਜਾਪਣਾ, ਵਡਭਾਗੀ ਹਰਿ ਧਨੁ ਖਾਟਿ॥** [ਪੰਨਾ ੪੮

ਉਦਮ ਲਈ ਤਾਂ ਮੰਗ ਵੀ ਕੀਤੀ ਹੈ:-

**੧- ਉਦਮੁ ਸੋਈ ਕਰਾਇ ਪ੍ਰਭ, ਮਿਲਿ ਸਾਧੂ ਗੁਣ ਗਾਉ॥** [ਪੰਨਾ ੧੩੭

**੨- ਉਦਮੁ ਕਰਉ ਕਰਾਵਹੁ ਠਾਕੁਰ, ਪੇਖਤ ਸਾਧੂ ਸੰਗਿ ॥** [ਪੰਨਾ ੪੦੫

**ਅ) ਮੇਰੇ ਮਾਧਉ ਜੀ! ਸਤਿ ਸੰਗਤਿ ਮਿਲੇ, ਸਿ ਤਰਿਆ ॥**

ਇਸ ਪੰਕਤੀ ਦੇ ਅਰਥਾਂ ਵਿੱਚ ਵਿਦਵਾਨਾਂ ਦਾ ਪਰਸਪਰ ਮਤ ਭੇਦ ਹੈ। ਪੁਰਾਤਨ ਟੀਕਾਕਾਰਾਂ ਨੇ ਇਸ ਪੰਕਤੀ ਦੇ ਇਉਂ ਅਰਥ ਕੀਤੇ ਹਨ:-

੧- ਹੇ ਮੇਰੇ ਮਨ! ਜੋ (ਮਾਧਉ) ਵਾਹਿਗੁਰੂ ਜੀ ਦੀ ਸਤਿ ਸੰਗਤ ਵਿਚ ਮਿਲਿਆ ਹੈ, ਉਹ ਤਰ ਗਿਆ। [ਪੰਡਤ ਨਰੈਣ ਸਿੰਘ ਜੀ

੨- ਫਰੀਦਕੋਟ ਵਾਲੇ ਸਟੀਕ ਵਿਚ ਵੀ ਏਦਾਂ ਦੇ ਹੀ ਅਰਥ ਕੀਤੇ ਹੋਏ ਹਨ।

੩- ਪੰਡਤ ਤਾਰਾ ਸਿੰਘ ਨਰੋਤਮ ਨੇ 'ਸ੍ਰੀ ਗੁਰਮਤਿ ਨਿਰਣਯ ਸਾਗਰ' ਵਿਚ 'ਮਾਧਉ' ਪਦ ਬਾਰੇ ਇਹ ਦਸਿਆ ਹੈ ਕਿ 'ਮਾਧਉ' ਇਕ ਬਾਣੀਏ ਦਾ ਪੁਤਰ ਸੀ। ਉਸ ਪ੍ਰਤੀ ਇਹ ਸ਼ਬਦ ਉਚਾਰਨ ਕੀਤਾ ਗਿਆ ਹੈ।

ਨਵੀਨ ਟੀਕਾਕਾਰਾਂ ਨੇ ਹੇਠ ਲਿਖੇ ਅਰਥ ਕੀਤੇ ਹਨ:-

੧- ਹੇ ਮੇਰੇ ਪ੍ਰਭੂ ਜੀ! ਜੇਹੜੇ ਮਨੁੱਖ ਸਾਧ ਸੰਗਤਿ ਵਿਚ ਮਿਲ ਬੈਠਦੇ ਹਨ, ਉਹ ਵਿਅਰਥ ਤੌਖਲੇ ਫ਼ਿਕਰਾਂ ਤੋਂ ਬਚ ਜਾਂਦੇ ਹਨ। [ਪ੍ਰੋ. ਸਾਹਿਬ ਸਿੰਘ ਜੀ

੨- ਹੇ ਮੇਰੇ ਮਾਧੋ ਜੀ! ਸਤਿ ਸੰਗਤ ਨੂੰ ਜੋ ਪ੍ਰਾਪਤ ਹੋਇਆ ਸੋਈਓ ਤਰ ਗਿਆ। [ਭਾ. ਵੀਰ ਸਿੰਘ ਜੀ

**ਨਿਰਣੈ**: ਉਪ੍ਰੋਕਤ ਪੰਕਤੀ ਜਿਸ ਸ਼ਬਦ ਵਿਚ ਦਰਜ ਹੈ, ਉਸਦਾ ਆਰੰਭ 'ਕਾਹੇ ਰੇ ਮਨ ਚਿਤਵਹਿ ਉਦਮ ਜਾ ਆਹਰਿ ਹਰਿ ਜੀਉ ਪਰਿਆ' ਤੋਂ ਹੁੰਦਾ ਹੈ ਜਿਸ ਕਰਕੇ ਇਹ ਪਤਾ ਲਗਦਾ ਹੈ ਕਿ ਇਹ ਸ਼ਬਦ ਮਨ ਨੂੰ ਸੰਬੋਧਨ ਹੈ:- ਇਸੇ ਕਾਰਨ ਪੁਰਾਤਨ ਟੀਕਾਕਾਰਾਂ ਨੇ 'ਰਹਾਉ' ਵਾਲੀ ਪੰਕਤੀ ਵਿਚ 'ਮੇਰੇ ਮਾਧਉ ਜੀ' ਦੇ ਅਰਥ 'ਮੇਰੇ ਮਨ' ਕੀਤੇ ਹਨ ਤਾਂ ਜੋ ਸ਼ਬਦ ਦੀ ਲੜੀ ਜੁੜੀ ਰਹੇ। ਨਵੀਨ ਟੀਕਾਕਾਰਾਂ ਨੇ ਸ਼ਬਦ ਦੀ ਲੜੀ ਜੋੜਨ ਵਲ ਕੋਈ ਧਿਆਨ ਨਹੀਂ ਦਿੱਤਾ, ਕੇਵਲ ਸ਼ਬਦ ਸਰੂਪਾਂ ਅਨੁਸਾਰ ਅਰਥ ਕਰ

ਦਿੱਤੇ ਹਨ। ਪੁਰਾਤਨ ਅਤੇ ਨਵੀਨ ਟੀਕਾਕਾਰਾਂ ਦੇ ਅਰਥ ਪੜ੍ਹ ਕੇ ਭੁਲੇਖਾ ਲਗਦਾ ਹੈ।

ਆਮ ਤੌਰ ਤੇ 'ਰਹਾਉ' ਵਾਲੀ ਪੰਕਤੀ ਦੇ ਅਰਥ ਕਰਕੇ ਫਿਰ ਸ਼ਬਦ ਦੀ ਪਹਿਲੀ ਪੰਕਤੀ ਦੇ ਅਰਥਾਂ ਨਾਲ ਲੜੀ ਜੋੜੀ ਜਾਂਦੀ ਹੈ ਕਿਉਂਕਿ 'ਰਹਾਉ' ਵਾਲੀ ਪੰਕਤੀ ਵਿਚ ਸ਼ਬਦ ਦਾ ਕੇਂਦਰੀ ਭਾਵ ਹੁੰਦਾ ਹੈ। ਇਸ ਸ਼ਬਦ ਦੇ ਰਹਾਉ ਵਾਲੀ ਪੰਕਤੀ ਦੇ ਅਰਥ ਇਉਂ ਬਣਦੇ ਹਨ:-

ਹੇ ਮੇਰੇ ਪਰਮਾਤਮਾ ਜੀ! (ਜਿਹੜਾ ਜੀਵ ਤੇਰੀ) ਸਤਿ ਸੰਗਤ ਵਿਚ ਮਿਲ ਕੇ ਬੈਠਾ ਹੈ ਉਹ (ਇਸ ਸੰਸਾਰ ਭਉਜਲ ਤੋਂ) ਪਾਰ ਹੋ ਗਿਆ ਹੈ। ਗੁਰੂ ਦੀ ਕਿਰਪਾ ਨਾਲ (ਉਸ ਨੇ) ਮਹਾਨ ਪਦਵੀ ਨੂੰ ਪ੍ਰਾਪਤ ਕਰ ਲਿਆ ਹੈ; (ਉਹ ਮਾਨੋ) ਸੁੱਕੇ ਕਾਠ ਤੋਂ ਹਰਾ (ਪ੍ਰਫੁਲਤ) ਹੋ ਗਿਆ ਹੈ। ਜਿਵੇਂ ਕਿ ਸਵਈਏ ਮਹਲੇ ਚਉਥੇ ਕੇ ਵਿੱਚ ਅੰਕਿਤ ਹੈ:-

**ਕਾਠਹੁ ਸ੍ਰੀ ਖੰਡ ਸਤਿਗੁਰਿ ਕੀਅਉ, ਦੂਖ ਦਰਦ੍ਰ ਤਿਨ ਕੇ ਗਇਅ॥**
**ਸਤਿਗੁਰੂ ਚਰਨ ਜਿਨ ਪਰਸਿਆ, ਸੇ ਪਸੁ ਪਰੇਤ ਸੁਰਿ ਨਰ ਭਇਅ॥[ਪੰਨਾ ੧੩੯੯**

ਸਤਿ ਸੰਗਤ ਨੂੰ ਪਰਸਣ ਦਾ ਇਹ ਫਲ ਮਿਲਦਾ ਹੈ ਕਿ ਜਗਿਆਸੂ ਰੋਜ਼ੀ ਅਤੇ ਰਿਜ਼ਕ ਦੀ ਚਿੰਤਾ ਵਿਚ ਨਹੀਂ ਪੈਂਦਾ ਕਿਉਂਕਿ ਉਸ ਦੇ ਮਨ ਨੂੰ ਸਤਿਸੰਗਤ ਵਿਚੋਂ ਇਹ ਦ੍ਰਿੜਤਾ ਪ੍ਰਾਪਤ ਹੋ ਜਾਂਦੀ ਹੈ ਕਿ ਸਭ ਨੂੰ ਪਾਲਣ ਪੋਸਣ ਵਾਲਾ ਪ੍ਰਭੂ ਆਪ ਹੈ। ਅਜਿਹੇ ਪ੍ਰਭੂ ਪਿਆਰਿਆਂ ਦੇ ਕਾਰਜ ਵੀ ਅਚਿੰਤ ਹੀ ਸਵਰ ਜਾਂਦੇ ਹਨ:-

**ਅਚਿੰਤ ਕੰਮ ਕਰਹਿ ਪ੍ਰਭ ਤਿਨ ਕੇ, ਜਿਨ ਹਰਿ ਕਾ ਨਾਮੁ ਪਿਆਰਾ॥ [ਪੰਨਾ ੬੩੮**

ਸੋ ਅਜਿਹਾ ਪੁਰਸ਼ ਆਪਣੇ ਸਾਹਿਬ ਤੋਂ ਸਦਕੇ ਅਤੇ ਵਾਰਨੇ ਜਾਂਦਾ ਹੋਇਆ ਆਪਣੇ ਮਨ ਨੂੰ ਇਉਂ ਸਮਝਾਉਂਦਾ ਹੈ। 'ਕਾਹੇ ਰੇ ਮਨ ਚਿਤਵਹਿ ਉਦਮੁ.....'। ਉਹ ਆਪਣੇ ਮਨ ਨੂੰ ਸੰਸਾਰਕ ਆਹਰ ਵਾਲੇ ਫਿਕਰਾਂ ਤੋਂ ਮੁਕਤ ਕਰ ਲੈਂਦਾ ਹੈ ਪਰ ਏਦਾਂ ਦੀ ਬਿਰਤੀ ਕਿਸੇ ਵਿਰਲੇ ਗੁਰਮੁਖ ਦੀ ਹੁੰਦੀ ਹੈ। ਗੁਰਦੇਵ ਜੀ ਦੇ ਬਚਨ ਹਨ:-

**ਆਹਰ ਸਭਿ ਕਰਦਾ ਫਿਰੈ, ਆਹਰੁ ਇਕੁ ਨ ਹੋਇ ॥**
**ਨਾਨਕ, ਜਿਤੁ ਆਹਰਿ ਜਗੁ ਉਧਰੈ, ਵਿਰਲਾ ਬੂਝੈ ਕੋਇ ॥ [ਪੰਨਾ ੯੬੫**

ਸੋ ਇਥੇ 'ਮਾਧਉ' ਸ਼ਬਦ ਦੇ ਅਰਥ 'ਮਨ' ਨਹੀਂ, ਵਾਹਿਗੁਰੂ ਕਰਨੇ ਹੀ ਠੀਕ ਹਨ।

**ੲ) ਊਡੇ ਊਡਿ ਆਵੈ ਸੈ ਕੋਸਾ, ਤਿਸੁ ਪਾਛੈ ਬਚਰੇ ਛਰਿਆ ॥**

ਭਾਈ ਵੀਰ ਸਿੰਘ ਜੀ ਨੇ 'ਊਡੇ' ਪਦ ਨੂੰ 'ਊਡਾ' ਪਦ ਦਾ ਬਹੁ ਬਚਨ ਦਸਿਆ ਹੈ ਅਤੇ ਅਰਥ ਕੀਤਾ ਹੈ- 'ਕੂੰਜਾਂ' ਜੋ ਕਿ ਗੁਰਬਾਣੀ ਵਿਆਕਰਣ ਅਨੁਸਾਰ ਠੀਕ ਨਹੀਂ ਜਾਪਦਾ। 'ਆਵੈ' ਪਦ ਇਕ ਵਚਨ ਦਾ ਲਖਾਇਕ ਹੈ, ਜੇ ਬਹੁ ਵਚਨ ਦਾ ਸੂਚਕ ਹੁੰਦਾ ਤਾਂ 'ਆਵੈ' ਦੀ ਥਾਂ 'ਆਵਹਿ' ਪਦ ਹੁੰਦਾ। 'ਤਿਸੁ' ਪਦ ਇਕ ਵਚਨ ਪੜਨਾਂਵ ਹੈ।

ਭਾਈ ਕਾਨ੍ਹ ਸਿੰਘ ਜੀ ਨਾਭਾ ਨੇ 'ਪੰਜਾਬੀ ਮਹਾਨ ਕੋਸ਼' ਵਿਚ 'ਊਡੇ ਊਡਿ' ਦੇ ਅਰਥ 'ਨਿਰੰਤਰ ਭਾਵ ਲਗਾਤਾਰ ਉਡ ਕੇ' ਕੀਤੇ ਹਨ ਜੋ ਠੀਕ ਹਨ। ਇਸ ਬਾਰੇ ਪਾਠਕਾਂ ਨੂੰ ਇਕ ਸ਼ੰਕਾ

ਉਤਪੰਨ ਹੋ ਸਕਦੀ ਹੈ ਕਿ 'ਊਡੇ ਊਡਿ' ਦੇ ਅਰਥ 'ਲਗਾਤਾਰ ਉਡਣਾ ਹੋਣ ਤਾਂ ਫਿਰ 'ਕੂੰਜ' ਲਈ ਕਿਹੜਾ ਪਦ ਵਰਤਿਆ ਗਿਆ ਹੈ? ਇਸ ਬਾਰੇ ਵਿਚਾਰ ਇਉਂ ਹੈ ਕਿ ਕਾਵਿ ਅਤੇ ਵਾਰਤਕ ਦੋਹਾਂ ਵਿਚ ਕਈ ਵਾਰੀ ਕਵੀ ਅਲੰਕਾਰਕ ਸੰਕੇਤ ਵਰਤਦੇ ਹਨ ਜਿਨ੍ਹਾਂ ਦੇ ਭਾਵਾਂ ਤੋਂ ਕਿਸੇ ਚੀਜ਼ ਦੇ ਗੁਣਾਂ ਦਾ ਪਤਾ ਲਗ ਜਾਂਦਾ ਅਤੇ ਫਿਰ ਨਾਉਂ ਆਪਣੀ ਬੁਧੀ ਨਾਲ ਬੁਝਾਰਤ ਵਾਂਗ ਬੁਝਿਆ ਜਾਂਦਾ ਹੈ। ਜਿਵੇਂ 'ਬਾਗੇ ਕਪਰੇ ਵਾਲੀ' ਦਾ ਭਾਵ 'ਕੂੰਜ' ਹੈ ਤਿਵੇਂ ਅਸਮਾਨ ਵਿਚ ਸੈਂਕੜੇ ਕੋਹਾਂ ਤੋਂ ਲਗਾਤਾਰ ਉਡ ਕੇ ਆਉਣ ਵਾਲੀ ਤੇ ਆਪਣੇ ਬਚਿਆਂ ਨੂੰ ਪਿਛੇ ਛੱਡ ਕੇ ਜਾਣ ਵਾਲੀ ਵੀ 'ਕੂੰਜ' ਹੈ। ਸੋ, 'ਊਡੇ ਊਡਿ' ਦਾ ਅਰਥ 'ਲਗਾਤਾਰ ਉਡਾਰੀ' ਦੇ ਹਨ, 'ਕੂੰਜਾਂ' ਨਹੀਂ।

**ਸ) ਤਿਨ ਕਵਨੁ ਖਲਾਵੈ ਕਵਨੁ ਚੁਗਾਵੈ, ਮਨ ਮਹਿ ਸਿਮਰਨੁ ਕਰਿਆ।।**

ਇਸ ਪੰਕਤੀ ਵਿਚ 'ਮਨਿ ਮਹਿ ਸਿਮਰਨ ਕਰਿਆ' ਦੇ ਕਈ ਤਰ੍ਹਾਂ ਅਰਥ ਕੀਤੇ ਗਏ ਹਨ ਜਿਸ ਤੋਂ ਪਾਠਕਾਂ ਨੂੰ ਬੜਾ ਟਪਲਾ ਲਗਦਾ ਹੈ ਅਤੇ ਠੀਕ ਅਰਥਾਂ ਦਾ ਪਤਾ ਨਹੀਂ ਲਗਦਾ। ਕੁਝ ਟੀਕਾਕਾਰਾਂ ਦੇ ਅਰਥ ਹੇਠ ਦਿੱਤੇ ਜਾਂਦੇ ਹਨ:-

੧- ਕੀ ਤੂੰ ਦਿਲ ਵਿਚ ਸੋਚਿਆ ਹੈ? [ਸ਼ਬਦਾਰਥ ਅਤੇ ਪੰਡਤ ਨਰੈਣ ਸਿੰਘ ਜੀ

੨- ਉਹ ਕੂੰਜ ਆਪਣੇ ਬਚਿਆਂ ਦਾ ਸਿਮਰਨ ਆਪਣੇ ਮਨ ਵਿਚ ਕਰਦੀ ਰਹਿੰਦੀ ਹੈ। [ਪ੍ਰੋ. ਸਾਹਿਬ ਸਿੰਘ ਜੀ ਅਤੇ ਭਾ. ਵੀਰ ਸਿੰਘ ਜੀ

੩- ਕੂੰਜ ਦੇ ਬਚਿਆਂ ਨੇ ਆਪਣੇ ਮਨ ਵਿਚ ਪ੍ਰਭੂ ਦਾ ਧਿਆਨ ਕੀਤਾ ਹੈ। [ਪ੍ਰਚਲਤ ਅਰਥ

**ਨਿਰਣੈ**: ਨੰਬਰ ੧ ਵਾਲੇ ਅਰਥਕਾਰਾਂ ਨੇ ਇਹ ਨਹੀਂ ਸੋਚਿਆ ਕਿ ਇਹ ਸ਼ਬਦ ਪਹਿਲਾਂ ਹੀ ਮਨ ਨੂੰ ਸੰਬੋਧਨ ਹੈ ਫਿਰ ਮਨ ਨੂੰ ਹੀ ਆਖਣਾ ਕਿ ਤੂੰ ਕਦੇ ਮਨ ਵਿਚ ਸੋਚਿਆ ਹੈ ਬੜੇ ਅਸਚਰਜ ਜਿਹੇ ਅਰਥ ਹਨ। 'ਸਿਮਰਨ' ਦੇ ਅਰਥ 'ਸੋਚਣਾ' ਨਹੀਂ, ਯਾਦ, ਚੇਤਾ ਆਦਿ ਹਨ।

ਗੁਰਬਾਣੀ ਵਿਚ ਕਈ ਅਜੇਹੇ ਸ਼ਬਦ ਮਿਲਦੇ ਹਨ ਜਿਨ੍ਹਾਂ ਦੀ ਪਹਿਲੀ ਪੰਕਤੀ ਪ੍ਰਸ਼ਨ ਰੂਪ ਹੁੰਦੀ ਹੈ ਅਤੇ ਦੂਜੀ ਵਿਚ ਉਤਰ ਹੁੰਦਾ ਹੈ। ਕਈ ਵਾਰੀ ਇਕੋ ਪੰਕਤੀ ਦਾ ਅੱਧਾ ਹਿੱਸਾ ਪ੍ਰਸ਼ਨ ਵਾਚਕ ਹੁੰਦਾ ਹੈ ਤੇ ਦੂਜੇ ਹਿੱਸੇ ਵਿਚ ਉਤਰ ਹੰਦਾ ਹੈ। ਇਹ ਪੰਕਤੀ ਵੀ ਇਸੇ ਤਰ੍ਹਾਂ ਦੀ ਹੈ। ਪਹਿਲਾਂ ਪ੍ਰਸ਼ਨ ਹੈ ਕਿ (ਹੇ ਮਨ) 'ਤਿਨ ਕਵਨੁ ਖਲਾਵੈ ਕਵਨੁ ਚੁਗਾਵੈ'? ਦੂਜੇ ਵਿੱਚ ਉਤਰ ਹੈ 'ਮਨ ਮਹਿ ਸਿਮਰਨੁ ਕਰਿਆ ਹੈ। ਭਾਵ ਕੂੰਜ ਆਪਣੇ ਬਚਿਆਂ ਨੂੰ ਆਪਣੇ ਮਨ ਵਿਚ ਸਿਮਰਦੀ ਹੈ।

ਕੂੰਜ ਦਾ ਸਿਮਰਨ ਸੈਂਕੜੇ ਕੋਹਾਂ ਦੂਰ ਬੈਠੇ ਬੱਚਿਆਂ ਨੂੰ ਪਾਲਦਾ ਹੈ; ਉਨ੍ਹਾਂ ਦੀ ਧਿਆਨ ਰਾਹੀਂ ਪਾਲਣਾ ਹੁੰਦੀ ਹੈ। ਕੂੰਜ ਆਪਣੇ ਮਨ ਵਿਚ ਆਪਣੇ ਬਚਿਆਂ ਦੇ ਪਾਲਣ ਹਿੱਤ ਚਿੰਤਾ ਨਹੀਂ ਕਰਦੀ, ਬੇਫਿਕਰ ਹੋ ਕੇ ਅਸਮਾਨ ਵਿਚ ਉਡਦੀ ਰਹਿੰਦੀ ਹੈ 'ਜੈਸੀ ਗਗਨ ਫਿਰੰਤੀ ਊਡਤੀ, ਕਪਰੇ ਬਾਗੇ ਵਾਲੀ।। ਓਹ ਪਾਛੈ ਚੀਤ ਰਾਖੈ ਬਿਚ ਬਚਰੈ, ਨਿਤ ਹਿਰਦੈ ਸਾਰਿ ਸਮਾਲੀ।।' ਇਸ ਦੀ ਪੁਸ਼ਟੀ ਭਾਈ ਗੁਰਦਾਸ ਜੀ ਵੀ ਕਰਦੇ ਹਨ:-

**੧- ਕਛੂ ਅੰਡਾ ਸੇਂਵਦਾ, ਜਲ ਬਾਹਰ ਧਰ ਧਿਆਨ ਧਰੰਦਾ।।**

**ਕੂੰਜ ਕਰੇਂਦੀ ਸਿਮਰਣੋ, ਪੂਰਨ ਬੱਚਾ ਹੋਇ ਉਡੰਦਾ ॥** [ਵਾਰ ੨੬-੨੮

**੨- ਕੂੰਜ ਰਿਦੈ ਸਿਮਰਣੁ ਕਰੇ, ਲੈ ਬਚਾ ਉਡਦੀ ਅਸਮਾਣੈ॥** [ਵਾਰ ੧੧-੬

ਭਾਵ ਕਛੂ ਅੰਡੇ ਨੂੰ ਜਲ ਤੋਂ ਬਾਹਰ ਧਰਦਾ ਹੈ ਤੇ ਉਸ ਦਾ ਧਿਆਨ ਧਰ ਕੇ ਹੀ ਪਾਲ ਲੈਂਦਾ ਹੈ। ਕੂੰਜ ਬਚੇ ਦਾ ਚਿੰਤਨ ਕਰਦੀ ਹੈ ਤੇ ਉਸਦਾ ਬੱਚਾ ਪਲ ਕੇ ਉਡਣ ਲਗ ਜਾਂਦਾ ਹੈ। ਇਸ ਲਈ ਸਤਿਗੁਰੂ ਜੀ ਉਪਦੇਸ਼ ਦਿੰਦੇ ਹਨ ਕਿ ਹੇ ਜੀਵ! ਤੂੰ ਵਾਹਿਗੁਰੂ ਦਾ ਪੁਤਰ ਹੈਂ। ਜਿਵੇਂ ਕੂੰਜ ਦੇ ਪੁਤਰਾਂ ਨੂੰ ਕੂੰਜ ਨਜ਼ਰ ਨਹੀਂ ਆਉਂਦੀ ਸੈਂਕੜੇ ਕੋਹਾਂ ਪਿਛੇ ਛੱਡ ਕੇ ਚਲੀ ਜਾਂਦੀ ਹੈ ਪਰ ਪਾਲਣ-ਪੋਸਣ ਚਿੰਤਨ ਰਾਹੀਂ ਕਰਦੀ ਰਹਿੰਦੀ ਹੈ। ਤਿਵੇਂ ਵਾਹਿਗੁਰੂ ਜੀ ਭਾਵੇਂ ਅਦਿੱਸ ਹਨ ਪਰ ਉਹ ਤੇਰੀ ਸਾਰ ਧਿਆਨ ਰਾਹੀਂ ਕਰ ਰਹੇ ਹਨ। 'ਚਿਤੈ ਅੰਦਰਿ ਸਭੁ ਕੋ ਵੇਖਿ ਨਦਰੀ ਹੇਠਿ ਚਲਾਇਦਾ'। ਜੀਵ ਪੈਦਾ ਕਰਨ ਤੋਂ ਪਹਿਲਾਂ ਹੀ ਪ੍ਰਭੂ ਨੇ ਸਭ ਜੀਵਾਂ ਦਾ ਰਿਜ਼ਕ ਲਿਖ ਦਿੱਤਾ ਹੈ। 'ਪਹਿਲੋ ਦੇ, ਤੈਂ ਰਿਜਕੁ ਸਮਾਹਾ॥ ਪਿਛੋ ਦੈ, ਤੈਂ ਜੰਤੁ ਉਪਾਹਾ॥' ਇਸ ਲਈ ਮਨ ਨੂੰ ਵਿਹਲੀ ਚਿੰਤਾ ਤੋਂ ਹਟਾਉਣ ਹਿੱਤ ਇਹ ਉਪਦੇਸ਼ ਦਿੱਤਾ ਹੈ ਕਿ:-

**ਨ ਕਰਿ ਚਿੰਤ ਚਿੰਤਾ ਹੈ ਕਰਤੇ॥ ਹਰਿ ਦੇਵੈ ਜਲਿ ਥਲਿ ਜੰਤਾ ਸਭ ਤੈ॥**
**ਅਚਿੰਤ ਦਾਨੁ ਦੇਇ ਪ੍ਰਭੁ ਮੇਰਾ, ਵਿਚਿ ਪਾਥਰ ਕੀਟ ਪਖਾਣੀ ਹੈ ॥** [ਪੰਨਾ ੧੦੭੦

## ਗੂਜਰੀ ਮਹਲਾ ੫ ਪੰਚਪਦੇ ਘਰੁ ੨

**੧ੴ ਸਤਿਗੁਰ ਪ੍ਰਸਾਦਿ ॥ ਕਿਰਿਆਚਾਰ ਕਰਹਿ ਖਟੁ ਕਰਮਾ, ਇਤੁ ਰਾਤੇ ਸੰਸਾਰੀ ॥ ਅੰਤਰਿ ਮੈਲੁ ਨ ਉਤਰੈ ਹਉਮੈ, ਬਿਨੁ ਗੁਰ ਬਾਜੀ ਹਾਰੀ ॥੧॥ ਮੇਰੇ ਠਾਕੁਰ! ਰਖਿ ਲੇਵਹੁ ਕਿਰਪਾ ਧਾਰੀ ॥ ਕੋਟਿ ਮਧੇ ਕੋ ਵਿਰਲਾ ਸੇਵਕੁ, ਹੋਰਿ ਸਗਲੇ ਬਿਉਹਾਰੀ ॥੧॥ ਰਹਾਉ ॥ ਸਾਸਤ ਬੇਦ ਸਿਮ੍ਰਿਤਿ ਸਭਿ ਸੋਧੇ, ਸਭ ਏਕਾ ਬਾਤ ਪੁਕਾਰੀ ॥ ਬਿਨੁ ਗੁਰ, ਮੁਕਤਿ ਨ ਕੋਊ ਪਾਵੈ, ਮਨਿ ਵੇਖਹੁ ਕਰਿ ਬੀਚਾਰੀ ॥੨॥ ਅਠਸਠਿ ਮਜਨੁ ਕਰਿ ਇਸਨਾਨਾ, ਭ੍ਰਮਿ ਆਏ ਧਰ ਸਾਰੀ ॥ ਅਨਿਕ ਸੋਚ ਕਰਹਿ ਦਿਨ ਰਾਤੀ, ਬਿਨੁ ਸਤਿਗੁਰ ਅੰਧਿਆਰੀ ॥੩॥ ਧਾਵਤ ਧਾਵਤ ਸਭੁ ਜਗੁ ਧਾਇਓ, ਅਬ ਆਏ ਹਰਿਦੁਆਰੀ ॥ ਦੁਰਮਤਿ ਮੇਟਿ, ਬੁਧਿ ਪਰਗਾਸੀ, ਜਨ ਨਾਨਕ ਗੁਰਮੁਖਿ ਤਾਰੀ ॥੪॥੧॥੨॥**

**ਪਦ ਅਰਥ :** ਕਿਰਿਆਚਾਰ-ਕਿਰਿਆ, ਆਚਾਰ, ਭਾਵ ਕਰਮ ਕਾਂਡ। ਕਰਹਿ-ਕਰਦੇ ਹਨ। ਖਟ ਕਰਮਾ-ਹਿੰਦੂ ਸ਼ਾਸਤਰਾਂ ਦੇ ਮਿਥੇ ਹੋਏ ਛੇ ਕੰਮ- ਪੜ੍ਹਨਾ, ਪੜ੍ਹਾਉਣਾ, ਯੱਗ ਕਰਨਾ, ਯੱਗ ਕਰਾਉਣਾ, ਦਾਨ ਦੇਣਾ, ਦਾਨ ਲੈਣਾ। ਰਾਤੇ-ਲਗੇ ਹੋਏ ਹਨ। ਧਾਰੀ-ਧਾਰ ਕੇ। ਮਧੇ-ਵਿਚ। ਸਗਲੇ-ਸਾਰੇ। ਬਿਉਹਾਰੀ-ਸੌਦੇਬਾਜ਼, ਵਪਾਰੀ। ਸੋਧੇ-ਵਿਚਾਰੇ। ਮਨਿ-ਮਨ ਵਿਚ। ਮਜਨੁ-ਇਸ਼ਨਾਨ। ਭ੍ਰਮਿ-ਭੌਂ ਕੇ, ਭੌਂਦਿਆਂ। ਧਾਇਓ-ਭਜਦਾ ਫਿਰਿਆ। ਹਰਿ ਦੁਆਰੀ-ਹਰੀ ਦੇ ਦਰ ਤੇ। ਮੇਟਿ-ਮਿਟਾ ਕੇ। ਪਰਗਾਸੀ-ਚਾਨਣ ਕੀਤੀ। ਗੁਰਮੁਖਿ-ਗੁਰੂ ਦੁਆਰਾ। ਤਾਰੀ-ਤਾਰ ਦਿੱਤਾ ਹੈ।

**ਅਰਥ :** (ਹੇ ਭਾਈ ! ਜੋ) ਕਿਰਿਆ ਵਾਲੀ ਰਹਿਣੀ ਕਰਮ ਕਾਂਡ (ਪੂਜਾ, ਤਿਲਕ, ਯਾਤਰਾ ਆਦਿ) ਅਤੇ (ਸ਼ਾਸਤਰ ਦੇ ਦਸੇ ਹੋਏ) ਛੇ ਕਰਮ ਕਰਦੇ ਹਨ, ਸੰਸਾਰੀ ਲੋਕ ਇਸੇ ਵਿਚ ਹੀ ਲਗੇ ਹੋਏ

ਹਨ। (ਉਨ੍ਹਾਂ ਦੇ ਹਿਰਦੇ ਵਿਚ ਜੋ) ਹਉਮੈ ਦੀ ਮੈਲ ਲਗੀ ਹੋਈ ਹੈ (ਇਹ ਕਰਮ ਕੀਤਿਆਂ) ਨਹੀਂ ਲਹਿੰਦੀ, (ਇਸ ਤਰ੍ਹਾਂ ਉਨ੍ਹਾਂ ਮਨੁਖਾਂ ਨੇ ਆਪਣੇ ਜੀਵਨ ਦੀ) ਬਾਜ਼ੀ ਹਾਰ ਦਿਤੀ ਹੈ।੧।

ਹੇ ਮੇਰੇ ਮਾਲਕ ! ਕਿਰਪਾ ਕਰਕੇ (ਇਹਨਾਂ ਸੰਸਾਰੀਆਂ ਨੂੰ) ਬਚਾ ਲਵੋ। ਕ੍ਰੋੜਾਂ (ਦੀ ਗਿਣਤੀ) ਵਿਚ ਕੋਈ ਵਿਰਲਾ ਹੀ (ਤੇਰਾ ਭਗਤ) ਸੇਵਕ (ਹੋਵੇਗਾ), ਹੋਰ ਸਾਰੇ ਹੀ ਸੌਦੇਬਾਜ਼ (ਭਾਵ ਮਤਲਬੀ ਹਨ)।੧। ਰਹਾਉ।

(ਹੇ ਭਾਈ!) ਸ਼ਾਸਤਰ, ਵੇਦ, ਸਿਮ੍ਰਿਤੀਆਂ ਸਭ ਖੋਜ ਕੇ ਵੇਖ ਲਏ ਹਨ ਸਾਰੇ ਇਕੋ ਹੀ ਗੱਲ ਪੁਕਾਰ ਕੇ ਆਖ ਰਹੇ ਹਨ। ਬਿਨਾਂ ਗੁਰੂ ਤੋਂ ਕੋਈ (ਜੀਵ) ਮੁਕਤੀ ਨਹੀਂ ਪਾ ਸਕਦਾ (ਤੁਸੀਂ ਵੀ ਇਹ ਗੱਲ ਆਪਣੇ) ਮਨ ਵਿਚ ਵਿਚਾਰ ਕੇ ਵੇਖ ਲਵੋ (ਭਾਵ ਨਿਰਣਾ ਕਰ ਲਵੋ)।੨।

(ਹੇ ਭਾਈ ! ਜਿਹੜੇ ਲੋਕ) ਅਠਾਹਠ (ਤੀਰਥਾਂ) ਤੇ (ਪੁਰਬੀ) ਮਜਨ (ਤੇ) ਇਸ਼ਨਾਨ ਕਰਕੇ, ਸਾਰੀ ਧਰਤੀ ਤੇ ਫਿਰ ਆਏ, (ਉਹ) ਅਨੇਕ ਪ੍ਰਕਾਰ ਦੀ ਸੁੱਚਮਤਾ ਦਿਨ ਰਾਤ ਕਰਦੇ ਰਹਿੰਦੇ ਹਨ (ਪਰ ਸਚਾਈ ਇਹ ਹੈ ਕਿ) ਸਤਿਗੁਰ ਤੋਂ ਬਿਨਾ (ਸਾਰੀ ਸ੍ਰਿਸ਼ਟੀ) ਅਗਿਆਨਤਾ ਵਿਚ ਹੀ ਰਹਿੰਦੀ ਹੈ।੩।

ਦਾਸ ਨਾਨਕ (ਆਖਦਾ ਹੈ ਕਿ ਹੇ ਭਾਈ ! ਉਨਾਂ ਨੇ) ਭੌਂਦਿਆਂ ਭੌਦਿਆਂ ਸਾਰਾ ਸੰਸਾਰ ਫਿਰ ਕੇ (ਵੇਖ ਲਿਆ ਹੈ), ਹੁਣ (ਥਕ ਕੇ ਆਪ) ਹਰੀ ਦੇ ਦੁਆਰੇ ਤੇ ਆ ਪਏ ਹਨ। ਗੁਰੂ ਦੁਆਰਾ (ਉਹਨਾਂ ਦੀ ਖੋਟੀ ਬੁਧੀ ਮੇਟ ਕੇ ਉਨ੍ਹਾਂ ਦੀ ਨਿਰਮਲ) ਬੁਧੀ ਪ੍ਰਕਾਸ਼ਮਾਨ ਹੋ ਗਈ ਹੈ (ਅਤੇ ਗੁਰੂ ਨੇ ਉਨ੍ਹਾਂ ਨੂੰ ਸੰਸਾਰ ਸਾਗਰ ਤੋਂ) ਤਾਰ ਦਿੱਤਾ ਹੈ।੪।੧।੨।

## ਸਾਰੰਸ਼ ਅਤੇ ਸਿਧਾਂਤ

ਕਰਮਕਾਂਡ ਦੇ ਆਸਰੇ ਹਉਮੈਂ ਦੀ ਮੈਲ ਨਹੀਂ ਉਤਰਦੀ ਸਗੋਂ ਹੋਰ ਲਗਦੀ ਹੈ। ਸਤਿਗੁਰੂ ਦੇ ਦਸੇ ਮਾਰਗ ਤੇ ਚਲਦਿਆਂ ਹੀ ਮੁਕਤੀ ਦੀ ਮੰਜ਼ਲ ਤੇ ਪਹੁੰਚ ਸਕੀਦਾ ਹੈ। ਸਤਿਗੁਰੂ ਦੀ ਸੇਵਾ ਕੀਤਿਆਂ ਹੀ ਜੀਵ ਦੀ ਕਲਿਆਣ ਹੁੰਦੀ ਹੈ। ਤੱਤ ਦੀ ਗੱਲ ਇਹ ਹੈ ਕਿ ਸਾਰੇ ਜੀਵ ਕਿਸੇ ਨਾ ਕਿਸੇ ਪਦਾਰਥ ਨੂੰ ਪ੍ਰਾਪਤ ਕਰਨ ਲਈ ਸੇਵਾ ਕਰਦੇ ਹਨ ਅਤੇ ਅਜਿਹੀ ਸੇਵਾ ਸੰਸਾਰਕ ਵਿਹਾਰ ਕਰਨ ਵਾਲਿਆਂ ਦੀ ਹੁੰਦੀ ਹੈ। ਨਿਸ਼ਕਾਮ ਸੇਵਕ ਕ੍ਰੋੜਾਂ ਵਿਚੋਂ ਕੋਈ ਵਿਰਲਾ ਹੀ ਹੁੰਦਾ ਹੈ।

ਸਤਿਗੁਰੂ ਦੇ ਭੇਟਿਆਂ ਖੋਟੀ ਬੁੱਧੀ ਦਾ ਵਿਨਾਸ਼ ਹੋ ਜਾਂਦਾ ਹੈ, ਰੱਬੀ-ਸਰੂਪ ਨੂੰ ਪਛਾਨਣ ਵਾਲੀ ਬੁੱਧੀ ਦਾ ਪ੍ਰਕਾਸ਼ ਹੋ ਜਾਂਦਾ ਹੈ। ਸਿਧਾਂਤ ਇਹ ਹੈ ਕਿ ਗੁਰੂ ਦੀ ਸ਼ਰਨ ਵਿਚ ਬੇਨਤੀ ਤੇ ਤਰਲਾ ਕਰਨਾ ਚਾਹੀਦਾ ਹੈ:- **ਮੇਰੇ ਠਾਕੁਰ ! ਰਖਿ ਲੇਵਹੁ ਕਿਰਪਾ ਧਾਰੀ ॥**

**ਗੂਜਰੀ ਮਹਲਾ ੫ ॥ ਹਰਿ ਧਨੁ ਜਾਪ, ਹਰਿ ਧਨੁ ਤਾਪ, ਹਰਿ ਧਨੁ ਭੋਜਨੁ ਭਾਇਆ ॥ ਨਿਮਖ ਨ ਬਿਸਰਉ ਮਨ ਤੇ ਹਰਿ ਹਰਿ, ਸਾਧ ਸੰਗਤਿ ਮਹਿ ਪਾਇਆ ॥੧॥ ਮਾਈ, ਖਾਟਿ ਆਇਓ ਘਰਿ ਪੂਤਾ ॥ ਹਰਿ ਧਨੁ ਚਲਤੇ, ਹਰਿ ਧਨੁ ਬੈਸੇ, ਹਰਿ ਧਨੁ ਜਾਗਤ ਸੂਤਾ॥੧॥ਰਹਾਉ॥ ਹਰਿ ਧਨੁ ਇਸਨਾਨੁ, ਹਰਿ ਧਨੁ ਗਿਆਨੁ, ਹਰਿ ਸੰਗਿ ਲਾਇ ਧਿਆਨਾ॥ ਹਰਿ ਧਨੁ ਤੁਲਹਾ, ਹਰਿ ਧਨੁ ਬੇੜੀ, ਹਰਿ ਹਰਿ ਤਾਰਿ ਪਰਾਨਾ॥੨॥ ਹਰਿ ਧਨ**

**ਮੇਰੀ ਚਿੰਤ ਵਿਸਾਰੀ, ਹਰਿ ਧਨਿ ਲਾਹਿਆ ਧੋਖਾ॥ ਹਰਿ ਧਨ ਤੇ ਮੈ ਨਵਨਿਧਿ ਪਾਈ, ਹਾਥਿ ਚਰਿਓ ਹਰਿ ਥੋਕਾ॥੩॥ ਖਾਵਹੁ ਖਰਚਹੁ ਤੋਟਿ ਨ ਆਵੈ, ਹਲਤ ਪਲਤ ਕੈ ਸੰਗੇ॥ ਲਾਦਿ ਖਜਾਨਾ ਗੁਰਿ, ਨਾਨਕ ਕਉ ਦੀਆ, ਇਹੁ ਮਨੁ ਹਰਿ ਰੰਗਿ ਰੰਗੇ ॥੪॥੨॥੩॥**

## ਉਚਾਰਨ ਸੇਧ

**ਫੁਟਕਲ:** 'ਗੁਰਿ, ਨਾਨਕ ਕਉ' ਦਾ ਉਚਾਰਨ 'ਗੁਰਿ ਨਾਨਕ ਕਉ' ਨਹੀਂ ਕਰਨਾ।

**ਪਦ ਅਰਥ :** ਜਾਪੁ-(ਮੰਤਰਾ ਦਾ) ਉਚਾਰਨ । ਤਾਪ-ਧੂਣੀਆਂ ਤਾਉਣੀਆਂ । ਭਾਇਆ-ਚੰਗਾ ਲਗਾ ਹੈ । ਨਿਮਖ-ਅੱਖ ਝਮਕਣ ਜਿਤਨਾ ਸਮਾਂ । ਬਿਸਰਉ-ਮੈਂ ਨਹੀਂ ਵਿਸਾਰਦਾ । ਖਾਟਿ-ਖੱਟ (ਕਮਾ) ਕੇ । ਚਲਤੇ-ਚਲਦਿਆਂ (ਟੁਰਦਿਆਂ ਫਿਰਦਿਆਂ) । ਬੈਸੇ-ਬੈਠੇ ਹੋਇਆਂ । ਸੂਤਾ-ਸੁਤੇ ਹੋਇਆਂ । ਤੁਲਹਾ-ਲਕੜਾਂ ਬੰਨ੍ਹ ਕੇ ਨਦੀ ਪਾਰ ਕਰਨ ਲਈ ਬਣਾਇਆ ਹੋਇਆ ਢਾਂਚਾ । ਤਾਰਿ-ਤਾਰ ਕੇ । ਪਰਾਨਾ-ਪਾਰਲੇ ਪਾਸੇ । ਧੋਖਾ-ਫਿਕਰ । ਨਵਨਿਧਿ-ਨੌਂ ਨਿਧੀਆਂ ਭਾਵ ਸਾਰੇ ਖਜ਼ਾਨੇ । ਹਾਥਿ ਚਰਿਓ-ਹਥ ਚੜ੍ਹ ਗਿਆ ਹੈ, ਭਾਵ ਮਿਲ ਗਿਆ ਹੈ । ਥੋਕਾ-ਥੋਕ, ਪਦਾਰਥ । ਤੋਟਿ-ਕਮੀ । ਹਲਤ-ਇਹ ਲੋਕ । ਪਲਤ-ਪਰਲੋਕ । ਲਾਦਿ-ਲਦ ਕੇ । ਗੁਰਿ-ਗੁਰੂ ਨੇ। ਰੰਗਿ ਰੰਗੇ-ਰੰਗ ਵਿਚ ਰੰਗ ਲਵੇ ।

**ਅਰਥ :** (ਹੇ ਭਾਈ! ਮੇਰੇ ਲਈ) ਹਰੀ (ਨਾਮ) ਦਾ ਧਨ ਹੀ (ਮੰਤਰਾਂ ਦਾ) ਉਚਾਰਨ ਹੈ, ਹਰੀ ਦਾ ਧਨ ਹੀ (ਧੂਣੀ ਦਾ) ਤਪਾਉਣਾ ਹੈ, ਹਰੀ ਦਾ ਧਨ ਹੀ ਭੋਜਨ (ਮੈਨੂੰ) ਚੰਗਾ ਲੱਗਾ ਹੈ । (ਮੈਂ) ਅੱਖ ਝਮਕਣ ਜਿਤਨੇ ਸਮੇਂ ਲਈ ਭੀ ਹਰੀ ਨੂੰ (ਆਪਣੇ) ਮਨ ਤੋਂ ਨਹੀਂ ਵਿਸਾਰਦਾ, ਸਾਧ ਸੰਗਤ ਵਿਚ (ਬੈਠ ਕੇ) ਮੈਂ (ਇਹ ਧਨ) ਪ੍ਰਾਪਤ ਕੀਤਾ ਹੈ ।੧।

ਹੇ ਮਾਂ ! (ਤੇਰਾ) ਪੁੱਤਰ (ਨਾਮ ਧਨ ਦੀ ਖੱਟੀ) ਖੱਟ ਕੇ ਘਰ ਆਇਆ ਹੈ । (ਇਹ) ਹਰਿ ਧਨ ਚਲਦੇ ਹੋਏ, ਬੈਠੇ ਹੋਏ, ਜਾਗਦਿਆਂ (ਅਤੇ) ਸੁਤਿਆਂ (ਹਰ ਵੇਲੇ ਨਾਲ ਰਹਿੰਦਾ ਹੈ) ।੧। ਰਹਾਉ ।

(ਹੇ ਮਾਂ !) ਹਰੀ ਦਾ (ਨਾਮ) ਧਨ ਹੀ (ਮੇਰੇ ਲਈ) ਇਸ਼ਨਾਨ ਹੈ, ਹਰੀ ਧਨ ਹੀ ਗਿਆਨ ਹੈ, ਹਰੀ (ਨਾਮ ਧਨ) ਨਾਲ ਮੈਂ (ਆਪਣਾ) ਧਿਆਨ ਲਾਈ ਰਖਦਾ ਹਾਂ । ਹਰੀ-ਧਨ ਹੀ (ਨਦੀ ਤੋਂ ਪਾਰ ਹੋਣ ਲਈ) ਤੁਲਹਾ ਹੈ, ਹਰੀ ਧਨ ਹੀ ਬੇੜੀ ਹੈ, ਹਰੀ ਧਨ ਹੀ ਤਾਰ ਕੇ (ਸੰਸਾਰ ਸਮੁੰਦਰ ਤੋਂ) ਪਾਰਲੇ ਪਾਸੇ (ਲਿਜਾਣ ਵਾਲਾ, ਭਾਵ ਪਾਰ ਕਰਨ ਵਾਲਾ ਹੈ) ।੩।

(ਹੇ ਮਾਂ ! ਮੈਂ) ਨਾਨਕ ਨੂੰ ਗੁਰੂ ਨੇ (ਨਾਮ ਰੂਪੀ) ਖਜ਼ਾਨਾ ਲਦ ਕੇ ਦਿੱਤਾ ਹੈ (ਅਤੇ ਹੁਕਮ ਕੀਤਾ ਹੈ ਕਿ ਹੇ ਪੁੱਤਰ ! ਇਹ ਧਨ ਆਪ) ਖਾਓ (ਦੂਜਿਆਂ ਨੂੰ) ਵਰਤਾਓ (ਇਸ ਧਨ ਦਾ) ਤੋਟਾ ਨਹੀਂ ਆਉਂਦਾ (ਫਿਰ ਇਹ ਧਨ) ਲੋਕ ਤੇ ਪਰਲੋਕ ਵਿਚ ਨਾਲ ਰਹਿੰਦਾ ਹੈ । (ਤੁਸੀਂ ਆਪਣੇ ਇਸ) ਮਨ ਨੂੰ ਹਰੀ ਨਾਮ ਦੇ ਰੰਗ ਵਿਚ ਰੰਗ ਲਵੋ ।੪।੨।੩।

## ਸਾਰੰਸ਼ ਅਤੇ ਸਿਧਾਂਤ

'ਹਰੀ ਧਨ' ਤੋਂ ਭਾਵ ਪਰਮਾਤਮਾ ਦੇ ਨਾਮ ਦਾ ਹੈ । ਇਸ ਨਾਮ-ਧਨ ਦਾ ਦਾਤਾ ਸਤਿਗੁਰੂ ਹੈ । ਇਸ਼ਨਾਨ, ਗਿਆਨ, ਧਿਆਨ ਸਾਰੇ ਹੀ ਇਸ ਨਾਮ ਵਿਚ ਸਮੋਏ ਹੋਏ ਹਨ । ਇਸ ਧਨ ਦੀ ਵਿਸ਼ੇਸ਼ਤਾ

ਇਹ ਹੈ ਕਿ ਇਹ ਨਿਖੁੱਟਦਾ ਨਹੀਂ। ਇਸ ਧਨ ਨੂੰ ਚੋਰ, ਉਚੱਕਾ ਨਹੀਂ ਲਿਜਾ ਸਕਦਾ। ਤਾਂ ਹੀ ਗੁਰਦੇਵ ਪਿਤਾ ਜੀ ਨੇ ਅੰਮ੍ਰਿਤ ਬਾਣੀ ਵਿਚ ਸੋਧ ਦਿਤੀ ਹੈ :-

**ਐਸਾ ਹਰਿ ਧਨੁ ਸੰਚੀਐ ਭਾਈ ॥**

**ਭਾਹਿ ਨ ਜਾਲੈ, ਜਲ ਨਹੀਂ ਡੂਬੈ, ਸੰਗੁ ਛੋਡਿ ਕਰਿ ਕਤਹੁ ਨ ਜਾਈ ॥**[ਪੰਨਾ ੩੭੫

ਭਾਵ ਇਹ ਧਨ ਹਲਤ ਪਲਤ (ਲੋਕ ਪ੍ਰਲੋਕ) ਵਿਚ ਜੀਵ ਦਾ ਸਹਾਇਕ ਬਣਦਾ ਹੈ। ਪਰ ਇਹ ਅਟਲ ਸਿਧਾਂਤ ਹੈ ਕਿ ਗੁਰੂ ਦੀ ਸੰਗਤ ਤੋਂ ਬਿਨਾ ਇਹ ਧਨ ਹੋਰ ਕਿਸੇ ਥਾਂ ਤੋਂ ਨਹੀਂ ਮਿਲ ਸਕਦਾ।

**ਗੂਜਰੀ ਮਹਲਾ ੫ ॥ ਜਿਸੁ ਸਿਮਰਤ ਸਭਿ ਕਿਲਵਿਖ ਨਾਸਹਿ, ਪਿਤਰੀ ਹੋਇ ਉਧਾਰੋ ॥ ਸੋ ਹਰਿ ਹਰਿ ਤੁਮ੍ ਸਦ ਹੀ ਜਾਪਹੁ, ਜਾ ਕਾ ਅੰਤੁ ਨ ਪਾਰੋ ॥੧॥ ਪੂਤਾ ! ਮਾਤਾ ਕੀ ਆਸੀਸ ॥ ਨਿਮਖ ਨ ਬਿਸਰਉ ਤੁਮ੍ ਕਉ ਹਰਿ ਹਰਿ, ਸਦਾ ਭਜਹੁ ਜਗਦੀਸ ॥੧॥ ਰਹਾਉ ॥ ਸਤਿਗੁਰ ਤੁਮ੍ ਕਉ ਹੋਇ ਦਇਆਲਾ, ਸੰਤ ਸੰਗਿ ਤੇਰੀ ਪ੍ਰੀਤਿ ॥ ਕਾਪੜੁ ਪਤਿ ਪਰਮੇਸਰੁ ਰਾਖੀ, ਭੋਜਨੁ ਕੀਰਤਨੁ ਨੀਤਿ ॥੨॥ ਅੰਮ੍ਰਿਤੁ ਪੀਵਹੁ ਸਦਾ ਚਿਰੁ ਜੀਵਹੁ, ਹਰਿ ਸਿਮਰਤ ਅਨਦ ਅਨੰਤਾ ॥ ਰੰਗ ਤਮਾਸਾ ਪੂਰਨ ਆਸਾ, ਕਬਹਿ ਨ ਬਿਆਪੈ ਚਿੰਤਾ ॥੩॥ ਭਵਰੁ ਤੁਮਾਰਾ ਇਹੁ ਮਨੁ ਹੋਵਉ, ਹਰਿ ਚਰਣਾ ਹੋਹੁ ਕਉਲਾ ॥ ਨਾਨਕ ਦਾਸੁ ਉਨ ਸੰਗਿ ਲਪਟਾਇਓ, ਜਿਉ ਬੂੰਦਹਿ ਚਾਤ੍ਰਿਕੁ ਮਉਲਾ ॥੪॥੩॥੪॥**

## ਉਚਾਰਨ ਸੇਧ

**ਬਿੰਦੀ ਸਹਿਤ** : ਨਾਸਹਿਂ, ਪਿਤਰੀਂ, ਬੂੰਦਹਿਂ।

**ਫੁਟਕਲ** : 'ਬਿਸਰਉ' ਤੇ 'ਹੋਵਉ' ਪਦ ਹੁਕਮੀ ਭਵਿੱਖਤ ਅਨਪੁਰਖ ਇਕ ਵਚਨ ਦੇ ਸੂਚਕ ਹਨ, ਇਸ ਲਈ ਬਿੰਦੀ ਸਹਿਤ ਨਹੀਂ ਪੜ੍ਹਨੇ। 'ਰਾਖੀ' ਪਦ ਉਚਾਰਨ 'ਰਾਖੀਂ' ਕਰਨਾ ਅਸ਼ੁੱਧ ਹੈ।

**ਪਦ ਅਰਥ** : ਕਿਲਵਿਖ-ਪਾਪ। ਨਾਸਹਿ-ਨਾਸ਼ ਹੋ ਜਾਂਦੇ ਹਨ। ਪਿਤਰੀ-ਪਿਤਰਾਂ ਦਾ। ਉਧਾਰੋ-ਉਧਾਰ, ਨਿਸਤਾਰਾ। ਨ ਪਾਰੋ-ਹੱਦ ਨਹੀਂ। ਪੂਤਾ-ਹੇ ਪੁੱਤਰ !। ਕਾਪੜੁ-ਕਪੜਾ। ਪਤਿ-ਇਜ਼ਤ। ਰਾਖੀ-ਰਖੀ। ਨੀਤਿ-ਨਿਤ, ਹਰ ਰੋਜ਼। ਅੰਮ੍ਰਿਤੁ-(ਨਾਮ ਰੂਪੀ) ਅੰਮ੍ਰਿਤ। ਚਿਰੁ ਜੀਵਹੁ-ਚਿਰ ਤਾਈਂ ਜੀਉਂਦੇ ਰਹੁ। ਸਿਮਰਤ-ਸਿਮਰਦਿਆਂ। ਅਨੰਤਾ-ਬੇਅੰਤ। ਭਵਰੁ-ਭੌਰਾ। ਹੋਹੁ-ਹੋ ਜਾਣ। ਲਪਟਾਇਓ-ਲਪਟਿਆ, ਚੰਬੜਿਆ ਰਹੀਂ। ਚਾਤ੍ਰਿਕ-ਪਪੀਹਾ। ਬੂੰਦਹਿ-(ਬਰਖਾ ਦੀ) ਬੂੰਦ ਨਾਲ। ਮਉਲਾ-ਖਿੜਦਾ ਹੈ।

**ਅਰਥ** : (ਹੇ ਪੁੱਤਰ !) ਜਿਸ (ਪਰਮੇਸ਼ਰ ਦਾ ਨਾਮ) ਸਿਮਰਦਿਆਂ ਸਾਰੇ ਪਾਪ ਨਾਸ਼ ਹੋ ਜਾਂਦੇ ਹਨ, ਪਿਤਰਾਂ (ਭਾਵ ਵੱਡੇ ਵਡੇਰਿਆਂ) ਦਾ ਭੀ ਉਧਾਰ ਹੋ ਜਾਂਦਾ ਹੈ, ਜਿਸ ਦਾ ਅੰਤ (ਅਤੇ ਪਾਰੋ ਭਾਵ ਉਰਾਰ ਪਾਰ ਵਾਲੀ ਹੱਦ) ਨਹੀਂ ਹੈ, ਉਹ ਹਰੀ ਹਰੀ ਤੂੰ ਸਦਾ ਹੀ ਜਪਦਾ ਰਹੁ।੧।

ਹੇ ਪੁੱਤਰ ! ਮਾਤਾ ਦੀ (ਤੈਨੂੰ ਇਹ) ਅਸੀਸ ਹੈ ਤੈਨੂੰ ਅੱਖ ਦੇ ਝਮਕਣ ਜਿਤਨੇ ਸਮੇਂ ਲਈ ਭੀ (ਪਰਮਾਤਮਾ ਦਾ ਨਾਮ) ਨਾ ਵਿਸਰੇ, (ਤੂੰ) ਸਦਾ ਜਗਤ ਦੇ ਮਾਲਕ ਦਾ(ਨਾਮ)ਸਿਮਰਦਾ ਰਹੁ।੧।ਰਹਾਉ।

(ਹੇ ਪੁੱਤਰ !) ਸਤਿਗੁਰੂ ਤੇਰੇ ਉੱਤੇ ਦਇਆਲੂ ਹੋਣ, ਸੰਤਾਂ ਨਾਲ ਤੇਰੀ ਪ੍ਰੀਤਿ ਬਣੀ ਰਹੇ (ਤੇਰਾ) ਕਪੜਾ (ਇਹ ਹੋਵੇ ਕਿ) ਪਰਮੇਸ਼ਰ (ਤੇਰੀ) ਪਤਿ (ਬਣਾਈ) ਰਖੇ (ਅਤੇ) ਪਰਮਾਤਮਾ ਦਾ ਕੀਰਤਨ (ਭਜਨ ਤੇਰਾ) ਨਿਤ ਦਾ ਭੋਜਨ ਹੋਵੇ ।੨।

(ਹੇ ਪੁੱਤਰ ਜੀ! ਤੁਸੀਂ) ਹਰੀ ਦਾ ਨਾਮ ਸਿਮਰਦਿਆਂ ਅਨੰਤ ਹਰੀ ਦਾ ਅਨੰਦ ਮਾਣਦੇ ਰਹੁ, ਅੰਮ੍ਰਿਤ ਰੂਪ (ਨਾਮ ਰਸ) ਪੀਂਦੇ ਰਹੁ ਅਤੇ ਸਦਾ ਲਈ ਚਿਰਾਂ ਤੀਕ ਜੀਊਂਦੇ ਰਹੁ। (ਨਾਮ-ਸਿਮਰਨ ਹੀ ਤੁਹਾਡਾ) ਰੰਗ ਤਮਾਸ਼ਾ ਹੋਵੇ (ਨਾਮ ਜਪਦਿਆਂ ਸਭ ਤੁਹਾਡੀਆਂ) ਆਸਾਂ ਪੂਰੀਆਂ ਹੋ ਜਾਣ, (ਤੁਹਾਨੂੰ) ਕਦੇ ਵੀ ਕੋਈ ਚਿੰਤਾ ਨਾ ਵਾਪਰੇ ।੩।

(ਹੇ ਪੁੱਤਰ ਜੀ!) ਹਰੀ ਦੇ ਚਰਣ ਕਮਲ-ਫੁੱਲ ਹੋਣ, ਤੁਹਾਡਾ ਇਹ ਮਨ (ਉਨ੍ਹਾਂ ਸੁੰਦਰ ਚਰਨ ਕਮਲਾਂ ਦਾ) ਭੌਰਾ ਬਣਿਆ ਰਹੇ । ਨਾਨਕ (ਗੁਰੂ ਜੀ ਅਸੀਸ ਰੂਪ ਵਿਚ ਆਖਦੇ ਹਨ ਕਿ ਹੇ ਪੁੱਤਰ ! ਤੂੰ ਉਨ੍ਹਾਂ ਚਰਨਾਂ ਦਾ) ਦਾਸ (ਬਣਿਆ) ਰਹੀਂ, ਉਨ੍ਹਾਂ (ਚਰਨ ਕਮਲਾਂ) ਦੇ ਨਾਲ ਇਸ ਤਰ੍ਹਾਂ ਲਪਟਿਆ ਰਹੀਂ ਜਿਸ ਤਰ੍ਹਾਂ ਪਪੀਹਾ (ਸੁਆਂਤੀ) ਬੂੰਦ ਪੀ ਕੇ ਖਿੜਿਆ ਰਹਿੰਦਾ ਹੈ ।੪।੩।੪।

## ਅਰਥ ਭੇਦ ਅਤੇ ਨਿਰਨੈ

## (ੳ) ਕਾਪੜੁ ਪਤਿ ਪਰਮੇਸਰੁ ਰਾਖੀ, ਭੋਜਨੁ ਕੀਰਤਨੁ ਨੀਤਿ ॥

ਵੱਖ ਵੱਖ ਅਰਥ :

੧. ਪਰਮੇਸ਼ਰ ਤੁਮਾਰਾ ਪ੍ਰਤਿਸ਼ਟਾ ਰੂਪੀ ਬਸਤ੍ਰ ਬਨਾਈ ਰੱਖੇ ਨਿਤ ਹੀ ਹਰਿ ਨਾਮ ਕੀਰਤਨ ਕਾ ਭੋਜਨ ਕਰਤੇ ਰਹੋ । [ਫ. ਸ.

੨. ਇੱਜ਼ਤ (ਰੂਪ) ਕਪੜੇ ਦੀ ਰਾਖੀ ਪਰਮੇਸ਼ਰ (ਬਣੇ, ਅਤੇ) ਨਿਤ ਹੀ ਕੀਰਤਨ ਦਾ ਭੋਜਨ (ਛਕਦਾ ਰਹੇ)। [ਪ੍ਰਿੰ. ਨਰੈਣ ਸਿੰਘ

੩. ਕਪੜਾ ਤੇਰਾ ਇਹ ਹੋਵੇ ਸੱਚੀ ਇੱਜ਼ਤ ਜੋ ਵਾਹਿਗੁਰੂ ਦਿੰਦਾ ਹੈ, ਅਤੇ ਭੋਜਨ ਤੇਰਾ ਨਿਤ ਦਾ ਕੀਰਤਨ (ਹਰੀ ਦੇ ਗੁਣ ਗਾਣਾ) ਹੋਵੇ । [ਸ਼ਬਦਾਰਥ

੪. ਪਰਮੇਸ਼ਰ ਦੀ ਰਾਖੀ ਹੋਈ ਪਤਿ (ਤੇਰਾ) ਕਪੜਾ (ਓਢਨ) ਹੋਵੇ ਤੇ ਨਿਤ ਦਾ ਕੀਰਤਨ (ਤੇਰਾ) ਭੋਜਨ ਹੋਵੇ । [ਸੰ. ਪੋ.

੫. (ਜਿਵੇਂ) ਕਪੜਾ ਮਨੁੱਖ ਦਾ ਪਰਦਾ ਢੱਕਦਾ ਹੈ, ਤਿਵੇਂ ਪਰਮਾਤਮਾ ਤੇਰੀ ਇੱਜ਼ਤ ਰਖੇ, ਸਦਾ ਪਰਮਾਤਮਾ ਦੀ ਸਾਲਾਹ ਤੇਰੀ ਆਤਮਾ ਦੀ ਖ਼ੁਰਾਕ ਬਣੀ ਰਹੇ । [ਦਰਪਣ

**ਨਿਰਣੈ** : ਇਸ ਪੰਕਤੀ ਵਿਚ 'ਰਾਖੀ' ਪਦ ਨੂੰ ਵੀਚਾਰਨ ਦੀ ਲੋੜ ਹੈ । ਜੇ ਸਿਖਿਆ ਜਾਂ ਆਦੇਸ਼ ਰੂਪ ਵਿਚ ਲਈਏ ਤਾਂ ਇਸ ਦਾ ਉਚਾਰਨ 'ਰਾਖੀਂ' ਬਣੇਗਾ ਪਰ ਇਥੇ 'ਅਸੀਸ' ਰੂਪ ਵਿਚ ਹੋਣ ਕਰਕੇ ਇਸ ਦਾ ਉਚਾਰਨ 'ਰਾਖੀ' ਤੋਂ ਭਾਵ 'ਰੱਖੀ' ਹੀ ਠੀਕ ਹੋਵੇਗਾ ਇਸੇ ਤਰ੍ਹਾਂ 'ਅੰਮ੍ਰਿਤ ਪੀਵਹੁ' ਸ਼ਬਦ ਭੀ ਸਿਖਿਆ ਜਾਂ ਉਪਦੇਸ਼ ਦਾ ਪ੍ਰਤੀਕ ਨਹੀਂ, 'ਅਸੀਸ ਰੂਪ' ਵਿਚ ਹਨ ਭਾਵ ਪੀਂਦੇ ਰਹੁ, ਜੀਊਂਦੇ ਰਹੁ। ਉਪ੍ਰੋਕਤ ਨੰ:੨ ਤੇ ੪ ਵਾਲੇ ਅਰਥ ਸ਼ਬਦਾਵਲੀ ਦੇ ਅਨੁਕੂਲ ਨਹੀਂ ਹਨ । ਸਹੀ ਅਰਥ ਪਿਛੇ ਕਰ

ਦਿਤੇ ਗਏ ਹਨ।

**(ਅ) ਨਾਨਕ ਦਾਸੁ ਉਨ ਸੰਗਿ ਲਪਟਾਇਓ, ਜਿਉ ਬੂੰਦਹਿ ਚਾਤ੍ਰਿਕੁ ਮਉਲਾ ॥**

ਵੱਖ ਵੱਖ ਅਰਥ :

੧. ਸ੍ਰੀ ਗੁਰੂ ਜੀ ਕਹਤੇ ਹੈਂ ਤਿਸ ਅਸੀਸ ਕਰ ਤੈਸੇ ਮੈਂ ਦਾਸ ਉਨ ਚਰਨੋਂ ਕੇ ਸੰਗ ਲੀਪਟ ਹੋ ਰਹਾ ਹੂੰ। [ਫ.ਸ., ਸੰ.ਸ.

੨. (ਹੇ ਗੁਰੂ) ਨਾਨਕ (ਜੀ ਦੇ) ਦਾਸ! (ਤੇਰਾ ਮਨ) ਉਨ੍ਹਾਂ ਨਾਲ (ਇਉਂ) ਲਪਟਿਆ ਰਹੇ, ਜਿਵੇਂ ਬੂੰਦ ਨਾਲ ਪਪੀਹੇ (ਦਾ ਮਨ) ਮਿਲਿਆ ਰਹਿੰਦਾ ਹੈ। [ਪੰ. ਨਰੈਣ ਸਿੰਘ

੩. (ਗੁਰੂ ਜੀ ਆਖਦੇ ਹਨ ਕਿ ਉਸ ਅਸੀਸ ਅਨੁਸਾਰ) ਦਾਸ ਨਾਨਕ ਉਨ੍ਹਾਂ ਚਰਣ ਕਮਲਾਂ ਨਾਲ ਲਿਪਟਿਆ ਹੋਇਆ ਹੈ, (ਤੇ ਜਿਵੇਂ ਚਾਤ੍ਰਿਕ (ਸ੍ਵਾਤੀ) ਬੂੰਦ (ਪੀ ਕੇ) ਖਿੜਦਾ ਹੈ (ਮੈਂ ਖਿੜ ਰਿਹਾ ਹਾਂ)। [ਸੰ. ਪੋ.

੪. ਹੇ ਨਾਨਕ ! (ਆਖ) ਪਰਮਾਤਮਾ ਦਾ ਸੇਵਕ ਉਹਨਾਂ ਚਰਨਾਂ ਨਾਲ ਇਉਂ ਲਿਪਟਿਆ ਰਹਿੰਦਾ ਹੈ, ਜਿਵੇਂ ਪਪੀਹਾ ਵਰਖਾ ਦੀ ਬੂੰਦ ਪੀ ਕੇ ਖਿੜਦਾ ਹੈ। [ਦਰਪਣ

**ਨਿਰਣੈ** : ਜਿਵੇਂ ਉਪਰ ਨੰ: ੨ ਵਿਚ 'ਦਾਸੁ' ਨੂੰ ਸੰਬੋਧਨ ਰੂਪ ਵਿਚ ਅਰਥਾਇਆ ਹੈ, ਗੁਰਬਾਣੀ ਵਿਆਕਰਣ ਨਿਯਮਾਂ ਦੇ ਉਲਟ ਹੈ। 'ਮੈਂ' ਦਾਸ ਵਾਲੀ ਗਲ ਭੀ ਓਪਰੀ ਓਪਰੀ ਲਗਦੀ ਹੈ। ਜਦ ਸਾਰਾ ਸ਼ਬਦ ਹੀ ਅਸੀਸ ਰੂਪ ਵਿਚ ਹੈ ਤਾਂ ਅੰਤਲੀ ਪੰਕਤੀ ਨੂੰ ਭੀ ਉਸੇ ਰੂਪ ਵਿਚ ਅਰਥਾਉਣਾ ਹੀ ਉਚਿਤ ਹੈ। ਨਾਨਕ (ਗੁਰੂ ਜੀ ਆਸੀਸ ਦਿੰਦੇ ਹਨ ਕਿ ਹੇ ਪੁੱਤਰ! ਤੂੰ) ਦਾਸ (ਬਣ ਕੇ) ਉਨ੍ਹਾਂ (ਚਰਨ ਕਮਲਾਂ) ਨਾਲ (ਇਸ ਤਰ੍ਹਾਂ) ਲਪਟਿਆ (ਚੰਬੜਿਆ) ਰਹੀਂ ਜਿਵੇਂ ਚਾਤ੍ਰਕ (ਸ੍ਵਾਂਤੀ) ਬੂੰਦ ਨਾਲ ਮਉਲਿਆ (ਖਿੜਿਆ) ਰਹਿੰਦਾ ਹੈ।

## ਸਾਰੰਸ਼ ਅਤੇ ਸਿਧਾਂਤ

ਇਹ ਸ਼ਬਦ ਸਿਖ ਜਗਤ ਵਿਚ ਬਹੁਤ ਪ੍ਰਸਿਧ ਹੈ। ਇਸ ਸ਼ਬਦ ਦਾ ਜੋ ਪਿਛੋਕੜ ਦਸਿਆ ਜਾਂਦਾ ਹੈ ਉਹ ਸ੍ਰੀ ਗੁਰੂ ਅਰਜਨ ਦੇਵ ਜੀ ਨਾਲ ਸੰਬੰਧਤ ਹੈ। ਜਦੋਂ ਆਪ ਜੀ ਨੂੰ ਗੁਰ-ਗਦੀ ਪ੍ਰਾਪਤ ਹੋਈ ਉਦੋਂ ਮਾਤਾ ਭਾਨੀ ਜੀ ਨੇ ਆਪ ਜੀ ਨੂੰ ਆਤਮ-ਰਸ ਨਾਲ ਭਰਪੂਰ ਇਹ ਅਸੀਸ ਦਿੱਤੀ। ਪਰ ਹੁਣ ਤਾਂ ਇਹ ਅਸ਼ੀਰਵਾਦ ਹਰੇਕ ਬੱਚੇ ਦੇ ਜਨਮ ਦਿਨ, ਵਿਆਹ, ਅੰਮ੍ਰਿਤ-ਸੰਚਾਰ ਤੇ ਹੋਰ ਸਮਾਗਮਾਂ ਤੇ ਦਿੱਤੀ ਜਾਂਦੀ ਹੈ। ਜਿਥੇ ਅਜਿਹੀ ਅਸੀਸ ਦੀ ਲੋੜ ਹੈ ਉਥੇ ਅਮਲੀ ਜੀਵਨ ਦੀ ਭੀ ਲੋੜ ਹੈ। ਪਰ ਆਮ ਲੋਕ ਵਿਖਾਵੇ ਦੇ ਸਮਾਗਮ ਕਰਨ ਮਗਰੋਂ ਸਾਰੀ ਕਿਰਿਆ ਸਾਕਤ ਪੁਰਸ਼ਾਂ ਵਾਲੀ ਕਰਦੇ ਹਨ ਜੋ ਗੁਰਸਿਖਾਂ ਨੂੰ ਕਰਨੀ ਸੋਭਦੀ ਨਹੀਂ। ਭਾਵ ਪਹਿਲਾਂ ਸ਼ਬਦ ਕੀਰਤਨ ਕਰਵਾ ਕੇ ਗੁਰਸਿੱਖਾਂ ਨੂੰ ਚੰਗੀ ਤਰ੍ਹਾਂ ਖ਼ੁਸ਼ ਕਰਕੇ ਆਪਣੀ ਵਾਹ ਵਾਹ ਖੱਟਦੇ ਹਨ, ਮਗਰੋਂ ਦੋਸਤਾਂ ਯਾਰਾਂ ਨੂੰ ਖ਼ੁਸ਼ ਕਰਨ ਲਈ ਸ਼ਰਾਬ ਤੇ ਮਾਸ ਦਾ ਦੌਰ ਚਲਦਾ ਹੈ। ਗੁਰਸਿਖਾਂ ਨੂੰ ਅਜਿਹੇ ਅਖਉਤੀ ਪ੍ਰੇਮੀ ਵਿਅਕਤੀਆਂ ਤੋਂ ਪਰੇ ਹੀ ਰਹਿਣਾ ਚਾਹੀਦਾ ਹੈ।

**ਗੂਜਰੀ ਮਹਲਾ ੫ ॥ ਮਤਾ ਕਰੈ ਪਛਮ ਕੈ ਤਾਈ, ਪੂਰਬ ਹੀ ਲੈ ਜਾਤ ॥ ਖਿਨ ਮਹਿ ਥਾਪਿ ਉਥਾਪਨਹਾਰਾ, ਆਪਨ ਹਾਥਿ ਮਤਾਤ ॥੧॥ ਸਿਆਨਪ, ਕਾਹੂ ਕਾਮਿ ਨ ਆਤ ॥ ਜੋ ਅਨਰੂਪਿਓ ਠਾਕੁਰਿ ਮੇਰੈ, ਹੋਇ ਰਹੀ ਉਹ ਬਾਤ ॥੧॥ ਰਹਾਉ ॥ ਦੇਸ ਕਮਾਵਨ ਧਨ ਜੋਰਨ ਕੀ ਮਨਸਾ ਬੀਚੇ ਨਿਕਸੇ ਸਾਸ ॥ ਲਸਕਰ ਨੇਬ ਖਵਾਸ ਸਭ ਤਿਆਗੇ, ਜਮਪੁਰਿ ਊਠਿ ਸਿਧਾਸ ॥੨॥ ਹੋਇ ਅਨੰਨਿ ਮਨ ਹਠ ਕੀ ਦ੍ਰਿੜਤਾ, ਆਪਸ ਕਉ ਜਾਨਾਤ ॥ ਜੋ ਅਨਿੰਦੁ ਨਿੰਦੁ ਕਰਿ ਛੋਡਿਓ, ਸੋਈ ਫਿਰਿ ਫਿਰਿ ਖਾਤ ॥੩॥ ਸਹਜਸੁਭਾਇ ਭਏ ਕਿਰਪਾਲਾ, ਤਿਸੁ ਜਨ ਕੀ ਕਾਟੀ ਫਾਸ ॥ ਕਹੁ ਨਾਨਕ, ਗੁਰੁ ਪੂਰਾ ਭੇਟਿਆ, ਪਰਵਾਣੁ ਗਿਰਸਤ ਉਦਾਸ ॥੪॥੪॥੫॥**

## ਉਚਾਰਨ ਸੇਧ

**ਬਿੰਦੀ ਸਹਿਤ** : ਤਾਈਂ, ਮਹਿਂ, ਮਤਾਂਤ ।

**ਪਦ ਅਰਥ** : ਮਤਾ-ਸਲਾਹ । ਪਛਮ ਕੈ ਤਾਈ-ਪੱਛਮ ਦੇ ਵੱਲ ਜਾਣ ਵਾਸਤੇ । ਥਾਪਿ-ਬਣਾ ਕੇ । ਉਥਾਪਨਹਾਰਾ-ਢਾਹੁਣ ਵਾਲਾ । ਹਥਿ-ਹੱਥ ਵਿਚ । ਮਤਾਤ-ਮੱਤੇ ਦਾ ਅੰਤ ਭਾਵ ਅੰਤਮ ਨਿਰਣਾ । ਕਾਹੂ ਕਾਮਿ-ਕਿਸੇ ਕੰਮ ਵਿੱਚ । ਅਨਰੂਪਿਓ-ਨਿਸ਼ਚਿਤ ਕੀਤੀ ਹੋਈ, ਠੱਟੀ ਹੋਈ । ਮਨਸਾ-ਖ਼ਾਹਿਸ਼, ਇੱਛਾ । ਬੀਚੇ-ਵਿੱਚ ਹੀ । ਲਸਕਰ-ਫੌਜਾਂ । ਨੇਬ-ਨਾਇਬ । ਖਵਾਸ-ਚੋਬਦਾਰ । ਤਿਆਗੇ-ਛੱਡ ਕੇ । ਊਠਿ-ਉਠ ਕੇ । ਸਿਧਾਸ-ਚਲਾ ਜਾਂਦਾ ਹੈ । ਅਨੰਨਿ-ਹੋਰ ਪਾਸੇ ਛੱਡ ਕੇ ਇਕ ਪਾਸੇ ਪੱਕਾ ਲਗਣ ਵਾਲਾ । ਦ੍ਰਿੜਤਾ-ਪਕਿਆਈ । ਜਾਨਾਤ-ਜਣਾਉਂਦਾ ਹੈ । ਅਨਿੰਦੁ-ਨਾ ਨਿੰਦਣ ਜੋਗ । ਖਾਤ-ਖਾਂਦਾ ਹੈ ।

**ਅਰਥ** : (ਹੇ ਭਾਈ ! ਮਨੁੱਖ) ਪੱਛਮ ਦੇ ਵੱਲ ਜਾਣ ਵਾਸਤੇ ਸਲਾਹ ਕਰਦਾ ਹੈ (ਪਰ ਪਰਮਾਤਮਾ ਉਸ ਨੂੰ) ਪੂਰਬ ਵੱਲ ਹੀ ਲੈ ਜਾਂਦਾ ਹੈ । ਉਹ ਪ੍ਰਭੂ ਖਿਨ ਵਿਚ ਬਣਾ ਕੇ ਢਾਹੁਣ ਵਾਲਾ ਹੈ (ਅਤੇ ਸਾਰੇ) ਮੱਤੇ ਦਾ ਅੰਤ (ਭਾਵ ਨਿਚੋੜ ਉਸ ਨੇ) ਆਪਣੇ (ਹੱਥ) ਵਿਚ ਰਖਿਆ ਹੋਇਆ ਹੈ ।੧।

(ਹੇ ਭਾਈ ! ਮਨੁੱਖ ਦੀ) ਸਿਆਣਪ ਕਿਸੇ ਕੰਮ ਨਹੀਂ ਆਉਂਦੀ । ਜੋ (ਗੱਲ) ਮੇਰੇ ਠਾਕੁਰ ਨੇ ਨਿਸ਼ਚਿਤ ਕੀਤੀ ਹੋਈ ਹੋਵੇ (ਆਖ਼ਰ) ਉਹੋ ਗੱਲ ਹੋ ਕੇ ਰਹਿੰਦੀ ਹੈ ।੧। ਰਹਾਉ ।

(ਹੇ ਭਾਈ ! ਮਨੁੱਖ ਦੀ) ਦੇਸ਼ ਹਾਸਲ ਕਰਨ (ਅਤੇ) ਧਨ-ਦੌਲਤ ਜੋੜਨ ਦੀ ਖਾਹਿਸ਼ (ਵਿਚ ਹੀ) ਸੁਆਸ ਨਿਕਲ ਜਾਂਦੇ ਹਨ (ਭਾਵ ਮਰ ਜਾਂਦਾ ਹੈ) । ਫੌਜਾਂ, ਨਾਇਬ ਤੇ ਚੋਬਦਾਰ (ਆਦਿ) ਸਭ ਛੱਡ ਕੇ (ਸੰਸਾਰ ਚੋਂ) ਉਠ ਕੇ ਜਮਪੁਰੀ ਵਿਚ ਜਾ ਪਹੁੰਚਦਾ ਹੈ ।੨।

(ਦੂਜੇ ਪਾਸੇ ਜਿਸ ਮਨੁੱਖ ਦਾ) ਮਨ ਹਠ ਦੀ ਪਕਿਆਈ ਕਰਕੇ ਇਕੋ ਪਾਸੇ ਝੁਕਾਅ ਹੈ ਭਾਵ ਤਿਆਗੀ ਬਣਿਆ ਬੈਠਾ ਹੈ ਅਤੇ ਆਪਣੇ ਆਪ ਨੂੰ ਵੱਡਾ ਜਣਾਉਂਦਾ ਹੈ । ਗ੍ਰਿਹਸਤੀ ਜੀਵਣ ਜੋ ਨਿੰਦਣ ਜੋਗ ਨਹੀਂ, (ਉਸ ਨੂੰ) ਨਿੰਦਣ-ਜੋਗ ਕਰਕੇ ਛੱਡ ਦਿੱਤਾ ਹੈਸ (ਪਰ ਇਸ ਦਾ ਢੀਠਪੁਣਾ ਵੇਖੋ ਕਿ ਮੁੜ ਘਿੜ ਕੇ ਉਨ੍ਹਾਂ ਗ੍ਰਿਹਸਤੀਆਂ ਪਾਸੋਂ ਹੀ ਮੰਗ ਕੇ ਰੋਟੀ) ਖਾਂਦਾ ਹੈ ।੩।

ਹੇ ਭਾਈ ! ਜਿਸ ਮਨੁੱਖ ਉਤੇ ਪ੍ਰਭੂ ਸਹਜ ਸੁਭਾਵਿਕ ਕਿਰਪਾਲੂ ਹੋ ਗਿਆ ਹੈ, ਉਸ ਜਨ ਦੀ

ਮਾਇਆ ਮੋਹ ਦੀ ਫਾਹੀ ਕੱਟੀ ਗਈ ਹੈ। ਨਾਨਕ ! ਆਖ ਕਿ ਜਿਸ ਮਨੁੱਖ ਨੂੰ ਪੂਰਾ ਗੁਰੂ ਮਿਲਿਆ ਹੈ ਉਹ ਮਨੁੱਖ (ਭਾਵੇਂ) ਗ੍ਰਿਹਸਤ ਵਿਚ ਹੈ, (ਭਾਵੇਂ) ਤਿਆਗੀ ਹੈ, ਰੱਬੀ (ਦਰਬਾਰ ਵਿਚ) ਪਰਵਾਣ ਹੈ ।੪।੪।੫।

## ਸਾਰੰਸ਼ ਅਤੇ ਸਿਧਾਂਤ

ਮਨੁੱਖ ਆਪਣੇ ਵਲੋਂ ਚਤੁਰ ਬਣ ਕੇ ਹਰੇਕ ਕੰਮ ਨੂੰ ਆਪਣੀ ਇੱਛਾ ਅਨੁਸਾਰ ਪੂਰਾ ਕਰਨ ਦੀਆਂ ਡੀਂਗਾ ਮਾਰਦਾ ਹੈ । ਪਰ ਗੁਰਦੇਵ ਜੀ ਦਾ ਸਿਧਾਂਤ ਇਹ ਹੈ ਕਿ ਜੋ ਗੱਲ ਅਕਾਲ ਪੁਰਖ ਨੇ ਨਿਸ਼ਚਿਤ ਕੀਤੀ ਹੋਵੇ ਉਸ ਦੇ ਉਲਟ ਕੋਈ ਸਿਆਣਪ ਕੰਮ ਨਹੀਂ ਆ ਸਕਦੀ । ਜਿਵੇਂ ਆਸਾ ਕੀ ਵਾਰ ਵਿਚ ਗੁਰਦੇਵ ਜੀ ਦੇ ਬਚਨ ਹਨ :-

**ਵਦੀ ਸੁ ਵਜਗਿ ਨਾਨਕਾ, ਸਚਾ ਵੇਖੈ ਸੋਇ ॥**
**ਸਭਨੀ ਛਾਲਾਂ ਮਾਰੀਆਂ ਕਰਤਾ ਕਰੇ ਸੁ ਹੋਇ ॥** [ਪੰਨਾ ੪੬੯

ਕੀਤੇ ਹੋਏ ਮਨੁੱਖ ਦੀ ਕਰਤੇ ਅੱਗੇ ਪੇਸ਼ ਨਹੀਂ ਜਾ ਸਕਦੀ । ਪ੍ਰਭੂ ਐਨਾ ਸ਼ਕਤੀਵਾਨ ਹੈ ਕਿ:-

**ਛਿਨ ਮਹਿ ਰਾਉ ਰੰਕ ਕਉ ਕਰਈ, ਰਾਉ ਰੰਕ ਕਰਿ ਡਾਰੇ ॥**
**ਰੀਤੇ ਭਰੇ ਭਰੇ ਸਖਨਾਵੈ, ਯਹ ਤਾ ਕੋ ਬਿਵਹਾਰੇ ॥** [ਪੰਨਾ ੫੩੭

ਪਰਮਾਰਥ ਦੇ ਮਾਰਗ ਵਿਚ ਮਨ ਹਠ ਨਾਲ ਕਿਸੇ ਵਸਤੂ ਨੂੰ ਗ੍ਰਹਿਣ ਕਰਨ ਜਾਂ ਤਿਆਗਣ ਦਾ ਕੋਈ ਮਹਤਵ ਨਹੀਂ ਹੈ । ਜਿਵੇਂ ਕਈ ਗ੍ਰਿਹਸਤੀ ਜੀਵਣ ਦਾ ਤਿਆਗ ਕਰਕੇ ਸੰਨਿਆਸੀ ਬਣ ਜਾਂਦੇ ਹਨ ਪਰ ਉਹਨਾਂ ਦੀ ਹਉ, ਜਾਂ ਮਾਇਆ ਤਿਆਗਣ ਦੀ ਆਕੜ ਦੂਰ ਨਹੀਂ ਹੁੰਦੀ ਸਗੋਂ ਬਹੁਤ ਵੱਧਦੀ ਹੈ। ਗੁਰਵਾਕ ਹਨ :-

**ਧੀਆ ਪੂਤ ਛੋਡਿ ਭਏ ਸੰਨਿਆਸੀ,**
**ਆਸਾ ਆਸ ਮਨਿ ਬਹੁਤ ਕਰਈਆ ॥** [ਪੰਨਾ ੮੩੫

ਸਿਧਾਂਤ ਇਹ ਹੈ ਕਿ ਜਿਸ ਉਤੇ ਪ੍ਰਭੂ ਦੀ ਮਿਹਰ ਹੋਵੇ, ਜਿਸ ਨੂੰ ਪੂਰੇ ਗੁਰੂ ਦਾ ਮਿਲਾਪ ਨਸੀਬ ਹੋ ਜਾਵੇ ਉਹ ਮਨੁਖ 'ਪਰਵਾਣੁ ਗ੍ਰਿਹਸਤ ਉਦਾਸਾ' ਦਾ ਨਮੂੰਨਾ ਹੋ ਨਿਬੜਦਾ ਹੈ ।

**ਗੂਜਰੀ ਮਹਲਾ ੫ ॥ ਨਾਮੁ ਨਿਧਾਨੁ ਜਿਨਿ ਜਨਿ ਜਪਿਓ, ਤਿਨ ਕੇ ਬੰਧਨ ਕਾਟੇ ॥ ਕਾਮ ਕ੍ਰੋਧ ਮਾਇਆ ਬਿਖੁ ਮਮਤਾ, ਇਹ ਬਿਆਧਿ ਤੇ ਹਾਟੇ ॥੧॥ ਹਰਿ ਜਸੁ, ਸਾਧ ਸੰਗਿ ਮਿਲਿ ਗਾਇਓ ॥ ਗੁਰ ਪਰਸਾਦਿ ਭਇਓ ਮਨੁ ਨਿਰਮਲੁ, ਸਰਬ ਸੁਖਾ ਸੁਖ ਪਾਇਅਉ ॥੧॥ ਰਹਾਉ ॥ ਜੋ ਕਿਛੁ ਕੀਓ ਸੋਈ ਭਲ ਮਾਨੈ, ਐਸੀ ਭਗਤਿ ਕਮਾਨੀ ॥ ਮਿਤ੍ਰ ਸਤ੍ਰੁ ਸਭ ਏਕ ਸਮਾਨੇ, ਜੋਗ ਜੁਗਤਿ ਨੀਸਾਨੀ ॥੨॥ ਪੂਰਨ ਪੂਰਿ ਰਹਿਓ ਸ੍ਰਬ ਥਾਈ, ਆਨ ਨ ਕਤਹੂੰ ਜਾਤਾ ॥ ਘਟ ਘਟ ਅੰਤਰਿ ਸਰਬ ਨਿਰੰਤਰਿ, ਰੰਗਿ ਰਵਿਓ ਰੰਗਿ ਰਾਤਾ ॥੩॥ ਭਏ ਕ੍ਰਿਪਾਲ ਦਇਆਲ ਗੁਪਾਲਾ, ਤਾ ਨਿਰਭੈ ਕੈ ਘਰਿ ਆਇਆ ॥ ਕਲਿ ਕਲੇਸ ਮਿਟੇ ਖਿਨ ਭੀਤਰਿ, ਨਾਨਕ, ਸਹਜਿ ਸਮਾਇਆ ॥੪॥੫॥੬॥**

## ਉਚਾਰਨ ਸੇਧ

**ਫੁਟਕਲ :** 'ਸੁਖਾ ਸੁਖ' ਨੂੰ 'ਸੁਖਾਂ ਸੁਖ' ਪੜ੍ਹਨਾ ਠੀਕ ਨਹੀਂ, ਕਿਉਂਕਿ 'ਸੁਖ' ਪਦ ਦੇ ਅੱਗੇ ਕੋਈ ਸਬੰਧਕੀ ਪਦ ਨਹੀਂ ਹੈ।

**ਪਦ ਅਰਥ :** ਨਿਧਾਨੁ-ਖਜਾਨਾ। ਜਿਨਿ ਜਨਿ-ਜਿਸ ਜਨ ਨੇ। ਬਿਖੁ-ਜ਼ਹਰ। ਮਮਤਾ-ਮੇਰਾ ਪਨ। ਇਹ ਬਿਆਧਿ ਤੇ-ਇਸ ਰੋਗ ਤੋਂ। ਹਾਟੇ-ਹੱਟ (ਬੱਚ) ਗਏ। ਸੁਖਾ ਸੁਖ-ਸੁਖ ਹੀ ਸੁਖ। ਸਤ੍ਰ-ਵੈਰੀ। ਸਮਾਨੇ–ਬਰਾਬਰ। ਰੰਗਿ-ਪ੍ਰੇਮ ਵਿਚ। ਰਾਤਾ-ਰੱਤਾ ਹੋਇਆ, ਮਸਤ। ਨਿਰਭੈ ਕੈ ਘਰਿ-ਭੈ ਰਹਿਤ (ਪ੍ਰਭੂ) ਦੇ ਸਰੂਪ ਵਿਚ। ਕਲਿ ਕਲੇਸ-ਕਲਪਣਾ ਤੇ ਕਲੇਸ਼। ਭੀਤਰਿ-ਵਿਚ। ਸਹਜਿ-ਸਹਜ (ਅਵਸਥਾ) ਵਿਚ।

ਅਰਥ : (ਹੇ ਭਾਈ !) ਜਿਸ (ਜਿਸ) ਜਨ ਨੇ (ਵਾਹਿਗੁਰੂ ਦਾ) ਨਾਮ ਰੂਪੀ ਖਜ਼ਾਨਾ ਜਪਿਆ, ਉਹਨਾਂ ਦੇ ਬੰਧਨ (ਵਾਹਿਗੁਰੂ ਜੀ ਨੇ) ਕਟ ਦਿਤੇ। (ਉਹ) ਕਾਮ, ਕ੍ਰੋਧ, ਮਾਇਆ ਦੀ ਜਹਿਰ ਰੂਪੀ ਮਮਤਾ ਦੀ ਇਸ ਬੀਮਾਰੀ ਤੋਂ ਬਚ ਗਏ।੧।

(ਹੇ ਭਾਈ ! ਜਿਸ ਨੇ) ਹਰੀ ਦਾ ਜਸ ਸਾਧ ਸੰਗਤ ਨਾਲ ਮਿਲਕੇ ਗਾਇਨ ਕੀਤਾ, ਗੁਰੂ ਦੀ ਕਿਰਪਾ ਨਾਲ (ਉਸ ਨੇ) ਸਾਰੇ ਸੁਖ ਹੀ ਸੁਖ ਪਾ ਲਏ।੧। ਰਹਾਉ।

(ਹੇ ਭਾਈ ! ਉਹ ਮਨੁੱਖ) ਭਗਤੀ ਦੀ ਐਸੀ ਕਮਾਈ ਕਰਦਾ ਹੈ ਕਿ ਜੋ (ਕੁਝ ਪ੍ਰਭੂ ਨੇ) ਕੀਤਾ ਹੈ ਉਸ ਨੇ (ਉਸ ਨੂੰ) ਭਲਾ ਕਰਕੇ ਮੰਨਦਾ ਹੈ (ਭਾਵ ਭਾਣੇ ਵਿਚ ਰਹਿੰਦਾ ਹੈ)। (ਉਸ ਨੂੰ) ਮਿਤਰ ਤੇ ਵੈਰੀ ਸਾਰੇ ਇਕੋ ਸਮਾਨ (ਬਰਾਬਰ ਭਾਸਦੇ ਹਨ, ਇਹ) ਜੋਗ ਜੁਗਤੀ ਦੀ ਨਿਸ਼ਾਨੀ ਹੈ।੨।

(ਹੇ ਭਾਈ ! ਓਹ ਵਾਹਿਗੁਰੂ) ਸਾਰੀਆਂ ਥਾਵਾਂ ਵਿਚ ਪਰੀ ਪੂਰਨ ਹੋ ਰਿਹਾ ਹੈ (ਭਗਤੀ ਕਰਨ ਵਾਲਾ ਮਨੁਖ ਪ੍ਰਭੂ ਤੋਂ ਬਿਨਾਂ) ਹੋਰ ਕਿਤੇ ਵੀ ਨਹੀਂ ਜਾਂਦਾ। (ਉਹ ਪ੍ਰਭੂ) ਹਰੇਕ ਸਰੀਰ ਵਿਚ ਇਕ-ਰਸ (ਵਸ ਰਿਹਾ ਹੈ)। ਪਰਮਾਤਮਾ ਦੇ ਨਾਮ (ਰੰਗ) ਵਿਚ ਰਤੇ ਹੋਏ (ਉਸ ਮਨੁੱਖ ਨੇ) ਪ੍ਰੇਮ ਵਿਚ (ਮਸਤ ਹੋ ਕੇ ਅਨੰਦ) ਮਾਣਿਆ।੩।

(ਹੇ ਭਾਈ ! ਜਦੋਂ) ਗੋਪਾਲ ਪ੍ਰਭੂ ਦਇਆਲੂ ਹੋਏ ਤਾਂ (ਉਹ ਭਗਤ) ਭੈ ਤੋਂ ਰਹਿਤ ਪ੍ਰਭੂ ਦੇ ਘਰ (ਸਰੂਪ) ਵਿਚ ਲੀਨ ਹੋ ਗਿਆ। ਨਾਨਕ(ਗੁਰੂ ਜੀ ਫਰਮਾਉਂਦੇ ਹਨ ਕਿ ਉਸ ਮਨੁੱਖ ਦੀ) ਕਲਪਣਾ ਤੇ ਕਲੇਸ਼ (ਸਾਰੇ) ਖਿਨ ਵਿਚ (ਦੂਰ) ਹੋ ਗਏ (ਅਤੇ ਉਹ) ਸਹਜ ਵਿਚ ਸਮਾ ਗਿਆ।੪।੫।੬।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਉਨਾਂ ਹਰੀ ਦੇ ਭਗਤਾਂ ਦੀ ਰਹਿਣੀ ਰਹਿਤ ਦਾ ਜ਼ਿਕਰ ਕੀਤਾ ਹੈ ਜਿਹਨਾਂ ਨੇ ਸਾਧ ਸੰਗਤ ਨਾਲ ਮਿਲ ਕੇ ਹਰੀ ਦਾ ਜਸ ਗਾਇਨ ਕੀਤਾ ਅਤੇ ਗੁਰੂ ਦੀ ਕਿਰਪਾ ਦੇ ਪਾਤਰ ਬਣੇ। ਉਹ ਕਾਮ ਕ੍ਰੋਧ, ਮਾਇਆ ਦੇ ਬੰਧਨਾਂ ਤੋਂ ਮੁਕਤ ਹੋ ਗਏ। ਅਜਿਹੇ ਪਵਿਤਰ ਜੀਵਨ ਵਾਲੇ ਪੁਰਸ਼ਾਂ ਨੇ ਪ੍ਰਭੂ ਦੇ ਭਾਣੇ ਨੂੰ ਸਤਿ ਸਤਿ ਕਰਕੇ ਮੰਨਿਆ :-

**ਜੋ ਕਿਛੁ ਕਰੈ ਸੋਈ ਪ੍ਰਭ ਮਾਨਹਿ, ਓਇ ਰਾਮ ਨਾਮ ਰੰਗਿ ਰਾਤੇ ॥**
**ਤਿਨ ਕੀ ਸੋਭਾ ਸਭਨੀ ਥਾਈ, ਜਿਨ੍ ਪ੍ਰਭ ਕੇ ਚਰਣ ਪਰਾਤੇ ॥ [ਪੰਨਾ ੭੪੯**

ਉਹਨਾਂ ਨੇ ਪ੍ਰੇਮਾ ਭਗਤੀ ਵਾਲਾ ਜੋਗ ਅਪਨਾਇਆ ਅਤੇ ਸਮੂਹ ਘਟਾ ਵਿਚ ਇਕ ਕਰਤਾ ਪੁਰਖ ਨੂੰ ਵਿਆਪਕ ਵੇਖਿਆ । ਅਜਿਹੀ ਕਰਣੀ ਨਾਲ ਨਿਰਭੈ-ਪਦਵੀ ਪ੍ਰਾਪਤ ਕੀਤੀ। ਸਿਧਾਂਤ ਇਹ ਹੈ ਕਿ ਨਾਮ ਦੀ ਕਮਾਈ ਨਾਲ ਕਲਪਣਾ ਤੇ ਕਲੇਸ਼ ਖਿਨ ਮਾਤਰ ਵਿਚ ਮਿਟ ਜਾਂਦੇ ਹਨ ।

**ਗੂਜਰੀ ਮਹਲਾ ੫ ॥ ਜਿਸੁ ਮਾਨੁਖ ਪਹਿ ਕਰਉ ਬੇਨਤੀ, ਸੋ ਅਪਨੈ ਦੁਖਿ ਭਰਿਆ ॥ ਪਾਰਬ੍ਰਹਮੁ ਜਿਨਿ ਰਿਦੈ ਅਰਾਧਿਆ, ਤਿਨਿ ਭਉ ਸਾਗਰੁ ਤਰਿਆ ॥੧॥ ਗੁਰ ਹਰਿ ਬਿਨੁ, ਕੋ ਨ ਬ੍ਰਿਥਾ ਦੁਖੁ ਕਾਟੈ ॥ ਪ੍ਰਭ ਤਜਿ ਅਵਰ ਸੇਵਕੁ ਜੇ ਹੋਈ ਹੈ, ਤਿਤੁ ਮਾਨੁ ਮਹਤੁ ਜਸੁ ਘਾਟੈ॥੧॥ਰਹਾਉ॥ ਮਾਇਆ ਕੇ ਸਨਬੰਧ ਸੈਨ ਸਾਕ, ਕਿਤਹੀ ਕਾਮਿ ਨ ਆਇਆ ॥ ਹਰਿ ਕਾ ਦਾਸੁ ਨੀਚ ਕੁਲੁ ਊਚਾ, ਤਿਸੁ ਸੰਗਿ, ਮਨ ਬਾਂਛਤ ਫਲ ਪਾਇਆ ॥੨॥ ਲਾਖ ਕੋਟਿ ਬਿਖਿਆ ਕੇ ਬਿੰਜਨ, ਤਾ ਮਹਿ ਤ੍ਰਿਸਨ ਨ ਬੂਝੀ॥ ਸਿਮਰਤ ਨਾਮੁ ਕੋਟਿ ਉਜੀਆਰਾ, ਬਸਤੁ ਅਗੋਚਰ ਸੂਝੀ ॥੩॥ ਫਿਰਤ ਫਿਰਤ ਤੁਮਰੈ ਦੁਆਰਿ ਆਇਆ, ਭੈ ਭੰਜਨ ਹਰਿ ਰਾਇਆ ॥ ਸਾਧ ਕੇ ਚਰਨ ਧੂਰਿ ਜਨੁ ਬਾਛੈ, ਸੁਖੁ ਨਾਨਕ ਇਹੁ ਪਾਇਆ ॥੪॥੬॥੭॥**

## ਉਚਾਰਨ ਸੇਧ

**ਬਿੰਦੀ ਸਹਿਤ** : ਕਰਉਂ, ਤਾਂ ਮਹਿਂ, ਬਾਂਛੈ ।

**ਪਦ ਅਰਥ** : ਪਹਿ-ਪਾਸ, ਕੋਲ । ਕਰਉ-ਮੈਂ ਕਰਦਾ ਹਾਂ । ਦੁਖਿ-ਦੁਖ ਨਾਲ । ਕੋ ਨ-ਕੋਈ ਭੀ ਨਹੀਂ । ਬ੍ਰਿਥਾ-ਪੀੜਾ । ਤਿਤੁ-ਉਸ (ਨਾਲ) । ਮਾਨੁ ਮਹਤੁ-ਮਾਣ ਵਡਿਆਈ । ਜਸੁ-ਸ਼ੋਭਾ । ਘਾਟੈ-ਘਟਦੀ ਹੈ । ਸੈਨ-ਸਜਣ । ਬਿਖਿਆ-ਮਾਇਆ । ਬਿੰਜਨ-ਸੁਆਦਲੇ ਖਾਣੇ, ਭੋਜਨ । ਤਾ ਮਹਿ-ਉਹਨਾਂ ਵਿਚ । ਉਜੀਆਰਾ-ਚਾਨਣ । ਅਗੋਚਰ-ਇੰਦ੍ਰਿਆਂ ਦੀ ਪਹੁੰਚ ਤੋਂ ਪਰੇ । ਦੁਆਰਿ-ਦਰ ਤੇ ।

**ਅਰਥ**: (ਹੇ ਭਾਈ!) ਜਿਸ ਮਨੁੱਖ ਕੋਲ (ਮੈਂ ਆਪਣਾ ਦੁਖ ਦੂਰ ਕਰਨ ਲਈ) ਬੇਨਤੀ ਕਰਦਾ ਹਾਂ (ਅੱਗੋਂ) ਉਹ ਆਪਣੇ ਦੁਖਾਂ ਨਾਲ ਭਰਿਆ ਹੋਇਆ (ਨਿਕਲਦਾ ਹੈ)। (ਹਾਂ,) ਜਿਸ (ਮਨੁੱਖ) ਨੇ ਪਰਮਾਤਮਾ ਨੂੰ (ਆਪਣੇ) ਹਿਰਦੇ ਵਿਚ ਸਿਮਰਿਆ ਹੈ, ਉਸ ਨੇ ਭਵ ਸਾਗਰ (ਸੰਸਾਰ) ਨੂੰ ਪਾਰ ਕੀਤਾ ਹੈ ।੧।

(ਹੇ ਭਾਈ !) ਗੁਰ-ਪਰਮੇਸ਼ਰ ਤੋਂ ਬਿਨਾਂ (ਹੋਰ) ਕੋਈ (ਵਿਅਕਤੀ) ਦੁਖ ਤੇ ਪੀੜਾ ਨੂੰ ਨਹੀਂ ਕਟ ਸਕਦਾ ਪ੍ਰਭੂ ਨੂੰ ਛੋੜ ਕੇ ਜੇ ਕਿਸੇ ਹੋਰ ਦਾ ਸੇਵਕ ਬਣੀਏ (ਤਾਂ) ਉਸ ਨਾਲ (ਸਗੋਂ ਆਪਣਾ) ਮਾਣ (ਸਤਿਕਾਰ) ਵਡਿਆਈ ਤੇ ਸ਼ੋਭਾ ਘਟਦੀ ਹੈ ।੧। ਰਹਾਉ ।

(ਹੇ ਭਾਈ ! ਜੋ) ਸਜਣ ਸਾਕ (ਸਾਰੇ) ਮਾਇਆ ਦੇ ਸਨਬੰਧੀ ਹਨ, (ਉਹਨਾਂ ਵਿਚੋਂ ਕੋਈ ਵੀ ਔਖੇ ਵੇਲੇ) ਕਿਸੇ ਕੰਮ ਨਹੀਂ ਆਇਆ । ਹਰੀ ਦਾ ਦਾਸ ਭਾਵੇਂ (ਉਹ) ਨੀਵੀਂ ਕੁਲ ਵਾਲਾ ਹੋਵੇ (ਪਰ ਉਹ) ਉਚਾ (ਹੁੰਦਾ ਹੈ) ਉਸ ਨਾਲ (ਮਿਲਕੇ) ਮਨ ਬਾਂਛਤ ਫਲ ਪ੍ਰਾਪਤ ਕਰ ਲਈਦਾ ਹੈ ।੨।

(ਹੇ ਭਾਈ ! ਭਾਵੇਂ) ਲਖਾਂ ਕ੍ਰੋੜਾਂ ਮਾਇਆ ਦੇ ਸੁਆਦਲੇ ਭੋਜਨ ਹੋਣ, ਉਹਨਾਂ ਵਿਚ (ਲਗਿਆਂ ਕਿਸੇ ਦੀ ਭੀ) ਤ੍ਰਿਸ਼ਨਾ ਨਹੀਂ ਬੁਝੀ । (ਪਰ) ਨਾਮ ਨੂੰ ਸਿਮਰਦਿਆਂ (ਜਿਵੇਂ) ਕ੍ਰੋੜਾਂ (ਸੂਰਜਾਂ ਦਾ) ਚਾਨਣ

ਹੋ ਗਿਆ (ਹੋਵੇ) ਇੰਦ੍ਰਿਆਂ ਦੀ ਪਹੁੰਚ ਤੋਂ ਪਰੇ (ਵਾਲੀ) ਵਸਤੂ ਸੁਝ ਪਈ (ਹੋਵੇ, ਇਸ ਤਰ੍ਹਾਂ ਅਪਰੋਕਸ਼ ਗਿਆਨ ਵਾਲੀ ਕਲਾ ਵਰਤ ਗਈ) ।੩।

ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ) ਹੇ ਭੈ ਦੇ ਭੰਨਣ ਵਾਲੇ ਹਰੀ ਰਾਜਾ ਜੀਉ ! (ਤੇਰਾ ਦਾਸ ਜਨਮ ਜਨਮਾਂ ਤੋਂ) ਫਿਰਦਾ ਫਿਰਦਾ ਤੁਹਾਡੇ ਦਰ ਤੇ ਆਇਆ ਹੈ (ਹੁਣ ਤੁਹਾਡਾ) ਦਾਸ ਸਾਧੂਆਂ ਦੇ ਚਰਨਾਂ ਦੀ ਧੂੜੀ ਚਾਹੁੰਦਾ ਹੈ, ਇਹ ਸੁਖ ਪਾਇਆ (ਲੋੜਦਾ ਹੈ, ਕਿਰਪਾ ਕਰਕੇ ਬਖਸ਼ੋ ਜੀ)।੪।੬।੭।

## ਸਾਰੰਸ਼ ਅਤੇ ਸਿਧਾਂਤ

ਮਨੁੱਖ ਦਾ ਇਹ ਸੁਭਾਅ ਹੈ ਕਿ ਉਹ ਆਪਣਾ ਦੁਖ ਇਕ ਦੂਜੇ ਅਗੇ ਫਰੋਲਦਾ ਰਹਿੰਦਾ ਹੈ। ਪਰ ਅਸਲੀਅਤ ਇਹ ਹੈ ਕਿ ਜਿਸ ਮਨੁੱਖ ਕੋਲ ਆਪਣਾ ਦੁਖ ਦੂਰ ਕਰਨ ਲਈ ਕੋਈ ਗ਼ਲ ਕਰੋ ਜਾਂ ਉਪਾਉ ਪੁਛੋ ਤਾਂ ਉਹ ਅਗੋਂ ਆਪ ਹੀ ਆਪਣੇ ਦੁੱਖਾਂ ਨਾਲ ਭਰਿਆ ਹੋਇਆ ਹੁੰਦਾ ਹੈ। ਇਸ ਲਈ ਗੁਰ ਵਾਕ ਹਨ :-

**ਜੋ ਜੋ ਦੀਸੈ ਸੋ ਸੋ ਰੋਗੀ ॥ ਰੋਗ ਰਹਿਤ ਮੇਰਾ ਸਤਿਗੁਰੁ ਜੋਗੀ॥** [ਪੰਨਾ ੧੧੪੦

ਸੋ ਦੁਖ ਕੱਟਣ ਦੇ ਸਮਰਥ ਤਾਂ ਕੇਵਲ ਗੁਰ-ਪਰਮੇਸ਼ਰ ਜੀ ਹਨ। ਇਸ ਲਈ ਗੁਰੂ ਨੂੰ ਛੱਡ ਕੇ ਪੀਰਾਂ ਫਕੀਰਾਂ, ਖ਼ਾਨਗਾਹਾਂ, ਮੜ੍ਹੀਆਂ ਮਸਾਣਾਂ ਤੇ ਗਇਆ ਦੁੱਖ ਦੂਰ ਨਹੀਂ ਹੁੰਦੇ, ਸਗੋਂ ਆਪਣੀ ਹਤਕ ਹੁੰਦੀ ਹੈ :-

**ਪ੍ਰਭ ਤਜਿ ਅਵਰ ਸੇਵਕੁ ਜੇ ਹੋਈ ਹੈ, ਤਿਤੁ ਮਾਨੁ ਮਹਤੁ ਜਸੁ ਘਾਟੈ ॥**[ਪੰਨਾ ੪੯੭

ਪਦਾਰਥ ਅਤੇ ਵਿਸ਼ੇ ਭੋਗਾਂ ਨਾਲ ਸਰੀਰ ਦੀ ਤ੍ਰਿਪਤੀ ਨਹੀਂ ਹੁੰਦੀ। ਇਸ ਲਈ ਗੁਰੂ ਤੇਗ ਬਹਾਦਰ ਜੀ ਦੇ ਬਚਨ ਹਨ :

**ਜੋ ਸੁਖ ਕਉ ਚਾਹੈ ਸਦਾ, ਸਰਨਿ ਰਾਮ ਕੀ ਲੇਹ ॥** [ਪੰਨਾ ੧੪੨੭

ਦੁੱਖੀਆਂ ਨੂੰ ਇਸ ਗਲ ਤੇ ਅਮਲ ਕਰਨਾ ਹੀ ਉਚਿਤ ਹੈ। ਰੋਗਾਂ ਨੂੰ ਮਿਟਾਉਣ ਲਈ ਇਕੋ ਇਕ ਦਵਾਈ ਨਾਮ-ਅਉਖਧ ਹੈ :-

**੧. ਸਰਬ ਰੋਗ ਕਾ ਅਉਖਦੁ ਨਾਮੁ ॥** [ਪੰਨਾ ੨੭੪

**੨. ਨਾਮ ਅਉਖਧੁ ਜਿਹ ਰਿਦੈ ਹਿਤਾਵੈ॥ ਤਾਹਿ ਰੋਗੁ ਸੁਪਨੈ ਨਹੀਂ ਆਵੈ॥**[ਪੰ. ੨੫੯

ਇਸ ਲਈ ਹੋਰ ਕਿਸੇ ਮਨੁੱਖ ਦੀ ਟੇਕ ਤਕਣੀ ਦੁੱਖਦਾਈ ਹੈ। ਜੇ ਕੋਈ ਜੀਅ ਦੀ ਬਿਰਥਾ ਹੋਵੇ ਤਾਂ ਆਪਣੇ ਗੁਰੂ ਪਾਸ ਅਰਦਾਸਿ ਰੂਪ ਵਿਚ ਆਖਣੀ ਚਾਹੀਦੀ ਹੈ :-

**੧. ਜੀਅ ਕੀ ਬਿਰਥਾ ਹੋਇ, ਸੁ ਗੁਰ ਪਹਿ ਅਰਦਾਸਿ ਕਰਿ ॥**
**ਛੋਡਿ ਸਿਆਣਪ ਸਗਲ, ਮਨੁ ਤਨੁ ਅਰਪਿ ਧਰਿ ॥** [ਪੰਨਾ ੫੧੯

**੨. ਜੇ ਅਪਨੀ ਬਿਰਥਾ ਕਹਹੁ ਅਵਰਾ ਪਹਿ,**
**ਤਾ ਆਗੈ ਅਪਨੀ ਬਿਰਥਾ ਬਹੁ ਬਹੁਤੁ ਕਢਾਸਾ ॥**
**ਅਪਨੀ ਬਿਰਥਾ ਕਹਹੁ ਹਰਿ ਅਪੁਨੇ ਸੁਆਮੀ ਪਹਿ,**

ਜੋ ਤੁਮ੍ਰੇ ਦੂਖ ਤਤਕਾਲ ਕਟਾਸਾ ॥.... [ਪੰਨਾ ੬੯੦

## ਗੂਜਰੀ ਮਹਲਾ ੫, ਪੰਚਪਦਾ ਘਰੁ ੨

**ੴ ਸਤਿਗੁਰ ਪ੍ਰਸਾਦਿ ॥ ਪ੍ਰਥਮੇ ਗਰਭ ਮਾਤਾ ਕੈ ਵਾਸਾ, ਊਹਾ ਛੋਡਿ, ਧਰਨਿ ਮਹਿ ਆਇਆ॥ ਚਿਤ੍ਰਸਾਲ ਸੁੰਦਰ ਬਾਗ ਮੰਦਰ, ਸੰਗਿ ਨ ਕਛਹੂ ਜਾਇਆ ॥ ੧ ॥ ਅਵਰ ਸਭ ਮਿਥਿਆ ਲੋਭ ਲਬੀ ॥ ਗੁਰਿ ਪੂਰੈ ਦੀਓ ਹਰਿਨਾਮਾ, ਜੀਅ ਕਉ ਏਹਾ ਵਸਤੁ ਫਬੀ ॥ ੧ ॥ ਰਹਾਉ ॥ ਇਸਟ ਮੀਤ ਬੰਧਪ ਸੁਤ ਭਾਈ, ਸੰਗਿ ਬਨਿਤਾ ਰਚਿ ਹਸਿਆ॥ ਜਬ ਅੰਤੀ ਅਉਸਰੁ ਆਇ ਬਨਿਓ ਹੈ, ਉਨ ਪੇਖਤ ਹੀ ਕਾਲਿ ਗ੍ਰਸਿਆ ॥ ੨ ॥ ਕਰਿ ਕਰਿ ਅਨਰਥ ਬਿਹਾਝੀ ਸੰਪੈ, ਸੁਇਨਾ ਰੂਪਾ ਦਾਮਾ ॥ ਭਾੜੀ ਕਉ ਓਹੁ ਭਾੜਾ ਮਿਲਿਆ, ਹੋਰੁ ਸਗਲ ਭਇਓ ਬਿਰਾਨਾ ॥ ੩ ॥ ਹੈਵਰ ਗੈਵਰ ਰਥ ਸੰਬਾਹੇ, ਗਹੁ ਕਰਿ ਕੀਨੇ ਮੇਰੇ ॥ ਜਬ ਤੇ ਹੋਈ ਲਾਂਮੀ ਧਾਈ, ਚਲਹਿ ਨਾਹੀ ਇਕ ਪੈਰੇ ॥ ੪ ॥ ਨਾਮੁ ਧਨੁ ਨਾਮੁ ਸੁਖ ਰਾਜਾ, ਨਾਮੁ ਕੁਟੰਬ ਸਹਾਈ ॥ ਨਾਮੁ ਸੰਪਤਿ, ਗੁਰਿ, ਨਾਨਕ ਕਉ ਦੀਈ, ਓਹ ਮਰੈ ਨ ਆਵੈ ਜਾਈ ॥੫॥੧॥੮॥**

### ਉਚਾਰਨ ਸੇਧ

**ਬਿੰਦੀ ਸਹਿਤ** : ਪ੍ਰਥਮੇਂ, ਊਹਾਂ, ਮਹਿਂ, ਕਾਮਾਂ, ਚਲਹਿਂ ਨਾਹੀਂ।

**ਪਦ ਅਰਥ** : ਪ੍ਰਥਮੇ-ਪਹਿਲਾਂ। ਗਰਭ-ਪੇਟ। ਧਰਨਿ-ਧਰਤੀ ਉਤੇ। ਚਿਤ੍ਰਸਾਲ-ਉਹ ਘਰ ਜਿਸ ਵਿਚ ਸੁੰਦਰ ਚਿਤ੍ਰ ਹੋਣ (ਭਾਵ ਚਿਤਰਕਾਰੀ ਦਾ ਕੰਮ ਹੋਇਆ ਹੋਵੇ)। ਮਿਥਿਆ-ਝੂਠਾ। ਲੋਭ ਲਬੀ-ਲੋਭ ਲਾਲਚ। ਫਬੀ-ਸੁਖਾਈ। ਇਸਟ-ਪਿਆਰੇ। ਬੰਧਪ-ਰਿਸ਼ਤੇਦਾਰ। ਸੁਤ-ਪੁੱਤਰ। ਬਨਿਤਾ-ਇਸਤ੍ਰੀ। ਰਚਿ–ਰਚ-ਮਿਚ ਕੇ। ਅਉਸਰ-ਸਮਾਂ। ਉਨ-ਉਹਨਾਂ (ਸਬੰਧੀਆਂ) ਦੇ। ਪੇਖਤ ਹੀ-ਵੇਖਦਿਆਂ ਹੀ। ਕਾਲਿ-ਮੌਤ ਨੇ। ਗ੍ਰਸਿਆ-ਆ ਫੜਿਆ। ਅਨਰਥ-ਪਾਪ, ਉਲਟੇ ਕੰਮ। ਬਿਹਾਝੀ-ਖ਼ਰੀਦੀ। ਸੰਪੈ-ਸਮਗਰੀ। ਰੂਪਾ-ਚਾਂਦੀ। ਦਾਮਾ-ਦਾਮ, ਦਮੜੇ, ਪੈਸੇ। ਭਾੜੀ-ਮਜਦੂਰ। ਭਾੜਾ-ਮਜ਼ੂਰੀ। ਬਿਰਾਨਾ-ਬਿਗਾਨਾ। ਹੈਵਰ-ਸੁੰਦਰ ਘੋੜੇ। ਗੈਵਰ-ਸੁੰਦਰ ਹਾਥੀ। ਸੰਬਾਹੇ-ਇੱਕਠੇ ਕੀਤੇ। ਗਹੁ ਕਰਿ-ਬੜੇ ਧਿਆਨ ਨਾਲ। ਲਾਮੀ ਧਾਈ-ਲਮੀ ਧਾਉਣੀ, (ਭਾਵ ਪਰਲੋਕ ਦੀ ਤਿਆਰੀ)। ਇਕ ਪੈਰੇ-ਇਕ ਪੈਰ ਭਾਵ ਇਕ ਕਦਮ। ਸੁਖ ਰਾਜਾ-ਸੁਖਾਂ ਦਾ ਰਾਜਾ। ਸੰਪਤਿ-ਸੰਪਤੀ, ਦੌਲਤ। ਗੁਰਿ-ਗੁਰੂ ਨੇ।

**ਅਰਥ** : (ਹੇ ਭਾਈ!) ਪਹਿਲਾਂ (ਜੀਵ ਦਾ) ਵਾਸਾ ਮਾਤਾ ਦੇ ਪੇਟ ਵਿਚ ਹੋਇਆ, ਉਸ ਥਾਂ ਨੂੰ ਛੋੜ ਕੇ (ਇਹ) ਧਰਤੀ (ਭਾਵ ਦੁਨੀਆਂ) ਵਿਚ ਆਇਆ। (ਇਥੇ) ਚਿਤਰਕਾਰੀ ਵਾਲੇ ਘਰ, ਸੁੰਦਰ ਬਾਗ ਤੇ (ਸੋਹਣੇ) ਮੰਦਰ (ਮਿਲ ਗਏ ਪਰ ਇਹਨਾਂ ਵਿਚੋਂ ਮਰਨ ਸਮੇਂ) ਨਾਲ ਕੁਝ ਵੀ ਨਾ ਗਿਆ।੧।

(ਹੇ ਭਾਈ ! ਨਾਮ ਤੋਂ ਬਿਨਾ) ਹੋਰ ਸਾਰੇ ਲੋਭ ਲਾਲਚ ਝੂਠੇ ਹਨ (ਜਿਸ ਮਨੁੱਖ ਨੂੰ) ਪੂਰੇ ਗੁਰੂ ਨੇ ਪ੍ਰਭੂ ਦਾ ਨਾਮ (ਬਖਸਿਸ਼ ਕਰ) ਦਿਤਾ ਹੈ (ਉਸ ਦੀ) ਜਿੰਦ ਨੂੰ ਇਹੋ (ਨਾਮ) ਵਸਤੂ ਸੁਖਾਈ ਹੈ।੧।

(ਨਾਮ ਵਿਹੂਣਾ ਮਨੁੱਖ) ਪਿਆਰੇ ਮਿਤਰਾਂ, ਰਿਸ਼ਤੇਦਾਰਾਂ ਪੁਤਰਾਂ, ਭਰਾਵਾਂ (ਤੇ) ਇਸਤ੍ਰੀ ਨਾਲ ਰਚ-ਮਿਚ ਕੇ ਹਸਦਾ ਖੇਡਦਾ ਰਿਹਾ, (ਪਰ) ਜਦ ਅੰਤ (ਮੌਤ ਦਾ) ਸਮਾਂ ਆ ਬਣਿਆ (ਤਾਂ) ਉਹਨਾਂ, (ਸਾਰੇ ਸਬੰਧੀਆਂ ਦੇ) ਵੇਖਦਿਆਂ ਹੀ (ਇਸ ਨੂੰ) ਕਾਲ ਨੇ ਆ ਫੜਿਆ ।੨।

(ਹੇ ਭਾਈ ! ਮਨੁੱਖ ਨੇ) ਅਨਰਥ (ਪਾਪ) ਕਰ ਕਰ ਕੇ (ਜੋ) ਸੋਨਾ ਚਾਂਦੀ (ਅਤੇ) ਨਕਦੀ ਦਮੜੇ (ਸੰਪਦਾ) ਇਕਠੀ ਕੀਤੀ, (ਜਿਵੇਂ ਕਿਸੇ) ਮਜ਼ਦੂਰ ਨੂੰ ਮਜ਼ਦੂਰੀ ਮਿਲਦੀ ਹੈ, (ਉਸੇ ਤਰਾਂ ਸੰਪਦਾਂ ਇਕਠੀ ਕਰਨ ਵਾਲੇ ਨੂੰ ਖਾਣ-ਪੀਣ ਦੇ ਪਦਾਰਥ ਮਾਨੋ ਮਜ਼ਦੂਰੀ ਵਜੋਂ ਇਹ) ਭਾੜਾ ਮਿਲਿਆ, (ਪਰ ਮਰਨ ਵੇਲੇ) ਹੋਰ ਸਾਰਾ ਧਨ ਬਿਗਾਨਾ ਹੋ ਗਿਆ ।੩।

(ਹੇ ਭਾਈ !) ਮਨੁੱਖ ਨੇ ਵਧੀਆ ਘੋੜੇ, ਸੁੰਦਰ ਹਾਥੀ ਤੇ ਰੱਥ (ਜੋ) ਇੱਕਠੇ ਕੀਤੇ, ਬਹੁਤ ਧਿਆਨ ਕਰਕੇ ਆਪਣੇ ਬਣਾਏ, (ਪਰ) ਜਦੋਂ ਲੰਮੀ ਧਾਈ (ਭਾਵ ਪਰਲੋਕ ਜਾਣ ਦੀ ਤਿਆਰੀ ਹੋਈ ਓਹ) ਇਕ ਕਦਮ ਵੀ ਨਾਲ ਨਹੀਂ ਚਲੇ (ਇਥੇ ਹੀ ਰਹਿ ਗਏ) ।੪।

(ਹੇ ਭਾਈ ! ਮਨੁੱਖ ਲਈ) ਪਰਮਾਤਮਾ ਦਾ ਨਾਮ ਹੀ (ਅਸਲੀ) ਧਨ ਹੈ, (ਜੋ ਪਰਲੋਕ ਵਿਚ ਨਾਲ ਜਾਂਦਾ ਹੈ), ਨਾਮ (ਸਾਰੇ) ਸੁਖਾਂ ਦਾ ਰਾਜਾ ਹੈ, ਨਾਮ ਹੀ ਪਰਵਾਰ (ਤੇ) ਨਾਮ ਹੀ ਸਾਥੀ ਹੈ। (ਮੈਂ) ਨਾਨਕ ਨੂੰ ਗੁਰੂ ਨੇ ਨਾਮ ਰੂਪੀ ਸੰਪਤੀ (ਦੌਲਤ) ਦਿਤੀ ਹੈ, ਉਹ (ਦੌਲਤ) ਨ ਮਰਦੀ ਹੈ ਨਾ ਆਂਦੀ ਜਾਂਦੀ ਹੈ, ਭਾਵ ਨਿਹਚਲ ਹੈ ।੫।੧।੮।

## ਸਾਰੰਸ਼ ਅਤੇ ਸਿਧਾਂਤ

ਮਾਤਾ ਪਿਤਾ, ਭੈਣਾ, ਭਰਾ ਇਸਤ੍ਰੀ, ਪੁਤਰ, ਸਾਕ-ਸਬੰਧੀ, ਮਿਤਰ-ਪਿਆਰੇ, ਧਨ-ਦੌਲਤ, ਰਥ ਹਾਥੀ, ਘੋੜੇ ਇਹਨਾਂ ਵਿਚੋਂ ਇਕ ਵਸਤੂ ਵੀ ਜੀਵ ਨਾਲ ਜਾਣ ਵਾਲੀ ਨਹੀਂ ਹੈ, ਸਭ ਨਾਸ਼ਵੰਤ ਹਨ। ਗੁਰਦੇਵ ਪਿਤਾ ਫ਼ਰਮਾ ਰਹੇ ਹਨ ਕਿ ਸਾਡੇ ਦਿਲ ਨੂੰ ਇਕੋ ਵਸਤੂ ਫਬੀ ਭਾਵ ਚੰਗੀ ਲੱਗੀ ਹੈ, ਉਹ ਹੈ "ਗੁਰਿ ਪੂਰੈ ਦੀਓ ਹਰਿ ਨਾਮਾ" ।

ਨਾਮ ਤੋਂ ਬਿਨਾਂ ਸਭ ਬੇਗਾਰੀਆਂ ਵਾਲੀ ਕਾਰ ਹੈ । ਜਿਵੇਂ ਪਰਮਾਣ ਦੇ ਕੇ ਸਮਝਾਇਆ ਹੈ :-

**ਕਰਿ ਕਰਿ ਅਨਰਥ ਬਿਹਾਝੀ ਸੰਪੈ, ਸੁਇਨਾ ਰੂਪਾ ਦਾਮਾ ॥**
**ਭਾੜੀ ਕਉ ਓਹੁ ਭਾੜਾ ਮਿਲਿਆ, ਹੋਰੁ ਸਗਲ ਭਇਓ ਬਿਰਾਨਾ ॥**

ਆਓ, 'ਬਿਨ ਮਜੂਰੀ ਭਾਰ ਪਹੁਚਾਵਣਿਆਂ' ਵਾਲੀ ਕਾਰ ਛਡ ਕੇ ਗੁਰ ਦੀ ਦਸੀ ਹੋਈ ਨਾਮ ਦੀ ਕਾਰ ਵਿਚ ਜੁਟ ਜਾਈਏ :-

੧- **ਗੁਰਿ ਕਹਿਆ, ਸਾ ਕਾਰੁ ਕਮਾਵਹੁ ॥**
**ਗੁਰ ਕੀ ਕਰਣੀ ਕਾਹੇ ਧਾਵਹੁ ॥**
**ਨਾਨਕ ਗੁਰਮਤਿ ਸਾਚਿ ਸਮਾਵਹੁ ॥** [ਪੰਨਾ ੯੩੩

੨- **ਸਾਥਿ ਨ ਚਾਲੈ ਬਿਨੁ ਭਜਨ, ਬਿਖਿਆ ਸਗਲੀ ਛਾਰੁ ॥**
**ਹਰਿ ਹਰਿ ਨਾਮੁ ਕਮਾਵਨਾ, ਨਾਨਕ ਇਹੁ ਧਨੁ ਸਾਰੁ ॥** [ਪੰਨਾ ੨੮੮

ਸੋ, ਸਿਧਾਂਤ ਇਹ ਹੈ ਕਿ ਜਿਸ ਦੇ ਪਲੇ ਨਾਮ ਧਨ ਹੈ, ਓਹੀ ਸੱਚਾ ਸ਼ਾਹ ਹੈ:-

**ਨਾਮ ਧਨੁ ਜਿਸੁ ਜਨ ਕੈ ਪਾਲੈ, ਸੋਈ ਪੂਰਾ ਸਾਹਾ ॥**

**ਨਾਮੁ ਬਿਉਹਾਰਾ ਨਾਨਕ ਆਧਾਰਾ, ਨਾਮੁ ਪਰਾਪਤਿ ਲਾਹਾ ॥** [ਪੰਨਾ ੬੭੦

## ਗੂਜਰੀ ਮਹਲਾ ੫, ਤਿਪਦੇ, ਘਰੁ ੨

**ੴ ਸਤਿਗੁਰ ਪ੍ਰਸਾਦਿ ॥ ਦੂਖ ਬਿਨਸੇ, ਸੁਖ ਕੀਆ ਨਿਵਾਸਾ, ਤ੍ਰਿਸਨਾ ਜਲਨਿ ਬੁਝਾਈ ॥ ਨਾਮੁ ਨਿਧਾਨੁ ਸਤਿਗੁਰੂ ਦ੍ਰਿੜਾਇਆ, ਬਿਨਸਿ ਨ ਆਵੈ ਜਾਈ ॥੧॥ ਹਰਿ ਜਪਿ, ਮਾਇਆ ਬੰਧਨ ਤੂਟੇ ॥ ਭਏ ਕ੍ਰਿਪਾਲ ਦਇਆਲ ਪ੍ਰਭ ਮੇਰੇ, ਸਾਧ ਸੰਗਤਿ ਮਿਲਿ ਛੂਟੇ ॥੧॥ ਰਹਾਉ ॥ ਆਠ ਪਹਰ ਹਰਿ ਕੇ ਗੁਨ ਗਾਵੈ, ਭਗਤਿ ਪ੍ਰੇਮ ਰਸਿ ਮਾਤਾ ॥ ਹਰਖ ਸੋਗ ਦੁਹੁ ਮਾਹਿ ਨਿਰਾਲਾ, ਕਰਣੈਹਾਰੁ ਪਛਾਤਾ ॥੨॥ ਜਿਸ ਕਾ ਸਾ ਤਿਨ ਹੀ ਰਖਿ ਲੀਆ, ਸਗਲ ਜੁਗਤਿ ਬਣਿ ਆਈ ॥ ਕਹੁ ਨਾਨਕ ਪ੍ਰਭ ਪੁਰਖ ਦਇਆਲਾ, ਕੀਮਤਿ ਕਹਣੁ ਨ ਜਾਈ ॥੩॥੧॥੯॥**

### ਉਚਾਰਨ ਸੇਧ

**ਬਿੰਦੀ ਸਹਿਤ :** ਦੁਹੁਂ, ਮਾਹਿਂ।

**ਪਦ ਅਰਥ :** ਬਿਨਸੇ-ਨਾਸ ਹੋ ਗਏ। ਜਲਨਿ-ਸੜਨ। ਦ੍ਰਿੜਾਇਆ-ਪੱਕਾ ਕਰਾ ਦਿਤਾ। ਜਪਿ-ਜਪ ਕੇ। ਮਾਤਾ-ਮਸਤ। ਹਰਖ-ਖੁਸ਼ੀ। ਸੋਗ-ਗ਼ਮੀ। ਦੁਹੁ ਮਾਹਿ-ਦੋਹਾਂ ਵਿਚ। ਨਿਰਾਲਾ-ਨਿਰਲੇਪ। ਜੁਗਤਿ-(ਜੀਵਨ) ਮਰਯਾਦਾ।

**ਅਰਥ :** (ਹੇ ਭਾਈ ! ਜਿਸ ਨੂੰ) ਸਤਿਗੁਰ ਨੇ ਨਾਮ ਰੂਪੀ ਖਜ਼ਾਨਾ ਦ੍ਰਿੜ ਕਰਾ ਦਿਤਾ ਹੈ (ਉਹ ਮਨੁੱਖ !) ਨਾ ਜੰਮਦਾ ਹੈ, ਨਾ ਮਰਦਾ ਹੈ, (ਮਾਨੋ ਉਸਦੇ ਸਾਰੇ) ਦੁਖ ਨਾਸ਼ ਹੋ ਗਏ ਹਨ, ਸੁੱਖਾਂ ਨੇ (ਉਸਦੇ ਹਿਰਦੇ ਵਿਚ) ਪ੍ਰਵੇਸ਼ ਕਰ ਲਿਆ ਹੈ, (ਅਤੇ) ਤ੍ਰਿਸ਼ਨਾ ਦੀ ਅੱਗ ਬੁਝਾ ਦਿਤੀ ਹੈ।੧।

(ਹੇ ਭਾਈ!) ਹਰੀ ਨੂੰ ਜਪ ਕੇ ਮਾਇਆ ਦੇ ਬੰਧਨ ਟੁੱਟ ਗਏ। (ਜਿਸ ਉਤੇ) ਮੇਰੇ ਪ੍ਰਭੂ ਕਿਰਪਾਲੂ ਤੇ ਦਇਆਲੂ ਹੋਏ ਸਾਧ ਸੰਗਤ ਨਾਲ ਮਿਲਕੇ (ਉਸ ਦੇ ਮਾਇਕੀ ਬੰਧਨ) ਛੁੱਟ ਗਏ।੧। ਰਹਾਉ।

(ਉਹ) ਭਗਤੀ ਦੇ ਪ੍ਰੇਮ ਰਸ ਵਿਚ (ਅਡੋਲ ਰਹਿ ਕੇ) ਅਠੇ ਪਹਿਰ ਹਰੀ ਦੇ ਗੁਣ ਗਾਉਂਦਾ ਹੈ। ਖੁਸ਼ੀ ਤੇ ਗ਼ਮੀ ਦੋਹਾਂ ਵਿਚ ਨਿਰਲੇਪ ਰਹਿੰਦਾ ਹੈ (ਉਸਨੇ)ਕਰਣਹਾਰ(ਕਰਤਾਰ)ਨੂੰ ਪਛਾਣ ਲਿਆ ਹੈ।੨।

ਜਿਸ ਪ੍ਰਭੂ ਦਾ (ਉਹ) ਸੀ ਉਸ ਨੇ (ਉਸ ਨੂੰ) ਰਖ ਲਿਆ ਹੈ (ਅਤੇ) ਸਭ ਜੁਗਤੀਆਂ ਰਾਸ ਆ ਗਈਆਂ ਹਨ। ਨਾਨਕ ! ਆਖ, ਪ੍ਰਭੂ (ਕਰਤਾ) ਪੁਰਖ ਦਇਆਲੂ ਹੈ (ਅਤੇ ਉਸ ਦੇ ਕਰਣਿਆਂ ਦੀ) ਕੀਮਤ ਨਹੀਂ ਕਹੀ ਜਾ ਸਕਦੀ।੩।੧।੯।

### ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਵੀ ਨਾਮ-ਨਿਧਾਨ ਦੀ ਬਰਕਤ ਨੂੰ ਦਰਸਾਇਆ ਹੈ। ਗੁਰੂ ਦੀ ਕਿਰਪਾ ਨਾਲ ਜਿਹੜਾ ਮਨੁੱਖ ਹੱਸ ਹੱਸ ਕੇ ਪ੍ਰਭੂ ਦੇ ਗੁਣ ਗਾਉਂਦਾ ਹੈ ਉਸ ਦੀ ਪਰਮੇਸ਼ਰ ਸਦਾ ਰਖਿਆ ਕਰਦਾ

ਹੈ। ਅਜਿਹਾ ਪ੍ਰੇਮੀ ਦੁਖ ਸੁਖ ਅਤੇ ਮਾਇਆ ਦੇ ਪ੍ਰਭਾਵ ਤੋਂ ਉਪਰ ਉਠ ਜਾਂਦਾ ਹੈ।

## ਗੂਜਰੀ ਮਹਲਾ ੫ ਦੁਪਦੇ ਘਰੁ ੨

**ੴ ਸਤਿਗੁਰ ਪ੍ਰਸਾਦਿ ॥ ਪਤਿਤ ਪਵਿਤ੍ਰ ਲੀਏ ਕਰਿ ਅਪੁਨੇ, ਸਗਲ ਕਰਤ ਨਮਸਕਾਰੋ ॥ ਬਰਨੁ ਜਾਤਿ ਕੋਊ ਪੂਛੈ ਨਾਹੀ, ਬਾਛਹਿ ਚਰਨ ਰਵਾਰੋ ॥੧॥ ਠਾਕੁਰ ! ਐਸੋ ਨਾਮੁ ਤੁਮ੍ਾਰੋ ॥ ਸਗਲ ਸ੍ਰਿਸਟਿ ਕੋ ਧਣੀ ਕਹੀਜੈ, ਜਨ ਕੋ ਅੰਗੁ ਨਿਰਾਰੋ ॥੧॥ ਰਹਾਉ ॥ ਸਾਧ ਸੰਗਿ ਨਾਨਕ ਬੁਧਿ ਪਾਈ, ਹਰਿ ਕੀਰਤਨੁ ਆਧਾਰੋ ॥ ਨਾਮਦੇਉ ਤ੍ਰਿਲੋਚਨੁ ਕਬੀਰ ਦਾਸਰੋ, ਮੁਕਤਿ ਭਇਓ ਚੰਮਿਆਰੋ ॥੨॥੧॥੧੦॥**

**ਪਦ ਅਰਥ** : ਪਤਿਤ-ਡਿਗੇ ਹੋਏ। ਬਰਨੁ-ਖਤ੍ਰੀ, ਬ੍ਰਾਹਮਣ, ਆਦਿ ਗੋਤਿ। ਬਾਛਹਿ-ਚਾਹੁੰਦੇ ਹਨ। ਰਵਾਰੋ-ਧੂੜੀ। ਧਣੀ-ਮਾਲਕ। ਕਹੀਜੈ-ਕਹਾਉਂਦਾ ਹੈ। ਅੰਗੁ-ਪਖ। ਨਿਰਾਰੋ-ਨਿਰਾਲਾ। ਚੰਮਿਆਰੋ-ਚਮਾਰ (ਭਾਵ ਰਵਿਦਾਸ)।

**ਅਰਥ** : (ਹੇ ਭਾਈ ! ਜਿਹੜੇ ਮਨੁੱਖ) ਡਿਗੇ ਹੋਏ ਸਨ (ਵਾਹਿਗੁਰੂ) ਨੇ ਪਵਿੱਤਰ ਕਰ ਕੇ ਆਪਣੇ ਬਣਾ ਲਏ ਅਤੇ ਹੁਣ (ਸਾਰੇ ਉਹਨਾਂ ਨੂੰ) ਨਮਸਕਾਰ ਕਰਦੇ ਹਨ। (ਉਹਨਾਂ ਦੀ) ਜਾਤ ਵਰਨ (ਆਦਿ) ਕੋਈ ਨਹੀਂ ਪੁੱਛਦਾ (ਸਗੋਂ ਸਾਰੇ ਉਹਨਾਂ ਦੇ) ਚਰਨਾਂ ਦੀ ਧੂੜੀ ਲੋਚਦੇ ਹਨ।੧।

ਹੇ ਠਾਕੁਰ ! ਤੁਹਾਡਾ ਐਸਾ (ਸੋਹਣਾ) ਨਾਮ ਹੈ। (ਤੁਸੀਂ) ਸਾਰੀ ਸ੍ਰਿਸ਼ਟੀ ਦੇ ਮਾਲਕ ਕਹੇ ਜਾਂਦੇ ਹੋ (ਤੁਸਾਂ ਆਪਣੇ) ਦਾਸ ਦਾ ਨਿਰਾਲਾ ਪਖ ਕੀਤਾ ਹੈ (ਜੋ ਸੁੰਦਰ ਤੇ ਅਸਚਰਜ ਹੈ)।੧। ਰਹਾਉ।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਜੀਵ ਨੇ) ਸਾਧ ਸੰਗਤ ਦੁਆਰਾ (ਨਿਰਮਲ) ਬੁੱਧੀ ਪਾ ਲਈ ਹੈ, ਹਰੀ ਦਾ ਕੀਰਤਨ (ਰਬੀ ਸਿਫਤ ਸਲਾਹ ਉਸ ਦਾ ਜੀਵਨ) ਆਸਰਾ ਬਣ ਗਿਆ ਹੈ। (ਰੱਬੀ-ਕੀਰਤੀ ਦੀ ਬਰਕਤ ਨਾਲ ਹੀ) ਨਾਮ ਦੇਵ, ਤ੍ਰਿਲੋਚਨ, ਕਬੀਰ, (ਰਵਿਦਾਸ) ਚਮਾਰ (ਆਦਿ ਸਾਰੇ ਮਾਇਆ ਦੇ ਬੰਧਨਾਂ ਤੋਂ) ਮੁਕਤ ਹੋ ਗਏ ਹਨ।੨।੧।੧੦।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਨਾਮ-ਸਿਮਰਨ ਦੀ ਮਹਿਮਾ ਨੂੰ ਉਜਾਗਰ ਕੀਤਾ ਹੈ। ਭਗਤ ਨਾਮਦੇਵ ਜੀ, ਤ੍ਰਿਲੋਚਨ ਜੀ, ਕਬੀਰ ਜੀ ਅਤੇ ਰਵਿਦਾਸ ਜੀ 'ਨੀਚ ਜਾਤਿ ਹਰਿ ਜਪਤਿਆ, ਉਤਮ ਪਦਵੀ ਪਾਇ' ਦੇ ਪ੍ਰਤੀਕ ਹਨ। ਇਹਨਾਂ ਦੇ ਜੀਵਨ ਸਾਡੇ ਲਈ ਚਾਨਣ ਮੁਨਾਰਾ ਹਨ।

ਜੇ ਪਲੇ ਨਾਮ ਨਹੀਂ ਤਾਂ ਕੋਈ ਕਿਤਨੀ ਵੱਡੀ ਕੁੱਲ ਜਾਂ ਉਚੀ ਜਾਤਿ ਵਾਲੇ ਕਿਉਂ ਨਾ ਹੋਣ, ਗੁਰਬਾਣੀ ਦੇ ਚਾਨਣ ਵਿਚ ਉਹ ਸਾਰੇ ਹੀ ਨੀਚ ਜਾਤ ਹਨ। ਗੁਰ ਵਾਕ ਹਨ :-

**ਭਗਤਿ ਰਤੇ ਸੇ ਊਤਮਾ, ਜਤਿ ਪਤਿ ਸਬਦੇ ਹੋਇ ॥**

**ਬਿਨੁ ਨਾਵੈ ਸਭ ਨੀਚ ਜਾਤਿ ਹੈ, ਬਿਸਟਾ ਕਾ ਕੀੜਾ ਹੋਇ ॥** [ਪੰਨਾ ੪੨੬

ਜਿਹੜਾ ਜਗਿਆਸੂ ਚਾਹੁੰਦਾ ਹੈ ਕਿ ਵਾਹਿਗੁਰੂ ਉਸ ਦਾ ਪੱਖ ਕਰੇ ਤਾਂ ਓਹ ਨਾਮ ਜਪ ਕੇ ਲਿਵ

ਲਾ ਕੇ ਵੇਖ ਲਵੇ ਕਿ ਸੰਸਾਰ ਅਤੇ ਰਬੀ ਦਰਬਾਰ ਵਿਚ ਉਸਦੀ ਕਿਵੇਂ ਜੈ ਜੈ ਕਾਰ ਹੁੰਦੀ ਹੈ?।

**ਗੂਜਰੀ ਮਹਲਾ ੫ ॥ ਹੈ ਨਾਹੀ ਕੋਊ ਬੂਝਨਹਾਰੋ, ਜਾਨੈ ਕਵਨੁ ਭਤਾ ॥ ਸਿਵ ਬਿਰੰਚਿ ਅਰੁ ਸਗਲ ਮੋਨਿ ਜਨ, ਗਹਿ ਨ ਸਕਾਹਿ ਗਤਾ ॥੧॥ ਪ੍ਰਭ ਕੀ ਅਗਮ ਅਗਾਧਿ ਕਥਾ ॥ ਸੁਨੀਐ ਅਵਰ, ਅਵਰ ਬਿਧਿ ਬੁਝੀਐ, ਬਕਨ ਕਥਨ ਰਹਤਾ ॥੧॥ ਰਹਾਉ ॥ ਆਪੇ ਭਗਤਾ ਆਪਿ ਸੁਆਮੀ, ਆਪਨ ਸੰਗਿ ਰਤਾ ॥ ਨਾਨਕ ਕੋ ਪ੍ਰਭੁ ਪੂਰਿ ਰਹਿਓ ਹੈ, ਪੇਖਿਓ ਜਤ੍ਰ ਕਤਾ ॥੨॥੨॥੧੧॥**

**ਪਦ ਅਰਥ:** ਬੂਝਨ ਹਾਰੋ-ਸਮਝਣ ਵਾਲਾ। ਭਤਾ-ਜੁਗਤੀ। ਬਿਰੰਚਿ-ਬ੍ਰਹਮਾ। ਅਰੁ-ਅਤੇ। ਸਗਲ-ਸਾਰੇ। ਮੋਨਿ ਜਨ-ਮੁਨੀ ਜਨ। ਗਹਿ ਨਾ ਸਕਾਹਿ-ਫੜ ਨਹੀਂ ਸਕਦੇ ਭਾਵ ਪ੍ਰਾਪਤ ਨਹੀਂ ਕਰ ਸਕਦੇ। ਗਤਾ-ਅਵਸਥਾ। ਅਗਮ-ਗੰਮਿਤਾ ਤੋਂ ਪਰੇ। ਬਕਨ ਕਥਨ-ਕਹਿਣ ਕਥਨ ਤੋਂ। ਜਤ੍ਰ ਕਤਾ-ਜਿਥੇ ਕਿਥੇ (ਭਾਵ ਸਭ ਥਾਵਾਂ ਤੇ)।

**ਅਰਥ :** (ਹੇ ਭਾਈ ! ਐਸਾ) ਕੋਈ (ਮਨੁੱਖ) ਨਹੀਂ (ਜੋ ਉਸ ਪ੍ਰਭੂ ਨੂੰ) ਪੂਰੀ ਤਰਾਂ ਸਮਝਣ ਵਾਲਾ ਹੋਵੇ ਕਿ ਉਹ (ਪ੍ਰਭੂ) ਕਿਸ ਪ੍ਰਕਾਰ ਦਾ ਹੈ ? ਸ਼ਿਵ ਬ੍ਰਹਮਾ ਅਤੇ (ਹੋਰ) ਸਾਰੇ ਮੁਨੀ ਲੋਕ ਉਸ ਅਵਸਥਾ ਨੂੰ ਪ੍ਰਾਪਤ ਨਹੀਂ ਕਰ ਸਕਦੇ (ਭਾਵ ਅਮਿਤ ਪ੍ਰਭੂ ਦੀ ਮਿਤ ਨਹੀਂ ਪਾ ਸਕਦੇ ਸਮਝ ਨਹੀਂ ਸਕਦੇ) ।੧।

(ਹੇ ਭਾਈ !) ਪ੍ਰਭੂ ਦੀ ਕਥਾ (ਲੀਲਾ, ਮਨੁੱਖ ਦੀ ਸੋਝੀ ਤੇ) ਪਹੁੰਚ ਤੋਂ ਪਰੇ ਬਹੁਤ ਡੂੰਘੀ ਹੈ । (ਉਹ ਅਕਥ ਕਥਾ ਜਦੋਂ) ਸੁਣੀ ਜਾਂਦੀ ਹੈ (ਤਾਂ) ਹੋਰ (ਤਰਾਂ ਦੀ, ਜਦੋਂ) ਸਮਝੀ ਜਾਂਦੀ ਹੈ (ਤਾਂ) ਹੋਰ (ਰੂਪ ਹੋਂਦਾ ਹੈ ਅਸਲ ਵਿਚ ਉਹ ਪ੍ਰਭੂ) ਕਹਿਣ ਕਥਨ ਤੋਂ ਰਹਿਤ ਹੈ ।੧। ਰਹਾਉ ।

(ਹੇ ਭਾਈ ! ਉਹ) ਪ੍ਰਭੂ ਆਪ ਹੀ ਭਗਤਾ (ਸੇਵਕ) ਹੈ, ਆਪ ਹੀ ਮਾਲਕ ਹੈ (ਅਤੇ) ਆਪ ਹੀ (ਆਪਣੇ) ਨਾਲ ਮਸਤ ਹੋ ਰਿਹਾ ਹੈ । ਨਾਨਕ ਦਾ ਪ੍ਰਭੂ (ਸਾਰੇ ਸੰਸਾਰ) ਵਿਚ ਪਰੀ ਪੂਰਨ ਹੈ (ਅਤੇ ਉਸ ਨੂੰ) ਜਿਥੇ ਕਿਥੇ ਭਾਵ ਹਰ ਥਾਂ ਤੇ ਵਸਦਾ ਵੇਖ ਲਿਆ ਹੈ ।੨।੨।੧੧।

## ਸਾਰੰਸ਼ ਅਤੇ ਸਿਧਾਂਤ

ਵਾਹਿਗੁਰੂ ਜੀ ਦੇ ਭੇਦ ਨੂੰ ਕੋਈ ਨਹੀਂ ਜਾਣ ਸਕਦਾ । ਉਸ ਦੀ ਕਥਾ ਨੂੰ ਸੀਮਤ ਬੁਧੀ ਵਾਲਾ ਜੀਵ ਨਹੀਂ ਬੁਝ ਸਕਦਾ । ਪ੍ਰਭੂ ਦੀ ਗਤੀ ਕਥਨ ਤੋਂ ਰਹਿਤ ਹੈ । ਜੀਵ ਉਸ ਬੇਅੰਤ ਪ੍ਰਭੂ ਦਾ ਅੰਤ ਕਿਸੇ ਹਾਲਤ ਵਿਚ ਵੀ ਨਹੀਂ ਪਾ ਸਕਦਾ । ਹਾਂ, ਨਾਮ ਜਪਕੇ ਉਸ ਦੀ ਕਥਾ ਦਾ ਰੱਸ ਮਾਣ ਸਕਦਾ ਹੈ ।

**ਗੂਜਰੀ ਮਹਲਾ ੫ ॥ ਮਤਾ ਮਸੂਰਤਿ ਅਵਰ ਸਿਆਨਪ, ਜਨ ਕਉ ਕਛੂ ਨ ਆਇਓ ॥ ਜਹ ਜਹ ਅਉਸਰੁ ਆਇ ਬਨਿਓ ਹੈ, ਤਹਾ ਤਹਾ ਹਰਿ ਧਿਆਇਓ ॥੧॥ ਪ੍ਰਭ ਕੋ ਭਗਤਿ ਵਛਲੁ ਬਿਰਦਾਇਓ ॥ ਕਰੇ ਪ੍ਰਤਿਪਾਲ ਬਾਰਿਕ ਕੀ ਨਿਆਈ, ਜਨ ਕਉ ਲਾਡ ਲਡਾਇਓ ॥੧॥ ਰਹਾਉ ॥ ਜਪ ਤਪ ਸੰਜਮ ਕਰਮ ਧਰਮ, ਹਰਿ ਕੀਰਤਨੁ ਜਨਿ ਗਾਇਓ ॥ ਸਰਨਿ ਪਰਿਓ ਨਾਨਕ ਠਾਕੁਰ ਕੀ, ਅਭੈ ਦਾਨੁ ਸੁਖੁ ਪਾਇਓ ॥੨॥੩॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ** : ਜਹਂ ਜਹਂ, ਤਹਾਂ, ਤਹਾਂ ਨਿਆਈਂ।

**ਪਦ ਅਰਥ** : ਮਤਾ-ਸਲਾਹ। ਮਸੂਰਤਿ-ਮਸ਼ਵਰਾ। ਅਵਰ-ਹੋਰ। ਅਉਸਰ-ਸਮਾਂ, ਮੌਕਾ। ਬਿਰਦਾਇਓ-ਬਿਰਦ, ਸੁਭਾਅ। ਭਗਤਿ ਵਛਲੁ-ਭਗਤੀ ਦਾ ਪਿਆਰਾ। ਪ੍ਰਤਿਪਾਲ-ਪਾਲਨਾ। ਨਿਆਈ-ਵਾਂਗ। ਜਨਿ-ਜਨ ਨੇ। ਅਭੈ ਦਾਨ-ਭੈ ਤੋਂ ਰਹਿਤ ਭਾਵ ਨਿਰਭੈਤਾ ਦਾ ਦਾਨ।

**ਅਰਥ** : (ਹੇ ਭਾਈ ! ਹਰੀ) ਜਨ ਨੂੰ ਸਲਾਹ, ਮਸ਼ਵਰਾ ਤੇ ਹੋਰ ਸਿਆਣਪ (ਆਦਿ) ਕੁਝ ਨਹੀਂ ਆਇਆ। ਜਿਥੇ ਜਿਥੇ (ਕੋਈ ਔਖਾ) ਸਮਾਂ ਆ ਬਣਿਆ ਹੈ, ਉਥੇ ਉਥੇ (ਉਸ ਨੇ ਆਪਣੇ) ਪ੍ਰਭੂ ਨੂੰ ਸਿਮਰਿਆ ਹੈ ।੧।

(ਹੇ ਭਾਈ !) ਪ੍ਰਭੂ ਦਾ ਇਹ ਸੁਭਾਅ ਹੈ ਕਿ (ਉਹ) ਭਗਤੀ ਨੂੰ ਪਿਆਰ ਕਰਨ ਵਾਲਾ ਹੈ। (ਉਹ) ਬਚਿਆਂ ਵਾਂਗੂ ਪਾਲਣਾ ਕਰਦਾ ਹੈ (ਅਤੇ ਆਪਣੇ) ਸੇਵਕਾਂ ਨੂੰ (ਬਚਿਆਂ ਵਾਂਗੂ) ਲਾਡ ਲਡਾਉਂਦਾ ਹੈ ।੧ਰਹਾਉ।

(ਹੇ ਭਾਈ ! ਪ੍ਰਭੂ ਦੇ) ਸੇਵਕ ਨੇ (ਸਦਾ) ਹਰੀ ਦਾ ਕੀਰਤਨ ਹੀ ਗਾਇਨਿ ਕੀਤਾ ਹੈ (ਅਤੇ ਉਸ ਲਈ ਇਹੋ ਹੀ) ਜਪ, ਤਪ, ਸੰਜਮ, ਕਰਮ (ਆਦਿ) ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਓਹ ਪ੍ਰਭੂ ਦਾ ਪਿਆਰਾ) ਠਾਕੁਰ ਦੀ ਸ਼ਰਨੀ ਪੈ ਗਿਆ (ਅਤੇ ਉਸਨੇ ਰੱਬੀ-ਦਰਬਾਰ ਚੋਂ) ਨਿਰਭੈਤਾ ਦਾ ਦਾਨ (ਅਤੇ ਆਤਮਿਕ) ਸੁਖ ਪ੍ਰਾਪਤ ਕਰ ਲਿਆ ।੨।੩।੧੨।

## ਸਾਰੰਸ਼ ਅਤੇ ਸਿਧਾਂਤ

'ਭਗਤਿ ਵਛਲੁ ਹਰਿ ਬਿਰਦੁ ਹੈ, ਹਰਿ ਲਾਜ ਰਖਾਇਆ' ਦੇ ਵਾਕ ਅਨੁਸਾਰ ਪ੍ਰਭੂ ਆਪਣੇ ਪਿਆਰਿਆਂ ਨੂੰ ਸਦਾ ਹੀ ਬਚਿਆਂ ਵਾਂਗੂ ਲਾਡ ਲਡਾਉਂਦਾ, ਖਿਲਾਉਂਦਾ ਅਤੇ ਉਨ੍ਹਾਂ ਦੀ ਹਰ ਥਾਂ ਤੇ ਪੈਜ ਰਖਦਾ ਹੈ। ਇਸੇ ਤਰਾਂ ਪ੍ਰਭੂ ਦੇ ਅਨਿੰਨ ਭਗਤਾਂ ਦਾ ਇਹ ਸੁਭਾਅ ਹੈ ਕਿ ਉਹ ਜਪ ਤਪ, ਸੰਜਮ, ਕਰਮ, ਧਰਮ ਆਦਿ ਕਿਸੇ ਪਾਸੇ ਵਲ ਨਹੀਂ ਝਾਕਦੇ, ਕੇਵਲ 'ਕਲਿ ਕੀਰਤਿ ਸਬਦੁ ਪਛਾਨੁ॥' (ਪੰਨਾ ੪੨੪) ਨੂੰ ਹੀ ਆਪਣਾ ਜੀਵਨ-ਮਨੋਰਥ ਸਮਝਦੇ ਹਨ। ਮੱਛੀ ਵਾਂਗੂੰ ਹਰ ਵੇਲੇ ਜਲ ਵਿਚ ਰਹਿਣਾ ਹੀ ਉਹਨਾਂ ਦਾ ਨਾਮ ਸਿਮਰਨ ਹੁੰਦਾ ਹੈ :-

**ਹਰਿਜਨ ਕਉ ਹਰਿ ਭੂਖ ਲਗਾਨੀ, ਜਨੁ ਤ੍ਰਿਪਤੈ ਜਾ ਹਰਿ ਗੁਨ ਬਿਚਰੈ ॥**
**ਹਰਿ ਕਾ ਜਨੁ ਹਰਿ ਜਲ ਕਾ ਮੀਨਾ, ਹਰਿ ਬਿਸਰਤ ਫੂਟਿ ਮਰੈ ॥** [ਪੰਨਾ ੨੯੩

**ਗੂਜਰੀ ਮਹਲਾ ੫ ॥ ਦਿਨੁ ਰਾਤੀ ਆਰਾਧਹੁ ਪਿਆਰੋ, ਨਿਮਖ ਨ ਕੀਜੈ ਢੀਲਾ ॥ ਸੰਤ ਸੇਵਾ ਕਰਿ ਭਾਵਨੀ ਲਾਈਐ, ਤਿਆਗਿ ਮਾਨੁ ਹਾਠੀਲਾ ॥੧॥ ਮੋਹਨੁ ਪ੍ਰਾਨ ਮਾਨ ਰਾਗੀਲਾ ॥ ਬਾਸਿ ਰਹਿਓ ਹੀਅਰੇ ਕੈ ਸੰਗੇ, ਪੇਖਿ ਮੋਹਿਓ ਮਨੁ ਲੀਲਾ ॥੧॥ ਰਹਾਉ ॥ ਜਿਸੁ ਸਿਮਰਤ ਮਨਿ ਹੋਤ ਅਨੰਦਾ, ਉਤਰੈ ਮਨਹੁ ਜੰਗੀਲਾ ॥ ਮਿਲਬੇ ਕੀ ਮਹਿਮਾ ਬਰਨਿ ਨ ਸਾਕਉ, ਨਾਨਕ, ਪਰੈ ਪਰੀਲਾ ॥੨॥੪॥੧੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਰਾਂਗੀਲਾ, ਸਾਕਉਂ।

**ਪਦ ਅਰਥ :** ਪਿਆਰੋ-ਪਿਆਰੇ ਨੂੰ। ਢੀਲਾ-ਢਿਲ, ਦੇਰੀ। ਭਾਵਨੀ-ਸ਼ਰਧਾ। ਤਿਆਗਿ-ਛੋੜ ਕੇ। ਮਾਨੁ ਹਾਠੀਲਾ-ਹੱਠ ਵਾਲਾ ਮਾਣ। ਰਾਗੀਲਾ-ਪਿਆਰਾ। ਹੀਅਰੈ ਕੈ ਸੰਗੇ-ਹਿਰਦੇ ਨਾਲ। ਲੀਲਾ-ਕੌਤਕ, ਖੇਲ। ਜੰਗੀਲਾ-ਜ਼ੰਗ ਭਾਵ ਪੁਰਾਣੀ ਮੈਲ। ਮਿਲਬੇ ਕੀ-ਮਿਲਣੇ ਦੀ। ਬਰਨ ਨ ਸਾਕਉ-ਮੈਂ ਵਰਣਨ ਨਹੀਂ ਕਰ ਸਕਦਾ। ਪਰੈ ਪਰੀਲਾ-ਪਰੇ ਤੋਂ ਪਰੇ।

**ਅਰਥ :** (ਹੇ ਭਾਈ ! ਉਸ) ਪਿਆਰੇ (ਪ੍ਰਭੂ) ਨੂੰ ਦਿਨ ਰਾਤੀ (ਭਾਵ ਹਰ ਵੇਲੇ) ਸਿਮਰੋ (ਇਹ ਕੰਮ ਕਰਨ ਵਿਚ) ਨਿਮਖ ਮਾਤਰ ਭੀ ਢਿਲ ਨਹੀਂ ਕਰਨ ਚਾਹੀਦੀ। (ਆਪਣੇ) ਮਨ ਵਿਚੋਂ ਹੱਠ ਵਾਲਾ ਮਾਣ ਛੋੜ ਕੇ ਸੰਤਾਂ ਦੀ ਸੇਵਾ ਕਰਕੇ (ਪ੍ਰਭੂ ਨਾਲ) ਸ਼ਰਧਾ ਲਾਉਣੀ ਚਾਹੀਦੀ ਹੈ।੧।

(ਹੇ ਭਾਈ ! ਮਨ ਨੂੰ) ਮੋਹਣ ਵਾਲਾ (ਪ੍ਰਭੂ) ਜੋ ਪ੍ਰਾਣਾਂ (ਭਾਵ ਜਿੰਦ) ਦਾ ਮਾਣ (ਤੇ) ਪਿਆਰਾ ਹੈ, (ਉਹ ਮੋਹਨ ਮੇਰੇ) ਹਿਰਦੇ ਨਾਲ ਵਸ ਰਿਹਾ ਹੈ, (ਉਸ ਦਾ) ਕੌਤਕ ਵੇਖ ਕੇ (ਮੇਰਾ) ਮਨ ਮੋਹਿਆ ਗਿਆ ਹੈ।੧। ਰਹਾਉ।

(ਹੇ ਭਾਈ!) ਜਿਸ (ਪ੍ਰਭੂ) ਨੂੰ ਸਿਮਰਦਿਆਂ ਮਨ ਵਿਚ (ਆਤਮਿਕ) ਅਨੰਦ (ਖੇੜਾ) ਹੁੰਦਾ ਹੈ (ਅਤੇ) ਮਨ ਤੋਂ (ਵਿਕਾਰਾਂ) ਦੀ ਮੈਲ ਉਤਰਦੀ ਹੈ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਪ੍ਰਭੂ ਨੂੰ) ਮਿਲਣ ਦੀ ਮਹਿਮਾ (ਮੈਂ) ਵਰਣਨ ਨਹੀਂ ਕਰ ਸਕਦਾ, (ਉਸ ਦੀ ਵਡਿਆਈ) ਪਰੇ ਤੋਂ ਪਰੇ ਹੈ।੨।੪।੧੩।

## ਸਾਰੰਸ਼ ਅਤੇ ਸਿਧਾਂਤ

ਦਿਨ ਰਾਤ ਭਾਵ ਅਠੇ ਪਹਿਰ ਪਿਆਰੇ ਪ੍ਰਭੂ ਦੀ ਅਰਾਧਨਾ ਕਰਨੀ ਚਾਹੀਦੀ ਹੈ। ਇਸ ਕੰਮ ਵਿਚ ਢਿਲ ਨਹੀਂ ਕਰਨੀ ਚਾਹੀਦੀ। ਪ੍ਰਭੂ ਦੇ ਸਿਮਰਨ ਨਾਲ ਪਾਪਾਂ ਦੀ ਮੈਲ ਲਹਿੰਦੀ ਹੈ। ਫਿਰ ਰੰਗੀਲੇ ਦਿਲਬਰ ਦਾ ਹਰ ਪਾਸੇ ਦੀਦਾਰ ਦਿਖਾਈ ਦਿੰਦਾ ਹੈ ਜਿਵੇਂ ਕਿ ਭਾ. ਨੰਦ ਨਾਲ ਜੀ ਦੇ ਸੁੰਦਰ ਬਚਨ ਹਨ :-

**ਦਿਲ ਅਗਰ ਦਾਨਾ ਬਵਦ, ਅੰਦਰ ਕਿਨਾਰਸ ਯਾਰ ਅਸਤ ॥**
**ਚਸ਼ਮ ਗਰ ਬੀਨਾ ਬਵਦ, ਦਰ ਹਰ ਤਰਫ ਦੀਦਾਰ ਅਸਤ ॥**

ਸੋ, ਸਿਖ ਦੇ ਹਿਰਦੇ ਅੰਦਰ ਸ਼ਰਧਾ ਤੇ ਭਾਵਨੀ ਦਾ ਹੋਣਾ ਜ਼ਰੂਰੀ ਹੈ, ਜੇ ਨੀਅਤ ਰਾਸਿ ਹੋਵੇ ਤਾਂ ਪ੍ਰਭੂ ਦੇ ਮਿਲਦਿਆਂ ਢਿਲ ਨਹੀ ਲਗਦੀ, ਹਰ ਪਾਸੇ ਪਿਆਰੇ ਪ੍ਰਭੂ ਦੇ ਦਰਸ਼ਨ ਹੁੰਦੇ ਹਨ :-

**ਮਿਲਦਿਆਂ ਢਿਲ ਨ ਹੋਵਈ, ਜੇ ਨੀਅਤ ਰਾਸਿ ਕਰੇਇ ॥** [ਪੰਨਾ ੫੯੪

**ਗੂਜਰੀ ਮਹਲਾ ੫ ॥ ਮੁਨਿ ਜੋਗੀ ਸਾਸਤ੍ਰਗਿ ਕਹਾਵਤ, ਸਭ ਕੀਨ੍ਹੇ ਬਸਿ ਅਪਨਹੀ ॥ ਤੀਨਿ ਦੇਵ ਅਰੁ ਕੋੜਿ ਤੇਤੀਸਾ, ਤਿਨ ਕੀ ਹੈਰਤਿ ਕਛੁ ਨ ਰਹੀ ॥੧॥ ਬਲਵੰਤਿ ਬਿਆਪਿ ਰਹੀ ਸਭ ਮਹੀ ॥ ਅਵਰੁ ਨ ਜਾਨਸਿ ਕੋਊ ਮਰਮਾ, ਗੁਰ ਕਿਰਪਾ ਤੇ**

**ਲਹੀ ॥੧॥ ਰਹਾਉ ॥ ਜੀਤਿ ਜੀਤਿ ਜੀਤੇ ਸਭਿ ਥਾਨਾ, ਸਗਲ ਭਵਨ ਲਪਟਹੀ ॥ ਕਹੁ ਨਾਨਕ, ਸਾਧ ਤੇ ਭਾਗੀ, ਹੋਇ ਚੇਰੀ ਚਰਨ ਗਹੀ ॥੨॥੫॥੧੪॥**

**ਪਦ ਅਰਥ :** ਮੁਨਿ-ਮੁਨੀ । ਸਾਸਤ੍ਰਗਿ-ਸ਼ਾਸ਼ਤਰਾਂ ਦੇ ਗਿਆਤਾ । ਕਹਾਵਤ-ਕਹਾਉਂਦੇ ਹਨ । ਬਸਿ-ਵਸ ਵਿਚ। ਅਪਨਹੀ-ਆਪਣੇ ਹੀ। ਤੀਨਿ ਦੇਵ-ਬ੍ਰਹਮਾ, ਵਿਸ਼ਨੂੰ, ਸ਼ਿਵ । ਕੋੜਿ ਤੇਤੀਸਾ-ਤੇਤੀ ਕਰੋੜ (ਦੇਵਤੇ)। ਹੈਰਤਿ-ਹੈਰਾਨਗੀ। ਬਲਵੰਤਿ-ਬਲ ਵਾਲੀ ਭਾਵ ਮਾਇਆ । ਮਹੀ-ਧਰਤੀ ਵਿਚ । ਮਰਮਾ-ਭੇਦ । ਲਹੀ-ਲਭੀ । ਲਪਟਹੀ-ਲਪਟੀ, ਚੰਬੜੀ ਹੋਈ ਹੈ । ਹੋਇ ਚੇਰੀ-ਦਾਸੀ ਬਣ ਕੇ । ਗਹੀ-ਫੜਦੀ ਹੈ ।

**ਅਰਥ :** ਮੁਨਿ, ਜੋਗੀ ਅਤੇ ਜੋ ਸ਼ਾਸਤਰਾਂ ਦੇ ਗਿਆਤਾ ਕਹਾਉਂਦੇ ਹਨ (ਮਾਇਆ ਨੇ ਇਹ) ਸਾਰੇ ਆਪਣੇ ਵਸ਼ ਵਿਚ ਕਰ ਲਏ ਹਨ । ਤਿੰਨ (ਪ੍ਰਮੁੱਖ) ਦੇਵਤੇ (ਬ੍ਰਹਮਾ, ਵਿਸ਼ਨੂੰ, ਸ਼ਿਵ ਅਤੇ) ਤੇਤੀ ਕਰੋੜ ਦੇਵਤੇ, (ਮਾਇਆ ਬਲ ਵੇਖ ਕੇ) ਇਹਨਾਂ ਦੀ ਹੈਰਾਨਗੀ ਦੀ ਕੋਈ ਹਦ ਨਾ ਰਹੀ (ਭਾਵ ਬਹੁਤ ਹੈਰਾਨ ਹੋਏ) ।੧।

ਬਲ ਵਾਲੀ (ਮਾਇਆ) ਸਭ ਧਰਤੀ ਉਤੇ ਵਿਆਪਕ ਹੋ ਰਹੀ ਹੈ (ਭਾਵ ਸਭ ਜੀਆਂ ਨੂੰ ਮੋਹ ਰਹੀ ਹੈ) । (ਇਸ ਮਾਇਆ ਦਾ) ਭੇਦ ਹੋਰ ਕੋਈ ਨਹੀਂ ਜਾਣਦਾ, (ਇਸ ਉਤੇ ਕਾਬੂ ਪਾਉਣ ਦੀ ਜੁਗਤੀ ਅਸਾਂ) ਗੁਰੂ ਦੀ ਕਿਰਪਾ ਨਾਲ ਲੱਭੀ ਹੈ ।੧। ਰਹਾਉ ।

(ਇਸ ਮਾਇਆ ਨੇ ਦੇਵਤੇ ਤੇ ਮੁਨੀ ਜੋਗੀ) ਜਿੱਤ ਜਿੱਤ ਕੇ (ਹੋਰ ਸਾਰੇ) ਥਾਨ (ਡੇਰੇ) ਜਿਤ ਲਏ ਹਨ (ਅਤੇ) ਸਾਰੇ, ਭਵਨਾ ਨੂੰ ਚੰਬੜੀ ਹੋਈ ਹੈ । ਨਾਨਕ ! ਆਖ (ਕਿ ਇਹ ਮਾਇਆ ਕੇਵਲ) ਸਾਧੂ ਤੋਂ ਭੱਜੀ (ਭਾਵ ਹਾਰੀ ਹੈ ਅਤੇ ਉਸ ਦੀ) ਦਾਸੀ ਬਣ ਕੇ ਚਰਨ ਫੜਦੀ ਹੈ ।੨।੫।੧੪।

## ਸਾਰੰਸ਼ ਅਤੇ ਸਿਧਾਂਤ

ਮਾਇਆ ਬਹੁਤ ਬਲਵਾਨ ਹੈ । ਇਸ ਬਾਰੇ ਗੁਰਬਾਣੀ ਵਿਚ ਅੰਕਿਤ ਹੈ :-

**ਸਰਪਨੀ ਤੇ ਊਪਰਿ ਨਹੀਂ ਬਲੀਆ॥**

**ਜਿਨਿ ਬ੍ਰਹਮਾ ਬਿਸਨੁ ਮਹਾ ਦੇਉ ਛਲੀਆ॥**

ਇਸ ਮਾਇਆ ਦੇ ਸਾਹਮਣੇ ਮੋਨੀ, ਜੋਗੀ, ਸ਼ਾਸਤ੍ਰੀ ਸਾਰੇ ਹੀ ਹਾਰ ਗਏ ਹਨ । ਇਸ ਉਤੇ ਜੇ ਕਿਸੇ ਨੇ ਕਾਬੂ ਪਾਇਆ ਹੈ ਤਾਂ ਉਹ ਕੇਵਲ ਗੁਰਮੁਖਿ ਸਾਧੂ ਜਨਾ ਨੇ । ਤੱਤ ਇਹ ਹੈ ਕਿ ਜਿਹੜਾ ਮਨੁੱਖ ਮਾਇਆ ਨਾਲ ਪ੍ਰੀਤਿ ਕਰਦਾ ਹੈ ਉਸ ਨੂੰ ਇਹ ਖਾਂਦੀ ਹੈ । ਗੁਰੂ ਦੀ ਕਿਰਪਾ ਨਾਲ ਹੀ ਇਸ ਨੂੰ ਆਪਣੇ ਅਧੀਨ ਕੀਤਾ ਜਾ ਸਕਦਾ ਹੈ । ਇਹ ਗਿਆਨੀ ਪੁਰਸ਼ ਦੀ ਦਾਸੀ ਬਣ ਕੇ ਰਹਿੰਦੀ ਹੈ ਅਤੇ ਨਿਮਰਤਾ ਨਾਲ ਇਉਂ ਕਹਿੰਦੀ ਹੈ :-

**ਜੋ ਤੂੰ ਕਹਹਿ ਸੁ ਕਾਰ ਕਮਾਵਾ॥ ਜਨ ਨਾਨਕ ਗੁਰਮੁਖ ਨੇੜਿ ਨ ਆਵਾ॥**[ਪੰ. ੩੭੦

**ਗੂਜਰੀ ਮਹਲਾ ੫ ॥ ਦੁਇ ਕਰ ਜੋੜਿ ਕਰੀ ਬੇਨੰਤੀ, ਠਾਕੁਰੁ ਅਪਨਾ ਧਿਆਇਆ ॥ ਹਾਥ ਦੇਇ ਰਾਖੇ ਪਰਮੇਸਰਿ, ਸਗਲਾ ਦੁਰਤੁ ਮਿਟਾਇਆ ॥੧॥ ਠਾਕੁਰ ਹੋਏ ਆਪਿ ਦਇਆਲ ॥ ਭਈ ਕਲਿਆਣ ਆਨੰਦ ਰੂਪ ਹੁਈ ਹੈ, ਉਬਰੇ ਬਾਲ ਗੁਪਾਲ ॥੧॥**

**ਰਹਾਉ ॥ ਮਿਲਿ ਵਰ ਨਾਰੀ ਮੰਗਲੁ ਗਾਇਆ, ਠਾਕੁਰ ਕਾ ਜੈਕਾਰੁ ॥ ਕਹੁ ਨਾਨਕ, ਤਿਸੁ ਗੁਰ ਬਲਿਹਾਰੀ, ਜਿਨਿ ਸਭ ਕਾ ਕੀਆ ਉਧਾਰੁ ॥੨॥੬॥੧੫॥**

**ਪਦ ਅਰਥ :** ਦੁਇ ਕਰ ਜੋੜਿ-ਦੋਵੇਂ ਹਥ ਜੋੜ ਕੇ। ਕਰੀ-ਕੀਤੀ। ਰਾਖੇ-ਰਖ ਲਏ। ਦੁਰਤ-ਪਾਪ। ਉਬਰੇ-ਬਚ ਗਏ। ਬਾਲ ਗੁਪਾਲ-ਗੋਪਾਲ ਦੇ ਬਚੇ। ਮਿਲਿ ਵਰ ਨਾਰੀ-ਮਨੁੱਖਾਂ ਤੇ ਇਸਤ੍ਰਆਂ ਨੇ ਮਿਲਕੇ। ਜੈਕਾਰੁ-ਜੈ ਜੈ ਕਾਰ। ਉਧਾਰੁ-ਪਾਰ ਉਤਾਰਾ।

***ਨੋਟ :*** *ਇਸ ਸ਼ਬਦ ਵਿਚ ਕਰੀ, ਧਿਆਇਆ, ਰਾਖੇ, ਮਿਟਾਇਆ, ਹੋਏ, ਭਈ, ਗਾਇਆ, ਅਤੇ ਕੀਆ ਸਾਰੇ ਪਦ ਭੂਤ ਕਾਲ ਦੇ ਸੂਚਕ ਹਨ। ਦਰਪਣ ਤੇ ਹੋਰ ਟੀਕਾਕਾਰਾਂ ਨੇ ਇਸ ਬੰਨੇ ਧਿਆਨ ਨਹੀਂ ਦਿਤਾ। ਦਰਪਣ ਵਿਚ ਬਹੁਤੇ ਸ਼ਬਦਾਂ ਦੇ ਅਰਥਾਂ ਦੀ ਇਹੋ ਜਿਹੀ ਵਿਵਸਥਾ ਹੈ। ਇਸੇ ਤਰ੍ਹਾਂ, ਇਸ ਸ਼ਬਦ ਦੇ ਅੰਤਲੇ ਪਦ ਦੇ ਅਰਥ ਬੜੇ ਸਪਸ਼ਟ ਹਨ, ਪਰ ਦਰਪਣ ਦੇ ਕਰਤਾ ਨੇ 'ਵਰ ਨਾਰੀ' ਦੇ ਅਰਥ ਗਿਆਨ ਇੰਦਰੇ ਕੀਤੇ ਹਨ, ਜੋ ਕਿ ਠੀਕ ਨਹੀਂ ਹਨ, ਵਿਸਥਾਰ ਤੋਂ ਸੰਕੋਚ ਕੀਤਾ ਹੈ।*

**ਅਰਥ :** (ਹੇ ਭਾਈ! ਜਦੋਂ) ਦੋਵੇਂ ਹਥ ਜੋੜ ਕੇ (ਆਪਣੇ ਠਾਕੁਰ ਅਗੇ) ਬੇਨਤੀ ਕੀਤੀ (ਅਤੇ) ਆਪਣੇ ਮਾਲਕ ਨੂੰ ਸਿਮਰਿਆ, ਪਰਮੇਸ਼ਰ ਨੇ (ਆਪਣਾ) ਹੱਥ ਦੇ ਕੇ ਰੱਖ ਲਿਆ (ਅਤੇ) ਸਭ ਪਾਪ (ਕਸ਼ਟ ਆਦਿ) ਦੂਰ ਕਰ ਦਿਤੇ।੧।

(ਹੇ ਭਾਈ!) ਮਾਲਕ ਆਪ ਦਇਆਲੂ ਹੋ ਗਏ (ਜਿਸਦੇ ਫਲ ਸਰੂਪ ਆਤਮਿਕ) ਕਲਿਆਨ ਹੋ ਗਈ (ਅਤੇ ਬ੍ਰਿਤੀ) ਅਨੰਦ ਰੂਪ ਹੋ ਗਈ, ਗੋਪਾਲ ਦੇ ਬੱਚੇ (ਸੰਸਾਰ ਸਾਗਰ ਵਿਚ ਡੁੱਬਣ ਤੋਂ) ਬੱਚ ਗਏ।੧। ਰਹਾਉ।

(ਸ਼ੁਕਰਾਨੇ ਵਜੋਂ) ਮਨੁੱਖਾਂ ਤੇ ਇਸਤ੍ਰੀਆਂ ਨੇ ਮਿਲਕੇ ਠਾਕੁਰ ਦਾ ਮੰਗਲ ਗਾਇਆ ਅਤੇ ਜੈ ਜੈ ਕਾਰ ਕੀਤਾ। ਨਾਨਕ! ਆਖ ਉਸ ਗੁਰੂ ਤੋਂ ਬਲਿਹਾਰ (ਜਾਈਏ ਜਿਸ ਨੇ ਸਭ ਜੀਆਂ) ਦਾ ਸੰਸਾਰ ਸਾਗਰ ਤੋਂ) ਪਾਰ ਉਤਾਰਾ ਕਰ ਦਿਤਾ ਹੈ।੨।੬।੧੫।

### ਸਾਰੰਸ਼ ਅਤੇ ਸਿਧਾਂਤ

ਜੇ ਠਾਕੁਰ ਅਗੇ ਪਿਆਰ ਤੇ ਨਿਮਰਤਾ ਸਹਿਤ ਦੋਵੇਂ ਹਥ ਜੋੜ ਕੇ ਬੇਨਤੀ ਕੀਤੀ ਜਾਵੇ ਤਾਂ ਉਹ ਜੀਵ ਨੂੰ ਪਾਪਾਂ ਤੋਂ ਬਚਾਅ ਲੈਂਦਾ ਹੈ। ਪਾਪਾਂ ਦਾ ਮੂਲ ਮਾਇਆ ਦਾ ਲੋਭ ਹੈ। ਸਿਧਾਂਤ ਇਹ ਹੈ ਕਿ ਗੁਰੂ ਕਿਰਪਾ ਨਾਲ ਸਭ ਜੀਆਂ ਦਾ ਉਧਾਰ ਹੋਂਦਾ ਹੈ। ਇਸ ਲਈ ਸਾਰੇ ਜੀਵ ਠਾਕੁਰ ਦਾ ਸਦਾ ਹੀ ਸ਼ੁਕਰਾਨਾ ਅਤੇ ਜੈ ਜੈ ਕਾਰ ਕਰਦੇ ਹਨ।

**ਗੂਜਰੀ ਮਹਲਾ ੫ ॥ ਮਾਤ ਪਿਤਾ ਭਾਈ ਸੁਤ ਬੰਧਪ, ਤਿਨ ਕਾ ਬਲੁ ਹੈ ਥੋਰਾ ॥ ਅਨਿਕ ਰੰਗ ਮਾਇਆ ਕੇ ਪੇਖੇ, ਕਿਛੁ ਸਾਥਿ ਨ ਚਾਲੈ ਭੋਰਾ ॥੧॥ ਠਾਕੁਰ! ਤੁਝ ਬਿਨੁ ਆਹਿ ਨ ਮੋਰਾ ॥ ਮੋਹਿ ਅਨਾਥ ਨਿਰਗੁਨ ਗੁਣੁ ਨਾਹੀ, ਮੈ ਆਹਿਓ ਤੁਮ੍ਹਰਾ ਧੋਰਾ ॥੧॥ ਰਹਾਉ ॥ ਬਲਿ ਬਲਿ ਬਲਿ ਬਲਿ ਚਰਣ ਤੁਮ੍ਹਾਰੇ, ਈਹਾ ਊਹਾ ਤੁਮ੍ਹਾਰਾ ਜੋਰਾ ॥ ਸਾਧਸੰਗਿ ਨਾਨਕ ਦਰਸੁ ਪਾਇਓ, ਬਿਨਸਿਓ ਸਗਲ ਨਿਹੋਰਾ ॥੨॥੭॥੧੬॥**

**ਪਦ ਅਰਥ** : ਸੁਤ-ਪੁੱਤਰ । ਬੰਧਪ-ਰਿਸ਼ਤੇਦਾਰ । ਥੋਰਾ-ਥੋੜਾ । ਭੋਰਾ-ਰਤਾ ਭਰ । ਆਹਿ-ਹੈ । ਮੋਰਾ-ਮੇਰਾ । ਧੋਰਾ-ਆਸਰਾ । ਈਹਾ ਊਹਾ-ਇਥੇ ਉਥੇ (ਭਾਵ ਲੋਕ ਪ੍ਰਲੋਕ ਵਿਖੇ) । ਜੋਰਾ-ਜੋਰ, ਬਲ । ਨਿਹੋਰਾ-ਮੁਹਤਾਜੀ ।

**ਅਰਥ** : ਮਾਤਾ, ਪਿਤਾ ਭਰਾ, ਪੁੱਤਰ ਰਿਸ਼ਤੇਦਾਰ (ਆਦਿ ਇਨ੍ਹਾਂ ਸਾਰਿਆਂ) ਦਾ ਬਲ (ਬਹੁਤ) ਥੋੜਾ ਹੈ । ਮਾਇਆ ਦੇ ਅਨੇਕ ਪ੍ਰਕਾਰ ਦੇ ਰੰਗ-ਤਮਾਸ਼ੇ ਵੇਖੇ ਹਨ ਪਰ (ਪਰਲੋਕ ਜਾਣ ਸਮੇਂ ਇਹਨਾਂ ਚੋਂ) ਕੁਝ ਰਤਾ-ਭਰ ਭੀ ਨਾਲ ਨਹੀਂ ਜਾਂਦਾ (ਸਭ ਕੁਝ ਇਥੇ ਹੀ ਧਾਰਿਆ ਧਰਾਇਆ ਰਹਿ ਜਾਂਦਾ ਹੈ) ।੧।

ਹੇ ਮਾਲਕ ! ਤੇਰੇ ਬਿਨਾਂ ਮੇਰਾ (ਕੋਈ ਭੀ) ਨਹੀਂ ਹੈ । ਮੈਂ ਅਨਾਥ ਹਾਂ, ਗੁਣਾ ਤੋਂ ਸਖਣਾ ਹਾਂ, (ਮੇਰੇ ਵਿਚ ਕੋਈ) ਗੁਣ ਨਹੀਂ ਹੈ, (ਇਸ ਲਈ) ਮੈਨੂੰ ਤੇਰਾ ਹੀ ਆਸਰਾ ਹੈ ।੧। ਰਹਾਉ ।

(ਹੇ ਸੁਆਮੀ ! ਮੈਂ ਤੁਹਾਡੇ ਚਰਨਾਂ ਤੋਂ ਵਾਰਨੇ ਤੇ ਬਲਿਹਾਰਨੇ ਜਾਂਦਾ ਹਾਂ, ਇਥੇ ਉਥੇ (ਭਾਵ ਲੋਕ ਪਰਲੋਕ ਵਿਖੇ ਮੈਨੂੰ) ਤੁਹਾਡਾ ਜ਼ੋਰ (ਹੀ ਬਚਾਉਣ ਵਾਲਾ ਹੈ) । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸਾਧੂ ਦੇ ਸੰਗ ਕਰਕੇ (ਅੱਸਾਂ ਪ੍ਰਭੂ ਦਾ) ਦਰਸ਼ਨ ਪਾ ਲਿਆ ਹੈ (ਅਤੇ ਹੋਰਨਾਂ ਦਾ) ਤਰਲਾ (ਕਰਨਾ) ਮੁੱਕ ਗਿਆ ਹੈ ।੨।੭।੧੬।

## ਸਾਰੰਸ਼ ਅਤੇ ਸਿਧਾਂਤ

ਨਾਮ-ਅਭਿਆਸੀ ਦੇ ਹਿਰਦੇ ਵਿਚ ਇਹ ਧਾਰਨਾ ਬੱਝ ਜਾਂਦੀ ਹੈ ਕਿ ਮਾਤਾ ਪਿਤਾ ਤੇ ਬਾਕੀ ਸਬੰਧੀ ਸਾਰੇ ਹੀ ਕਮਜ਼ੋਰ ਹਨ ਕਿਉਂਕਿ ਓਹ ਪਰਲੋਕ ਵਿਚ ਮਨੁੱਖ ਦੇ ਨਾਲ ਨਹੀਂ ਜਾ ਸਕਦੇ । ਇਸ ਲਈ ਠਾਕੁਰ ਦੇ ਆਸਰੇ ਪਰਨੇ ਰਹਿਣਾ ਹੀ ਸਫਲ ਜੀਵਨ ਦੀ ਨਿਸ਼ਾਨੀ ਹੈ ਪਰ ਅਜਿਹੀ ਸੁਮਤਿ ਸਾਧ-ਗੁਰੂ ਦਾ ਸੰਗ ਕੀਤਿਆਂ ਹੀ ਪ੍ਰਾਪਤ ਹੁੰਦੀ ਹੈ ।

**ਗੂਜਰੀ ਮਹਲਾ ੫ ॥ ਆਲ ਜਾਲ ਭ੍ਰਮ ਮੋਹ ਤਜਾਵੈ, ਪ੍ਰਭ ਸੇਤੀ ਰੰਗੁ ਲਾਈ ॥ ਮਨ ਕਉ ਇਹ ਉਪਦੇਸੁ ਦ੍ਰਿੜਾਵੈ, ਸਹਜਿ ਸਹਜਿ ਗੁਣ ਗਾਈ ॥੧॥ ਸਾਜਨ ! ਐਸੋ ਸੰਤੁ ਸਹਾਈ ॥ ਜਿਸੁ ਭੇਟੇ ਤੂਟਹਿ ਮਾਇਆ ਬੰਧ, ਬਿਸਰਿ ਨ ਕਬਹੂੰ ਜਾਈ ॥੧॥ ਰਹਾਉ ॥ ਕਰਤ ਕਰਤ ਅਨਿਕ ਬਹੁ ਭਾਤੀ, ਨੀਕੀ ਇਹ ਠਹਰਾਈ ॥ ਮਿਲਿ ਸਾਧੂ ਹਰਿ ਜਸੁ ਗਾਵੈ ਨਾਨਕ, ਭਵਜਲੁ ਪਾਰਿ ਪਰਾਈ ॥੨॥੮॥੧੭॥**

## ਉਚਾਰਨ ਸੇਧ

**ਬਿੰਦੀ ਸਹਿਤ** : ਤੂਟਹਿਂ, ਭਾਂਤੀ ।

**ਪਦ ਅਰਥ** : ਆਲ-ਘਰ । ਜਾਲ-ਜੰਜਾਲ । ਤਜਾਵੈ-ਦੂਰ ਕਰਾ ਦਿੰਦਾ ਹੈ । ਰੰਗੁ-ਪ੍ਰੇਮ । ਦ੍ਰਿੜਾਵੈ-ਪੱਕਾ ਕਰਾਂਦਾ ਹੈ । ਗਾਈ-ਗਾਉਂਦਾ ਰਹੁ । ਤੂੱਟ ਜਾਂਦੇ ਹਨ । ਬੰਧ-ਬੰਧਨ । ਬਹੁ ਭਾਤੀ-ਅਨੇਕ ਪ੍ਰਕਾਰ ਦੇ । ਨੀਕੀ-ਚੰਗੀ ।

**ਅਰਥ** : (ਹੇ ਭਾਈ ! ਸਾਧੂ ਉਹ ਹੈ ਜੋ) ਘਰ ਦੇ ਜੰਜਾਲ, ਭਰਮ ਤੇ ਮੋਹ ਨੂੰ ਦੂਰ ਕਰਾ ਦਿੰਦਾ ਹੈ (ਅਤੇ) ਪ੍ਰਭੂ ਨਾਲ ਪ੍ਰੇਮ ਲਵਾ ਦਿੰਦਾ ਹੈ । (ਉਹ) ਮਨ ਨੂੰ ਇਹ ਉਪਦੇਸ਼ ਪੱਕਾ ਕਰਾ ਦਿੰਦਾ ਹੈ (ਕਿ

ਹੇ ਮਨ ! ਤੂੰ) ਸਹਜ ਸਹਜ ਨਾਲ (ਪ੍ਰਭੂ ਦੇ) ਗੁਣ ਗਾਂਦਾ ਰਹੁ ।੧।

ਹੇ (ਮੇਰੇ) ਸਜਣ ! ਸੰਤ (ਗੁਰੂ) ਅਜਿਹਾ ਸਹਾਈ ਬਣਦਾ ਹੈ, ਜਿਸ ਦੇ ਮਿਲਦਿਆਂ ਮਾਇਆ ਦੇ ਬੰਧਨ ਤੁਟ ਜਾਂਦੇ ਹਨ (ਅਤੇ ਵਾਹਿਗੁਰੂ) ਮਨ ਤੋਂ ਕਦੇ ਭੀ ਨਹੀਂ ਭੁੱਲਦਾ ।੧। ਰਹਾਉ ।

(ਹੇ ਭਾਈ !) ਅਨੇਕ ਪ੍ਰਕਾਰ ਦੇ (ਸਾਧਨ ਤੇ ਸੋਚਾਂ) ਕਰਦਿਆਂ ਕਰਦਿਆਂ ਇਹ ਗਲ ਚੰਗੀ ਤਰ੍ਹਾਂ (ਦਿਲ ਵਿਚ) ਠਹਿਰਾ ਲਈ ਹੈ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਜੋ ਜਗਿਆਸੂ) ਸਾਧੂ (ਗੁਰੂ) ਨੂੰ ਮਿਲਕੇ ਹਰੀ ਦਾ ਜਸ ਗਾਉਂਦਾ ਹੈ (ਉਹ) ਸੰਸਾਰ ਤੋਂ ਪਾਰ ਹੋ ਜਾਂਦਾ ਹੈ ।੨।੮।੧੭।

## ਸਾਰੰਸ਼ ਅਤੇ ਸਿਧਾਂਤ

ਸਾਧ-ਗੁਰੂ ਦੀ ਸੰਗਤ ਤੇ ਮਿਤਰਤਾ ਦਾ ਇਹ ਫਲ ਦਸਿਆ ਹੈ ਕਿ ਮਨ ਵਿਚ ਪ੍ਰਭੂ ਦੀ ਪ੍ਰੀਤਿ ਲਗ ਜਾਂਦੀ ਹੈ । ਸਹਜ ਨਾਲ ਗੁਣ ਗਾਉਣ ਦੀ ਜਾਚ ਆ ਜਾਂਦੀ ਹੈ । ਮਾਇਆ ਦੇ ਬੰਧਨ ਟੁਟ ਜਾਂਦੇ ਹਨ ਤੇ 'ਮੀਠੀ ਪਿਰਹਿ ਕਹਾਨੀ' ਲਗਣ ਲਗ ਜਾਂਦੀ ਹੈ । ਸੰਤ ਗੁਰੂ ਦੀ ਸਭ ਤੋਂ ਵਡੀ ਸਹਾਇਤਾ ਇਹ ਹੁੰਦੀ ਹੈ ਕਿ ਓਹ ਪ੍ਰਭੂ ਨੂੰ ਮਨ ਤੋਂ ਕਦੇ ਨਹੀਂ ਵਿਸਰਣ ਦਿੰਦਾ ।

**ਗੂਜਰੀ ਮਹਲਾ ੫ ॥ ਖਿਨ ਮਹਿ ਥਾਪਿ ਉਥਾਪਨਹਾਰਾ, ਕੀਮਤਿ ਜਾਇ ਨ ਕਰੀ ॥ ਰਾਜਾ ਰੰਕੁ ਕਰੈ ਖਿਨ ਭੀਤਰਿ, ਨੀਚਹ ਜੋਤਿ ਧਰੀ ॥੧॥ ਧਿਆਈਐ ਅਪਨੋ ਸਦਾ ਹਰੀ ॥ ਸੋਚ ਅੰਦੇਸਾ ਤਾ ਕਾ ਕਹਾ ਕਰੀਐ, ਜਾ ਮਹਿ ਏਕ ਘਰੀ ॥੧॥ ਰਹਾਉ ॥ ਤੁਮ੍ਰੀ ਟੇਕ ਪੂਰੇ ਮੇਰੇ ਸਤਿਗੁਰ, ਮਨ ਸਰਨਿ ਤੁਮ੍ਾਰੈ ਪਰੀ ॥ ਅਚੇਤ ਇਆਨੇ ਬਾਰਿਕ ਨਾਨਕ ਹਮ, ਤੁਮ ਰਾਖਹੁ ਧਾਰਿ ਕਰੀ ॥੨॥੯॥੧੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਹਿਂ, ਨੀਚਹਂ ।

**ਪਦ ਅਰਥ :** ਥਾਪਿ-ਬਣਾ ਕੇ । ਉਥਾਪਨਹਾਰਾ-ਨਾਸ਼ ਕਰਨ ਵਾਲਾ । ਰੰਕੁ-ਕੰਗਾਲ । ਨੀਚਹ-ਨੀਚਾਂ, ਨੀਵਿਆਂ ਵਿੱਚ। ਸੋਚ ਅੰਦੇਸਾ-ਚਿੰਤਾ, ਫਿਕਰ । ਜਾ ਮਹਿ-ਜਿਸ ਦੇ (ਰਹਿਣ) ਵਿਚ । ਏਕ ਘਰੀ-ਇਕ ਘਰੀ, ਭਾਵ ਥੋੜਾ ਜਿਹਾ ਸਮਾਂ । ਅਚੇਤ-ਬੇ-ਸਮਝ । ਕਰੀ-ਹਥ ਦੇ ਕੇ ।

**ਅਰਥ :** (ਹੇ ਭਾਈ ! ਉਹ ਪ੍ਰਭੂ ਇਕ) ਛਿਨ ਵਿਚ ਬਣਾ ਕੇ ਨਾਸ ਕਰਨ ਵਾਲਾ ਹੈ (ਉਸਦੇ ਕਰਤਬਾਂ ਦੀ) ਕੀਮਤ (ਕਿਸੇ ਪਾਸੋਂ ਭੀ) ਨਹੀਂ ਕੀਤੀ ਜਾ ਸਕਦੀ । (ਵੇਖੋ ! ਉਹ ਇਕ) ਛਿਨ ਵਿਚ ਰਾਜੇ ਨੂੰ ਕੰਗਾਲ ਬਣਾ ਦਿੰਦਾ ਹੈ (ਅਤੇ) ਨੀਚਾਂ ਨੀਵਿਆਂ ਵਿੱਚ (ਵਡਿਆਈ ਦਿਵਾਉਣ ਵਾਲੀ) ਜੋਤਿ (ਸ਼ਕਤੀ) ਰਖ ਦਿੰਦਾ ਹੈ ।੧।

(ਇਸ ਲਈ ਹੇ ਭਾਈ !) ਆਪਣੇ ਹਰੀ ਨੂੰ ਸਦਾ ਧਿਆਉਣਾ ਚਾਹੀਦਾ ਹੈ । ਉਸ (ਸੰਸਾਰ) ਦਾ ਫਿਕਰ ਤੇ ਚਿੰਤਾ ਕਾਹਦੇ ਲਈ ਕਰੀਏ ਜਿਸ ਵਿਚ (ਰਹਿਣਾ ਹੀ) ਇਕ ਘੜੀ ਭਰ ਹੈ ।੧। ਰਹਾਉ ।

ਹੇ ਮੇਰੇ ਪੂਰੇ ਸਤਿਗੁਰੂ ! (ਮੈਨੂੰ) ਤੁਹਾਡੀ ਹੀ ਟੇਕ (ਆਸਰਾ) ਹੈ (ਮੇਰਾ) ਮਨ ਤੁਹਾਡੀ ਸ਼ਰਨ

ਵਿਚ ਆ ਪਿਆ ਹੈ। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ) ਹੇ ਹਰੀ! ਅਸੀਂ ਇਆਣੇ ਤੇ ਬੇ-ਸਮਝ ਬੱਚੇ ਹਾਂ, ਤੁਸੀਂ (ਆਪਣਾ) ਹਥ ਦੇ ਕੇ(ਸਾਨੂੰ ਭੈ ਸਾਗਰ ਤੋਂ) ਰਖ ਲਵੋ (ਭਾਵ ਬਚਾਅ ਲਵੋ ਜੀ)।੨।੯।੧੮।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਸਰਬ ਸ਼ਕਤੀਮਾਨ ਹੈ, ਉਸ ਦੀ ਸਦਾ ਅਰਾਧਨਾ ਕਰਨੀ ਚਾਹੀਦੀ ਹੈ। ਆਸ ਅੰਦੇਸਾ ਛੱਡ ਕੇ ਸਤਿਗੁਰੂ ਦੀ ਟੇਕ ਤੇ ਸ਼ਰਨ ਵਿਚ ਪੈਣਾ ਸਭ ਤੋਂ ਵਧੀਆਂ ਸਮਰਪਣ ਹੈ। ਅੰਤਲੇ ਪਦ ਵਿਚ ਇਹ ਸੇਧ ਦਿਤੀ ਹੈ ਕਿ ਆਪਣੇ ਆਪ ਨੂੰ ਇਆਣਾ ਬਾਲਕ ਸਮਝ ਕੇ ਬੇਨਤੀ ਕਰੀਏ :-

**ਅਚੇਤ ਇਆਨੇ ਬਾਰਿਕ ਨਾਨਕ ਹਮ, ਤੁਮ ਰਾਖਹੁ ਧਾਰਿ ਕਰੀ ॥**

**ਗੂਜਰੀ ਮਹਲਾ ੫ ॥ ਤੂੰ ਦਾਤਾ ਜੀਆ ਸਭਨਾ ਕਾ, ਬਸਹੁ ਮੇਰੇ ਮਨ ਮਾਹੀ ॥ ਚਰਣ ਕਮਲ ਰਿਦ ਮਾਹਿ ਸਮਾਏ, ਤਹ ਭਰਮੁ ਅੰਧੇਰਾ ਨਾਹੀ ॥੧॥ ਠਾਕੁਰ ! ਜਾ ਸਿਮਰਾ ਤੂੰ ਤਾਹੀ ॥ ਕਰਿ ਕਿਰਪਾ ਸਰਬ ਪ੍ਰਤਿਪਾਲਕ, ਪ੍ਰਭ ਕਉ ਸਦਾ ਸਲਾਹੀ ॥੧॥ ਰਹਾਉ ॥ ਸਾਸਿ ਸਾਸਿ ਤੇਰਾ ਨਾਮੁ ਸਮਾਰਉ, ਤੁਮ ਹੀ ਕਉ ਪ੍ਰਭ ਆਹੀ ॥ ਨਾਨਕ, ਟੇਕ ਭਈ ਕਰਤੇ ਕੀ, ਹੋਰ ਆਸ ਬਿਡਾਣੀ ਲਾਹੀ ॥੨॥੧੦॥੧੯॥**

## ਉਚਾਰਨ ਸੇਧ

**ਬਿੰਦੀ ਸਹਿਤ** : ਜੀਆਂ, ਮਾਹੀਂ, ਨਾਹੀਂ, ਸਿਮਰਾਂ, ਤਾਹੀਂ, ਸਲਾਹੀਂ, ਸਮਾਰਉਂ, ਆਹੀਂ।

**ਪਦ ਅਰਥ** : ਮਾਹੀ-ਵਿਚ। ਰਿਦ ਮਾਹਿ-ਹਿਰਦੇ ਵਿਚ। ਸਲਾਹੀ-ਮੈਂ ਸਲਾਹਵਾਂ। ਸਮਾਰਉ-ਸੰਭਾਲਦਾ (ਸਿਮਰਦਾ) ਰਹਾਂ। ਆਹੀ-ਮੈਂ ਚਾਹੁੰਦਾ (ਲੋਚਦਾ) ਰਹਾਂ। ਬਿਡਾਣੀ-ਬਿਗਾਨੀ। ਲਾਹੀ-ਲਾਹ ਦਿਤੀ, ਦੂਰ ਕਰ ਦਿਤੀ ਹੈ।

**ਅਰਥ** : (ਹੇ ਠਾਕੁਰ! ਤੂੰ) ਸਾਰੇ ਜੀਆਂ ਦਾ ਦਾਤਾ ਹੈ (ਤੁਸੀਂ) ਮੇਰੇ ਮਨ ਵਿਚ ਆ ਵਸੋ। (ਆਪ ਜੀ ਦੇ) ਚਰਨ ਕਮਲ (ਜਿਸ) ਹਿਰਦੇ ਵਿਚ ਸਮਾਏ ਹਨ, ਉਥੇ ਭਰਮ ਰੂਪ ਅੰਨ੍ਹੇਰਾ ਨਹੀਂ ਰਹਿੰਦਾ।੧।

ਹੇ (ਮੇਰੇ) ਮਾਲਕ ! ਜਿਥੇ (ਭੀ ਮੈਂ ਤੈਨੂੰ) ਸਿਮਰਾਂ ਤੂੰ ਉਥੇ ਹੀ (ਮੌਜੂਦ) ਹੈਂ। ਹੇ ਸਭਨਾ ਦੀ ਪਾਲਨਾ ਕਰਨ ਵਾਲੇ! ਕਿਰਪਾ ਕਰੋ ਕਿ (ਮੈਂ ਆਪ) ਪ੍ਰਭੂ ਨੂੰ ਸਦਾ ਸਲਾਹੁੰਦਾ ਰਹਾਂ।੧। ਰਹਾਉ।

(ਹੇ ਪ੍ਰਭੂ ! ਮੈਂ) ਹਰੇਕ ਸੁਆਸ ਨਾਲ ਤੇਰਾ ਨਾਮ ਸਿਮਰਦਾ ਰਹਾਂ (ਅਤੇ) ਤੈਨੂੰ ਹੀ ਚਾਹੁੰਦਾ ਰਹਾਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਸਾਨੂੰ) ਕਰਤਾ ਪੁਰਖ ਦੀ ਟੇਕ ਹੋ ਗਈ ਹੈ (ਜਿਸ ਕਰਕੇ) ਹੋਰ ਬਿਗਾਨੀ ਆਸ ਲਾਹ ਦਿਤੀ ਹੈ।੨।੧੦।੧੯।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਸੁਆਸ ਸੁਆਸ ਨਾਮ ਜਪਣ ਅਤੇ ਪ੍ਰਭੂ ਨੂੰ ਮਨ ਵਿਚ ਵਸਾਉਣ ਲਈ ਬੇਨਤੀ ਦੁਆਰਾ ਆਪਣੀ ਭਾਵਨਾ ਦਰਸਾਈ ਹੈ। ਅੰਤਲੇ ਪਦੇ ਵਿਚ ਕਰਤੇ ਦੀ ਟੇਕ ਤੇ ਵਿਡਾਣੀ ਆਸ ਤਿਆਗਣ ਦਾ ਜ਼ਿਕਰ ਸਾਡੀ ਜੀਵਨ ਅਗਵਾਈ ਲਈ ਇਕ ਉਤਮ ਉਪਦੇਸ਼ ਹੈ।

**ਗੂਜਰੀ ਮਹਲਾ ੫ ॥ ਕਰਿ ਕਿਰਪਾ ਅਪਨਾ ਦਰਸੁ ਦੀਜੈ, ਜਸੁ ਗਾਵਉ ਨਿਸਿ ਅਰੁ ਭੋਰ ॥ ਕੇਸ ਸੰਗਿ ਦਾਸ ਪਗ ਝਾਰਉ, ਇਹੈ ਮਨੋਰਥ ਮੋਰ ॥੧॥ ਠਾਕੁਰ ਤੁਝ ਬਿਨੁ ਬੀਆ ਨ ਹੋਰ ॥ ਚਿਤਿ ਚਿਤਵਉ ਹਰਿ ਰਸਨ ਅਰਾਧਉ, ਨਿਰਖਉ ਤੁਮਰੀ ਓਰ ॥੧॥ ਰਹਾਉ ॥ ਦਇਆਲ ਪੁਰਖ ਸਰਬ ਕੇ ਠਾਕੁਰ, ਬਿਨਉ ਕਰਉ ਕਰ ਜੋਰਿ ॥ ਨਾਮ ਜਪੈ ਨਾਨਕੁ ਦਾਸੁ ਤੁਮਰੋ, ਉਧਰਸਿ ਆਖੀ ਫੋਰ ॥੨॥੧੧॥੨੦॥**

## ਉਚਾਰਨ ਸੇਧ

**ਬਿੰਦੀ ਸਹਿਤ :** ਗਾਵਉਂ, ਝਾਰਉਂ, ਚਿਤਵਉਂ, ਅਰਾਧਉਂ, ਨਿਰਖਉਂ, ਬਿਨਉਂ ।

**ਪਦ ਅਰਥ :** ਗਾਵਉ-ਮੈਂ ਗਾਵਾਂ । ਨਿਸਿ-ਰਾਤ । ਅਰੁ-ਅਤੇ । ਭੋਰੁ-ਸਵੇਰੇ। ਪਗ-ਪੈਰ, ਚਰਨ । ਝਾਰਉ-ਮੈਂ ਝਾੜਾਂ। ਬੀਆ-ਦੂਜਾ। ਚਿਤਿ-ਚਿਤ ਵਿਚ। ਚਿਤਵਉ-ਮੈਂ ਯਾਦ ਕਰਦਾ ਹਾਂ। ਰਸਨ-ਰਸਨਾ ਨਾਲ । ਅਰਾਧਉ-ਅਰਾਧਦਾ, ਧਿਆਉਂਦਾ ਹਾਂ । ਨਿਰਖਉ-ਮੈਂ ਵੇਖਦਾ ਹਾਂ। ਓਰ-ਤਰਫ। ਕਰਉ-ਮੈਂ ਕਰਦਾ ਹਾਂ । ਕਰ ਜੋਰਿ-ਹਥ ਜੋੜ ਕੇ । ਉਧਰਸਿ-ਪਾਰ ਹੋ ਜਾਵੇ । ਆਖੀ ਫੋਰ-ਅੱਖਾਂ ਦੇ ਫਰਕਣ ਜਿਤਨੇ ਸਮੇਂ ਵਿਚ ।

**ਅਰਥ :** (ਹੇ ਸੁਆਮੀ !) ਕਿਰਪਾ ਕਰਕੇ (ਮੈਨੂੰ) ਆਪਣਾ ਦਰਸ਼ਨ ਦਿਉ, ਮੈਂ ਰਾਤ ਅਤੇ ਸਵੇਰੇ (ਤੁਹਾਡਾ) ਜਸ ਗਾਉਂਦਾ ਹਾਂ (ਕੀਰਤਨ ਕਰਦਾ ਹਾਂ)। (ਹੇ ਪ੍ਰਭੂ!) ਮੇਰਾ ਇਹ ਮਨੋਰਥ ਹੈ (ਕਿ ਮੈਂ ਆਪਣੇ) ਕੇਸਾਂ ਨਾਲ (ਤੇਰੇ) ਦਾਸ ਦੇ ਚਰਨ ਝਾੜਾਂ ।੧।

ਹੇ ਸੁਆਮੀ! ਤੇਰੇ ਤੋਂ ਬਿਨਾਂ (ਮੇਰਾ) ਹੋਰ ਦੂਜਾ (ਕੋਈ ਆਸਰਾ) ਨਹੀਂ ਹੈ । ਮੈਂ (ਆਪਣੇ) ਚਿਤ ਵਿਚ (ਤੈਨੂੰ) ਯਾਦ ਕਰਦਾ ਹਾਂ, ਰਸਨਾ ਨਾਲ (ਆਪ) ਹਰੀ ਦਾ (ਨਾਮ) ਧਿਆਉਂਦਾ ਹਾਂ ਅਤੇ (ਅੱਖਾਂ ਨਾਲ) ਤੁਹਾਡੀ ਤਰਫ਼ ਦੇਖਦਾ ਹਾਂ ।੧। ਰਹਾਉ ।

ਹੇ ਸਰਬਤ ਦੇ ਸੁਆਮੀ! ਹੇ ਦਇਆਲ ਪੁਰਖ ! ਮੈਂ ਹਥ ਜੋੜ ਕੇ (ਇਹ) ਬੇਨਤੀ ਕਰਦਾ ਹਾਂ, (ਕਿਰਪਾ ਕਰੋ ਕਿ) ਦਾਸ ਨਾਨਕ ਤੁਹਾਡਾ, ਨਾਮ ਜਪਦਾ ਰਹੇ (ਅਤੇ) ਅੱਖ ਦੇ ਫਰਕਣ ਜਿਤਨੇ ਸਮੇਂ ਵਿਚ (ਇਸ ਸੰਸਾਰ ਸਮੁੰਦਰ ਤੋਂ) ਪਾਰ ਹੋ ਜਾਵੇ ।੨।੧੧।੨੦।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਮਾਲਕ ਦਾ ਦਰਸ਼ਨ, ਉਸ ਦੀ ਵਡਿਆਈ, ਆਪਣੇ ਦਿਲ ਦੀ ਚਾਹਨਾ 'ਨਾਮ ਜਪੈ ਨਾਨਕੁ ਦਾਸੁ ਤੁਮਰੋ' ਪ੍ਰਗਟਾਇਆ ਹੈ । ਪ੍ਰਭੂ ਦੇ ਦਾਸਾਂ ਦੇ ਚਰਨ ਝਾੜਨ ਵਾਲਾ ਮਨੋਰਥ ਅਤੇ ਪ੍ਰਭੂ ਦੀ ਸਿਫਤ ਸਲਾਹ ਲਈ ਜਾਚਨਾ ਕਰਨੀ ਸਫਲ ਜੀਵਨ ਲਈ ਇਕ ਉਤਮ ਮੰਗ ਹੈ ।

**ਗੂਜਰੀ ਮਹਲਾ ੫ ॥ ਬ੍ਰਹਮ ਲੋਕ ਅਰੁ ਰੁਦ੍ਰ ਲੋਕ, ਆਈ ਇੰਦ੍ਰ ਲੋਕ ਤੇ ਧਾਇ ॥ ਸਾਧ ਸੰਗਤਿ ਕਉ ਜੋਹਿ ਨ ਸਾਕੈ, ਮਲਿ ਮਲਿ ਧੋਵੈ ਪਾਇ ॥੧॥ ਅਬ ਮੋਹਿ ਆਇ ਪਰਿਓ ਸਰਨਾਇ ॥ ਗੁਹਜ ਪਾਵਕੋ ਬਹੁਤੁ ਪ੍ਰਜਾਰੈ, ਮੋ ਕਉ ਸਤਿਗੁਰ ਦੀਓ ਹੈ ਬਤਾਇ ॥ ੧ ॥ ਰਹਾਉ ॥ ਸਿਧ ਸਾਧਿਕ ਅਰ ਜਖ੍ਯ ਕਿੰਨਰ ਨਰ, ਰਹੀ ਕੰਠਿ ਉਰਝਾਇ ॥ ਜਨ**

**ਨਾਨਕ ਅੰਗੁ ਕੀਆ ਪ੍ਰਭਿ ਕਰਤੈ, ਜਾ ਕੈ ਕੋਟਿ ਐਸੀ ਦਾਸਾਇ ॥੨॥੧੨॥੨੧॥**

**ਪਦ ਅਰਥ :** ਬ੍ਰਹਮ ਲੋਕ-ਬ੍ਰਹਮ ਪੁਰੀ । ਅਰੁ-ਅਤੇ । ਰੁਦ੍ਰ ਲੋਕ-ਸ਼ਿਵਪੁਰੀ । ਧਾਇ-ਧਾ ਕੇ, ਦੌੜ ਕੇ । ਜੋਹਿ ਨ ਸਾਕੈ-ਤੱਕ ਨਹੀਂ ਸਕਦੀ । ਮਲਿ ਮਲਿ-ਮਲ ਮਲ ਕੇ । ਪਾਇ-ਪੈਰ । ਸਰਨਾਇ-ਸ਼ਰਨ ਵਿਚ । ਗੁਹਜ ਪਾਵਕੋ-ਗੁੱਝੀ ਅੱਗ । ਪ੍ਰਜਾਰੈ-ਚੰਗੀ ਤਰ੍ਹਾਂ ਸਾੜਦੀ ਹੈ । ਜਖ ਕਿੰਨਰ-ਦੇਵਤਿਆਂ ਦੇ ਛੋਟੇ ਵੱਡੇ ਰਾਗੀਆਂ ਦੀ ਕਿਸਮ । ਨਰ-ਮਨੁੱਖ । ਕੰਠਿ-ਗਲ ਨਾਲ । ਰਹੀ ਉਰਝਾਇ-ਚੰਬੜੀ ਹੋਈ ਹੈ । ਅੰਗੁ-ਪੱਖ । ਪ੍ਰਭਿ ਕਰਤੇ- ਕਰਤਾਰ ਪ੍ਰਭੂ ਨੇ । ਜਾ ਕੇ-ਜਿਸ (ਪ੍ਰਭੂ) ਦੇ । ਕੋਟਿ-ਕ੍ਰੋੜਾਂ ਐਸੀ ਦਾਸਾਇ-ਅਜਿਹੀਆਂ ਦਾਸੀਆਂ ਹਨ ।

**ਅਰਥ :** (ਹੇ ਭਾਈ ! ਮਾਇਆ) ਬ੍ਰਹਮਪੁਰੀ, ਸ਼ਿਵਪੁਰੀ ਅਤੇ ਇਦ੍ਰਪੁਰੀ (ਦੇ ਵਸਨੀਕਾਂ ਨੂੰ ਜਿਤ ਕੇ) ਦੌੜ ਕੇ ਆਈ ਹੈ। (ਪਰ) ਸਾਧ ਸੰਗਤ ਵਲ (ਇਹ ਟੇਢੀ ਅੱਖ ਨਾਲ) ਤੱਕ ਵੀ ਨਹੀਂ ਸਕਦੀ (ਅਤੇ ਸਤਿ ਸੰਗਤ ਵਿਚ ਵਸਣ ਵਾਲਿਆਂ ਦੇ) ਪੈਰ ਮਲ ਮਲ ਕੇ ਧੋਂਦੀ ਹੈ ।੧।

(ਹੇ ਭਾਈ !) ਹੁਣ ਮੈਂ (ਸਤਿਗੁਰੂ ਦੀ) ਸ਼ਰਨ ਵਿਚ ਆ ਪਿਆ ਹਾਂ । ਗੁਝੀ ਅੱਗ ਬਹੁਤ (ਜੀਆਂ ਨੂੰ) ਚੰਗੀ ਤਰ੍ਹਾਂ ਸਾੜਦੀ ਹੈ (ਇਹ ਗੁਲ) ਮੈਨੂੰ ਸਤਿਗੁਰ ਨੇ ਦਸ ਦਿਤੀ ਹੈ ।੧। ਰਹਾਉ ।

(ਹੇ ਭਾਈ ! ਇਹ ਮਾਇਆ) ਸਿੱਧਾਂ, ਕਰਮਾਤੀਆਂ ਸਾਧਨਾ ਕਰਨ ਵਾਲੇ, ਜੱਖ, ਕਿੰਨਰ (ਅਤੇ) ਮਨੁੱਖ, ਸਭ ਦੇ ਗਲੇ ਨਾਲ ਚਿੰਬੜੀ ਹੋਈ ਹੈ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਸ ਪ੍ਰਭੂ ਨੇ ਆਪਣੇ ਦਾਸਾਂ ਦਾ ਪੱਖ ਕੀਤਾ ਹੈ (ਜਿਸ ਪ੍ਰਭੂ ਦੀਆਂ) ਇਹੋ ਜਿਹੀਆਂ (ਭਾਵ ਮਾਇਆ ਵਰਗੀਆਂ) ਕ੍ਰੋੜਾਂ ਦਾਸੀਆਂ ਹਨ ।੨।੧੨।੨੧।

## ਸਾਰੰਸ਼ ਅਤੇ ਸਿਧਾਂਤ

ਸਤਿਗੁਰਾਂ ਨੇ ਮੈਨੂੰ ਇਹ ਸਮਝਾ ਦਿਤਾ ਹੈ ਕਿ ਮਾਇਆ ਗੁੱਝੀ ਅੱਗ ਹੈ ਜਿਸ ਨੇ ਬ੍ਰਹਮ, ਸ਼ਿਵ ਤੇ ਇੰਦਰ ਲੋਕ ਦੇ ਵਸਨੀਕਾਂ ਨੂੰ ਭੀ ਸਾੜ ਸਟਿਆ ਹੈ । ਇਸ ਦਾ ਸੁਭਾਅ 'ਮੁਖਿ ਮੀਠੀ ਖਾਈ ਕਉਰਾਇ' (ਪੰਨਾ ੧੩੪੩) ਹੈ । ਹਾਂ, ਕਰਤਾ ਪੁਰਖ ਜਿਸ ਮਨੁੱਖ ਦਾ ਪਖ ਕਰ ਰਿਹਾ ਹੋਵੇ, ਉਸ ਅਗੇ ਮਾਇਆ ਦਮ ਨਹੀਂ ਮਾਰ ਸਕਦੀ ।

ਸਿਧਾਂਤ ਇਹ ਹੈ ਕਿ ਮਾਇਆ ਵੱਡੇ ਵੱਡੇ ਦੇਵਤਿਆਂ ਨੂੰ ਮੋਹ ਤੇ ਧੋਹ ਸਕਦੀ ਹੈ ਪਰ ਸਾਧ ਸੰਗਤ ਵਲ ਕੈਰੀ ਅੱਖ ਕਰਕੇ ਨਹੀਂ ਵੇਖ ਸਕਦੀ ।

**ਗੂਜਰੀ ਮਹਲਾ ੫ ॥ ਅਪਜਸੁ ਮਿਟੈ, ਹੋਵੈ ਜਗਿ ਕੀਰਤਿ, ਦਰਗਹ ਬੈਸਣੁ ਪਾਈਐ ॥ ਜਮ ਕੀ ਤ੍ਰਾਸ, ਨਾਸ ਹੋਇ ਖਿਨ ਮਹਿ, ਸੁਖ ਅਨਦ ਸੇਤੀ ਘਰਿ ਜਾਈਐ ॥੧॥ ਜਾ ਤੇ, ਘਾਲ ਨ ਬਿਰਥੀ ਜਾਈਐ ॥ ਆਠ ਪਹਰ ਸਿਮਰਹੁ ਪ੍ਰਭੁ ਅਪਨਾ, ਮਨਿ ਤਨਿ ਸਦਾ ਧਿਆਈਐ ॥੧॥ ਰਹਾਉ ॥ ਮੋਹਿ ਸਰਨਿ ਦੀਨ ਦੁਖ ਭੰਜਨ, ਤੂੰ ਦੇਹਿ ਸੋਈ ਪ੍ਰਭ ਪਾਈਐ ॥ ਚਰਣ ਕਮਲ ਨਾਨਕ ਰੰਗਿ ਰਾਤੇ, ਹਰਿ ਦਾਸਹ ਪੈਜ ਰਖਾਈਐ ॥੨॥੧੩॥੨੨॥**

**ਪਦ ਅਰਥ :** ਅਪਜਸੁ-ਬਦਨਾਮੀ । ਕੀਰਤਿ-ਸੋਭਾ, ਵਡਿਆਈ । ਬੈਸਣੁ-ਬੈਠਣ (ਲਈ) । ਤ੍ਰਾਸ-ਡਰ । ਘਰਿ-(ਨਿਜ) ਘਰ ਵਿਚ । ਜਾ ਤੇ-ਜਿਸ ਕਰਕੇ । ਘਾਲ-ਮਿਹਨਤ, ਕਮਾਈ । ਬਿਰਥੀ-ਵਿਅਰਥ । ਦੇਹਿ-ਦੇਵੇਂ । ਦਾਸਹ-ਦਾਸਾਂ ਦੀ । ਪੈਜ-ਇਜ਼ਤ ।

**ਅਰਥ :** (ਹੇ ਭਾਈ ! ਪ੍ਰਭੂ ਦਾ ਨਾਮ ਸਿਮਰਨ ਨਾਲ) ਬਦਨਾਮੀ ਮਿੱਟ ਜਾਂਦੀ ਹੈ, ਜਗਤ ਵਿਚ ਸੋਭਾ ਹੋਂਦੀ ਹੈ (ਅਤੇ ਪ੍ਰਭੂ ਦੀ) ਦਰਗਾਹ ਵਿਚ ਬੈਠਣ ਲਈ ਥਾਂ ਵੀ ਪਾ ਲਈਦੀ ਹੈ । (ਇਥੇ ਹੀ ਬਸ ਨਹੀਂ) ਜਮ ਦੀ ਤ੍ਰਾਸ (ਇਕ) ਛਿਨ (ਮਾਤਰ) ਵਿਚ ਨਾਸ਼ ਹੋ ਜਾਂਦੀ ਹੈ (ਅਤੇ) ਸੁਖ ਅਨੰਦ ਨਾਲ (ਨਿਜ) ਘਰ ਵਿਚ (ਪਹੁੰਚ) ਜਾਈਦਾ ਹੈ ।੧।

(ਹੇ ਭਾਈ ! ਤੁਸੀਂ) ਆਠ ਪਹਿਰ ਆਪਣੇ ਪ੍ਰਭੂ ਨੂੰ ਸਿਮਰਦੇ ਰਹੁ, ਮਨ ਤੇ ਸਰੀਰ ਕਰਕੇ (ਉਸ ਪ੍ਰਭੂ ਨੂੰ) ਸਦਾ ਹੀ ਧਿਆਉਣਾ ਚਾਹੀਦਾ ਹੈ, ਜਿਸ ਕਰ ਕੇ (ਨਾਮ ਸਿਮਰਨ ਦੀ ਕੀਤੀ) ਕਮਾਈ ਵਿਅਰਥ ਨਹੀਂ ਜਾਂਦੀ ।੧। ਰਹਾਉ ।

ਹੇ ਦੀਨਾਂ ਦੇ ਦੁੱਖ ਨਾਸ਼ ਕਰਨ ਵਾਲੇ ! ਮੈਂ ਤੇਰੀ ਸ਼ਰਨ ਵਿਚ ਆਇਆ ਹਾਂ, ਹੇ ਪ੍ਰਭੂ ! (ਜੋ ਕੁਝ) ਤੂੰ ਦੇਵੇਂ, ਓਹੀ (ਵਸਤੂ) ਪਾਈ ਜਾ ਸਕਦੀ ਹੈ । ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ ਤੇਰੇ) ਦਾਸ (ਤੇਰੇ) ਚਰਨ ਕਮਲਾਂ ਦੇ ਪ੍ਰੇਮ ਵਿਚ ਰੰਗੇ ਹੋਏ ਹਨ (ਕਿਰਪਾ ਕਰਕੇ ਆਪਣੇ) ਦਾਸਾਂ ਦੀ ਪੈਜ ਰਖ ਲਵੋ ਜੀ ।੨।੧੩।੨੨।

## ਸਾਰੰਸ਼ ਅਤੇ ਸਿਧਾਂਤ

ਅਠੇ ਪਹਿਰ ਸਿਮਰਨ ਨਾਲ ਸਾਰੇ ਭੈ ਮਿਟ ਜਾਂਦੇ ਹਨ ਅਤੇ ਲੋਕ ਪ੍ਰਲੋਕ ਵਿਚ ਸ਼ੋਭਾ ਹੋਂਦੀ ਹੈ । ਇਹ ਅਮੋਲਕ ਦਾਤ ਜਿਸ ਨੂੰ ਪ੍ਰਭੂ ਆਪ ਬਖਸ਼ ਦੇਵੇ ਓਹੀ ਪਾ ਸਕਦਾ ਹੈ ਪਰ ਜੀਵ ਦਾ ਇਹ ਫ਼ਰਜ਼ ਬਣਦਾ ਹੈ ਕਿ ਓਹ ਪ੍ਰਭੂ ਅਗੇ ਨਿਮਾਣਾ ਹੋ ਕੇ ਨਾਮ ਦੀ ਘਾਲਣਾ ਲਈ ਜੋਦੜੀ ਕਰਦਾ ਰਹੇ ।

**ਗੂਜਰੀ ਮਹਲਾ ੫ ॥ ਬਿਸ੍ੰਭਰ ਜੀਅਨ ਕੋ ਦਾਤਾ, ਭਗਤਿ ਭਰੇ ਭੰਡਾਰ ॥ ਜਾ ਕੀ ਸੇਵਾ ਨਿਫਲ ਨ ਹੋਵਤ, ਖਿਨ ਮਹਿ ਕਰੈ ਉਧਾਰ ॥੧॥ ਮਨ ਮੇਰੇ ਚਰਨ ਕਮਲ ਸੰਗਿ ਰਾਚੁ ॥ ਸਗਲ ਜੀਅ ਜਾ ਕਉ ਆਰਾਧਹਿ, ਤਾਹੂ ਕਉ ਤੂੰ ਜਾਚੁ ॥੧॥ ਰਹਾਉ ॥ ਨਾਨਕ, ਸਰਣਿ ਤੁਮ੍ਾਰੀ ਕਰਤੇ, ਤੂੰ ਪ੍ਰਭ ਪ੍ਰਾਨ ਅਧਾਰ ॥ ਹੋਇ ਸਹਾਈ ਜਿਸੁ ਤੂੰ ਰਾਖਹਿ, ਤਿਸੁ ਕਹਾ ਕਰੇ ਸੰਸਾਰੁ ॥੨॥੧੪॥੨੩॥**

## ਉਚਾਰਨ ਸੇਧ

**ਬਿੰਦੀ ਸਹਿਤ :** ਆਰਾਧਹਿਂ, ਰਾਖਹਿਂ । ਫੁਟਕਲ: 'ਨਿਫਲ' ਨੂੰ 'ਨਿ-ਫਲ' ਨਹੀਂ ਉਚਾਰਨਾ।

**ਪਦ ਅਰਥ :** ਬਿਸ੍ੰਭਰ-ਵਿਸ਼ਵ (ਸੰਸਾਰ) ਨੂੰ ਪਾਲਣ ਵਾਲਾ । ਨਿਫਲ-ਵਿਅਰਥ । ਰਾਚੁ-ਰਚ ਜਾ, ਇਕਮਿਕ ਹੋ ਜਾ । ਜਾਚੁ-ਮੰਗ । ਕਹਾ-ਕੀ ? ।

**ਅਰਥ :** (ਹੇ ਮੇਰੇ ਮਨ! ਜੋ) ਸੰਸਾਰ ਨੂੰ ਪਾਲਣ ਵਾਲਾ (ਸਾਰੇ) ਜੀਆਂ ਦਾ ਦਾਤਾ ਹੈ (ਉਸ ਦੇ) ਭੰਡਾਰੇ ਭਗਤੀ (ਰੂਪ ਧਨ) ਨਾਲ ਭਰੇ ਪਏ ਹਨ । ਜਿਸ (ਪਰਮਾਤਮਾ) ਦੀ ਸੇਵਾ (ਕੀਤੀ) ਵਿਅਰਥ

ਨਹੀਂ ਜਾਂਦੀ (ਅਤੇ) ਇਕ ਖਿਨ ਵਿਚ (ਜੀਵ ਦਾ) ਉਧਾਰ ਕਰ ਦਿੰਦੀ ਹੈ (ਤੂੰ ਉਸ ਨਾਲ ਜੁੜ) ।੧।

ਹੇ ਮੇਰੇ ਮਨ ! ਤੂੰ (ਅਜਿਹੇ ਪ੍ਰਭੂ ਦੇ) ਚਰਨ ਕਮਲਾਂ ਨਾਲ ਇਕਮਿਕ ਹੋ ਜਾ, (ਸਾਰੇ ਜੀਵ ਜਿਸ ਪ੍ਰਭੂ ਨੂੰ) ਅਰਾਧਦੇ ਹਨ ਤੂੰ ਭੀ ਉਸ ਤੋਂ (ਲੋੜੀਂਦੀ ਵਸਤੂ) ਮੰਗ ।੧। ਰਹਾਉ ।

ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ) ਹੇ ਕਰਤੇ ! ਮੈਨੂੰ ਤੇਰੀ ਸ਼ਰਨ ਹੈ, ਹੇ ਪ੍ਰਭੂ ! (ਤੂੰ ਮੇਰੇ) ਪ੍ਰਾਨਾਂ ਦਾ ਆਸਰਾ ਹੈਂ । ਜਿਸ (ਜੀਵ) ਦਾ ਸਹਾਈ ਬਣ ਕੇ (ਤੂੰ) ਰਖਿਆ ਕਰਦਾ ਹੋਵੇਂ ਉਸ ਦਾ ਸੰਸਾਰ ਕੀ ਕਰ ਸਕਦਾ ਹੈ ? (ਭਾਵ ਕੁਝ ਨਹੀਂ ਵਿਗਾੜ ਸਕਦਾ) ।੨।੧੪।੨੩।

## ਸਾਰੰਸ਼ ਅਤੇ ਸਿਧਾਂਤ

ਮਨ ਨੂੰ ਪ੍ਰਭੂ ਦੇ ਚਰਨ ਕਮਲਾਂ ਨਾਲ ਪ੍ਰੇਮ ਪਾ ਕੇ ਸੇਵਾ ਕਰਨ ਦੀ ਸੇਧ ਦਿਤੀ ਹੈ । ਪ੍ਰਭੂ ਪਾਸ ਭਗਤੀ ਦੇ ਭੰਡਾਰ ਭਰੇ ਪਏ ਹਨ ਅਤੇ ਪ੍ਰਭੂ ਦੀ ਸੇਵਾ ਕਰਨ ਨਾਲ ਹੀ ਜੀਵ ਦਾ ਉਧਾਰ ਹੋਂਦਾ ਹੈ ।

**ਗੂਜਰੀ ਮਹਲਾ ੫ ॥ ਜਨ ਕੀ ਪੈਜ ਸਵਾਰੀ ਆਪਿ ॥ ਹਰਿ ਹਰਿ ਨਾਮੁ ਦੀਓ ਗੁਰਿ ਅਵਖਧੁ, ਉਤਰਿ ਗਇਓ ਸਭੁ ਤਾਪ ॥੧॥ਰਹਾਉ॥ ਹਰਿਗੋਬਿੰਦੁ ਰਖਿਓ ਪਰਮੇਸਰਿ, ਅਪੁਨੀ ਕਿਰਪਾ ਧਾਰਿ ॥ ਮਿਟੀ ਬਿਆਧਿ ਸਰਬ ਸੁਖ ਹੋਏ, ਹਰਿ ਗੁਣ ਸਦਾ ਬੀਚਾਰਿ॥੧॥ ਅੰਗੀਕਾਰੁ ਕੀਓ ਮੇਰੈ ਕਰਤੈ, ਗੁਰ ਪੂਰੇ ਕੀ ਵਡਿਆਈ॥ ਅਬਿਚਲ ਨੀਵ ਧਰੀ ਗੁਰ ਨਾਨਕ, ਨਿਤ ਨਿਤ ਚੜੈ ਸਵਾਈ ॥੨॥੧੫॥੨੪॥**

**ਪਦ ਅਰਥ :** ਪੈਜ-ਇਜ਼ਤ । ਅਵਖਧੁ-ਦਵਾਈ, ਦਾਰੂ । ਬਿਆਧਿ-ਬੀਮਾਰੀ । ਅੰਗੀਕਾਰੁ-ਸਹਾਇਤਾ । ਮੇਰੈ ਕਰਤੈ-ਮੇਰੇ ਕਰਤਾਰ ਨੇ । ਅਬਿਚਲ-ਨਾ ਚਲਣ (ਹਿਲਣ) ਵਾਲੀ । ਨੀਵ-ਨੀਂਹ । ਧਰੀ ਗੁਰ-ਗੁਰੂ ਦੀ ਰਖੀ ਹੋਈ ।ਚੜੈ ਸਵਾਈ-ਵਧਦੀ ਹੈ ।

**ਅਰਥ :** (ਹੇ ਭਾਈ! ਆਪਣੇ) ਦਾਸ ਦੀ ਪੈਜ (ਪ੍ਰਭੂ ਨੇ) ਆਪ ਸਵਾਰੀ ਹੈ । ਗੁਰੂ ਨੇ ਹਰੀ ਹਰੀ ਨਾਮ ਰੂਪ ਦਵਾਈ ਦਿੱਤੀ (ਜਿਸ ਨਾਲ) ਸਾਰਾ ਤਾਪ ਉਤਰ ਗਿਆ ।੧। ਰਹਾਉ ।

ਪਰਮੇਸ਼ਰ ਨੇ ਆਪਣੀ ਕਿਰਪਾ ਕਰਕੇ (ਸ੍ਰੀ) ਹਰਿਗੋਬਿੰਦ ਜੀ ਨੂੰ ਰਖ ਲਿਆ । ਸਦਾ ਹਰੀ ਦੇ ਗੁਣ (ਗਾਉਣ ਤੇ) ਵੀਚਾਰਨ ਨਾਲ ਬੀਮਾਰੀ ਮਿਟ ਗਈ ਤੇ ਸਾਰੇ ਸੁੱਖ ਹੋ ਗਏ ।੬।

ਮੇਰੇ ਕਰਤਾਰ ਨੇ (ਮੇਰੀ) ਸਹਾਇਤਾ ਕੀਤੀ (ਇਹ ਸਭ) ਪੂਰੇ ਗੁਰੂ ਦੀ ਵਡਿਆਈ ਹੈ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਹ) ਕਦੇ ਨਾ ਹਿਲਣ ਵਾਲੀ (ਰਾਜ-ਜੋਗ ਦੀ) ਨੀਂਹ ਗੁਰੂ ਦੀ ਰਖੀ ਹੋਈ ਨਿਤ ਨਵੇਂ ਸੂਰਜ ਵਧਦੀ ਹੈ (ਭਾਵ ਚੜ੍ਹਦੀ ਕਲਾ ਨਾਲ ਫਲਦੀ ਫੂਲਦੀ ਹੈ) ।੨।੧੬।੨੪।

## ਅਰਥ ਭੇਦ ਅਤੇ ਨਿਰਨੈ

**ਅਬਿਚਲ ਨੀਵ ਧਰੀ ਗੁਰ ਨਾਨਕ, ਨਿਤ ਨਿਤ ਚੜੈ ਸਵਾਈ ॥**

ਵੱਖ ਵੱਖ ਅਰਥ :

੧. ਗੁਰੂ ਨੇ ਸਦਾ ਰਹਿਣ ਵਾਲੀ (ਅਹਿੱਲ) ਨੀਂਹ ਰਖੀ (ਸਿਖੀ ਮਾਰਗ ਦੀ) ਜੋ ਨਿਤ ਨਿਤ ਵਧਦੀ ਫੁਲਦੀ ਹੈ । [ਸ਼ਬਦਾਰਥ

੨. ਹੇ ਨਾਨਕ ! (ਆਖ) ਮੇਰੇ ਕਰਤਾਰ ਨੇ (ਡੋਲਣ ਤੋਂ ਬਚਾ ਕੇ ਮੈਨੂੰ) ਆਪਣੇ ਚਰਨਾਂ ਵਿਚ ਜੋੜੀ ਰਖਿਆ ਇਹ ਸਾਰੇ ਪੂਰੇ ਗੁਰੂ ਦੀ ਵਡਿਆਈ ਸੀ। ਗੁਰੂ ਦੀ ਰਖੀ ਹੋਈ ਹਰਿ ਨਾਮ ਸਿਮਰਨ ਦੀ ਨੀਂਹ ਜਿਸ ਹਿਰਦੇ ਧਰਤੀ ਵਿਚ ਰਖੀ ਜਾਂਦੀ ਹੈ,ਉਥੇ ਸਦਾ ਹੀ ਵਧਦੀ ਜਾਂਦੀ ਹੈ। [ਦਰਪਣ

**ਨਿਰਣੈ** : ਇਸ ਸ਼ਬਦ ਵਿਚ 'ਸਿਖੀ ਮਾਰਗ ਦੀ ਨੀਂਹ' ਜਾਂ 'ਹਰਿ-ਸਿਮਰਨ ਦੀ ਨੀਂਹ' ਦਾ ਜ਼ਿਕਰ ਨਹੀਂ। ਬਾਲਕ ਸ੍ਰੀ ਹਰਿ ਗੋਬਿੰਦ ਜੀ ਦੀ ਦੇਹ ਅਰੋਗਤਾ ਮਗਰੋਂ ਪਰਮੇਸ਼ਰ ਦਾ ਸ਼ੁਕਰਾਨਾ ਹੈ। ਸੋ ਇਥੇ ਅਬਿਚਲ ਨੀਵ ਤੋਂ ਭਾਵ 'ਸ੍ਰੀ ਗੁਰੂ ਰਾਜੁ ਅਬਿਚਲੁ ਅਟਲੁ ਆਦਿ ਪੁਰਖਿ ਫੁਰਮਾਇਓ' ਦਾ ਲੈਣਾ ਹੀ ਪ੍ਰਸੰਗਕ ਹੋਵੇਗਾ ਕਿਉਂਕਿ ਉਸ ਵੇਲੇ ਗੁਰੂ ਘਰ ਵਿਚ ਗੁਰ-ਗਦੀ ਪ੍ਰਾਪਤ ਕਰਨ ਲਈ ਬਹੁਤ ਵਾਦ-ਵਿਵਾਦ ਚਲ ਰਿਹਾ ਸੀ। ਪ੍ਰਿਥੀ ਚੰਦ ਨੇ ਆਪਣੇ ਵਲੋਂ ਸ੍ਰੀ ਹਰਿ ਗੋਬਿੰਦ ਜੀ ਨੂੰ ਮਰਵਾਉਣ ਵਿਚ ਕੋਈ ਕਸਰ ਨਹੀਂ ਸੀ ਛਡੀ ਪਰ ਪਰਮੇਸ਼ਰ ਜੀ ਨੇ ਆਪਣਾ ਹੱਥ ਦੇ ਕੇ ਰਖਿਆ ਕੀਤੀ - 'ਹਰਿ ਗੋਵਿੰਦੁ ਨਵਾ ਨਰੋਆ' ਹੋ ਗਿਆ। ਸੋ, ਭਗਤੀ ਤੇ ਸ਼ਕਤੀ, ਰਾਜ ਜੋਗ ਦੀ ਨੀਂਹ ਅਤੇ ਸ੍ਰੀ ਹਰਿਮੰਦਰ ਸਾਹਿਬ ਦਾ ਤੇਜ ਦਿਨ ਬਦਿਨ ਵਧਦਾ ਜਾ ਰਿਹਾ ਹੈ ਇਹ ਅਬਿਚਲ ਨੀਹ ਦੀ ਬਰਕਤ ਹੈ:-

**ਭਲਾ ਸੰਜੋਗੁ ਮੂਰਤ ਪਲੁ ਸਾਚਾ, ਅਬਿਚਲ ਨੀਵ ਰਖਾਈ ॥** [ਪੰਨਾ ੭੮੧

## ਸਾਰੰਸ਼ ਅਤੇ ਸਿਧਾਂਤ

ਅਜਿਹੇ ਸ਼ਬਦਾਂ ਦੀ ਇਕ ਵਡੀ ਲੜੀ ਸੋਰਠਿ ਰਾਗ ਵਿਚ ਅੰਕਿਤ ਹੈ। ਉਸ ਤੋਂ ਇਲਾਵਾ ਭੈਰਉ ਰਾਗ ਅੰਦਰ ਵੀ 'ਹਰਿਜਨ ਰਾਖੇ ਪਾਰਬ੍ਰਹਮਿ ਆਪਿ ॥ ਪਾਪੀ ਮੂਆ ਗੁਰਪਰਤਾਪਿ ॥' (ਪੰਨਾ ੧੧੩੭) ਬਾਲਕ ਸ੍ਰੀ ਹਰਿ ਗੋਬਿੰਦ ਜੀ ਨੂੰ ਪ੍ਰਿਥੀ ਚੰਦ ਦੇ ਆਖੇ ਲੱਗ ਕੇ ਜ਼ਹਿਰ ਦੇਣ ਦਾ ਪਤਾ ਲੱਗ ਜਾਣ ਤੇ ਬਚਾਉ ਹੋ ਗਿਆ ਸੀ ਅਤੇ ਗੁਰੂ ਅਰਜਨ ਦੇਵ ਜੀ ਨੇ ਧੰਨਵਾਦ ਵਜੋਂ ਸ਼ਬਦ ਉਚਾਰਿਆ ਸੀ:-

**ਪ੍ਰਭ ਮਾਤ ਪਿਤਾ ਆਪਣੇ ਦਾਸ ਕਾ ਰਖਵਾਲਾ ॥**
**ਨਿੰਦਕ ਕਾ ਮਾਥਾ ਈਹਾ ਊਹਾ ਕਾਲਾ ॥**

ਜਿਥੋ ਤਕ 'ਅਬਿਚਲ ਨੀਵ' ਦਾ ਸਬੰਧ ਹੈ, ਇਹ ਨੀਵ ''ਵਧੀ ਵੇਲਿ ਬਹੁ ਪੀੜੀ ਚਾਲੀ ॥ ਧਰਮ ਕਲਾ ਹਰਿ ਬੰਧਿ ਬਹਾਲੀ'' (ਪੰਨਾ ੩੯੭) ਵਾਲਾ ਸ਼ਬਦ ਸਨਮੁਖ ਰਖ ਕੇ ਇਸ ਦੇ ਭਾਵਕ ਅਰਥ ਕਰਨੇ ਹਨ। ਸਿਧਾਂਤ ਇਹ ਹੈ ਕਿ ਦੁਖ ਤੇ ਸੁਖ ਦੀ ਨਵਿਰੰਤੀ ਅਤੇ ਹਰ ਸਮੇਂ ਹੀ ਗੁਰ-ਪਰਮੇਸ਼ਰ ਅਗੇ ਅਰਦਾਸਿ ਕਰਨੀ ਜੀਵ ਦਾ ਫ਼ਰਜ਼ ਹੈ। ਜਿਹੜੇ ਜੀਵ ਪਰਮੇਸ਼ਰ ਦਾ ਸ਼ੁਕਰਾਨਾ ਨਹੀਂ ਕਰਦੇ ਉਹ ਅਕ੍ਰਿਤਘਣ ਹਨ।

**ਗੂਜਰੀ ਮਹਲਾ ੫ ॥ ਕਬਹੂ ਹਰਿ ਸਿਉ ਚੀਤੁ ਨ ਲਾਇਓ ॥ ਧੰਧਾ ਕਰਤ ਬਿਹਾਨੀ ਅਉਧਹਿ, ਗੁਣਨਿਧਿ ਨਾਮੁ ਨ ਗਾਇਓ ॥੧॥ ਰਹਾਉ ॥ ਕਉਡੀ ਕਉਡੀ ਜੋਰਤ ਕਪਟੇ, ਅਨਿਕ ਜੁਗਤਿ ਕਰਿ ਧਾਇਓ ॥ ਬਿਸਰਤ ਪ੍ਰਭ ਕੇਤੇ ਦੁਖ ਗਨੀਅਹਿ, ਮਹਾ ਮੋਹਨੀ ਖਾਇਓ ॥੧॥ ਕਰਹੁ ਅਨੁਗ੍ਰਹੁ ਸੁਆਮੀ ਮੇਰੇ, ਗਨਹੁ ਨ ਮੋਹਿ ਕਮਾਇਓ ॥ ਗੋਬਿੰਦ ਦਇਆਲ ਕ੍ਰਿਪਾਲ ਸੁਖ ਸਾਗਰ, ਨਾਨਕ ਹਰਿ ਸਰਣਾਇਓ ॥੨॥੧੬॥੨੫॥**

## ਉਚਾਰਨ ਸੇਧ

**ਬਿੰਦੀ ਸਹਿਤ** : ਸਿਉਂ, ਗਨੀਅਹਿੰ, ਮਹਾਂ, ਮਨਹੁੰ।

**ਪਦ ਅਰਥ** : ਕਬਹੂ-ਕਦੇ ਭੀ। ਅਉਧਹਿ-ਉਮਰ। ਜੋਰਤ-ਜੋੜਦਿਆਂ। ਕਪਟੇ-ਧੋਖੇ (ਫ਼ਰੇਬ) ਨਾਲ। ਅਨਿਕ ਜੁਗਤਿ-ਅਨੇਕ ਤਰੀਕਿਆਂ ਨਾਲ। ਧਾਇਓ-ਦੌੜਦਾ ਫਿਰਿਆ, ਭਟਕਦਾ ਫ਼ਿਰਾ। ਗਨੀਅਹਿ-ਗਿਣੀਏ, ਭਾਵ ਗਿਣੇ ਜਾ ਸਕਦੇ ਹਨ। ਮਹਾ ਮੋਹਨੀ-ਵਡੀ ਮੋਹਨੀ-ਵੱਡੀ ਮੋਹਣ ਵਲੀ (ਮਾਇਆ)। ਖਾਇਓ-(ਜੀਵਨ ਨੂੰ) ਖਾ ਲਿਆ। ਅਨੁਗ੍ਰਹੁ-ਕਿਰਪਾ। ਗਨਹੁ ਨ-ਗਿਣਤੀ ਨਾਂਹ ਕਰੋ। ਮੋਹਿ ਕਮਾਇਓ-ਮੇਰੇ ਕਮਾਏ ਹੋਏ ਕਰਮਾਂ ਦੀ।

**ਅਰਥ** : (ਹੇ ਭਾਈ! ਮਨੁੱਖ ਨੇ) ਕਦੇ ਭੀ ਹਰੀ ਨਾਲ (ਆਪਣਾ) ਚਿਤ ਨਹੀਂ ਜੋੜਿਆ। ਧੰਧਾ ਕਰਦਿਆਂ ਉਮਰ ਬੀਤ ਗਈ, (ਪਰ) ਗੁਣਾਂ ਦੇ ਖਜ਼ਾਨੇ (ਪਰਮਾਤਮਾ ਦ) ਨਾਮ (ਕਦੇ) ਨਹੀਂ ਸਿਮਰਿਆ ।੧। ਰਹਾਉ।

(ਇਹ ਜੀਵ) ਧੋਖਾ ਤੇ ਫਰੇਬ ਕਰਕੇ ਅਨੇਕ ਤਰੀਕਿਆਂ ਨਾਲ ਕਉਡੀ ਕਉਡੀ (ਇਕੱਠੀ ਕਰਨ ਲਈ) ਦੌੜਦਾ ਫਿਰਿਆ। ਪ੍ਰਭੂ ਦੇ ਵਿਸਰਦਿਆਂ ਕਿਤਨੇ ਦੁੱਖ (ਲਗਦੇ ਹਨ ਜੋ) ਗਿਣੇ ਨਹੀਂ ਜਾ ਸਕਦੇ, (ਇਸ ਜੀਵ ਨੂੰ) ਮਹਾਂ ਮੋਹਨੀ (ਮਾਇਆ) ਨੇ ਖਾ ਲਿਆ।੧।

ਹੇ ਗੋਬਿੰਦ ਦਇਆਲ, ਕਿਰਪਾਲ, ਸੁਖਾਂ ਦੇ ਸਾਗਰ! ਨਾਨਕ (ਆਪ) ਹਰੀ ਦੀ ਸਰਣ ਵਿਚ ਆਇਆ ਹੈ। ਹੇ ਮੇਰੇ ਸੁਆਮੀ! ਕਿਰਪਾ ਕਰੋ, ਮੇਰੇ ਕੀਤੇ ਕਰਮਾਂ ਦੀ ਗਿਣਤੀ ਨਾ ਕਰੋ ।੨।੧੭।੨੫।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਰਾਹੀਂ ਧੰਧੇ ਵਿਚ ਫਸੇ ਹੋਏ ਮਨੁੱਖ ਨੂੰ ਨਾਮ ਜਪਣ ਲਈ ਸੁਚੇਤ ਕੀਤਾ ਹੈ। ਛਲ ਪਾਪ ਤੇ ਕਪਟ ਨਾਲ ਮਾਇਆ ਕੱਠੀ ਕਰਨ ਦਾ ਕੀ ਲਾਭ ਜਿਸ ਨਾਲ ਕਿ ਅਨਗਿਣਤ ਦੁੱਖ ਭੋਗਣੇ ਪੈਂਦੇ ਹਨ। ਇਸ ਲਈ ਜੀਵ ਤਾਂ ਪਰਮੇਸ਼ਰ ਅਗੇ ਇਉਂ ਅਰਦਾਸਿ ਕਰਦਾ ਰਹੇ :

**ਕਰਹੁ ਅਨਗ੍ਰਹੁ ਸੁਆਮੀ ਮੇਰੇ, ਗਨਹੁ ਨ ਮੋਹਿ ਕਮਾਇਓ ॥**

ਕਈ ਪਾਠਕ ਇਹ ਸਮਝਣ ਲਗ ਜਾਂਦੇ ਹਨ ਕਿ ਗੁਰੂ ਮਹਾਰਾਜ ਵਿਚ ਵੀ ਭੁੱਲਾਂ ਅਥਵਾ ਪਾਪ ਕਰਦੇ ਸਨ ਤਾਂ ਹੀ ਪਰਮੇਸ਼ਰ ਅੱਗੇ ਅਜਿਹੀ ਬੇਨਤੀ ਕਰ ਰਹੇ ਹਨ। ਪਰ ਅਸਲੀਅਤ ਇਹ ਹੈ ਕਿ ਉਤਮ ਪੁਰਖ ਵਿਚ ਉਪਦੇਸ਼ ਦੇਣਾ ਇਹ ਗੁਰੂ ਘਰ ਦੀ ਵਿਲਖਣ ਰੀਤੀ ਹੈ, ਬਾਕੀ ਧਰਮਾਂ ਵਿਚ ਇਹ ਤੱਤ ਘਟ ਹੀ ਮਿਲਦਾ ਹੈ।

**ਗੂਜਰੀ ਮਹਲਾ ੫ ॥ ਰਸਨਾ ਰਾਮ ਰਾਮ ਰਵੰਤ ॥ ਛੋਡਿ ਆਨ ਬਿਉਹਾਰ ਮਿਥਿਆ, ਭਜੁ ਸਦਾ ਭਗਵੰਤ ॥੧॥ ਰਹਾਉ ॥ ਨਾਮੁ ਏਕੁ ਅਧਾਰੁ ਭਗਤਾ, ਈਤ ਆਗੈ ਟੇਕ ॥ ਕਰਿ ਕ੍ਰਿਪਾ ਗੋਬਿੰਦ ਦੀਆ, ਗੁਰ ਗਿਆਨੁ ਬੁਧਿ ਬਿਬੇਕ ॥੧॥ ਕਰਣ ਕਾਰਣ ਸੰਮ੍ਰਥ ਸ੍ਰੀ ਧਰ, ਸਰਣਿ ਤਾ ਕੀ ਗਹੀ ॥ ਮੁਕਤਿ ਜੁਗਤਿ ਰਵਾਲ ਸਾਧੂ, ਨਾਨਕ ਹਰਿ ਨਿਧਿ ਲਹੀ ॥੨॥੧੭॥੨੬॥**

**ਪਦ ਅਰਥ** : ਰਸਨਾ-ਰਸਨਾ ਨਾਲ । ਰਵੰਤ-ਜਪਦਾ ਰਹੁ । ਆਨ ਬਿਉਹਾਰ-ਹੋਰ ਵਪਾਰ । ਭਜੁ-ਸਿਮਰਨ ਕਰ । ਈਤ-ਇਥੇ (ਇਸ ਲੋਕ ਵਿਚ) । ਆਗੈ-ਪਰਲੋਕ ਵਿੱਚ। ਟੇਕ-ਆਸਰਾ । ਬਿਬੇਕ ਬੁਧਿ-ਗਿਆਨ ਵਾਲੀ ਬੁੱਧੀ । ਸੰਮ੍ਰਥ-ਸਾਰੀਆਂ ਸ਼ਕਤੀਆਂ ਵਾਲਾ । ਸ੍ਰੀ ਧਰ-ਲਛਮੀ ਦਾ ਪਤੀ (ਵਾਹਿਗੁਰੂ) । ਗਹੀ-ਪਕੜੀ । ਰਵਾਲ ਸਾਧੂ-ਸਾਧੂ (ਗੁਰੂ) ਦੀ ਚਰਨ ਧੂੜ । ਲਹੀ-ਲਭੀ ।

**ਅਰਥ** : (ਹੇ ਭਾਈ ! ਆਪਣੀ) ਰਸਨਾ ਨਾਲ ਰਾਮ ਰਾਮ ਜਪਦਾ ਰਹੁ । ਹੋਰ ਝੂਠਾ ਵਪਾਰ ਛੱਡ ਕੇ ਸਦਾ ਭਗਵੰਤ ਦਾ ਸਿਮਰਨ ਕਰ ।੧। ਰਹਾਉ ।

(ਹੇ ਪ੍ਰਭੂ ! ਤੇਰੇ) ਭਗਤਾਂ ਨੂੰ ਇਥੇ ਇਸ ਲੋਕ ਵਿਚ ਇਕ ਨਾਮ ਰੂਪ ਆਸਰਾ ਹੈ (ਅਤੇ) ਪਰਲੋਕ ਵਿਚ (ਵੀ ਤੇਰੇ ਨਾਮ ਦੀ) ਟੇਕ ਹੈ । ਹੇ ਗੋਬਿੰਦ ! (ਤੂੰ ਆਪ) ਕਿਰਪਾ ਕਰਕੇ (ਉਹਨਾਂ ਨੂੰ) ਬਿਬੇਕ ਬੁੱਧੀ (ਅਤੇ) ਗੁਰੂ ਦਾ ਗਿਆਨ (ਬਖਸ਼ਿਸ਼) ਕੀਤਾ ਹੈ ।੧।

(ਹੇ ਭਾਈ ! ਭਗਤਾਂ ਨੇ ਜੋ) ਕਰਣ ਕਾਰਣ ਸਮਰਥ, ਮਾਇਆ ਦਾ ਪਤੀ (ਪਰਮੇਸ਼ਰ) ਹੈ, ਉਸਦੀ ਸ਼ਰਣ ਪਕੜੀ ਹੈ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਹੇ ਭਾਈ!) ਮੁਕਤੀ ਤੇ ਜੁਗਤੀ ਦੀ (ਪ੍ਰਾਪਤੀ ਦਾ ਇਹ ਵਸੀਲਾ ਹੈ ਕਿ) ਸਾਧੂ (ਗੁਰੂ) ਦੀ ਚਰਨ ਧੂੜੀ (ਬਣ ਜਾ, ਇਸ ਤਰ੍ਹਾਂ) ਹਰੀ (ਨਾਮ ਦੀ) ਨਿਧੀ ਲੱਭਦੀ ਹੈ (ਭਾਵ ਪ੍ਰਾਪਤ ਕੀਤੀ ਜਾ ਸਕਦੀ ਹੈ) ।੨।੧੭।੨੬।

## ਅਰਥ ਭੇਦ ਅਤੇ ਨਿਰਣੈ

**ਰਸਨਾ ਰਾਮ ਰਾਮ ਰਵੰਤ॥**

**ਛੋਡਿ ਆਨ ਬਿਉਹਾਰ ਮਿਥਿਆ, ਭਜੁ ਸਦਾ ਭਗਵੰਤ॥**

ਵਖ ਵਖ ਅਰਥ :

੧. ਹੇ ਭਾਈ ਰਸਨਾ ਕਰਕੇ ਰਾਮ ਰਾਮ (ਰਵੰਤ) ਜਪਤੇ ਰਹੋ ਆਨ ਮਿਥਯਾ ਬਿਵਹਾਰੋ ਕੋ ਤਯਾਗ ਕਰਕੇ ਸਦੀਵ ਕਾਲ ਭਗਵੰਤ ਕਾ ਭਜਨ ਕਰੋ । [ਫ. ਸ., ਦਰਪਣ

੨. (ਭਗਤ ਜਨ) ਰਸਨਾ ਨਾਲ ਰਾਮ ਰਾਮ ਜਪਦੇ ਹਨ, ਹੋਰ ਸਾਰੇ ਝੂਠੇ ਵਿਹਾਰ ਛੱਡ ਕੇ ਸਦਾ ਭਗਵੰਤ (ਵਾਹਿਗੁਰੂ ਦਾ) ਭਜਨ ਕਰਦੇ ਹਨ । [ਸਿੰ. ਪੋ., ਅਤੇ ਪੰ. ਨਰੈਣ ਸਿੰਘ ਸ਼ਬਦਾਰਥ ਵਿਚ 'ਰਵੰਤ' ਪਦ ਦੇ ਅਰਥ "ਜਪਦੀ ਹੈ" ਕੀਤੇ ਗਏ ਹਨ ।

**ਨਿਰਣੈ** : ਗੁਰਬਾਣੀ ਵਿਆਕਰਣ ਦੇ ਨੇਮ ਅਨੁਸਾਰ 'ਰਵੰਤ' ਪਦ ਕਿਰਦੰਤ ਵਾਚੀ ਹੈ ਅਤੇ 'ਭਜੁ' ਸੰਬੋਧਨ ਰੂਪ ਇਕ ਵਚਨ ਕ੍ਰਿਆਵਾਚੀ ਹੈ । ਨੰਬਰ ੨ ਵਾਲੇ ਅਰਥ ਬਹੁ ਵਚਨੀ ਕ੍ਰਿਆ ਅਨ ਪੁਰਖ ਵਿਚ ਕੀਤੇ ਗਏ ਹਨ ਜੋ ਕਿ ਠੀਕ ਨਹੀਂ ਹਨ । ਕਈ ਵੀਰ 'ਰਸਨਾ' ਨੂੰ ਸੰਬੋਧਨ ਵਾਚੀ ਪਦ ਸਮਝ ਕੇ 'ਹੇ ਰਸਨਾ !' ਅਰਥ ਕਰਦੇ ਹਨ ਪਰ ਇਸ ਸ਼ਬਦ ਦੀ ਦੂਜੀ ਪੰਗਤੀ ਤੋਂ ਸਪਸ਼ਟ ਹੈ ਕਿ ਇਹ ਸ਼ਬਦ ਜੀਵ ਨੂੰ ਸੰਬੋਧਿਤ ਹੈ ਕਿ ਹੇ ਭਾਈ ! ਤੂੰ ਰਸਨਾ ਨਾਲ ਰਾਮ ਰਾਮ ਸਿਮਰਦਾ ਰਹੁ । ਹੋਰ ਝੂਠੇ ਵਪਾਰਾਂ ਨੂੰ ਛਡ ਕੇ ਸਦਾ ਭਗਵੰਤ ਦਾ (ਨਾਮ) ਸਿਮਰ । ਸੋ ਰਸਨਾ ਦਾ ਕੰਮ ਕੇਵਲ ਸਿਮਰਨ ਕਰਨਾ ਹੈ ਜਦੋਂ ਕਿ ਜੀਵ ਦਾ ਕੰਮ ਹੋਰ ਕਾਰ-ਵਿਹਾਰ ਕਰਨਾ ਵੀ ਹੈ ਇਸ ਲਈ ਇਹ ਉਪਦੇਸ਼ ਜੀਵ ਪ੍ਰਤੀ ਹੈ ।

## ਸਾਰੰਸ਼ ਅਤੇ ਸਿਧਾਂਤ

ਭਗਤ ਜਨਾ ਨੂੰ ਪ੍ਰਭੂ ਨੇ ਆਪ ਹੀ ਇਹ ਸ਼ਰਧਾ ਲਾਈ ਹੈ ਕਿ ਉਹ ਸਦਾ ਪ੍ਰਭੂ ਦਾ ਸਿਮਰਨ ਕਰਦੇ ਰਹਿਣ। ਉਹਨਾਂ ਦਾ ਗਿਆਨ ਧਿਆਨ, ਟੇਕ ਪ੍ਰਭੂ ਦਾ ਨਾਮ ਹੈ। ਉਹਨਾਂ ਦੀ ਮੁਕਤੀ ਤੇ ਜੁਗਤੀ ਨਾਮ ਵਿੱਚ ਹੈ ਜੋ ਗੁਰੂ ਤੋਂ ਪ੍ਰਾਪਤ ਕਰਦੇ ਹਨ। ਜਿਥੋਂ ਤਕ ਸਾਧੂ ਦੀ ਧੂੜੀ ਦਾ ਸਬੰਧ ਹੈ ਇਹ ਸਾਧੂ ਦੀ ਸੰਗਤ ਵਿਚ ਨਿਰਮਾਣ ਹੋ ਕੇ ਰਹਿਣ ਦਾ ਬਿੰਬ ਹੈ। ਇਸੇ ਧਾਰਨਾ ਵਾਲੇ ਹੋਰ ਸ਼ਬਦ ਵੀ ਹਨ। ਜਿਵੇਂ :-

**੧. ਸੰਤ ਕੀ ਧੂਰਿ ਮਿਟੇ ਅਘ ਕੋਟਿ॥ ਸੰਤ ਪ੍ਰਸਾਦਿ ਜਨਮ ਮਰਣ ਤੇ ਛੋਟਿ॥[ਪੰ. ੧੮੮**

**੨. ਸਾਧ ਕੀ ਧੂਰਿ ਕਰਹੁ ਇਸਨਾਨੁ ॥ [ਪੰਨਾ ੨੮੩**

## ਗੂਜਰੀ ਮਹਲਾ ੫, ਘਰੁ ੪ ਚਉਪਦੇ

**ੴ ਸਤਿਗੁਰ ਪ੍ਰਸਾਦਿ ॥ ਛਾਡਿ ਸਗਲ ਸਿਆਣਪਾ, ਸਾਧ ਸਰਣੀ ਆਉ ॥ ਪਾਰਬ੍ਰਹਮ ਪਰਮੇਸਰੋ, ਪ੍ਰਭੂ ਕੇ ਗੁਣ ਗਾਉ ॥੧॥ ਰੇ ਚਿਤ ! ਚਰਣ ਕਮਲ ਅਰਾਧਿ ॥ ਸਰਬ ਸੂਖ ਕਲਿਆਣ ਪਾਵਹਿ, ਮਿਟੈ ਸਗਲ ਉਪਾਧਿ ॥੧॥ ਰਹਾਉ ॥ ਮਾਤ ਪਿਤਾ ਸੁਤ ਮੀਤ ਭਾਈ ,ਤਿਸੁ ਬਿਨਾ ਨਹੀ ਕੋਇ ॥ ਈਤ ਊਤ ਜੀਅ ਨਾਲਿ ਸੰਗੀ, ਸਰਬ ਰਵਿਆ ਸੋਇ ॥੨॥ ਕੋਟਿ ਜਤਨ ਉਪਾਵ ਮਿਥਿਆ, ਕਛੁ ਨ ਆਵੈ ਕਾਮਿ ॥ ਸਰਣਿ ਸਾਧੂ ਨਿਰਮਲਾ, ਗਤਿ ਹੋਇ ਪ੍ਰਭ ਕੈ ਨਾਮਿ ॥੩॥ ਅਗਮ ਦਇਆਲ ਪ੍ਰਭੂ ਊਚਾ, ਸਰਣਿ ਸਾਧੂ ਜੋਗੁ ॥ ਤਿਸੁ ਪਰਾਪਤਿ ਨਾਨਕਾ, ਜਿਸੁ ਲਿਖਿਆ ਧੁਰਿ ਸੰਜੋਗੁ ।੪॥੧॥੨੭॥**

## ਉਚਾਰਨ ਸੇਧ

**ਬਿੰਦੀ ਸਹਿਤ :** ਸਿਆਣਪਾਂ, ਪਾਵਹਿਂ, ਨਹੀਂ।

**ਪਦ ਅਰਥ :** ਸਗਲ-ਸਾਰੀਆਂ। ਉਪਾਧਿ-ਬੀਮਾਰੀ। ਰਵਿਆ-ਵਿਆਪਕ। ਕਾਮਿ-ਕੰਮ ਵਿਚ। ਗਤਿ-ਗਤੀ, ਕਲਿਆਣ। ਨਾਮਿ-ਨਾਮ ਵਿਚ। ਧੁਰਿ-ਧੁਰ ਤੋਂ। ਸੰਜੋਗੁ-ਮਿਲਾਪ।

**ਅਰਥ :** (ਹੇ ਭਾਈ !) ਸਾਰੀਆਂ ਸਿਆਣਪਾਂ ਛੋੜ ਕੇ ਸਾਧ (ਗੁਰੂ) ਦੀ ਸਰਨ ਵਿਚ ਆ ਜਾ। (ਜੋ) ਪਾਰਬ੍ਰਹਮ ਪਰਮੇਸ਼ਰ ਹੈ (ਉਸ) ਪ੍ਰਭੂ ਦੇ ਗੁਣ ਗਾ।੧।

ਹੇ ਮੇਰੇ ਚਿਤ ! (ਪ੍ਰਭੂ ਦੇ) ਚਰਨ ਕਮਲਾਂ ਦੀ ਅਰਾਧਨਾ ਕਰ। (ਇਸਦੇ ਫਲ ਸਰੂਪ ਤੂੰ) ਸਾਰੇ ਸੁਖ ਤੇ ਕਲਿਆਨ ਪ੍ਰਾਪਤ ਕਰ ਲਵੇਂਗਾ, ਸਾਰੀ ਉਪਾਧੀ (ਬੀਮਾਰੀ) ਮਿਟ ਜਾਵੇਗੀ।੧। ਰਹਾਉ।

(ਹੇ ਭਾਈ !) ਉਸ (ਪ੍ਰਭੂ) ਤੋਂ ਬਿਨਾਂ ਮਾਤਾ, ਪਿਤਾ, ਪੁਤਰ, ਮਿੱਤਰ, ਭਰਾ ਕੋਈ (ਵੀ) ਤੇਰਾ ਸਹਾਈ) ਨਹੀਂ ਹੋ ਸਕਦਾ। ਇਥੇ ਉਥੇ (ਭਾਵ ਲੋਕ ਪ੍ਰਲੋਕ ਵਿਚ (ਓਹ ਪ੍ਰਭੂ ਤੇਰੇ) ਜੀਅ ਦੇ ਨਾਲ ਸੰਗੀ ਹੈ (ਜਿਹੜਾ ਕਿ) ਸਭ ਵਿਚ ਵਿਆਪਕ ਹੋ ਰਿਹਾ ਹੈ।੨।

(ਹੇ ਭਾਈ !) ਕ੍ਰੋੜਾਂ ਜਤਨ ਉਪਾਉ (ਕਰਨੇ ਸਭ) ਝੂਠੇ ਹਨ, ਇਨ੍ਹਾਂ ਚੋਂ ਕੋਈ (ਜਤਨ) ਭੀ ਕੰਮ ਨਹੀਂ ਆ ਸਕਦਾ। (ਹਾਂ,) ਸਾਧੂ ਦੀ ਸ਼ਰਨ ਵਿਚ ਆ ਕੇ ਪਵਿਤਰ (ਹੋ ਜਾਈਦਾ ਹੈ ਅਤੇ) ਪ੍ਰਭੂ ਦੇ ਨਾਮ

ਦੁਆਰਾ ਹੀ ਗਤੀ (ਕਲਿਆਣ) ਹੁੰਦੀ ਹੈ ।੩।

(ਹੇ ਭਾਈ ! ਉਹ) ਪ੍ਰਭੂ ਉਚਾ ਹੈ, ਦਇਆਲੂ ਹੈ, (ਉਹ) ਸੰਤਾਂ ਨੂੰ ਸ਼ਰਨ (ਦੇਣ) ਦੇ ਜੋਗ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ ! ਉਸ ਜੀਵ ਨੂੰ ਹੀ ਪ੍ਰਭੂ) ਪ੍ਰਾਪਤ ਹੁੰਦਾ ਹੈ, ਜਿਸ ਦੇ (ਮੱਥੇ ਤੇ) ਧੁਰੋਂ ਹੀ ਮਿਲਾਪ (ਦਾ ਲੇਖ) ਲਿਖਿਆ ਹੁੰਦਾ ਹੈ ।੪।੧।੨੭।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਸਾਰੀਆਂ ਸਿਆਣਪਾਂ ਤੇ ਚਤੁਰਾਈਆਂ ਛੱਡ ਕੇ ਸਤਿ ਸੰਗਤ ਕਰਨ ਅਤੇ ਨਾਮ ਜਪਣ ਦਾ ਉਪਦੇਸ਼ ਹੈ ਕਿਉਂਕਿ ਨਾਮ ਤੋਂ ਬਿਨਾਂ ਕੋਈ ਵੀ ਸੰਗੀ ਸਾਥੀ ਨਹੀਂ ਬਣਦਾ। ਸਾਧੂ ਦੀ ਸ਼ਰਣ ਤੇ ਨਾਮ ਦੀ ਘਾਲ ਕਰਨੀ ਹੀ ਨਿਰਮਲ ਜੁਗਤੀ ਹੈ ਜਿਸ ਨਾਲ ਮਨੁੱਖ ਨੂੰ ਮੁਕਤੀ ਮਿਲਦੀ ਹੈ।

**ਗੂਜਰੀ ਮਹਲਾ ੫ ॥ ਆਪਨਾ ਗੁਰੁ ਸੇਵਿ ਸਦ ਹੀ, ਰਮਹੁ ਗੁਣ ਗੋਬਿੰਦ ॥ ਸਾਸਿ ਸਾਸਿ ਅਰਾਧਿ ਹਰਿ ਹਰਿ, ਲਹਿ ਜਾਇ ਮਨ ਕੀ ਚਿੰਦ ॥੧॥ ਮੇਰੇ ਮਨ ! ਜਾਪਿ ਪ੍ਰਭ ਕਾ ਨਾਉ ॥ ਸੁਖ ਸਹਜ ਅਨੰਦ ਪਾਵਹਿ, ਮਿਲੀ ਨਿਰਮਲ ਥਾਉ ॥੧॥ ਰਹਾਉ ॥ ਸਾਧਸੰਗਿ ਉਧਾਰਿ ਇਹੁ ਮਨੁ, ਆਠ ਪਹਰ ਆਰਾਧਿ ॥ ਕਾਮੁ ਕ੍ਰੋਧੁ ਅਹੰਕਾਰੁ ਬਿਨਸੈ, ਮਿਟੈ ਸਗਲ ਉਪਾਧਿ ॥੨॥ ਅਟਲ ਅਛੇਦ ਅਭੇਦ ਸੁਆਮੀ, ਸਰਣਿ ਤਾ ਕੀ ਆਉ ॥ ਚਰਣ ਕਮਲ ਅਰਾਧਿ ਹਿਰਦੈ, ਏਕ ਸਿਉ ਲਿਵ ਲਾਉ ॥੩॥ ਪਾਰਬ੍ਰਹਮਿ ਪ੍ਰਭਿ ਦਇਆ ਧਾਰੀ, ਬਖਸਿ ਲੀਨ੍ਹੇ ਆਪਿ ॥ ਸਰਬ ਸੁਖ ਹਰਿਨਾਮੁ ਦੀਆ, ਨਾਨਕ, ਸੋ ਪ੍ਰਭੁ ਜਾਪਿ ॥੪॥੨॥੨੮॥**

## ਉਚਾਰਨ ਸੇਧ

**ਬਿੰਦੀ ਸਹਿਤ :** ਨਾਉਂ, ਪਾਵਹਿੰ, ਥਾਉਂ, ਸਿਉਂ।

**ਪਦ ਅਰਥ :** ਰਮਹੁ-ਸਿਮਰੋ। ਚਿੰਦ-ਚਿੰਤਾ। ਉਪਾਧਿ-ਰੋਗ। ਅਟਲ-ਟਲਣ ਤੋਂ ਰਹਿਤ। ਅਛੇਦ-ਛੇਦ (ਨਾਸ਼) ਤੋਂ ਰਹਿਤ। ਅਭੇਦ-ਜਿਸ ਦਾ ਕੋਈ ਭੇਦ ਨਾ ਪਾ ਸਕੇ।

**ਅਰਥ :** ਹੇ ਭਾਈ ! ਆਪਣੇ ਗੁਰੂ ਨੂੰ ਸੇਵ ਕੇ ਸਦਾ ਗੋਬਿੰਦ ਦੇ ਗੁਣ ਉਚਾਰਨ ਕਰ। ਹਰੇਕ ਸੁਆਸ ਨਾਲ ਹਰੀ ਦੀ ਅਰਾਧਨਾ ਕਰ। (ਇਸ ਤਰ੍ਹਾਂ, ਤੇਰੇ)ਮਨ ਦੀ (ਸਾਰੀ ਚਿੰਤਾ ਦੂਰ ਹੋ ਜਾਵੇਗੀ)।੧।

ਹੇ ਮੇਰੇ ਮਨ ! (ਤੂੰ) ਪ੍ਰਭੂ ਦਾ ਨਾਮ ਜਪ। (ਨਾਮ ਜਪਣ ਨਾਲ ਆਤਮਿਕ) ਸੁਖ ਤੇ ਅਨੰਦ ਪਾ ਲਵੇਂਗਾ। (ਅਤੇ ਤੈਨੂੰ) ਪਵਿਤਰ ਅਸਥਾਨ ਪ੍ਰਾਪਤ ਹੋ ਜਾਵੇਗਾ ।੧। ਰਹਾਉ।

(ਹੇ ਭਾਈ !) ਅਠ ਪਹਿਰ ਅਰਾਧਨਾ ਕਰਕੇ (ਆਪਣਾ) ਇਹ ਮਨ ਸਾਧ (ਗੁਰੂ ਦਾ) ਸੰਗ ਕਰਕੇ ਉਧਾਰ ਲੈ। (ਨਾਮ ਸਿਮਰਨ ਤੇ ਸਤਿ ਸੰਗ ਦੀ ਬਰਕਤ ਨਾਲ) ਕਾਮ, ਕ੍ਰੋਧ, ਹੰਕਾਰ ਨਾਸ਼ ਹੋ ਜਾਂਦਾ ਹੈ (ਅਤੇ) ਸਾਰੀ ਬੀਮਾਰੀ ਮਿਟ ਜਾਂਦੀ ਹੈ ।੨।

(ਹੇ ਭਾਈ ! ਉਹ) ਸੁਆਮੀ (ਜੋ) ਅਟਲ ਹੈ, ਛੇਦ ਤੋਂ ਰਹਿਤ ਹੈ, ਭੇਦ ਤੋਂ ਰਹਿਤ ਹੈ (ਤੂੰ) ਉਸ (ਪ੍ਰਭੂ) ਦੀ ਸ਼ਰਨ ਵਿਚ ਆ ਜਾ। (ਤੂੰ ਆਪਣੇ) ਹਿਰਦੇ ਵਿਚ (ਉਸ ਪ੍ਰਭੂ ਦੇ) ਚਰਨ ਕਮਲਾਂ

ਦੀ ਅਰਾਧਨਾ ਕਰ (ਅਤੇ ਕੇਵਲ) ਇਕ (ਪ੍ਰਭੂ) ਨਾਲ (ਆਪਣੀ) ਸੁਰਤਿ ਜੋੜ ।੩।

(ਹੇ ਭਾਈ !) ਪਾਰਬ੍ਰਹਮ ਨੇ (ਜਦੋਂ) ਦਇਆ ਕੀਤੀ (ਉਸਨੇ ਆਪਣੇ ਸੇਵਕ) ਆਪ ਹੀ ਬਖਸ਼ ਲਏ । ਨਾਨਕ (ਗੁਰੂ ਜੀ ਆਦੇਸ਼ ਦੇਂਦੇ ਹਨ ਕਿ ਹੇ ਭਾਈ ! ਜਿਸ ਪ੍ਰਭੂ ਨੇ ਤੈਨੂੰ) ਸਾਰੇ ਸੁਖ ਤੇ ਹਰੀ-ਨਾਮ ਦਿੱਤਾ ਹੈ (ਤੂੰ) ਉਸ ਪਰਮੇਸ਼ਰ ਨੂੰ ਜਪ ।੪।੨।੨੮।

## ਸਾਰੰਸ਼ ਅਤੇ ਸਿਧਾਂਤ

ਮਨ ਨੂੰ ਸੰਬੋਧਨ ਕਰਕੇ ਇਹ ਉਪਦੇਸ਼ ਦਿਤਾ ਹੈ ਕਿ ਹੇ ਮਨ ! ਤੂੰ ਸਦਾ ਆਪਣੇ ਗੁਰੂ ਦੀ ਸੇਵਾ ਕਰ, ਸਾਸਿ ਸਾਸਿ ਨਾਮ ਸਿਮਰ । ਇਸ ਨਾਲ ਪੰਚ ਦੁਸ਼ਟ ਸਾਧੇ ਜਾਣਗੇ, ਫਿਰ ਤੈਨੂੰ ਸੁੱਖ ਸਹਜ ਤੇ ਅਨੰਦ ਵਾਲਾ ਅਸਥਾਨ ਪ੍ਰਾਪਤ ਹੋ ਜਾਵੇਗਾ ।

**ਗੂਜਰੀ ਮਹਲਾ ੫ ॥ ਗੁਰ ਪ੍ਰਸਾਦੀ ਪ੍ਰਭੁ ਧਿਆਇਆ, ਗਈ ਸੰਕਾ ਤੂਟਿ ॥ ਦੁਖ ਅਨੇਰਾ ਭੈ ਬਿਨਾਸੇ, ਪਾਪ ਗਏ ਨਿਖੂਟਿ ॥੧॥ ਹਰਿ ਹਰਿ ਨਾਮ ਕੀ ਮਨਿ ਪ੍ਰੀਤਿ ॥ ਮਿਲਿ ਸਾਧ ਬਚਨ ਗੋਬਿੰਦ ਧਿਆਏ, ਮਹਾ ਨਿਰਮਲ ਰੀਤਿ ॥੧॥ਰਹਾਉ॥ ਜਾਪ ਤਾਪ ਅਨੇਕ ਕਰਣੀ, ਸਫਲ ਸਿਮਰਤ ਨਾਮ ॥ ਕਰਿ ਅਨੁਗ੍ਰਹੁ ਆਪਿ ਰਾਖੇ, ਭਏ ਪੂਰਨ ਕਾਮ ॥੨॥ ਸਾਸਿ ਸਾਸਿ ਨ ਬਿਸਰੁ ਕਬਹੂੰ, ਬ੍ਰਹਮ ਪ੍ਰਭ ਸਮਰਥ ॥ ਗੁਣ ਅਨਿਕ, ਰਸਨਾ ਕਿਆ ਬਖਾਨੈ, ਅਗਨਤ ਸਦਾ ਅਕਥ ॥੩॥ ਦੀਨ ਦਰਦ ਨਿਵਾਰਿ ਤਾਰਣ, ਦਇਆਲ ਕਿਰਪਾ ਕਰਣ ॥ ਅਟਲ ਪਦਵੀ ਨਾਮ ਸਿਮਰਣ ਦ੍ਰਿੜ, ਨਾਨਕ ਹਰਿ ਹਰਿ ਸਰਣ ॥੪॥੩॥੨੯॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਹਾਂ । **ਫੁਟਕਲ:** 'ਅਗਨਤ' ਦਾ ਉਚਾਰਨ 'ਅ-ਗਨਤ' ਕਰਨਾ ਹੈ।

**ਪਦ ਅਰਥ :** ਗੁਰਪ੍ਰਸਾਦਿ-ਗੁਰੂ ਦੀ ਕਿਰਪਾ ਨਾਲ। ਸੰਕਾ-ਸ਼ੰਕਾ । ਗਏ ਨਿਖੁਟਿ-ਮੁੱਕ ਗਏ । ਕਰਿ ਅਨੁਗ੍ਰਹ-ਦਇਆ ਕਰਕੇ । ਅਗਨਤ-ਗਿਣਤੀ ਤੋਂ ਰਹਿਤ । ਨਿਵਾਰਿ-ਦੂਰ ਕਰਨ ਵਾਲੇ ।

**ਅਰਥ :** (ਹੇ ਭਾਈ ! ਜਦੋਂ) ਗੁਰੂ ਦੀ ਕਿਰਪਾ ਨਾਲ ਪ੍ਰਭੂ ਨੂੰ ਸਿਮਰਿਆ ਤਾਂ (ਸਾਰੀ) ਸ਼ੰਕਾ ਦੂਰ ਹੋ ਗਈ । (ਸਾਰੇ) ਦੁਖ (ਅਗਿਆਨਤਾ ਦਾ) ਹਨੇਰਾ (ਅਤੇ) ਡਰ ਨਾਸ਼ ਹੋ ਗਏ, (ਸਿਮਰਨ ਦਾ ਸਦਕਾ ਸਾਰੇ) ਪਾਪ ਮੁੱਕ ਗਏ ।੧।

(ਹੇ ਭਾਈ ! ਮੇਰੇ) ਮਨ ਵਿਚ ਪਰਮਾਤਮਾ ਦੇ ਨਾਮ ਦੀ ਪ੍ਰੀਤਿ ਹੈ । ਸਾਧੂ (ਗੁਰੂ) ਨਾਲ ਮਿਲ ਕੇ (ਗੁਰੂ ਜੀ ਦੇ)ਬਚਨਾਂ ਅਨੁਸਾਰ ਗੋਬਿੰਦ ਨੂੰ ਧਿਆਇਆ ਹੈ, (ਇਹ ਇਕ)ਮਹਾਨ ਪਵਿਤਰ ਰੀਤੀ ਹੈ।੧।

ਜਪ, ਤਪ ਅਤੇ ਹੋਰ ਅਨੇਕ ਪ੍ਰਕਾਰ ਦੀਆਂ ਕਰਣੀਆਂ ਨਾਮ ਸਿਮਰਦਿਆਂ ਹੀ ਸਫਲ(ਹੋਈਆਂ ਹਨ)। (ਜਦ ਪ੍ਰਭੂ ਨੇ)ਦਇਆ ਕਰਕੇ ਆਪ ਰਖ ਲਿਆ ਤਾਂ(ਸਾਡੇ ਸਾਰੇ)ਕੰਮ ਪੂਰਨ ਹੋ ਗਏ।੨।

ਹੇ ਬ੍ਰਹਮ ! ਹੇ ਸਮਰਥ ਪ੍ਰਭੂ ! (ਤੂੰ) ਹਰੇਕ ਸੁਆਸ ਨਾਲ (ਮੈਨੂੰ ਯਾਦ ਰਹੁ) ਕਦੇ ਭੀ ਨਾ ਵਿਸਰ । (ਤੇਰੇ) ਅਨੇਕ ਗੁਣ ਹਨ, (ਉਹਨਾਂ ਦਾ ਇਕ) ਰਸਨਾ ਕੀ ਵਰਣਨ (ਬਿਆਨ) ਕਰੇ? (ਤੇਰੇ ਗੁਣ) ਸਦਾ ਗਿਣਤੀ ਤੋਂ ਰਹਿਤ ਅਤੇ ਕਥਨ ਤੋਂ ਰਹਿਤ ਹਨ ।੩।

ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ) ਹੇ ਦੀਨਾਂ ਦੇ ਦੁਖ ਦੂਰ ਕਰਨ ਵਾਲੇ ! ਦਇਆ ਦੇ ਘਰ! ਹੇ ਕਿਰਪਾ ਕਰਨ ਵਾਲੇ ਹਰੀ ! ਮੈਨੂੰ ਤੇਰੀ ਸ਼ਰਨ (ਅਤੇ) ਨਾਮ-ਸਿਮਰਣ ਦਾ (ਸਦਕਾ) ਅਟਲ ਪਦਵੀ (ਪ੍ਰਾਪਤ ਹੋਣ ਵਾਲਾ ਉਪਦੇਸ਼) ਦ੍ਰਿੜ (ਹੋਇਆ ਰਹੇ) ।੪।੩।੨੯।

## ਅਰਥ ਭੇਦ ਅਤੇ ਨਿਰਨੈ

**ਅਟਲ ਪਦਵੀ ਨਾਮ ਸਿਮਰਣ ਦ੍ਰਿੜ, ਨਾਨਕ ਹਰਿ ਹਰਿ ਸਰਣ ॥**

ਵਖ ਵਖ ਅਰਥ :

੧. ਸ੍ਰੀ ਗੁਰੂ ਜੀ ਕਹੇ ਹੈਂ ਤਿਸ ਤੇਰੀ ਸਰਣ ਜੋ ਅਬਚਲ ਪਦਵੀ ਹੈ ਸੋ ਮੈਂ ਦ੍ਰਿਢ ਕਰ ਗ੍ਰਹਣ ਕਰੀ ਹੈ ਅਰ ਹਰਿ ਹਰਿ ਨਾਮ ਜਪਤਾ ਹੂੰ। [ਫ. ਸ.

੨. ਨਾਮ ਦਾ ਸਿਮਰਨਾ ਇਹ ਅਟੱਲ ਰੁਤਬਾ ਹੈ। ਹੇ ਨਾਨਕ ! ਹਰੀ ਦੀ ਸ਼ਰਨ (ਪੱਕੀ ਤਰ੍ਹਾਂ ਪਕੜ)। [ਸ਼ਬਦਾਰਥ

੩. ਨਾਮ ਸਿਮਰਨ ਦੀ ਅਟੱਲ ਪਦਵੀ ਦ੍ਰਿੜ ਕਰਾ ਦੇ। (ਗੁਰੂ) ਨਾਨਕ (ਦੇਵ ਜੀ ਬਿਨੈ ਕਰਦੇ ਹਨ) ਹੇ ਹਰੀ ਹਰਿ (ਮੈਂ ਤੇਰੀ) ਸ਼ਰਨ ਆਇਆ ਹਾਂ। [ਸਿੰ. ਪੰ.

੪. ਉਸ ਦਾ ਨਾਮ ਸਿਮਰਿਆਂ ਅੱਟਲ ਆਤਮ ਜੀਵਨ ਦਾ ਦਰਜਾ ਮਿਲ ਜਾਂਦਾ ਹੈ। ਹੇ ਨਾਨਕ ! (ਆਖ-ਹੇ ਭਾਈ) ਹਰਿ ਨਾਮ ਨੂੰ ਆਪਣੇ ਹਿਰਦੇ ਵਿਚ ਪਕਾ ਟਿਕਾਈ ਰੱਖ ਪਰਮਾਤਮਾ ਦੀ ਸ਼ਰਨ ਪਿਆ ਰਹੁ। [ਦਰਪਣ

**ਨਿਰਣੈ** : ਸ਼ਬਦ ਦੇ ਅਰੰਭ ਵਿਚ ਗੁਰੂ ਦੀ ਕਿਰਪਾ ਦਾ ਵਰਣਨ ਹੋਣ ਕਰਕੇ ਫਰੀਦਕੋਟ ਵਾਲੇ ਸਟੀਕ ਅਤੇ ਹੋਰ ਸੰਪ੍ਰਦਾਈ ਵਿਦਵਾਨਾਂ ਨੇ ਨੰ:੧ ਵਾਲੇ ਅਰਥ ਹੀ ਅਪਨਾਏ ਹਨ। ਨੰ. ੨ ਵਾਲੇ ਉਪ੍ਰੋਕਤ ਅਰਥ ਭੀ ਓਪਰੇ ਜਿਹੇ ਲਗਦੇ ਹਨ। ਨੰ. ੩ ਵਾਲੇ ਅਰਥ ਢੁਕਵੇਂ ਹਨ।

ਅਸਲ ਵਿਚ ਤਿੰਨ ਪਦਿਆਂ ਤਕ ਨਿਜੀ ਅਵਸਥਾ ਤੇ ਪ੍ਰਭੂ-ਕਿਰਪਾ ਦਾ ਵਰਣਨ ਹੈ ਪਰ ਅੰਤਲੇ ਪਦ ਦੀਨਾਂ ਦਾ ਦੁਖ ਦਰਦ ਨਿਵਾਰਨ ਵਾਲੇ ਕਿਰਪਾ ਕਰਨ ਵਾਲੇ ਅਤੇ (ਸੰਸਾਰ ਸਾਗਰ ਤੋਂ) ਤਾਰਣ ਵਾਲੇ ਪ੍ਰਭੂ ਨੂੰ ਸੰਬੋਧਨ ਹਨ। ਇਸ ਲਈ ਅੰਤਲੀ ਪੰਕਤੀ ਵਿਚ ਬੇਨਤੀ ਕੀਤੀ ਹੈ, ਹੇ ਹਰੀ ! ਮੈਨੂੰ ਤੇਰੀ ਸ਼ਰਣ, ਨਾਮ-ਸਿਮਰਣ (ਸਦਕਾ) ਅਟਲ ਪਦਵੀ (ਪ੍ਰਾਪਤ ਹੋਣ ਵਾਲਾ ਉਪਦੇਸ਼) ਦ੍ਰਿੜ (ਹੋਇਆ ਰਹੇ)।

**ਨੋਟ**- 'ਦ੍ਰਿੜ' ਪਦ ਇਥੇ ਸੰਗਯਾ ਰੂਪ ਵਿੱਚ ਵਰਤਿਆ ਗਿਆ ਹੈ, ਕ੍ਰਿਆ ਰੂਪ ਵਿੱਚ ਨਹੀਂ:-

**ਗਿਆਨੀ, ਰਹਤ ਆਗਿਆ ਦ੍ਰਿੜੁ ਜਾ ਕੈ ॥** [ਪੰਨਾ ੨੫੧

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਗੁਰੂ ਦੀ ਕਿਰਪਾ ਨਾਲ ਨਾਮ ਧਿਆਉਣ ਤੇ ਜੋ ਫਲ ਪ੍ਰਾਪਤ ਹੁੰਦਾ ਹੈ, ਉਸਦਾ ਵਰਣਨ ਹੈ।

ਅੰਤਲੇ ਪਦੇ ਵਿਚ "ਅਟਲ ਪਦਵੀ, ਨਾਮ ਸਿਮਰਣ, ਦ੍ਰਿੜੁ ਨਾਨਕ ਹਰਿ ਹਰਿ ਸਰਣ" ਹੀ

ਇਸ ਸ਼ਬਦ ਦਾ ਸਿਧਾਂਤ ਹੈ।

**ਗੂਜਰੀ ਮਹਲਾ ੫ ॥ ਅਹੰਬੁਧਿ ਬਹੁ ਸਘਨ ਮਾਇਆ, ਮਹਾ ਦੀਰਘ ਰੋਗੁ ॥ ਹਰਿ ਨਾਮੁ ਅਉਖਧੁ ਗੁਰਿ ਨਾਮੁ ਦੀਨੋ, ਕਰਣ ਕਾਰਣ ਜੋਗੁ ॥੧॥ ਮਨਿ ਤਨਿ ਬਾਛੀਐ ਜਨ ਧੂਰਿ ॥ ਕੋਟਿ ਜਨਮ ਕੇ ਲਹਹਿ ਪਾਤਿਕ, ਗੋਬਿੰਦ ਲੋਚਾ ਪੂਰਿ ॥੧॥ ਰਹਾਉ ॥ ਆਦਿ ਅੰਤੇ ਮਧਿ ਆਸਾ ਕੂਕਰੀ ਬਿਕਰਾਲ ॥ ਗੁਰ ਗਿਆਨ ਕੀਰਤਨ ਗੋਬਿੰਦ ਰਮਣੰ, ਕਾਟੀਐ ਜਮ ਜਾਲ ॥੨॥ ਕਾਮ ਕ੍ਰੋਧ ਲੋਭ ਮੋਹ ਮੂਠੇ, ਸਦਾ ਆਵਾਗਵਣ ॥ ਪ੍ਰਭ ਪ੍ਰੇਮ ਭਗਤਿ ਗੁਪਾਲ ਸਿਮਰਣ, ਮਿਟਤ ਜੋਨੀ ਭਵਣ ॥ ਮਿਤ੍ਰ ਪੁਤ੍ਰ ਕਲਤ੍ਰ ਸੁਰ ਰਿਦ, ਤੀਨਿ ਤਾਪ ਜਲੰਤ ॥ ਜਪਿ ਰਾਮਾ ਰਾਮਾ ਦੁਖ ਨਿਵਾਰੇ, ਮਿਲੈ ਹਰਿਜਨ ਸੰਤ ॥੪॥ ਸਰਬ ਬਿਧਿ ਭ੍ਰਮਤੇ ਪੁਕਾਰਹਿ, ਕਤਹਿ ਨਾਹੀ ਛੋਟਿ ॥ ਹਰਿ ਚਰਣ ਸਰਣ ਅਪਾਰ ਪ੍ਰਭ ਕੇ, ਦ੍ਰਿੜ ਗਹੀ ਨਾਨਕ ਓਟ ॥੫॥੪॥੩੦॥**

## ਉਚਾਰਨ ਸੇਧ

**ਬਿੰਦੀ ਸਹਿਤ** : ਮਹਾਂ, ਬਾਛੀਐਂ, ਲਹਹਿਂ, ਪੁਕਾਰਹਿਂ।

**ਪਦ ਅਰਥ** : ਅਹੰਬੁਧਿ-ਹੰਕਾਰ ਵਾਲੀ ਬੁਧੀ। ਸਘਨ-ਸੰਘਣੀ। ਦੀਰਘ-ਲੰਮਾ। ਅਉਖਧੁ-ਦਵਾਈ, ਦਾਰੂ। ਬਾਂਛੀਐ-ਮੰਗਣੀ ਚਾਹੀਦੀ ਹੈ। ਜਨ ਧੂਰਿ-ਸੇਵਕ ਦੀ (ਚਰਨ) ਧੂਰੀ। ਲਹਹਿ-ਲਹਿ ਜਾਂਦੇ ਹਨ। ਪਾਤਿਕ-ਪਾਪ। ਪੂਰਿ-ਪੂਰੀ ਕਰ। ਕੂਕਰੀ-ਕੁੱਤੀ। ਬਿਕਰਾਲ -ਡਰਾਉਣੀ। ਗੋਬਿੰਦ ਰਮਣੰ-ਗੋਬਿੰਦ ਦੇ ਗੁਣ ਗਾਉਣ ਨਾਲ। ਆਵਾਗਵਣ-ਜਨਮ ਮਰਣ ਦਾ ਗੇੜ। ਭਵਣ-ਭਟਕਦੇ ਫਿਰਦੇ। ਕਲਤ੍ਰ-ਇਸਤਰੀ। ਸੁਰ ਰਿਦ-ਸੁਹਿਰਦ, ਸ਼ੁਭ-ਚਿੰਤਕ। ਤੀਨਿ ਤਾਪ-ਤਿੰਨ ਤਾਪ (ਆਧੀ, ਬਿਆਧੀ, ਉਪਾਧੀ)। ਜਲੰਤ-ਜਲਤੇ, ਸੜਦੇ ਹਨ। ਸਰਬ ਬਿਧਿ-ਅਨੇਕ ਤ੍ਰੀਕਿਆਂ ਨਾਲ। ਕਤਹਿ-ਕਤਈ, ਕਿਤੇ ਭੀ। ਛੋਟਿ-ਛੁਟਕਾਰਾ। ਗਹੀ-ਫੜੀ।

**ਅਰਥ** : (ਹੇ ਭਾਈ !) ਹੰਕਾਰ ਵਾਲੀ ਬੁਧੀ (ਅਤੇ) ਬਹੁਤ ਘਣੀ ਮਾਇਆ (ਦਾ ਹੋਣਾ ਇਹ ਇਕ) ਵੱਡਾ ਤੇ ਲੰਮਾ ਰੋਗ ਹੈ। (ਜਿਸ ਮਨੁੱਖ ਨੂੰ) ਕਰਣ ਕਾਰਣ ਸਮਰਥ ਗੁਰੂ ਨੇ ਨਾਮ ਰੂਪੀ ਦਾਰੂ ਦੇ ਦਿਤਾ ਹੈ (ਉਸ ਦੇ ਸਭ ਦੁਖ ਦੂਰ ਹੋ ਗਏ ਹਨ) ।੧।

(ਹੇ ਭਾਈ !) ਮਨ ਤੇ ਤਨ ਕਰਕੇ (ਪ੍ਰਭੂ ਦੇ) ਸੇਵਕਾਂ ਦੀ ਚਰਨ ਧੂੜੀ ਮੰਗਣੀ ਚਾਹੀਦੀ ਹੈ (ਇਸ ਦੀ ਬਰਕਤ ਨਾਲ) ਕ੍ਰੋੜਾਂ ਜਨਮਾਂ ਦੇ ਪਾਪ ਲਹਿ ਜਾਂਦੇ ਹਨ (ਇਸ ਲਈ) ਹੇ ਗੋਬਿੰਦ! (ਮੇਰੀ ਇਹ) ਲੋਚਾ ਪੂਰੀ ਕਰੋ (ਆਪਣੇ ਸੇਵਕਾਂ ਦੀ ਚਰਨ ਧੂੜੀ ਬਖਸ਼ੋ ਜੀ)।੧।ਰਹਾਉ।

(ਹੇ ਭਾਈ !) ਆਦਿ, ਮਧਿ ਤੇ ਅੰਤਿ (ਭਾਵ, ਬਾਲ, ਜੁਆਨੀ ਅਤੇ ਬੁਢੇਪਾ) ਤਿੰਨਾਂ ਅਵਸਥਾਂ ਵਿਚ ਹੀ) ਆਸਾ (ਰੂਪੀ) ਡਰਾਉਣੀ ਕੁਤੀ (ਭਉਂਕਦੀ ਰਹਿੰਦੀ ਹੈ) ਗੁਰੂ ਦਾ ਗਿਆਨ, (ਹਰੀ ਦਾ) ਕੀਰਤਨ, (ਅਤੇ) ਗੋਬਿੰਦ ਦੇ ਗੁਣ ਉਚਾਰਨ ਨਾਲ ਜਮ ਦਾ ਜਾਲ ਕਟਿਆ ਜਾਂਦਾ ਹੈ।੨।

(ਹੇ ਭਾਈ ! ਜਿਹੜੇ ਜੀਵ) ਕਾਮ, ਕ੍ਰੋਧ, ਲੋਭ ਅਤੇ ਮੋਹ ਦੇ ਠੱਗੇ ਹੋਏ ਹਨ (ਉਨ੍ਹਾਂ ਨੂੰ) ਸਦਾ

ਹੀ ਜਨਮ ਮਰਣ ਦਾ (ਦੁੱਖ ਲੱਗਾ ਰਹਿੰਦਾ ਹੈ, ਪਰ) ਪ੍ਰਭੂ ਦੀ ਪ੍ਰੇਮਾ ਭਗਤੀ ਅਤੇ ਗੋਪਾਲ ਦਾ ਸਿਮਰਣ (ਕੀਤਿਆਂ) ਜੂਨਾਂ ਵਿਚ ਭਰਮਣਾ ਮਿਟ ਜਾਂਦਾ ਹੈ ।੩।

(ਹੇ ਭਾਈ !) ਮਿਤ੍ਰ, ਪੁਤ੍ਰ, ਇਸਤ੍ਰੀ, ਸ਼ੁਭਚਿੰਤਕ (ਸਾਰੇ ਹੀ) ਤਿੰਨਾਂ ਤਾਪਾਂ (ਆਧੀ, ਬਿਆਧੀ ਤੇ ਉਪਾਧੀ) ਵਿਚ ਸੜਦੇ ਰਹਿੰਦੇ ਹਨ। (ਪਰ ਜਿਹੜੇ) ਹਰੀ ਦੇ ਸੰਤ ਜਨਾਂ ਨਾਲ ਮਿਲੇ ਹਨ, ਰਾਮ ਰਾਮ ਜਪ ਕੇ (ਉਨ੍ਹਾਂ ਨੇ ਆਪਣੇ) ਦੁਖ ਦੂਰ ਕਰ ਲਏ ਹਨ ।੪।

(ਹੇ ਭਾਈ ! ਸੰਸਾਰ ਦੇ ਲੋਕ) ਅਨੇਕ ਤ੍ਰੀਕਿਆਂ ਨਾਲ (ਮਾਇਆ ਦੇ ਮੋਹ ਵਿਚ) ਭਟਕਦੇ ਤੇ ਪੁਕਾਰਦੇ ਫਿਰਦੇ ਹਨ (ਪਰ ਉਨ੍ਹਾਂ ਦਾ) ਕਿਤੇ ਭੀ ਛੁਟਕਾਰਾ ਨਹੀਂ ਹੁੰਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ (ਅਸਾਂ ਮੋਹ ਮਾਇਆ ਤੋਂ ਬਚਣ ਲਈ) ਬੇਅੰਤ ਹਰੀ ਪ੍ਰਭੂ ਦੀ ਸ਼ਰਨ ਤੇ ਚਰਨਾਂ ਦੀ ਓਟ ਪੱਕੀ ਤਰਾਂ ਫੜ ਲਈ ਹੈ ।੫।੪।੩੦।

## ਸਾਰੰਸ਼ ਅਤੇ ਸਿਧਾਂਤ

ਹਰੇਕ ਪ੍ਰਾਣੀ ਅਹੰਕਾਰ ਵਾਲੀ ਬੁਧੀ ਅਤੇ ਮਾਇਆ ਦੀ ਪਰਵਿਰਤੀ ਵਿਚ ਘਿਰਿਆ ਹੋਇਆ ਹੈ। ਇਹ ਵੱਡਾ ਰੋਗ ਹਰੇਕ ਨੂੰ ਚੰਬੜਿਆ ਹੋਇਆ ਹੈ। ਹੰਕਾਰ ਤੇ ਮਾਇਆ ਵਾਲੀ ਬੁੱਧੀ ਦੇ ਅਧੀਨ ਹੀ ਸਾਰੇ ਪਾਪ ਹੁੰਦੇ ਹਨ। ਇਹਨਾਂ ਤੋਂ ਛੁਟਕਾਰਾ ਪਾਉਣ ਦੀ ਇਹ ਜੁਗਤੀ ਹੈ ਕਿ ਮਨ ਤੇ ਤਨ ਕਰਕੇ ਭਾਵ ਪੂਰਨ ਨਿਸਚੇ ਨਾਲ ਪ੍ਰਭੂ ਦੇ ਦਾਸਾਂ ਦੀ ਚਰਨ ਧੂੜ ਮੰਗੀਏ ਜਿਸ ਨਾਲ ਕ੍ਰੋੜਾਂ ਜਨਮਾਂ ਦੇ ਪਾਪ ਉਤਰ ਜਾਂਦੇ ਹਨ। ਸਿਮਰਨ, ਕੀਰਤਨ, ਪ੍ਰੇਮਾ-ਭਗਤੀ, ਸਾਰੇ ਗੁਣ ਹੀ ਹਰੀ ਜਨ ਦੀ ਸੰਗਤਿ ਕੀਤਿਆਂ ਪ੍ਰਾਪਤ ਹੋ ਜਾਂਦੇ ਹਨ।

## ਗੂਜਰੀ ਮਹਲਾ ੫ ਘਰੁ ੪ ਦੁਪਦੇ

**੧ੴ ਸਤਿਗੁਰ ਪ੍ਰਸਾਦਿ ॥ ਆਰਾਧਿ ਸ੍ਰੀਧਰ ਸਫਲ ਮੂਰਤਿ, ਕਰਣ ਕਾਰਣ ਜੋਗੁ ॥ ਗੁਣ ਰਮਣ ਸ੍ਰਵਣ ਅਪਾਰ ਮਹਿਮਾ, ਫਿਰਿ ਨ ਹੋਤ ਬਿਓਗੁ ॥੧॥ ਮਨ ਚਰਨਾਰਬਿੰਦ ਉਪਾਸ ॥ ਕਲਿ ਕਲੇਸ ਮਿਟੰਤ ਸਿਮਰਣਿ, ਕਾਟਿ ਜਮਦੂਤ ਫਾਸ ॥੧॥ ਰਹਾਉ ॥ ਸਤ੍ਰੁ ਦਹਨ ਹਰਿਨਾਮੁ ਕਹਨ, ਅਵਰ ਕਛੁ ਨ ਉਪਾਉ ॥ ਕਰਿ ਅਨੁਗ੍ਰਹੁ ਪ੍ਰਭੂ ਮੇਰੇ, ਨਾਨਕ ਨਾਮ ਸੁਆਉ ॥੨॥੧॥੩੧॥**

## ਉਚਾਰਨ ਸੇਧ

**ਛੁਟਕਲ :** 'ਅਨੁਗ੍ਰਹੁ' ਦਾ ਉਚਾਰਨ 'ਅਨੁਗ੍ਰਹ' ਹਿੰਦੀ-ਨੁਮਾ ਕਰਨਾ ਠੀਕ ਨਹੀਂ ਜਾਪਦਾ ਕਿਉਂਕਿ ਇਸ ਦਾ ਰੂਪ 'ਅਨੁਗ੍ਰਹੋ' ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ ੫੪੮ ਉਤੇ ਉਪਲਬਧ ਹੈ।

**ਪਦ ਅਰਥ :** ਸ੍ਰੀਧਰ-ਮਾਇਆ ਦਾ ਬਾਪ, ਪਰਮਾਤਮਾ। ਸਫਲ ਮੂਰਤਿ-(ਜਿਸ ਦਾ) ਦਰਸ਼ਨ ਸਫਲ ਹੈ। ਕਰਣ ਕਾਰਣ ਜੋਗੁ-ਹਰ ਤਰ੍ਹਾਂ ਕਰਣ ਕਰਾਉਣ ਦੇ ਸਮਰਥ। ਗੁਣ ਰਮਣ-ਗੁਣਾਂ ਦਾ ਉਚਾਰਨਾ। ਸ੍ਰਵਣ-ਸੁਣਨਾ। ਬਿਓਗੁ-ਵਿਛੋੜਾ। ਚਰਨਾਰਬਿੰਦ-ਚਰਣ ਕਮਲ ।ਉਪਾਸ-ਉਪਾਸ਼ਨਾ।

ਕਲਿ ਕਲੇਸ਼-ਕਲੇਸ਼ ਤੇ ਝਗੜੇ । ਸਿਮਰਣਿ-ਸਿਮਰਨ ਨਾਲ । ਦਹਨ-ਸਾੜਨਾ । ਅਨਗ੍ਰਹੁ-ਮਿਹਰ, ਕਿਰਪਾ । ਸੁਆਉ-ਸੁਆਰਥ ।

**ਅਰਥ** : (ਹੇ ਮਨ !) ਮਾਇਆ ਦਾ ਸੁਆਮੀ (ਵਾਹਿਗੁਰੂ) ਜੋ ਕਰਣ ਕਾਰਣ ਸਮਰਥ ਹੈ (ਜਿਸ ਦੇ) ਦਰਸ ਤੋਂ (ਸਾਰੇ) ਫਲ (ਪ੍ਰਾਪਤ ਹੁੰਦੇ ਹਨ, ਉਸ ਦੀ) ਅਰਾਧਨਾ ਕਰ। (ਉਸ ਪ੍ਰਭੂ ਦੇ) ਗੁਣਾਂ ਦਾ ਗਾਇਨ (ਕਰ ਉਸ ਦੀ) ਬੇਅੰਤ ਮਹਿਮਾ ਸੁਣ, ਫਿਰ (ਉਸ ਨਾਲੋਂ ਤੈਨੂੰ ਕਦੇ ਵੀ) ਵਿਛੋੜਾ ਨਹੀਂ ਹੋਵੇਗਾ ।੧।

(ਹੇ ਮਨ ! ਤੂੰ ਵਾਹਿਗੁਰੂ ਜੀ ਦੇ) ਚਰਨ ਕਮਲਾਂ ਦੀ ਉਪਾਸ਼ਨਾ (ਕਰ, ਨਾਮ ਸਿਮਰਣ ਨਾਲ ਸਾਰੇ) ਕਲੇਸ਼ ਤੇ ਝਗੜੇ ਮਿਟ ਜਾਂਦੇ ਹਨ (ਇਸ ਤਰ੍ਹਾਂ ) ਜਮਦੂਤਾਂ ਦੀ ਫਾਹੀ ਕਟ ਲੈ ।੧। ਰਹਾਉ ।

ਹਰੀ ਦਾ ਨਾਮ ਕਹਣ (ਨਾਲ, ਕਾਮ, ਕ੍ਰੋਧ ਆਦਿ) ਸ਼ਤ੍ਰੂ ਸੜ ਜਾਂਦੇ ਹਨ (ਇਨ੍ਹਾਂ ਤੋਂ ਬਚਣ ਦਾ) ਹੋਰ ਕੋਈ ਢੰਗ ਨਹੀਂ ਹੈ । ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ) ਹੇ ਮੇਰੇ ਪ੍ਰਭੂ ! ਮਿਹਰ ਕਰੋ (ਮੇਰਾ) ਨਾਮ ਦਾ ਸੁਆਰਥ (ਪੂਰਾ ਹੋ ਜਾਵੇ) ।੨।੧।੩੧।

## ਅਰਥ ਭੇਦ ਅਤੇ ਨਿਰਣੈ

**ਕਰਿ ਅਨੁਗ੍ਰਹੁ ਪ੍ਰਭੂ ਮੇਰੇ, ਨਾਨਕ ਨਾਮ ਸੁਆਉ ॥**

ਵੱਖ ਵੱਖ ਅਰਥ :-

੧. ਮੈਨੂੰ ਨਾਮ ਦਾ ਸੁਆਦ (ਪ੍ਰੀਤੀ) ਮਿਲੇ । [ਸ਼ਬਦਾਰਥ

੨. ਹੇ ਨਾਨਕ ! (ਆਖ) ਹੇ ਮੇਰੇ ਪ੍ਰਭੂ ! ਮੇਹਰ ਕਰ, ਤੇਰਾ ਨਾਮ ਸਿਮਰਨ ਹੀ ਮੇਰੇ ਜੀਵਨ ਦਾ ਮਨੋਰਥ ਬਣਿਆ ਰਹੇ । [ਦਰਪਣ

**ਨਿਰਣੈ** : ਗੁਰਬਾਣੀ ਵਿਚ 'ਸੁਆਉ' ਪਦ ਸੁਆਦ ਅਤੇ ਮਨੋਰਥ (ਪ੍ਰਯੋਜਨ) ਦੋਹਾਂ ਅਰਥਾਂ ਵਿਚ ਵਰਤਿਆ ਹੈ ਪਰ ਗੁਰਬਾਣੀ ਦੇ ਲਗਮਾਤਰੀ ਨੇਮਾਂ ਅਨੁਸਾਰ ਇਥੇ 'ਨਾਮ' ਪਦ ਦਾ 'ਮ' ਅੱਖਰ ਮੁਕਤਾ ਹੋਣ ਕਰਕੇ 'ਨਾਮ ਸਿਮਰਣ' ਅਰਥ ਕਰਨੇ ਠੀਕ ਨਹੀਂ ਹਨ । 'ਨਾਮ ਦਾ ਸੁਆਰਥ' ਪੂਰਾ ਹੋ ਜਾਵੇ, ਅਜਿਹੇ ਅਰਥ 'ਪ੍ਰਾਨ ਤਰਨ ਕਾ ਇਹੈ ਸੁਆਉ'' ਵਾਲੀ ਪੰਕਤੀ ਨਾਲ ਮੇਲ ਵੀ ਖਾਂਦੇ ਹਨ ।

## ਸਾਰੰਸ਼ ਅਤੇ ਸਿਧਾਂਤ

ਕਲਪਣਾ ਤੇ ਕਲੇਸ਼, ਕਾਮ ਆਦਿਕ ਸ਼ਤਰੂਆਂ ਨੂੰ ਸਾੜਨ ਅਤੇ ਜਮਦੂਤਾਂ ਦੀ ਫਾਹੀ ਕਟਣ ਦਾ ਇਕੋ ਇਕ ਵਸੀਲਾ ਹੈ- ਪ੍ਰੇਮ ਸਹਿਤ ਪ੍ਰਭੂ ਦੇ ਚਰਨ ਕਵਲਾਂ ਦੀ ਉਪਾਸਨਾ ਕਰਨੀ। ਸਿਧਾਂਤ ਇਹ ਹੈ ਕਿ ਨਾਮ ਦੀ ਅਰਾਧਨਾ ਕੀਤਿਆਂ ਪ੍ਰਭੂ ਨਾਲੋਂ ਕਦੇ ਵੀ ਵਿਛੋੜਾ ਨਹੀਂ ਹੁੰਦਾ ।

**ਗੂਜਰੀ ਮਹਲਾ ੫ ॥ ਤੂੰ ਸਮਰਥੁ ਸਰਨਿ ਕੋ ਦਾਤਾ, ਦੁਖ ਭੰਜਨੁ ਸੁਖ ਰਾਇ ॥ ਜਾਹਿ ਕਲੇਸ, ਮਿਟੇ ਭੈ ਭਰਮਾ, ਨਿਰਮਲ ਗੁਣ ਪ੍ਰਭ ਗਾਇ ॥੧॥ ਗੋਵਿੰਦ! ਤੁਝ ਬਿਨੁ ਅਵਰੁ ਨ ਠਾਉ ॥ ਕਰਿ ਕਿਰਪਾ ਪਾਰਬ੍ਰਹਮ ਸੁਆਮੀ, ਜਪੀ ਤੁਮਾਰਾ ਨਾਉ ॥ ਰਹਾਉ ॥**

**ਸਤਿਗੁਰ ਸੇਵਿ ਲਗੇ ਹਰਿ ਚਰਨੀ, ਵਡੈ ਭਾਗਿ ਲਿਵ ਲਾਗੀ ॥ ਕਵਲ ਪ੍ਰਗਾਸ ਭਏ ਸਾਧ ਸੰਗੇ, ਦੁਰਮਤਿ ਬੁਧਿ ਤਿਆਗੀ ॥੨॥ ਆਠ ਪਹਰ ਹਰਿ ਕੇ ਗੁਣ ਗਾਵੈ, ਸਿਮਰੈ ਦੀਨ ਦੈਆਲਾ ॥ ਆਪਿ ਤਰੈ ਸੰਗਤਿ ਸਭ ਉਧਰੈ, ਬਿਨਸੇ ਸਗਲ ਜੰਜਾਲਾ ॥੩॥ ਚਰਣ ਅਧਾਰੁ ਤੇਰਾ ਪ੍ਰਭ ਸੁਆਮੀ, ਓਤਿ ਪੋਤਿ ਪ੍ਰਭੁ ਸਾਥਿ ॥ ਸਰਨਿ ਪਰਿਓ ਨਾਨਕ ਪ੍ਰਭ ਤੁਮਰੀ, ਦੇ ਰਾਖਿਓ ਹਰਿ ਹਾਥ ॥੪॥੩੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਜਾਹਿਂ, ਠਾਉਂ, ਜਪੀਂ, ਨਾਉਂ।

**ਪਦ ਅਰਥ :** ਸਮਰਥੁ-ਸ਼ਕਤੀਵਾਨ। ਸੁਖ ਰਾਇ-ਸੁੱਖਾਂ ਦਾ ਰਾਜਾ। ਜਾਹਿ-ਚਲੇ ਜਾਂਦੇ ਹਨ। ਗਾਇ-ਗਾ ਕੇ। ਠਾਉ-ਥਾਉਂ। ਓਤਿ ਪੋਤਿ-ਤਾਣੇ ਪੇਟੇ ਵਾਂਗ।

**ਅਰਥ :** (ਹੇ ਪ੍ਰਭੂ !) ਤੂੰ (ਕਰਣ ਕਾਰਣ) ਸਮਰਥ ਹੈਂ (ਅਤੇ) ਸਰਣ ਵਿਚ (ਆਏ) ਨੂੰ (ਸ਼ਰਣ ਦੇਣ ਵਾਲਾ) ਦਾਤਾ ਹੈਂ, (ਜੀਆਂ) ਦੇ ਦੁਖ ਨਾਸ਼ ਕਰਨ ਵਾਲਾ ਅਤੇ ਸੁਖਾਂ ਦਾ ਰਾਜਾ ਹੈਂ। ਹੇ ਪ੍ਰਭੂ (ਤੇਰੇ) ਪਵਿਤਰ ਗੁਣ ਗਾਉਣ ਨਾਲ (ਸਾਰੇ) ਕਲੇਸ਼ ਚਲੇ ਜਾਂਦੇ ਹਨ (ਅਤੇ) ਭੈ ਭਰਮ ਮਿਟ ਜਾਂਦੇ ਹਨ।੧।

ਹੇ ਗੋਬਿੰਦ ! ਤੇਰੇ ਬਿਨਾ ਮੇਰਾ ਹੋਰ ਕੋਈ ਥਾਉਂ (ਟਿਕਾਣਾ) ਨਹੀਂ ਹੈ। ਹੇ ਪਾਰਬ੍ਰਹਮ ਸੁਆਮੀ (ਮੇਰੇ ਤੇ) ਕਿਰਪਾ ਕਰ (ਤਾ ਜੋ) ਮੈਂ ਤੇਰਾ ਨਾਮ ਜਪਦਾ ਰਹਾਂ।੧। ਰਹਾਉ।

(ਹੇ ਭਾਈ ! ਜਿਹੜੇ ਮਨੁੱਖ) ਸਤਿਗੁਰੂ ਦੀ ਸੇਵਾ ਕਰਕੇ ਹਰੀ ਦੀ ਚਰਨੀ ਲਗ ਗਏ ਹਨ, ਵੱਡੇ ਭਾਗਾਂ ਨਾਲ ਉਨ੍ਹਾਂ ਦੀ ਲਿਵ (ਵਾਹਿਗੁਰੂ ਜੀ ਨਾਲ) ਲੱਗੀ ਹੈ। ਉਨ੍ਹਾਂ ਦੇ ਹਿਰਦੇ ਰੂਪੀ ਕੰਵਲ, ਸਾਧ ਸੰਗਤ ਦੁਆਰਾ ਖਿੜ ਗਏ ਹਨ (ਅਤੇ ਉਨ੍ਹਾਂ ਨੇ) ਖੋਟੀ ਮਤਿ ਵਾਲੀ ਬੁੱਧੀ ਤਿਆਗ ਦਿਤੀ ਹੈ।੨।

(ਹੇ ਭਾਈ ! ਜਿਹੜਾ ਮਨੁੱਖ) ਅਠੇ ਪਹਿਰ ਹਰੀ ਦੇ ਗੁਣ ਗਾਉਂਦਾ (ਕੀਰਤਨ ਕਰਦਾ ਹੈ ਅਤੇ ਦੀਨ ਦਇਆਲੂ (ਵਾਹਿਗੁਰੂ ਜੀ ਦਾ ਨਾਮ) ਸਿਮਰਦਾ ਹੈ (ਉਹ ਸੰਸਾਰ ਤੋਂ) ਆਪ ਤਰ ਜਾਂਦਾ ਹੈ, (ਉਸ ਨਾਲ ਹੋਰ) ਸੰਗਤ ਭੀ ਉਧਰ ਜਾਂਦੀ ਹੈ, ਸਾਰੇ (ਮਾਇਆ ਦੇ) ਜੰਜਾਲ ਵੀ ਨਾਸ਼ ਹੋ ਜਾਂਦੇ ਹਨ।੩।

ਹੇ ਸੁਆਮੀ ਪ੍ਰਭੂ ! (ਜਿਸ ਨੂੰ) ਤਾਣੇ ਪੇਟੇ (ਵਾਂਗ) ਤੇਰੇ ਚਰਨਾਂ ਦਾ ਆਸਰਾ ਹੈ, (ਤੂੰ ਉਨ੍ਹਾਂ ਦਾ) ਸਾਥੀ ਹੁੰਦਾ ਹੈਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹੇ ਪ੍ਰਭੂ! ਜੋ (ਜੀਵ) ਤੇਰੀ ਸ਼ਰਨ ਵਿਚ ਪਿਆ (ਤੂੰ) ਉਸ ਨੂੰ (ਆਪਣਾ) ਹਥ ਦੇ ਕੇ ਰਖ ਲਿਆ।੪।੩੨।

## ਸਾਰੰਸ਼ ਅਤੇ ਸਿਧਾਂਤ

ਪਹਿਲੇ ਪਦੇ ਵਿਚ ਪ੍ਰਭੂ ਦੀ ਵਡਿਆਈ ਕੀਤੀ ਹੈ। ਫਿਰ ਅਧੀਨਗੀ ਸਹਿਤ ਨਾਮ ਜਪਣ ਲਈ ਅਰਦਾਸਿ ਕੀਤੀ ਹੈ। ਉਸ ਤੋਂ ਇਲਾਵਾ ਜਿਨ੍ਹਾਂ ਜਗਿਆਸੂਆਂ ਨੇ ਸੇਵਾ ਤੇ ਸਿਮਰਨ ਦੀ ਘਾਲ ਕਮਾਈ ਕੀਤੀ ਹੈ, ਉਨ੍ਹਾਂ ਦਾ ਜ਼ਿਕਰ ਕੀਤਾ ਹੈ। ਇਸ ਤਰ੍ਹਾਂ ਦੇ ਹਵਾਲਿਆਂ ਨਾਲ ਮਨੁੱਖ ਦੇ ਅੰਦਰ ਨਾਮ ਜਪਣ ਦੀ ਲਾਲਸਾ ਪੈਦਾ ਹੁੰਦੀ ਹੈ ਅਤੇ 'ਓਤਿ ਪੋਤਿ ਪ੍ਰਭ ਸਾਥਿ' ਹੋਣ ਦਾ ਨਿਸ਼ਚਾ ਪੱਕਾ ਹੋ

ਜਾਂਦਾ ਹੈ ।

## ਗੂਜਰੀ ਅਸਟਪਦੀਆ ਮਹਲਾ ੧ ਘਰੁ ੧

**ੴ ਸਤਗੁਰ ਪ੍ਰਸਾਦਿ ॥ ਏਕ ਨਗਰੀ, ਪੰਚ ਚੋਰ ਬਸੀਅਲੇ, ਬਰਜਤ ਚੋਰੀ ਧਾਵੈ ॥ ਤ੍ਰਿਹਦਸ ਮਾਲ ਰਖੈ ਜੋ ਨਾਨਕ, ਮੋਖ ਮੁਕਤਿ ਸੋ ਪਾਵੈ ॥੧॥ ਚੇਤਹੁ ਬਾਸਦੇਉ ਬਨਵਾਲੀ ॥ ਰਾਮੁ ਰਿਦੈ, ਜਪਮਾਲੀ ॥੧॥ ਰਹਾਉ ॥ ਉਰਧ ਮੂਲ ਜਿਸੁ ਸਾਖ ਤਲਾਹਾ, ਚਾਰਿ ਬੇਦ ਜਿਤੁ ਲਾਗੇ ॥ ਸਹਜ ਭਾਇ ਜਾਇ ਤੇ ਨਾਨਕ, ਪਾਰਬ੍ਰਹਮ ਲਿਵ ਜਾਗੇ ॥੨॥ ਪਾਰਜਾਤੁ ਘਰਿ ਆਗਨਿ ਮੇਰੈ, ਪੁਹਪ ਪਤ੍ਰ ਤਤੁ ਡਾਲਾ ॥ ਸਰਬ ਜੋਤਿ ਨਿਰੰਜਨ ਸੰਭੂ, ਛੋਡਹੁ ਬਹੁਤੁ ਜੰਜਾਲਾ ॥੩॥ ਸੁਣਿ ਸਿਖਵੰਤੇ ਨਾਨਕੁ ਬਿਨਵੈ, ਛੋਡਹੁ ਮਾਇਆ ਜਾਲਾ ॥ ਮਨਿ ਬੀਚਾਰਿ ਏਕ ਲਿਵ ਲਾਗੀ, ਪੁਨਰਪਿ ਜਨਮੁ ਨ ਕਾਲਾ ॥੪॥ ਸੋ ਗੁਰੂ, ਸੋ ਸਿਖੁ ਕਥੀਅਲੇ, ਸੋ ਵੈਦੁ ਜਿ ਜਾਣੈ ਰੋਗੀ ॥ ਤਿਸੁ ਕਾਰਣਿ ਕੰਮੁ ਨ ਧੰਧਾ, ਨਾਹੀ ਧੰਧੈ ਗਿਰਹੀ ਜੋਗੀ ॥੫॥ ਕਾਮੁ ਕ੍ਰੋਧੁ ਅਹੰਕਾਰੁ ਤਜੀਅਲੇ, ਲੋਭੁ ਮੋਹੁ ਤਿਸ ਮਾਇਆ ॥ ਮਨਿ ਤਤੁ ਅਵਿਗਤੁ ਧਿਆਇਆ, ਗੁਰ ਪਰਸਾਦੀ ਪਾਇਆ ॥੬॥ ਗਿਆਨੁ ਧਿਆਨੁ ਸਭ ਦਾਤਿ ਕਥੀਅਲੇ, ਸੇਤ ਬਰਨ ਸਭਿ ਦੂਤਾ ॥ ਬ੍ਰਹਮ ਕਮਲ ਮਧੁ ਤਾਸੁ ਰਸਾਦੰ, ਜਾਗਤ ਨਾਹੀ ਸੂਤਾ ॥੭॥ ਮਹਾ ਗੰਭੀਰ ਪਤ੍ਰ ਪਾਤਾਲਾ, ਨਾਨਕ ਸਰਬ ਜੁਆਇਆ ॥ ਉਪਦੇਸ ਗੁਰੂ ਮਮ ਪੁਨਹਿ ਨ ਗਰਭੰ, ਬਿਖੁ ਤਜਿ ਅੰਮ੍ਰਿਤੁ ਪੀਆਇਆ ॥੮॥੧॥**

**ਪਦ ਅਰਥ** : ਨਗਰੀ-ਸਰੀਰ । ਪੰਚ ਚੋਰ-ਕਾਮ, ਕ੍ਰੋਧ ਆਦਿ । ਬਸੀਅਲੇ-ਵਸੇ ਹੋਏ ਹਨ । ਬਰਜਤ-ਵਰਜਦਿਆਂ, ਮਨ੍ਹਾਂ ਕਰਦਿਆਂ । ਧਾਵੈ-ਦੌੜਦਾ ਹੈ । ਤ੍ਰਿਹ-ਤਿੰਨ ਗੁਣ (ਰਜੋ, ਤਮੋ, ਸਮੋ) । ਦਸ-ਇੰਦ੍ਰੇ (ਪੰਜ ਕਰਮ ਪੰਜ ਗਿਆਨ ਇੰਦ੍ਰੇ) । ਮਾਲ-ਸਰਮਾਇਆ ॥ ਬਾਸਦੇਉ-ਸਰਬ ਵਿਆਪਕ ਪ੍ਰਭੂ । ਬਨਵਾਲੀ-ਬਨ ਹੀ ਜਿਸ ਦੀ ਮਾਲਾ ਹੈ ਭਾਵ ਵਾਹਿਗੁਰੂ । ਜਪ ਮਾਲੀ-ਸਿਮਰਨਾ, ਨਾਮ ਜਪਣ ਵਾਲੀ ਮਾਲਾ । ਉਰਧ-ਉਪਰ, ਉਚਾ । ਮੂਲ-ਜੜ੍ਹਾਂ । ਸਾਖ-ਸਾਖ਼ਾਂ, ਟਹਿਣੀਆਂ । ਤਲਾਹਾ-ਤਲੇ, ਹੇਠ । ਸਹਜ ਭਾਇ-ਸਹਜ ਸੁਭਾਵਕ ਹੀ । ਜਾਇ-ਚਲੀ ਜਾਂਦੀ ਹੈ । ਪਾਰਜਾਤਿ-ਸੁਰਗ ਦਾ ਕਲਪਿਤ ਰੁੱਖ ਜੋ ਮਨੋ-ਕਾਮਨਾ ਪੂਰੀਆਂ ਕਰਨ ਵਾਲਾ ਦਸਿਆ ਜਾਂਦਾ ਹੈ । ਆਗਨਿ-ਵਿਹੜੇ ਵਿਚ । ਪੁਹਪ-ਫੁੱਲ । ਤਤੁ-(ਜਗਤ ਦਾ) ਮੂਲ । ਸੰਭੂ-ਆਪਣੇ ਆਪ ਤੋਂ ਜਿਸ ਦਾ ਪ੍ਰਕਾਸ਼ ਹੋਇਆ ਹੈ । ਸਿਖਵੰਤੇ ਹੇ ਸਿਖਿਆ ਲੈਣ ਵਾਲੇ! । ਬਿਨਵੈ-ਬੇਨਤੀ ਕਰਦਾ ਹੈ । ਪੁਨਰਪਿ-ਫਿਰ । ਕਾਲਾ-ਕਾਲ, ਮੌਤ । ਕਥੀਅਲੇ-ਕਿਹਾ ਜਾਂਦਾ ਹੈ । ਗਿਰਹੀ ਜੋਗੀ-ਗ੍ਰਿਹਸਤੀ ਹੁੰਦਾ ਹੋਇਆ ਭੀ ਜੋਗੀ । ਤਜੀਅਲੇ-ਤਿਆਗਿਆ । ਤਿਸ-ਤ੍ਰਿਸ਼ਨਾ । ਅਵਿਗਤੁ-ਅਵਿਅਕਤ, ਸਰੀਰ ਤੋਂ ਰਹਿਤ ਵਾਹਿਗੁਰੂ । ਕਥੀਅਲੇ-ਕਹੀ ਜਾਂਦੀ ਹੈ । ਸੇਤ-ਚਿੱਟਾ । ਬਰਨ-ਰੰਗ । ਦੂਤਾ-ਦੂਤ, ਕਾਮ, ਕ੍ਰੋਧ ਆਦਿ । ਮਧੁ-ਸ਼ਹਿਦ । ਤਾਸੁ-ਉਸ ਦਾ । ਰਸਾਦੰ-ਰਸ ਚੱਖਣ ਵਾਲਾ । ਜੁਆਇਆ-ਜੁੜਿਆ ਹੋਇਆ, ਵਿਆਪਕ । ਮਮ-ਮੇਰਾ ॥ ਗਰਭੰ-ਜਨਮ ਵਿਚ । ਬਿਖੁ-ਜ਼ਹਰ ।

**ਅਰਥ** : (ਹੇ ਭਾਈ ! ਸਰੀਰ ਰੂਪੀ) ਇਕ ਨਗਰੀ ਹੈ (ਉਸ ਵਿਚ ਕਾਮ, ਕ੍ਰੋਧ ਆਦਿ) ਪੰਜ ਚੋਰ ਵਸੇ ਹੋਏ ਹਨ, (ਉਨ੍ਹਾਂ ਨੂੰ) ਮਨ੍ਹਾਂ ਕਰਦਿਆਂ ਭੀ (ਇਕ ਨ ਇਕ ਚੋਰ) ਚੋਰੀ ਕਰਨ ਲਈ ਉਠ ਦੌੜਦਾ ਹੈ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਹੜਾ (ਮਨੁੱਖ, ਮਾਇਆ ਦੇ) ਤਿੰਨ ਗੁਣਾ ਅਤੇ ਦਸ ਇੰਦ੍ਰਿਆਂ ਤੋਂ (ਆਪਣੇ ਆਤਮਿਕ-ਗੁਣਾ ਦਾ) ਮਾਲ-ਮੱਤਾ ਬਚਾ ਕੇ ਰਖਦਾ ਹੈ, ਉਹ ਪੂਰਨ ਮੁਕਤੀ ਪਾ ਲੈਂਦਾ ਹੈ ।੧।

ਹੇ ਭਾਈ ! ਵਿਆਪਕ ਪ੍ਰਭੂ ਨੂੰ ਯਾਦ ਰਖੋ । ਰਾਮ ਨੂੰ (ਆਪਣੇ) ਹਿਰਦੇ ਵਿਚ (ਰਖੋ, ਇਹ) ਜਪਣ ਵਾਲੀ ਮਾਲਾ (ਬਣਾਉ) ।੧।ਰਹਾਉ।

(ਮਾਇਆ ਦਾ) ਮੂਲ (ਜੜ੍ਹਾਂ) ਉਪਰ ਵਲ, ਸ਼ਾਖਾਂ ਹੇਠ ਨੂੰ (ਅਤੇ) ਚਾਰ ਵੇਦ ਜਿਸ ਨੂੰ ਲਗੇ ਹੋਏ ਹਨ (ਭਾਵ ਮਾਇਆ ਦਾ ਵਰਣਨ ਕਰ ਰਹੇ ਹਨ) , ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਮਾਇਆ) ਸਹਿਜ ਸੁਭਾਵਿਕ ਹੀ (ਉਨ੍ਹਾਂ ਮਨੁੱਖਾਂ ਪਾਸੋਂ) ਚਲੀ ਜਾਂਦੀ ਹੈ (ਭਾਵ ਉਨ੍ਹਾਂ ਤੇ ਪ੍ਰਭਾਵ ਨਹੀਂ ਪਾ ਸਕਦੀ, ਜਿਹੜੇ) ਪਾਰਬ੍ਰਹਮ ਦੇ (ਚਰਨਾ ਵਿਚ) ਲਿਵ (ਲਾਈ ਰਖਦੇ ਹਨ ਅਤੇ ਮਾਇਆ ਵਲੋਂ) ਸੁਚੇਤ ਰਹਿੰਦੇ ਹਨ ।੨।

(ਹੇ ਭਾਈ !) ਪਾਰਜਾਤ (ਕਲਪ ਬ੍ਰਿਛ) ਮੇਰੇ ਘਰਿ (ਭਾਵ ਸਰੀਰ ਅਥਵਾ ਹਿਰਦੇ ਰੂਪੀ) ਵਿਹੜੇ ਵਿਚ (ਪੈਦਾ ਹੋ ਗਿਆ ਹੈ ਜਿਸ ਨੂੰ) ਡਾਲੀਆਂ, ਪੱਤੇ, ਫੁੱਲ (ਅਤੇ) ਫੱਲ (ਭੀ ਲੱਗਾ ਹੈ) । (ਉਹ) ਪ੍ਰਭੂ ਜਿਸ ਦੀ ਜੋਤਿ ਸਭ (ਜੀਆਂ ਵਿਚ ਵਿਆਪਕ ਹੈ, ਜੋ) ਮਾਇਆ ਦੇ ਪ੍ਰਭਾਵ ਤੋਂ ਰਹਿਤ ਹੈ, ਜਿਸ ਦਾ ਪ੍ਰਕਾਸ਼ ਆਪਣੇ ਆਪ ਤੋਂ ਹੈ, (ਤੁਸੀਂ ਉਸ ਨਾਲ ਜੁੜੋ, ਮਾਇਆ ਦੇ) ਬਹੁਤੇ ਜੰਜਾਲ (ਧੰਧੇ) ਛਡ ਦਿਉ ।੩।

ਹੇ ਸਿਖਿਆ ਲੈਣ ਵਾਲੇ (ਪੁਰਸ਼) ! ਨਾਨਕ (ਜੋ) ਬੇਨਤੀ ਕਰਦਾ ਹੈ (ਤੂੰ ਉਹ) ਸੁਣ, ਮਾਇਆ ਦੇ ਜਾਲ (ਵਿਚ ਫਸਾਉਣ ਵਾਲੇ) ਧੰਧੇ ਛਡ ਦਿਓ । ਮਨ ਵਿਚ (ਇਹ) ਵਿਚਾਰ (ਸੋਚ, ਕਿ ਜਿਸ ਜਗਿਆਸੂ ਦੀ) ਇਕ (ਪ੍ਰਭੂ ਨਾਲ) ਲਿਵ ਲਗ ਜਾਂਦੀ ਹੈ (ਉਸ ਦਾ) ਫਿਰ ਨਾ ਜਨਮ (ਹੁੰਦਾ ਹੈ, ਨਾ) ਮੌਤ ਹੁੰਦੀ ਹੈ ।੪।

(ਹੇ ਸਿਖਵੰਤੇ ! ਜਿਵੇਂ) ਵੈਦ (ਓਹ ਹੈ) ਜਿਹੜਾ ਰੋਗੀ ਦੇ (ਰੋਗ ਬਾਰੇ ਸਭ ਕੁਝ) ਜਾਣਦਾ ਹੋਵੇ, (ਇਸੇ ਤਰ੍ਹਾਂ) ਉਹ ਗੁਰੂ ਹੈ (ਜੋ ਸਿਖ ਦੇ ਹਿਰਦੇ ਦਾ ਰੋਗ ਸਮਝਦਾ ਹੋਵੇ), ਉਹ ਸਿਖ ਕਹਿਆ ਜਾਂਦਾ ਹੈ (ਜੋ ਵੈਦ ਗੁਰੂ ਦੇ ਆਖੇ ਵਿਚ ਟੁਰੇ)। ਉਸ (ਗੁਰੂ ਨੂੰ ਕਿਸੇ) ਕਾਰਣ ਕਰਕੇ (ਦੁਨੀਆਂ ਦਾ ਕੋਈ) ਕੰਮ ਧੰਧਾਂ ਨਹੀਂ (ਵਿਆਪ ਸਕਦਾ ਹੈ) । ਉਹ ਗ੍ਰਿਹਸਤੀ (ਜੀਵਨ ਦੇ) ਧੰਧੇ ਵਿਚ (ਵਿਚਰਦਾ ਹੋਇਆ ਭੀ) ਜੋਗੀ ਹੈ (ਭਾਵ ਨਿਰਲੇਪ ਹੋ ਗਿਆ ਹੈ) ਧੰਧੇ ਵਿਚ ਨਹੀਂ ਫਸਦਾ ।੫।

(ਉਸ ਨੇ) ਕਾਮ, ਕ੍ਰੋਧ, ਹੰਕਾਰ, ਮੋਹ, ਮਾਇਆ ਦੀ ਤ੍ਰਿਸ਼ਨਾ ਆਦਿ (ਸਭ) ਛਡ ਦਿਤੀ ਹੈ । (ਉਸ ਨੇ ਆਪਣੇ) ਮਨ ਵਿਚ ਤਤੁ ਅਵਿਅਕਤ, (ਭਾਵ ਅਦ੍ਰਿਸਟ ਪ੍ਰਭੂ) ਨੂੰ ਧਿਆਇਆ ਹੈ (ਅਤੇ) ਗੁਰੂ ਦੀ ਕਿਰਪਾ ਨਾਲ (ਉਸ ਨੇ ਪ੍ਰਭੂ ਨੂੰ) ਪਾ ਲਿਆ ਹੈ ।੬।

(ਹੇ ਭਾਈ !) ਗਿਆਨ ਤੇ ਧਿਆਨ ਸਭ (ਪ੍ਰਭੂ ਦੀ) ਦਾਤਿ ਕਹੀ ਜਾਂਦੀ ਹੈ, (ਜਿਸ ਨੂੰ ਪ੍ਰਾਪਤ ਹੋ ਜਾਵੇ ਉਸ ਨੂੰ ਵੇਖ ਕੇ) ਸਾਰੇ ਦੂਤਾਂ (ਦੁਸ਼ਟਾਂ) ਦੇ ਰੰਗ ਚਿਟੇ-ਫੜੇ (ਹੋ ਜਾਂਦੇ ਹਨ ਭਾਵ ਓਹ ਸਹਿਮ ਜਾਂਦੇ ਹਨ) । (ਫਿਰ ਸਿੱਖ ਨੂੰ ਨਾਮ ਸਿਮਰਨ ਦਾ ਸਦਕਾ) ਬ੍ਰਹਮ ਰੂਪ ਕਮਲ ਦੇ ਸ਼ਹਿਦ ਦਾ (ਮਿੱਠਾ) ਰੱਸ ਮਾਣਨਾ (ਪ੍ਰਾਪਤ ਹੁੰਦਾ ਹੈ, ਇਸ ਕਰਕੇ ਉਹ ਮਾਇਆ ਮੋਹ ਦੀ ਨੀਂਦ ਵਿਚ) ਸੌਂਦਾ ਨਹੀਂ, (ਸਗੋਂ ਬ੍ਰਹਮ ਗਿਆਨ ਦਾ ਸਦਕਾ ਸਦਾ) ਜਾਗਦਾ ਰਹਿੰਦਾ ਹੈ ।੭।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਬ੍ਰਹਮ ਕਮਲ ਜੋ) ਬਹੁਤ ਡੂੰਘਾ ਹੈ (ਜਿਸ ਦੇ) ਪੱਤੇ ਪਾਤਾਲ ਤਕ (ਲਗੇ ਹੋਏ ਹਨ ਭਾਵ ਜਿਸ ਦਾ ਵਡਾ ਪਸਾਰਾ ਹੈ, ਉਹ) ਸਾਰਿਆਂ ਨਾਲ ਜੁੜਿਆ ਹੋਇਆ ਹੈ। ਮੇਰੇ ਗੁਰੂ ਦੇ ਉਪਦੇਸ਼ ਦਾ (ਇਹ ਫਲ ਹੈ ਕਿ ਉਸ ਨੇ ਮੈਨੂੰ) ਜ਼ਹਰ (ਰੂਪੀ ਮਾਇਆ) ਛਡਾ ਕੇ ਅੰਮ੍ਰਿਤ (ਰੂਪੀ ਨਾਮ) ਪਿਲਾ ਦਿਤਾ ਹੈ, (ਇਸ ਕਰਕੇ) ਮੇਰਾ ਫਿਰ ਗਰਭ ਵਿਚ ਵਾਸਾ ਨਹੀਂ ਹੋਏਗਾ, (ਭਾਵ ਮੈਂ ਜਨਮ ਮਰਨ ਤੋਂ ਰਹਿਤ ਹੋ ਜਾਵਾਂਗਾ) ।੮।੧।

## ਅਰਥ ਭੇਦ ਅਤੇ ਨਿਰਣੈ

**ਏਕ ਨਗਰੀ ਪੰਚ ਚੋਰ ਬਸੀਅਲੇ, ਬਰਜਤ ਚੋਰੀ ਧਾਵੈ ॥**
**ਤ੍ਰਿਹਦਸ ਮਾਲ ਰਖੈ ਜੋ ਨਾਨਕ, ਮੋਖ ਮੁਕਤਿ ਸੋ ਪਾਵੈ ॥**

ਪਹਿਲੀ ਪੰਕਤੀ ਵਿਚ ਅਰਥਾਂ ਬਾਰੇ ਟੀਕਾਕਾਰਾਂ ਦਾ ਪਰਸਪਰ ਕੋਈ ਵਿਰੋਧ ਨਹੀਂ ਪਰ ਦੂਜੀ ਪੰਕਤੀ ਵਿਚ 'ਤ੍ਰਿਹਦਸ' ਪਦ ਦੇ ਅਰਥਾਂ ਦੇ ਦੋ ਤਿੰਨ ਸਰੂਪ ਰੂਪਮਾਨ ਹੋਏ ਹਨ । ਦੂਜੀ ਪੰਕਤੀ ਦੇ, ਵਖੋ ਵਖਰੇ ਅਰਥ ਇਸ ਪ੍ਰਕਾਰ ਹਨ :-

੧. ਤ੍ਰਿਹਦਸ ਕਾਮ ਚੋਰ ਕਾ ਇਨ੍ਹਾਂ ਪੰਚਾ ਤ੍ਰਿਹਦਸਾਂ ਤੇ ਚੋਰਾਂ ਤੋਂ ਜੋ ਸੁੱਭ ਗੁਣ ਰੂਪੀ ਮਾਲ ਨੂੰ ਵਾ ਤ੍ਰਿਹਦਸ ੧੩-ਗੁਣ ੩, ਇੰਦ੍ਰਯ ੧੦ ।....... [ਪ੍ਰਿਯਾ ਸ਼ਾਮ ਸਿੰਘ

੨. ਤਿੰਨ ਗੁਣ ਅਤੇ ਦਸ ਵਿਸ਼ੇ ਇਹਨਾਂ ਤੇਰ੍ਹਾਂ ਤੋਂ ਜੋ ਆਪਨਾ ਆਤਮਿਕ ਮਾਲ ਬਚਾ ਕੇ ਰਖੇ ਉਹ ਮੁਕਤੀ ਪਾਂਦਾ ਹੈ । [ਸ਼ਬਦਾਰਥ

੩. ਇਨ੍ਹਾਂ ਹਾਨੀ ਪੁਚਾਊ ਚੋਰਾਂ ਤੋਂ ਜੋ (ਆਪਣੇ) ਮਾਲ ਨੂੰ ਸੰਭਾਲ ਰਖੇ, ਹੇ ਨਾਨਕ ! ਓਹ ਪੂਰਨ ਮੁਕਤੀ ਪਾਉਂਦਾ ਹੈ ।

ਨਿਰੁੱਕਤ ਵਿਚ ਭਾਈ ਵੀਰ ਸਿੰਘ ਜੀ ਨੇ 'ਤ੍ਰਿਹਦਸ' ਦੇ ਅਰਥ ਚੋਰ ਜਿਵੇਂ ਸੰਪ੍ਰਦਾਈ ਕਰਦੇ ਹਨ, ਓਹੀ ਮੰਨੇ ਹਨ । 'ਦਰਪਣ' ਦੇ ਕਰਤਾ ਨੇ 'ਮਾਇਆ ਦੇ ਤਿਨ ਗੁਣਾਂ ਅਤੇ ਦਸ ਇੰਦ੍ਰਿਆਂ ਤੋਂ (ਆਪਣੇ ਆਤਮਕ ਗੁਣਾ ਦਾ) ਸਰਮਾਇਆ ਬਚਾ ਰਖਦਾ ਹੈ ਹੇ ਨਾਨਕ ! (ਉਹ ਇਹਨਾਂ ਤੋਂ) ਖਲਾਸੀ ਪ੍ਰਾਪਤ ਕਰ ਲੈਂਦਾ ਹੈਂ' ਇਹ ਅਰਥ ਕੀਤੇ ਹਨ ।

੪. ਗੁਰਬਾਣੀ ਪਾਠ ਦਰਸ਼ਨ (ਭਿੰਡਰਾਂ) ਵਿਚ ਇਸ ਪੰਕਤੀ ਦਾ ਪਦ ਛੇਦ ਰੂਪ ਇਉਂ ਅੰਕਿਤ ਹੈ:-

**ਤ੍ਰਿਹਦ ਸਮਾਲ ਰਖੈ, ਜੋ ਨਾਨਕ, ਮੋਖ ਮੁਕਤਿ ਸੋ ਪਾਵੈ ॥**

ਪਦ ਅਰਥ ਇਉਂ ਕੀਤੇ ਹਨ ੪ . ਦੇਵਤੇ ਇੰਦ੍ਰਿਆਂ ਦੇ ਵਾ ਚੋਰ ।

(ਤ੍ਰਿਹਦ) ਪਾਠ ਭਾਈ ਵੀਰ ਸਿੰਘ ਦੇ ਕੋਸ਼ ਅਨੁਸਾਰ ਕੀਤਾ ਹੈ। ਦੂਜਾ ਰੂਪ - 'ਤ੍ਰਿਹ ਦਸ ਮਾਲ' ਵਾਲਾ ਭੀ ਦੇ ਦਿਤਾ ਹੈ।

**ਨਿਰਣੈ** : ਜਦੋਂ ਪਹਿਲੀ ਪੰਕਤੀ ਵਿਚ 'ਪੰਚ ਚੋਰ' ਦਾ ਵਰਣਨ ਆ ਚੁੱਕਾ ਹੈ ਫਿਰ ਦੂਜੀ ਪੰਕਤੀ ਵਿਚ 'ਤ੍ਰਿਹਦ' ਜਾਂ 'ਤ੍ਰਿਹਦਸ' ਦੇ ਅਰਥ ਚੋਰ ਕਰਨੇ ਢੁਕਵੇਂ ਨਹੀਂ। ਮਾਇਆ ਦੇ ਤਿੰਨ ਗੁਣ (ਰਜੋ, ਤਮੋ, ਸਮੋ) ਅਤੇ ੧੦ ਇੰਦ੍ਰਿਆਂ (ਪੰਜ ਕਰਮ ਇੰਦ੍ਰੇ ਤੇ ਪੰਜ ਗਿਆਨ ਇੰਦ੍ਰੇ) ਵਾਲੇ ਅਰਥ ਹੀ ਠੀਕ ਹਨ ਕਿਉਂਕਿ ਇਹ ਸ਼ਬਦ ਸਮਗਰ ਗੁਰਬਾਣੀ ਵਿਚ ਕੇਵਲ ਇਥੇ ਹੀ ਵਰਤਿਆ ਗਿਆ ਹੈ, ਇਸ ਲਈ ਇਸ ਦਾ ਨਿਰਣੈ ਕਰਨ ਲਈ ਕੋਈ ਪਰਮਾਣ ਨਹੀਂ ਦਿਤਾ ਗਿਆ। ਪਰ ਪ੍ਰਕਰਣ ਅਨੁਸਾਰ ਇਹੋ ਅਰਥ ਹੀ ਢੁਕਵੇਂ ਹਨ। ਪੁਰਾਤਨ ਟੀਕਿਆਂ ਵਿਚ ਇਕ ਵਾਰੀ ਜੋ ਅਰਥ ਹੋ ਗਏ, ਲਗਭਗ ਦੂਜੇ ਟੀਕਾਕਾਰ ਓਹੀ ਅਰਥ ਕਰਦੇ ਆ ਰਹੇ ਹਨ ਪਰ ਜਦ ਤੋਂ ਪ੍ਰੋਫੈਸਰ ਸ੍ਰੇਣੀ ਨੇ ਟੀਕਾਕਾਰੀ ਵਿਚ ਆਪਣਾ ਹਿੱਸਾ ਪਾਉਣਾ ਅਰੰਭਿਆ ਹੈ, ਲੋੜੀਂਦੀ ਤਬਦੀਲੀ ਹੋਂਦ ਵਿਚ ਆ ਰਹੀ ਹੈ ਅਤੇ ਆਉਣ ਵਾਲੇ ਸਮੇਂ ਵਿਚ ਇਹੋ ਜਿਹੀ ਹੋਰ ਭਾਵਨਾ ਉਜਾਗਰ ਹੋਣ ਦੀ ਆਸ ਹੈ।

**ਕੁਝ ਹੋਰ ਭੇਦ** : ਇਸੇ ਸ਼ਬਦ ਦੀ ਰਹਾਉ ਵਾਲੀ ਪੰਕਤੀ ਤੋਂ ਬਾਅਦ ਦੂਜੇ ਪਦੇ ਵਿਚ 'ਜਾਇ' ਪਦ ਦੇ ਅਰਥ 'ਗੁਰਬਾਣੀ ਪਾਠ ਦਰਸ਼ਨ' ਵਿਚ 'ਪੈਦਾ ਹੋ ਰਿਹਾ ਹੈ (ਤੇ) ਓਹ' ਕੀਤੇ ਹਨ ਪਰ 'ਸੰਥਯਾ' ਪੋਥੀ ਵਿਚ 'ਜਾਇਤੇ' ਜੁੜਤ ਰੂਪ ਵਿਚ ਦਰਜ ਹੈ ਅਰਥ ਵਰਤਮਾਨ ਬਾਕੀ ਟੀਕਾਕਾਰਾਂ ਵਾਂਗੂੰ 'ਜਾਂਦੇ ਹਨ' ਹੀ ਕੀਤੇ ਹਨ।

੫. ਇਸੇ ਤਰ੍ਹਾਂ ਪੰਜਵੇਂ ਪਦੇ ਦੀ ਅੰਤਲੀ ਪੰਕਤੀ ਦਾ ਬਿਸਰਾਮ ਵੇਖੋ :-

**ਤਿਸੁ ਕਾਰਣਿ ਕੰਮੁ ਨ, ਧੰਧਾ ਨਾਹੀ, ਧੰਧੈ, ਗਿਰਹੀ ਜੋਗੀ॥[ਗੁਰਬਾਣੀ ਪਾਠ ਦਰਸ਼ਨ**

ਇਹ ਬਿਸਰਾਮ ਭੀ ਠੀਕ ਨਹੀਂ ਹਨ। ਸਹੀ ਅਰਥਾਂ ਮੁਤਾਬਿਕ ਬਿਸਰਾਮ ਪਿਛੇ ਦੇ ਦਿਤੇ ਗਏ ਹਨ। ਵਿਸਥਾਰ ਦੇ ਭੈ ਕਾਰਨ ਹੋਰ ਵਿਆਖਿਆ ਕਰਨ ਤੋਂ ਸੰਕੋਚ ਕੀਤਾ ਹੈ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦੇ ਚੌਥੇ ਪਦ ਤੋਂ ਪਤਾ ਲਗਦਾ ਹੈ ਕਿ ਜਿਵੇਂ ਜੋਗ ਮਤਿ ਦੇ ਧਾਰਨੀ ਗੁਰੂ ਸਾਹਿਬ ਪਾਸੋਂ ਕਈ ਪ੍ਰਸ਼ਨ ਪੁੱਛਦੇ ਰਹੇ ਤਾਂ ਆਪ ਜੀ ਉਨ੍ਹਾਂ ਤਾਈਂ ਲੋੜੀਂਦਾ ਉਤਰ ਦਿੰਦੇ ਰਹੇ :-

**ਸੁਣਿ ਸਿਖਵੰਤੇ ਨਾਨਕੁ ਬਿਨਵੈ, ਛੋਡਹੁ ਮਾਇਆ ਜਾਲਾ ॥**
**ਮਨਿ ਬੀਚਾਰਿ ਏਕ ਲਿਵਲਾਗੀ, ਪੁਨਰਪਿ ਜਨਮੁ ਨ ਕਾਲਾ ॥**

ਇਸ ਸ਼ਬਦ ਵਿਚ 'ਕਥੀਅਲੇ' ਪਦ ਨੂੰ ਮੁਖ ਰਖੀਏ ਤਾਂ ਪਾਠਕਾਂ ਦੇ ਸਾਹਮਣੇ ਸਿਧ ਗੋਸ਼ਟਿ ਵਾਲੀ ਪ੍ਰੋਸ਼ਨੋਤਰੀ ਭੀ ਰੂਪਮਾਨ ਆ ਹੁੰਦੀ ਹੈ। ਅੰਤਲੇ ਪਦੇ ਵਿਚ '**ਉਪਦੇਸ ਗੁਰੂ ਮਮ ਪੁਨਹਿ ਨ ਗਰਭੰ, ਬਿਖੁ ਤਜਿ ਅੰਮ੍ਰਿਤ ਪੀਆਇਆ।**' ਸਾਰੇ ਸ਼ਬਦ ਦਾ ਨਿਚੋੜ ਹੈ।

ਗੁਰੂ ਜੀ ਹਠ-ਜੋਗ ਨਾਲ ਮਨੁੱਖੀ ਸੁਭਾਅ ਨੂੰ ਬਦਲਣ ਦੇ ਹੱਕ ਵਿਚ ਨਹੀਂ। ਸੰਸਾਰ ਨੂੰ ਕੰਡਿਆਂ ਦੀ ਵਾੜ ਸਮਝ ਕੇ ਗ੍ਰਿਹਸਤੀ ਜੀਵਨ ਦੀ ਨਿਖੇਧੀ ਕਰਨ ਵਾਲੇ ਵੀਚਾਰ ਨਾਲ ਗੁਰਮਤਿ ਦਾ

ਅਜੋੜ ਹੈ। ਸਤਿਗੁਰਾਂ ਦੀ ਦ੍ਰਿਸ਼ਟੀ ਵਿਚ ਅਸਲੀ ਜੋਗੀ ਉਹ ਹੈ ਜੋ ਕਮਲ ਵਾਂਗੂੰ ਜਲ ਵਿਚ ਨਿਰਲੇਪ ਰਹਿੰਦਾ ਹੈ। ਸੰਸਾਰ ਸਾਗਰ ਤੋਂ ਤਰਨ ਦੀ ਇਹ ਸਾਰਥਕ ਬਿਧੀ ਹੈ :-

**ਜੈਸੇ ਜਲ ਮਹਿ ਕਮਲੁ ਨਿਰਾਲਮੁ, ਮੁਰਗਾਈ ਨੈ ਸਾਣੇ ॥**
**ਸੁਰਤਿ ਸਬਦਿ ਭਵਸਾਗਰੁ ਤਰੀਐ, ਨਾਨਕ ਨਾਮੁ ਵਖਾਣੇ ॥** [ਪੰਨਾ ੯੩੮

**ਗੂਜਰੀ ਮਹਲਾ ੧ ॥ ਕਵਨ ਕਵਨ ਜਾਚਹਿ ਪ੍ਰਭ ਦਾਤੇ, ਤਾ ਕੇ ਅੰਤ ਨ ਪਰਹਿ ਸੁਮਾਰ ॥ ਜੈਸੀ ਭੂਖ ਹੋਇ ਅਭ ਅੰਤਰਿ, ਤੂੰ ਸਮਰਥੁ ਸਚੁ ਦੇਵਣਹਾਰ ॥੧॥ ਐ ਜੀ, ਜਪੁ ਤਪੁ ਸੰਜਮੁ ਸਚੁ ਅਧਾਰ ॥ ਹਰਿ ਹਰਿ ਨਾਮੁ ਦੇਹਿ ਸੁਖੁ ਪਾਈਐ, ਤੇਰੀ ਭਗਤਿ ਭਰੇ ਭੰਡਾਰ ॥੧॥ ਰਹਾਉ ॥ ਸੁੰਨ ਸਮਾਧਿ ਰਹਹਿ ਲਿਵ ਲਾਗੇ, ਏਕਾ ਏਕੀ ਸਬਦੁ ਬੀਚਾਰ ॥ ਜਲੁ ਥਲੁ ਧਰਣਿ ਗਗਨੁ ਤਹ ਨਾਹੀ, ਆਪੇ ਆਪੁ ਕੀਆ ਕਰਤਾਰ ॥੨॥ ਨਾ ਤਦਿ ਮਾਇਆ ਮਗਨੁ ਨ ਛਾਇਆ, ਨ ਸੂਰਜ ਚੰਦ, ਨ ਜੋਤਿ ਅਪਾਰ ॥ ਸਰਬ ਦ੍ਰਿਸਟਿ ਲੋਚਨ ਅਭ ਅੰਤਰਿ, ਏਕਾ ਨਦਰਿ ਸੁ ਤ੍ਰਿਭਵਣ ਸਾਰ ॥੩॥ ਪਵਣੁ ਪਾਣੀ ਅਗਨਿ ਤਿਨਿ ਕੀਆ,** ਬ੍ਰਹਮਾ ਬਿਸਨੁ ਮਹੇਸ ਅਕਾਰ ॥ **ਸਰਬੇ ਜਾਚਿਕ ਤੂੰ ਪ੍ਰਭੁ ਦਾਤਾ, ਦਾਤਿ ਕਰੇ ਅਪੁਨੈ ਬੀਚਾਰ ॥੪॥ ਕੋਟਿ ਤੇਤੀਸ ਜਾਚਹਿ ਪ੍ਰਭ ਨਾਇਕ, ਦੇਦੇ ਤੋਟਿ ਨਾਹੀ ਭੰਡਾਰ ॥ ਊਂਧੈ ਭਾਂਡੈ ਕਛੁ ਨ ਸਮਾਵੈ, ਸੀਧੈ ਅੰਮ੍ਰਿਤੁ ਪਰੈ ਨਿਹਾਰ ॥੫॥ ਸਿਧ ਸਮਾਧੀ ਅੰਤਰਿ ਜਾਚਹਿ, ਰਿਧਿ ਸਿਧਿ** ਜਾਚਿਕ **ਕਰਹਿ ਜੈਕਾਰ ॥ ਜੈਸੀ ਪਿਆਸ ਹੋਇ ਮਨ ਅੰਤਰਿ, ਤੈਸੋ ਜਲੁ ਦੇਵਹਿ ਪਰਕਾਰ ॥੬॥ ਬਡੇ ਭਾਗ ਗੁਰੁ ਸੇਵਹਿ ਅਪੁਨਾ, ਭੇਦੁ ਨਾਹੀ ਗੁਰਦੇਵ ਮੁਰਾਰ ॥ ਤਾ ਕਉ ਕਾਲੁ ਨਾਹੀ ਜਮੁ ਜੋਹੈ, ਬੂਝਹਿ ਅੰਤਰਿ ਸਬਦੁ ਬੀਚਾਰ ॥੭॥ ਅਬ ਤਬ ਅਵਰੁ ਨ ਮਾਗਉ ਹਰਿ ਪਹਿ, ਨਾਮੁ ਨਿਰੰਜਨ ਦੀਜੈ ਪਿਆਰਿ ॥ ਨਾਨਕ ਚਾਤ੍ਰਿਕੁ ਅੰਮ੍ਰਿਤ ਜਲੁ ਮਾਗੈ, ਹਰਿ ਜਸੁ ਦੀਜੈ ਕਿਰਪਾ ਧਾਰਿ ॥੮॥੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਜਾਚਹਿਂ, ਪਰਹਿਂ, ਦੇਹਿਂ, ਰਹਹਿਂ, ਜਾਚਹਿਂ, ਦੇਂਦੇ, ਨਾਹੀਂ, ਕਰਹਿਂ, ਦੇਵਹਿਂ, ਸੇਵਹਿਂ, ਬੁਝਹਿਂ, ਮਾਂਗਉਂ।

**ਪਦ ਅਰਥ :** ਜਾਚਹਿ-ਮੰਗਦੇ ਹਨ। ਨ ਪਰਹਿ-ਨਹੀਂ ਪੈ ਸਕਦੇ। ਸੁਮਾਰ-ਗਿਣਤੀ। ਅਭ ਅੰਤਰਿ-ਹਿਰਦੇ ਵਿਚ। ਐ ਜੀ-ਹੇ (ਪ੍ਰਭੂ) ਜੀ!। ਸੁੰਨ ਸਮਾਧਿ-ਅਫੁਰ ਸਮਾਧੀ। ਧਰਣਿ-ਧਰਤੀ। ਗਗਨੁ-ਆਕਾਸ। ਤਦਿ-ਤਦੋਂ। ਮਗਨੁ-ਮਸਤ। ਛਾਇਆ-ਮਾਇਆ ਦਾ ਪਰਛਾਵਾਂ (ਪ੍ਰਭਾਵ)। ਲੋਚਨ-ਅੱਖਾਂ। ਤ੍ਰਿਭਵਣ-ਤਿੰਨ ਲੋਕ। ਸਾਰ-ਸੰਭਾਲ। ਤਿਨਿ ਕੀਆ-(ਪਰਮਾਤਮਾ) ਨੇ ਕੀਤਾ। ਮਹੇਸ-ਸ਼ਿਵ। ਅਕਾਰ-ਸਰੂਪ, ਵਜੂਦ। ਜਾਚਿਕ-ਮੰਗਤੇ। ਕੋਟਿ ਤੇਤੀਸ-ਤੇਤੀ ਕ੍ਰੋੜ ਦੇਵਤੇ। ਨਾਇਕ-ਮਾਲਕ। ਸੀਧੇ-ਸਿਧੇ। ਨਿਹਾਰ-ਤਕਣ ਨਾਲ (ਪ੍ਰਭੂ ਦੀ ਕਿਰਪਾ ਦ੍ਰਿਸ਼ਟੀ ਨਾਲ)। ਸਿਧ-ਪੁੱਗੇ ਹੋਏ ਜੋਗੀ। ਪਰਕਾਰੁ-ਕਿਸਮ। ਭੇਦੁ-ਅੰਤਰ, ਫਰਕ। ਨਾਹੀ ਜਮੁ ਜੋਹੈ-ਜਮ ਨਹੀਂ ਵੇਖ ਸਕਦਾ। ਅਬ ਤਬ-ਹੁਣ ਤੇ ਫਿਰ। ਨਾ

ਮਾਗਉ-ਮੈਂ ਨਹੀਂ ਮੰਗਦਾ। ਚਾਤ੍ਰਿਕੁ-ਪਪੀਹਾ।

**ਅਰਥ** : ਹੇ ਦਾਤਾਰ ਪ੍ਰਭੂ ! ਕਿਹੜੇ ਕਿਹੜੇ (ਜੀਵ ਜੰਤੂ ਤੈਥੋਂ ਦਾਤਾਂ) ਮੰਗਦੇ ਹਨ, ਉਨ੍ਹਾਂ ਦੀ ਗਿਣਤੀ ਦੇ ਅੰਤ ਨਹੀਂ ਪੈ ਸਕਦੇ। ਜਿਸ ਤਰ੍ਹਾਂ ਦੀ (ਕਿਸੇ ਦੇ) ਹਿਰਦੇ ਅੰਦਰ ਭੁੱਖ ਹੁੰਦੀ ਹੈ (ਤੂੰ ਉਹੋ ਜਿਹੀ ਭੁੱਖ ਪੂਰੀ ਕਰਨ ਦੇ) ਸਮਰਥ ਹੈਂ, (ਤੂੰ) ਦੇਣ ਵਾਲਾ ਸੱਚ ਸਰੂਪ ਹੈਂ।੧।

ਹੇ (ਪ੍ਰਭੂ ) ਜੀ ! (ਮੇਰੇ ਲਈ ਤੇਰਾ) ਸਚ ਰੂਪ ਆਸਰਾ ਹੀ ਜਪ, ਤਪ ਤੇ ਸੰਜਮ (ਆਦਿ) ਹੈ। ਹੇ ਹਰੀ! ਤੇਰੀ ਭਗਤੀ ਦੇ ਖਜ਼ਾਨੇ ਭਰੇ ਪਏ ਹਨ, (ਤੂੰ ਆਪਣਾ) ਨਾਮ ਦੇਵੇਂ (ਤਾਂ ਹੀ ਆਤਮਿਕ) ਸੁਖ ਪਾਈਦਾ ਹੈ।੧। ਰਹਾਉ।

(ਹੇ ਪ੍ਰਭੂ ! ਜਦੋਂ ਤੂੰ) ਆਪਣੇ ਆਪ ਨੂੰ (ਪ੍ਰਗਟ) ਕੀਤਾ ਤਦੋਂ ਨਾ ਪਾਣੀ, ਨਾ ਖੁਸ਼ਕੀ, ਨਾ ਧਰਤੀ, ਨਾ ਆਕਾਸ (ਭਾਵ ਕੁਝ ਵੀ ਨਹੀਂ ਸੀ)। (ਤੂੰ ਆਪਣੀ) ਅਫੁਰ ਸਮਾਧੀ ਵਿਚ ਲਿਵ ਲਾ ਕੇ ਬੈਠਾ ਹੋਇਆ ਸੀ, (ਅਤੇ) ਕੇਵਲ ਇਕੋ-ਇਕ ਸ਼ਬਦ (ਹੁਕਮ ਰੂਪ) ਵੀਚਾਰ ਸੀ।੨।

ਤਦੋਂ ਨਾ ਕੋਈ ਮਾਇਆ ਵਿਚ ਮਸਤ ਸੀ, ਨਾ (ਮਾਇਆ ਦੀ)ਛਾਇਆ (ਭਾਵ ਅਗਿਆਨਤਾ) ਸੀ, ਨਾ ਸੂਰਜ ਸੀ, ਨਾ ਚੰਦ੍ਰਮਾ ਸੀ ਨਾ (ਹੋਰ ਕੋਈ) ਜੋਤਿ ਸੀ (ਕੇਵਲ) ਪਾਰ ਤੋਂ ਰਹਿਤ (ਪ੍ਰਭੂ ਦੀ) ਜੋਤਿ ਸੀ। (ਹੇ ਪ੍ਰਭੂ!) ਅੱਖਾਂ ਨਾਲ ਦੇਖਣ ਵਾਲਾ ਸਾਰਾ (ਪਸਾਰਾ) ਦ੍ਰਿਸ਼ਟੀ (ਆਪਣੇ) ਅੰਦਰ ਤਿੰਨ ਭਵਣਾ ਦੀ ਸਾਰ ਲੈਣ ਵਾਲੀ ਨਦਰਿ (ਤੇਰੇ ਆਪਣੇ) ਆਪ ਦੇ ਅੰਦਰ (ਸਮਾਈ ਹੋਈ ਸੀ) ।੩।

ਉਸ (ਪ੍ਰਭੂ) ਨੇ, ਹਵਾ, ਪਾਣੀ, ਅਗਨੀ, ਬ੍ਰਹਮਾ, ਵਿਸ਼ਨੂੰ, ਮਹੇਸ਼ ਤੇ ਹੋਰ ਅਕਾਰ ਦਾ (ਪਸਾਰਾ) ਕੀਤਾ, ਹੇ (ਪ੍ਰਭੂ !) ਸਾਰੇ ਤੇਰੇ (ਦਰ ਦੇ) ਮੰਗਤੇ ਹਨ, ਤੂੰ ਦਾਤਾ ਹੈਂ, (ਤੂੰ ਆਪਣੀ ਵੀਚਾਰ ਅਨੁਸਾਰ (ਸਭ ਨੂੰ ਅਨੇਕ ਪ੍ਰਕਾਰ ਦੀਆਂ) ਦਾਤਾਂ ਦੇ ਰਿਹਾ ਹੈਂ।੪।

ਹੇ ਮਾਲਕ ਪ੍ਰਭੂ ! ਤੇਤੀ ਕ੍ਰੋੜ (ਦੇਵਤੇ ਤੈਥੋਂ) ਮੰਗਦੇ ਹਨ (ਉਨ੍ਹਾਂ ਨੂੰ) ਦੇਂਦੇ (ਹੋਏ ਤੇਰੇ) ਭੰਡਾਰ ਵਿਚ ਕੋਈ ਤੋਟਾ ਨਹੀਂ ਆਉਂਦਾ। (ਪਰ ਜਿਹੜੇ ਸ਼ਰਧਾ ਤੋਂ ਖ਼ਾਲੀ ਹੋਏ) ਮੂਧੇ ਭਾਂਡੇ ਹਨ (ਉਨ੍ਹਾਂ ਵਿਚ) ਕੁਝ ਵੀ ਨਹੀਂ ਪੈਂਦਾ, ਵੇਖੋ (ਜਿਹੜੇ ਸ਼ਰਧਾਵਾਨ ਹਿਰਦੇ) ਸਿੱਧੇ ਹਨ (ਉਨ੍ਹਾਂ ਵਿਚ) ਅੰਮ੍ਰਿਤ ਪੈਂਦਾ ਹੈ।੫।

ਸਿਧ (ਲੋਕ) ਸਮਾਧੀ ਅੰਦਰ (ਰਿਧੀਆਂ ਸਿਧੀਆਂ) ਮੰਗਦੇ ਹਨ, ਰਿਧੀਆਂ ਸਿਧੀਆਂ ਮੰਗ ਕੇ (ਜਦੋਂ ਉਨ੍ਹਾਂ ਨੂੰ ਕੁਝ ਪ੍ਰਾਪਤੀ ਹੁੰਦੀ ਹੈ, ਹੇ ਪ੍ਰਭੂ ! ਓਦੋਂ ਓਹ ਤੇਰੀ) ਜੈ ਜੈ ਕਾਰ ਕਰਦੇ ਹਨ। ਜਿਹੋ ਜਿਹੀ ਪਿਆਸ (ਤ੍ਰੇਹ ਕਿਸੇ ਦੇ) ਮਨ ਅੰਦਰ ਹੋਵੇ, (ਉਸ ਨੂੰ ਹੇ ਪ੍ਰਭੂ ਤੂੰ) ਉਸੇ ਪ੍ਰਕਾਰ ਦਾ ਜਲ ਦਿੰਦਾ ਹੈਂ।੬।

(ਜਿਹੜੇ ਮਨੁੱਖ) ਆਪਣਾ ਗੁਰੂ ਸੇਂਵਦੇ ਹਨ (ਉਨ੍ਹਾਂ ਦੇ) ਵਡੇ ਭਾਗ ਹਨ (ਕਿਉਂਕਿ) ਪ੍ਰਭੂ ਤੇ ਗੁਰਦੇਵ ਵਿਚ (ਕੋਈ) ਫਰਕ ਨਹੀਂ ਹੈ। (ਜਿਹੜੇ ਮਨੁੱਖ ਆਪਣੇ) ਹਿਰਦੇ ਅੰਦਰ (ਗੁਰੂ ਦੇ) ਸ਼ਬਦ ਨੂੰ ਸਮਝਦੇ ਹਨ, ਉਨ੍ਹਾਂ ਵਲ ਜਮਕਾਲ ਤਕ ਨਹੀਂ ਸਕਦਾ।੭।

ਹੇ ਹਰੀ ! (ਮੈਂ) ਹੁਣ ਜਾ ਫਿਰ (ਭਾਵ ਕਿਸੇ ਸਮੇਂ ਭੀ ਤੇਰੇ) ਪਾਸੋਂ ਹੋਰ ਕੋਈ ਮੰਗ ਨਹੀਂ ਮੰਗਦਾ, (ਮੈਨੂੰ ਕੇਵਲ) ਪਿਆਰ ਨਾਲ ਭਰਿਆ ਨਿਰੰਜਨ ਰੂਪ ਨਾਮ (ਬਖ਼ਸ਼) ਦਿਉ। ਨਾਨਕ ਪਪੀਹਾ (ਤੇਰੇ ਪਾਸੋਂ) ਅੰਮ੍ਰਿਤ ਜਲ (ਭਾਵ ਨਾਮ ਰੂਪ ਸ੍ਵਾਂਤੀ ਬੂੰਦ) ਮੰਗਦਾ ਹੈ, ਕਿਰਪਾ ਕਰਕੇ ਆਪਣੀ ਸਿਫਤਿ

ਸਲਾਹ (ਬਖਸ਼) ਦਿਉ ।੮।੨।

## ਸਾਰੰਸ਼ ਅਤੇ ਸਿਧਾਂਤ

'ਸੋ ਦਰੁ' ਬਾਣੀ ਵਿਚ ਦਿਤੀ ਗਿਣਤੀ ਵਾਂਗੂੰ ਇਸ ਸ਼ਬਦ ਵਿਚ ਭੀ ਪ੍ਰਭੂ ਦੇ ਦਰ ਉਤੇ ਮੰਗਤਿਆਂ ਦਾ ਰੂਪਕ ਬੰਨ੍ਹ ਕੇ ਪਰਮੇਸ਼ਰ ਦੀ ਵਡਿਆਈ ਕੀਤੀ ਹੈ । ਜਿਥੇ ਪ੍ਰਭੂ ਦੀ ਬੇਅੰਤਤਾ ਤੇ ਦਾਤਾਰਪੁਣੇ ਨੂੰ ਦਰਸਾਇਆ ਹੈ, ਉਥੇ ਭਿੰਨ ਭਿੰਨ ਰੂਪਾਂ ਵਿਚ ਜਾਚਕਾਂ ਦੀ ਗਿਣਤੀ ਨੂੰ ਵੀ ਬੇ-ਸ਼ੁਮਾਰ ਦਸਿਆ ਹੈ । ਪ੍ਰਭੂ ਦੀ ਸਿਫਤਿ ਦਾ ਸਭ ਤੋਂ ਵੱਧੀਆ ਅੰਗ ਇਹ ਰੋਸ਼ਨ ਕੀਤਾ ਹੈ ਜਿਹੋ ਜਿਹੀ ਮੰਗ ਕਿਸੇ ਦੇ ਮਨ ਵਿਚ ਹੋਵੇ, ਉਹ ਪ੍ਰਭੂ ਉਸੇ ਤਰ੍ਹਾਂ ਉਸ ਦੀ ਮੰਗ ਪੂਰੀ ਕਰ ਦਿੰਦਾ ਹੈ । ਭਾਵ ਰਿਧੀਆਂ, ਸਿਧੀਆਂ ਦੀ ਚਾਹਨਾ ਰਖਣ ਵਾਲਿਆਂ ਨੂੰ ਰਿਧੀ ਸਿਧੀ ਅਤੇ ਦਰਸ਼ਨ-ਪਿਆਸਿਆਂ ਨੂੰ ਦਰਸ਼ਨ ਦੀ ਦਾਤ ਬਖ਼ਸ਼ ਦਿੰਦਾ ਹੈ । ਸਿਧਾਂ ਦੀ ਅਵਸਥਾ ਫੁਰਨਿਆਂ ਨਾਲ ਭਰਪੂਰ ਹੁੰਦੀ ਹੈ, ਪਰ ਨਾਮ ਦੇ ਚਾਹਕ ਨਾਮ ਤੋਂ ਬਿਨਾਂ ਹੋਰ ਕੁਝ ਨਹੀਂ ਮੰਗਦੇ । ਉਨ੍ਹਾਂ ਲਈ ਜਪੁ ਤਪੁ ਸੰਜਮੁ ਸਭ ਕੁਝ ਨਾਮ ਹੀ ਨਾਮ ਹੈ । ਉਹ ਨਾਮ ਜਪਦੇ ਜਪਦੇ ਅਫੁਰ ਅਵਸਥਾ ਵਿਚ ਲੀਨ ਹੋ ਜਾਂਦੇ ਹਨ ਜਿਥੇ ਦ੍ਰਿਸ਼ ਤੇ ਦ੍ਰਿਸ਼ਟਾ ਇਕ ਰੂਪ ਹੋ ਅਭੇਦ ਹੋ ਜਾਂਦੇ ਹਨ ।

**ਗੂਜਰੀ ਮਹਲਾ ੧ ॥ ਐ ਜੀ! ਜਨਮਿ ਮਰੈ ਆਵੈ ਫੁਨਿ ਜਾਵੈ, ਬਿਨੁ ਗੁਰ ਗਤਿ ਨਹੀ ਕਾਈ॥ ਗੁਰਮੁਖਿ ਪ੍ਰਾਣੀ ਨਾਮੇ ਰਾਤੇ, ਨਾਮੇ ਗਤਿ ਪਤਿ ਪਾਈ॥੧॥ ਭਾਈ ਰੇ! ਰਾਮਨਾਮਿ ਚਿਤੁ ਲਾਈ॥ ਗੁਰ ਪਰਸਾਦੀ ਹਰਿ ਪ੍ਰਭ ਜਾਚੇ, ਐਸੀ ਨਾਮ ਬਡਾਈ॥੧॥ ਰਹਾਉ॥ ਐ ਜੀ! ਬਹੁਤੇ ਭੇਖ ਕਰਹਿ ਭਿਖਿਆ ਕਉ, ਕੇਤੇ ਉਦਰੁ ਭਰਨ ਕੈ ਤਾਈ॥ ਬਿਨੁ ਹਰਿ ਭਗਤਿ ਨਾਹੀ ਸੁਖੁ ਪ੍ਰਾਨੀ, ਬਿਨੁ ਗੁਰ ਗਰਬੁ ਨ ਜਾਈ॥੨॥ ਐ ਜੀ! ਕਾਲੁ ਸਦਾ ਸਿਰ ਊਪਰਿ ਠਾਢੇ, ਜਨਮਿ ਜਨਮਿ ਵੈਰਾਈ ॥ ਸਾਚੈ ਸਬਦਿ ਰਤੇ ਸੇ ਬਾਚੇ, ਸਤਿਗੁਰ ਬੂਝ ਬੁਝਾਈ॥੩॥ ਗੁਰ ਸਰਣਾਈ ਜੋਹਿ ਨ ਸਾਕੈ, ਦੂਤੁ ਨ ਸਕੈ ਸੰਤਾਈ॥ ਅਵਿਗਤ ਨਾਥ ਨਿਰੰਜਨਿ ਰਾਤੇ, ਨਿਰਭਉ ਸਿਉ ਲਿਵ ਲਾਈ॥੪॥ ਐ ਜੀਉ! ਨਾਮੁ ਦਿੜਹੁ ਨਾਮੇ ਲਿਵ ਲਾਵਹੁ, ਸਤਿਗੁਰ ਟੇਕ ਟਿਕਾਈ॥ ਜੋ ਤਿਸੁ ਭਾਵੈ ਸੋਈ ਕਰਸੀ, ਕਿਰਤੁ ਨ ਮੇਟਿਆ ਜਾਈ॥੫॥ ਐ ਜੀ! ਭਾਗਿ ਪਰੇ ਗੁਰ ਸਰਣ ਤੁਮ੍ਹਾਰੀ, ਮੈ ਅਵਰ ਨ ਦੂਜੀ ਭਾਈ॥ ਅਬ ਤਬ ਏਕੋ ਏਕੁ ਪੁਕਾਰਉ, ਆਦਿ ਜੁਗਾਦਿ ਸਖਾਈ ॥੬॥ਐ ਜੀ! ਰਾਖਹੁ ਪੈਜ ਨਾਮ ਅਪੁਨੇ ਕੀ, ਤੁਝ ਹੀ ਸਿਉ ਬਨਿ ਆਈ॥ ਕਰਿ ਕਿਰਪਾ ਗੁਰ ਦਰਸੁ ਦਿਖਾਵਹੁ, ਹਉਮੈ ਸਬਦਿ ਜਲਾਈ॥੭॥ ਐ ਜੀ! ਕਿਆ ਮਾਗਉ ਕਿਛੁ ਰਹੈ ਨ ਦੀਸੈ, ਇਸੁ ਜਗ ਮਹਿ ਆਇਆ ਜਾਈ॥ ਨਾਨਕ,ਨਾਮੁ ਪਦਾਰਥੁ ਦੀਜੈ, ਹਿਰਦੈ ਕੰਠਿ ਬਣਾਈ ॥੮॥੩॥**

## ਉਚਾਰਨ ਸੇਧ

**ਬਿੰਦੀ ਸਹਿਤ :** ਕਰਹਿੰ, ਤਾਈਂ, ਨਾਹੀਂ, ਸਿਉਂ, ਪੁਕਾਰਉਂ, ਮਾਂਗਉਂ ।

**ਪਦ ਅਰਥ** : ਐ ਜੀ-ਹੇ ਭਾਈ ! । ਫੁਨਿ-ਫਿਰ, ਮੁੜ । ਗਤਿ-(ਅਤਮਿਕ) ਗਤੀ । ਰਾਮ ਨਾਮਿ-ਪਰਮਾਤਮਾ ਦੇ ਨਾਮ ਵਿਚ । ਜਾਚੇ-ਮੰਗ ਕੇ । ਬਡਾਈ-ਵਡਿਆਈ । ਭਿਖਿਆ ਕਉ-ਭਿਛਿਆ ਵਾਸਤੇ । ਉਦਰੁ-ਪੇਟ । ਗਰਬੁ-ਅਹੰਕਾਰ । ਠਾਢੇ-ਖੜੇ । ਜਨਮਿ ਜਨਮਿ-ਹਰੇਕ ਜਨਮ ਵਿਚ । ਵੈਰਾਈ-ਵੈਰੀ । ਬਾਚੇ-ਬਚੇ ਹਨ । ਬੂਝ-ਸਮਝ । ਜੋਹਿ ਨ ਸਾਕੇ-ਤੱਕ ਨਹੀਂ ਸਕਦਾ । ਦੂਤ-ਵੈਰੀ । ਸੰਤਾਈ-ਦੁਖੀ । ਅਵਿਗਤ-ਅਵਿਅਕਤ, ਅਦ੍ਰਿਸ਼ਟ (ਪਰਮਾਤਮਾ) । ਕਿਰਤੁ-ਪੂਰਬਲਾ ਕਮਾਇਆ ਕਰਮ । ਅਬ ਤਬ-ਹੁਣ ਅਤੇ ਅਗੇ ਪਿੱਛੇ । ਪੁਕਾਰਉਂ-ਮੈਂ ਪੁਕਾਰਦਾ ਹਾਂ । ਸਖਾਈ-ਸਾਥੀ । ਸਬਦਿ-ਸ਼ਬਦ ਦੁਆਰਾ । ਜਲਾਈ-ਸਾੜਦਾ ਹੈ । ਕੰਠਿ-ਗਲ ਵਿਚ । ਬਣਾਈ-ਬਣਾ ਕੇ, ਸੰਵਾਰ ਕੇ ।

**ਅਰਥ** : ਹੇ ਭਾਈ ! (ਆਪ ਹੁਦਰਾ ਮਨੁੱਖ) ਜੰਮ ਕੇ ਮਰਦਾ ਹੈ, ਮੁੜ ਕੇ ਆਂਦਾ ਜਾਂਦਾ ਰਹਿੰਦਾ ਹੈ (ਭਾਵ ਆਵਾਗਵਣ ਵਿਚ ਪਿਆ ਰਹਿੰਦਾ ਹੈ ਕਿਉਂਕਿ) ਗੁਰੂ ਤੋਂ ਬਿਨਾਂ ਕੋਈ (ਆਤਮਿਕ) ਗਤੀ (ਪ੍ਰਾਪਤ) ਨਹੀਂ (ਕਰ ਸਕਦਾ) । (ਪਰ) ਗੁਰਮੁਖ ਜੀਉੜੇ ਨਾਮ ਵਿਚ ਰੰਗੇ ਰਹਿੰਦੇ ਹਨ (ਅਤੇ) ਨਾਮ ਦੁਆਰਾ ਹੀ (ਆਤਮਿਕ) ਗਤੀ ਤੇ ਇਜ਼ਤ ਪਾ ਲੈਂਦੇ ਹਨ ।੧।

ਹੇ ਭਾਈ! (ਤੂੰ) ਪਰਮਾਤਮਾ ਦੇ ਨਾਮ ਵਿਚ (ਆਪਣਾ) ਚਿਤ ਲਗਾਈ(ਰਖ)। ਗੁਰੂ ਦੀ ਕਿਰਪਾ ਦੁਆਰਾ ਹਰੀ-ਪ੍ਰਭੂ (ਪਾਸੋਂ) ਮੰਗ ਕੇ ਇਹੋ ਜਿਹੀ ਨਾਮ ਦੀ ਵਡਿਆਈ (ਪ੍ਰਾਪਤ ਕਰੀਦੀ ਹੈ) ।੧।ਰਹਾਉ।

ਹੇ ਭਾਈ ! ਕਿਤਨੇ (ਜੀਵ) ਪੇਟ ਭਰਨ ਦੀ ਖ਼ਾਤਰ ਭਿਖਿਆ (ਮੰਗਣ ਲਈ) ਕਈ ਭੇਖ ਧਾਰਨ ਕਰਦੇ ਹਨ । (ਪਰ) ਹੇ ਪ੍ਰਾਣੀ ! ਪਰਮਾਤਮਾ ਦੀ ਭਗਤੀ ਤੋਂ ਬਿਨਾ (ਆਤਮਿਕ) ਸੁਖ ਨਹੀਂ ਮਿਲਦਾ ਅਤੇ ਗੁਰੂ ਤੋਂ ਬਿਨਾ ਅਹੰਕਾਰ ਦੂਰ ਨਹੀਂ ਹੁੰਦਾ ।੨।

ਹੇ ਭਾਈ ! ਜਨਮਾਂ ਜਨਮਾਂ ਤੋਂ ਵੈਰੀ ਕਾਲ ਸਦਾ (ਸਭ ਦੇ) ਸਿਰ ਉਤੇ ਖੜਾ ਹੈ । (ਹਾਂ ਜਿਨ੍ਹਾਂ ਨੂੰ) ਸਤਿਗੁਰੂ ਦੀ ਬੁਝਾਈ ਹੋਈ ਸਮਝ (ਆ ਗਈ ਹੈ, ਉਹ ਜਾਣਦੇ ਹਨ ਕਿ ਜਿਹੜੇ ਗੁਰਮੁਖ) ਸਚੇ ਸ਼ਬਦ ਵਿਚ ਲੀਨ ਹੋ ਗਏ, ਉਹ (ਕਾਲ ਦੇ ਦੁਖ ਤੋਂ) ਬਚ ਗਏ ।੩।

(ਜੋ) ਗੁਰੂ ਦੀ ਸ਼ਰਨ ਵਿਚ (ਪੈਂਦੇ ਹਨ, ਮੌਤ ਉਨ੍ਹਾਂ ਵਲ) ਤੱਕ ਨਹੀਂ ਸਕਦੀ (ਅਤੇ) ਜਮਦੂਤ ਦੁੱਖ ਨਹੀ ਦੇ ਸਕਦਾ (ਕਿਉਂਕਿ ਓਹ) ਅਦ੍ਰਿਸ਼ਟ, ਮਾਲਕ (ਜੋ) ਮਾਇਆ ਤੋਂ ਰਹਿਤ ਹੈ (ਉਸ) ਨਿਰਭਉ (ਪ੍ਰਭੂ) ਨਾਲ (ਆਪਣੀ) ਸੁਰਤਿ ਜੋੜੀ ਰਖਦੇ ਹਨ ।੪।

(ਹੇ ਭਾਈ !) ਨਾਮ ਨੂੰ (ਹਿਰਦੇ ਵਿਚ) ਪੱਕਾ ਕਰੋ, ਨਾਮ ਨਾਲ ਬ੍ਰਿਤੀ ਲਾਓ (ਅਤੇ) ਸਤਿਗੁਰੂ ਦੀ ਟੇਕ ਟਿਾਈ (ਰਖੋ) । ਜੋ ਉਸ (ਪ੍ਰਭੂ) ਨੂੰ ਚੰਗਾ ਲਗੇਗਾ (ਓਹ, ਓਹੀ) ਕਰੇਗਾ (ਪਿਛਲੇ ਜਨਮ ਦੇ) ਕੀਤੇ ਕਰਮਾਂ ਦੇ ਸੰਸਕਾਰਾਂ ਦਾ ਫਲ (ਸਿਵਾਏ ਨਾਮ ਸਿਮਰਨ ਦੇ ਕਿਸੇ ਤੋਂ) ਮਿਟਾਇਆ ਨਹੀਂ ਜਾ ਸਕਦਾ ।੫।

ਹੇ (ਸਤਿਗੁਰੂ) ਜੀ! (ਮੈਂ) ਭੱਜ ਕੇ ਤੇਰੀ ਸ਼ਰਨ ਵਿਚ ਆਇਆ ਹਾਂ, ਮੈਨੂੰ ਹੋਰ ਦੂਜੀ(ਭਾਵ ਕਿਸੇ ਦੀ ਸ਼ਰਨ)ਚੰਗੀ ਨਹੀਂ ਲਗਦੀ। ਹੁਣ(ਅਤੇ)ਅੱਗੇ ਪਿੱਛੇ ਮੈਂ ਇਕੋ ਇਕ(ਪਰਮਾਤਮਾ ਦਾ ਨਾਮ) ਪੁਕਾਰਦਾ ਹਾਂ (ਜਿਹੜਾ) ਮੁਢ ਤੋਂ, ਜੁੱਗਾਂ ਦੇ ਆਦਿ ਤੋਂ (ਜੀਵ ਦਾ) ਸਾਥੀ (ਸਹਾਈ ਚਲਿਆ ਆ ਰਿਹਾ ਹੈ) ।੬।

ਹੇ (ਸੁਆਮੀ) ਜੀ ! ਆਪਣੇ ਨਾਮ ਦੀ (ਆਪ ਹੀ) ਲਾਜ ਰੱਖੋ, (ਮੇਰੀ ਪ੍ਰੀਤ) ਤੁਹਾਡੇ ਨਾਲ ਹੀ ਬਣੀ ਹੋਈ ਹੈ । ਕਿਰਪਾ ਕਰਕੇ (ਮੈਨੂੰ) ਗੁਰੂ ਦਾ ਦਰਸ਼ਨ ਦਿਖਾਓ (ਅਤੇ ਆਪਣੇ) ਸ਼ਬਦ ਦੁਆਰਾ (ਮੇਰੇ ਅੰਦਰੋਂ) ਹਉਮੈਂ ਸਾੜ ਦਿਉ ।੭।

ਹੇ (ਪ੍ਰਭੂ) ਜੀ ! (ਮੈਂ ਤੇਰੇ ਪਾਸੋਂ) ਕੀ ਮੰਗਾਂ ? ਇਸ ਜਗਤ ਵਿਚ (ਜੋ) ਆਇਆ (ਜੰਮਿਆ) ਹੈ ਉਹ ਚਲਾ ਜਾਂਦਾ ਹੈ (ਭਾਵ ਮਰ ਜਾਂਦਾ ਹੈ) । (ਇਸ ਲਈ) ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ ਹੇ ਪ੍ਰਭੂ ! ਮੈਨੂੰ ਆਪਣਾ) ਨਾਮ ਰੂਪੀ ਪਾਦਰਥ ਦਿਓ (ਜਿਸ ਨੂੰ ਮੈਂ ਆਪਣੇ) ਕੰਠ ਅਤੇ ਹਿਰਦੇ ਵਿਚ ਸੰਵਾਰ (ਸੰਭਾਲ) ਕੇ (ਰੱਖਾਂ) ।੮।੩।

## ਅਰਥ ਭੇਦ ਅਤੇ ਨਿਰਣੈ

**ਨਾਨਕ, ਨਾਮੁ ਪਦਾਰਥੁ ਦੀਜੈ, ਹਿਰਦੈ ਕੰਠਿ ਬਣਾਈ ॥**

ਇਸ ਪੰਕਤੀ ਵਿਚ 'ਕੰਠਿ' ਪਦ ਦੇ ਦੋ ਤਰ੍ਹਾਂ ਅਰਥ ਕੀਤੇ ਗਏ ਹਨ :-

੧. ਨਾਨਕ (ਕੀ ਬੇਨਤੀ ਹੈ ਕਿ ਮੈਨੂੰ) ਨਾਮ ਪਦਾਰਥ ਦਿਓ ਜੋ ਕੰਠ ਤੇ ਹਿਰਦੇ ਵਿਚ ਸੰਵਾਰ ਕੇ (ਧਾਰਨ ਕਰੀ ਰੱਖਾਂ, ਭਾਵ ਰਸਨਾ ਕੰਠ ਤੇ ਮਨ ਵਿਚ ਨਾਮ ਦ੍ਰਿੜ ਹੋਇਆ ਰੱਖਾਂ) । [ਸੰ. ਪੋ.

੨. ਕੰਠਿ-ਕੰਠੀ, ਮਾਲਾ। ਮੈਨੂੰ ਨਾਨਕ ਨੂੰ ਆਪਣਾ ਨਾਮ ਪਦਾਰਥ ਹੀ ਦੇਹ, ਮੈਂ (ਇਸ ਨਾਮ ਨੂੰ) ਆਪਣੇ ਹਿਰਦੇ ਦੀ ਮਾਲਾ ਬਣਾ ਲਵਾਂ । [ਦਰਪਣ

**ਨਿਰਣੈ** : 'ਹਿਰਦੈ ਕੰਠਿ ਬਣਾਈ' ਦੇ ਅਰਥ ਮਨ ਤੇ ਗਲ ਵਿਚ (ਨਾਮ ਪਦਾਰਥ) ਬਣ ਕੇ ਸੰਵਾਰ ਕੇ ਰੱਖਾਂ ਇਹ ਅਰਥ ਸ਼ਬਦਾਵਲੀ ਅਨੁਸਾਰ ਠੀਕ ਹਨ । ਗੁਰਬਾਣੀ ਵਿਚ 'ਕੰਠਿ' ਪਦ ਦੀ ਵਰਤੋਂ ਬਹੁਤ ਮਿਲਦੀ ਹੈ । ਪਰ ਇਥੇ ਕੇਵਲ ਨਮੂੰਨੇ ਮਾਤਰ ਦੋ ਪਰਮਾਣ ਦਿਤੇ ਜਾਂਦੇ ਹਨ :-

**੧. ਲੇਵਹੁ ਕੰਠਿ ਲਗਾਇ ਅਪਦਾ ਸਭ ਹਰੁ ॥** **[ਪੰਨਾ ੧੨੫੧**

**੨. ਕੰਠਿ ਲਾਇ ਪ੍ਰਭ ਰਾਖੇ ॥** **[ਪੰਨਾ ੬੩੦**

ਸਮਗਰ ਬਾਣੀ ਵਿਚ 'ਕੰਠਿ' ਪਦ ਕੰਠੀ ਜਾਂ ਮਾਲਾ ਦੇ ਅਰਥਾਂ ਵਿਚ ਕਿਤੇ ਨਹੀਂ ਵਰਤਿਆ ਗਿਆ, ਇਸ ਲਈ ਪ੍ਰਚਲਤ ਅਰਥ ਹੀ ਠੀਕ ਹਨ ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਵੀ ਰਾਮ ਨਾਮ ਦੀ ਵਡਿਆਈ ਦਾ ਵਰਣਨ ਹੈ । ਕਈ ਪਖੰਡੀ ਪੇਟ ਭਰਨ ਦੀ ਖਾਤਰ ਸੰਤਾਂ ਵਾਲਾ ਬਾਣਾ ਪਾ ਲੈਂਦੇ ਹਨ ਪਰ ਉਹ ਇਹ ਨਹੀਂ ਸੋਚਦੇ ਕਿ ਭਗਤੀ ਤੋਂ ਬਿਨਾਂ ਨਾ ਹੰਕਾਰ ਦੂਰ ਹੁੰਦਾ ਹੈ ਤੇ ਨਾ ਹੀ ਆਤਮਿਕ ਸੁਖ ਪ੍ਰਾਪਤ ਹੁੰਦਾ ਹੈ । ਸਿਧਾਂਤ ਇਹ ਹੈ ਕਿ ਗੁਰੂ ਤੋਂ ਬਿਨਾਂ ਜੀਵ ਦੀ ਗਤੀ ਨਹੀਂ ਹੁੰਦੀ । ਗੁਰੂ ਦੀ ਕਿਰਪਾ ਨਾਲ ਹੀ ਸਿਮਰਨ ਵਿਚ ਚਿਤ ਜੁੜਦਾ ਹੈ । ਨਾਮ ਵਿਚ ਰਤੇ ਹੋਏ ਮਨੁੱਖ ਦੀ ਜਾਚਨਾ ਦਾ ਦ੍ਰਿਸ਼ਟੀ-ਕੋਣ ਬਦਲ ਜਾਂਦਾ ਹੈ । ਉਸ ਨੂੰ ਸੰਸਾਰ ਦੇ ਪਾਦਰਥ ਨਾਸ਼ਵੰਤ ਦਿਸਦੇ ਹਨ । ਇਸ ਲਈ ਉਹ ਇਕੋ ਦਾਤ ਮੰਗਦਾ ਹੈ :-

**ਨਾਨਕ ਨਾਮੁ ਪਦਾਰਥੁ ਦੀਜੈ, ਹਿਰਦੈ ਕੰਠਿ ਬਣਾਈ ॥**

**ਗੂਜਰੀ ਮਹਲਾ ੧ ॥ ਐ ਜੀ! ਨਾ ਹਮ ਉਤਮ ਨੀਚ ਨ ਮਧਿਮ, ਹਰਿ ਸਰਣਾਗਤਿ ਹਰਿ ਕੇ ਲੋਗ ॥ ਨਾਮ ਰਤੇ ਕੇਵਲ ਬੈਰਾਗੀ, ਸੋਗ ਬਿਜੋਗ ਬਿਸਰਜਿਤ ਰੋਗ ॥੧॥ ਭਾਈ ਰੇ! ਗੁਰ ਕਿਰਪਾ ਤੇ ਭਗਤਿ ਠਾਕੁਰ ਕੀ॥ ਸਤਿਗੁਰ ਵਾਕਿ ਹਿਰਦੈ ਹਰਿ ਨਿਰਮਲੁ, ਨਾ ਜਮ ਕਾਣਿ, ਨ ਜਮ ਕੀ ਬਾਕੀ ॥੧॥ਰਹਾਉ॥ ਹਰਿ ਗੁਣ ਰਸਨ ਰਵਹਿ ਪ੍ਰਭ ਸੰਗੇ, ਜੋ ਤਿਸੁ ਭਾਵੈ ਸਹਜਿ ਹਰੀ॥ ਬਿਨੁ ਹਰਿ ਨਾਮ ਬ੍ਰਿਥਾ ਜਗਿ ਜੀਵਨੁ, ਹਰਿ ਬਿਨੁ ਨਿਹਫਲ ਮੇਕ ਘਰੀ॥੨॥ ਐ ਜੀ! ਖੋਟੇ ਠਉਰ ਨਾਹੀ ਘਰਿ ਬਾਹਰਿ, ਨਿੰਦਕ ਗਤਿ ਨਹੀਂ ਕਾਈ ॥ ਰੋਸੁ ਕਰੈ ਪ੍ਰਭੁ ਬਖਸ ਨ ਮੇਟੈ, ਨਿਤ ਨਿਤ ਚੜੈ ਸਵਾਈ ॥੩॥ ਐ ਜੀ! ਗੁਰ ਕੀ ਦਾਤਿ ਨ ਮੇਟੈ ਕੋਈ, ਮੇਰੈ ਠਾਕੁਰਿ ਆਪਿ ਦਿਵਾਈ ॥ ਨਿੰਦਕ ਨਰ ਕਾਲੇ ਮੁਖ ਨਿੰਦਾ, ਜਿਨ੍ਹ ਗੁਰ ਕੀ ਦਾਤਿ ਨ ਭਾਈ ॥੪॥ ਐ ਜੀ! ਸਰਣਿ ਪਰੇ ਪ੍ਰਭੁ ਬਖਸਿ ਮਿਲਾਵੈ, ਬਿਲਮ ਨ ਅਧੂਆ ਰਾਈ ॥ ਆਨਦ ਮੂਲੁ ਨਾਥੁ ਸਿਰਿ ਨਾਥਾ, ਸਤਿਗੁਰ ਮੇਲਿ ਮਿਲਾਈ ॥੫॥ ਐ ਜੀ! ਸਦਾ ਦਇਆਲੁ ਦਇਆ ਕਰਿ ਰਵਿਆ, ਗੁਰਮਤਿ ਭ੍ਰਮਨਿ ਚੁਕਾਈ ॥ ਪਾਰਸੁ ਭੇਟਿ ਕੰਚਨੁ ਧਾਤੁ ਹੋਈ, ਸਤਸੰਗਤਿ ਕੀ ਵਡਿਆਈ ॥੬॥ ਹਰਿ ਜਲੁ ਨਿਰਮਲੁ, ਮਨੁ ਇਸਨਾਨੀ, ਮਜਨੁ ਸਤਿਗੁਰੁ ਭਾਈ ॥ ਪੁਨਰਪਿ ਜਨਮੁ ਨਾਹੀ ਜਨ ਸੰਗਤਿ, ਜੋਤੀ ਜੋਤਿ ਮਿਲਾਈ ॥੭॥ ਤੂੰ ਵਡ ਪੁਰਖੁ ਅਗੰਮ ਤਰੋਵਰੁ, ਹਮ ਪੰਖੀ ਤੁਝ ਮਾਹੀ ॥ ਨਾਨਕ, ਨਾਮੁ ਨਿਰੰਜਨ ਦੀਜੈ, ਜੁਗਿ ਜੁਗਿ ਸਬਦਿ ਸਲਾਹੀ ॥੮॥੪॥**

## ਉਚਾਰਨ ਸੇਧ

**ਬਿੰਦੀ ਸਹਿਤ** : ਰਵਹਿੰ, ਨਾਥਾਂ, ਮਾਹੀਂ, ਸਲਾਹੀਂ।

**ਪਦ ਅਰਥ** : ਮਧਿਮ-ਵਿਚਕਾਰਲਾ। ਬੈਰਾਗੀ-ਨਿਰਮੋਹ। ਸੋਗ-ਚਿੰਤਾ। ਬਿਜੋਗ-ਵਿਛੋੜਾ। ਬਿਸਰਜਿਤ-ਵਿਸਰੇ ਹੋਏ। ਵਾਕਿ-ਸ਼ਬਦ ਨਾਲ। ਕਾਣਿ-ਮੁਥਾਜੀ। ਬਾਕੀ-ਬਕਾਇਆ। ਰਸਨ-ਰਸਨਾ ਨਾਲ। ਰਵਹਿ-ਸਿਮਰਦੇ ਹਨ। ਪ੍ਰਭ ਸੰਗੇ-ਪ੍ਰਭੂ ਦੀ ਸੰਗਤ ਵਿਚ। ਮੇਕ ਘਰੀ-ਇਕ ਘੜੀ। ਠਉਰ-ਥਾਂ, ਟਿਕਾਣਾ। ਕਾਈ-ਕੋਈ। ਰੋਸੁ-ਰੰਜ, ਗੁੱਸਾ। ਚੜੈ ਸਵਾਈ-ਨਿਤ ਵੱਧਦੀ ਹੈ। ਨ ਭਾਈ-ਚੰਗੀ ਨਹੀਂ ਲਗੀ। ਬਿਲਮ-ਦੇਰ, ਢਿਲ। ਅਧੂਆ ਰਾਈ-ਅਧੀ ਰਾਈ ਜਿਤਨਾ। ਆਨਦ ਮੂਲੁ-ਅਨੰਦ ਦਾ ਸੋਮਾਂ। ਸਿਰਿ ਨਾਥਾ-ਨਾਥਾਂ ਦੇ ਸਿਰ ਤੇ। ਭ੍ਰਮਨਿ-ਭਟਕਣਾ। ਚੁਕਾਈ-ਦੂਰ ਕਰ ਦਿਤੀ। ਭੇਟਿ-ਛੂਹ ਕੇ, ਪਰਸ ਕੇ। ਕੰਚਨੁ-ਸੋਨਾ। ਧਾਤੁ-ਤਾਂਬਾ, ਸਿੱਕਾ ਆਦਿ ਧਾਤ। ਮਜਨੁ-ਇਸ਼ਨਾਨ। ਪੁਨਰਪਿ-ਮੁੜ ਕੇ, ਫਿਰ। ਅਗੰਮ-ਅਪਹੁੰਚ। ਤਰੋਵਰੁ-ਰੁੱਖ। ਜੁਗਿ ਜੁਗਿ-ਹਰੇਕ ਜੁਗ ਵਿਚ, ਸਦਾ ਹੀ। ਸਲਾਹੀ-ਮੈਂ ਸਲਾਹੁੰਦਾ ਰਹਾਂ।

**ਅਰਥ** : ਹੇ (ਭਾਈ) ਜੀ! ਨਾ ਅਸੀਂ ਉਚੇ, ਨਾ ਨੀਵੇਂ (ਅਤੇ) ਨਾ ਵਿਚਕਾਰਲੇ (ਮੇਲ ਦੇ ਜੀਵ) ਹਾਂ (ਅਸੀਂ ਤਾ) ਹਰੀ ਦੀ ਸਰਣ ਵਿਚ ਆਏ ਹਰੀ ਦੇ ਜੀਵ ਹਾਂ। ਨਾਮ ਵਿਚ ਰਤੇ ਹੋਏ ਕੇਵਲ ਬੈਰਾਗੀ (ਮਾਇਆ ਵਲੋਂ ਨਿਰਮੋਹ) ਹਾਂ, (ਅਸਾਨੂੰ) ਸੋਗ ਤੇ ਵਿਜੋਗ ਦੇ ਰੋਗ ਵਿਸਰੇ ਹੋਏ ਹਨ।੧।

ਹੇ (ਭਾਈ) ਜੀ! ਪਰਮਾਤਮਾ ਦੀ ਭਗਤੀ ਗੁਰੂ ਦੀ ਕਿਰਪਾ ਨਾਲ (ਪ੍ਰਾਪਤ ਹੋ ਸਕਦੀ ਹੈ)। ਸਤਿਗੁਰੂ ਦੇ (ਪਵਿਤਰ) ਵਾਕ ਨਾਲ (ਜਿਸ) ਹਿਰਦੇ ਵਿਚ ਪਵਿੱਤਰ ਹਰੀ ਆ ਵਸਦਾ ਹੈ, ਉਸ ਨੂੰ) ਨਾ ਜਮ ਦੀ ਮੁਥਾਜੀ ਰਹਿੰਦੀ ਹੈ, ਨਾ (ਕਿਸੇ ਹਿਸਾਬ ਦੀ) ਬਾਕੀ (ਉਸ ਦੇ ਜ਼ੁੰਮੇ ਦੇਣੀ ਰਹਿ ਜਾਂਦੀ ਹੈ)।੧।ਰਹਾਉ।

ਹੇ (ਭਾਈ) ਜੀ! ਹਰੀ ਦੇ ਲੋਕ) ਪਰਮਾਤਮਾ ਦੀ ਸੰਗਤ ਵਿਚ ਰਸਨਾ ਦੁਆਰਾ ਹਰੀ ਦੇ ਗੁਣ ਗਾਉਂਦੇ ਹਨ (ਅਤੇ ਉਨ੍ਹਾਂ ਨੂੰ ਹਰੀ ਉਤੇ ਵਿਸ਼ਵਾਸ਼ ਹੈ)। ਹਰੀ ਦੇ ਨਾਮ ਤੋਂ ਬਿਨਾਂ ਜਗਤ ਵਿਚ ਜੀਉਣਾ ਵਿਅਰਥ ਹੈ, (ਅਤੇ) ਹਰੀ ਤੋਂ ਬਿਨਾਂ ਇਕ ਘੜੀ (ਲੰਘਣੀ ਭੀ) ਨਿਸਫਲ ਹੈ ।੨।

ਹੇ (ਭਾਈ) ਜੀ ! ਖੋਟੇ (ਮਨੁੱਖ ਨੂੰ) ਘਰ ਬਾਹਰ (ਭਾਵ ਲੋਕ ਪਰਲੋਕ ਵਿਚ ਕਿਤੇ) ਟਿਕਾਣਾ ਨਹੀਂ ਮਿਲਦਾ, ਨਿੰਦਕ ਦੀ ਕੋਈ ਗਤੀ (ਮੁਕਤੀ) ਨਹੀਂ ਹੁੰਦੀ । (ਜੇ ਕੋਈ ਨਿੰਦਕ ਭਗਤਾਂ ਉਤੇ ਰੱਬੀ ਬਖਸ਼ਸ਼ ਵੇਖ ਕੇ) ਰੋਸ ਕਰੇ (ਤਾਂ) ਪ੍ਰਭੂ (ਉਸ) ਬਖਸ਼ੀਸ਼ ਨੂੰ ਮੇਟਦਾ ਨਹੀਂ ਭਾਵ ਬੰਦ ਨਹੀਂ ਕਰਦਾ ਸਗੋਂ ਉਹ (ਬਖਸ਼ਿਸ਼) ਹਰ ਰੋਜ਼ ਸਵਾਈ ਤੋਂ ਸਵਾਈ ਵਧਦੀ ਹੈ ।੩।

ਹੇ (ਭਾਈ) ਜੀ ! ਗੁਰੂ ਜੀ ਦੀ ਦਾਤ ਨੂੰ (ਕੋਈ ਨਹੀਂ ਮੇਟ ਸਕਦਾ ਕਿਉਂਕਿ ਉਹ) ਮੇਰੇ ਮਾਲਕ ਨੇ ਆਪ ਦਿਵਾਈ ਹੈ । ਜਿਨ੍ਹਾਂ (ਨਿੰਦਕਾਂ) ਨੂੰ ਗੁਰੂ ਦੀ ਦਾਤਿ ਜੋ ਭਗਤਾਂ ਨੂੰ ਮਿਲਦੀ ਹੈ ਚੰਗੀ ਨਹੀਂ ਲਗਦੀ, (ਅਤੇ ਉਹ ਭਗਤਾਂ ਦੀ ਨਿੰਦਾ ਕਰਦੇ ਹਨ, ਜਿਸ ਦੇ ਫਲ ਸਰੂਪ) ਨਿੰਦਾ ਕਰਨ ਵਾਲੇ ਮਨੁੱਖਾਂ ਦੇ (ਮੂੰਹ ਲੋਕ ਪਰਲੋਕ ਵਿਚ) ਕਾਲੇ ਹੁੰਦੇ ਹਨ ।੪।

ਹੇ (ਭਾਈ) ਜੀ ! (ਜਿਹੜਾ ਨਿੰਦਕ ਪ੍ਰਭੂ ਦੀ) ਸਰਣੀ ਆ ਪੈਂਦਾ ਹੈ ਪ੍ਰਭੂ (ਉਸ ਨੂੰ) ਬਖਸ਼ ਕੇ (ਆਪਣੇ ਨਾਲ) ਮਿਲਾ ਲੈਂਦਾ ਹੈ (ਅਤੇ) ਮੇਲਣ ਲਗਿਆਂ ਅਧੀ ਰਾਈ (ਦੇ ਦਾਣੇ ਜਿੰਨੀ) ਢਿਲ ਨਹੀਂ ਲਗਦੀ । (ਜਿਹੜਾ ਪ੍ਰਭੂ) ਅਨੰਦ ਦਾ ਸੋਮਾਂ ਹੈ, ਨਾਥਾਂ ਦਾ ਨਾਥ ਹੈ (ਉਹ) ਸਤਿਗੁਰੂ ਨੂੰ ਮੇਲ ਕੇ (ਫਿਰ ਜੀਵ ਨੂੰ ਆਪਣੇ ਨਾਲ) ਮਿਲਾ ਲੈਂਦਾ ਹੈ ।੫।

ਹੇ ਭਾਈ ! (ਉਹ ਪ੍ਰਭੂ) ਸਦਾ ਦਇਆਲੂ ਹੈ (ਗੁਰੂ ਦੀ) ਕਿਰਪਾ ਕਰਕੇ (ਜਿਸ ਨੇ ਉਸ ਨੂੰ) ਸਿਮਰਿਆ ਹੈ, ਗੁਰਮਤਿ ਦੁਆਰਾ (ਪ੍ਰਭੂ ਨੇ ਉਸ ਦੀ) ਭਟਕਣਾ ਦੂਰ ਕਰ ਦਿਤੀ ਹੈ । ਜਿਵੇਂ (ਕੋਈ) ਧਾਤ ਪਾਰਸ ਨੂੰ ਮਿਲ ਕੇ ਸੋਨਾ ਹੋ ਜਾਂਦੀ ਹੈ (ਉਸੇ ਤਰ੍ਹਾਂ ਹੀ) ਸਤਿ ਸੰਗਤ ਦੀ ਵਡਿਆਈ ਹੈ ।੬।

ਹੇ ਭਾਈ ! ਪਰਮਾਤਮਾ (ਮਾਨੋ) ਪਵਿਤਰ ਜਲ ਹੈ (ਜਿਸ ਵਿਚ) ਮਨ ਇਸ਼ਨਾਨ ਕਰਨ ਵਾਲਾ ਹੈ, ਸਤਿਗੁਰੂ ਮਜਨ (ਕਰਾਉਣ ਵਾਲਾ ਹੈ)। ਜਨ ਦੀ ਸੰਗਤ ਕਰਨ ਵਾਲੇ ਨੂੰ ਮੁੜ ਕੇ ਜਨਮ ਨਹੀਂ ਲੈਣਾ ਪੈਂਦਾ, (ਗੁਰੂ, ਜਨ) ਦੀ ਜੋਤਿ ਨੂੰ (ਪ੍ਰਭੂ ਦੀ) ਜੋਤਿ ਵਿਚ ਮਿਲਾ ਦਿੰਦਾ ਹੈਂ ।੭।

ਹੇ ਪ੍ਰਭੂ (ਤੂੰ) ਵੱਡਾ ਪੁਰਖ ਹੈਂ, ਅਪਹੁੰਚ ਹੈਂ, (ਤੂੰ) ਬ੍ਰਿਛ (ਰੂਪ) ਹੈਂ, (ਸਾਰੇ ਜੀਵ ਰੂਪ) ਪੰਛੀ ਤੇਰੇ ਵਿਚ (ਭਾਵ ਤੇਰੇ ਆਸਰੇ ਰਹਿਣ ਵਾਲੇ ਹਨ)। ਨਾਨਕ (ਦਾਸ ਬੇਨਤੀ ਕਰਦਾ ਹੈ ਕਿ) ਹੇ ਮਾਇਆ ਦੇ ਪ੍ਰਭਾਵ ਤੋਂ ਰਹਿਤ ਪ੍ਰਭੂ ! (ਮੈਨੂੰ ਆਪਣਾ) ਨਾਮ ਦਿਓ (ਤਾਂ ਜੋ) ਹਰੇਕ ਯੁੱਗ ਵਿੱਚ (ਮੈਂ ਗੁਰੂ ਦੇ) ਸ਼ਬਦ ਦੁਆਰਾ (ਆਪ ਜੀ ਨੂੰ) ਸਲਾਹੁੰਦਾ ਰਹਾਂ ।੮।੪।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦੀ ਆਰੰਭਕ ਪੰਕਤੀਆਂ ਹੀ ਜਗਿਆਸੂ ਨੂੰ ਗੁਰਮਤਿ ਦੇ ਬੈਰਾਗ ਮੰਡਲ ਵਿਚ ਜਾ ਬੈਠਾਲਦੀਆਂ ਹਨ। ਬੈਰਾਗੀ ਓਹ ਹਨ ਜੋ ਨਾਮ ਵਿਚ ਰਤੇ ਹੋਏ ਹਨ। ਕਾਮਨਾ ਵਿਚ ਰਤੇ ਹੋਏ ਕਾਮੀ ਪੁਰਸ਼ ਹੁੰਦੇ ਹਨ। ਨਾਮੀ ਪੁਰਸ਼ਾਂ ਨਾਲ ਈਰਖਾ ਦ੍ਵੈਖ ਕਰਨੀ ਚੰਗੀ ਨਹੀਂ ਹੁੰਦੀ। ਜਿਹੜੇ ਨਿੰਦਕ ਭਗਤਾਂ ਨਾਲ ਰੋਸ ਕਰਦੇ ਹਨ ਉਹ ਦੁਖੀ ਹੁੰਦੇ ਹਨ। ਉਹਨਾਂ ਦੇ ਮੂੰਹ ਇਥੇ ਇਸ ਲੋਕ ਵਿੱਚ ਅਤੇ ਰਬੀ ਦਰਗਾਹ ਵਿਚ ਵੀ ਕਾਲੇ ਹੁੰਦੇ ਹਨ।

ਭਗਤਾਂ ਉਤੇ ਹੋਈ ਰਬੀ ਬਖਸ਼ਿਸ਼ ਨੂੰ ਕੋਈ ਮਿਟਾ ਨਹੀਂ ਸਕਦਾ। ਜਿਸ ਸਿਖ ਦੇ ਮਨ ਨੂੰ ਹਰੀ ਰੂਪ ਨਿਰਮਲ ਜਲ ਮਿਲ ਜਾਵੇ, ਸਤਿਗੁਰੂ ਉਸ ਨੂੰ ਆਤਮਿਕ ਇਸ਼ਨਾਨ ਕਰਾਉਣ ਵਾਲੇ ਹੋਣ, ਅਜਿਹੇ ਸਿਖ ਦੀ ਸੰਗਤ ਨਾਲ ਆਵਾਗਉਣ ਮਿਟ ਜਾਂਦਾ ਹੈ। ਅੰਤਲੇ ਪਦੇ ਵਿਚ 'ਨਾਨਕ ਨਾਮੁ ਨਿਰੰਜਨ ਦੀਜੈ, ਜੁਗਿ ਜੁਗਿ ਸਬਦਿ ਸਲਾਹੀ' ਵਾਲੀ ਦਿਲੀ ਭਾਵਨਾ ਨੂੰ ਬੇਨਤੀ ਰੂਪ ਵਿਚ ਪਰਮੇਸ਼ਰ ਅਗੇ ਰਖਿਆ ਹੈ ਜੋ ਸਿਖ ਦੀ ਅਮਰ ਤਾਂਘ ਹੈ। ਅਜਿਹੀ ਸੋਝੀ ਕਿਸੇ ਵਿਰਲੇ ਜਗਿਆਸੂ ਨੂੰ ਪ੍ਰਾਪਤ ਹੁੰਦੀ ਹੈ:-

ਸਭ ਜੁਗ ਮਹਿ ਨਾਮੁ ਊਤਮੁ ਹੋਈ ॥ ਗੁਰਮੁਖਿ ਵਿਰਲਾ ਬੂਝੈ ਕੋਈ ॥
ਹਰਿ ਨਾਮੁ ਧਿਆਏ ਭਗਤੁ ਜਨੁ ਸੋਈ॥
ਨਾਨਕ, ਜੁਗਿ ਜੁਗਿ ਨਾਮਿ ਵਡਿਆਈ ਹੋਈ ॥ [ਪੰਨਾ ੬੮੦

## ਗੂਜਰੀ ਮਹਲਾ ੧ ਘਰੁ ੪

ੴ ਸਤਿਗੁਰ ਪ੍ਰਸਾਦਿ ॥ ਭਗਤਿ ਪ੍ਰੇਮ ਆਰਾਧਿਤੰ, ਸਚੁ ਪਿਆਸ ਪਰਮ ਹਿਤੰ ॥ ਬਿਲਲਾਪ ਬਿਲਲ ਬਿਨੰਤੀਆ, ਸੁਖ ਭਾਇ ਚਿਤ ਹਿਤੰ ॥੧॥ ਜਪਿ ਮਨ ਨਾਮੁ, ਹਰਿ ਸਰਣੀ ॥ ਸੰਸਾਰ ਸਾਗਰ ਤਾਰਿ ਤਾਰਣ, ਰਮ ਨਾਮ ਕਰਿ ਕਰਣੀ ॥੧॥ ਰਹਾਉ ॥ ਏ ਮਨ ਮਿਰਤ ਸੁਭ ਚਿੰਤੰ, ਗੁਰ ਸਬਦਿ ਹਰਿ ਰਮਣੰ ॥ ਮਤਿ ਤਤੁ ਗਿਆਨੰ, ਕਲਿਆਣ ਨਿਧਾਨੰ, ਹਰਿਨਾਮ ਮਨਿ ਰਮਣੰ ॥੨॥ ਚਲਚਿਤ ਵਿਤ ਭ੍ਰਮਾ ਭ੍ਰਮੰ, ਜਗੁ ਮੋਹ ਮਗਨ ਹਿਤੰ ॥ ਥਿਰੁ ਨਾਮੁ ਭਗਤ ਦਿੜੰ ਮਤੀ, ਗੁਰ ਵਾਕਿ ਸਬਦ ਰਤੰ ॥੩॥ ਭਰਮਾਤਿ ਭਰਮੁ ਨ ਚੂਕਈ, ਜਗੁ ਜਨਮਿ ਬਿਆਧਿ ਖਪੰ ॥ ਅਸਥਾਨੁ ਹਰਿ ਨਿਹਕੇਵਲੰ, ਸਤਿ ਮਤੀ ਨਾਮ ਤਪੰ ॥੪॥ ਇਹੁ ਜਗੁ, ਮੋਹ ਹੇਤ ਬਿਆਪਿਤੰ, ਦੁਖੁ ਅਧਿਕ ਜਨਮ ਮਰਣੰ ॥ ਭਜੁ ਸਰਣਿ ਸਤਗੁਰ ਊਬਰਹਿ, ਹਰਿਨਾਮੁ ਰਿਦ ਰਮਣੰ ॥੫॥ ਗੁਰਮਤਿ ਨਿਹਚਲ ਮਨਿ, ਮਨੁ ਮਨੰ ਸਹਜ ਬੀਚਾਰੰ ॥ ਸੋ ਮਨੁ ਨਿਰਮਲੁ, ਜਿਤੁ ਸਾਚੁ ਅੰਤਰਿ, ਗਿਆਨ ਰਤਨੁ ਸਾਰੰ ॥੬॥ ਭੈ ਭਾਇ ਭਗਤਿ ਤਰੁ ਭਵਜਲੁ ਮਨਾ, ਚਿਤੁ ਲਾਇ ਹਰਿ ਚਰਣੀ ॥ ਹਰਿਨਾਮੁ ਹਿਰਦੈ ਪਵਿਤ੍ਰੁ ਪਾਵਨੁ, ਇਹੁ ਸਰੀਰੁ ਤਉ ਸਰਣੀ ॥੭॥ ਲਬ ਲੋਭ ਲਹਰਿ ਨਿਵਾਰਣੰ, ਹਰਿਨਾਮ ਰਾਸਿ ਮਨੰ ॥ ਮਨੁ ਮਾਰਿ ਤੁਹੀ ਨਿਰੰਜਨਾ, ਕਹੁ ਨਾਨਕਾ ਸਰਨੰ ॥੮॥੧॥੫॥

## ਉਚਾਰਨ ਸੇਧ

**ਬਿਸਰਾਮ ਭੇਦ :** (੧) ਇਹ ਗੁਰਮਤਿ ਨਿਹਚਲ, ਮਨਿ ਮਨੁ ; ਮਨੰ ਸਹਜ ਬੀਚਾਰੰ॥' ਵਾਲਾ ਪਾਠ 'ਗੁਰਬਾਣੀ ਪਾਠ ਦਰਸ਼ਨ' ਦੇ ਕਰਤਾ ਨੇ ਬਿਸਰਾਮ ਗੋਵਿੰਦ ਦਾਸ ਦੇ ਪ੍ਰਯਾਵਾਂ ਅਨੁਸਾਰ ਦਿਤਾ ਹੈ ਜੋ ਠੀਕ ਨਹੀਂ ਜਾਪਦਾ। ਸ਼ੁੱਧ ਬਿਸਰਾਮ ਇਉਂ ਹੈ :-

**ਗੁਰਮਤਿ ਨਿਹਚਲ ਮਨਿ, ਮਨੁ ਮਨੰ ਸਹਜ ਬੀਚਾਰੰ ॥**

(੨) 'ਦਰਪਣ' ਵਿਚ ਹੇਠ ਲਿਖੀ ਪੰਕਤੀ ਦੇ ਬਿਰਾਮ ਇਉਂ ਦਿਤੇ ਹੋਏ ਹਨ :-

**ਸੋ ਮਨੁ ਨਿਰਮਲੁ ਜਿਤੁ ਸਾਚੁ, ਅੰਤਰਿ ਗਿਆਨ ਰਤਨੁ ਸਾਰੰ ॥**

ਪਰ 'ਸ਼ਬਦਾਰਥ' ਵਿਚ ਇਸ ਪੰਕਤੀ ਦੇ ਦਿਤੇ ਅਰਥਾਂ ਅਨੁਸਾਰ ਸ਼ੁੱਧ ਬਿਸਰਾਮ ਇਉਂ ਬਣਦਾ ਹੈ :-

**ਸੋ ਮਨੁ ਨਿਰਮਲੁ ਜਿਤੁ ਸਾਚੁ ਅੰਤਰਿ, ਗਿਆਨ ਰਤਨੁ ਸਾਰੰ ॥**

ਇਹ ਬਿਸਰਾਮ ਠੀਕ ਹੈ।

**ਪਦ ਅਰਥ :** ਆਰਧਿਤੰ-ਅਰਾਧਦੇ ਹਨ। ਪਰਮ-ਵਡੀ। ਹਿਤੰ-ਪ੍ਰੇਮ। ਬਿਲਲਾਪ-ਵਿਰਲਾਪ। ਬਿਲਲ-ਵਿਲਕਣੀਆਂ। ਚਿਤ ਹਿਤੰ-ਚਿਤ ਦੇ ਹਿਤ ਕਰਕੇ। ਤਾਰਿ-ਬੇੜੀ, ਭਾਵ ਜਹਾਜ਼। ਰਮ ਨਾਮ-ਨਾਮ ਦੇ ਸਿਮਰਨ। ਕਰਿ ਕਰਣੀ-(ਇਹ ਸ਼ੁਭ) ਕਰਨੀ ਕਰ। ਏ ਮਨ -ਹੇ ਮਨ ! । ਮਿਰਤ-ਮੁਰਦਾ। ਸੁਭ ਚਿੰਤੰ-ਸ਼ੁਭਚਿੰਤਨ। ਰਮਣੰ-ਸਿਮਰਣ। ਨਿਧਾਨ-ਖਜ਼ਾਨਾ। ਚਲਚਿਤ-ਚਿਤ ਨੂੰ ਚੰਚਲ ਕਰਨ ਵਾਲੀ। ਵਿਤ-ਧਨ। ਭ੍ਰਮਾਭ੍ਰਮੰ-ਭਟਕਣਾ। ਮਗਨ-ਮਸਤ। ਦ੍ਰਿੜੰ ਮਤੀ-ਪਕੀ ਅਚੱਲ ਮਤਿ। ਭਰਮਾਤਿ-ਭਟਕਦਾ ਹੈ। ਨ ਚੁਕਈ-ਨਹੀਂ ਦੂਰ ਹੁੰਦਾ। ਬਿਆਧਿ-ਰੋਗ। ਖਪੰ-ਖਪਦਾ, ਖੁਆਰ ਹੁੰਦਾ ਹੈ। ਨਿਹਕੇਵਲੰ-ਵਾਸ਼ਨਾ ਰਹਿਤ, ਸ਼ੁੱਧ। ਤਪੰ-ਤਪ ਕਰਦੇ ਹਨ। ਬਿਆਪਿਤੰ-ਵਿਆਪਿਆ ਹੋਇਆ। ਅਧਿਕ-ਬਹੁਤ। ਊਬਰਹਿ-ਤੂੰ ਬਚ ਜਾਏਂਗਾ। ਨਿਹਚਲ-ਅਟਲ। ਮਨੰ-ਮੰਨ ਜਾਵੇਗਾ। ਜਿਤੁ-ਜਿਸ ਵਿਚ। ਸਾਰੰ-ਸ੍ਰੇਸ਼ਟ। ਤਰੁ-ਪਾਰ ਹੋ।

**ਅਰਥ :** (ਹੇ ਭਾਈ! ਜਿਨ੍ਹਾਂ ਨੂੰ ਪ੍ਰਭੂ ਮਿਲਾਪ ਦਾ) ਵਡਾ ਪ੍ਰੇਮ ਅਤੇ ਪਿਆਸ ਲਗਦੀ ਹੈ (ਉਹ) ਪ੍ਰੇਮਾ ਭਗਤੀ ਦੁਆਰਾ ਸਦਾ ਥਿਰ ਰਹਿਣ ਵਾਲੇ ਪ੍ਰਭੂ ਨੂੰ ਅਰਾਧਦੇ ਹਨ। (ਉਹ)ਵਿਲਕਣੀ ਭਰੀਆਂ ਬੇਨਤੀਆਂ (ਕਰਦੇ ਹਨ, ਉਹਨਾਂ ਦੇ) ਚਿਤ (ਪ੍ਰਭੂ ਦੇ) ਪ੍ਰੇਮ ਵਿਚ (ਆਤਮਿਕ) ਸੁਖ ਮਾਣਦੇ ਹਨ।੧।

ਹੇ ਮਨ ! (ਤੂੰ ਹਰੀ ਦੀ) ਸਰਣ ਵਿਚ ਪੈ ਕੇ (ਹਰੀ ਦਾ) ਨਾਮ ਜਪ ! (ਇਹ ਨਾਮ) ਸੰਸਾਰ ਸਾਗਰ ਤੋਂ ਤਾਰਣ ਵਾਲਾ ਜਹਾਜ਼ ਹੈ (ਇਸ ਲਈ ਤੂੰ ਹਰੀ) ਦਾ ਨਾਮ ਉਚਾਰਨ ਕਰ, (ਇਹ ਸ੍ਰੇਸ਼ਟ) ਕਰਣੀ ਕਰ।੧। ਰਹਾਉ।

ਹੇ ਮਨ ! (ਤੂੰ) ਸ਼ੁਭ ਚਿੰਤਨ ਵਲੋਂ ਮੁਰਦਾ ਹੈਂ (ਆਪਣੇ ਚਿਤ ਵਿਚ) ਗੁਰੂ ਦੇ ਸ਼ਬਦ ਦੁਆਰਾ ਹਰੀ ਦਾ ਸਿਮਰਨ ਕਰ। ਹਰੀ ਦਾ ਨਾਮ ਮਨ ਵਿਚ (ਸਿਮਰਨ ਨਾਲ) ਤਤ ਰੂਪ ਗਿਆਨ ਵਾਲੀ ਮਤਿ (ਮਿਲਦੀ ਹੈ ਅਤੇ) ਕਲਿਆਣਤਾ ਦਾ ਖਜ਼ਾਨਾ (ਵਾਹਿਗੁਰੂ ਮਿਲਦਾ ਹੈ) ।੨।

(ਹੇ ਭਾਈ !) ਚੰਚਲ ਚਿਤ ਧਨ ਉਤੇ ਭਰਮ ਜਾਂਦਾ ਹੈ, ਇਹ ਜਗਤ ਅਗਿਆਨ ਅਤੇ

(ਮਾਇਆ ਦੇ) ਮੋਹ ਵਿਚ ਮਸਤ ਹੈ। (ਜਿਹੜੇ) ਗੁਰੂ ਦੇ ਵਾਕ ਦੁਆਰਾ ਸ਼ਬਦ ਵਿਚ ਰਤੇ ਰਹਿੰਦੇ ਹਨ (ਉਨ੍ਹਾਂ ਨੂੰ ਇਹ) ਮਤਿ ਦ੍ਰਿੜ (ਹੋ ਜਾਂਦੀ ਹੈ ਕਿ ਸੰਸਾਰ ਵਿਚ ਸਦਾ) ਥਰ (ਰਹਿਣ ਵਾਲੀ) ਵਸਤੂ (ਕੇਵਲ ਪ੍ਰਭੂ ਦਾ) ਨਾਮ (ਅਤੇ ਪ੍ਰੇਮਾ) ਭਗਤੀ ਹੈ।੩।

(ਹੇ ਭਾਈ! ਤੀਰਥਾਂ ਤੇ) ਫਿਰਦਿਆਂ (ਕਿਸੇ ਦਾ) ਭਰਮ ਦੂਰ ਨਹੀਂ ਹੁੰਦਾ। (ਇਸ ਲਈ) ਜਗਤ ਜਨਮ ਵਿਚ ਤੇ ਹੋਰ ਰੋਗਾਂ ਵਿਚ ਖਪਦਾ (ਨਾਸ਼ ਹੁੰਦਾ ਰਹਿੰਦਾ ਹੈ) । ਹਰੀ (ਜੋ) ਵਾਸ਼ਨਾ ਤੋਂ ਰਹਿਤ ਹੈ (ਉਸ ਦਾ) ਅਸਥਾਨ (ਅਚੱਲ ਹੈ). ਸਚੀ (ਸ਼ੁੱਧ) ਮਤਿ ਵਾਲੇ (ਪੁਰਸ਼ ਪਰਮੇਸ਼ਰ ਦਾ) ਨਾਮ (ਜਪਦੇ ਹਨ ਅਤੇ ਓਹ ਇਹੋ ਸ੍ਰੇਸ਼ਟ) ਤਪ (ਕਰਦੇ ਹਨ ) ।੪।

ਇਹ ਸੰਸਾਰ ਮੋਹ ਦੀ ਖਾਤਰ ਜਨਮ ਮਰਣ ਦੇ ਵੱਡੇ ਦੁਖ ਵਿਚ ਪਿਆ ਰਹਿੰਦਾ ਹੈ। (ਹੇ ਮਨ! ਤੂੰ) ਸਤਿਗੁਰੂ ਦੀ ਸ਼ਰਣ ਵਿਚ ਦੌੜ ਜਾ, ਤਦ ਬਚ ਜਾਵੇਂਗਾ (ਅਤੇ) ਹਰੀ ਦਾ ਨਾਮ ਹਿਰਦੇ ਵਿਚ ਯਾਦ ਕਰ।੫।

(ਹੇ ਭਾਈ !) ਗੁਰੂ ਦੀ ਮਤਿ (ਆਪਣੇ) ਮਨ ਵਿਚ ਪੱਕੀ (ਹੋ ਜਾਵੇ ਤਾਂ) ਮਨ ਸਹਜ (ਗਿਆਨ) ਦੀ ਵੀਚਾਰ ਨੂੰ ਮੰਨ ਲੈਂਦਾ ਹੈ। ਜਿਸ (ਮਨ) ਵਿਚ ਸਚ ਹੈ ਉਹ ਮਨ ਪਵਿਤਰ ਹੈ, ਸ੍ਰੇਸ਼ਟ ਗਿਆਨ (ਮਾਨੋ) ਰਤਨ (ਵਾਂਗੂੰ ਉਸ ਦੇ ਹਿਰਦੇ ਵਿਚ ਚਮਕ ਰਿਹਾ ਹੋਂਦਾ ਹੈ) ।੬।

ਹੇ ਮਨ ! ਭੈ ਤੇ ਪ੍ਰੇਮਾ ਭਗਤੀ ਦੁਆਰਾ ਹਰੀ ਦੇ ਚਰਨਾਂ ਵਿਚ ਚਿਤ ਜੋੜ ਕੇ ਸੰਸਾਰ-ਸਾਗਰ ਤੋਂ ਤਰ ਜਾ। ਹਿਰਦੇ ਵਿਚ ਪਰਮਾਤਮਾ ਦਾ ਪਵਿਤਰ ਨਾਮ (ਯਾਦ ਕਰਕੇ ਇਉਂ ਬੇਨਤੀ ਕਰ ਕਿ ਹੇ ਪ੍ਰਭੂ !) ਇਹ ਸਰੀਰ ਤੇਰੀ ਸ਼ਰਨ ਵਿਚ (ਸਮਰਪਿਤ ਹੈ ) ।੭।

(ਹਰੀ ਦੇ) ਨਾਮ ਦੀ ਰਾਸ (ਪੂੰਜੀ) ਮਨ ਵਿਚੋਂ ਲਬ ਤੇ ਲੋਭ ਦੀਆਂ ਲਹਿਰਾਂ ਨੂੰ ਦੂਰ ਕਰਨ ਵਾਲੀ ਹੈ। ਹੇ ਨਾਨਕ ! (ਇਉਂ ਆਖ (ਕਿ) ਹੇ ਮਾਇਆ ਤੋਂ ਰਹਿਤ ਪ੍ਰਭੂ ! (ਮੈਂ ਤੇਰੀ) ਸ਼ਰਨ ਆਇਆ ਹਾਂ, ਤੂੰ (ਮੇਰੇ) ਮਨ ਚੋਂ ਲਬ, ਲੋਭ (ਹੋਰ ਵਾਸ਼ਨਾ ਵਿਕਾਰ ਆਦਿ) ਮਾਰ ਕੇ ਮੁੱਕਾ ਦੇ (ਤਾਂ ਜੋ ਮੈਂ ਨਾਮ ਦਾ ਰੱਸ ਮਾਣ ਸਕਾਂ)।੮।੧।੫।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦੀ ਬੋਲੀ ਜਨਤਕ ਨਹੀਂ, 'ਗਾਥਾ' ਵਾਂਗ ਗੂੜ੍ਹ ਹੈ। ਪਿਛਲੇ ਸ਼ਬਦਾਂ ਵਾਂਗ ਇਸ ਦਾ ਵਿਸ਼ਾ ਵੀ 'ਨਾਮ-ਕਰਣੀ' ਦਾ ਹੈ। ਪ੍ਰੇਮਾ-ਭਗਤੀ ਲਈ ਵਿਰਲਾਪ ਤੇ ਬੇਨਤੀਆਂ, ਅਰਾਧਨਾ ਲਈ ਹਿਤ ਚਿਤ ਕਰਨਾ, ਇਹ ਉਤਮ-ਕਰਣੀ ਦੇ ਅੰਗ ਹਨ। ਸੰਸਾਰ ਸਾਗਰ ਤੋਂ ਜੇ ਕੋਈ ਪਾਰ ਹੋ ਸਕਦਾ ਹੈ ਤਾਂ ਉਹ ਨਾਮ ਸਿਮਰਨ ਵਾਲੀ ਕਰਣੀ ਕਰਕੇ ਹੀ, ਵਰਨਾ ਹੋਰ ਕਰਮਾਂ ਨਾਲ ਭਰਮ ਦੂਰ ਨਹੀਂ ਹੁੰਦਾ। ਜੀਵ ਮੋਹ ਕਰਕੇ ਜਨਮ ਮਰਣ ਦੇ ਗੇੜ ਵਿਚ ਪਿਆ ਰਹਿੰਦਾ ਹੈ। ਗੁਰੂ ਦੇ ਗਿਆਨ ਤੋਂ ਬਿਨਾ ਮਨ ਨਿਰਮਲ ਨਹੀਂ ਹੁੰਦਾ ਤੇ ਨਾ ਹੀ ਚਿਤ ਪ੍ਰਭੂ ਦੇ ਚਰਨਾ ਨਾਲ ਜੁੜਦਾ ਹੈ। ਅੰਤਲੇ ਪਦੇ ਵਿਚ ਲਬ ਲੋਭ ਦੀ ਲਹਿਰ ਨੂੰ ਦੂਰ ਕਰਨ ਦੀ ਬੇਨਤੀ ਕੀਤੀ ਹੈ ਅਤੇ ਮੰਗ ਕੀਤੀ ਹੈ :

**ਮਨੁ ਮਾਰਿ ਤੁਹੀ ਨਿਰੰਜਨਾ, ਕਹੁ ਨਾਨਕਾ ਸਰਨੰ ॥**

## ਗੂਜਰੀ ਮਹਲਾ ੩ ਘਰੁ ੧

ੴ ਸਤਿਗੁਰ ਪ੍ਰਸਾਦਿ ॥ ਨਿਰਤਿ ਕਰੀ, ਇਹੁ ਮਨੁ ਨਚਾਈ ॥ ਗੁਰ ਪਰਸਾਦੀ ਆਪੁ ਗਵਾਈ ॥ ਚਿਤੁ ਥਿਰੁ ਰਾਖੈ, ਸੋ ਮੁਕਤਿ ਹੋਵੈ, ਜੋ ਇਛੀ ਸੋਈ ਫਲੁ ਪਾਈ ॥੧॥ ਨਾਚੁ ਰੇ ਮਨ, ਗੁਰ ਕੈ ਆਗੈ ॥ ਗੁਰ ਕੈ ਭਾਣੈ ਨਾਚਹਿ, ਤਾ ਸੁਖੁ ਪਾਵਹਿ, ਅੰਤੇ ਜਮ ਭਉ ਭਾਗੈ॥ਰਹਾਉ॥ ਆਪਿ ਨਚਾਏ ਸੋ ਭਗਤੁ ਕਹੀਐ, ਆਪਣਾ ਪਿਆਰ ਆਪਿ ਲਾਏ ॥ ਆਪੇ ਗਾਵੈ ਆਪਿ ਸੁਣਾਵੈ, ਇਸੁ ਮਨ ਅੰਧੇ ਕਉ ਮਾਰਗਿ ਪਾਏ॥੨॥ ਅਨਦਿਨੁ ਨਾਚੈ, ਸਕਤਿ ਨਿਵਾਰੈ, ਸਿਵ ਘਰਿ ਨੀਦ ਨ ਹੋਈ॥ ਸਕਤੀ ਘਰਿ ਜਗਤੁ ਸੂਤਾ, ਨਾਚੈ ਟਾਪੈ ਅਵਰੋ ਗਾਵੈ, ਮਨਮੁਖਿ ਭਗਤਿ ਨ ਹੋਈ॥੩॥ ਸੁਰਿਨਰ ਵਿਰਤਿ ਪਖਿ ਕਰਮੀ ਨਾਚੇ, ਮੁਨਿ ਜਨ ਗਿਆਨ ਬੀਚਾਰੀ॥ ਸਿਧ ਸਾਧਿਕ ਲਿਵ ਲਾਗੀ ਨਾਚੇ, ਜਿਨ ਗੁਰਮੁਖਿ ਬੁਧਿ ਬੀਚਾਰੀ॥੪॥ ਖੰਡ ਬ੍ਰਹਮੰਡ ਤ੍ਰੈ ਗੁਣ ਨਾਚੇ,ਜਿਨ ਲਾਗੀ ਹਰਿ ਲਿਵ ਤੁਮਾਰੀ॥ ਜੀਅ ਜੰਤ ਸਭੇ ਹੀ ਨਾਚੇ,ਨਾਚਹਿ ਖਾਣੀ ਚਾਰੀ॥੫॥ ਜੋ ਤੁਧੁ ਭਾਵਹਿ ਸੇਈ ਨਾਚਹਿ, ਜਿਨ ਗੁਰਮੁਖਿ ਸਬਦਿ ਲਿਵ ਲਾਏ॥ ਸੇ ਭਗਤ ਸੇ ਤਤੁ ਗਿਆਨੀ, ਜਿਨ ਕਉ ਹੁਕਮੁ ਮਨਾਏ॥੬॥ ਏਹਾ ਭਗਤਿ, ਸਚੇ ਸਿਉ ਲਿਵ ਲਾਗੈ, ਬਿਨੁ ਸੇਵਾ ਭਗਤਿ ਨ ਹੋਈ॥ ਜੀਵਤੁ ਮਰੈ ਤਾ ਸਬਦੁ ਬੀਚਾਰੇ ਤਾ ਸਚੁ ਪਾਵੈ ਕੋਈ॥੭॥ ਮਾਇਆ ਕੈ ਅਰਥਿ ਬਹੁਤੁ ਲੋਕ ਨਾਚੇ, ਕੋ ਵਿਰਲਾ ਤਤੁ ਬੀਚਾਰੀ॥ ਗੁਰ ਪਰਸਾਦੀ ਸੋਈ ਜਨੁ ਪਾਏ, ਜਿਨ ਕਉ ਕ੍ਰਿਪਾ ਤੁਮਾਰੀ ॥੮॥ ਇਕੁ ਦਮੁ ਸਾਚਾ ਵੀਸਰੈ, ਸਾ ਵੇਲਾ ਬਿਰਥਾ ਜਾਇ॥ ਸਾਹਿ ਸਾਹਿ ਸਦਾ ਸਮਾਲੀਐ, ਆਪੇ ਬਖਸੇ ਕਰੇ ਰਜਾਇ॥੯॥ ਸੇਈ ਨਾਚਹਿ ਜੋ ਤੁਧੁ ਭਾਵਹਿ, ਜਿ ਗੁਰਮੁਖਿ ਸਬਦੁ ਵੀਚਾਰੀ॥ ਕਹੁ ਨਾਨਕ ਸੇ ਸਹਜ ਸੁਖੁ ਪਾਵਹਿ, ਜਿਨ ਕਉ ਨਦਰਿ ਤੁਮਾਰੀ ॥੧੦॥੧॥

### ਉਚਾਰਨ ਸੇਧ

**ਬਿੰਦੀ ਸਹਿਤ :** ਕਰੀਂ, ਨਚਾਈਂ, ਗਵਾਈਂ, ਇਛੀਂ, ਪਾਈਂ, ਨਾਚਹਿਂ, ਪਾਵਹਿਂ, ਭਾਵਹਿਂ ।

**ਪਦ ਅਰਥ :** ਨਿਰਤਿ-ਨਾਚ । ਕਰੀ-ਮੈਂ ਕਰਦਾ ਹਾਂ । ਨਚਾਈ-ਮੈਂ ਨਚਾਂਦਾ ਹਾਂ । ਆਪੁ-ਆਪਾ ਭਾਵ । ਗਵਾਈ-ਮੈਂ ਗਵਾਂਦਾ ਹਾਂ। ਪਾਈ-ਮੈਂ ਪਾਂਦਾ ਹਾਂ । ਨਿਵਾਰੈ-ਦੂਰ ਕਰਦਾ ਹੈ । ਸਿਵ-ਕਲਿਆਣ ਰੂਪ ਪਰਮਾਤਮਾ । ਸੁਰਿਨਰ-ਉਤਮ ਪੁਰਸ਼। ਵਿਰਤਿ ਪਖਿ-ਵਿਰਤ ਪਖੀ ਭਾਵ ਤਿਆਗੀ । ਕਰਮੀ-ਮਿਹਰ ਨਾਲ । ਖਾਣੀ ਚਾਰੀ-ਚਾਰ ਖਾਣੀਆਂ-ਅੰਡਜ,ਜੇਰਜ ਸੇਤਜ, ਉਤਭੁਜ । ਦਮੁ-ਸਾਹ, ਸੁਆਸ । ਬਿਰਥਾ-ਵਿਅਰਥ । ਸਾਹਿ ਸਾਹਿ-ਹਰੇਕ ਸਾਹ (ਸੁਆਸ) ਦੇ ਨਾਲ ।

**ਅਰਥ :** (ਹੇ ਭਾਈ !) ਮੈਂ ਨਾਚ ਕਰਦਾ ਹਾਂ, ਇਸ ਮਨ ਨੂੰ ਨਚਾਂਦਾ ਹਾਂ । ਗੁਰੂ ਦੀ ਕਿਰਪਾ ਨਾਲ ਆਪਾ-ਭਾਵ ਗੁਆਉਂਦਾ ਹਾਂ । ਮੈਂ (ਜੋ) ਇੱਛਾ ਕਰਦਾ ਹਾਂ ਉਹੀ ਫਲ ਪਾ ਲੈਂਦਾ ਹਾਂ । ਜਿਹੜਾ ਮਨੁੱਖ ਆਪਣਾ) ਚਿਤ ਪੱਕਾ (ਭਾਵ ਅਡੋਲ) ਰਖਦਾ ਹੈ, ਉਹ ਮੁਕਤ ਹੋ ਜਾਂਦਾ ਹੈ ।੧।

ਹੇ ਮਨ ! ਗੁਰੂ ਦੇ ਸਨਮੁਖ ਹੋ ਕੇ ਨਚ । ਗੁਰੂ ਦੇ ਭਾਣੇ ਵਿਚ ਨਚੇਂਗਾ ਤਾਂ (ਆਤਮਿਕ) ਸੁਖ ਪਾ ਲਵੇਂਗਾ, ਅੰਤ (ਸਮੇਂ) ਜਮ ਦਾ ਡਰ (ਤੈਥੋਂ ਦੂਰ) ਭਜ ਜਾਵੇਗਾ ।੧। ਰਹਾਉ ।

(ਹੇ ਭਾਈ ! ਜਿਸ ਨੂੰ ਪ੍ਰਭੂ ) ਆਪ ਨਚਾਏ (ਉਹ ਪ੍ਰਭੂ ਦਾ) ਭਗਤ ਆਖਿਆ ਜਾਂਦਾ ਹੈ (ਅਤੇ ਭਗਤ ਜਨ ਨੂੰ) ਆਪਣਾ ਪਿਆਰ (ਪ੍ਰਭੂ) ਆਪ ਹੀ ਲਾਉਂਦਾ ਹੈ। (ਅਸਲ ਵਿਚ ਪ੍ਰਭੂ) ਆਪ ਹੀ ਗਾਉਂਦਾ ਹੈ ਆਪ ਹੀ ਸੁਣਾਉਂਦਾ ਹੈ (ਅਤੇ ਆਪ ਹੀ) ਇਸ ਅੰਧੇ (ਅਗਿਆਨੀ) ਮਨ ਨੂੰ (ਜੀਵਨ ਦੇ ਠੀਕ) ਰਸਤੇ ਤੇ ਪਾਂਦਾ ਹੈ ।੨।

(ਹੇ ਭਾਈ ! ਜਿਹੜਾ ਮਨੁੱਖ ਗੁਰੂ ਦੀ ਹਜੂਰੀ ਵਿਚ) ਦਿਨ ਰਾਤ ਨਚਦਾ ਹੈ (ਉਹ) ਮਾਇਆ (ਦਾ ਪ੍ਰਭਾਵ) ਦੂਰ ਕਰ ਲੈਂਦਾ ਹੈ (ਅਤੇ ਉਸ ਨੂੰ) ਕਲਿਆਣ ਸਰੂਪ (ਵਾਹਿਗੁਰੂ ਦੇ) ਘਰ ਵਿਚ (ਵਸਦਿਆਂ ਮੋਹ ਮਾਇਆ ਦੀ) ਨੀਂਦ ਨਹੀਂ ਵਿਆਪਦੀ । (ਪਰ ਇਹ) ਜਗਤ ਮਾਇਆ ਦੇ ਘਰ ਵਿਚ ਸੁਤਾ ਹੋਇਆ (ਮਾਇਆ ਦੇ ਹੱਥਾਂ ਵਿਚ) ਨੱਚਦਾ ਟੱਪਦਾ ਹੈ, ਹੋਰ ਹੋਰ (ਗੀਤ) ਗਾਉਂਦਾ ਹੈ, (ਇਸ ਲਈ) ਮਨ ਦੇ ਮਗਰ ਲਗਣ ਵਾਲੇ ਮਨੁੱਖ ਪਾਸੋਂ (ਪ੍ਰਭੂ ਦੀ) ਭਗਤੀ ਨਹੀਂ ਹੁੰਦੀ ।੩।

(ਹੇ ਭਾਈ !) ਦੇਵਤਾ ਸੁਭਾਅ ਵਾਲੇ ਉਤਮ ਪੁਰਸ਼, ਤਿਆਗੀ, ਕਰਮ ਕਾਂਡੀ, ਮੁਨੀ ਲੋਗ ਤੇ ਗਿਆਨ ਦੀ ਵੀਚਾਰ ਕਰਨ ਵਾਲੇ (ਪ੍ਰਭੂ ਦੀ) ਮਿਹਰ ਨਾਲ ਨਚ ਰਹੇ ਹਨ । ਸਿਧ ਅਤੇ ਸਾਧਨਾਂ ਕਰਨ ਵਾਲੇ ਜਿਨ੍ਹਾਂ ਦੀ ਲਿਵ ਲਗੀ ਹੋਈ ਹੈ, (ਜਿਨ੍ਹਾਂ ਨੇ) ਗੁਰੂ ਦੀ ਰਾਹੀਂ ਸ੍ਰੇਸ਼ਟ ਬੁੱਧੀ ਦੁਆਰਾ ਵੀਚਾਰ ਕੀਤੀ ਹੈ, (ਓਹ ਭੀ ਇਸੇ ਤਰ੍ਹਾਂ) ਨਚ ਰਹੇ ਹਨ ।੪।

(ਹੇ ਪ੍ਰਭੂ! ਕਈ) ਦੇਸ ਤੇ ਬ੍ਰਹਮੰਡ ਤਿੰਨ ਗੁਣਾਂ (ਸਮੇਤ) ਨਚ ਰਹੇ ਹਨ, ਜਿਨ੍ਹਾਂ ਨੂੰ ਤੇਰੀ ਲਿਵ ਲਗੀ ਹੋਈ ਹੈ। (ਬਾਕੀ ਦੇ) ਜੀਵ ਜੰਤੂ ਸਾਰੇ ਹੀ ਨਚਦੇ ਹਨ, ਚਾਰੇ ਖਾਣੀਆਂ (ਵੀ) ਨਚਦੀਆਂ ਹਨ।੫।

(ਹੇ ਪ੍ਰਭੂ!) ਜੋ ਤੈਨੂੰ ਭਾਉਂਦੇ ਹਨ ਓਹੀ (ਅਸਲੀ ਨਾਚ) ਨਚਦੇ ਹਨ, ਜੋ ਗੁਰੂ ਦੁਆਰਾ ਸ਼ਬਦ ਵਿਚ ਲਿਵ ਲਾ ਰਹੇ ਹਨ । (ਹੇ ਭਾਈ!) ਜਿਨ੍ਹਾਂ ਨੂੰ ਪਰਮਾਤਮਾ ਆਪਣਾ ਹੁਕਮ ਮਨਾਉਂਦਾ ਹੈ (ਸਹੀ ਅਰਥਾਂ ਵਿਚ) ਉਹੀ ਭਗਤ ਅਤੇ ਤਤ ਗਿਆਨੀ ਹਨ ।੬।

(ਹੇ ਭਾਈ !) ਅਸਲੀ ਭਗਤੀ ਇਹ ਹੈ ਕਿ ਸੱਚੇ-ਪ੍ਰਭੂ ਨਾਲ ਸੁਰਤਿ ਜੁੜ ਜਾਵੇ (ਪਰ) ਸੇਵਾ ਤੋਂ ਬਿਨਾ (ਸੱਚੀ) ਭਗਤੀ ਭੀ ਨਹੀਂ ਹੋ ਸਕਦੀ । (ਜਿਹੜਾ ਮਨੁੱਖ) ਜੀਵਤ ਭਾਵ ਤੋਂ ਮਰਦਾ ਹੈ (ਉਹ ਮਾਇਆ ਵਲੋਂ ਮਨ ਮਾਰ ਲੈਂਦਾ ਹੈ) ਸ਼ਬਦ ਨੂੰ ਵੀਚਾਰਦਾ ਹੈ ਤਾਂ ਕੋਈ (ਅਜਿਹਾ ਵਿਰਲਾ ਭਗਤ) ਸੱਚ ਸਰੂਪ (ਪਰਮਾਤਮਾ) ਨੂੰ ਪ੍ਰਾਪਤ ਕਰਦਾ ਹੈ ।੭।

(ਹੇ ਭਾਈ !) ਮਾਇਆ ਦੀ ਖ਼ਾਤਰ ਬਹੁਤ ਲੋਕ ਨਚ ਰਹੇ ਹਨ (ਪਰ) ਤਤ ਨੂੰ ਵੀਚਾਰਨ ਵਾਲਾ ਕੋਈ ਵਿਰਲਾ (ਮਨੁੱਖ) ਹੈ । (ਹੇ ਪ੍ਰਭੂ !) ਗੁਰੂ ਦੀ ਕਿਰਪਾ ਨਾਲ ਓਹੀ ਪੁਰਖ (ਤੱਤ) ਨੂੰ ਪਾਉਂਦਾ ਹੈ, ਜਿਨ੍ਹਾਂ ਉਤੇ ਤੁਹਾਡੀ ਕਿਰਪਾ ਹੁੰਦੀ ਹੈ ।੮।

ਹੇ ਭਾਈ ! ਇਕ ਦਮ ਭਾਵ ਜੇ ਇਕ (ਸੁਆਸ ਵੀ) ਸਚਾ (ਪਰਮੇਸ਼ਰ) ਵਿਸਰ ਜਾਏ (ਤਾਂ ਉਹ ਵੇਲਾ) ਵਿਅਰਥ ਚਲਾ ਜਾਂਦਾ ਹੈ। (ਇਸ ਲਈ) ਹਰੇਕ ਸੁਆਸ ਨਾਲ ਪਰਮਾਤਮਾ ਨੂੰ ਸਦਾ ਯਾਦ

ਕਰੀਏ ਤਾਂ (ਪ੍ਰਭੂ) ਆਪ ਹੀ (ਆਪਣੀ) ਰਜ਼ਾ ਕਰਕੇ ਭਾਵ ਮਰਜ਼ੀ ਅਨੁਸਾਰ ਬਖਸ਼ ਲੈਂਦਾ ਹੈ ।੯।

(ਹੇ ਪ੍ਰਭੂ !) ਓਹ (ਮਨੁੱਖ) ਨੱਚਦੇ ਹਨ (ਜਿਹੜੇ) ਗੁਰੂ ਦੁਆਰਾ ਸ਼ਬਦ ਨੂੰ ਵੀਚਾਰਨ ਵਾਲੇ ਹਨ (ਅਤੇ) ਤੈਨੂੰ ਭਾਉਂਦੇ ਹਨ। ਨਾਨਕ ! ਆਖ ਕਿ (ਹੇ ਪ੍ਰਭੂ !) ਜਿਨ੍ਹਾਂ (ਮਨੁੱਖਾਂ ਉੱਤੇ) ਤੇਰੀ ਕਿਰਪਾ ਦ੍ਰਿਸ਼ਟੀ ਹੁੰਦੀ ਹੈ, ਓਹ ਸਹਜ (ਰਬੀ ਗਿਆਨ) ਦਾ ਆਤਮਿਕ ਸੁਖ ਮਾਣਦੇ ਹਨ ।੧੦।੧।੬।

## ਸਾਰੰਸ਼ ਅਤੇ ਸਿਧਾਂਤ

ਨਿਰਤਕਾਰੀ ਕਈ ਪ੍ਰਕਾਰ ਦੀ ਹੁੰਦੀ ਹੈ । ਰਾਸ ਧਾਰੀਆਂ ਦਾ ਇਹ ਪੇਸ਼ਾ ਹੈ । ਉਹ ਨਾਚ ਦੀ ਨੁਮਾਇਸ਼ ਲਾ ਕੇ ਪੇਟ ਪੂਰਤੀ ਲਈ ਮਾਇਆ ਇਕੱਠੀ ਕਰਦੇ ਹਨ । ਗੁਰਮਤਿ ਵਿਚ ਸਰੀਰਕ ਨਾਚ ਵਰਜਿਤ ਹੈ । ਆਸਾ ਕੀ ਵਾਰ ਵਿਚ ਅੰਕਿਤ ਹੈ "ਵਾਇਨਿ ਚੇਲੇ ਨਚਨਿ ਗੁਰ ॥ ਪੈਰ ਹਲਾਇਨਿ ਫੇਰਨਿ ਸਿਰ ॥ ਉਡਿ ਉਡਿ ਰਾਵਾ ਝਾਟੈ ਪਾਇ ॥ ਵੇਖੈ ਲੋਕੁ ਹਸੈ ਘਰਿ ਜਾਇ ॥" (ਪੰਨਾ ੪੬੫) ਅਨੁਸਾਰ ਬਾਹਰਮੁਖੀ ਨਾਚ ਦਾ ਖੰਡਨ ਕੀਤਾ ਹੈ । ਇਸ ਲਈ ਮਨ ਦੇ ਹੰਕਾਰ ਅਤੇ ਮਾਇਆ ਉਤੇ ਕਾਬੂ ਪਾਉਣਾ ਹੀ ਸਚੀ ਨਿਰਤਕਾਰੀ ਹੈ । ਸ਼ਰਾਬ ਦੇ ਨਸ਼ੇ ਵਿਚ ਨਚਣਾ ਤੇ ਟਪਣਾ ਭਗਤੀ ਦਾ ਪ੍ਰਤੀਕ ਨਹੀਂ। ਗੁਰਮਤਿ ਵਿਚ ਅਜਿਹੀ ਭਗਤੀ ਨੂੰ ਬਿਲਕੁਲ ਨਹੀਂ ਪਰਵਾਨਿਆ ਗਿਆ ਕਿਉਂਕਿ:-

**ਨਚਿਐ ਟਪਿਐ ਭਗਤਿ ਨ ਹੋਇ ॥** [ਪੰਨਾ ੧੫੯

ਗੁਰੂ ਗੋਬਿੰਦ ਸਿੰਘ ਜੀ ਸਾਹਿਬ ਨੇ ਬਚਿਤਰ ਨਾਟਕ ਵਿਚ ਸਪਸ਼ਟ ਕਰ ਦਿਤਾ ਹੈ :

**ਨਾਟਕ ਚੇਟਕ ਕਰਤ ਕੁਕਾਜਾ ॥ ਪ੍ਰਭ ਲੋਗਨ ਕੈ ਆਵਤ ਲਾਜਾ ॥**

ਲੋੜ ਤਾਂ ਅਜਿਹਾ ਨਚਣ ਦੀ ਹੈ ਜਿਸ ਦੀ ਹਦਾਇਤ ਗੁਰੂ ਮਹਾਰਾਜ ਕਰ ਰਹੇ ਹਨ:

**ਅਨਦਿਨ ਨਾਚੈ ਸਕਤਿ ਨਿਵਾਰੈ, ਸਿਵ ਘਰਿ ਨੀਦ ਨ ਹੋਈ ॥**

ਮਾਇਆ ਦੀ ਖਾਤਰ ਬਹੁਤ ਲੋਕ ਬੇਹਯਾਈ ਦਾ ਨਾਚ ਨਚਦੇ ਹਨ ਜੋ ਗੁਰੂ ਆਸ਼ੇ ਦੇ ਪ੍ਰਤਿਕੂਲ ਹੁੰਦਾ ਹੈ । ਅੰਤ ਵਿਚ ਨੱਚਣ ਬਾਰੇ ਸਿਧਾਂਤ ਇਹ ਹੈ ਕਿ ਜਿਹੜੇ ਗੁਰੂ ਦੁਆਰਾ ਸ਼ਬਦ ਨੂੰ ਵੀਚਾਰਦੇ ਹਨ ਉਨ੍ਹਾਂ ਉਤੇ ਪ੍ਰਭੂ ਦੀ ਨਦਰ ਹੁੰਦੀ ਹੈ ਅਤੇ ਓਹੀ ਸਹੀ ਅਰਥਾਂ ਵਿਚ ਨਚਦੇ ਹੋਏ ਪ੍ਰਭੂ ਦੀ ਨਜ਼ਰ ਵਿਚ ਪਰਵਾਣ ਮੰਨੇ ਜਾਂਦੇ ਹਨ ।

## ਗੂਜਰੀ ਮਹਲਾ ੪ ਘਰੁ ੨

**੧ੴ ਸਤਿਗੁਰ ਪ੍ਰਸਾਦਿ ॥ ਹਰਿ ਬਿਨੁ ਜੀਅਰਾ ਰਹਿ ਨ ਸਕੈ, ਜਿਉ ਬਾਲਕੁ ਖੀਰ ਅਧਾਰੀ ॥ ਅਗਮ ਅਗੋਚਰ ਪ੍ਰਭੁ ਗੁਰਮੁਖਿ ਪਾਈਐ, ਅਪੁਨੇ ਸਤਿਗੁਰ ਕੈ ਬਲਿਹਾਰੀ ॥੧॥ ਮਨ ਰੇ ! ਹਰਿ ਕੀਰਤਿ ਤਰੁ ਤਾਰੀ ॥ ਗੁਰਮੁਖਿ ਨਾਮੁ ਅੰਮ੍ਰਿਤ ਜਲੁ ਪਾਈਐ, ਜਿਨ ਕਉ ਕ੍ਰਿਪਾ ਤੁਮਾਰੀ ॥ ਰਹਾਉ ॥ ਸਨਕ ਸਨੰਦਨ ਨਾਰਦ ਮੁਨਿ ਸੇਵਹਿ, ਅਨਦਿਨੁ ਜਪਤ ਰਹਹਿ ਬਨਵਾਰੀ ॥ ਸਰਣਾਗਤਿ ਪ੍ਰਹਲਾਦ ਜਨ ਆਏ, ਤਿਨ ਕੀ ਪੈਜ ਸਵਾਰੀ ॥੨॥ ਅਲਖ ਨਿਰੰਜਨੁ ਏਕੋ ਵਰਤੈ, ਏਕਾ ਜੋਤਿ ਮੁਰਾਰੀ ॥ ਸਭਿ ਜਾਚਿਕ ਤੂ ਏਕੋ ਦਾਤਾ, ਮਾਗਹਿ ਹਾਥ ਪਸਾਰੀ ॥੩॥ ਭਗਤ ਜਨਾ ਕੀ ਊਤਮ ਬਾਣੀ, ਗਾਵਹਿ ਅਕਥ ਕਥਾ ਨਿਤ**

**ਨਿਆਰੀ ॥ ਸਫਲ ਜਨਮੁ ਭਇਆ ਤਿਨ ਕੇਰਾ, ਆਪਿ ਤਰੇ ਕੁਲ ਤਾਰੀ ॥੪॥ ਮਨਮੁਖਿ ਦੁਬਿਧਾ ਦੁਰਮਤਿ ਬਿਆਪੇ, ਜਿਨ ਅੰਤਰਿ ਮੋਹ ਗੁਬਾਰੀ ॥ ਸੰਤ ਜਨਾ ਕੀ ਕਥਾ ਨ ਭਾਵੈ, ਓਇ ਡੂਬੇ ਸਣੁ ਪਰਵਾਰੀ ॥੫॥ ਨਿੰਦਕੁ ਨਿੰਦਾ ਕਰਿ ਮਲੁ ਧੋਵੈ, ਓਹੁ ਮਲਭਖੁ ਮਾਇਆਧਾਰੀ ॥ ਸੰਤ ਜਨਾ ਕੀ ਨਿੰਦਾ ਵਿਆਪੇ, ਨਾ ਉਰਵਾਰਿ ਨ ਪਾਰੀ ॥੬॥ ਇਹੁ ਪਰਪੰਚੁ ਖੇਲੁ ਕੀਆ ਸਭੁ ਕਰਤੈ, ਹਰਿ ਕਰਤੈ ਸਭ ਕਲ ਧਾਰੀ ॥ ਹਰਿ ਏਕੋ ਸੂਤੁ ਵਰਤੈ ਜੁਗ ਅੰਤਰਿ, ਸੂਤ ਖਿੰਚੈ ਏਕੰਕਾਰੀ ॥੭॥ ਰਸਨਿ ਰਸਨਿ ਰਸਿ ਗਾਵਹਿ ਹਰਿ ਗੁਣ, ਰਸਨਾ ਹਰਿ ਰਸੁ ਧਾਰੀ॥ ਨਾਨਕ, ਹਰਿ ਬਿਨੁ ਅਵਰੁ ਨ ਮਾਂਗਉ, ਹਰਿ ਰਸ ਪ੍ਰੀਤਿ ਪਿਆਰੀ ॥੮॥੧॥੭॥**

## ਉਚਾਰਨ ਸੇਧ

**ਬਿੰਦੀ ਸਹਿਤ :** ਜਿਉਂ, ਸੇਵਹਿੰ, ਮਾਗਹਿੰ, ਗਾਵਹਿੰ, ਮਾਂਗਉ ।

**ਪਦ ਅਰਥ :** ਜੀਅਰਾ-ਜਿੰਦ । ਖੀਰ-ਦੁੱਧ । ਤਰੁ ਤਾਰੀ-ਤਾਰੀ ਤਰ । ਬਨਵਾਰੀ-ਬਨ (ਸੰਸਾਰ ਦਾ) ਮਾਲਕ, ਵਾਹਿਗੁਰੂ । ਨਿਆਰੀ-ਅਨੋਖੀ । ਕੇਰਾ-ਦਾ । ਮਲਭਖੁ-ਮੈਲ ਖਾਣ ਵਾਲਾ । ਪਰਪੰਚ-ਪਸਾਰਾ । ਗੁਬਾਰੀ-ਹਨੇਰਾ । ਸਣੁ-ਸਮੇਤ । ਕਲਧਾਰੀ-ਸਤਾ ਟਿਕਾਈ ਹੋਈ ਹੈ। ਸੂਤੁ-ਧਾਗਾ । ਖਿੰਚੈ-ਖਿੱਚ ਲੈਂਦਾ ਹੈ। ਏਕੰਕਾਰੀ-੧ਓਂ ਵਾਲਾ। ਰਸਨਿ-ਰਸਨਾ ਨਾਲ। ਰਸਿ-ਰਸ ਕੇ। ਨ ਮਾਗਉ-ਮੈਂ ਨਹੀਂ ਮੰਗਦਾ ।

**ਅਰਥ :** (ਹੇ ਭਾਈ !) ਜਿਸ ਤਰ੍ਹਾਂ ਦੁੱਧ ਪੀਣ ਵਾਲਾ ਬਚਾ (ਦੁੱਧ ਤੋਂ ਬਿਨਾਂ ਨਹੀਂ ਰਹਿ ਸਕਦਾ, ਉਸੇ ਤਰ੍ਹਾਂ) ਹਰੀ ਤੋਂ ਬਿਨਾ (ਮੇਰਾ) ਜੀਅੜਾ ਰਹਿ ਨਹੀਂ ਸਕਦਾ। (ਉਹ) ਪ੍ਰਭੂ (ਜੋ) ਮਨ ਬਾਣੀ ਤੋਂ ਪਰੇ ਹੈ, ਗਿਆਨ-ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ, (ਉਹ) ਗੁਰੂ ਦੁਆਰਾ ਪਾਈਦਾ ਹੈ (ਇਸ ਲਈ ਮੈਂ) ਆਪਣੇ ਸਤਿਗੁਰੂ ਤੋਂ ਸਦਕੇ ਜਾਂਦਾ ਹਾਂ ।੧।

ਹੇ ਮਨ ! ਹਰੀ ਦੀ ਕੀਰਤੀ (ਸਿਫਤ ਸਲਾਹ ਕਰਨ ਵਾਲੀ) ਤਾਰੀ ਤਰ । ਅੰਮ੍ਰਿਤ (ਜੀਵਣ ਦੇਣ ਵਾਲਾ ਹਰੀ) ਨਾਮ ਰੂਪੀ ਜਲ, ਗੁਰੂ ਦੁਆਰਾ ਪ੍ਰਾਪਤ ਕਰੀਦਾ ਹੈ, (ਪਰ ਹੇ ਪ੍ਰਭੂ !) ਜਿਨ੍ਹਾਂ ਉਤੇ ਤੇਰੀ ਕਿਰਪਾ ਹੁੰਦੀ ਹੈ, (ਉਨ੍ਹਾਂ ਨੂੰ ਹੀ ਇਹ ਅੰਮ੍ਰਿਤ ਨਾਮ ਰੂਪੀ ਜਲ ਮਿਲਦਾ ਹੈ) ।੧।ਰਹਾਉ ।

ਹੇ ਬਨਵਾਰੀ ! ਸਨਕ, ਸਨੰਦਨ, ਨਾਰਦ ਮੁਖੀ ਆਦਿ (ਸਭ ਤੈਨੂੰ) ਸੇਵਦੇ (ਸਿਮਰਦੇ) ਹਨ, ਦਿਨ ਰਾਤ (ਤੈਨੂੰ) ਜਪਦੇ ਰਹਿੰਦੇ ਹਨ । (ਇਸੇ ਤਰ੍ਹਾਂ) ਪ੍ਰਹਿਲਾਦ ਜਨ (ਭੀ ਜਦ ਤੇਰੀ) ਸ਼ਰਣ ਵਿਚ ਆਏ (ਤੂੰ) ਉਨ੍ਹਾਂ ਦੀ ਇਜ਼ਤ ਰਖ ਲਈ ਹੈ।੨।

(ਹੇ ਭਾਈ !) ਲਖਤਾ ਤੋਂ ਪਰੇ ਮਾਇਆ ਤੋਂ ਨਿਰਲੇਪ ਇਕੋ ਇਕ (ਹਰੀ) ਵਰਤ ਰਿਹਾ ਹੈ, ਸਭ (ਪਾਸੇ) ਇਕੋ ਮੁਰਾਰੀ ਦੀ ਜੋਤਿ ਹੈ । (ਹੇ ਪ੍ਰਭੂ!) ਸਾਰੇ ਮੰਗਤੇ ਹਨ, ਕੇਵਲ ਇਕੋ ਤੂੰ ਹੀ ਦਾਤਾ ਹੈਂ (ਸਾਰੇ ਤੇਰੇ ਪਾਸ) ਹਥ ਤੱਡ ਕੇ ਮੰਗਦੇ ਹਨ ।੩।

(ਹੇ ਭਾਈ !) ਭਗਤ ਜਨਾ ! ਦੀ ਬਾਣੀ ਪਵਿਤਰ ਹੈ (ਉਹ) ਨਾ ਕਥੀ ਜਾ ਸਕਣ ਵਾਲੀ ਅਨੋਖੀ ਕਥਾ ਹਰ ਰੋਜ਼ ਗਾਉਂਦੇ ਹਨ। ਉਹਨਾ ਦਾ (ਮਨੁੱਖਾ) ਜਨਮ ਸਫਲ ਹੋ ਗਿਆ ਹੈ (ਉਹ) ਆਪ

(ਸੰਸਾਰ ਸਾਗਰ ਤੋਂ) ਤਰ ਗਏ ਹਨ (ਅਤੇ ਉਨ੍ਹਾਂ ਆਪਣੀ) ਕੁਲ (ਭੀ) ਤਾਰ ਲਈ ਹੈ।੪।

(ਹੇ ਭਾਈ !) ਜਿਨ੍ਹਾਂ ਦੇ ਦਿਲ ਅੰਦਰ ਮੋਹ ਦਾ ਹਨੇਰਾ ਹੈ, (ਉਹ) ਮਨਮੁਖ ਦ੍ਵੈਤ ਭਾਵ ਅਤੇ ਖੋਟੀ ਬੁਧੀ ਵਿਚ ਫਸ ਰਹੇ ਹਨ,(ਉਹਨਾਂ ਨੂੰ) ਸੰਤ ਜਨਾ ਦੀ ਕਥਾ ਚੰਗੀ ਨਹੀਂ ਲੱਗਦੀ (ਜਿਸ ਕਰਕੇ ਉਹ) ਪਰਵਾਰ ਸਮੇਤ (ਭਵਜਲ ਸੰਸਾਰ ਵਿਚ) ਡੁੱਬ ਗਏ ਹਨ।੫।

(ਹੇ ਭਾਈ !) ਨਿੰਦਕ (ਪੁਰਸ਼, ਪਰਾਈ) ਨਿੰਦਾ ਕਰਕੇ (ਪਰਾਈ) ਮੈਲ ਧੋਂਦਾ ਹੈ, ਉਹ ਮਾਇਆ ਧਾਰੀ (ਨਿੰਦਾ ਰੂਪੀ) ਮੈਲ ਖਾਣ ਵਾਲਾ ਹੈ। (ਜੋ) ਸੰਤ ਜਨਾ ਦੀ ਨਿੰਦਾ ਵਿਚ ਲੱਗਾ ਰਹਿੰਦਾ ਹੈ (ਉਹ) ਨ ਉਰਵਾਰ ਤੇ ਨਾ ਪਾਰ ਜੋਗਾ (ਰਹਿੰਦਾ ਹੈ ਭਾਵ ਅਧਕੜੇ ਵਿਚਕਾਰ ਹੀ ਖ਼ਰਾਬ ਹੁੰਦਾ ਰਹਿੰਦਾ ਹੈ)।੬।

(ਹੇ ਭਾਈ !) ਇਹ (ਸੰਸਾਰ ਦੇ) ਪਸਾਰੇ ਵਾਲਾ ਸਾਰਾ ਖੇਲ ਹਰੀ ਕਰਤਾ (ਪੁਰਖ) ਨੇ (ਆਪ) ਕੀਤਾ ਹੈ, ਹਰੀ ਕਰਤੇ ਨੇ (ਇਸ ਵਿਚ ਆਪਣੀ) ਸਾਰੀ ਸ਼ਕਤੀ ਟਿਕਾਈ ਹੋਈ ਹੈ। (ਹਰੀ ਮਾਲਾ ਦੇ ਮਣਕਿਆਂ ਵਾਂਗ) ਸਾਰੇ ਜੁਗਾਂ ਅੰਦਰ ਇਕ ਸੂਤ ਵਾਂਗੂੰ ਵਰਤ ਰਿਹਾ ਹੈ, (ਜਦੋਂ ਉਹ ਆਪਣੇ) ਸੂਤ ਨੂੰ ਖਿਚ ਲਵੇ (ਤਾਂ ਪਿਛੇ ਕੇਵਲ) ਇਕ ਓਅੰਕਾਰ (ਹਰੀ ਆਪ ਹੀ ਰਹਿ ਜਾਂਦਾ ਹੈ)।੭।

(ਹੇ ਭਾਈ ! ਜਿਹੜੇ ਜਗਿਆਸੂ) ਰਸਨਾ ਨਾਲ ਸਦਾ ਪ੍ਰੇਮ ਸਹਿਤ ਪਰਮਾਤਮਾ ਦੇ ਗੁਣ ਗਾਉਂਦੇ ਹਨ, ਉਹਨਾਂ ਦੀ ਜੀਭ ਹਰੀ ਦੇ ਨਾਮ ਨੂੰ ਧਾਰਨ ਕਰੀ ਰਖਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਮੈਂ) ਪਰਮਾਤਮਾ ਦੇ ਨਾਮ ਤੋਂ ਬਿਨਾਂ ਹੋਰ ਕੁਝ ਨਹੀਂ ਮੰਗਦਾ (ਮੈਨੂੰ ਕੇਵਲ) ਹਰੀ (ਨਾਮ) ਰਸ ਦੀ ਪ੍ਰੀਤਿ ਹੀ ਪਿਆਰੀ (ਲਗਦੀ ਹੈ)।੮।੧।੭।

## ਅਰਥ ਭੇਦ ਅਤੇ ਨਿਰਣੈ

**ਰਸਨਿ ਰਸਨਿ ਰਸਿ ਗਾਵਹਿ ਹਰਿ ਗੁਣ, ਰਸਨਾ ਹਰਿ ਰਸੁ ਧਾਰੀ ॥**

'ਗੁਰਬਾਣੀ ਪਾਠ ਦਰਸ਼ਨ' ਵਿਚ ਉਪ੍ਰੋਕਤ ਪੰਕਤੀ ਨੂੰ ਇਉਂ ਪਦ-ਛੇਦ ਕੀਤਾ ਗਿਆ ਹੈ :

"ਰਸ ਨਿਰਸਨਿ ਰਸਿ ਗਾਵਹਿ ਹਰਿ ਗੁਣ, ਰਸਨਾ ਹਰਿ ਰਸੁ ਧਾਰੀ ॥ (ਨਿ-ਰਸਨਿ ਬੋਲੋ)। ਨਿਰਸਨਿ ਪਦ ਦੇ ਅਰਥ ਨਿਰਾਸ ਹੋ ਕੇ ਕੀਤਾ, ਰਸਨਾਂ ਨੂੰ ਰਸਨ ਰਸਾ ਕੇ, ਰਸ ਪ੍ਰੇਮ ਸਹਿਤ।"

**ਨਿਰਣੈ:** ਉਪ੍ਰੋਕਤ ਅਰਥ ਮਨੋਕਲਪਿਤ ਜਿਹੇ ਲਗਦੇ ਹਨ। ਗੁਰਬਾਣੀ ਵਿਆਕਰਣ ਅਨੁਸਾਰ ਰਸਨਿ ਰਸਨਿ ਰਸਿ ਗਾਵਹਿ ਹਰਿ ਗੁਣ, ਰਸਨਾ ਹਰਿ ਰਸੁ ਧਾਰੀ ॥ ਪਾਠ ਹੀ ਠੀਕ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਿਰਸਨਿ ਪਦ ਕਿਤੇ ਨਹੀਂ ਵਰਤਿਆ ਗਿਆ ਹਾਂ, 'ਰਸਨਿ ਰਸਨਿ' ਦੀ ਪੁਸ਼ਟੀ ਲਈ ਕਈ ਪ੍ਰਮਾਣ ਦਿਤੇ ਜਾ ਸਕਦੇ ਹਨ ਜਿਵੇਂ :-

੧. **ਕਰਨਿ ਹਰਿ ਜਸੁ, ਨੇਤ੍ਰ ਦਰਸਨ, ਰਸਨਿ ਹਰਿ ਗੁਨ ਗਾਉ ॥ [ਪੰਨਾ ੬੭੮**

੨. **ਨਾਨਕ ਰਸਨਿ ਰਸਾਏ ਰਾਤੇ, ਰਵਿ ਰਹਿਆ ਪ੍ਰਭੁ ਸੋਈ ॥ [ਪੰਨਾ ੧੩੩੨**

ਇਸ ਪੰਕਤੀ ਦੇ ਅਰਥ ਹੀ ਬਹੁਤ ਸਰਲ ਤੇ ਸਪਸ਼ਟ ਹਨ :-

(ਭਗਤ ਜਨ ਆਪਣੀ) ਰਸਨਾ ਨਾਲ ਰੱਸ ਰੱਸ ਕੇ ਪਰਮੇਸ਼ਰ ਦੇ ਗੁਣ ਗਾਉਂਦੇ ਹਨ ਉਨ੍ਹਾਂ ਦੀ ਜੀਭ (ਸਦਾ) ਹਰੀ ਦੇ (ਨਾਮ) ਰਸ ਨੂੰ ਧਾਰੀ ਰਖਦੀ ਹੈ (ਭਾਵ ਸਿਮਰਨ ਵਿਚ ਰਸੀ ਰਹਿੰਦੀ ਹੈ, ਓਹ)

ਨਾਮ ਰਸ ਨਾਲ (ਆਪਣੀ) ਰਸਨਾ ਭਰੀ ਰਖਦੇ ਹਨ।

## ਸਾਰੰਸ਼ ਅਤੇ ਸਿਧਾਂਤ

ਅਪਹੁੰਚ ਤੇ ਅਦ੍ਰਿਸ਼ਟ ਪ੍ਰਭੂ ਨੂੰ ਗੁਰੂ ਦੁਆਰਾ ਪਾਈਦਾ ਹੈ। ਇਹ ਗੁਰੂ ਦੀ ਜੁਗਤੀ ਹੈ ਕਿ ਉਹ ਭਗਤੀ ਤੇ ਕੀਰਤਨ ਦੀ ਦਾਤਿ ਬਖਸ਼ ਕੇ ਜਗਿਆਸੂਆਂ ਨੂੰ ਗੁਰਮੁਖਤਾ ਦੇ ਮਾਰਗ ਤੇ ਪਾਉਂਦਾ ਹੈ। ਜਿਵੇਂ ਬਾਲਕ ਦੁਧ ਤੋਂ ਬਿਨਾ ਨਹੀਂ ਰਹਿ ਸਕਦਾ, ਇਸੇ ਤਰ੍ਹਾਂ ਗੁਰਮੁਖ ਅੰਮ੍ਰਿਤ ਨਾਮ ਤੋਂ ਬਿਨਾਂ ਜ਼ਿੰਦਾ ਨਹੀਂ ਰਹਿ ਸਕਦਾ। ਇਹ ਸੌਦਾ ਗੁਰੂ ਕਿਰਪਾ ਤੇ ਨਿਰਭਰ ਕਰਦਾ ਹੈ। ਜਿਨ੍ਹਾਂ ਭਗਤਾਂ ਨੇ ਭਗਤੀ ਕਰਕੇ ਆਪਣਾ ਜਨਮ ਸਫਲ ਕੀਤਾ, ਹੁਣ ਤਕ ਲੋਕੀ ਉਹਨਾਂ ਦੀ ਉਤਮ ਬਾਣੀ ਨੂੰ ਚਾਅ ਨਾਲ ਗਾਉਂਦੇ ਹਨ। ਇਹ ਉਹਨਾਂ ਦੀ ਅਮਰ ਯਾਦ ਹੈ।

ਦੂਜੇ ਪਾਸੇ ਮਨਮੁਖ ਦੀ ਰਹਿਣੀ ਨੂੰ ਦਸਿਆ ਹੈ ਕਿ ਉਸ ਨੂੰ ਸੰਤ ਜਨਾ ਦੀ ਕਥਾ ਚੰਗੀ ਨਹੀਂ ਲਗਦੀ। ਉਹ ਭਗਤਾਂ ਦੀ ਨਿੰਦਾ ਕਰ ਕਰ ਕੇ ਉਹਨਾਂ ਦੀ ਮੈਲ ਧੋਂਦਾ ਤੇ ਮੈਲ ਖਾਣ ਵਾਲਾ ਬਣਿਆ ਰਹਿੰਦਾ ਹੈ। ਇਸ ਦੇ ਫਲ ਸਰੂਪ ਉਹ ਪਰਵਾਰ ਸਹਿਤ ਭਵਜਲ ਵਿੱਚ ਡੁੱਬ ਜਾਂਦਾ ਹੈ।

ਅਸਲ ਵਿਚ ਸਾਰਾ ਸੰਸਾਰ ਕਰਤਾ ਪੁਰਖ ਜੀ ਦਾ ਇਕ ਖੇਲ ਹੈ ਅਤੇ ਸਾਰੀ ਖੇਡ ਨੂੰ ਉਹ ਆਪ ਹੀ ਜਾਣਦਾ ਹੈ। ਪ੍ਰਭੂ ਦੇ ਭਗਤ ਨਾਮ ਰਸੀਏ ਰੱਸ ਰੱਸ ਕੇ ਹਰੀ ਦੇ ਗੁਣ ਗਾਉਂਦੇ ਹਨ। ਗੁਰੂ ਰਾਮ ਦਾਸ ਜੀ ਨੇ ਭੀ ਹਰੀ ਪਾਸੋਂ ਹਰੀ-ਰੱਸ ਦੀ ਪ੍ਰੀਤੀ ਮੰਗੀ ਹੈ ਜੋ ਆਪ ਜੀ ਨੂੰ ਬਹੁਤ ਪਿਆਰੀ ਲਗਦੀ ਹੈ। ਸਿਧਾਂਤ ਇਹ ਹੈ ਕਿ ਸਾਨੂੰ ਗੁਰ-ਪਰਮੇਸ਼ਰ ਜੀ ਪਾਸੋਂ ਹਰਿ-ਰੱਸ ਹੀ ਮੰਗਣਾ ਚਾਹੀਦਾ ਹੈ।

## ਗੂਜਰੀ ਮਹਲਾ ੫ ਘਰੁ ੨

**ੴ ਸਤਿਗੁਰ ਪ੍ਰਸਾਦਿ ॥ ਰਾਜਨ ਮਹਿ ਤੂੰ ਰਾਜਾ ਕਹੀਅਹਿ, ਭੂਮਨ ਮਹਿ ਭੂਮਾ ॥ ਠਾਕੁਰ ਮਹਿ ਠਕੁਰਾਈ ਤੇਰੀ, ਕੋਮਨ ਸਿਰਿ ਕੋਮਾ ॥੧॥ ਪਿਤਾ ਮੇਰੋ ਬਡੋ ਧਨੀ ਅਗਮਾ ॥ ਉਸਤਤਿ ਕਵਨ ਕਰੀਜੈ ਕਰਤੇ, ਪੇਖਿ ਰਹੇ ਬਿਸਮਾ ॥੧॥ ਰਹਾਉ ॥ ਸੁਖੀਅਨ ਮਹਿ ਸੁਖੀਆ ਤੂੰ ਕਹੀਅਹਿ, ਦਾਤਨ ਸਿਰਿ ਦਾਤਾ ॥ ਤੇਜਨ ਮਹਿ ਤੇਜਵੰਸੀ ਕਹੀਅਹਿ, ਰਸੀਅਨ ਮਹਿ ਰਾਤਾ ॥੨॥ ਸੂਰਨ ਮਹਿ ਸੂਰਾ ਤੂੰ ਕਹੀਅਹਿ, ਭੋਗਨ ਮਹਿ ਭੋਗੀ ॥ ਗ੍ਰਸਤਨ ਮਹਿ ਤੂੰ ਬਡੋ ਗ੍ਰਿਹਸਤੀ, ਜੋਗਨ ਮਹਿ ਜੋਗੀ ॥੩॥ ਕਰਤਨ ਮਹਿ ਤੂੰ ਕਰਤਾ ਕਹੀਅਹਿ, ਆਚਾਰਨ ਮਹਿ ਆਚਾਰੀ ॥ ਸਾਹਨ ਮਹਿ ਤੂੰ ਸਾਚਾ ਸਾਹਾ, ਵਾਪਾਰਨ ਮਹਿ ਵਾਪਾਰੀ ॥੪॥ ਦਰਬਾਰਨ ਮਹਿ ਤੇਰੋ ਦਰਬਾਰਾ, ਸਰਨ ਪਾਲਨ ਟੀਕਾ ॥ ਲਖਿਮੀ ਕੇਤਕ ਗਨੀ ਨ ਜਾਈਐ, ਗਨਿ ਨ ਸਕਉ ਸੀਕਾ ॥੫॥ ਨਾਮਨ ਮਹਿ ਤੇਰੋ ਪ੍ਰਭ ਨਾਮਾ, ਗਿਆਨਨ ਮਹਿ ਗਿਆਨੀ ॥ ਜੁਗਤਨ ਮਹਿ ਤੇਰੀ ਪ੍ਰਭ ਜੁਗਤਾ, ਇਸਨਾਨਨ ਮਹਿ ਇਸਨਾਨੀ ॥੬॥ ਸਿਧਨ ਮਹਿ ਤੇਰੀ ਪ੍ਰਭ ਸਿਧਾ, ਕਰਮਨ ਸਿਰਿ ਕਰਮਾ ॥ ਆਗਿਆ ਮਹਿ ਤੇਰੀ ਪ੍ਰਭ ਆਗਿਆ, ਹੁਕਮਨ ਸਿਰਿ ਹੁਕਮਾ ॥੭॥ ਜਿਉ ਬੁਲਾਵਹਿ ਤਿਉ ਬੋਲਹ**

**ਸੁਆਮੀ, ਕੁਦਰਤਿ ਕਵਨ ਹਮਾਰੀ ॥ ਸਾਧਸੰਗਿ ਨਾਨਕ ਜਸੁ ਗਾਇਓ, ਜੋ ਪ੍ਰਭ ਕੀ ਅਤਿ ਪਿਆਰੀ ॥੮॥੧॥੮॥**

## ਉਚਾਰਨ ਸੇਧ

**ਬਿੰਦੀ ਸਹਿਤ** : ਕਹੀਅਹਿੰ, ਜਿਉਂ, ਬੁਲਾਵਹਿੰ, ਤਿਉਂ ਬੋਲਹੰ।

**ਪਦ ਅਰਥ** :ਕਹੀਅਹਿ-(ਤੂੰ) ਕਿਹਾ ਜਾਂਦਾ ਹੈ। ਭੂਮਨ ਮਹਿ-ਧਰਤੀ ਦੇ ਮਾਲਕਾਂ (ਜ਼ਿਮੀਦਾਰਾਂ) ਵਿਚ। ਭੂਮਾ-ਭੂਮੀ (ਧਰਤੀ ਦਾ) ਮਾਲਕ। ਠਾਕੁਰ-ਰਾਜਪੂਤ, ਠਕੁਰਾਈ, ਸਰਦਾਰੀ। ਕੋਮਨ ਸਿਰਿ-ਉਚੀ ਕੁਲ ਵਾਲਿਆਂ ਦੇ ਸਿਰ ਉਤੇ। ਅਗਮਾ-ਅਪਹੁੰਚ ਪੇਖਿ-ਵੇਖ ਕੇ। ਬਿਸਮਾ-ਵਿਸਮਾਦ, ਹੈਰਾਨ। ਤੇਜਵੰਸੀ-ਤੇਜੱਸਵੀ, ਪ੍ਰਤਾਪਵਾਨ। ਸੂਰਨ ਮਹਿ-ਸੂਰਮਿਆਂ ਵਿਚ। ਭੋਗਨ ਮਹਿ-ਭੋਗਣ ਵਾਲਿਆਂ ਵਿਚ। ਆਚਰਨ ਮਹਿ-ਧਾਰਮਿਕ ਰਸਮਾਂ ਕਰਨ ਵਾਲਿਆਂ, ਆਚਾਰੀਆਂ ਵਿਚ। ਸਾਹਨ ਮਹਿ-ਸ਼ਾਹਾਂ ਵਿਚ। ਸਰਨ ਪਾਲਨ ਟੀਕਾ-ਸ਼ਰਣ ਪਇਆਂ ਦੀ ਲਾਜ ਰਖਣ ਵਾਲਿਆਂ ਦਾ ਟਿੱਕਾ (ਨਿਸ਼ਾਨ) ਹੈ। ਸੀਕਾ-ਸਿੱਕਾ (ਭਾਵ ਖਜ਼ਾਨਾ)। ਬੋਲਹ-ਅਸੀਂ ਬੋਲਦੇ ਹਾਂ। ਕੁਦਰਤਿ-ਤਾਕਤ,ਸ਼ਕਤੀ।

**ਅਰਥ** : (ਹੇ ਪ੍ਰਭੂ !) ਤੂੰ ਰਾਜਿਆਂ ਵਿਚ (ਸ਼੍ਰੋਮਣੀ) ਰਾਜਾ (ਅਤੇ) ਭੂਮੀਆਂ (ਜ਼ਿਮੀਦਾਰਾਂ) ਵਿਚ (ਸ਼੍ਰੋਮਣੀ) ਜ਼ਿਮੀਦਾਰ ਕਹਿਆ ਜਾਂਦਾ ਹੈਂ। ਠਾਕੁਰਾਂ (ਰਾਜਪੂਤਾਂ) ਵਿਚ ਤੇਰੀ ਸਰਦਾਰੀ (ਸ਼੍ਰੋਮਣੀ) ਹੈ, ਉਚੀ ਕੁਲ ਵਾਲਿਆਂ ਦੇ ਸਿਰ ਉਤੇ (ਤੇਰੀ ਸ਼੍ਰੋਮਣੀ) ਕੁਲ (ਜਾਤ) ਹੈ।੧।

ਸੂਰਮਿਆਂ ਵਿਚ ਤੂੰ (ਸ਼੍ਰੋਮਣੀ) ਸੂਰਮਾ (ਅਤੇ) ਭੋਗੀਆਂ ਵਿਚ (ਸ਼੍ਰੋਮਣੀ) ਭੋਗੀ ਹੈਂ। ਗ੍ਰਿਹਸਤੀਆਂ ਵਿੱਚ ਤੂੰ ਵੱਡਾ ਗ੍ਰਿਹਸਤੀ (ਅਤੇ) ਜੋਗੀਆਂ ਵਿਚ ਤੂੰ (ਵੱਡਾ) ਜੋਗੀ ਹੈਂ।੩।

ਕਰਤਿਆਂ (ਕਰਣਹਾਰਾਂ) ਵਿੱਚ (ਤੂੰ ਸ਼੍ਰੋਮਣੀ) ਕਰਤਾ (ਅਤੇ) ਧਾਰਮਿਕ ਰਸਮਾਂ ਰਹੁਰੀਤਾਂ ਕਰਨ ਵਾਲਿਆਂ ਵਿੱਚ (ਤੂੰ ਸ੍ਰੇਸ਼ਟ) ਅਚਾਰੀਆ ਕਹਿਆ ਜਾਂਦਾ ਹੈਂ। ਸ਼ਾਹਾਂ ਵਿਚ ਤੂੰ ਸਚਾ ਸ਼ਾਹ (ਅਤੇ) ਵਪਾਰੀਆਂ ਵਿੱਚ (ਵੱਡਾ) ਵਪਾਰੀ ਹੈਂ।੪।

ਦਰਬਾਰਾਂ ਵਿਚ ਤੇਰਾ ਦਰਬਾਰ (ਸਭ ਤੋਂ ਵੱਡਾ ਅਤੇ) ਸ਼ਰਨ (ਆਇਆਂ ਦੀ) ਪਾਲਣਾ (ਕਰਨ ਵਾਲਿਆਂ ਵਿੱਚ ਤੇਰਾ) ਟਿੱਕਾ (ਨਿਸ਼ਾਨ) ਹੈਂ। (ਤੇਰੀ) ਦੌਲਤ ਕਿਤਨੀ ਕੁ ਹੈ, ਗਿਣੀ ਨਹੀਂ ਜਾ ਸਕਦੀ (ਅਤੇ ਤੇਰਾ) ਸਿੱਕਾ (ਖਜ਼ਾਨਾ) ਮੈਂ ਗਿਣ ਨਹੀਂ ਸਕਦਾ।੫।

ਹੇ ਪ੍ਰਭੂ ! ਨਾਮਾਂ ਵਿੱਚ ਤੇਰਾ ਨਾਮ (ਸਭ ਤੋਂ ਸ੍ਰੋਮਣੀ ਹੈ ਅਤੇ) ਗਿਆਨੀਆਂ ਵਿੱਚ (ਤੂੰ ਵੱਡਾ) ਗਿਆਨੀ ਹੈਂ। ਜੁਗਤੀਆਂ (ਸਿਆਣਪਾਂ) ਵਿੱਚ (ਸਭ ਤੋਂ ਵੱਡੀ) ਤੇਰੀ ਜੁਗਤੀ ਹੈ, ਇਸ਼ਨਾਨੀਆਂ ਵਿੱਚ (ਤੂੰ ਵੱਡਾ) ਇਸ਼ਨਾਨੀ ਹੈਂ।੬।

ਹੇ ਪ੍ਰਭੂ ! ਸਿੱਧਾਂ ਵਿੱਚ (ਸਭ ਤੋਂ ਵੱਡੀ ਤੇਰੀ) ਸਿੱਧਤਾ ਹੈ, ਕੰਮ ਕਰਨ ਵਾਲਿਆਂ ਦੇ ਸਿਰ ਉਤੇ (ਭਾਵ ਸਭ ਤੋਂ ਸ਼੍ਰੋਮਣੀ ਤੇਰਾ) ਕਰਮ ਹੈ। ਹੇ ਪ੍ਰਭੂ ! ਆਗਿਆ ਵਿੱਚ ਤੇਰੀ ਆਗਿਆ (ਸਭ ਤੋਂ ਵੱਧ ਮਾਨਨੀਕ ਹੈ)। (ਸਭ) ਹੁਕਮਾਂ ਦੇ ਸਿਰ ਉਤੇ (ਤੇਰਾ) ਹੁਕਮ ਹੈ (ਭਾਵ ਤੂੰ ਰਾਜਾਨ ਰਾਜ ਹੈਂ)।੭।

ਹੇ ਸੁਆਮੀ ਜਿਸ ਤਰ੍ਹਾਂ ਤੂੰ ਬੁਲਾਉਂਦਾ ਹੈਂ ਉਸੇ ਤਰ੍ਹਾਂ ਅਸੀਂ ਬੋਲਦੇ ਹਾਂ, (ਆਪਣੀ ਮਰਜ਼ੀ

ਨਾਲ ਬੋਲਣ ਦੀ) ਸਾਡੀ ਕਿਹੜੀ ਸ਼ਕਤੀ ਹੈ? (ਭਾਵ ਨਹੀਂ ਹੈ)। ਨਾਨਕ (ਗੁਰੂ ਜੀ ਕਥਨ ਕਰਦੇ ਹਨ ਕਿ) ਸਾਧ ਸੰਗ ਜੋ ਪ੍ਰਭੂ ਦੀ ਬਹੁਤ ਪਿਆਰੀ ਹੈ (ਅਸਾਂ ਉਸ ਵਿਚ ਬੈਠ ਕੇ ਆਪ ਪ੍ਰਭੂ ਦਾ) ਜਸ (ਕੀਰਤਨ) ਗਾਇਨ ਕੀਤਾ ਹੈ ।੮।੧।੮।

## ਅਰਥ ਭੇਦ ਅਤੇ ਨਿਰਣੈ

### (ੳ) ਸਿਧਨ ਮਹਿ ਤੇਹੀ ਪ੍ਰਭ ਸਿਧਾ, ਕਰਮਨ ਸਿਰਿ ਕਰਮਾ ॥

ਵੱਖ ਵੱਖ ਅਰਥ :

੧. ਹੇ ਪ੍ਰਭੂ ਸਭ ਸਿਧੋਂ ਮੇਂ ਜੋ ਸਿਧੀ ਹੈ ਜੋ ਸਭ ਤੁਮਾਰੀ ਹੀ ਦੀ ਹੂਈ ਹੈ ਅਰੁ ਸਭ (ਕਰਮਨ) ਕਰਮ ਕਾਂਡੀਓ ਕੇ ਸਿਰ ਕਰਮ ਤੁਮਾਰਾ ਕਰਮ ਹੈ। [ਫ. ਸ.

੨. ਹੇ ਪ੍ਰਭੂ ! ਕਰਮਾਤੀ ਤਾਕਤਾਂ ਰੱਖਣ ਵਾਲਿਆਂ ਵਿਚ ਤੇਰੀ ਕਰਾਮਾਤੀ ਤਾਕਤ ਸ਼ਿਰੋਮਣੀ ਹੈ, ਕੰਮ ਕਰਨ ਵਾਲਿਆਂ ਵਿਚ ਤੇਰਾ ਇਖਤਿਆਰ ਸਭ ਤੋਂ ਵਡਾ ਹੈ। [ਦਰਪਣ

੩. ਸਿਧੀਆਂ ਵਿਚੋਂ ਹੇ ਪ੍ਰਭੂ! ਤੇਰੀਆਂ ਸਿਧੀਆਂ (ਵਡੀਆਂ) (ਤੇ) ਕਰਾਮਾਤਾਂ (ਤੇਰੇ ਪਾਸ ਹੈਨ)। ਏਥੇ ਕਰਮ ਪਦ ਫ਼ਾਰਸੀ ਦਾ ਹੈ ਜਿਸ ਦੇ ਅਰਥ ਮੇਹਰ ਹਨ। ਪਰ ਪਦ ਕਰਾਮਤ ਜਿਸਦੇ ਅਰਥ ਸਿਧੀ ਹਨ ਇਸੇ ਪਦ ਕਰਮ (ਬਖਸ਼ਿਸ਼) ਤੋਂ ਬਣਦਾ ਹੈ। ਇਥੇ ਗੁਰੂ ਜੀ ਨੇ ਕਰਮਨ ਤੇ ਕਰਮ ਪਦ ਕਰਾਮਤ ਯਾ ਕਰਾਮਾਤ ਦੀ ਥਾਂ ਵਰਤਿਆ ਹੈ।

(ਅ) ਕਰਮੀਆਂ ਵਿਚ ਨਿਤ ਕਰਮੀ ਤੂੰ ਹੈ। ਪਰ ਅੰਕ ੩ ਵਿਚ 'ਆਚਾਰੀ' ਗਿਣ ਆਏ ਹਨ। [ਸ਼ਿੰ. ਪੋ.

**ਨਿਰਣੈ :** ਜਿਸ ਤਰ੍ਹਾਂ 'ਰਾਜਨ ਤੇ ਭੂਮਨ' ਆਦਿ ਪਦ ਇਸ ਸ਼ਬਦ ਵਿਚ ਵਰਤੇ ਹਨ ਇਸੇ ਤਰ੍ਹਾਂ 'ਸਿਧਨ' ਪਦ ਬਹੁ ਵਚਨ ਪੁਲਿੰਗ ਹੈ। ਇਥੇ 'ਕਰਮਨ' ਪਦ ਦਾ ਅਰਥ ਭੀ 'ਬਖਸ਼ਸ਼' ਠੀਕ ਨਹੀਂ ਹੈ। ਜਿਤਨੇ ਭੀ ਨਾਮ ਆਏ ਹਨ, ਤੇਜਨ, ਸੂਰਨ, ਗ੍ਰਹਸਤਨ, ਕਰਤਨ, ਸਾਹਨ, ਵਾਪਾਰਨ, ਦਰਬਾਰਨ ਸਾਰੇ ਹੀ ਕਰਮ ਵਾਚਕ ਹਨ। ਇਨ੍ਹਾਂ ਸਭ ਕੰਮ ਕਰਨ ਵਾਲਿਆਂ ਨਾਲੋਂ ਤੇਰਾ ਕਰਤਬ ਸ੍ਰੋਮਣੀ ਹੈ।

### (ਅ) ਸਾਧ ਸੰਗਿ ਨਾਨਕ ਜਸੁ ਗਾਇਓ, ਜੋ ਪ੍ਰਭ ਕੀ ਅਤਿ ਪਿਆਰੀ ॥

ਵੱਖ ਵੱਖ ਅਰਥ :-

੧. (ਇਹ ਜੋ ਆਪ ਦਾ) ਜਸ ਨਾਨਕ ਨੇ (ਗਾਵਿਆ ਹੈ) ਸਾਧ ਸੰਗ ਦੁਆਰਾ ਗਾਵਿਆ ਹੈ ਜੋ (ਸਾਧ ਸੰਗਤ) ਆਪ ਦੀ ਪਿਆਰੀ ਹੈ। [ਸ਼ਿੰ. ਪੋ. ਅਤੇ ਹੋਰ ਟੀਕਾਕਾਰ

੨. ਹੇ ਨਾਨਕ (ਆਖ ਕਰਤਾਰ ਦੀ ਪ੍ਰੇਰਨਾ ਨਾਲ ਹੀ ਮਨੁੱਖ ਨੇ) ਸਾਧ ਸੰਗਤਿ ਵਿਚ ਟਿਕ ਕੇ ਪ੍ਰਭੂ ਦੀ ਸਿਫਤਿ ਸਾਲਾਹ ਕੀਤੀ ਹੈ, ਇਹ ਸਿਫਤਿ ਸਾਲਾਹ ਪ੍ਰਭੂ ਨੂੰ ਬੜੀ ਪਿਆਰੀ ਲਗਦੀ ਹੈ। [ਦਰਪਣ

**ਨਿਰਣੈ :** ਸਿਵਾਏ 'ਦਰਪਣ' ਦੇ ਸਭ ਨੇ 'ਅਤਿ ਪਿਆਰੀ' ਸ਼ਬਦ ਨੂੰ ਸਾਧ ਸੰਗਤ ਨਾਲ ਜੋੜਿਆ ਹੈ, ਸਿਫਤਿ ਨਾਲ ਨਹੀਂ। ਸ਼ਬਦਾਵਲੀ ਦੇ ਰੂਪ ਅਨੁਸਾਰ ਭੀ ਪ੍ਰਭੂ ਦੀ ਅਤਿ ਪਿਆਰੀ ਸਾਧ

ਸੰਗਤ ਹੀ ਹੈ । ਇਸ ਵਿਚ ਸੰਦੇਹ ਨਹੀਂ ਕਿ ਸਿਫਤਿ ਭੀ ਪਿਆਰੀ ਹੁੰਦੀ ਹੈ, ਪਰ 'ਜਸੁ' ਪਦ ਪੁਲਿੰਗ ਵਾਚੀ ਹੈ, ਜੋ ਸਿਫਤ ਕਰਨ ਵਾਲੇ ਨਾਲ ਸਬੰਧ ਰਖਦਾ ਹੈ । 'ਪਿਆਰੀ' ਪਦ ਇਸਤ੍ਰੀ ਲਿੰਗ ਹੈ ਜੋ ਸਾਧ ਸੰਗਤਿ ਨਾਲ ਜੁੜਦਾ ਹੈ । ਸਾਧ ਸੰਗਤ ਪ੍ਰਭੂ ਦਾ ਨਿਜ ਸਰੂਪ ਹੈ ਅਤੇ ਇਥੇ ਸਾਧ ਸੰਗਤ ਦੀ ਉਸਤਤਿ ਵਾਲਾ ਭਾਵ ਹੀ ਠੀਕ ਢੁੱਕਦਾ ਹੈ । ਜਦੋਂ ਵੀ ਕੋਈ ਬਕਤਾ ਗੁਰੂ ਦਰਬਾਰ ਵਿੱਚ ਖੜ੍ਹਾ ਹੋ ਕੇ ਸਾਧ ਸੰਗਤ ਦੇ ਚਰਨਾਂ ਵਿਚ ਬੇਨਤੀ ਕਰਦਾ ਹੈ ਤਾਂ 'ਪਿਆਰੀ ਸਾਧ ਸੰਗਤ ਜੀ!' ਆਖ ਕੇ ਆਪਣਾ ਵਖਿਆਨ ਆਰੰਭ ਕਰਦਾ ਹੈ। ਇਸ ਭਾਵਨਾ ਨੂੰ ਗ੍ਰਹਿਣ ਕਰਨ ਦੀ ਲੋੜ ਹੈ।

## ਸਾਰੰਸ਼ ਅਤੇ ਸਿਧਾਂਤ

ਇਸ ਪਾਵਨ ਸ਼ਬਦ ਦੇ ਦਰਸ਼ਨ ਤੋਂ ਪਰਤੱਖ ਪ੍ਰਭੂ ਰਾਜੇ ਦੀ ਸਿਰਮੌਰ ਵਡਿਆਈ ਅਤੇ ਉਸ ਦੀ ਮਹਾਨ ਉਸਤਤਿ ਜੋ ਵਿਸਮਾਦ ਕਰਨ ਵਾਲੀ ਹੈ, ਦਾ ਅਤਿ ਸੁੰਦਰ ਸਰੂਪ ਪ੍ਰਗਟ ਹੁੰਦਾ ਹੈ ।

ਕੋਮਨ ਸਿਰਿ ਕੋਮਾ, ਦਾਤਨ ਸਿਰਿ ਦਾਤਾ, ਕਰਮਨ ਸਿਰਿ ਕਰਮਾ ॥ ਅਤੇ ਹੁਕਮਨ ਸਿਰਿ ਹੁਕਮਾ' ਆਦਿ ਕਾਵਿ ਕਲਾ ਦਾ ਬਚਿਤ੍ਰ ਵਹਾਉ ਪਾਠਕਾਂ ਤੇ ਸ੍ਰੋਤਿਆਂ ਨੂੰ ਮੋਹਣ ਵਾਲਾ ਹੈ । ਦਸ਼ਮੇਸ ਪਿਤਾ ਜੀ ਨੇ 'ਗਿਆਨ ਪ੍ਰਬੋਧ' ਵਿੱਚ ਏਦਾਂ ਦੀ ਬਹੁਤ ਵਡਿਆਈ ਕੀਤੀ ਹੈ :-

**ਰਾਜਨ ਕੇ ਰਾਜਾ ਮਹਾਰਾਜਨ ਕੇ ਮਹਾਰਜਾ,**
**ਐਸੋ ਰਾਜ ਛੋਡਿ ਅਉਰ ਦੂਜਾ ਕਉਨ ਧਿਆਈਐ ॥**

## ਗੂਜਰੀ ਮਹਲਾ ੫ ਘਰੁ ੪

**ੴ ਸਤਿਗੁਰ ਪ੍ਰਸਾਦਿ ॥ ਨਾਥ ਨਰਹਰ ਦੀਨ ਬੰਧਵ, ਪਤਿਤ ਪਾਵਨ ਦੇਵ ॥ ਭੈ ਤ੍ਰਾਸ ਨਾਸ, ਕ੍ਰਿਪਾਲ ਗੁਣਨਿਧਿ, ਸਫਲ ਸੁਆਮੀ ਸੇਵ ॥੧॥ ਹਰਿ ਗੋਪਾਲ, ਗੁਰ ਗੋਬਿੰਦ ॥ ਚਰਣ ਸਰਣ ਦਇਆਲ ਕੇਸਵ, ਤਾਰਿ ਜਗ ਭਵਸਿੰਧ ॥੧॥ ਰਹਾਉ ॥ ਕਾਮ ਕ੍ਰੋਧ ਹਰਨ, ਮਦ ਮੋਹ ਦਹਨ, ਮੁਰਾਰਿ ਮਨ ਮਕਰੰਦ॥ ਜਨਮ ਮਰਣ ਨਿਵਾਰਿ ਧਰਣੀਧਰ, ਪਤਿ** ਰਾਖੁ ਪਰਮਾਨੰਦ ॥੨॥ ਜਲਤ ਅਨਿਕ ਤਰੰਗ ਮਾਇਆ, ਗੁਰ ਗਿਆਨ ਹਰਿ ਰਿਦ ਮੰਤ॥ ਛੇਦਿ **ਅਹੰਬੁਧਿ, ਕਰੁਣਾਮੈ ! ਚਿੰਤ ਮੇਟਿ ਪੁਰਖ ਅਨੰਤ ॥੩॥ ਸਿਮਰਿ ਸਮਰਥ ਪਲ ਮਹੂਰਤ, ਪ੍ਰਭ ਧਿਆਨੁ ਸਹਜ ਸਮਾਧਿ ॥ ਦੀਨ ਦਇਆਲ ਪ੍ਰਸੰਨ ਪੂਰਨ, ਜਾਚੀਐ ਰਜ ਸਾਧ ॥੪॥ ਮੋਹ ਮਿਥਨ, ਦੁਰੰਤ ਆਸਾ, ਬਾਸਨਾ ਬਿਕਾਰ ॥ ਰਖੁ ਧਰਮ, ਭਰਮ ਬਿਦਾਰਿ ਮਨ ਤੇ, ਉਧਰੁ ਹਰਿ ਨਿਰੰਕਾਰ ॥੫॥ ਧਨਾਢਿ ਆਢਿ ਭੰਡਾਰ ਹਰਿ ਨਿਧਿ, ਹੋਤ ਜਿਨਾ ਨ ਚੀਰ ॥ ਖਲ ਮੁਗਧ ਮੂੜ ਕਟਾਖ੍ਯ ਸ੍ਰੀਧਰ, ਭਏ ਗੁਣ ਮਤਿ ਧੀਰ ॥੬॥ ਜੀਵਨ ਮੁਕਤ ਜਗਦੀਸ** ਜਪਿ, **ਮਨ! ਧਾਰਿ ਰਿਦ ਪਰਤੀਤਿ ॥ ਜੀਅ ਦਇਆ ਮਇਆ ਸਰਬਤ੍ਰ ਰਮਣੰ, ਪਰਮ ਹੰਸਹ ਰੀਤਿ ॥੭॥ ਦੇਤ ਦਰਸਨੁ, ਸ੍ਰਵਨ ਹਰਿ ਜਸੁ, ਰਸਨ ਨਾਮ ਉਚਾਰ ॥ ਅੰਗ ਸੰਗ ਭਗਵਾਨ ਪਰਸਨ, ਪ੍ਰਭ ਨਾਨਕ ਪਤਿਤ ਉਧਾਰ ॥੮॥੧॥੨॥੫॥੧॥੧॥੨॥੫੭॥**

## ਉਚਾਰਨ ਸੇਧ

**ਪਾਠ ਭੇਦ** : ਇਸ ਸ਼ਬਦ ਦੀ ਅੰਤਲੀ ਪੰਕਤੀ ਵਿਚ 'ਦੇਤ' ਦੀ ਥਾਂ 'ਨੇਤ' ਪਾਠ ਹੱਥ ਲਿੱਖਤੀ ਸਰੂਪਾਂ ਵਿਚ ਅੰਕਿਤ ਹੈ ਜੋ ਪਾਠਕਾਂ ਦੀ ਸੁਰਤਿ ਨੂੰ ਆਪਣੇ ਵਲ ਖਿਚਦਾ ਹੈ।

**ਪਦ ਅਰਥ** : ਨਾਥ-ਹੇ ਮਾਲਕ ! । ਨਰਹਰ-ਨਰਹਰੀ, ਨਰਸਿੰਘ (ਰੂਪ ਪਰਮਾਤਮਾ) । ਦੀਨ ਬੰਧਵ-ਦੀਨਾਂ ਦੇ ਸਹਾਇਕ । ਦੇਵ-ਹੇ ਪ੍ਰਕਾਸ਼ ਰੂਪ ! ਭੈ ਤ੍ਰਾਸ ਨਾਸ-ਡਰ ਤੇ ਸਹਿਮ ਦਾ ਨਾਸ਼ ਕਰਨ ਵਾਲੇ। ਗੁਣ ਨਿਧਿ-ਹੇ ਗੁਣਾਂ ਦੇ ਖਜਾਨੇ ! ਸਫਲ-ਫਲ ਦੇਣ ਵਾਲੇ ! ਕੇਸਵ-ਹੇ (ਸੁੰਦਰ ਲੰਮੇ) ਕੇਸਾਂ ਵਾਲੇ ! (ਪਰਮਾਤਮਾ) । ਤਾਰਿ-ਪਾਰ ਕਰ । ਭਵ ਸਿੰਧ-ਸੰਸਾਰ ਸਮੁੰਦਰ । ਹਰਨ-ਦੂਰ ਕਰਨ ਵਾਲੇ । ਮਦਮੋਹ ਦਹਨ-ਹੇ ਮੋਹ ਦੇ ਨਸ਼ੇ ਨੂੰ ਸਾੜਨ ਵਾਲੇ ! ਮਨ ਮਕਰੰਦ-ਮਨ ਰੂਪ ਭੌਰੇ ਨੂੰ ਸੁਗੰਧੀ ਦੇਣ ਵਾਲੇ ! ਨਿਵਾਰਿ-ਦੂਰ ਕਰ । ਧਰਣੀ ਧਰ-ਹੇ ਧਰਤੀ ਦੇ ਆਸਰੇ ! ਜਲਤ-ਸੜਦਿਆਂ । ਰਿਦ-ਹਿਰਦੇ ਵਿਚ । ਮੰਤ-ਮੰਤ੍ਰ । ਛੇਦਿ-ਨਾਸ਼ ਕਰ । ਅਹੰਬੁਧਿ-ਹਉਮੈ ਵਾਲੀ ਬੁਧੀ । ਕਰੁਣਾਮੈ-ਹੇ ਦਇਆ ਸਰੂਪ ਪ੍ਰਭੂ ! ਪੁਰਖ ਅਨੰਤ-ਹੇ ਬੇਅੰਤ ਪੁਰਖ ! । ਮਹੂਰਤ-(ਸ਼ੁੱਭ) ਘੜੀ । ਜਾਚੀਐ-ਮੰਗਦੇ ਰਹੀਏ । ਰਜ ਸਾਧ-ਸਾਧ ਜਨਾ ਦੀ (ਚਰਨ) ਧੂੜੀ । ਮਿਥਨ-ਝੂਠਾ । ਦੁਰੰਤ-ਭੈੜੇ ਅੰਤ ਵਾਲੀ । ਬਾਸਨਾ ਬਿਕਾਰ-ਵਿਕਾਰਾਂ ਦੀ ਵਾਸ਼ਨਾ । ਬਿਦਾਰਿ-ਦੂਰ ਕਰ । ਉਧਾਰੁ-ਉਧਾਰ ਲੈ, ਬਚਾਅ ਲੈ । ਧਨਾਢਿ ਆਢਿ -ਧਨੀਆਂ ਦੇ ਧਨੀ । ਚੀਰ-ਕਪੜੇ । ਖਲ-ਮੂਰਖ । ਮੁਗਧ-ਮੂਰਖ । ਕਟਾਖ-ਤਕਣਾ, ਨਿਗਾਹ । ਸ੍ਰੀ ਧਰ-ਲਛਮੀ ਦਾ ਪਤੀ, ਵਾਹਿਗੁਰੂ । ਗੁਣ ਮਤਿ-ਗੁਣਾ ਦੀ ਮਤਿ ਵਾਲੇ, ਗੁਣਵਾਨ । ਧੀਰ-ਧੀਰਜਵਾਨ । ਪਰਤੀਤਿ-ਸ਼ਰਧਾ, ਨਿਸਚਾ । ਮਇਆ-ਤਰਸ । ਸਰਬਤ੍ਰ ਰਮਣੰ-ਸਾਰਿਆਂ ਵਿਚ ਰਮੇ ਹੋਏ, ਵਿਆਪਕ । ਪਰਮ ਹੰਸਹ ਰੀਤਿ-ਉਚੇ ਜੀਵਨ ਵਾਲੇ ਮਨੁੱਖਾਂ ਦੀ ਜੀਵਨ ਜੁਗਤੀ । ਦੇਤ-ਦੇਂਦਾ ਹੈ । ਸ੍ਰਵਨ-ਕੰਨ । ਰਸਨ-ਜੀਭ । ਪਰਸਨ-ਛੂਹ ।

**ਅਰਥ** : ਹੇ ਮਾਲਕ ! ਹੇ ਨਰਸਿੰਘ ਰੂਪ ਹਰੀ ! ਹੇ ਦੀਨਾਂ ਦੇ ਸਹਾਇਕ ! ਹੇ ਪਤਿਤਾਂ ਨੂੰ ਪਵਿਤਰ ਕਰਨ ਵਾਲੇ ਪ੍ਰਕਾਸ਼ ਰੂਪ ! ਹੇ ਡਰ ਤੇ ਸਹਿਮ ਦਾ ਨਾਸ਼ ਕਰਨ ਵਾਲੇ ! ਹੇ ਕਿਰਪਾ ਦੇ ਘਰ ! ਹੇ ਗੁਣਾਂ ਦੇ ਖਜ਼ਾਨੇ, ਸੁਆਮੀ ! (ਤੇਰੀ) ਸੇਵਾ ਫਲ ਦੇਣ ਵਾਲੀ ਹੈ ।੧।

ਹੇ ਹਰੀ ! ਹੇ ਪ੍ਰਿਥਵੀ ਦੇ ਮਾਲਕ ! ਹੇ ਗੁਰ ਗੋਬਿੰਦ ! ਹੇ ਦਇਆਲ ! ਹੇ ਕੇਸ਼ਵ ! (ਮੈਂ ਤੇਰੇ) ਚਰਨਾ ਦੀ ਸ਼ਰਣ ਹਾਂ, (ਮੈਨੂੰ ਇਸ) ਸੰਸਾਰ ਸਮੁੰਦਰ ਤੋਂ ਤਾਰ ਲੈ ।੧। ਰਹਾਉ ।

ਹੇ ਕਾਮ ਕ੍ਰੋਧ ਨੂੰ ਹਰਨ ਵਾਲੇ ਮੋਹ ਦੇ ਨਸ਼ੇ ਨੂੰ ਸਾੜਨ ਵਾਲੇ ! ਮੁਰ (ਰਾਖਸ਼) ਦੇ ਵੈਰੀ (ਵਾਹਿਗੁਰੂ) ! (ਮੇਰੇ) ਮਨ (ਰੂਪੀ ਭੌਰੇ ਨੂੰ) ਰਸ ਤੇ ਸੁਗੰਧੀ ਦੇਣ ਵਾਲੇ ! ਹੇ ਧਰਤੀ ਨੂੰ ਧਾਰਨ ਵਾਲੇ ! (ਮੇਰਾ) ਜਨਮ ਮਰਣ ਦੂਰ ਕਰ ਦੇ । ਹੇ ਪਰਮ ਅਨੰਦ ਸਰੂਪ ! (ਤੂੰ ਸ਼ਰਣ ਆਏ ਦੀ) ਲਾਜ ਰਖ ।੨।

(ਹੇ ਪ੍ਰਭੂ) ਮਾਇਆ ਦੀਆਂ ਅਨੇਕ ਤਰੰਗਾਂ (ਜੋ ਜੀਵਾਂ ਨੂੰ) ਸਾੜਦੀਆਂ ਹਨ (ਉਨ੍ਹਾਂ ਤੋਂ ਬਚਾ ਕੇ) ਹਿਰਦੇ ਅੰਦਰ ਗੁਰੂ ਦਾ ਗਿਆਨ-ਮੰਤਰ (ਟਿਕਾ ਦੇ), ਹੇ ਦਇਆ ਸਰੂਪ ਬੇਅੰਤ ਪੁਰਖ ! ਅਹੰਕਾਰ ਵਾਲੀ ਬੁਧੀ ਕਟ ਕੇ, ਹਿਰਦੇ ਵਿਚੋਂ ਚਿੰਤਾ ਮਿਟਾ ਦੇ ।੩।

ਹੇ ਦੀਨਾਂ ਉਤੇ ਦਇਆ ਕਰਨ ਵਾਲੇ ਪੂਰਨ ਪ੍ਰਸੰਨ ਰੂਪ ! (ਆਪ ਜੀ ਤੋਂ) ਸਾਧੂ (ਜਨਾ) ਦੀ

ਚਰਨ ਧੂੜੀ ਮੰਗਦੇ ਰਹੀਏ। ਹੇ ਸਮਰਥ (ਪ੍ਰਭੂ ! ਮਿਹਰ ਕਰ) (ਹਰ) ਪਲ, (ਹਰ) ਘੜੀ (ਤੇਰਾ ਨਾਮ) ਸਿਮਰ ਕੇ (ਆਪਣਾ) ਧਿਆਨ ਸਹਜ-ਸਮਾਧੀ ਦੁਆਰਾ ਜੋੜੀ ਰਖੀਏ ।੪।

(ਹੇ ਹਰੀ!) ਝੂਠੇ ਮੋਹ, ਭੈੜੇ ਅੰਤ ਵਾਲੀ ਆਸਾ, ਵਿਕਾਰਾਂ ਵਾਲੀ ਵਾਸ਼ਨਾ (ਆਦਿ ਤੋਂ ਮੈਨੂੰ ਬਚਾਂਉ) । (ਮੇਰੇ) ਮਨ ਤੋਂ ਭਰਮ ਦੂਰ ਕਰ ਦਿਓ, ਹੇ ਹਰੀ ਨਿਰੰਕਾਰ ! (ਇਸ ਸੰਸਾਰ ਸਾਗਰ ਤੋਂ ਮੇਰਾ) ਉਧਾਰ (ਕਰ ਦਿਉ ਜੀ)।੫।

(ਹੇ ਮਨ ! ਜਿਨ੍ਹਾਂ) ਦੇ (ਤਨ ਤੇ) ਕਪੜਾ (ਤਕ ਨਹੀਂ) ਸੀ ਹੁੰਦਾ, (ਪ੍ਰਭੂ ਦੀ) ਕਿਰਪਾ ਦ੍ਰਿਸ਼ਟੀ ਨਾਲ ਉਹ ਧਨੀਆਂ ਦੇ ਧਨੀ (ਮਾਨੋ) ਖਜ਼ਾਨਿਆਂ ਵਾਲੇ ਹੋ ਗਏ । ਜੋ ਮਹਾਂ ਮੂਰਖ ਤੇ ਮੂੜ ਸਨ ਉਹ ਉਚੀ ਮਤਿ, ਗੁਣਾ ਵਾਲੇ ਤੇ ਧੀਰਜਵਾਨ ਹੋ ਗਏ ।੬।

ਹੇ ਮਨ ! (ਤੂੰ ਵੀ) ਜੀਵਨ ਮੁਕਤ ਕਰਨ ਵਾਲੇ ਜਗਤ ਦੇ ਮਾਲਕ ਦਾ ਨਾਮ ਜਪ (ਅਤੇ) ਹਿਰਦੇ ਵਿਚ ਭਰੋਸਾ ਰਖ । ਪਰਮਹੰਸ (ਸੰਤਾਂ ਦੀ ਇਹ) ਰਹੁਰੀਤੀ ਹੈ (ਕਿ ਉਹ ਸਾਰੇ ਜੀਆਂ ਵਿਚ (ਪ੍ਰਭੂ ਜੀ ਨੂੰ) ਵਿਆਪਕ (ਅਨੁਭਵ ਕਰਦੇ ਹਨ ਅਤੇ ਸਾਰੇ) ਜੀਆਂ ਉਤੇ ਦਇਆ ਤੇ ਕਿਰਪਾ ਵਾਲਾ (ਵਰਤਾਉ ਕਰਦੇ ਹਨ) ।੭।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਓਹ ਜੀਵ ਪਰਮਹੰਸ ਹਨ ਜਿਨ੍ਹਾਂ ਨੂੰ ਪ੍ਰਭੂ ਆਪਣਾ) ਦਰਸ਼ਨ ਦੇਂਦਾ ਹੈ (ਉਨ੍ਹਾਂ ਦੇ) ਹਰੀ ਕੰਨ ਹਰੀ ਦਾ ਜਸ ਸੁਣਦੇ ਹਨ, ਰਸਨਾ ਨਾਮ ਦਾ ਉਚਾਰਨ ਕਰਦੀ ਹੈ। (ਓਹ) ਭਗਵਾਨ (ਉਨ੍ਹਾਂ ਨੂੰ ਆਪਣੇ) ਅੰਗ-ਸੰਗ ਪਰਸਦਾ (ਪਰਤੀਤ ਹੁੰਦਾ ਹੈ, ਉਸ) ਪ੍ਰਭੂ ਦਾ (ਇਹ ਬਿਰਦ ਹੈ ਕਿ ਉਹ) ਪਤਿਤਾਂ ਦਾ ਭੀ ਉਧਾਰ (ਕਰਦਾ ਹੈ) ।੮।੧।੨।

## ਸਾਰੰਸ਼ ਅਤੇ ਸਿਧਾਂਤ

ਪਿਛਲੇ ਸ਼ਬਦ ਵਿਚ ਵਾਹਿਗੁਰੂ ਦੀਆਂ ਮਹਾਨ ਵਡਿਆਈਆਂ ਦਾ ਵਰਣਨ ਸੀ । ਇਸ ਵਿਚ ਪ੍ਰਭੂ ਦੇ ਸਿਫ਼ਾਤੀ ਗੁਣਾ, ਅਥਵਾ ਕਰਮ ਨਾਵਾਂ ਦੀ ਵਿਆਖਿਆ ਹੈ । ਇਹੋ ਜਿਹੀ ਸ਼ਬਦਾਵਲੀ ਦੇ ਦਰਸ਼ਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੧੦੯੨ ਤੇ ਭੀ ਹੁੰਦੇ ਹਨ ।

ਉਹ ਪ੍ਰਤਿਪਾਲਕ ਹੈ ਬਿਰਦ ਪਾਲਨ ਵਾਲਾ, ਦੁਖ ਨਿਵਾਰਨ ਵਾਲਾ ਅਤੇ ਭਵ-ਸਾਗਰ ਤੋਂ ਤਾਰਨ ਵਾਲਾ ਹੈ । ਉਸ ਪ੍ਰਭੂ ਤੋਂ ਅਜਿਹੀਆਂ ਮੰਗਾਂ ਮੰਗਣੀਆਂ ਹਨ ਜੋ ਅੰਤਲੇ ਪਦਿਆਂ ਵਿਚ ਪਰਮਹੰਸਾਂ ਦੀ ਰੀਤ ਦਾ ਪ੍ਰਤੀਕ ਦਰਸਾਈਆਂ ਹਨ । ਫਿਰ ਸਿਧਾਂਤ ਵੀ ਕਮਾਲ ਦਾ ਕਢਿਆ ਹੈ :-

**ਦੇਤ ਦਰਸਨੁ ਸ੍ਰਵਨ ਹਰਿ ਜਸੁ, ਰਸਨ ਨਾਮ ਉਚਾਰ ॥**
**ਅੰਗ ਸੰਗ ਭਗਵਾਨ ਪਰਸਨ, ਪ੍ਰਭ ਨਾਨਕ ਪਤਿਤ ਉਧਾਰ ॥**



# ਗੂਜਰੀ ਕੀ ਵਾਰ ਸਿਕੰਦਰ ਬਿਰਾਹਿਮ ਕੀ ਧੁਨੀ

ਇਹ ਵਾਰ ਸ੍ਰੀ ਗੁਰੂ ਅਮਰਦਾਸ ਜੀ ਦੀ ਅੰਮ੍ਰਿਤ ਰਚਨਾ ਹੈ ਜਿਸ ਵਿਚ ਕੁਲ ੪੪ ਸਲੋਕ ਹਨ। ਹਰੇਕ ਪਉੜੀ ਨਾਲ ਦੋ ਦੋ ਸਲੋਕ ਅੰਕਿਤ ਹਨ। ਚੌਥੀ ਪਉੜੀ ਨਾਲ ਪਹਿਲਾ ਸਲੋਕ ਭਗਤ ਕਬੀਰ ਜੀ ਦਾ ਹੈ। ਬਾਕੀ ਸਾਰੇ ਗੁਰੂ ਅਮਰਦਾਸ ਜੀ ਦੇ ਹਨ। ਸਲੋਕਾਂ ਵਿਚ ਪਉੜੀਆਂ ਵਾਲੇ ਵੀਚਾਰਾਂ ਦੀ ਪ੍ਰੋੜਤਾ ਹੈ। ਵਾਹਿਗੁਰੂ ਜੀ ਦੀ ਸਿਫਤਿ ਸਲਾਹ ਕਰਨ ਲਈ 'ਵਾਹੁ ਵਾਹੁ' ਸ਼ਬਦ ਦਾ ਸਿਮਰਨ ਕਰਨ ਉਤੇ ਜੋ ਜ਼ੋਰ ਦਿਤਾ ਹੈ ਓਹ ਅਤਿ ਵਿਸਮਾਦਕ ਹੈ :-

**(ੳ) ਵਾਹੁ ਵਾਹੁ ਗੁਰਸਿਖ ਨਿਤ ਸਭ ਕਰਹੁ,**
**ਗੁਰ ਪੂਰੇ ਵਾਹੁ ਵਾਹੁ ਭਾਵੈ ॥**
**ਨਾਨਕ, ਵਾਹੁ ਵਾਹੁ ਜੋ ਮਨਿ ਚਿਤਿ ਕਰੇ,**
**ਤਿਸੁ ਜਮ ਕੰਕਰੁ ਨੇੜਿ ਨ ਆਵੈ ॥**

**(ਅ) ਵਾਹੁ ਵਾਹੁ ਗੁਰਸਿਖੁ ਜੋ ਨਿਤ ਕਰੇ,**
**ਸੋ ਮਨ ਚਿੰਦਿਆ ਫਲੁ ਪਾਇ ॥**
**ਵਾਹੁ ਵਾਹੁ ਕਰਹਿ ਸੇ ਜਨ ਸੋਹਣੇ,**
**ਹਰਿ ਤਿਨ ਕੈ ਸੰਗਿ ਮਿਲਾਇ ॥**

**(ੲ) ਵਾਹੁ ਵਾਹੁ ਹਿਰਦੈ ਉਚਰਾ, ਮੁਖਹੁ ਭੀ ਵਾਹੁ ਵਾਹੁ ਕਰੇਉ ॥**
**ਨਾਨਕ, ਵਾਹੁ ਵਾਹੁ ਜੋ ਕਰਹਿ, ਹਉ ਤਨੁ ਮਨੁ ਤਿਨ ਕਉ ਦੇਉ ॥**

ਜਿਥੋਂ ਤਕ ਇਸ ਵਾਰ ਨੂੰ ਸਿਕੰਦਰ ਬਿਰਾਹਮਿ ਕੀ ਧੁਨੀ ਉਪਰ ਗਾਉਣ ਦਾ ਸਬੰਧ ਹੈ, ਧੁਨਾ ਦੀ ਸਾਖੀਆਂ ਜੋ ਭਾਈ ਹਰੀ ਸਿੰਘ ਲਿਖਾਰੀ ਨੇ ਯੰਤ੍ਰਾਲੇ ਚਸ਼ਮੇਂ ਨੂਰ ਮੇਂ ਪਥਰ-ਛਾਪੇ ਵਿਚ ਛਪਾਈਆਂ ਉਸ ਅਨੁਸਾਰ ਇਸ ਵਾਰਤਾ ਦਾ ਪਿਛੋਕੜ ਇਸ ਤਰ੍ਹਾਂ ਹੈ :-

"ਬਿਰਾਹਿਮ ਇਕ ਸਰਦਾਰ ਸੀ ਜੋ ਕਿਸੇ ਕੀ ਲੜਕੀ ਵਿਆਹੀ ਆਵੇ ਆਪਣੇ ਪਾਸ ਮੰਗਾ ਲੈਂਦਾ ਸੀ। ਇਕ ਸਮੇਂ ਇਕ ਬ੍ਰਾਹਮਣ ਦੀ ਲੜਕੀ ਵਿਯਾਹੀ ਆਈ। ਬਿਰਾਹਿਮ ਨੇ ਨੌਕਰ ਭੇਜਿਆ, ਕਹਾ ਮੇਰੇ ਪਾਸ ਲੈ ਆਉ। ਬ੍ਰਾਹਮਣ ਤਿਸ ਕੰਨਯਾ ਕੋ ਲੈ ਕੇ ਸੰਕਦ੍ਰ ਪਾਤਸ਼ਾਹ ਕੇ ਪਾਸ ਭੱਜ ਕੇ ਚਲਿਆ ਗਿਆ। ਬਿਰਾਹਿਮ ਨੇ ਸੁਣ ਕੇ ਸਿਕੰਦਰ ਨੂੰ ਕਹਾ ਕੇ ਮੇਰਾ ਚੋਰ ਦੇ ਦੇ ਨਹੀ ਤਾ ਜੁਧ ਕਰ। ਸੂਰਮਿਆਂ ਦਾ ਧਰਮ ਹੈ ਜੁਧ ਕਰਨਾ ਦੋਨੋਂ ਬਹੁਤ ਜੁਧ ਕੀਆ। ਸਿਕੰਦਰ ਬਿਰਾਹਿਮ ਕੋ ਪਕੜ ਕੇ ਕਹਣ ਲੱਗਾ ਤੈਨੂੰ ਮਾਰ ਦੇਵਾਂਗਾ ਤਾਂ ਤੇਰਾ ਕੀ ਵਸ ਹੈ। ਬਿਰਾਹਿਮ ਨੇ ਕਹਿਆ ਜੋ ਕਹੋਗੇ ਸੋ ਮੰਨਾਗਾਂ ਸਿਕੰਦਰ ਨੇ ਕਹਾ ਪਰ-ਧਰਮ ਕਾ ਛੀਨ ਕਰਨਾ ਛੋਡ ਦੇ। ਇਹ ਬਾਤ ਮਨਾਇ ਕਰ ਛੋਡ ਦੀਆ ਢਾਢੀਆਂ ਨੇ ਵਾਰ ਬਨਾਇ ਕੈ ਸਿਕੰਦਰ ਨੂੰ ਸੁਨਾਈ। ਗੁਰੂ ਜੀ ਕਹੈ ਤਿਸ ਕੀ ਧੁਨ ਪਰ ਗਾਵਣੀ ਹੈ"।

'ਸੰਥਯਾ ਪੋਥੀ' ਦੇ ਕਰਤਾ ਨੇ ਆਪਣੇ ਪਿਤਾ ਡਾ. ਚਰਨ ਸਿੰਘ ਜੀ ਦੇ ਰਚਿਤ 'ਸ੍ਰੀ ਗੁਰੂ ਗ੍ਰੰਥ ਬਾਣੀ ਬੇਉਰੇ' ਦੇ ਅਧਾਰ ਤੇ ਜੋ ਪ੍ਰਸੰਗ ਲਿਖਿਆ ਹੈ ਉਸ ਵਿੱਚ ਸਿਕੰਦਰ ਨੂੰ ਹੰਕਾਰੀ ਤੇ ਵਿਭਚਾਰੀ ਦਸਿਆ ਹੈ ਅਤੇ ਬ੍ਰਾਹਮਣ ਨੂੰ ਬਿਰਾਹਿਮ ਦੀ ਸ਼ਰਨ ਵਿਚ ਆਇਆ ਦਸਿਆ ਹੈ। ਨਾਲ ਇਹ ਵੀ ਲਿਖਿਆ ਹੈ ਕਿ ਇਸ ਬਿਰਾਹੀਮ ਦੀ ਬਹਾਦਰੀ ਨੇ ਇਕ ਅਧਰਮੀ ਰਾਜਾ ਤੋਂ ਸੁਧਰਮੀ ਕਰ ਦਿਤਾ। ਇਹੋ ਜਿਹੀ ਗਲਤੀ ਹੀ ਗਿ: ਲਾਲ ਸਿੰਘ ਗੁਜਰਾਂ ਵਾਲੀਏ ਨੇ ਕੀਤੀ ਹੈ।

ਜੇ ਵਾਰ ਦੀ ਪ੍ਰਚਲਤ ਪਉੜੀ:-

**"ਪਾਪੀ ਖਾਨ ਬਿਰਾਹਿਮ ਪਰ ਚੜ੍ਹਿਆ ਸੇਕੰਦਰ।**<br>
**ਭੇੜ ਦੁਹਾਂ ਦਾ ਮੱਚਿਆ ਬਡ ਰਣ ਦੇ ਅੰਦਰ।**<br>
**ਬੱਧਾ ਸੰਗਲ ਪਾਇ ਕੈ ਜਣੁ ਕੀਲੇ ਬੰਦਰ।**<br>
**ਅਪਨਾ ਹੁਕਮ ਮਨਾਇ ਕੈ ਛੱਡਿਆ ਜਗ ਅੰਦਰ"**

ਸਾਹਮਣੇ ਰਖੀਏ ਤਾਂ ਇਸ ਗੱਲ ਦਾ ਆਪੇ ਹੀ ਨਿਰਣਾ ਹੋ ਜਾਂਦਾ ਹੈ ਕਿ ਪਾਪੀ ਖਾਨ ਬਿਰਾਹਿਮ ਸੀ, ਜਿਸ ਉਤੇ ਸਿਕੰਦਰ ਚੜ੍ਹ ਕੇ ਆਇਆ ਸੀ। ਫਿਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਵਾਰ ਵਿਚ ਭੀ ਪਹਿਲਾਂ ਸਿਕੰਦਰ ਦਾ ਅਤੇ ਪਿਛੋਂ ਬਿਰਾਹਿਮ ਦਾ ਨਾਂ ਦਰਜ ਹੈ। ਇਸ ਪਖੋਂ ਭੀ ਸਿਕੰਦਰ ਦਾ ਸ੍ਰੇਸ਼ਟ ਧਰਮੀ ਹੋਣਾ ਸਿਧ ਹੁੰਦਾ ਹੈ। ਪ੍ਰਚਲਤ ਪ੍ਰਸੰਗ ਤੋਂ ਇਉਂ ਪਤਾ ਲਗਦਾ ਹੈ ਕਿ ਬਿਰਾਹਿਮ ਦਾ ਦੂਜਾ ਨਾਂ ਇਬਰਾਹੀਮ ਸੀ।



# ਗੂਜਰੀ ਕੀ ਵਾਰ ਮਹਲਾ ੩
## ਸਿਕੰਦਰ ਬਿਰਾਹਿਮ ਕੀ ਵਾਰ ਕੀ ਧੁਨੀ ਗਾਉਣੀ

**ੴ ਸਤਿਗੁਰ ਪ੍ਰਸਾਦਿ ॥ ਸਲੋਕੁ ਮ: ੩ ॥ ਇਹੁ ਜਗਤੁ ਮਮਤਾ ਮੁਆ, ਜੀਵਣ ਕੀ ਬਿਧਿ ਨਾਹਿ ॥ ਗੁਰ ਕੈ ਭਾਣੈ ਜੋ ਚਲੈ, ਤਾਂ ਜੀਵਣ ਪਦਵੀ ਪਾਹਿ ॥ ਓਇ ਸਦਾ ਸਦਾ ਜਨ ਜੀਵਤੇ, ਜੋ ਹਰਿ ਚਰਣੀ ਚਿਤੁ ਲਾਹਿ ॥ ਨਾਨਕ, ਨਦਰੀ ਮਨਿ ਵਸੈ, ਗੁਰਮੁਖਿ ਸਹਜਿ ਸਮਾਹਿ ॥੧॥ ਮ: ੩ ॥ ਅੰਦਰਿ ਸਹਸਾ ਦੁਖੁ ਹੈ, ਆਪੈ ਸਿਰਿ ਧੰਧੈ ਮਾਰ ॥ ਦੂਜੈ ਭਾਇ ਸੁਤੇ ਕਬਹਿ ਨ ਜਾਗਹਿ, ਮਾਇਆ ਮੋਹ ਪਿਆਰ ॥ ਨਾਮੁ ਨ ਚੇਤਹਿ ਸਬਦੁ ਨ ਵੀਚਾਰਹਿ, ਇਹੁ ਮਨਮੁਖ ਕਾ ਆਚਾਰੁ ॥ ਹਰਿਨਾਮੁ ਨ ਪਾਇਆ ਜਨਮੁ ਬਿਰਥਾ ਗਵਾਇਆ, ਨਾਨਕ, ਜਮੁ ਮਾਰਿ ਕਰੇ ਖੁਆਰ ॥੨॥ ਪਉੜੀ ॥ ਆਪਣਾ ਆਪੁ ਉਪਾਇਓਨੁ, ਤਦਹੁ ਹੋਰੁ ਨ ਕੋਈ ॥ ਮਤਾ ਮਸੂਰਤਿ ਆਪਿ ਕਰੇ, ਜੋ ਕਰੇ ਸੁ ਹੋਈ ॥ ਤਦਹੁ ਆਕਾਸੁ ਨ ਪਾਤਾਲੁ ਹੈ, ਨਾ ਤ੍ਰੈ ਲੋਈ ॥ ਤਦਹੁ ਆਪੇ ਆਪਿ ਨਿਰੰਕਾਰੁ ਹੈ, ਨ ਓਪਤਿ ਹੋਈ ॥ ਜਿਉ ਤਿਸੁ ਭਾਵੈ ਤਿਵੈ ਕਰੇ, ਤਿਸੁ ਬਿਨੁ ਅਵਰੁ ਨ ਕੋਈ ॥੧॥**

### ਉਚਾਰਨ ਸੇਧ

**ਬਿੰਦੀ ਸਹਿਤ** : ਨਾਹਿਂ, ਚਲੈਂ, ਪਾਹਿਂ, ਲਾਹਿਂ, ਸਮਾਹਿਂ, ਜਾਗਹਿਂ, ਚੇਤਹਿਂ, ਵੀਚਾਰਹਿਂ, ਤਦਹੁਂ, ਜਿਉਂ, ਤਿਵੈਂ।

**ਪਦ ਅਰਥ** : ਮਮਤਾ-ਮੈਂ-ਮੇਰੀ। ਬਿਧਿ-ਜੁਗਤੀ, ਜਾਚ। ਪਦਵੀ-ਮਰਤਬਾ। ਪਾਹਿ-ਪਾਉਂਦੇ ਹਨ। ਲਾਹਿ-ਲਾਉਂਦੇ, ਜੋੜਦੇ ਹਨ। ਸਹਜਿ-ਅਡੋਲ ਅਵਸਥਾ ਵਿਚ। ਸਮਾਹਿ-ਲੀਨ ਹੋ ਜਾਂਦੇ ਹਨ। ਸਹਸਾ-ਸੰਸਾ। ਸਿਰਿ-ਸਿਰ ਉਤੇ। ਦੂਜੈ ਭਾਇ-ਦ੍ਵੈਤ ਭਾਵ ਵਿਚ। ਆਚਾਰੁ-ਰਹਿਣੀ। ਮਤਾ ਮਸੂਰਤਿ-ਸਲਾਹ ਮਸ਼ਵਰਾ। ਤ੍ਰੈ ਲੋਈ-ਤਿੰਨ ਲੋਕ। ਤਦੋ-ਓਦੋਂ, ਉਸ ਵੇਲੇ।

**ਅਰਥ : ਸਲੋਕੁ ਮ: ੩** - ਇਹ ਸੰਸਾਰ ਮੈਂ-ਮੇਰੀ ਵਿਚ ਮੋਇਆ ਪਿਆ ਹੈ (ਇਸ ਨੂੰ ਅਸਲੀ) ਜੀਵਣ ਦੀ ਜਾਚ ਨਹੀਂ ਹੈ। ਜਿਹੜੇ (ਮਨੁੱਖ) ਗੁਰੂ ਦੇ ਭਾਣੇ ਅਨੁਸਾਰ ਚਲਦੇ ਹਨ ਤਾਂ ਹੀ (ਉਹ) ਜੀਵਨ ਪਦਵੀ ਪ੍ਰਾਪਤ ਕਰਦੇ ਹਨ। ਓਹ ਸੇਵਕ ਸਦਾ ਸਦਾ ਹੀ ਜੀਉਂਦੇ ਹਨ ਜੋ ਹਰੀ ਦੇ ਚਰਨਾ ਵਿਚ (ਆਪਣਾ) ਚਿਤ ਜੋੜਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਨਦਰ ਕਰਨ ਵਾਲਾ (ਵਾਹਿਗੁਰੂ ਉਹਨਾਂ ਦੇ) ਮਨ ਵਿਚ ਵਸਦਾ ਹੈ (ਅਤੇ ਉਹ) ਗੁਰੂ ਦੁਆਰਾ ਅਡੋਲ ਅਵਸਥਾ ਵਿਚ ਲੀਨ ਹੋ ਜਾਂਦੇ ਹਨ।੧।

**ਮ : ੩** - (ਹੇ ਭਾਈ ! ਜਿਨ੍ਹਾਂ ਦੇ ਮਨ) ਅੰਦਰ ਸੰਸਾ ਤੇ (ਹਉਮੈ ਦਾ) ਦੁੱਖ ਹੈ (ਉਹਨਾਂ ਦੇ) ਸਿਰ ਉਤੇ ਧੰਧਿਆ ਦੀ ਮਾਰ (ਟਿਕੀ ਰਹਿੰਦੀ ਹੈ)। ਦ੍ਵੈਤ-ਭਾਵ ਵਿਚ ਸੁਤੇ ਹੋਏ (ਮਨੁੱਖ) ਕਦੇ ਨਹੀਂ ਜਾਗਦੇ (ਕਿਉਂਕਿ ਉਹਨਾਂ ਨੂੰ) ਮਾਇਆ ਮੋਹ ਦਾ ਪਿਆਰ (ਹੁੰਦਾ ਹੈ)। (ਜੋ) ਨਾਮ ਨਹੀਂ ਸਿਮਰਦੇ,

ਸ਼ਬਦ ਨਹੀਂ ਵੀਚਾਰਦੇ, ਇਹ ਮਨ ਮਗਰ ਤੁਰਨ ਵਾਲੇ ਬੰਦਿਆਂ ਦੀ ਰਹਿਣੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਨ੍ਹਾਂ ਨੇ) ਪਰਮਾਤਮਾ ਦਾ ਨਾਮ ਪ੍ਰਾਪਤ ਨਹੀਂ ਕੀਤਾ (ਉਹਨਾਂ ਨੇ ਆਪਣਾ) ਜਨਮ ਵਿਅਰਥ ਗੁਆ ਲਿਆ (ਉਹਨਾਂ ਨੂੰ) ਜਮ ਮਾਰ ਕੇ ਖੁਆਰ (ਬੇ-ਇਜ਼ਤ) ਕਰੇਗਾ।੧।

**ਪਉੜੀ** - (ਜਦੋਂ ਪ੍ਰਭੂ ਨੇ) ਆਪਣਾ ਆਪ ਪੈਦਾ ਕੀਤਾ (ਭਾਵ ਪ੍ਰਗਟ ਕੀਤਾ) ਤਦੋਂ ਹੋਰ (ਦੂਜਾ) ਕੋਈ ਨਹੀਂ ਸੀ। ਆਪ ਹੀ (ਆਪਣੇ ਨਾਲ) ਸਲਾਹ ਮਸ਼ਵਰਾ ਕਰਦਾ ਸੀ, ਜੋ ਕਰਦਾ ਸੀ, ਉਹੀ ਹੁੰਦਾ ਸੀ। ਉਸ ਵੇਲੇ ਨਾ ਆਕਾਸ਼ ਨਾ ਪਾਤਾਲ ਅਤੇ ਨਾ ਹੀ ਤਿੰਨ ਲੋਕ (ਹੋਂਦ ਵਿਚ ਆਏ ਸਨ) ਓਦੋਂ ਕੇਵਲ ਨਿਰੰਕਾਰ ਆਪ ਹੀ ਸੀ (ਕੋਈ) ਉਤਪਤੀ ਨਹੀਂ ਸੀ ਹੋਈ। (ਅਸਲ ਵਿਚ ਜਿਵੇਂ) ਉਸ ਪ੍ਰਭੂ ਨੂੰ ਭਾਉਂਦਾ ਹੈ, ਉਸੇ ਤਰ੍ਹਾਂ ਕਰਦਾ ਹੈ, ਉਸ ਤੋਂ ਬਿਨਾਂ ਹੋਰ (ਦੂਜਾ) ਕੋਈ ਨਹੀਂ ਹੈ।੧।

## ਸਾਰੰਸ਼ ਅਤੇ ਸਿਧਾਂਤ

ਇਹ ਸੰਸਾਰ ਤ੍ਰਿਸ਼ਨਾ ਤੇ ਵਾਸ਼ਨਾ ਦਾ ਮਾਰਿਆ ਹੋਇਆ ਆਵਾਗਵਣ ਵਿਚ ਪਿਆ ਰਹਿੰਦਾ ਹੈ। ਆਪਹੁਦਰੇ ਲੋਕ ਨਾ ਗੁਰੂ ਦੇ ਉਪਦੇਸ਼ ਨੂੰ ਵੀਚਾਰਦੇ ਹਨ ਤੇ ਨਾ ਹੀ ਵਾਹਿਗੁਰੂ ਦਾ ਸਿਮਰਨ ਕਰਦੇ ਹਨ। ਗੁਰਮੁਖ ਜੀਊੜੇ ਪ੍ਰਭੂ ਦੇ ਭਾਣੇ ਵਿਚ ਰਹਿ ਕੇ ਪਰਮੇਸ਼ਰ ਨੂੰ ਯਾਦ ਕਰਦੇ ਹੋਏ ਜੀਵਨ-ਪਦ ਪ੍ਰਾਪਤ ਕਰ ਲੈਂਦੇ ਹਨ।

ਸਿਧਾਂਤ ਇਹ ਹੈ ਕਿ ਨਾਮ ਸਿਮਰਨ ਤੋਂ ਬਿਨਾਂ ਜਨਮ ਮਰਣ ਤੋਂ ਛੁਟਕਾਰਾ ਨਹੀਂ ਹੋ ਸਕਦਾ। ਪਉੜੀ ਵਿਚ ਵਾਹਿਗੁਰੂ ਜੀ ਦੇ ਨਿਰਗੁਣ ਸਰੂਪ ਦਾ ਵਰਣਨ ਹੈ। ਇਸ ਪਉੜੀ ਦਾ ਆਸਾ ਕੀ ਵਾਰ ਦੀ ਪਹਿਲੀ ਪਉੜੀ 'ਆਪੀਨੈ ਆਪੁ ਸਾਜਓ ..... ' ਨਾਲ ਸੁਮੇਲ ਹੈ। ਸਿਧਾਂਤ ਇਹ ਹੈ ਕਿ ਵਾਹਿਗੁਰੂ ਜੀ ਨੂੰ ਜਿਵੇਂ ਭਾਉਂਦਾ ਹੈ, ਤਿਵੇਂ ਕਰਦਾ ਹੈ, ਓਹ ਕਿਸੇ ਤੋਂ ਸਲਾਹ ਨਹੀਂ ਲੈਂਦਾ :

**ਬੀਓ ਪੂਛਿ ਨ ਮਸਲਤਿ ਧਰੈ ॥ ਜੋ ਕਿਛੁ ਕਰੈ ਸੁ ਆਪਹਿ ਕਰੈ॥** [ਪੰਨਾ ੮੬੩

**ਸਲੋਕੁ ਮ: ੩ ॥ ਸਾਹਿਬੁ ਮੇਰਾ ਸਦਾ ਹੈ, ਦਿਸੈ ਸਬਦੁ ਕਮਾਇ ॥ ਓਹੁ ਅਉਹਾਣੀ ਕਦੇ ਨਾਹਿ, ਨਾ ਆਵੈ ਨਾ ਜਾਇ ॥ ਸਦਾ ਸਦਾ ਸੋ ਸੇਵੀਐ, ਜੋ ਸਭ ਮਹਿ ਰਹੈ ਸਮਾਇ ॥ ਅਵਰੁ ਦੂਜਾ ਕਿਉ ਸੇਵੀਐ, ਜੰਮੈ ਤੈ ਮਰਿ ਜਾਇ ॥ ਨਿਹਫਲੁ ਤਿਨ ਕਾ ਜੀਵਿਆ, ਜਿ ਖਸਮੁ ਨ ਜਾਣਹਿ ਆਪਣਾ, ਅਵਰੀ ਕਉ ਚਿਤੁ ਲਾਇ ॥ ਨਾਨਕ, ਏਵ ਨ ਜਾਪਈ, ਕਰਤਾ ਕੇਤੀ ਦੇਇ ਸਜਾਇ ॥੧॥ ਮ: ੩ ॥ ਸਚਾ ਨਾਮੁ ਧਿਆਈਐ, ਸਭੋ ਵਰਤੈ ਸਚੁ ॥ ਨਾਨਕ, ਹੁਕਮੁ ਬੁਝਿ ਪਰਵਾਣੁ ਹੋਇ, ਤਾ ਫਲੁ ਪਾਵੈ ਸਚੁ ॥ ਕਥਨੀ ਬਦਨੀ ਕਰਤਾ ਫਿਰੈ, ਹੁਕਮੈ ਮੂਲਿ ਨ ਬੁਝਈ, ਅੰਧਾ ਕਚੁ ਨਿਕਚੁ ॥੨॥ ਪਉੜੀ ॥ ਸੰਜੋਗੁ ਵਿਜੋਗੁ ਉਪਾਇਓਨੁ, ਸ੍ਰਿਸਟੀ ਕਾ ਮੂਲੁ ਰਚਾਇਆ॥ ਹੁਕਮੀ ਸ੍ਰਿਸਟਿ ਸਾਜੀਅਨੁ, ਜੋਤੀ ਜੋਤਿ ਮਿਲਾਇਆ ॥ ਜੋਤੀ ਹੂੰ ਸਭੁ ਚਾਨਣਾ, ਸਤਿਗੁਰਿ ਸਬਦੁ ਸੁਣਾਇਆ ॥ ਬ੍ਰਹਮਾ ਬਿਸਨੁ ਮਹੇਸੁ, ਤ੍ਰੈ ਗੁਣ, ਸਿਰਿ ਧੰਧੈ ਲਾਇਆ ॥ ਮਾਇਆ ਕਾ ਮੂਲੁ ਰਚਾਇਓਨੁ, ਤੁਰੀਆ ਸੁਖੁ ਪਾਇਆ ॥੨॥**

## ਉਚਾਰਨ ਸੇਧ

**ਬਿੰਦੀ ਸਹਿਤ** : ਨਾਹਿੰ, ਕਿਉਂ, ਜਾਵਹਿੰ, ਤਾਂ। **ਫੁਟਕਲ** : 'ਅਉਹਾਣੀ' ਜੁੜਤ ਪਦ ਹੈ, ਇਸ ਨੂੰ 'ਅਉ ਹਾਣੀ' ਜਿਵੇਂ ਕਿ 'ਗੁਰਬਾਣੀ ਪਾਠ ਦਰਸ਼ਨ' ਵਿਚ ਦਰਜ ਹੈ, ਉਚਾਰਨਾ ਠੀਕ ਨਹੀਂ ਹੈ।

**ਪਦ ਅਰਥ** : ਅਉਹਾਣੀ-ਨਾਸ਼ ਹੋਣ ਵਾਲਾ। ਨਿਹਫਲੁ-ਵਿਅਰਥ। ਏਵ-ਇਸ ਤਰ੍ਹਾਂ। ਕਥਨੀ ਬਦਨੀ-ਮੂੰਹ ਜ਼ਬਾਨੀ ਗੱਲਾਂ। ਕਚੁ ਨਿਕਚੁ-ਨਿਰੋਲ ਕੱਚ ਰੂਪ। ਸੰਜੋਗੁ-ਮਿਲਾਪ। ਵਿਜੋਗੁ ਵਿਛੋੜਾ। ਓਪਾਇਓਨੁ-ਉਸ (ਵਾਹਿਗੁਰੂ) ਨੇ ਪੈਦਾ ਕੀਤਾ। ਮੂਲੁ-ਮੁਢ। ਸਿਰਿ-ਸਿਰਜ (ਪੈਦਾ) ਕਰਕੇ। ਰਚਾਇਓਨੁ-ਉਸ ਨੇ ਰਚਾਇਆ। ਤੁਰੀਆ-ਚੌਥਾ ਪਦ।

**ਅਰਥ : ਸਲੋਕੁ ਮ: ੩** - (ਹੇ ਭਾਈ!) ਮੇਰਾ ਮਾਲਕ ਸਦਾ (ਹਾਜ਼ਰ ਨਾਜ਼ਰ) ਹੈ, (ਉਹ ਗੁਰੂ ਦਾ) ਸ਼ਬਦ (ਉਪਦੇਸ਼) ਕਮਾਇਆਂ ਦਿਸ ਪੈਂਦਾ ਹੈ। ਉਹ (ਮਾਲਕ) ਕਦੇ ਭੀ ਨਾਸ਼ ਨਹੀਂ ਹੁੰਦਾ, ਨਾ (ਉਹ) ਆਂਦਾ ਹੈ ਨਾ ਜਾਂਦਾ ਹੈ। ਜੋ (ਮਾਲਕ) ਸਾਰਿਆਂ ਵਿਚ ਵਿਆਪਕ ਹੋ ਰਿਹਾ ਹੈ ਉਸ ਨੂੰ ਸਦਾ ਸੇਵਣਾ (ਸਿਮਰਨਾ) ਚਾਹੀਦਾ ਹੈ। (ਵਾਹਿਗੁਰੂ ਨੂੰ ਛੱਡ ਕੇ) ਹੋਰ ਦੂਜਾ ਕਿਉਂ ਸੇਵੀਏ (ਸਿਮਰੀਏ) ਜੋ ਜੰਮਦਾ (ਤੇ ਫਿਰ) ਮਰ ਜਾਂਦਾ ਹੈ? । ਉਹਨਾਂ (ਮਨੁੱਖਾਂ ਦਾ) ਜੀਉਣਾ ਵਿਅਰਥ ਹੈ ਜਿਹੜੇ (ਆਪਣੇ) ਮਾਲਕ ਨੂੰ ਨਹੀਂ ਪਛਾਣਦੇ, ਹੋਰਨਾਂ (ਚੀਜ਼ਾਂ) ਵਿਚ ਚਿਤ ਲਾਉਂਦੇ ਰਹਿੰਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਕਰਤਾ (ਪੁਰਖ ਅਜਿਹੇ ਬੰਦਿਆਂ ਨੂੰ) ਕਿਤਨੀ ਕੁ ਸਜ਼ਾ ਦਿੰਦਾ ਹੈ, ਇਸ ਤਰਾਂ ਦਾ (ਭੇਦ ਕਿਸੇ ਨੂੰ) ਪਤਾ ਨਹੀਂ ਲਗਦਾ।੧।

**ਮ: ੩** - (ਹੇ ਭਾਈ! ਜੋ) ਸਭ (ਥਾਵਾਂ ਤੇ) ਸਚ ਸਰੂਪ (ਵਾਹਿਗੁਰੂ) ਵਸਦਾ ਹੈ (ਉਸਦਾ) ਸੱਚਾ ਨਾਮ ਧਿਆਉਣਾ ਚਾਹੀਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਪ੍ਰਭੂ ਦਾ) ਹੁਕਮ ਬੁਝ ਕੇ ਪਰਵਾਨ ਹੋਈਦਾ ਹੈ ਤਾਂ (ਕੋਈ) ਸਚ ਰੂਪ ਫਲ ਪਾਉਂਦਾ ਹੈ। ਅਗਿਆਨੀ, ਨਿਰੋਲ ਕੱਚਾ (ਮਨੁੱਖ) ਮੂੰਹ ਜ਼ਬਾਨੀ ਗੱਲਾਂ ਕਰਦਾ ਫਿਰਦਾ ਹੈ (ਪਰ ਉਹ) ਹੁਕਮ ਨੂੰ ਬਿਲਕੁਲ ਨਹੀਂ ਬੁੱਝਦਾ।੨।

**ਪਉੜੀ** - ਉਸ (ਵਾਹਿਗੁਰੂ) ਨੇ ਸ੍ਰਿਸ਼ਟੀ (ਰਚਨਾ) ਦਾ ਮੁੱਢ ਬੰਨ੍ਹਿਆ ਮਿਲਾਪ ਤੇ ਵਿਛੋੜਾ (ਦੋ ਨੇਮ) ਹੋਂਦ ਵਿਚ ਲਿਆਂਦੇ। (ਉਸ ਨੇ ਆਪਣੇ) ਹੁਕਮ ਨਾਲ ਸ੍ਰਿਸ਼ਟੀ ਬਣਾਈ, ਜੋਤੀ (ਸਰੂਪ ਪ੍ਰਭੂ ਨੇ ਜੀਆਂ ਦੀ) ਜੋਤਿ ਵਿਚ (ਆਪਣੀ ਜੋਤਿ ਨੂੰ) ਮਿਲਾਇਆ। (ਕਿ ਪ੍ਰਭੂ ਦੀ) ਜੋਤਿ ਕਰਕੇ ਹੀ ਸਭ ਨੂੰ ਪ੍ਰਕਾਸ਼ ਹੋ ਰਿਹਾ ਹੈ। ਬ੍ਰਹਮਾ, ਵਿਸ਼ਨੂ, ਤੇ ਸ਼ਿਵ ਸਿਰਜ ਕੇ (ਉਨ੍ਹਾਂ ਨੂੰ) ਤ੍ਰੈ ਗੁਣ (ਰਜੋ, ਤਮੋ, ਸਤੋ) ਦੇ ਧੰਧੇ ਵਿਚ ਲਾ ਦਿਤਾ। ਉਸ (ਪ੍ਰਭੂ) ਨੇ ਮਾਇਆ ਦਾ ਮੂਲ ਰਚਾਇਆ (ਪਰ) ਸੁਖ (ਉਸ ਮਨੁੱਖ ਨੇ) ਪਾਇਆ (ਜੋ ਮਾਇਆ ਨੂੰ ਜਿੱਤ ਕੇ) ਚੌਥੇ ਪਦ ਵਿਚ ਜਾ ਅਪੜਿਆ।੨।

## ਸਾਰੰਸ਼ ਅਤੇ ਸਿਧਾਂਤ

ਸੰਸਾਰ ਵਿਚ ਸਿਵਾਏ ਸੱਚੇ ਸਾਹਿਬ ਦੇ ਕੋਈ ਹਸਤੀ ਸਦੀਵ ਕਾਲ ਰਹਿਣ ਵਾਲੀ ਨਹੀਂ। ਇਸ ਲਈ ਸਰਬ ਵਿਆਪਕ ਸਾਹਿਬ ਦੀ ਸੇਵਾ ਤੇ ਸਿਮਰਨ ਵਿਚ ਜੁਟਣ ਦੀ ਲੋੜ ਹੈ। ਜਿਹੜੇ ਮਨੁੱਖ ਆਪਣੇ ਮਾਲਕ ਨੂੰ ਯਾਦ ਨਹੀਂ ਕਰਦੇ, ਉਨ੍ਹਾਂ ਦਾ ਜੀਵਨ ਵਿਅਰਥ ਹੈ। ਕੋਈ ਮਨੁੱਖ ਭਾਵੇਂ ਕਿਤਨੀਆਂ

ਹੀ ਚਾਲਾਕੀ ਵਾਲੀਆਂ ਗੱਲਾਂ ਕਿਉਂ ਨਾ ਕਰਦਾ ਹੋਵੇ, ਜੇ ਓਹ ਪ੍ਰਭੂ ਦੇ ਹੁਕਮ ਨੂੰ ਨਹੀਂ ਬੁੱਝਦਾ ਤਾਂ ਕਚਿਆਂ ਤੋਂ ਭੀ ਕਚਾ ਮਨੁੱਖ ਹੈ। ਗੁਰ ਵਾਕ ਹਨ :-

**ਜੋ ਹੁਕਮੁ ਨ ਬੂਝੈ ਖਸਮ ਕਾ, ਸੋਈ ਨਰੁ ਕਚਾ ॥** [ਪੰਨਾ ੧੦੮੪

ਪਉੜੀ ਵਿਚ ਪ੍ਰਭੂ ਦਾ ਨਿਰਗੁਣ ਤੋਂ ਸਰਗੁਣ ਸਰੂਪ ਅਤੇ ਜਗਤ ਰਚਨਾ ਦਾ ਵਿਸਥਾਰ ਹੈ। ਬ੍ਰਹਮਾ, ਵਿਸ਼ਨੂ, ਸ਼ਿਵ ਜੀ ਇਹ ਤਿੰਨੇ ਪ੍ਰਭੂ ਦੇ ਕਾਰਦਾਰ ਹਨ। ਜਿਵੇਂ 'ਜਪੁ' ਬਾਣੀ ਵਿਚ 'ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ ॥ ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ ॥' ਦਾ ਵਰਣਨ ਹੈ, ਉਸੇ ਤਰ੍ਹਾਂ ਦਾ ਇਹ ਸਿਧਾਂਤ ਹੈ। ਪਉੜੀ ਵਿਚ ਵਾਹਿਗੁਰੂ ਜੀ ਦੀ ਸੇਵਾ ਸਿਮਰਨ ਤੇ ਹੁਕਮ ਬੁਝਣ ਨਾਲ ਤੁਰੀਆ ਪਦ ਦਾ ਅਧਿਕਾਰੀ ਬਣ ਸਕੀਦਾ ਹੈ।

**ਸਲੋਕੁ ਮ: ੩ ॥ ਸੋ ਜਪੁ ਸੋ ਤਪੁ, ਜਿ ਸਤਿਗੁਰ ਭਾਵੈ ॥ ਸਤਿਗੁਰ ਕੈ ਭਾਵੈ, ਵਡਿਆਈ ਪਾਵੈ॥ ਨਾਨਕ, ਆਪੁ ਛੋਡਿ, ਗੁਰ ਮਾਹਿ ਸਮਾਵੈ॥੧॥ ਮ:੩॥ ਗੁਰ ਕੀ ਸਿਖ, ਕੋ ਵਿਰਲਾ ਲੇਵੈ ॥ ਨਾਨਕ, ਜਿਸੁ ਆਪਿ ਵਡਿਆਈ ਦੇਵੈ ॥੨॥ ਪਉੜੀ ॥ ਮਾਇਆ ਮੋਹੁ ਅਗਿਆਨੁ ਹੈ, ਬਿਖਮੁ ਅਤਿ ਭਾਰੀ॥ ਪਥਰ ਪਾਪ ਬਹੁ ਲਦਿਆ, ਕਿਉ ਤਰੀਐ ਤਾਰੀ॥ ਅਨਦਿਨੁ ਭਗਤੀ ਰਤਿਆ, ਹਰਿ ਪਾਰਿ ਉਤਾਰੀ ॥ ਗੁਰ ਸਬਦੀ ਮਨੁ ਨਿਰਮਲਾ, ਹਉਮੈ ਛਡਿ ਵਿਕਾਰੀ ॥ ਹਰਿ ਹਰਿ ਨਾਮੁ ਧਿਆਈਐ, ਹਰਿ ਹਰਿ ਨਿਸਤਾਰੀ ॥੩॥**

## ਉਚਾਰਨ ਸੇਧ

**ਬਿੰਦੀ ਸਹਿਤ** : ਮਾਹਿਂ, ਕਿਉਂ, ਰਤਿਆਂ।

**ਪਦ ਅਰਥ** : ਆਪੁ ਛੋਡਿ-ਆਪਾ ਭਾਵ ਅਹੰਕਾਰ ਛੋੜ ਕੇ। ਸਿਖ-ਸਿੱਖਿਆ। ਬਿਖਮੁ-ਔਖਾ। ਰਤਿਆ-ਲੀਨ ਹੋਇਆਂ। ਵਿਕਾਰੀ-ਵਿਕਾਰ (ਪੈਦਾ) ਕਰਨ ਵਾਲੀ। ਨਿਸਤਾਰੀ-ਪਾਰ ਕਰ ਦਿੰਦਾ ਹੈ।

**ਅਰਥ : ਸਲੋਕੁ ਮ: ੩** - (ਹੇ ਭਾਈ !) ਉਹ ਜਪ (ਤੇ) ਉਹ ਤਪ (ਪਰਵਾਣ ਹੈ) ਜਿਹੜਾ ਸਤਿਗੁਰੂ ਨੂੰ ਭਾਉਂਦਾ ਹੈ। ਸਤਿਗੁਰੂ ਦੇ ਭਾਣੇ ਵਿਚ (ਚਲਣ ਵਾਲਾ ਜਗਿਆਸੂ ਹੀ) ਵਡਿਆਈ ਪਾਉਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਆਪਾ ਭਾਵ (ਅਹੰਕਾਰ) ਛੋੜ ਕੇ (ਉਹ) ਜਗਿਆਸੂ ਗੁਰੂ ਵਿਚ ਲੀਨ ਹੋ ਜਾਂਦਾ ਹੈ।

**ਮ: ੩** - (ਹੇ ਭਾਈ !) ਸਤਿਗੁਰੂ ਦੀ ਸਿਖਿਆ ਕੋਈ ਵਿਰਲਾ (ਸਿਖ) ਹੀ ਪ੍ਰਾਪਤ ਕਰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਸਚੀ ਵਡਿਆਈ) ਉਸ ਮਨੁੱਖ ਨੂੰ (ਮਿਲਦੀ ਹੈ) ਜਿਸ ਨੂੰ (ਪ੍ਰਭੂ) ਆਪ ਵਡਿਆਈ ਦਿੰਦਾ ਹੈ।

**ਪਉੜੀ** - (ਹੇ ਭਾਈ !) ਮਾਇਆ ਦਾ ਮੋਹ ਅਗਿਆਨ ਰੂਪ ਹੈ (ਜੋ ਬਹੁਤ) ਭਾਰੀ ਹੈ (ਇਸ ਨੂੰ ਸਿਰ ਤੇ ਚੁੱਕ ਕੇ ਤਰਨਾ ਬਹੁਤ) ਔਖਾ ਹੈ। ਪਾਪ ਰੂਪ ਪੱਥਰ ਬਹੁਤ ਲਦਿਆ ਹੋਵੇ (ਤਾਂ ਇਸ ਸੰਸਾਰ ਸਮੁੰਦਰ ਵਿਚੋਂ) ਕਿਵੇਂ ਤਾਰੀ ਤਰੀ ਜਾ ਸਕਦੀ ਹੈ ? (ਭਾਵ ਸੰਭਵ ਨਹੀਂ ਹੈ )। ਹਰ ਵੇਲੇ (ਪ੍ਰਭੂ ਦੀ) ਭਗਤੀ ਵਿਚ ਲੀਨ ਹੋਇਆਂ ਹਰੀ (ਸੰਸਾਰ ਸਾਗਰ ਤੋਂ) ਪਾਰ ਉਤਾਰ ਦਿੰਦਾ ਹੈ। ਗੁਰੂ ਦੇ ਸ਼ਬਦ

ਦੁਆਰਾ ਵਿਕਾਰ ਵਿਚ ਪਾਉਣ ਵਾਲੀ ਹਉਮੈ ਛੋੜ ਕੇ ਮਨ ਪਵਿਤਰ ਹੁੰਦਾ ਹੈ। (ਸੋ ਨਿਰੋਲ) ਹਰੀ ਦਾ ਨਾਮ ਧਿਆਉਣਾ ਚਾਹੀਦਾ ਹੈ, (ਇਸ ਤਰ੍ਹਾਂ)ਹਰੀ(ਮੋਹ ਮਾਇਆ ਦੇ ਸਮੁੰਦਰ ਤੋਂ)ਪਾਰ ਕਰ ਦਿੰਦਾ ਹੈ॥੩॥

ਸਾਰੰਸ਼ ਅਤੇ ਸਿਧਾਂਤ

ਆਪਣੀ ਮਰਜ਼ੀ ਨਾਲ ਕੀਤੇ ਜਪ, ਤਪ, ਸੇਵਾ ਆਦਿ ਸ੍ਰੇਸ਼ਟ ਕਰਮ ਥਾਇ ਨਹੀਂ ਪੈਂਦੇ। ਅਪਣਤ ਛਡ ਕੇ ਗੁਰੂ ਦੇ ਭਾਣੇ ਵਿਚ ਚਲਣ ਨਾਲ ਹੀ ਪ੍ਰਭੂ ਦੀ ਕਿਰਪਾ ਦਾ ਪਾਤਰ ਬਣ ਸਕੀਦਾ ਹੈ। ਮਨੁੱਖ ਦਾ ਸੁਭਾਵ ਆਪ-ਹੁਦਰਾ ਹੋਣ ਕਰਕੇ ਇਹ ਗੁਰੂ ਉਪਦੇਸ਼ ਦੀ ਪਰਵਾਹ ਨਹੀਂ ਕਰਦਾ। ਪਉੜੀ ਵਿਚ ਦਸਿਆ ਹੈ ਕਿ ਜੋ ਮਨੁੱਖ ਮਾਇਆ ਮੋਹ ਵਿਚ ਫਸਿਆ ਰਹਿੰਦਾ ਹੈ ਉਸਦੇ ਹਿਰਦੇ ਵਿਚ ਅਗਿਆਨਤਾ ਦਾ ਹਨੇਰਾ ਛਾਇਆ ਰਹਿੰਦਾ ਹੈ। ਪਾਪ ਰੂਪੀ ਪੱਥਰ ਲੱਦ ਕੇ ਸੰਸਾਰ ਭਵਜਲ ਤੋਂ ਤਰਣਾ ਕਿਵੇਂ ਸੰਭਵ ਹੋ ਸਕਦਾ ਹੈ ? ਸਿਧਾਂਤ ਇਹ ਹੈ ਕਿ ਪਾਪਾਂ ਅਤੇ ਵਿਸ਼ੇ ਵਿਕਾਰਾਂ ਨੂੰ ਛਡ ਕੇ ਗੁਰ-ਸ਼ਬਦ ਦੀ ਵੀਚਾਰ ਕੀਤੀ ਜਾਵੇ ਉਸ ਨੂੰ ਵਰਤੋਂ ਵਿਚ ਲਿਆਂਦਾ ਜਾਵੇ, ਫਿਰ ਸੰਸਾਰ ਸਾਗਰ ਤੋਂ ਤਰਨਾ ਸੌਖਾ ਹੋ ਜਾਂਦਾ ਹੈ।

**ਸਲੋਕੁ ॥ ਕਬੀਰ, ਮੁਕਤਿ ਦੁਆਰਾ ਸੰਕੁੜਾ, ਰਾਈ ਦਸਵੈ ਭਾਇ ॥ ਮਨੁ ਤਉ ਮੈਗਲੁ ਹੋਇ ਰਹਾ, ਨਿਕਸਿਆ ਕਿਉਕਰਿ ਜਾਇ ॥ ਐਸਾ ਸਤਿਗੁਰ ਜੇ ਮਿਲੈ, ਤੁਠਾ ਕਰੇ ਪਸਾਉ ॥ ਮੁਕਤਿ ਦੁਆਰਾ ਮੋਕਲਾ, ਸਹਜੇ ਆਵਉ ਜਾਉ ॥੧॥ਮ:੩*॥ ਨਾਨਕ, ਮੁਕਤਿ ਦੁਆਰਾ ਅਤਿ ਨੀਕਾ, ਨਾਨਾ ਹੋਇ ਸੁ ਜਾਇ ॥ ਹਉਮੈ ਮਨੁ ਅਸਥੂਲੁ ਹੈ, ਕਿਉਕਰਿ ਵਿਚੁ ਦੇ ਜਾਇ ॥ ਸਤਿਗੁਰ ਮਿਲਿਐ ਹਉਮੈ ਗਈ, ਜੋਤਿ ਰਹੀ ਸਭ ਆਇ ॥ ਇਹੁ ਜੀਉ ਸਦਾ ਮੁਕਤੁ ਹੈ, ਸਹਜੇ ਰਹਿਆ ਸਮਾਇ ॥੨॥ਪਉੜੀ॥ ਪ੍ਰਭਿ ਸੰਸਾਰ ਉਪਾਇ ਕੈ, ਵਸਿ ਆਪਣੈ ਕੀਤਾ ॥ ਗਣਤੈ ਪ੍ਰਭੂ ਨ ਪਾਈਐ, ਦੂਜੈ ਭਰਮੀਤਾ ॥ ਸਤਿਗੁਰ ਮਿਲਿਐ ਜੀਵਤੁ ਮਰੈ, ਬੁਝਿ ਸਚਿ ਸਮੀਤਾ ॥ ਸਬਦੇ ਹਉਮੈ ਖੋਈਐ, ਹਰਿ ਮੇਲਿ ਮਿਲੀਤਾ॥ ਸਭ ਕਿਛੁ ਜਾਣੈ ਕਰੇ ਆਪਿ, ਆਪੇ ਵਿਗਸੀਤਾ ॥ ੪ ॥**

ਉਚਾਰਨ ਸੇਧ

**ਬਿੰਦੀ ਸਹਿਤ** : ਦਸਵੈਂ, ਕਿਉਂ ਕਰਿ। **ਫੁਟਕਲ:** ਅੰਕ *'ਮ:੩' ਦੀ ਥਾਂ ਦਿੱਤਾ ਹੋਇਆ ਹੈ।

**ਪਦ ਅਰਥ** : ਸੰਕੁੜਾ-ਸੁੰਗੜਿਆ ਹੋਇਆ, ਭੀੜਾ। ਰਾਈ-ਰਾਈ ਦਾ (ਦਾਣਾ)। ਦਸਵੈ ਭਾਇ -ਦਸਵਾਂ ਹਿੱਸਾ। ਮੈਗਲੁ-ਮਸਤ ਹਾਥੀ। ਕਿਉਕਰਿ-ਕਿਵੇਂ। ਤੁਠਾ-ਪ੍ਰਸੰਨ। ਪਸਾਉ-ਕਿਰਪਾ। ਸਹਜੇ-ਸੌਖੇ ਹੀ। ਅਤਿ ਨੀਕਾ-ਬਹੁਤ ਨਿੱਕਾ ਜਿਹਾ। ਨਾਨਾ-ਨੰਨ੍ਹਾਂ, ਛੋਟਾ ਜਿਹਾ। ਅਸਥੂਲੁ-ਮੋਟਾ। ਵਿਚੁਦੇ-ਵਿਚੋਂ ਦੀ। ਪ੍ਰਭਿ-ਪ੍ਰਭੂ ਨੇ। ਉਪਾਇ ਕੇ-ਪੈਦਾ ਕਰਕੇ। ਗਣਤੇ-ਗਿਣਤੀ ਨਾਲ। ਭਰਮੀਤਾ-ਭਟਕਦਾ ਹੈ। ਸਚਿ ਸਮੀਤਾ-ਸੱਚ ਵਿੱਚ ਸਮਾਈਦਾ ਹੈ। ਵਿਗਸੀਤਾ-ਖ਼ੁਸ਼ ਹੁੰਦਾ ਹੈ।

**ਅਰਥ : ਸਲੋਕੁ** - ਕਬੀਰ (ਜੀ ਫੁਰਮਾਉਂਦੇ ਹਨ ਕਿ) ਮੁਕਤੀ ਦਾ ਦਰਵਾਜ਼ਾ ਇਤਨਾ ਭੀੜਾ ਹੈ (ਜਿਤਨਾ) ਰਾਈ ਦੇ (ਦਾਣੇ ਦਾ)ਦਸਵਾਂ ਹਿੱਸਾ (ਹੁੰਦਾ ਹੈ)। (ਪਰ ਮਨੁੱਖ ਦਾ) ਮਨ ਮਸਤ ਹਾਥੀ

ਸਮਾਨ (ਮੋਟਾ) ਹੋ ਰਿਹਾ ਹੈ (ਉਸ ਤੋਂ) ਕਿਸ ਤਰ੍ਹਾਂ (ਬਾਹਰ) ਨਿਕਲਿਆ ਜਾ ਸਕਦਾ ਹੈ ? (ਹਾਂ) ਇਹੋ ਜਿਹਾ (ਕਾਮਲ) ਸਤਿਗੁਰੂ ਮਿਲ ਪਵੇ, (ਫਿਰ ਉਹ) ਤੁਠ ਪਵੇ, ਕਿਰਪਾ ਕਰ ਦੇਵੇ, ਮੁਕਤੀ ਦਾ ਦਰਵਾਜ਼ਾ ਖੁਲ੍ਹਾ ਹੋ ਜਾਵੇ (ਤਾਂ) ਸਹਜ ਸੁਭਾਵਕ (ਭਾਵ ਸੌਖੇ ਹੀ) ਲੰਘ ਸਕੀਦਾ ਹੈ ।੧।੩।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਮੁਕਤੀ ਦਾ ਦਰਵਾਜ਼ਾ ਬਹੁਤ ਛੋਟਾ ਹੈ (ਜੇ ਕੋਈ) ਛੋਟਾ ਹੋ ਜਾਵੇ (ਤਾਂ) ਉਹ (ਇਸ ਦਰਵਾਜ਼ੇ ਵਿਚੋਂ ਲੰਘ) ਜਾਂਦਾ ਹੈ । (ਪਰ) ਮਨ ਹਉਮੈ ਕਰਕੇ ਮੋਟਾ ਹੋ ਰਿਹਾ ਹੈ (ਇਹ ਉਸ) ਵਿਚੋਂ ਕਿਸ ਤਰ੍ਹਾਂ (ਲੰਘ ਕੇ) ਜਾ ਸਕਦਾ ਹੈ? (ਅਸੰਭਵ ਹੈ) । (ਜਦੋਂ) ਸਤਿਗੁਰੂ ਨੂੰ ਮਿਲ ਕੇ ਹਉਮੈ ਚਲੀ ਜਾਂਦੀ ਹੈ (ਤਦੋਂ) ਸਾਰੀ (ਈਸ਼ਵਰੀ) ਜੋਤਿ (ਮਨ ਵਿਚ) ਆ ਕੇ ਟਿਕ ਜਾਂਦੀ ਹੈ । (ਫਿਰ) ਇਹ ਜੀਵ ਸਦਾ ਮੁਕਤ ਹੈ, ਸਹਜੇ ਹੀ (ਜੋਤਿ ਵਿਚ) ਲੀਨ ਹੋਇਆ ਰਹਿੰਦਾ ਹੈ ।੨।

**ਪਉੜੀ** - ਪ੍ਰਭੂ ਨੇ ਸੰਸਾਰ ਪੈਦਾ ਕਰਕੇ ਆਪਣੇ ਵੱਸ ਵਿੱਚ ਕੀਤਾ ਹੋਇਆ ਹੈ । ਗਿਣਤੀਆਂ (ਹਿਸਾਬ ਕਿਤਾਬ) ਨਾਲ ਪ੍ਰਭੂ ਨੂੰ ਨਹੀਂ ਪਾ ਸਕੀਦਾ, ਸਗੋਂ ਜੀਵ ਦੂਜੈ (ਭਾਵ) ਵਿਚ ਭਟਕਦਾ ਰਹਿੰਦਾ ਹੈ । ਸਤਿਗੁਰੂ ਨੂੰ ਮਿਲਣ ਨਾਲ (ਮਨੁੱਖ) ਜੀਵਤ ਭਾਵ ਤੋਂ ਮਰਦਾ ਹੈ (ਅਤੇ ਅਸਲੀਅਤ ਨੂੰ) ਬੁਝ ਕੇ ਸਚ ਵਿਚ ਲੀਨ ਹੋ ਜਾਂਦਾ ਹੈ। (ਗੁਰੂ ਦੇ) ਸ਼ਬਦ ਦੁਆਰਾ ਹਉਮੈ ਦੂਰ ਹੁੰਦੀ ਹੈ, (ਇਸ ਤਰ੍ਹਾਂ) ਹਰੀ ਨਾਲ ਮੇਲ ਮਿਲ ਜਾਂਦਾ ਹੈ । (ਵਾਹਿਗੁਰੂ ਆਪ ਹੀ) ਸਭ ਕੁਝ ਕਰਦਾ ਹੈ (ਅਤੇ) ਆਪੇ ਹੀ (ਆਪਣੀ ਖੇਡ ਨੂੰ ਵੇਖ ਕੇ) ਖ਼ੁੱਸ਼ ਹੁੰਦਾ ਹੈ ।੪।

## ਸਾਰੰਸ਼ ਅਤੇ ਸਿਧਾਂਤ

ਇਸ ਪਉੜੀ ਨਾਲ ਲੱਗੇ ਹੋਏ ਪਹਿਲੇ ਦੋ ਸ਼ਲੋਕ ਕੁਝ ਪਾਠਾਂਤਰ ਭੇਦ ਨਾਲ 'ਸਲੋਕ ਭਗਤ ਕਬੀਰ ਜੀਉ ਕੇ' ਵਿਚ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੧੩੬੭ ਉਤੇ ਦਰਜ ਹਨ, ਜਿਨ੍ਹਾਂ ਦਾ ਅੰਕ ੫੮ ਤੇ ੫੯ ਹੈ । ਤੀਜੇ ਸਲੋਕ ਤੇ ਭਾਵੇਂ ਸਿਰਲੇਖ ਵਜੋਂ 'ਮਹਲਾ੩' ਅੰਕਿਤ ਨਹੀਂ ਹੈ ਪਰ ਅੰਕ '੩' 'ਮਹਲਾ ਤੀਜਾ' ਦਾ ਹੀ ਸੰਕੇਤਕ ਹੈ ।

ਭਗਤ ਕਬੀਰ ਜੀ ਨੇ ਮੁਕਤੀ ਦੇ ਦਰਵਾਜ਼ੇ ਦੀ ਗਲ ਕੀਤੀ ਹੈ ਉਸ ਵਿਚ 'ਸੰਕੜਾ ਰਾਈ ਦਸਵੈ ਭਾਇ' ਅਤੇ 'ਮਨੁ ਮੈਗਲ' ਸ਼ਬਦ ਰੂਪਕ ਅਲੰਕਾਰ ਵਜੋਂ ਵਰਤੇ ਹਨ । ਮੁਕਤੀ ਦਾ ਮੂਲ ਭਗਤੀ ਹੈ । ਭਗਤੀ ਸ਼ਕਤੀ ਦਾ ਸੂਖਸ਼ਮ ਰੂਪ ਹੈ। ਪ੍ਰਭੂ ਦੇ ਸਿਮਰਨ ਨਾਲ ਹਉਮੈ ਤੇ ਵਿਸ਼ੇ ਵਿਕਾਰਾਂ ਨੂੰ ਤਿਆਗਣ ਮਗਰੋਂ ਨਿਰਮਾਣਤਾ ਆਉਂਦੀ ਹੈ । ਜਦੋਂ ਗੁਰੂ ਦੀ ਕਿਰਪਾ ਨਾਲ ਸਿਮਰਨ ਦੀ ਸਾਧਨਾ ਕਰਕੇ ਮਨ ਸੂਖਮ ਹੋ ਜਾਂਦਾ ਹੈ, ਤਾਂ ਨਾਮੀ ਜਗਿਆਸੂ ਨਿਰੰਕਾਰੀ ਜੋਤਿ ਦਾ ਪੁਜਾਰੀ ਬਣ ਜਾਂਦਾ ਹੈ । ਫਿਰ ਸੁਤੇ ਹੀ ਇਸ ਲਈ ਮੁਕਤੀ ਦਾ ਦਰਵਾਜ਼ਾ ਮੋਕਲਾ (ਖੁਲ੍ਹਾ) ਹੋ ਜਾਂਦਾ ਹੈ । ਜਦੋਂ ਹਉਮੈ ਨਾਲ ਆਫਰੇ ਹੋਏ ਮਨ ਰੂਪੀ ਹਾਥੀ ਦਾ ਮੋਟਾਪਨ ਖ਼ਤਮ ਹੋ ਜਾਂਦਾ ਹੈ, ਨਿਮਰਤਾ ਆ ਜਾਂਦੀ ਹੈ, ਫਿਰ ਸਹਿਜ ਸੁਭਾਵਕ ਹੀ ਸਾਈਂ ਦੇ ਦਰਸ਼ਨ ਦਾ ਅਨੰਦ ਮਾਣਿਆ ਜਾਂਦਾ ਹੈ। ਫਿਰ ਕਿਸੇ ਪ੍ਰਕਾਰ ਦੀ ਰੋਕ ਟੋਕ ਨਹੀਂ ਹੁੰਦੀ ਕਿਉਂਕਿ ਮਨ ਸਾਈਂ ਦੇ ਮਹਿਲ ਦਾ ਮਹਿਰਮ ਬਣ ਚੁੱਕਾ ਹੁੰਦਾ ਹੈ ।

ਪਉੜੀ ਵਿਚ ਇਹ ਦਸਿਆਹੈ ਕਿ ਸਾਰਾ ਸੰਸਾਰ ਉਸ ਪ੍ਰਭੂ ਦਾ ਬਣਾਇਆ ਹੋਇਆ ਹੈ ਅਤੇ

ਹਉਮੈ ਦਾ ਜਨਮ-ਦਾਤਾ ਭੀ ਉਹ ਆਪ ਹੀ ਹੈ। ਇਸ ਰੋਗ ਨੂੰ ਕੱਟਣ ਲਈ ਵੈਦ ਤੇ ਦਵਾਈ ਦਾ ਪ੍ਰਬੰਧ ਵੀ ਉਸ ਨੇ ਆਪ ਹੀ ਕੀਤਾ ਹੋਇਆ ਹੈ।

**੧. ਜਿਸੁ ਗੁਰੁ ਮਿਲੈ ਤਿਸੁ ਪਾਰਿ ਉਤਾਰੈ ॥ [ਪੰਨਾ ੯੪੨**

**੨. ਸਤਿਗੁਰੁ ਪੂਰਾ ਵੈਦ ਹੈ, ਪੰਜੇ ਰੋਗ ਅਸਾਧ ਨਿਵਾਰੇ ॥ [ਭਾ. ਗੁ. ਵਾ. ੨੬-੧੯**

**ਸਲੋਕੁ ਮ: ੩ ॥ ਸਤਿਗੁਰ ਸਿਉ ਚਿਤੁ ਨ ਲਾਇਓ, ਨਾਮੁ ਨ ਵਸਿਓ ਮਨਿ ਆਇ ॥ ਧ੍ਰਿਗੁ ਇਵੇਹਾ ਜੀਵਿਆ, ਕਿਆ ਜੁਗ ਮਹਿ ਪਾਇਆ ਆਇ ॥ ਮਾਇਆ ਖੋਟੀ ਰਾਸਿ ਹੈ, ਏਕ ਚਸੇ ਮਹਿ ਪਾਜੁ ਲਹਿ ਜਾਇ ॥ ਹਥਹੁ ਛੁੜਕੀ ਤਨੁ ਸਿਆਹੁ ਹੋਇ, ਬਦਨੁ ਜਾਇ ਕੁਮਲਾਇ ॥ ਜਿਨ ਸਤਿਗੁਰ ਸਿਉ ਚਿਤੁ ਲਾਇਆ, ਤਿਨ੍ ਸੁਖੁ ਵਸਿਆ ਮਨਿ ਆਇ ॥ ਹਰਿ ਨਾਮੁ ਧਿਆਵਹਿ ਰੰਗ ਸਿਉ, ਹਰਿ ਨਾਮਿ ਰਹੇ ਲਿਵ ਲਾਇ ॥ ਨਾਨਕ, ਸਤਿਗੁਰ ਸੋ ਧਨੁ ਸਉਪਿਆ, ਜਿ ਜੀਅ ਮਹਿ ਰਹਿਆ ਸਮਾਇ ॥ ਰੰਗੁ ਤਿਸੈ ਕਉ ਅਗਲਾ, ਵੰਨੀ ਚੜੈ ਚੜਾਇ ॥ ੧ ॥ ਮ: ੩ ॥ ਮਾਇਆ ਹੋਈ ਨਾਗਨੀ, ਜਗਤਿ ਰਹੀ ਲਪਟਾਇ ॥ ਇਸ ਕੀ ਸੇਵਾ ਜੋ ਕਰੇ, ਤਿਸ ਹੀ ਕਉ ਫਿਰਿ ਖਾਇ ॥ ਗੁਰਮੁਖਿ ਕੋਈ ਗਾਰੜੂ, ਤਿਨਿ ਮਲਿ ਦਲਿ ਲਾਈ ਪਾਇ ॥ ਨਾਨਕ, ਸੋਈ ਉਬਰੇ, ਜਿ ਸਚਿ ਰਹੇ ਲਿਵ ਲਾਇ ॥ ੨ ॥ ਪਉੜੀ ॥ ਢਾਢੀ ਕਰੇ ਪੁਕਾਰ, ਪ੍ਰਭੂ ਸੁਣਾਇਸੀ ॥ ਅੰਦਰਿ ਧੀਰਕ ਹੋਇ, ਪੂਰਾ ਪਾਇਸੀ ॥ ਜੋ ਧੁਰਿ ਲਿਖਿਆ ਲੇਖੁ, ਸੇ ਕਰਮ ਕਮਾਇਸੀ ॥ ਜਾ ਹੋਵੈ ਖਸਮੁ ਦਇਆਲੁ, ਤਾ ਮਹਲੁ ਘਰੁ ਪਾਇਸੀ ॥ ਸੋ ਪ੍ਰਭੁ ਮੇਰਾ ਅਤਿ ਵਡਾ, ਗੁਰਮੁਖਿ ਮੇਲਾਇਸੀ ॥ ੫ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਸਿਉਂ, ਹਥਹੁੰ, ਧਿਆਵਹਿੰ, ਸਉਂਪਿਆ, ਤਾਂ।

**ਪਦ ਅਰਥ** : ਧ੍ਰਿਗੁ-ਫਿਟਕਾਰ ਜੋਗ। ਰਾਸਿ-ਪੂੰਜੀ। ਚਸੇ ਮਹਿ-ਪਹਿਰ ਦੇ ਦਸਵੇਂ ਹਿਸੇ ਭਾਵ ਇਕ ਛਿਨ ਮਾਤਰ ਵਿਚ। ਪਾਜੁ-ਪੜਦਾ। ਹਥਹੁ ਛੁੜਕੀ-ਹਥੋਂ ਗਈ। ਬਦਨੁ-ਮੂੰਹ, ਸਰੀਰ। ਜਾਇ ਕੁਮਲਾਇ-ਮੁਰਝਾ ਜਾਂਦਾ ਹੈ। ਰੰਗ ਸਿਉ-ਪਿਆਰ ਨਾਲ। ਸਉਪਿਆ-ਦਿਤਾ ਹੈ। ਜਿ-ਜਿਹੜਾ। ਅਗਲਾ-ਬਹੁਤਾ। ਵੰਨੀ-ਰੰਗ। ਨਾਗਨੀ-ਸੱਪਣੀ। ਰਹੀ ਲਪਟਾਇ-ਚੰਬੜ ਰਹੀ ਹੈ। ਗਾਰੜੂ-ਸਪਣੀ ਦੀ ਜਹਿਰ ਹਟਾਉਣ ਵਾਲੇ ਮੰਤਰ ਦਾ ਜਾਣੂੰ। ਮਲਿ ਦਲਿ-ਚੰਗੀ ਤਰ੍ਹਾਂ ਮਲ ਕੇ, ਦਲ ਕੇ, ਟੋਟੇ ਕਰਕੇ। ਪਾਇ-ਪੈਰ ਵਿਚ। ਉਬਰੇ-ਬਚ ਗਏ। ਢਾਢੀ-ਢੱਡ ਨਾਲ ਜਸ ਗਾਉਣ ਵਾਲਾ। ਧੀਰਕ-ਧੀਰਜ। ਕਮਾਇਸੀ-ਕਮਾਵੇਗਾ।

**ਅਰਥ ਸਲੋਕ ਮ:੩ ॥** : (ਹੇ ਭਾਈ ! ਜਿਸ ਮਨੁੱਖ ਨੇ) ਸਤਿਗੁਰੂ ਨਾਲ ਚਿਤ ਨਹੀਂ ਲਾਇਆ, (ਉਸਦੇ) ਮਨ ਵਿਚ ਨਾਮ ਆ ਕੇ ਨਹੀਂ ਵਸਿਆ। ਅਜਿਹਾ ਜੀਵਿਆ ਭੀ ਫਿਟਕਾਰ ਜੋਗ ਹੈ (ਇਸ) ਜੁਗ ਵਿਚ ਆ ਕੇ (ਉਸ ਨੇ) ਕੀ ਪ੍ਰਾਪਤ ਕੀਤਾ ? (ਭਾਵ ਕੁਝ ਵੀ ਨਹੀਂ)। ਮਾਇਆ ਖੋਟੀ ਪੂੰਜੀ

ਹੈ, ਇਕ ਚਸੇ ਵਿਚ ਭਾਵ (ਝਟਪਟ ਹੀ ਸਾਰਾ) ਪਾਜ (ਪੜਦਾ) ਉਘੜ ਜਾਂਦਾ ਹੈ। (ਜਦੋਂ ਮਾਇਆ) ਹਥ ਚੋਂ ਛੁਟਕ ਜਾਂਦੀ ਹੈ (ਭਾਵ ਚਲੀ ਜਾਂਦੀ ਹੈ ਤਦ) ਸਰੀਰ ਕਾਲਾ ਹੋ ਜਾਂਦਾ ਹੈ ਤੇ ਚਿਹਰਾ ਮੁਰਝਾ ਜਾਂਦਾ ਹੈ। ਜਿਨ੍ਹਾਂ ਨੇ ਸਤਿਗੁਰੂ ਨਾਲ (ਆਪਣਾ) ਚਿਤ ਜੋੜਿਆ ਹੈ ਉਨ੍ਹਾਂ ਦੇ ਮਨ ਵਿਚ ਸੁਖ ਆ ਕੇ ਵਸ ਜਾਂਦਾ ਹੈ। (ਉਹ) ਹਰੀ ਦਾ ਨਾਮ ਪ੍ਰੇਮ ਨਾਲ ਧਿਆਉਂਦੇ ਹਨ (ਅਤੇ) ਹਰੀ ਦੇ ਨਾਮ ਨਾਲ ਲਿਵ ਲਾਈ ਰਖਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹਨਾਂ ਨੂੰ ) ਸਤਿਗੁਰ ਨੇ ਉਹ (ਸੱਚਾ) ਧਨ ਦਿਤਾ ਹੈ ਜਿਹੜਾ (ਉਹਨਾਂ ਦੇ) ਦਿਲ ਵਿਚ ਸਮਾ ਰਿਹਾ ਹੈ। ਉਸ (ਭਾਵ ਨਾਮ ਜਪਣ ਵਾਲੇ) ਨੂੰ (ਨਾਮ ਦਾ) ਰੰਗ ਬਹੁਤਾ (ਚੜ੍ਹਦਾ ਹੈ, ਉਸ ਨਾਮ ਰੰਗ ਦੀ) ਵੰਨੀ ਚੜ੍ਹ ਤੋਂ ਚੜ੍ਹ (ਸਵਾਈ ਚਮਕਣ ਵਾਲੀ) ਹੁੰਦੀ ਹੈ।੧।

**ਮ: ੩**-(ਹੇ ਭਾਈ!) ਮਾਇਆ (ਮਾਨੋ) ਸੱਪਣੀ ਹੋ ਕੇ ਜਗਤ ਨੂੰ ਚੰਬੜ ਰਹੀ ਹੈ। ਜੋ ਮਨੁਖ ਇਸ (ਮਾਇਆ ਸੱਪਣੀ) ਦੀ ਸੇਵਾ ਕਰੇ, ਉਸ ਨੂੰ ਮੁੜ ਕੇ ਖਾਂਦੀ ਹੈ। ਕੋਈ (ਵਿਰਲਾ) ਗੁਰਮੁਖ ਗਾਰੜੂ (ਮਾਂਦਰੀ)ਹੈ ਉਸ ਨੇ ਮਲ ਕੇ ਦਲ ਕੇ ਪੈਰਾਂ ਹੇਠਾਂ (ਮਧੁੱਲ ਸੁਟੀ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਓਹੀ ਮਨੁਖ ਇਸ ਇਸ ਮਾਇਆ ਤੋਂ) ਬਚੇ ਹਨ ਜਿਹੜੇ ਸੱਚ ਵਿੱਚ ਲਿਵ ਲਾਈ ਰਖਦੇ ਹਨ।੨।

**ਪਉੜੀ** - (ਪ੍ਰਭੂ ਦਾ ਜਸ ਗਾਉਣ ਵਾਲਾ) ਢਾਢੀ ਪੁਕਾਰ ਕਰਕੇ ਪ੍ਰਭੂ ਨੂੰ ਸੁਣਾਏਗਾ। (ਉਸ ਢਾਢੀ ਦੇ) ਅੰਦਰ ਧੀਰਜ ਹੋਵੇਗਾ (ਤਾਂ ਉਹ ਪੂਰਾ (ਪ੍ਰਭੂ) ਪਾ ਲਵੇਗਾ। ਜੋ ਧੁਰ ਤੋਂ ਲਿਖਿਆ ਹੋਇਆ ਲੇਖ ਹੈ, (ਜੀਵ) ਉਹੋ ਕਰਮ ਹੀ ਕਮਾਏਗਾ। ਜਦ ਮਾਲਕ ਕਿਰਪਾਲੂ ਹੋਵੇਗਾ ਤਾਂ (ਪ੍ਰਭੂ ਦਾ) ਸਰੂਪ (ਨਿਜ) ਘਰ ਪਾ ਲਵੇਗਾ। ਮੇਰਾ ਪ੍ਰਭੂ ਬਹੁਤ ਵੱਡਾ ਹੈ, ਉਹ ਗੁਰੂ ਰਾਹੀਂ (ਜੀਵ ਨੂੰ ਆਪਣੇ ਨਾਲ) ਮਿਲਾ ਲਵੇਗਾ।੫।

## ਸਾਰੰਸ਼ ਅਤੇ ਸਿਧਾਂਤ

ਪਹਿਲੇ ਸਲੋਕ ਦੇ ਆਰੰਭ ਵਿਚ ਸਤਿਗੁਰੂ ਨਾਲ ਚਿਤ ਨਾ ਲਾਉਣ ਵਾਲੇ ਮਨੁਖ ਨੂੰ ਫਿਟਕਾਰ ਪਾਈ ਹੈ ਕਿਉਂਕਿ ਮਾਇਆ ਨਾਲ ਚਿਤ ਲਾਉਣ ਕਰਕੇ ਮਨ ਉਤੇ ਮਾਇਆ ਦੀ ਮਾਲਕੀਅਤ ਬਣ ਜਾਂਦੀ ਹੈ। ਮਾਇਆ ਖੋਟੀ ਰਾਸ ਹੋਣ ਕਰਕੇ ਮਨੁਖੀ ਸੁਭਾਅ ਵਿਚ ਵੀ ਖੋਟਾਪਨ ਤੇ ਖਹੁਰਾਪਨ ਪੈਦਾ ਕਰਦੀ ਹੈ। ਜੇ ਮਨ ਮੈਲਾ ਹੋ ਜਾਵੇ ਤਾਂ ਸਭ ਕੁਝ ਹੀ ਮੈਲਾ ਹੋ ਜਾਂਦਾ ਹੈ। ਇਸ ਲਈ ਜਿਹੜਾ ਗੁਰੂ ਦੇ ਮੰਤਰ ਦੁਆਰਾ ਮਾਇਆ ਉਤੇ ਕਾਬੂ ਪਾ ਲੈਂਦਾ ਹੈ, ਉਸ ਦੀ ਇਹ ਦਾਸੀ ਬਣ ਜਾਂਦੀ ਹੈ। ਇਹ ਨਾਗਨੀ (ਸੱਪਣੀ) ਜੋ ਆਪਣੇ ਬਚੇ ਭੀ ਖਾ ਜਾਂਦੀ ਹੈ, ਉਸ ਤੋਂ ਬੱਚਣ ਦੀ ਇਕੋ ਇਕ ਜੁਗਤੀ ਹੈ 'ਸਚ ਦੀ ਲਿਵ'। ਸਚ ਦੀ ਲਿਵ ਤੋਂ ਬਿਨਾ ਇਹ ਦੇਹ ਨਿਮਾਣੀ (ਨਿਰਬਲ) ਰਹਿੰਦੀ ਹੈ ਜਦੋਂ ਸੱਚੇ ਨਾਲ ਲਿਵ ਲਗ ਜਾਂਦੀ ਹੈ ਓਦੋਂ 'ਗੁਰਮੁਖਿ' ਬਣ ਜਾਈਦਾ ਹੈ। ਗਾਰੜੂ ਰੂਪ ਗੁਰ-ਮੰਤਰ ਹਿਰਦੇ ਵਿਚ ਵਸਣ ਨਾਲ ਹਉਮੈ ਅਤੇ ਮਾਇਆ ਦੀ ਵਿਸ ਆਪਣੇ ਆਪ ਹੀ ਬੇ-ਅਸਰ ਹੋ ਜਾਂਦੀ ਹੈ।

ਪਉੜੀ ਵਿਚ ਪ੍ਰਭੂ ਨੂੰ ਅਤਿ ਵਡਾ ਅਤੇ ਆਪਣੇ ਆਪ ਨੂੰ ਉਸ ਦਾ ਢਾਢੀ ਆਖਿਆ ਹੈ। ਧੀਰਜ, ਤੇ ਸਿਆਣਪ ਨਾਲ ਜਦੋਂ ਗਿਆਨ ਪ੍ਰਵੇਸ਼ ਹੁੰਦਾ ਹੈ ਤਾਂ ਸਮਝ ਆਉਂਦੀ ਹੈ "ਕਾਹੂ ਕਾਜ ਨ

ਆਵਤ ਬਿਖਿਆ'' ਸਿਧਾਂਤ ਇਹ ਹੈ ਕਿ ਜਦੋਂ ਕਰਤਾਰ ਕਿਰਪਾਲੂ ਹੋ ਜਾਵੇ ਤਾਂ ਉਹ ਆਪ ਹੀ ਆਪਣੀ ਮਿਹਰ ਨਾਲ ਸ੍ਵੈ-ਸਰੂਪ ਦੀ ਲਖਤਾ ਕਰਾ ਦਿੰਦਾ ਹੈ ।

**ਸਲੋਕ ਮ: ੩ ॥ ਸਭਨਾ ਕਾ ਸਹੁ ਏਕੁ ਹੈ, ਸਦ ਹੀ ਰਹੈ ਹਜੂਰਿ ॥ ਨਾਨਕ, ਹੁਕਮੁ ਨ ਮੰਨਈ, ਤਾ ਘਰ ਹੀ ਅੰਦਰਿ ਦੂਰਿ ॥ ਹੁਕਮੁ ਭੀ ਤਿਨ੍ਹਾ ਮਨਾਇਸੀ, ਜਿਨ੍ ਕਉ ਨਦਰਿ ਕਰੇਇ ॥ ਹੁਕਮੁ ਮੰਨਿ ਸੁਖੁ ਪਾਇਆ, ਪ੍ਰੇਮ ਸੁਹਾਗਣਿ ਹੋਇ ॥ ੧ ॥ ਮ: ੩ ॥ ਰੈਣਿ ਸਬਾਈ ਜਲਿ ਮੁਈ, ਕੰਤ ਨ ਲਾਇਓ ਭਾਉ ॥ ਨਾਨਕ, ਸੁਖਿ ਵਸਨਿ ਸੋੁਹਾਗਣੀ, ਜਿਨ ਪਿਆਰਾ ਪੁਰਖੁ ਹਰਿ ਰਾਉ ॥ ੨ ॥ ਪਉੜੀ ॥ ਸਭੁ ਜਗੁ ਫਿਰਿ ਮੈ ਦੇਖਿਆ, ਹਰਿ ਇਕੋ ਦਾਤਾ ॥ ਉਪਾਇ ਕਿਤੈ ਨ ਪਾਈਐ, ਹਰਿ ਕਰਮ ਬਿਧਾਤਾ ॥ ਗੁਰ ਸਬਦੀ ਹਰਿ ਮਨਿ ਵਸੈ, ਹਰਿ ਸਹਜੇ ਜਾਤਾ ॥ ਅੰਦਰਹੁ ਤ੍ਰਿਸਨਾ ਅਗਨਿ ਬੁਝੀ, ਹਰਿ ਅੰਮ੍ਰਿਤਸਰਿ ਨਾਤਾ ॥ ਵਡੀ ਵਡਿਆਈ ਵਡੇ ਕੀ, ਗੁਰਮੁਖਿ ਬੋੁਲਾਤਾ॥੬॥**

**ਪਦ ਅਰਥ :** ਸਹੁ-ਖਸਮ, ਪਤੀ । ਨ ਮੰਨਈ-ਨਹੀਂ ਮੰਨਦਾ । ਰੈਣਿ ਸਬਾਈ-(ਜੀਵਨ ਰੂਪ) ਸਾਰੀ ਰਾਤਿ । ਭਾਉ-ਪਿਆਰ । ਸੁਖਿ-ਸੁਖ ਨਾਲ। ਵਸਨਿ-ਵਸਦੀਆਂ ਹਨ । ਹਰਿ ਰਾਉ-ਹਰੀ ਰਾਜਾ । ਫਿਰਿ-ਫਿਰ (ਭੌਂ) ਕੇ । ਉਪਾਇ ਕਿਤੈ-ਕਿਸੇ ਢੰਗ ਨਾਲ । ਕਰਮ ਬਿਧਾਤਾ-ਕਰਮਾਂ ਦਾ ਫਲ ਪਰਦਾਤਾ । ਹਰਿ ਅੰਮ੍ਰਿਤ ਸਰਿ-ਹਰੀ ਦੇ (ਨਾਮ ਰੂਪੀ) ਅੰਮ੍ਰਿਤ ਸਰੋਵਰ ਵਿਚ । ਨਾਤਾ-ਨ੍ਹਾਤਾ, ਇਸ਼ਨਾਨ ਕੀਤਾ । ਗੁਰਮੁਖਿ-ਗੁਰੂ ਦੀ ਰਾਹੀਂ । ਬੋਲਾਤਾ-ਬੋਲਾਂਦਾ ਹੈ ।

**ਅਰਥ ਸਲੋਕ ਮ: ੩॥:** ਸਭ (ਜੀਵ-ਇਸਤ੍ਰੀਆਂ ਦਾ) ਖਸਮ ਇਕੋ (ਪਰਮਾਤਮਾ ਹੈ ਜੋ) ਸਦਾ ਹੀ ਹਾਜ਼ਰ ਨਾਜ਼ਰ ਹੈ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜੀ ਇਸਤਰੀ) ਹੁਕਮ ਨਹੀਂ ਮੰਨਦੀ, (ਉਸ ਲਈ) ਘਰ ਵਿਚ (ਵਸਦਾ ਹੋਇਆ ਪਤੀ) ਭੀ ਦੂਰ ਹੈ । (ਹੇ ਭਾਈ ! ਪ੍ਰਭੂ ) ਹੁਕਮ ਭੀ ਉਹਨਾਂ (ਜੀਵ ਇਸਤ੍ਰੀਆਂ) ਨੂੰ ਮਨਾਏਗਾ ਜਿਹਨਾਂ ਉਤੇ ਕਿਰਪਾ ਦ੍ਰਿਸ਼ਟੀ ਕਰੇਗਾ। ਹੁਕਮ ਮੰਨ ਕੇ ਸੁਖ ਪ੍ਰਾਪਤ ਕੀਤਾ ਜਾਂਦਾ ਹੈ, (ਜੋ ਹੁਕਮ ਮੰਨਦੀ ਹੈ) ਉਹ ਪ੍ਰੇਮ ਵਾਲੀ (ਚੰਗੇ ਭਾਗਾਂ ਵਾਲੀ) ਸੁਹਾਗਣ ਬਣ ਜਾਂਦੀ ਹੈ ।੧।

**ਮ: ੩ -** (ਦੂਜੇ ਪਾਸੇ ਦੁਹਾਗਣ ਨੇ) ਆਪਣੇ ਪਤੀ ਨਾਲ ਪ੍ਰੇਮ ਨਹੀਂ ਕੀਤਾ, (ਉਸ ਨੇ) ਸਾਰੀ ਰਾਤ (ਦੁੱਖਾਂ ਵਿਚ) ਸੜਦੇ ਹੋਏ ਗੁਜ਼ਾਰੀ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਨਾਂ ਦਾ ਹਰੀ ਰਾਜਾ ਪਿਆਰਾ ਪੁਰਖ (ਪਤੀ ਹੈ, ਉਹ) ਸੁਹਾਗਣ (ਇਸਤ੍ਰੀਆਂ) ਸੁੱਖ ਵਿੱਚ ਵਸਦੀਆਂ ਹਨ ।੨।

**ਪਉੜੀ -** (ਹੇ ਭਾਈ ! ਮੈਂ) ਸਾਰਾ ਜਗਤ ਫਿਰਕੇ ਵੇਖ ਲਿਆ ਹੈ, ਇਕੋ ਹਰੀ (ਸਭ ਤੋਂ ਵੱਡਾ) ਦਾਤਾ ਹੈ। ਕਰਮਾਂ ਦਾ ਫਲ ਪਰਦਾਤਾ (ਹਰੀ) ਕਿਸੇ (ਸਿਆਣਪ ਜਾਂ) ਢੰਗ ਨਾਲ ਨਹੀਂ ਪਾਇਆ ਜਾ ਸਕਦਾ। ਗੁਰੂ ਦੇ ਸ਼ਬਦ ਦੁਆਰਾ ਹਰੀ ਮਨ ਵਿਚ ਆ ਵਸਦਾ ਹੈ, (ਇਸ ਤਰਾਂ) ਹਰੀ ਸਹਿਜੇ ਹੀ ਜਾਣਿਆ ਜਾਂਦਾ ਹੈ (ਜਿਸ ਪੁਰਖ ਦੇ) ਅੰਦਰੋਂ ਤ੍ਰਿਸ਼ਨਾ ਦੀ ਅੱਗ ਬੁਝ ਗਈ ਹੈ (ਜਾਣੋ ਉਸਨੇ) ਹਰੀ ਦੇ (ਨਾਮ ਰੂਪੀ) ਅੰਮ੍ਰਿਤ ਸਰੋਵਰ ਵਿਚ ਇਸ਼ਨਾਨ ਕਰ ਲਿਆ ਹੈ । ਵੱਡੇ (ਹਰੀ ਦੀ) ਵਡਿਆਈ ਵੱਡੀ ਹੈ

(ਜੋ) ਗੁਰੂ ਰਾਹੀਂ (ਜੀਵ ਤੋਂ ਆਪਣੇ ਗੁਣ) ਬੁਲਵਾਉਂਦਾ ਹੈ ਭਾਵ ਸਿਫਤ ਸਲਾਹ ਕਰਾਉਂਦਾ ਹੈ।੬।

## ਸਾਰੰਸ਼ ਅਤੇ ਸਿਧਾਂਤ

ਪਹਿਲੇ ਸਲੋਕ ਵਿਚ ਅਤਿ ਵਡੇ ਸਾਹਿਬ ਨੂੰ ਸਭਨਾ ਕਾ ਸਹੁ ਦਸ ਕੇ ਸਭ ਨੂੰ ਉਸ ਦੀ ਪਾਵਨ ਹਜ਼ੂਰੀ ਨਾਲ ਜੋੜਿਆ ਹੈ। ਪਰ ਨਾਲ ਹੀ ਲੋੜ ਹੈ ਸੋਹਾਗਣਿ ਇਸਤਰੀ ਵਾਂਗੂ ਪਤੀ-ਪਰਮੇਸ਼ਰ ਦੀ ਹਜ਼ੂਰੀ ਵਿਚ ਰਹਿ ਕੇ ਉਸ ਦਾ ਹੁਕਮ ਮੰਨਣ ਦੀ। ਸਾਈਂ ਦੀ ਨਦਰ ਉਨ੍ਹਾਂ ਤੇ ਹੁੰਦੀ ਹੈ ਜੋ ਪ੍ਰੇਮ-ਸੁਹਾਗਣਿ ਵਾਂਗੂ **'ਦੁਇ ਕਰ ਜੋੜਿ ਖੜੀ ਤਕੇ'** ਵਾਲੀ ਪਰਮ ਬੈਰਾਗਮਈ ਕ੍ਰਿਆ ਕਰਦੀਆਂ ਹਨ। ਦੂਜੇ ਪਾਸੇ ਜੋ ਜੀਵ ਪ੍ਰਭੂ ਦੇ ਪ੍ਰੇਮ ਤੋਂ ਸਖਣੇ ਹਨ ਉਹ ਦੁਹਾਗਣ ਇਸਤ੍ਰੀ ਵਾਂਗੂ ਦੁੱਖੀ ਰਹਿੰਦੇ ਹਨ।

ਪਉੜੀ ਵਿਚ **'ਵਡੀ ਵਡਿਆਈ ਵਡੇ ਕੀ, ਗੁਰਮੁਖਿ ਬੋਲਾਤਾ'** ਹੀ ਸਾਰੀ ਵੀਚਾਰ ਦਾ ਸਿੱਟਾ ਹੈ। ਗੁਰ-ਸ਼ਬਦ ਦੁਆਰਾ ਹੀ ਹਰੀ ਨਾਲ ਜਾਣ-ਪਛਾਣ ਹੋਂਦੀ ਹੈ। ਹਿਰਦੇ ਵਿਚ ਗੁਰ-ਸ਼ਬਦ ਦਾ ਨਿਵਾਸ ਹੋਣਾ, ਮਨ ਵਿਚੋਂ ਤ੍ਰਿਸ਼ਨਾ ਦਾ ਨਾਸ਼ ਹੋਣਾ, ਇਹ ਸਤਿਗੁਰੂ ਜੀ ਦੇ ਅੰਮ੍ਰਿਤ ਸਰੋਵਰ ਵਿਚ ਇਸ਼ਨਾਨ ਕਰਨ ਦੀ ਪੱਕੀ ਨਿਸ਼ਾਨੀ ਹੈ।

**ਸਲੋਕੁ ਮ: ੩ ॥ ਕਾਇਆ ਹੰਸ ਕਿਆ ਪ੍ਰੀਤਿ ਹੈ, ਜਿ ਪਇਆ ਹੀ ਛਡਿ ਜਾਇ ॥ ਏਸ ਨੋ ਕੂੜੁ ਬੋਲਿ ਕਿ ਖਵਾਲੀਐ, ਜਿ ਚਲਦਿਆ ਨਾਲਿ ਨ ਜਾਇ ॥ ਕਾਇਆ ਮਿਟੀ ਅੰਧੁ ਹੈ, ਪਉਣੈ ਪੁਛਹੁ ਜਾਇ ॥ ਹਉ ਤਾ ਮਾਇਆ ਮੋਹਿਆ, ਫਿਰਿ ਫਿਰਿ ਆਵਾ ਜਾਇ ॥ ਨਾਨਕ, ਹੁਕਮੁ ਨ ਜਾਤੋ ਖਸਮ ਕਾ, ਜਿ ਰਹਾ ਸਚਿ ਸਮਾਇ ॥੧॥ ਮ: ੩ ॥ ਏਕੋ ਨਿਹਚਲ ਨਾਮ ਧਨੁ, ਹੋਰ ਧਨੁ ਆਵੈ ਜਾਇ ॥ ਇਸ ਧਨ ਕਉ ਤਸਕਰੁ ਜੋਹਿ ਨ ਸਕਈ, ਨਾ ਓਚਕਾ ਲੈ ਜਾਇ ॥ ਇਹੁ ਹਰਿ ਧਨੁ ਜੀਐ ਸੇਤੀ ਰਵਿ ਰਹਿਆ, ਜੀਐ ਨਾਲੇ ਜਾਇ ॥ ਪੂਰੇ ਗੁਰ ਤੇ ਪਾਈਐ, ਮਨਮੁਖਿ ਪਲੈ ਨ ਪਾਇ ॥ ਧਨੁ ਵਾਪਾਰੀ ਨਾਨਕਾ, ਜਿਨ੍ਾ ਨਾਮ ਧਨੁ ਖਟਿਆ ਆਇ॥੨॥ਪਉੜੀ॥ ਮੇਰਾ ਸਾਹਿਬੁ ਅਤਿ ਵਡਾ, ਸਚੁ ਗਹਿਰ ਗੰਭੀਰਾ ॥ ਸਭੁ ਜਗੁ ਤਿਸ ਕੈ ਵਸਿ ਹੈ, ਸਭੁ ਤਿਸ ਕਾ ਚੀਰਾ॥ ਗੁਰ ਪਰਸਾਦੀ ਪਾਈਐ, ਨਿਹਚਲੁ ਧਨੁ ਧੀਰਾ॥ ਕਿਰਪਾ ਤੇ ਹਰਿ ਮਨਿ ਵਸੈ, ਭੇਟੈ ਗੁਰ ਸੂਰਾ ॥ ਗੁਣਵੰਤੀ ਸਾਲਾਹਿਆ, ਸਦਾ ਥਿਰੁ ਨਿਹਚਲੁ ਹਰਿ ਪੂਰਾ॥੭॥**

## ਉਚਾਰਨ ਸੇਧ

**ਬਿੰਦੀ ਸਹਿਤ :** ਚਲਦਿਆਂ, ਕਾਇਆਂ, ਹਉਂ, ਤਾਂ, ਆਵਾਂ।

**ਅਰਥ : ਸਲੋਕੁ ਮ: ੩** - ਸਰੀਰ (ਅਤੇ) ਜੀਵ-ਆਤਮਾ ਦਾ ਪਰਸਪਰ) ਕਿਹੋ ਜਿਹਾ ਪਿਆਰ ਹੈ (ਜੋ ਮਰਨ ਤੇ ਜੀਵਾਤਮਾ, ਸਰੀਰ ਨੂੰ) ਛਡ ਕੇ (ਆਪ) ਟੁਰ ਪੈਂਦਾ ਹੈ ? ਇਸ (ਸਰੀਰ) ਨੂੰ ਝੂਠ ਬੋਲ ਕੇ ਕੀ ਖਵਾਈਏ ? (ਕਾਹਦੇ ਲਈ ਪਾਲੀਏ ਪੋਸੀਏ ਜਦੋਂ ਕਿ) ਜੀਵ ਆਤਮਾ ਦੇ ਚਲਣ ਵੇਲੇ (ਇਹ) ਨਾਲ ਹੀ ਨਹੀਂ ਜਾਂਦਾ (ਭਾਵ ਦੋਵੇਂ ਹੀ ਇਕ ਦੂਜੇ ਨੂੰ ਛੱਡ ਜਾਂਦੇ ਹਨ)। ਕਾਇਆ ਮਿਟੀ ਸਮਾਨ ਹੈ

(ਇਹ ਗਿਆਨ-ਹੀਣ ਹੋਣ ਕਰਕੇ) ਅੰਨ੍ਹੀ ਹੈ (ਇਸ ਬਾਰੇ) ਪਉਣ (ਜੀਵਾਤਮਾ) ਨੂੰ ਜਾ ਕੇ ਪੁੱਛੋ (ਜੋ ਇਸ ਵਿਚ ਸੀ)। (ਉਹ ਕਹਿੰਦਾ ਹੈ ਕਿ) ਮੈਂ ਤਾਂ ਮਾਇਆ ਦਾ ਮੋਹਿਆ ਹੋਇਆ ਫਿਰ ਫਿਰ ਕੇ (ਸਰੀਰ ਵਿਚ) ਆਉਂਦਾ ਹਾਂ ਤੇ ਚਲਾ ਜਾਂਦਾ ਹਾਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ (ਪਿਛੋਂ ਜੀਵਾਤਮਾ ਪਸ਼ਚਾਤਾਪ ਕਰਦਾ ਹੋਇਆ ਆਖਦਾ ਹੈ ਕਿ ਮੈਂ ਆਪਣੇ) ਮਾਲਕ ਦਾ ਹੁਕਮ ਨਹੀਂ ਪਛਾਣਿਆ (ਜੇ ਪਛਾਣਿਆ ਹੁੰਦਾ ਤਾਂ) ਸਚ ਵਿਚ ਸਮਾਇਆ ਰਹਿੰਦਾ।੧।

**ਮ:੩** - (ਹੇ ਭਾਈ!) ਇਕ ਨਾਮ ਧਨ ਸਦਾ ਕਾਇਮ ਰਹਿੰਦਾ ਹੈ ਹੋਰ (ਕਚਾ) ਧਨ ਆਉਂਦਾ ਤੇ ਜਾਂਦਾ ਰਹਿੰਦਾ ਹੈ। (ਨਾਮ) ਧਨ ਨੂੰ ਚੋਰ ਵੇਖ (ਭਾਵ ਤਾੜ) ਨਹੀਂ ਸਕਦਾ, ਨਾ ਠੱਗ ਲੈ ਜਾ ਸਕਦਾ ਹੈ। ਇਹ ਹਰੀ (ਨਾਮ ਦਾ) ਧਨ ਜਿੰਦ ਦੇ ਨਾਲ ਹੀ ਰਹਿੰਦਾ ਹੈ (ਤੇ) ਜਿੰਦ ਦੇ ਨਾਲ ਹੀ ਜਾਂਦਾ ਹੈ। (ਇਹ ਹਰੀ ਧਨ) ਪੂਰੇ ਗੁਰੂ ਤੋਂ ਪ੍ਰਾਪਤ ਹੁੰਦਾ ਹੈ (ਪਰ) ਮਨਮੁਖ ਦੇ ਪਲੇ ਨਹੀਂ ਪੈਂਦਾ (ਭਾਵ ਉਹ ਹਰੀ ਧਨ ਤੋਂ ਖਾਲੀ ਰਹਿੰਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ) ਵਪਾਰੀ ਧੰਨਤਾ ਯੋਗ ਹਨ ਜਿਨ੍ਹਾਂ ਨੇ (ਸੰਸਾਰ ਵਿਚ) ਆ ਕੇ (ਨਾਮ) ਧਨ ਖੱਟਿਆ ਹੈ।੨।

**ਪਉੜੀ** - ਮੇਰਾ ਮਾਲਕ ਬਹੁਤ ਵੱਡਾ ਹੈ (ਉਹ) ਸੱਚ ਸਰੂਪ, ਡੂੰਘਾ ਤੇ ਧੀਰਜਵਾਲਾ ਹੈ। ਸਾਰਾ ਜਗਤ ਉਸ (ਮਾਲਕ) ਦੇ ਵਸ ਵਿਚ ਹੈ (ਅਤੇ) ਸਭ ਥਾਂਵਾਂ ਤੇ ਉਸ (ਵਾਹਿਗੁਰੂ) ਦਾ ਹੁਕਮ (ਚਲਦਾ ਹੈ)। ਪ੍ਰਭੂ ਦਾ ਨਾਮ ਧਨ ਜੋ ਸਦਾ ਰਹਿਣ ਵਾਲਾ (ਤੇ) ਧੀਰਜ ਦੇਣ ਵਾਲਾ ਹੈ ਗੁਰੂ ਦੀ ਕਿਰਪਾ ਨਾਲ ਪਾਈਦਾ ਹੈ। (ਜਦ ਜੀਵ) ਸੂਰਬੀਰ ਗੁਰੂ ਨੂੰ ਮਿਲਦਾ ਹੈ (ਤਾਂ ਉਸ ਦੀ) ਕਿਰਪਾ ਨਾਲ ਇਸ ਦੇ ਮਨ ਵਿਚ ਹਰੀ ਆ ਵਸਦਾ ਹੈ। ਗੁਣਵੰਤਿਆਂ ਨੇ (ਪੂਰੇ) ਪ੍ਰਭੂ ਨੂੰ ਸਲਾਹਿਆ ਹੈ (ਜੋ) ਸਦਾ ਥਿਰ ਤੇ ਅਟੱਲ ਹੈ।੭।

## ਸਾਰੰਸ਼ ਅਤੇ ਸਿਧਾਂਤ

ਜੀਵ ਰੂਪ ਹੰਸ ਜੀਵਨ ਭਰ ਸਰੀਰ ਨੂੰ ਰਿਸ਼ਟ ਪੁਸ਼ਟ ਕਰਨ ਵਿਚ ਹੀ ਗ਼ਲਤਾਨ ਰਹਿੰਦਾ ਹੈ। ਇਸਦੀ ਪਾਲਣਾ ਖਾਤਰ ਕੂੜ, ਠਗੀ, ਫਰੇਬ ਕਰਨ ਤੋਂ ਭੀ ਸੰਕੋਚ ਨਹੀਂ ਕਰਦਾ। ਪਰ ਜਿਸ ਸਰੀਰ ਨਾਲ ਇਤਨਾ ਪਿਆਰ ਕਰਦਾ ਹੈ, ਜਿਸ ਸਰੀਰ ਦੀ ਖ਼ਾਤਰ ਪਾਪ ਕਰਦਾ ਹੈ, ਸੰਸਾਰ ਤੋਂ ਜਾਣ ਸਮੇਂ ਉਸ ਨੂੰ ਆਪਣੇ ਨਾਲ ਨਹੀਂ ਲੈ ਜਾਂਦਾ। ਦੂਜੇ ਪਾਸੇ ਸਰੀਰ ਭੀ ਜੀਵ ਹੰਸ ਦਾ ਸਾਥ ਨਹੀਂ ਦਿੰਦਾ ਇਥੇ ਹੀ ਰਹਿ ਜਾਂਦਾ ਹੈ। ਇਸ ਅਗਿਆਨਤਾ ਵਾਲੇ ਪਿਆਰ ਨੂੰ ਵਿਅੰਗਮਈ ਢੰਗ ਨਾਲ ਨਿਰੂਪਣ ਕੀਤਾ ਹੈ। ਇਹ ਸਾਰੇ ਮੋਹ ਦਾ ਕਾਰਨ ਮਾਇਆ ਦਾ ਭਰਮ-ਭੁਲੇਖਾ ਹੈ। 'ਪਉਣੈ ਪੁਛਹੁ ਜਾਇ' ਤੋਂ ਭਾਵ ਜੀਵਾਤਮਾ ਜੋ ਚੇਤੰਨ ਹੈ,ਉਸ ਵਲ ਇਸ਼ਾਰਾ ਹੈ,ਕਿਉਂਕਿ ਕਾਇਆ ਨੂੰ ਪਹਿਲਾਂ ਹੀ 'ਮਿਟੀ ਅੰਧੁ' ਕਿਹਾ ਹੈ।

ਦੂਜੇ ਸਲੋਕ ਵਿਚ ਨਾਮ-ਧਨ ਦੀ ਵਡਿਆਈ ਕੀਤੀ ਹੈ, ਜੋ ਚਲਦਿਆਂ ਨਾਲ ਚਲਦਾ ਹੈ। 'ਕਾਇਆ' ਕੱਚੀ ਹੈ : ਕਬੀਰ ਕਾਇਆ ਕਾਚੀ ਕਾਰਵੀ ਕੇਵਲ ਕਾਚੀ ਧਾਤੁ ॥ ਸਾਬਤੁ ਰਖਹਿ ਤ ਰਾਮੁ ਭਜੁ, ਨਾਹਿ ਤ ਬਿਨਠੀ ਬਾਤ" (ਪੰ. ੧੩੭੬)। ਸੋ ਨਾਮ ਧਨ ਖਟਣ ਵਾਲਾ ਵਪਾਰੀ ਧੰਨਤਾ ਯੋਗ ਹੈ।

ਪਉੜੀ ਵਿਚ ਸਾਹਿਬ ਦੀਆਂ ਵਡਿਆਈਆਂ ਨੂੰ ਪ੍ਰਸਤੁਤ ਕੀਤਾ ਹੈ। ਸਹੀ ਅਰਥਾਂ ਵਿਚ ਪ੍ਰਭੂ

ਦੀ ਸਿਫਤ ਸਲਾਹ ਗੁਣਵੰਤਿਆ ਨੇ ਹੀ ਕੀਤੀ ਹੈ ਜੋ ਨਾਮ ਵਿਚ ਰਤੇ ਰਹਿੰਦੇ ਹਨ -

੧. **ਗੁਣਵੰਤੀ ਗੁਣ ਸਾਰੇ ਨੀਤ ॥ ਨਾਨਕ ਗੁਰਮਤਿ ਮਿਲੀਐ ਮੀਤ ॥** [ਪੰਨਾ ੮੩੨

੨. **ਗੁਣਵੰਤੀ ਸਾਲਾਹਿਆ, ਸਚੇ ਸਚੀ ਸੋਇ ॥** [ਪੰਨਾ ੬੮

**ਸਲੋਕੁ ਮ: ੩ ॥ ਧ੍ਰਿਗ ਤਿਨ੍ਹਾ ਦਾ ਜੀਵਿਆ, ਜੋ ਹਰਿ ਸੁਖੁ ਪਰਹਰਿ ਤਿਆਗਦੇ, ਦੁਖੁ ਹਉਮੈ ਪਾਪ ਕਮਾਇ ॥ ਮਨਮੁਖ ਅਗਿਆਨੀ ਮਾਇਆ ਮੋਹਿ ਵਿਆਪੇ, ਤਿਨ੍ ਬੂਝ ਨ ਕਾਈ ਪਾਇ ॥ ਹਲਤਿ ਪਲਤਿ ਓਇ ਸੁਖੁ ਨ ਪਾਵਹਿ, ਅੰਤਿ ਗਏ ਪਛੁਤਾਇ ॥ ਗੁਰ ਪਰਸਾਦੀ ਕੋ ਨਾਮੁ ਧਿਆਏ, ਤਿਸੁ ਹਉਮੈ ਵਿਚਹੁ ਜਾਇ ॥ ਨਾਨਕ, ਜਿਸੁ ਪੂਰਬਿ ਹੋਵੈ ਲਿਖਿਆ, ਸੋ ਗੁਰਚਰਣੀ ਆਇ ਪਾਇ ॥੧॥ ਮ: ੩ ॥ ਮਨਮੁਖੁ ਊਧਾ ਕਉਲੁ ਹੈ, ਨਾ ਤਿਸੁ ਭਗਤਿ ਨ ਨਾਉ ॥ ਸਕਤੀ ਅੰਦਰਿ ਵਰਤਦਾ, ਕੂੜੁ ਤਿਸ ਕਾ ਹੈ ਉਪਾਉ ॥ ਤਿਸ ਕਾ ਅੰਦਰੁ ਚਿਤੁ ਨ ਭਿਜਈ, ਮੁਖਿ ਫੀਕਾ ਆਲਾਉ ॥ ਓਇ ਧਰਮਿ ਰਲਾਏ ਨਾ ਰਲਨ੍ਹਿ, ਓਨਾ ਅੰਦਰਿ ਕੂੜੁ ਸੁਆਉ ॥ ਨਾਨਕ, ਕਰਤੈ ਬਣਤ ਬਣਾਈ, ਮਨਮੁਖ ਕੂੜੁ ਬੋਲਿ ਬੋਲਿ ਡੁਬੇ, ਗੁਰਮੁਖਿ ਤਰੇ ਜਪਿ ਹਰਿ ਨਾਉ ॥੨॥ ਪਉੜੀ ॥ ਬਿਨੁ ਬੂਝੇ ਵਡਾ ਫੇਰੁ ਪਇਆ, ਫਿਰਿ ਆਵੈ ਜਾਈ ॥ ਸਤਿਗੁਰ ਕੀ ਸੇਵਾ ਨ ਕੀਤੀਆ, ਅੰਤਿ ਗਇਆ ਪਛੁਤਾਈ ॥ ਆਪਣੀ ਕਿਰਪਾ ਕਰੇ ਗੁਰੁ ਪਾਈਐ, ਵਿਚਹੁ ਆਪੁ ਗਵਾਈ ॥ ਤ੍ਰਿਸਨਾ ਭੁਖ ਵਿਚਹੁ ਉਤਰੈ, ਸੁਖੁ ਵਸੈ ਮਨਿ ਆਈ ॥ਸਦਾ ਸਦਾ ਸਾਲਾਹੀਐ, ਹਿਰਦੈ ਲਿਵ ਲਾਈ ॥੮॥**

## ਉਚਾਰਨ ਸੇਧ

**ਬਿੰਦੀ ਸਹਿਤ** : ਪਾਵਹਿਂ, ਵਿਚਹੁਂ, ਊਂਧਾ,ਨਾਉਂ।

**ਪਦ ਅਰਥ** : ਪਰਹਰਿ-ਛੱਡ ਕੇ। ਹਲਤਿ ਪਲਤਿ-ਲੋਕ, ਪ੍ਰਲੋਕ ਵਿਚ। ਪੂਰਬਿ-ਪਹਿਲਾਂ ਤੋਂ। ਊਧਾ-ਉਲਟਾ, ਮੂਧਾ। ਕਉਲੁ-ਕਵਲ ਫੁੱਲ। ਸ਼ਕਤੀ-ਮਾਇਆ। ਉਪਾਉ-ਸਾਧਨ। ਅਲਾਉ-ਆਲਾਪ, ਬੋਲ। ਸੁਆਉ-ਸੁਆਰਥ। ਫੇਰੁ-ਗੇੜਾ।

**ਅਰਥ : ਸਲੋਕ ਮ: ੩** -ਉਨ੍ਹਾਂ (ਮਨੁੱਖਾਂ) ਦਾ ਜੀਵਿਆ ਫਿਟਕਾਰ ਜੋਗ ਹੈ ਜੋ ਹਉਮੈ ਵਿਚ ਪਾਪ (ਕਰਮ) ਕਮਾ ਕੇ ਦੁਖ (ਸਹੇੜਦੇ ਹਨ ਅਤੇ) ਸੁਖ ਰੂਪ ਹਰੀ ਨੂੰ ਛਡ ਦਿੰਦੇ ਹਨ, ਤਿਆਗ ਦਿੰਦੇ ਹਨ। (ਅਜਿਹੇ) ਮਨਮੁਖ ਅਗਿਆਨੀ ਮਾਇਆ ਦੇ ਮੋਹ ਵਿਚ ਫਸੇ ਰਹਿੰਦੇ ਹਨ, ਉਹਨਾਂ ਨੂੰ (ਸੁਖ ਜੀਵਨ ਦੀ) ਕੋਈ ਸੋਝੀ ਨਹੀਂ ਪੈਂਦੀ। ਉਹ ਇਸ ਲੋਕ ਤੇ ਪਰਲੋਕ ਵਿਚ (ਰੱਤਾ ਭਰ) ਸੁਖ ਨਹੀਂ ਪਾਉਂਦੇ, ਅੰਤ (ਸਮੇਂ) ਪਛਤਾਵਾ ਕਰ ਕੇ (ਚਲੇ) ਗਏ। ਗੁਰੂ ਦੀ ਕਿਰਪਾ ਨਾਲ ਕੋਈ (ਵਿਰਲਾ ਪੁਰਸ਼) ਨਾਮ ਸਿਮਰਦਾ ਹੈ, ਉਸ ਦੇ ਅੰਦਰੋਂ ਹਉਮੈ ਦੂਰ ਹੋ ਜਾਂਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ (ਮਨੁਖ ਦੇ) ਮਥੇ ਤੇ ਪਹਿਲਾਂ ਤੋਂ ਹੀ ਲਿਖਿਆ ਹੋਵੇ ਉਹ (ਮਨੁਖ ਆਪ) ਆ ਕੇ ਗੁਰੂ ਦੀ ਚਰਣੀ ਪੈਂਦਾ ਹੈ।੧।

**ਮ: ੩** - ਮਨਮੁਖ ਮੂਧੇ ਕੰਵਲ ਫੁੱਲ ਵਾਂਗ ਹੈ, ਨਾ ਉਸ ਵਿਚ (ਪ੍ਰਭੂ ਦੀ) ਭਗਤੀ ਹੈ (ਤੇ) ਨਾ ਨਾਮ ਹੈ (ਉਹ) ਮਾਇਆ ਵਿਚ ਹੀ ਵਰਤਦਾ ਹੈ (ਉਸ ਦਾ ਸਾਰਾ) ਸਾਧਨ (ਜਤਨ) ਹੀ ਕੂੜ ਹੈ। ਉਸ (ਮਨੁਖ) ਦਾ ਅੰਦਰਲਾ ਚਿਤ ਭਿਜਦਾ (ਦ੍ਰਵਦਾ ) ਨਹੀਂ (ਕਿਉਂਕਿ ਉਸ ਦੇ) ਮੂੰਹ ਵਿਚ ਫਿੱਕਾ ਬੋਲ (ਹੁੰਦਾ ਹੈ)। ਓਹ (ਮਨਮੁਖ ਲੋਕ) ਧਰਮੀਆ ਵਿਚ ਰਲਾਏ ਹੋਏ ਭੀ ਨਹੀਂ ਰਲ ਸਕਦੇ (ਕਿਉਂਕਿ) ਓਹਨਾਂ ਦੇ ਅੰਦਰ ਝੂਠ ਰੂਪ ਸੁਆਰਥ ਹੁੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਕਰਤਾਰ ਨੇ (ਇਹ) ਬਣਤ (ਖੇਡ) ਬਣਾਈ ਹੈ ਕਿ ਮਨਮੁਖ (ਲੋਕ) ਝੂਠ ਬੋਲ ਕੇ (ਸੰਸਾਰ ਸਾਗਰ ਵਿਚ) ਡੁੱਬ ਗਏ ਅਤੇ ਗੁਰਮੁਖ ਹਰੀ ਦਾ ਨਾਮ ਜਪ ਕੇ ਤਰ ਗਏ।੨।

**ਪਉੜੀ** : ਗੁਰੂ ਨੂੰ ਸਮਝੇ ਬਿਨਾ (ਮਨਮੁਖ ਨੂੰ) ਵੱਡਾ ਫੇਰ (ਚਉਰਾਸੀ ਦਾ ਚੱਕਰ) ਪੈ ਗਿਆ (ਜਿਸ ਕਰਕੇ ਉਹ) ਮੁੜ ਕੇ ਆਉਂਦਾ ਜਾਂਦਾ (ਜੰਮਦਾ ਮਰਦਾ ਰਹਿੰਦਾ) ਹੈ। (ਜਿਸ ਨੇ) ਸਤਿਗੁਰੂ ਦੀ ਸੇਵਾ ਨਹੀਂ ਕੀਤੀ (ਉਹ) ਅੰਤ ਸਮੇਂ ਪਛਤਾਵਾ ਕਰ ਕੇ (ਸੰਸਾਰ ਤੋਂ) ਚਲਾ ਗਿਆ। (ਪ੍ਰਭੂ) ਆਪਣੀ ਕਿਰਪਾ ਕਰੇ ਤਾਂ ਗੁਰੂ ਨੂੰ ਪਾਈਦਾ ਹੈ (ਅਤੇ) ਵਿਚੋਂ ਆਪਾ-ਭਾਵ (ਹੰਕਾਰ) ਦੂਰ ਕਰ ਲਈਦਾ ਹੈ। (ਜਦੋਂ ਪਦਾਰਥਾਂ) ਦੀ ਤ੍ਰਿਸ਼ਨਾ ਤੇ ਭੁੱਖ (ਮਨ) ਵਿਚੋਂ ਚਲੀ ਜਾਂਦੀ ਹੈ, (ਤਦੋਂ ਆਤਮਿਕ) ਸੁਖ ਮਨ ਵਿਚ ਆ ਵਸਦਾ ਹੈ। (ਇਸ ਲਈ ਉਸ ਹਰੀ ਨੂੰ) ਲਿਵ ਲਾ ਕੇ ਸਦਾ ਸਦਾ ਸਲਾਹੁਣਾ ਚਾਹੀਦਾ ਹੈ।੮।

## ਸਾਰੰਸ਼ ਅਤੇ ਸਿਧਾਂਤ

ਪਹਿਲੇ ਸਲੋਕ ਵਿਚ ਨਾਮ ਵਿਹੂਣੇ ਮਨਮੁਖ ਅਗਿਆਨੀ ਪੁਰਸ਼ਾਂ ਦੀ ਜੀਵਨ-ਕ੍ਰਿਆ ਨੂੰ ਉਲੀਕਿਆ ਹੈ। ਹਉਮੈ ਅਤੇ ਮੋਹ-ਮਾਇਆ ਵਿਚ ਫਸੇ ਹੋਣ ਕਾਰਨ ਉਨ੍ਹਾਂ ਦਾ ਜਨਮ ਦੁਹੇਲਾ ਹੁੰਦਾ ਹੈ। ਕੂੜ ਨਾਲ ਪਿਆਰ ਅਤੇ ਕੂੜ ਬੋਲ ਕੇ ਅਹਾਰ ਕਰਨ ਨਾਲ ਜੀਵਨ-ਬੇੜਾ ਡੁੱਬ ਜਾਂਦਾ ਹੈ। ਪਰ ਗੁਰਮੁਖ ਜੀਊੜੇ ਜੋ ਗੁਰੂ ਦੀ ਕਿਰਪਾ ਨਾਲ ਨਾਮ ਸਿਮਰਦੇ ਹਨ, ਉਹ ਸੰਸਾਰ ਸਾਗਰ ਤੋਂ ਤਰ ਜਾਂਦੇ ਹਨ।

ਪਉੜੀ ਵਿਚ ਨਾਮ ਤੇ ਸੇਵਾ ਤੋਂ ਸਖਣੇ ਮਨੁੱਖਾਂ ਬਾਰੇ ਦਸਿਆ ਹੈ ਕਿ ਉਹ ਅੰਤ ਸਮੇਂ ਆਪਣੇ ਨਾਲ ਪਛਤਾਵਾ ਲੈ ਕੇ ਜਾਂਦੇ ਹਨ ਅਤੇ ਆਵਾਗਵਣ ਵਿਚ ਪਏ ਰਹਿੰਦੇ ਹਨ। ਪਰ ਗੁਰਮੁਖ ਪ੍ਰਭੂ ਨਾਲ ਲਿਵ ਲਾ ਕੇ ਸਦਾ ਸੁਖ ਪਾਉਂਦੇ ਹਨ (ਭਾਵ ਸਾਈਂ ਵਿੱਚ ਸਮਾਉਂਦੇ ਹਨ)।

**ਸਲੋਕੁ ਮ: ੩ ॥ ਜਿ ਸਤਿਗੁਰੁ ਸੇਵੇ ਆਪਣਾ, ਤਿਸ ਨੋ ਪੂਜੇ ਸਭੁ ਕੋਇ ॥ ਸਭਨਾ ਉਪਾਵਾ ਸਿਰਿ ਉਪਾਉ ਹੈ, ਹਰਿਨਾਮੁ ਪਰਾਪਤਿ ਹੋਇ ॥ ਅੰਤਰਿ ਸੀਤਲ ਸਾਤਿ ਵਸੈ, ਜਪਿ ਹਿਰਦੈ ਸਦਾ ਸੁਖੁ ਹੋਇ ॥ ਅੰਮ੍ਰਿਤੁ ਖਾਣਾ ਅੰਮ੍ਰਿਤੁ ਪੈਨਣਾ, ਨਾਨਕ ਨਾਮੁ ਵਡਾਈ ਹੋਇ ॥ ੧ ॥ ਮ: ੩ ॥ ਏ ਮਨ ! ਗੁਰ ਕੀ ਸਿਖ ਸੁਣਿ, ਹਰਿ ਪਾਵਹਿ ਗੁਣੀ ਨਿਧਾਨੁ ॥ ਹਰਿ ਸੁਖਦਾਤਾ ਮਨਿ ਵਸੈ, ਹਉਮੈ ਜਾਇ ਗੁਮਾਨੁ ॥ ਨਾਨਕ, ਨਦਰੀ ਪਾਈਐ, ਤਾ ਅਨਦਿਨੁ ਲਾਗੈ ਧਿਆਨੁ ॥੨॥ ਪਉੜੀ ॥ ਸਤੁ ਸੰਤੋਖੁ ਸਭੁ ਸਚੁ ਹੈ, ਗੁਰਮੁਖਿ ਪਵਿਤਾ ॥ ਅੰਦਰਹੁ ਕਪਟੁ ਵਿਕਾਰੁ ਗਇਆ, ਮਨੁ ਸਹਜੇ ਜਿਤਾ ॥ ਤਹ ਜੋਤਿ ਪ੍ਰਗਾਸੁ ਅਨੰਦ**

**ਰਸੁ, ਅਗਿਆਨੁ ਗਵਿਤਾ ॥ ਅਨਦਿਨੁ ਹਰਿ ਕੇ ਗੁਣ ਰਵੈ, ਗੁਣ ਪਰਗਟੁ ਕਿਤਾ ॥ ਸਭਨਾ ਦਾਤਾ ਏਕੁ ਹੈ, ਇਕੋ ਹਰਿ ਮਿਤਾ ॥੯॥**

## ਉਚਾਰਨ ਸੇਧ

**ਬਿੰਦੀ ਸਹਿਤ :** ਉਪਾਵਾਂ, ਸਾਂਤਿ, ਪਾਵਹਿਂ, ਅੰਦਰਹੁਂ।

**ਪਦ ਅਰਥ :** ਸਿਰਿ-ਸ਼੍ਰੋਮਣੀ । ਸੀਤਲ-ਸੀਤਲਤਾ। ਸਾਤਿ-ਸ਼ਾਂਤੀ । ਸਿਖ-ਸਿੱਖਿਆ । ਅਨਦਿਨੁ-ਹਰ ਵੇਲੇ, ਸਦਾ ਹੀ । ਸਹਜੇ-ਸੌਖਾ ਹੀ । ਗਵਿਤਾ-ਦੂਰ ਹੋ ਜਾਂਦਾ ਹੈ । ਕਿਤਾ-ਕੀਤਾ ।

**ਅਰਥ: ਸਲੋਕੁ ਮ: ੩** - (ਹੇ ਭਾਈ !) ਜਿਹੜਾ (ਮਨੁੱਖ) ਆਪਣੇ ਸਤਿਗੁਰੂ ਨੂੰ ਸੇਵਦਾ (ਪੂਜਦਾ) ਹੈ, ਉਸ ਨੂੰ ਸਭ ਕੋਈ ਪੂਜਦਾ ਹੈ । ਸਭਨਾਂ ਉਪਾਵਾਂ ਦਾ ਸ਼੍ਰੋਮਣੀ ਉਪਾਵ (ਉਹ ਗਿਣਿਆ ਜਾਂਦਾ ਹੈ ਜਿਸ ਨਾਲ) ਹਰੀ ਦਾ ਨਾਮ ਪ੍ਰਾਪਤ ਹੁੰਦਾ ਹੈ । (ਨਾਮ) ਜਪਕੇ ਅੰਦਰ ਸੀਤਲਤਾ ਤੇ ਸ਼ਾਂਤੀ ਆ ਵਸਦੀ ਹੈ (ਅਤੇ) ਸਦੀਵੀ ਸੁਖ (ਪ੍ਰਾਪਤ) ਹੋ ਜਾਂਦਾ ਹੈ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਜਿਹੇ ਮਨੁੱਖ ਦਾ) ਖਾਣਾ (ਭੋਜਨ) ਅੰਮ੍ਰਿਤ ਰੂਪ, ਪਹਿਨਣਾ (ਪੋਸ਼ਾਕ) ਅੰਮ੍ਰਿਤ ਰੂਪ (ਅਤੇ) ਵਡਿਆਈ ਨਾਮ ਰੂਪ ਹੁੰਦੀ ਹੈ ।੧।

**ਮ: ੩** - ਹੇ ਮਨ !(ਤੂੰ) ਗੁਰੂ ਦੀ ਸਿਖਿਆ ਸੁਣ (ਤਾਂ ਜੋ) ਗੁਣਾਂ ਦੇ ਖਜ਼ਾਨੇ ਹਰੀ ਨੂੰ ਪਾ ਲਵੇਂ । ਹਰੀ ਗੁਣਾਂ ਦਾ ਦਾਤਾ (ਤੇਰੇ) ਮਨ ਵਿਚ ਵਸ ਜਾਵੇ, (ਤੇਰਾ) ਹਉਮੈ, ਹੰਕਾਰ (ਆਦਿ) ਦੂਰ ਹੋ ਜਾਵੇ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪ੍ਰਭੂ, ਗੁਰੂ ਦੀ) ਮਿਹਰ ਦੀ ਨਜ਼ਰ ਨਾਲ ਪਾਈਦਾ ਹੈ ਤਦ ਹਰ ਵੇਲੇ (ਪ੍ਰਭੂ ਵਿੱਚ) ਧਿਆਨ ਜੁੜਿਆ ਰਹਿੰਦਾ ਹੈ ।੨।

**ਪਉੜੀ :** ਸਤ, ਸੰਤੋਖ ਸਭ ਸੱਚ ਸਰੂਪ ਹੈ (ਜਿਸ ਨੂੰ) ਗੁਰੂ ਦੁਆਰਾ (ਇਹ ਪ੍ਰਾਪਤ ਹੁੰਦਾ ਹੈ, ਉਹ) ਪਵਿਤਰ ਹੋ ਜਾਂਦਾ ਹੈ। (ਜਿਸ ਦੇ ਮਨ)ਅੰਦਰੋਂ ਕਪਟ ਵਿਕਾਰ ਚਲਾ ਗਿਆ, ਸਹਿਜੇ ਹੀ(ਉਸ ਨੇ ਆਪਣਾ) ਮਨ ਜਿਤ (ਲਿਆ ਭਾਵ ਵੱਸ ਵਿੱਚ ਕਰ ਲਿਆ)। (ਅਜਿਹੀ ਆਤਮਿਕ ਅਵਸਥਾ ਵਿਚ)ਉਥੇ ਜੋਤਿ ਦਾ ਪ੍ਰਕਾਸ਼ (ਆਤਮਿਕ) ਆਨੰਦ ਰਸ (ਪ੍ਰਾਪਤ ਹੋ ਜਾਂਦਾ ਹੈ ਅਤੇ) ਅਗਿਆਨ ਦੂਰ ਹੋ ਜਾਂਦਾ ਹੈ । (ਉਹ) ਹਰ ਵੇਲੇ (ਪਰਮਾਤਮਾ ਦੇ) ਗੁਣ ਗਾਉਂਦਾ ਹੈ (ਕਿਉਂਕਿ ਹਰੀ ਨੇ ਉਸ ਵਿਚ)ਗੁਣ ਪ੍ਰਗਟ ਕਰ ਦਿੱਤਾ ਹੁੰਦਾ ਹੈ। (ਹੇ ਭਾਈ!) ਸਾਰਿਆਂ ਦਾ ਦਾਤਾ ਇਕੋ ਹੈ (ਉਹ) ਇਕੋ ਹਰੀ (ਸਭ ਦਾ) ਮਿੱਤਰ ਹੈ।੯।

## ਸਾਰੰਸ਼ ਅਤੇ ਸਿਧਾਂਤ

ਦੋਹਾਂ ਸ਼ਲੋਕਾਂ ਵਿਚ ਸਤਿਗੁਰ ਦੀ ਸੇਵਾ ਕਰਨ ਵਾਲੇ ਗੁਰਮੁਖ ਜੀਊੜੇ ਦੀ ਅਵਸਥਾ ਨੂੰ ਦਰਸਾ ਕੇ ਮਨ ਨੂੰ ਸਿਖਿਆ ਦਿਤੀ ਹੈ ਕਿ ਤੂੰ ਭੀ ਗੁਰੂ ਦੀ ਸਿਖਿਆ ਸੁਣ ਕੇ ਅਜਿਹੀ ਕਰਣੀ ਕਰ ਤਾਂ ਜੋ ਤੇਰਾ ਪ੍ਰਭੂ ਨਾਲ ਮਿਲਾਪ ਹੋ ਜਾਵੇ । ਪਉੜੀ ਵਿਚ ਵੀ ਗੁਰਮੁਖ ਨਾਮ ਰਸੀਏ ਦੀ ਜੀਵਨ-ਝਲਕ ਨੂੰ ਪ੍ਰਗਟਾਇਆ ਹੈ ਕਿ ਉਹ ਕਿਸ ਤਰ੍ਹਾਂ ਦਿਨ ਰਾਤ ਹਰੀ ਦੇ ਗੁਣ ਗਾਉਂਦਾ ਹੈ । ਸਤ, ਸੰਤੋਖ ਆਦਿ ਦੈਵੀ ਗੁਣ ਪਰਵੇਸ਼ ਹੋਣ ਨਾਲ ਉਸ ਦੇ ਮਨ ਚੋਂ ਕਪਟ ਵਿਕਾਰ ਆਦਿ ਨਸ ਜਾਂਦੇ ਹਨ । ਫਿਰ ਉਸ ਦੇ ਪਵਿਤਰ ਮਨ ਵਿਚ ਰਬੀ-ਜੋਤਿ ਦਾ ਪ੍ਰਕਾਸ਼ ਹੋ ਜਾਂਦਾ ਹੈ ।

ਸਿਧਾਂਤ ਹੈ :

ਜਿਨ ਨਾਨਕੁ ਸਤਿਗੁਰੁ ਪੂਜਿਆ, ਤਿਨ ਹਰਿ ਪੂਜ ਕਰਾਵਾ ॥ [ਪੰਨਾ ੪੫੦

ਸਲੋਕੁ ਮ: ੩ ॥ ਬ੍ਰਹਮੁ ਬਿੰਦੇ ਸੋ ਬ੍ਰਹਮਣੁ ਕਹੀਐ, ਜਿ ਅਨਦਿਨੁ ਹਰਿ ਲਿਵ ਲਾਏ ॥ ਸਤਿਗੁਰ ਪੁਛੈ ਸਚੁ ਸੰਜਮੁ ਕਮਾਵੈ, ਹਉਮੈ ਰੋਗੁ ਤਿਸੁ ਜਾਏ ॥ ਹਰਿ ਗੁਣ ਗਾਵੈ ਗੁਣ ਸੰਗ੍ਰਹੈ, ਜੋਤੀ ਜੋਤਿ ਮਿਲਾਏ ॥ ਇਸੁ ਜੁਗ ਮਹਿ ਕੋ ਵਿਰਲਾ ਬ੍ਰਹਮ ਗਿਆਨੀ, ਜਿ ਹਉਮੈ ਮੇਟਿ ਸਮਾਏ ॥ ਨਾਨਕ, ਤਿਸ ਨੋ ਮਿਲਿਆ, ਸਦਾ ਸੁਖੁ ਪਾਈਐ, ਜਿ ਅਨਦਿਨੁ ਹਰਿਨਾਮੁ ਧਿਆਏ॥੧॥ ਮ: ੩ ॥ ਅੰਤਰਿ ਕਪਟੁ ਮਨਮੁਖ ਅਗਿਆਨੀ, ਰਸਨਾ ਝੂਠੁ ਬੋਲਾਇ ॥ ਕਪਟਿ ਕੀਤੈ ਹਰਿ ਪੁਰਖੁ ਨ ਭੀਜੈ, ਨਿਤ ਵੇਖੈ ਸੁਣੈ ਸੁਭਾਇ ॥ ਦੂਜੈ ਭਾਇ, ਜਾਇ ਜਗੁ ਪਰਬੋਧੈ, ਬਿਖੁ ਮਾਇਆ ਮੋਹ ਸੁਆਇ ॥ ਇਤੁ ਕਮਾਣੈ ਸਦਾ ਦੁਖੁ ਪਾਵੈ, ਜੰਮੈ ਮਰੈ ਫਿਰਿ ਆਵੈ ਜਾਇ ॥ ਸਹਸਾ ਮੂਲਿ ਨ ਚੁਕਈ, ਵਿਚਿ ਵਿਸਟਾ ਪਚੈ ਪਚਾਇ ॥ ਜਿਸ ਨੋ ਕ੍ਰਿਪਾ ਕਰੇ ਮੇਰਾ ਸੁਆਮੀ, ਤਿਸੁ,ਗੁਰ ਕੀ ਸਿਖ ਸੁਣਾਇ ॥ ਹਰਿਨਾਮੁ ਧਿਆਵੈ ਹਰਿਨਾਮੋ ਗਾਵੈ, ਹਰਿਨਾਮੋ ਅੰਤਿ ਛਡਾਇ ॥੨॥ ਪਉੜੀ ॥ ਜਿਨਾ ਹੁਕਮੁ ਮਨਾਇਓਨੁ, ਤੇ ਪੂਰੇ ਸੰਸਾਰਿ ॥ ਸਾਹਿਬੁ ਸੇਵਨ੍ਹਿ ਆਪਣਾ, ਪੂਰੈ ਸਬਦਿ ਵੀਚਾਰਿ ॥ ਹਰਿ ਕੀ ਸੇਵਾ ਚਾਕਰੀ, ਸਚੈ ਸਬਦਿ ਪਿਆਰਿ ॥ ਹਰਿ ਕਾ ਮਹਲੁ ਤਿਨ੍ਹੀ ਪਾਇਆ, ਜਿਨ੍ਹ ਹਉਮੈ ਵਿਚਹੁ ਮਾਰਿ ॥ ਨਾਨਕ ਗੁਰਮੁਖਿ ਮਿਲਿ ਰਹੇ, ਜਪਿ ਹਰਿਨਾਮਾ ਉਰਧਾਰਿ ॥੧੦॥

**ਪਦ ਅਰਥ** : ਬ੍ਰਹਮੁ-ਪਰਮਾਤਮਾ । ਬਿੰਦੇ-ਜਾਣੇ ਪਛਾਣੇ । ਸੰਗ੍ਰਹੈ-ਇਕੱਠੇ ਕਰੇ । ਕਪਟੁ-ਛਲ । ਕਪਟਿ ਕੀਤੇ-ਛਲ ਕੀਤਿਆਂ । ਪਰਬੋਧੈ-ਉਪਦੇਸ਼ ਕਰਦਾ ਹੈ । ਸੁਆਇ-ਸੁਆਰਥ ਨਾਲ । ਸਹਸਾ-ਸੰਸਾ । ਪਚੈ ਪਚਾਇ-ਸੜਦਾ ਸੜਾਂਦਾ ਰਹਿੰਦਾ ਹੈ । ਮਨਾਇਓਨੁ-ਉਸ (ਪ੍ਰਭੂ) ਨੇ ਮਨਾਇਆ । ਮਹਲੁ-ਸਰੂਪ । ਉਰਧਾਰਿ-ਹਿਰਦੇ ਵਿਚ ਪਰੋ ਕੇ।

**ਅਰਥ : ਸਲੋਕੁ ਮ: ੩** - ਜਿਹੜਾ ਬ੍ਰਹਮੁ (ਪਰਮਾਤਮਾ) ਨੂੰ ਪਛਾਣ ਲਵੇ ਅਤੇ ਹਰ ਵੇਲੇ ਹਰੀ ਵਿਚ ਸੁਰਤਿ ਜੋੜੀ ਰਖੇ ਉਸ ਨੂੰ ਬ੍ਰਾਹਮਣ ਕਹਿਣਾ ਚਾਹੀਦਾ ਹੈ । (ਉਹ) ਸਤਿਗੁਰੂ (ਪਾਸੋਂ) ਪੁਛ ਕੇ ਸੱਚ ਤੇ ਸੰਜਮ ਕਮਾਉਂਦਾ ਹੈ (ਭਾਵ ਸੱਚ ਬੋਲਦਾ ਤੇ ਇੰਦ੍ਰੀਆਂ ਤੇ ਕਾਬੂ ਰਖਦਾ ਹੈ) ਉਸ ਦਾ ਹਉਮੈ ਰੋਗ ਦੂਰ ਹੋ ਜਾਂਦਾ ਹੈ । (ਉਹ) ਹਰੀ ਦੇ ਗੁਣ ਗਾਉਂਦਾ (ਤੇ) ਗੁਣ ਇਕੱਠੇ ਕਰਦਾ ਹੈ, (ਉਹ) ਜਗਿਆਸੂ ਪਰਮ ਜੋਤੀ ਵਿਚ (ਆਪਣੀ) ਜੋਤਿ ਮਿਲਾਈ ਰਖਦਾ ਹੈ । ਇਸ ਜੁਗ ਵਿਚ ਕੋਈ ਵਿਰਲਾ ਬ੍ਰਹਮ ਗਿਆਨੀ ਹੈ ਜੋ ਹਉਮੈ ਨੂੰ ਦੂਰ ਕਰਕੇ (ਹਰੀ ਵਿਚ) ਲੀਨ ਰਹਿੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਹੜਾ (ਜਗਿਆਸੂ) ਦਿਨ ਰਾਤ ਹਰਿਨਾਮ ਸਿਮਰੇ ਉਸ ਨੂੰ ਮਿਲਿਆਂ ਸਦਾ ਹੀ (ਆਤਮਿਕ) ਸੁਖ ਪਾਈਦਾ ਹੈ ।੧।

**ਮ: ੩** - ਮਨਮੁਖ ਅਗਿਆਨੀ ਦੇ (ਹਿਰਦੇ) ਅੰਦਰ ਕਪਟ (ਖੋਟ ਹੁੰਦਾ) ਹੈ, ਰਸਨਾ ਨਾਲ ਝੂਠ

ਹੀ (ਬੋਲਦਾ) ਬੁਲਾਉਂਦਾ ਹੈ। ਕਪਟ (ਛਲ ਫਰੇਬ) ਕੀਤਿਆਂ ਹਰੀ ਪੁਰਖ ਪ੍ਰਸੰਨ ਨਹੀਂ ਹੁੰਦਾ (ਕਿਉਂਕਿ) ਹਰੀ ਸੁਭਾਵਿਕ ਹੀ ਨਿਤ (ਹਰੇਕ ਦੇ ਕਰਮ) ਵੇਖਦਾ ਤੇ ਸੁਣਦਾ ਹੈ। (ਮਨਮੁਖ ਜੀਵ) ਦ੍ਵੈਤ ਭਾਵ ਵਿਚ ਹੈ, ਬਿਖੁ ਰੂਪ ਮਾਇਆ ਮੋਹ ਦੇ (ਸੁਆਰਥ ਕਰਕੇ) ਜਗਤ ਨੂੰ ਉਪਦੇਸ਼ ਦਿੰਦਾ ਹੈ। ਇਸ ਤਰ੍ਹਾਂ ਦੇ (ਕਰਮ) ਕਮਾਉਣ ਨਾਲ ਸਦਾ ਦੁੱਖ ਪਾਉਂਦਾ ਹੈ, ਜੰਮਦਾ ਹੈ, ਮਰਦਾ ਹੈ ਮੁੜ ਕੇ ਆਉਂਦਾ ਜਾਂਦਾ (ਭਾਵ ਜੰਮਦਾ ਮਰਦਾ ਰਹਿੰਦਾ ਹੈ)। (ਉਸ ਦੇ ਮਨ ਵਿਚੋਂ) ਸੰਸਾ ਦੂਰ ਨਹੀਂ ਹੁੰਦਾ (ਉਹ) ਵਿਸ਼ਟੇ ਵਿਚ ਪਿਆ ਹੋਇਆ ਸੜਦਾ ਸੜਾਂਦਾ ਰਹਿੰਦਾ ਹੈ। (ਹਾਂ) ਜਿਸ (ਮਨੁੱਖ) ਉਤੇ ਮੇਰਾ ਮਾਲਕ ਮਿਹਰ ਕਰਦਾ ਹੈ, ਉਸ ਨੂੰ ਗੁਰੂ ਦੀ ਸਿਖਿਆ ਸੁਣਾਉਂਦਾ ਹੈ। (ਉਹ ਮਨੁੱਖ) ਹਰੀ ਦਾ ਨਾਮ ਧਿਆਉਂਦਾ ਹੈ, ਹਰੀ ਦਾ ਨਾਮ ਗਾਉਂਦਾ ਹੈ, ਹਰੀ ਦਾ ਨਾਮ ਹੀ (ਉਸ ਨੂੰ) ਅੰਤ ਸਮੇਂ (ਜਮ ਦੇ ਦੁੱਖਾਂ ਤੋਂ) ਛੁੜਾ ਲੈਂਦਾ ਹੈ।੨।

**ਪਉੜੀ** - ਜਿਨ੍ਹਾਂ (ਜਗਿਆਸੂਆਂ) ਨੂੰ ਉਸ (ਪ੍ਰਭੂ ਨੇ ਆਪਣਾ) ਹੁਕਮ ਮਨਾਇਆ ਹੈ ਉਹ ਸੰਸਾਰ ਵਿਚ ਪੂਰੇ (ਪੁਰਖ) ਹਨ। (ਉਹ) ਪੂਰੇ (ਗੁਰੂ) ਦੇ ਸ਼ਬਦ ਦੀ ਵੀਚਾਰ ਦੁਆਰਾ ਆਪਣੇ ਮਾਲਕ ਨੂੰ ਸੇਂਵਦੇ (ਸਿਮਰਦੇ) ਹਨ। (ਉਹ) ਸਚੇ ਸ਼ਬਦ ਦੁਆਰਾ ਪਿਆਰ ਨਾਲ (ਜੁੜਨਾ) ਹਰੀ ਦੀ (ਅਸਲੀ) ਸੇਵਾ ਤੇ ਚਾਕਰੀ (ਕਰਦੇ) ਹਨ। ਹਰੀ ਦਾ ਮਹਲ (ਸਰੂਪ) ਉਨ੍ਹਾਂ ਨੇ ਪਾਇਆ ਹੈ, ਜਿਨਾਂ ਨੇ (ਆਪਣੇ) ਅੰਦਰੋਂ ਹਉਮੈ ਮਾਰੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੋ) ਗੁਰਮੁਖਿ (ਜਗਿਆਸੂ ਹਨ ਉਹ) ਹਰੀ ਦਾ ਨਾਮ ਜਪ ਕੇ, ਹਰੀ ਦਾ ਨਾਮ ਹਿਰਦੇ ਵਿਚ ਪਰੋ ਕੇ (ਰਖਦੇ ਹਨ ਅਤੇ ਹਰੀ ਨਾਲ) ਮਿਲੇ ਰਹਿੰਦੇ ਹਨ।੧੦।

## ਸਾਰੰਸ਼ ਅਤੇ ਸਿਧਾਂਤ

ਪਹਿਲੇ ਸਲੋਕ ਵਿਚ ਬ੍ਰਾਹਮਣ ਦੇ ਲਛਣ ਦਸੇ ਹਨ। ਜ਼ਾਤ ਕਰਕੇ ਬ੍ਰਾਹਮਣ ਹੋਣ ਵਿਚ ਕੋਈ ਵਡਿਆਈ ਨਹੀਂ। ਬ੍ਰਾਹਮਣ ਦੀ ਪਰਿਭਾਸ਼ਾ ਇਉਂ ਹੈ :-

**ਸੋ ਬ੍ਰਾਹਮਣੁ ਜੋ ਬਿੰਦੈ ਬ੍ਰਹਮੁ ॥ ਜਪੁ ਤਪੁ ਸੰਜਮੁ ਕਮਾਵੈ ਕਰਮੁ॥ [ਪੰਨਾ ੧੪੧੧**

ਬ੍ਰਹਮ ਨੂੰ ਜਾਨਣ ਵਾਲਾ ਪੁਰਸ਼ 'ਬ੍ਰਹਮ ਗਿਆਨੀ' ਹੈ ਜਿਸ ਦਾ ਦਰਸ਼ਨ ਕਰਕੇ ਨਿਹਾਲ ਹੋਈਦਾ ਹੈ। ਦੂਜੇ ਸਲੋਕ ਵਿਚ ਪਖੰਡੀ ਬ੍ਰਾਹਮਣ ਦੀ ਗਲ ਕੀਤੀ ਹੈ ਜੋ ਮਾਇਆ ਮੋਹ ਅਤੇ ਦ੍ਵੈਤ ਭਾਵ ਵਿਚ ਫਸਿਆ ਹੋਇਆ ਲੋਕਾਂ ਨੂੰ ਉਪਦੇਸ਼ ਦਿੰਦਾ ਰਹਿੰਦਾ ਹੈ ਪਰ ਆਪ ਕਰਣੀ ਤੋਂ ਕੋਰਾ ਹੈ। ਅਜਿਹੇ ਪੰਡਿਤ ਨੂੰ ਵੇਖ ਕੇ ਹੀ ਭਗਤ ਕਬੀਰ ਜੀ ਨੂੰ ਆਖਣਾ ਪਿਆ :-

**ਕਬੀਰ, ਅਵਰਹ ਕਉ ਉਪਦੇਸਤੇ, ਮੁਖ ਮੈ ਪਰਿ ਹੈ ਰੇਤੁ ॥**
**ਰਾਸਿ ਬਿਰਾਨੀ ਰਾਖਤੇ, ਖਾਯਾ ਘਰ ਕਾ ਖੇਤੁ ॥ [ਪੰਨਾ ੧੩੬੯**

ਅਜਿਹੇ ਮਨਮੁਖੀ ਉਪਦੇਸ਼ਕ ਅੰਤ ਦੁਖੀ ਹੋ ਕੇ ਮਰਦੇ ਹਨ। ਅਸਲ ਵਿਚ ਜਿਸ ਉਤੇ ਮਾਲਕ ਦੀ ਮਿਹਰ ਹੁੰਦੀ ਹੈ, ਓਹੀ ਆਪਣੇ ਮਨ ਨੂੰ ਗੁਰੂ ਦੀ ਸਿਖਿਆ ਸੁਣਾ ਕੇ ਸਿਮਰਨ ਵਲ ਲਾਉਂਦਾ ਹੈ। ਪਉੜੀ ਵਿਚ ਉਨ੍ਹਾਂ ਪੂਰਨ ਪੁਰਖਾਂ ਦਾ ਵਰਣਨ ਹੈ ਜੋ ਗੁਰੂ-ਸ਼ਬਦ ਦੀ ਵੀਚਾਰ ਦੁਆਰਾ ਸੱਚੇ ਸਾਹਿਬ ਦੀ ਸੇਵਾ ਕਰਦੇ ਹੋਏ ਅੰਤ ਨੂੰ ਉਸ ਨਾਲ ਇਕ-ਮਿਕ ਹੋ ਜਾਂਦੇ ਹਨ।

**ਸਲੋਕੁ ਮ : ੩ ॥ ਗੁਰਮੁਖਿ ਧਿਆਨ ਸਹਜ ਧੁਨਿ ਉਪਜੈ, ਸਚਿ ਨਾਮਿ ਚਿਤੁ ਲਾਇਆ ॥ ਗੁਰਮੁਖਿ ਅਨਦਿਨੁ ਰਹੈ ਰੰਗਿ ਰਾਤਾ, ਹਰਿ ਕਾ ਨਾਮੁ ਮਨਿ ਭਾਇਆ ॥ ਗੁਰਮੁਖਿ ਹਰਿ ਵੇਖਹਿ, ਗੁਰਮੁਖਿ ਹਰਿ ਬੋਲਹਿ, ਗੁਰਮੁਖਿ ਹਰਿ ਸਹਜਿ ਰੰਗੁ ਲਾਇਆ ॥ ਨਾਨਕ, ਗੁਰਮੁਖਿ ਗਿਆਨੁ ਪਰਾਪਤਿ ਹੋਵੈ, ਤਿਮਰ ਅਗਿਆਨੁ ਅਧੇਰੁ ਚੁਕਾਇਆ ॥ ਜਿਸ ਨੋ ਕਰਮੁ ਹੋਵੈ ਧੁਰਿ ਪੂਰਾ, ਤਿਨਿ ਗੁਰਮੁਖਿ ਹਰਿਨਾਮੁ ਧਿਆਇਆ ॥੧॥ ਮ : ੩ ॥ ਸਤਿਗੁਰੁ ਜਿਨਾ ਨ ਸੇਵਿਓ, ਸਬਦਿ ਨ ਲਗੋ ਪਿਆਰੁ ॥ ਸਹਜੇ ਨਾਮੁ ਨ ਧਿਆਇਆ, ਕਿਤੁ ਆਇਆ ਸੰਸਾਰਿ ॥ ਫਿਰਿ ਫਿਰਿ ਜੂਨੀ ਪਾਈਐ, ਵਿਸਟਾ ਸਦਾ ਖੁਆਰੁ ॥ ਕੂੜੈ ਲਾਲਚਿ ਲਗਿਆ, ਨਾ ਉਵਾਰੁ ਨ ਪਾਰੁ ॥ ਨਾਨਕ, ਗੁਰਮੁਖਿ ਉਬਰੇ ਜਿ ਆਪਿ ਮੇਲੇ ਕਰਤਾਰਿ ॥੨॥ ਪਉੜੀ ॥ ਭਗਤ ਸਚੈ ਦਰਿ ਸੋਹਦੇ, ਸਚੈ ਸਬਦਿ ਰਹਾਏ ॥ ਹਰਿ ਕੀ ਪ੍ਰੀਤਿ ਤਿਨ ਊਪਜੀ, ਹਰਿ ਪ੍ਰੇਮ ਕਸਾਏ ॥ ਹਰਿ ਰੰਗਿ ਰਹਹਿ ਸਦਾ ਰੰਗ ਰਾਤੇ, ਰਸਨਾ ਹਰਿ ਰਸੁ ਪਿਆਏ ॥ ਸਫਲੁ ਜਨਮੁ ਜਿਨੀ ਗੁਰਮੁਖਿ ਜਾਤਾ, ਹਰਿ ਜੀਉ ਰਿਦੈ ਵਸਾਏ ॥ ਬਾਝੁ ਗੁਰੂ ਫਿਰੈ ਬਿਲਲਾਦੀ, ਦੂਜੈ ਭਾਇ ਖੁਆਏ ॥੧੧॥**

## ਉਚਾਰਨ ਸੇਧ

**ਬਿੰਦੀ ਸਹਿਤ :** ਵੇਖਹਿੰ, ਬੋਲਹਿੰ, ਅੰਧੇਰ, ਲਗਿਆਂ, ਸੋਹੰਦੇ, ਰਹਹਿੰ, ਬਿਲਲਾਂਦੀ ।

**ਪਦ ਅਰਥ :** ਸਹਜ ਧੁਨਿ-ਸਹਜ ਦੀ ਧੁਨੀ, ਆਪ ਮੁਹਾਰੀ ਸ਼ਬਦ ਦੀ ਰੌ । ਉਪਜੈ-ਪੈਦਾ ਹੁੰਦੀ ਹੈ, ਚਲ ਪੈਂਦੀ ਹੈ । ਸਹਜਿ-ਅਡੋਲ ਅਵਸਥਾ ਵਿਚ । ਰੰਗੁ-ਪਿਆਰ । ਤਿਮਰ-ਹਨੇਰਾ । ਅਧੇਰ-ਹਨੇਰਾ । ਚੁਕਾਇਆ-ਦੂਰ ਕਰ ਦਿਤਾ । ਕਰਮੁ-ਬਖਸ਼ਿਸ਼, ਮਿਹਰ । ਕਿਤੁ-ਕਿਸ ਲਈ । ਸੋਹਦੇ-ਸੋਭਦੇ ਹਨ । ਰਹਾਏ-ਟਿਕਾਏ ਹੋਏ । ਪ੍ਰੇਮ ਕਸਾਏ-ਪ੍ਰੇਮ ਦੇ ਖਿਚੇ ਹੋਏ । ਰੰਗਿ-ਪਿਆਰ ਵਿਚ । ਫਿਰੈ ਬਿਲਲਾਦੀ-ਵਿਲਕਦੀ ਫਿਰਦੀ ਹੈ । ਖੁਆਏ-ਖੁੰਝਾਏ ।

**ਅਰਥ : ਸਲੋਕੁ ਮ: ੩ -** ਗੁਰਮੁਖ ਦੇ (ਹਿਰਦੇ ਵਿਚ) ਧਿਆਨ ਅਤੇ ਅਡੋਲਤਾ ਵਾਲੀ ਧੁਨੀ ਚਲ ਪੈਂਦੀ ਹੈ (ਕਿਉਂਕਿ ਉਸਨੇ) ਸਚ ਦੁਆਰਾ ਨਾਮ ਵਿਚ ਚਿਤ ਜੋੜਿਆ ਹੈ । ਗੁਰਮੁਖ ਹਰ ਵੇਲੇ (ਨਾਮ ਦੇ) ਪਿਆਰ ਵਿਚ ਰੱਤਾ ਰਹਿੰਦਾ ਹੈ (ਅਤੇ) ਹਰੀ ਦਾ ਨਾਮ (ਉਸਨੂੰ) ਮਨ ਵਿਚ ਚੰਗਾ (ਮਿੱਠਾ) ਲੱਗਾ ਹੈ । ਗੁਰਮੁਖ (ਜੀਊੜੇ ਹਰ ਵੇਲੇ) ਹਰੀ ਨੂੰ ਵੇਖਦੇ (ਭਾਵ ਦਰਸ਼ਨ ਕਰਦੇ) ਹਨ ਹਰੀ ਦਾ (ਨਾਮ ਹੀ) ਉਚਾਰਦੇ ਹਨ (ਅਤੇ) ਗੁਰਮੁਖਾਂ ਨੇ ਅਡੋਲ ਅਵਸਥਾ ਵਿਚ ਟਿਕ ਕੇ ਪ੍ਰਭੂ ਨਾਲ ਪਿਆਰ ਪਾਇਆ ਹੋਇਆ ਹੈ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰਮੁਖ (ਰਬੀ) ਗਿਆਨ ਨੂੰ ਪ੍ਰਾਪਤ ਹੋ ਜਾਂਦਾ ਹੈ (ਉਸ ਨੇ) ਅਗਿਆਨ ਰੂਪੀ ਹਨੇਰਾ (ਅਤੇ ਮਾਇਆ ਦਾ ਪਾਪ) ਹਨੇਰਾ ਦੂਰ ਕਰ ਦਿੱਤਾ ਹੈ । (ਹਾਂ) ਜਿਸ (ਮਨੁੱਖ ਨੂੰ) ਧੁਰ ਤੋਂ ਪੂਰਾ ਕਰਮ (ਫਜ਼ਲ ਪ੍ਰਾਪਤ) ਹੋਵੇ ਉਸ ਗੁਰਮੁਖ ਨੇ ਹਰੀ ਦਾ ਨਾਮ ਧਿਆਇਆ (ਸਿਮਰਿਆ) ਹੈ ।੧।

**ਮ: ੩ -** ਜਿਨ੍ਹਾਂ (ਮਨੁੱਖਾਂ) ਨੇ ਸਤਿਗੁਰੂ ਨੂੰ ਨਹੀਂ ਸੇਵਿਆ (ਅਤੇ ਗੁਰੂ ਦੇ) ਸ਼ਬਦ ਵਿਚ (ਜਿਨ੍ਹਾਂ ਦਾ) ਪਿਆਰ ਨਹੀਂ ਲੱਗਾ, (ਜਿਸ ਨੇ) ਸਹਜ ਵਿੱਚ ਨਾਮ ਨਹੀਂ ਸਿਮਰਿਆ, (ਉਹ) ਕਿਸ ਲਈ ਸੰਸਾਰ ਵਿਚ ਆਇਆ ਹੈ ? (ਭਾਵ ਉਸਦਾ ਜਨਮ ਵਿਅਰਥ ਹੈ ਕਿਉਂਕਿ ਉਹ) ਮੁੜ ਮੁੜ ਜੂਨੀ ਵਿਚ ਪਾਇਆ ਜਾਂਦਾ ਹੈ ਗੰਦ ਮੰਦ ਵਿਚ (ਪਿਆ ਹੋਇਆ) ਖੁਆਰ ਹੁੰਦਾ ਰਹਿੰਦਾ ਹੈ। ਝੂਠੇ ਲਾਲਚ ਵਿਚ ਫਸਿਆਂ, (ਮਨੁਖ) ਨਾ ਉਰਾਰ (ਜੋਗਾ ਅਤੇ) ਨਾ ਪਾਰ (ਜੋਗਾ ਰਹਿੰਦਾ ਹੈ, ਭਾਵ ਉਸ ਨੂੰ ਇਸ ਲੋਕ ਤੇ ਪਰਲੋਕ ਵਿਚ ਕਿਤੇ ਵੀ ਢੋਈ ਨਹੀਂ ਮਿਲਦੀ) । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਹੜੇ ਗੁਰਮੁਖ ਕਰਤਾਰ ਨੇ ਆਪ(ਆਪਣੇ ਨਾਲ)ਮੇਲ ਲਏ ਹਨ, (ਉਹ ਇਸ ਸੰਸਾਰ ਸਾਗਰ ਤੋਂ)ਬਚ ਨਿਕਲੇ ਹਨ ।੨।

**ਪਉੜੀ -** (ਪ੍ਰਭੂ ਦੇ) ਭਗਤ (ਉਸ ਦੇ) ਸਚੇ ਦਰ ਉਤੇ ਸੋਭਦੇ ਹਨ (ਅਤੇ ਉਹ ਹਰੀ ਦੇ) ਪ੍ਰੇਮ ਦੇ ਖਿੱਚੇ ਹੋਏ (ਟਿਕੇ ਰਹਿੰਦੇ) ਹਨ। (ਉਹ) ਹਰੀ ਦੇ ਪ੍ਰੇਮ ਵਿਚ ਸਦਾ (ਉਸ ਦੇ ਪਿਆਰ ਵਿਚ) ਰੱਤੇ ਰਹਿੰਦੇ ਹਨ (ਅਤੇ) ਰਸਨਾ ਦੁਆਰਾ ਹਰੀ ਦਾ ਅੰਮ੍ਰਿਤ ਨਾਮ) ਰਸ ਪੀਂਦੇ ਰਹਿੰਦੇ ਹਨ। ਜਿਨ੍ਹਾਂ ਗੁਰਮੁਖਾਂ ਨੇ (ਹਰੀ ਨੂੰ) ਜਾਣਿਆ (ਅਤੇ) ਹਰੀ ਜੀਉ ਨੂੰ ਹਿਰਦੇ ਵਿਚ ਵਸਾਇਆ ਹੈ (ਉਨ੍ਹਾਂ ਦਾ ਮਨੁਖਾ) ਜਨਮ ਸਫਲ ਹੈ। ਗੁਰੂ ਤੋਂ ਬਿਨਾਂ (ਸਾਰੀ) ਸ੍ਰਿਸ਼ਟੀ ਦ੍ਵੈਤ ਵਿਚ ਵਿਲਕਦੀ ਫਿਰਦੀ ਹੈ (ਅਤੇ ਅਨੇਕਾਂ ਜੀਵ) ਮਾਇਆ ਦੇ ਪਿਆਰ ਵਿਚ ਖੁੰਝਾਏ ਗਏ ਹਨ ।੧੧।

## ਸਾਰੰਸ਼ ਅਤੇ ਸਿਧਾਂਤ

ਪਹਿਲੇ ਸਲੋਕ ਵਿਚ ਗੁਰਮੁਖਿ ਜੀਉੜੇ ਨੂੰ ਜੋ ਕੁਝ ਪ੍ਰਾਪਤ ਹੈ ਉਸ ਦਾ ਵਰਣਨ ਹੈ ਅਤੇ ਦੂਜੇ ਸਲੋਕ ਵਿਚ ਨਾਮ ਹੀਣ ਮਨਮੁਖ ਦੀ ਕਿਰਿਆ ਦਾ ਜ਼ਿਕਰ ਹੈ। ਗੁਰਮੁਖ ਸੰਸਾਰ ਸਾਗਰ ਤੋਂ ਤਰ ਜਾਂਦਾ ਹੈ ਪਰ ਮਨਮੁਖ 'ਨਾ ਈਤ ਕਾ ਨਾ ਊਤ ਕਾ' ਭਾਵ ਕਿਸੇ ਜੋਗਾ ਨਹੀਂ ਰਹਿੰਦਾ।

ਪਉੜੀ ਵਿਚ ਗੁਰਮੁਖਿ ਨੂੰ 'ਭਗਤ' ਆਖ ਕੇ ਉਸ ਦੀ ਜੀਵਨ-ਸਫਲਤਾ ਦਰਸਾਈ ਹੈ। ਅੰਤ ਵਿਚ ਇਹ ਸਿਧਾਂਤ ਪ੍ਰਗਟਾਇਆ ਹੈ ਕਿ ਗੁਰੂ ਤੋਂ ਬਿਨਾਂ ਸਾਰੀ ਲੁਕਾਈ ਰੋਂਦੀ ਕੁਰਲਾਂਦੀ ਫਿਰਦੀ ਹੈ ਕਿਉਂਕਿ ਮਾਇਆ ਦੇ ਪਿਆਰ ਵਿੱਚ ਨਾਮ ਜਪਣ ਤੋਂ ਘੁੱਥੀ ਰਹਿੰਦੀ ਹੈ।

**ਸਲੋਕੁ ਮ: ੩ ॥ ਕਲਿਜੁਗ ਮਹਿ ਨਾਮੁ ਨਿਧਾਨੁ ਭਗਤੀ ਖਟਿਆ, ਹਰਿ ਉਤਮ ਪਦੁ ਪਾਇਆ ॥ ਸਤਿਗੁਰ ਸੇਵਿ ਹਰਿਨਾਮੁ ਮਨਿ ਵਸਾਇਆ, ਅਨਦਿਨੁ ਨਾਮੁ ਧਿਆਇਆ ॥ ਵਿਚੇ ਗ੍ਰਿਹ ਗੁਰਬਚਨਿ ਉਦਾਸੀ, ਹਉਮੈ ਮੋਹੁ ਜਲਾਇਆ ॥ ਆਪਿ ਤਰਿਆ ਕੁਲ ਜਗਤੁ ਤਰਾਇਆ, ਧੰਨੁ ਜਣੇਦੀ ਮਾਇਆ ॥ ਐਸਾ ਸਤਿਗੁਰੁ ਸੋਈ ਪਾਏ, ਜਿਸੁ ਧੁਰਿ ਮਸਤਕਿ ਹਰਿ ਲਿਖਿ ਪਾਇਆ ॥ ਜਨ ਨਾਨਕ ਬਲਿਹਾਰੀ ਗੁਰ ਆਪਣੇ ਵਿਟਹੁ, ਜਿਨਿ ਭ੍ਰਮਿ ਭੂਲਾ ਮਾਰਗਿ ਪਾਇਆ ॥੧॥ ਮ: ੩॥ ਤ੍ਰੈ ਗੁਣ ਮਾਇਆ ਵੇਖਿ ਭੂਲੇ, ਜਿਉ ਦੇਖਿ ਦੀਪਕਿ ਪਤੰਗ ਪਚਾਇਆ ॥ ਪੰਡਿਤ ਭੂਲਿ ਭੂਲਿ ਮਾਇਆ ਵੇਖਹਿ, ਦਿਖਾ ਕਿਨੈ ਕਿਹੁ ਆਣਿ ਚੜਾਇਆ ॥ ਦੂਜੈ ਭਾਇ ਪੜਹਿ ਨਿਤ ਬਿਖਿਆ, ਨਾਵਹੁ ਦਯਿ**

**ਖੁਆਇਆ ॥ ਜੋਗੀ ਜੰਗਮ ਸੰਨਿਆਸੀ ਭੁਲੇ, ਓਨ੍ਾ ਅਹੰਕਾਰੁ ਬਹੁ ਗਰਬੁ ਵਧਾਇਆ ॥ ਛਾਦਨੁ ਭੋਜਨੁ ਨ ਲੈਹੀ ਸਤ ਭਿਖਿਆ, ਮਨ ਹਠਿ ਜਨਮੁ ਗਵਾਇਆ ॥ ਏਤੜਿਆ ਵਿਚਹੁ ਸੋ ਜਨੁ ਸਮਧਾ, ਜਿਨਿ ਗੁਰਮੁਖਿ ਨਾਮੁ ਧਿਆਇਆ ॥ ਜਨ ਨਾਨਕ ਕਿਸ ਨੋ ਆਖਿ ਸੁਣਾਈਐ, ਜਾ ਕਰਦੇ ਸਭਿ ਕਰਾਇਆ ॥੨॥ ਪਉੜੀ ॥ ਮਾਇਆ ਮੋਹੁ ਪਰੇਤੁ ਹੈ, ਕਾਮੁ ਕ੍ਰੋਧੁ ਅਹੰਕਾਰਾ ॥ ਏਹ ਜਮ ਕੀ ਸਿਰਕਾਰ ਹੈ, ਏਨ੍ਾ ਉਪਰਿ ਜਮ ਕਾ ਡੰਡੁ ਕਰਾਰਾ ॥ ਮਨਮੁਖ ਜਮ ਮਗਿ ਪਾਈਅਨ੍ਿ, ਜਿਨ੍ ਦੂਜਾ ਭਾਉ ਪਿਆਰਾ ॥ ਜਮਪੁਰਿ ਬਧੇ ਮਾਰੀਅਨਿ, ਕੋ ਸੁਣੈ ਨ ਪੂਕਾਰਾ ॥ ਜਿਸ ਨੋ ਕ੍ਰਿਪਾ ਕਰੇ ਤਿਸੁ ਗੁਰੁ ਮਿਲੈ, ਗੁਰਮੁਖਿ ਨਿਸਤਾਰਾ ॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ** : ਵਿਟਹੁੰ, ਜਿਉਂ, ਵੇਖਹਿੰ, ਪੜਹਿੰ, ਨਾਵਹੁੰ, ਲੈਹੀਂ, ਏਤੜਿਆਂ, ਵਿਚਹੁੰ, ਜਾਂ।

**ਨੋਟ**: 'ਸਮਧਾ' ਨੂੰ 'ਸਮੱਧਾ' ਪੜ੍ਹਨਾ ਅਸ਼ੁੱਧ ਹੈ।

**ਪਦ ਅਰਥ** : ਭਗਤੀ-ਭਗਤੀ ਦੁਆਰਾ। ਜਲਾਇਆ-ਸਾੜ ਦਿਤਾ। ਕੁਲ-ਸਾਰਾ (ਸੰਸਾਰ)। ਜਣੇਦੀ-ਜੰਮਣ ਵਾਲੀ, ਜਨਨੀ। ਵਿਟਹੁ-ਤੋਂ। ਵੇਖਿ-ਵੇਖ ਕੇ। ਪਤੰਗ-ਭੰਬਟ। ਪਚਾਇਆ-ਸੜ ਗਏ। ਦਿਖਾ-ਵੇਖੀਏ। ਕਿਹੁ-ਕੁਝ। ਆਣਿ-ਲਿਆ ਕੇ। ਚੜ੍ਹਾਇਆ-ਭੇਟ ਕੀਤਾ ਹੈ। ਬਿਖਿਆ-ਮਾਇਆ। ਦਯਿ-ਪਰਮਾਤਮਾ ਨੇ। ਛਾਦਨੁ-ਕਪੜਾ। ਸਤ ਭਿਖਿਆ-ਸ਼ਰਧਾ ਨਾਲ ਦਿਤੀ ਭਿੱਖਿਆ। ਨਾ ਲੈਹੀ-ਨਹੀਂ ਲੈਂਦੇ। ਏਤੜਿਆ ਵਿਚਹੁ-ਇਤਨਿਆਂ ਵਿਚੋਂ। ਸਮਧਾ-ਸਮਾਧੀ ਵਾਲਾ, ਪੂਰਨ ਅਵਸਥਾ ਵਾਲਾ। ਪਰੇਤੁ-ਭੂਤ। ਕਰਾਰਾ-ਕਰੜਾ। ਮਗਿ-ਰਸਤੇ ਤੇ। ਸਿਰਕਾਰ-ਹਕੂਮਤ। ਮਾਰੀਅਨ-ਮਾਰੇ ਜਾਂਦੇ ਹਨ। ਨਿਸਤਾਰਾ-ਪਾਰ ਉਤਾਰਾ।

**ਅਰਥ ਸਲੋਕੁ ਮ: ੩॥**: ਕਲਜੁਗ ਵਿੱਚ (ਜਿਸ ਨੇ) ਨਾਮ ਰੂਪੀ ਖਜ਼ਾਨਾ ਭਗਤੀ ਦੁਆਰਾ ਖੱਟਿਆ ਹੈ (ਉਸ ਨੇ) ਹਰੀ (ਪਾਸੋਂ) ਚੰਗਾ ਦਰਜਾ ਪ੍ਰਾਪਤ ਕਰ ਲਿਆ ਹੈ। ਸਤਿਗੁਰੂ ਦੀ ਸੇਵਾ ਕਰਕੇ (ਉਸ ਨੇ) ਹਰੀ ਦਾ ਨਾਮ (ਆਪਣੇ) ਮਨ ਵਿਚ ਵਸਾ ਲਿਆ ਹੈ (ਅਤੇ) ਹਰ ਵੇਲੇ ਨਾਮ ਨੂੰ ਸਿਮਰਿਆ ਹੈ। (ਉਹ) ਗੁਰੂ ਦੇ ਬਚਨ ਦੁਆਰਾ ਗ੍ਰਿਹਸਤ ਵਿਚ ਹੀ ਉਦਾਸ ਹੈ, (ਉਸਨੇ) ਹਉਮੈ ਤੇ ਮੋਹ ਨੂੰ ਸਾੜ ਦਿਤਾ ਹੈ। ਉਹ ਆਪ (ਸੰਸਾਰ ਸਾਗਰ ਤੋਂ) ਪਾਰ ਹੋ ਗਿਆ ਹੈ (ਅਤੇ) ਸਾਰੇ ਜਗਤ ਨੂੰ ਭੀ ਤਰਾ ਲਿਆ ਹੈ, (ਉਸ ਨੂੰ) ਜੰਮਣ ਵਾਲੀ ਮਾਂ ਭੀ ਧੰਨਤਾ ਯੋਗ ਹੈ। ਓਹੀ (ਮਨੁੱਖ) ਇਹੋ ਜਿਹਾ ਸਤਿਗੁਰੂ ਪਾਂਦਾ ਹੈ ਜਿਸ ਦੇ ਮੱਥੇ ਤੇ ਹਰੀ ਨੇ ਧੁਰੋਂ ਲਿੱਖ ਕੇ (ਲੇਖ) ਪਾਇਆ ਹੋਵੇ। ਦਾਸ ਨਾਨਕ ਆਪਣੇ ਗੁਰੂ ਤੋਂ ਸਦਕੇ ਜਾਂਦਾ ਹੈ ਜਿਸ ਨੇ ਭਰਮ ਵਿੱਚ ਭੁੱਲੇ ਹੋਏ ਨੂੰ (ਠੀਕ) ਰਸਤੇ ਤੇ ਪਾਇਆ ਹੈ।੧।

**ਮ: ੩** - ਤਿੰਨ ਗੁਣਾਂ ਵਾਲੀ ਮਾਇਆ ਵੇਖ ਕੇ (ਜੀਵ ਰਬੀ ਰਾਹ ਤੋਂ) ਭੁਲ ਗਏ (ਭਾਵ ਧੋਖਾ ਖਾ ਗਏ), ਜਿਵੇਂ (ਦੀਵਾ) ਵੇਖ ਕੇ ਦੀਵੇ ਉਤੇ ਭੰਬਟ ਸੜ ਗਿਆ। ਪੰਡਿਤ (ਆਪ ਕੀਤੀ ਕਥਾ ਦੇ

ਉਲਟ) ਭੁੱਲ ਭੁੱਲ ਕੇ ਮਾਇਆ ਨੂੰ ਵੇਖਦੇ ਹਨ, ਵੇਖੀਏ ਕਿਸ ਨੇ ਕੁਝ ਲਿਆ ਕੇ (ਭੇਟਾ ਲਈ ਪਦਾਰਥ) ਚੜ੍ਹਾਇਆ (ਅਰਪਣ ਕੀਤਾ) ਹੈ। ਦੂਜੇ ਭਾਵ ਵਿਚ (ਲਗੇ ਹੋਏ ਪੰਡਿਤ) ਹਰ ਰੋਜ਼ ਮਾਇਆ ਦੀ (ਸੰਥਯਾ) ਪੜ੍ਹਦੇ ਹਨ, ਪਰਮਾਤਮਾ ਨੇ (ਆਪਣੇ) ਨਾਮ ਤੋਂ (ਉਨਾਂ ਨੂੰ) ਖੁੰਝਾ ਦਿਤਾ ਹੈ। ਜੋਗੀ, ਜੰਗਮ ਤੇ ਸੰਨਿਆਸੀ ਭੀ ਭੁਲੇ (ਫਿਰਦੇ ਹਨ) ਉਨ੍ਹਾਂ ਨੇ ਆਪਣਾ ਅਹੰਕਾਰ ਤੇ ਗਰਬ ਬਹੁਤ ਵਧਾਇਆ ਹੈ। (ਉਹ) ਸਚੀ (ਸ਼ਰਧਾ) ਦੀ ਭਿਖਿਆ ਨਾਲ ਮਿਲਿਆ ਕਪੜਾ ਤੇ ਭੋਜਨ ਨਹੀਂ ਲੈਂਦੇ (ਸਗੋਂ) ਮਨ ਦੇ ਹਠ ਕਰਕੇ (ਉਨਾਂ ਨੇ ਵੀ ਆਪਣਾ) ਜਨਮ ਗੁਆ ਲਿਆ ਹੈ। ਇਨਾਂ ਸਾਰਿਆਂ ਵਿਚੋਂ ਉਹ ਮਨੁਖ (ਪੂਰਨ) ਸਮਾਧੀ ਵਾਲਾ ਹੈ ਜਿਸ ਨੇ ਗੁਰੂ ਦੁਆਰਾ ਨਾਮ ਸਿਮਰਿਆ ਹੈ। ਦਾਸ ਨਾਨਕ (ਆਖਦਾ ਹੈ ਕਿ) ਕਿਸ ਨੂੰ ਆਖ ਕੇ (ਇਹ ਵਿਥਿਆ) ਸੁਣਾਈਏ ਜਦ ਸਾਰੇ ਜੀਵ (ਉਸ ਪ੍ਰਭੂ ਦਾ) ਕਰਾਇਆ ਕਰਦੇ ਹਨ।੨।

**ਪਉੜੀ-** ਮਾਇਆ ਦਾ ਮੋਹ, ਕਾਮ, ਕ੍ਰੋਧ ਅਤੇ ਅਹੰਕਾਰ, ਪਰੇਤ ਸਮਾਨ ਹੈ। (ਇਹ ਮਾਨੋ) ਜਮ ਦੀ ਸਿਰਕਾਰ ਹੈ, (ਇਨ੍ਹਾਂ ਉਤੇ) ਜਮ ਦਾ ਕਰੜਾ ਡੰਡਾ ਹੈ। ਮਨਮੁਖ ਜਮ ਦੇ ਰਸਤੇ ਤੇ ਪਾਏ (ਜਾਂਦੇ ਹਨ), ਜਿਨਾਂ ਨੂੰ ਦੂਜਾ ਭਾਉ (ਭਾਵ ਮਾਇਆ ਦਾ ਮੋਹ) ਪਿਆਰਾ ਲਗਦਾ ਹੈ। (ਇਹ) ਜਮਪੁਰੀ ਵਿਚ ਬੱਧੇ ਹੋਏ ਮਾਰੇ ਜਾਂਦੇ ਹਨ (ਇਨ੍ਹਾਂ)ਦੀ ਪੁਕਾਰ ਕੋਈ ਨਹੀਂ ਸੁਣਦਾ। (ਹਾਂ),ਜਿਸ ਉਤੇ(ਪ੍ਰਭੂ) ਕਿਰਪਾ ਕਰੇ ਉਸ ਨੂੰ ਗੁਰੂ ਮਿਲਦਾ ਹੈ(ਅਤੇ) ਗੁਰੂ ਦੀ ਰਾਹੀਂ (ਇਸ ਪ੍ਰੇਤ ਬਿਰਤੀ ਤੋਂ) ਛੁਟਕਾਰਾ ਹੁੰਦਾ ਹੈ।੧੨।

## ਅਰਥ ਭੇਦ ਅਤੇ ਨਿਰਣੈ

**ਏਤੜਿਆ ਵਿਚਹੁ ਸੋ ਜਨੁ ਸਮਧਾ, ਜਿਨਿ ਗੁਰਮੁਖਿ ਨਾਮੁ ਧਿਆਇਆ ॥**

ਵਖ ਵਖ ਅਰਥ :

੧. ਇਨ ਸਭ ਮੇ ਸੇ ਕੋਈ ਜਨ (ਸਮਧਾ) ਸਮਝਾ ਹੈ ਜਿਸ ਨੇ ਗੁਰਮੁਖ ਹੋ ਕਰਕੇ ਨਾਮ ਕਾ ਧਿਆਉਨਾ ਕੀਆ ਹੈ। [ਫ਼. ਸ., ਪੰ. ਨਰੈਣ ਸਿੰਘ ਅਤੇ ਗੁਰਬਾਣੀ ਪਾਠ ਦਰਸ਼ਨ

੨. ਸੰ. ਸਮਿਧ, ਸੰਗਯਾ-ਹੋਮ ਲਈ ਵਰਤਣ ਯੋਗ ਕਾਠ, ਲਕੜ "ਮਨ ਤਨ ਸਮਧਾ ਜੇ ਕਰੀ, ਅਨਦਿਨੁ ਅਗਨਿ ਜਲਾਇ" (ਸ੍ਰੀ : ੧) ੩ ਅਗਨਿ ੪-ਸਮ੍ਰਿਧ-ਵਿ. ਵਿਸ਼ੇਸ਼ ਰਿਧਿ ਵਾਲਾ। ਬਹੁਤ ਸੰਪਦਾ ਵਾਲਾ "ਸੋ ਘਰੁ ਲਧਾ ਸਹਜਿ ਸਮਧਾ" (ਵਡ ਛੰਤ ਮ: ੫) "ਏਤੜਿਆ ਵਿਚਹੁ ਸੋ ਜਨ ਸਮਧਾ" (ਵਾਰ ਗੂਜਰੀ ੧ ਮ: ੩) ਨਾਮਿ ਰਤੇ ਸੋਈ ਜਨ ਸਮਧੇ (ਵਾਰ ਬਿਲਾ, ਮ. ੩) ੫. ਬਹੁਤ ਵੱਡਾ। [ਮਹਾਨ ਕੋਸ਼

੩. ਨਿਰੁਕਤ ਵਾਲੇ ਭਾਗ ਵਿਚ ਇਉਂ ਅਰਥ ਦਰਜ ਹਨ, "ਇਨਾਂ ਵਿਚੋਂ ਉਹ ਪੁਰਖ ਸਮਾਧੀ ਵਾਲਾ ਹੈ ਜਿਸ ਨੇ ਗੁਰੂ ਦੁਆਰਾ ਨਾਮ ਧਿਆਇਆ।

ਸਮਧਾ-ਸੰਸ-ਸਮਧਾਨ) ਸਮਾਧੀ ਵਾਲਾ। ਅੰਤਰ ਏਕਾਂਗ, ਵਿਸ਼ਿਆਂ ਤੋਂ ਰੁਕਿਆ, ਧਯਾਨ ਲੀਨ। ਕਿਤੇ ਇਸ ਦੇ ਅਰਥ ਹੋਮ ਦੀ ਲੱਕੜੀ ਲਗਦੇ ਹਨ, ਤਦੋ ਇਹ ਸੰਸਕ੍ਰਿਤ ਪਦ ਸਮਿਧ ਦਾ ਰੂਪ ਹੁੰਦਾ ਹੈ-ਤਨੁ ਮਨੁ ਸਮਧਾ ਜੇ ਕਰੀਂ' ਕਿਤੇ ਇਹ ਸਮਰਿਧ ਦਾ ਰੂਪ ਹੁੰਦਾ ਹੈ ਅਰਥ ਰਿਧੀ ਵਾਲਾ, ਦੌਲਤ ਵਾਲਾ। [ਸੰ. ਪੋ., ਦਰਪਣ

**ਨਿਰਣੈ** : "ਸੋ ਘਰੁ ਲਧਾ ਸਹਜਿ ਸਮਧਾ, ਹਰਿ ਕਾ ਨਾਮੁ ਅਧਾਰਾ" ਵਾਲੀ ਪੰਕਤੀ ਨੂੰ ਜੇ ਸਾਹਮਣੇ ਰਖੀਏ ਤਾਂ ਇਥੇ 'ਸਮਾਉਣ ਵਾਲਾ' ਅਰਥ ਹੀ ਠੀਕ ਹਨ ਪਰ ਭਾ. ਕਾਨ੍ਹ ਸਿੰਘ ਜੀ ਨੇ ਮਹਾਨ ਕੋਸ਼ ਵਿਚ ਇਸ ਪਦ ਦੇ ਅਰਥ 'ਸੰਪਦਾ ਵਾਲਾ' ਕੀਤੇ ਹਨ।

ਇਸ ਸਲੋਕ ਵਿਚ ਵਰਤੀ ਹੋਈ ਸ਼ਬਦਵਾਲੀ ਨਾਲ ਮਿਲਦੀ ਜੁਲਦੀ ਸ਼ਬਦਾਵਲੀ ਬਿਲਾਵਲ ਕੀ ਵਾਰ (ਪੰ. ੮੫੨) ਵਿਚ ਭੀ ਅੰਕਿਤ ਹੈ। ਪੰਡਿਤ, ਜੋਗੀ, ਸੰਨਿਆਸੀ, ਸਾਰੇ 'ਭੂਲੇ' ਹੋਏ ਹਨ ਭਾਵ - ਕਲਜੁਗ ਵਿਚ ਪਰਮਾਤਮਾ ਦਾ ਨਾਮ (ਮਾਨੋ ਸਭ ਤੋਂ ਵੱਡਾ) ਖ਼ਜ਼ਾਨਾ ਹੈ (ਜਿਸ ਮਨੁੱਖ ਨੇ ਰਬੀ) ਕਰਮ ਦੁਆਰਾ (ਇਹ ਧਨ) ਖਟਿਆ ਹੈ (ਉਸ ਨੇ) ਉਤਮ ਪਦ ਪ੍ਰਾਪਤ ਕਰ ਲਿਆ ਹੈ।

ਇਹ ਰਬੀ-ਰਾਹ ਤੋਂ ਥਿੜਕੇ ਹੋਏ ਹਨ। 'ਭੂਲੇ' ਪਦ ਦੇ ਮੁਕਾਬਲੇ ਤੇ 'ਸਮਧਾ' ਪਦ ਨੂੰ ਅਰਥਾਉਣ ਲਈ ਸੰਪ੍ਰਦਾਈ ਵਿਦਵਾਨਾਂ ਦੀ ਸੋਚਣੀ ਠੀਕ ਲਗਦੀ ਹੈ। ਜਿਸ ਨੇ ਗੁਰੂ ਦੁਆਰਾ (ਪਰਮੇਸ਼ਰ ਦਾ) ਨਾਮ ਸਿਮਰਿਆ ਹੈ ਸਹੀ ਅਰਥਾਂ ਵਿਚ ਓਹੀ ਸੁਰਤਾ, ਸੋਝੀ ਵਾਲਾ ਅਥਵਾ ਸਮਾਧੀ ਵਾਲਾ ਹੈ। ਇਹ ਪਦ ਇਥੇ ਵਿਸ਼ੇਸ਼ਣ ਰੂਪ ਵਿਚ ਹੈ। ਜੇ ਇਸਦਾ ਉਚਾਰਨ 'ਸਮੱਧਾ' ਕੀਤਾ ਜਾਏ ਤਾਂ ਸਮਧਾ ਜਿਸ ਦੇ ਅਰਥ ਲਕੜ ਹਨ, ਨਾਲੋਂ ਵਿਲਖਣ ਹੋ ਜਾਵੇਗਾ ਕਿਉਂਕਿ 'ਲੱਧਾ' ਦੇ ਨਾਲ 'ਸਮੱਧਾ' ਉਚਾਰਨ ਦਾ ਸੁਮੇਲ ਹੈ। ਸੋ, ਸਹੀ ਅਰਥ ਸਮਾਧੀ ਵਾਲਾ, ਲੀਨ ਹੋਇਆ ਹੀ ਹਨ।

## ਸਾਰੰਸ਼ ਅਤੇ ਸਿਧਾਂਤ

ਪਹਿਲੇ ਸਲੋਕ ਵਿਚ ਭਗਤਾਂ ਦੀ ਸਿਫ਼ਤ ਸਲਾਹ ਕੀਤੀ ਹੈ ਜੋ ਨਾਮ ਜਪ ਕੇ ਕੇਵਲ ਆਪਣਾ ਜਨਮ ਹੀ ਨਹੀਂ ਸਫਲਾਉਂਦੇ ਸੰਸਾਰ ਨੂੰ ਭੀ ਤਾਰਦੇ ਹਨ। ਨਾਲ ਹੀ 'ਐਸਾ ਸਤਿਗੁਰ ਕਿਸੇ ਵਿਰਲੇ ਵਡਭਾਗੀ ਪੁਰਸ਼ ਨੂੰ ਮਿਲਦਾ ਹੈ', ਇਹ ਸੰਕੇਤ ਆਪਣੇ ਗੁਰਦੇਵ (ਸ੍ਰੀ ਗੁਰੂ ਅੰਗਦ ਦੇਵ ਜੀ) ਵਲ ਕੀਤਾ ਜਾਪਦਾ ਹੈ। ਦੂਜੇ ਸਲੋਕ ਵਿਚ ਪੰਡਿਤਾਂ ਜੋਗੀਆਂ ਅਤੇ ਸਨਿਆਸੀਆਂ ਦਾ ਜ਼ਿਕਰ ਕੀਤਾ ਹੈ ਜੋ ਤ੍ਰਿੰਨ-ਗੁਣੀ ਮਾਇਆ ਦੇ ਪ੍ਰਭਾਵ ਹੇਠਾਂ ਨਾਮ ਤੋਂ ਘੁਥੇ ਹੋਏ ਹੰਕਾਰ ਨਾਲ ਮਾਰੇ ਹੋਏ ਇਧਰ ਉਧਰ ਟੱਕਰਾਂ ਮਾਰਦੇ ਫਿਰਦੇ ਹਨ। ਹਾਂ, ਇਨ੍ਹਾਂ ਵਿਚ ਕੋਈ **'ਇਕੁ ਅਧੁ ਨਾਇ ਰਸੀਅੜਾ'** ਹੋਵੇਗਾ ਜਿਸ ਨੇ ਗੁਰੂ ਦੁਆਰਾ ਨਾਮ ਸਿਮਰਿਆ ਹੋਵੇ।

ਪਉੜੀ ਅੰਦਰ ਮਾਇਆ ਮੋਹ ਨੂੰ ਪ੍ਰੇਤ ਨਾਲ ਤਸ਼ਬੀਹ ਦਿੱਤੀ ਹੈ। ਜਿਸ ਨੂੰ ਇਹ ਭੂਤ ਚੰਬੜ ਗਿਆ ਹੈ ਉਹ ਸਿਧਾ ਜਮਪੁਰੀ ਵਿਚ ਜਾਂਦਾ ਹੈ ਰੋਂਦਾ ਤੇ ਕੁਰਲਾਂਦਾ ਹੈ। ਪਰ ਜਿਸ ਉਤੇ ਪਰਮੇਸ਼ਰ ਦੀ ਕਿਰਪਾ ਹੋਵੇ, ਉਹ ਮਾਇਆ ਦੇ ਪ੍ਰਭਾਵ ਤੋਂ ਮੁਕਤ ਹੋ ਜਾਂਦਾ ਹੈ ਅਤੇ ਗੁਰੂ ਦੁਆਰਾ ਉਸਦਾ ਨਿਸਤਾਰਾ ਹੋ ਜਾਂਦਾ ਹੈ।

**ਸਲੋਕੁ ਮ: ੩ ॥ ਹਉਮੈ ਮਮਤਾ ਮੋਹਣੀ, ਮਨਮੁਖਾ ਨੋ ਗਈ ਖਾਇ ॥ ਜੋ ਮੋਹਿ ਦੂਜੈ ਚਿਤੁ ਲਾਇਦੇ, ਤਿਨਾ ਵਿਆਪਿ ਰਹੀ ਲਪਟਾਇ ॥ ਗੁਰ ਕੈ ਸਬਦਿ ਪਰਜਾਲੀਐ, ਤਾ ਏਹ ਵਿਚਹੁ ਜਾਇ ॥ ਤਨੁ ਮਨੁ ਹੋਵੈ ਉਜਲਾ, ਨਾਮੁ ਵਸੈ ਮਨਿ ਆਇ ॥ ਨਾਨਕ, ਮਾਇਆ ਕਾ ਮਾਰਣੁ ਹਰਿਨਾਮੁ ਹੈ, ਗੁਰਮੁਖਿ ਪਾਇਆ ਜਾਇ ॥੧॥ ਮ: ੩ ॥ ਇਹੁ ਮਨੁ**

**ਕੇਤੜਿਆ ਜੁਗ ਭਰਮਿਆ, ਥਿਰੁ ਰਹੈ ਨ, ਆਵੈ ਜਾਇ ॥ ਹਰਿ ਭਾਣਾ ਤਾ ਭਰਮਾਇਅਨੁ, ਕਰਿ ਪਰਪੰਚੁ ਖੇਲੁ ਉਪਾਇ ॥ ਜਾ ਹਰਿ ਬਖਸੇ, ਤਾ ਗੁਰੁ ਮਿਲੈ, ਅਸਥਿਰੁ ਰਹੈ ਸਮਾਇ ॥ ਨਾਨਕ, ਮਨ ਹੀ ਤੇ ਮਨੁ ਮਾਨਿਆ, ਨਾ ਕਿਛੁ ਮਰੈ ਨ ਜਾਇ ॥੨॥ ਪਉੜੀ ॥ ਕਾਇਆ ਕੋਟੁ ਅਪਾਰੁ ਹੈ, ਮਿਲਣਾ ਸੰਜੋਗੀ ॥ ਕਾਇਆ ਅੰਦਰਿ ਆਪਿ ਵਸਿ ਰਹਿਆ, ਆਪੇ ਰਸ ਭੋਗੀ॥ ਆਪਿ ਅਤੀਤ ਅਲਿਪਤੁ ਹੈ, ਨਿਰਜੋਗੁ ਹਰਿ ਜੋਗੀ॥ ਜੋ ਤਿਸੁ ਭਾਵੈ ਸੋ ਕਰੇ, ਹਰਿ ਕਰੇ ਸੁ ਹੋਗੀ॥ ਹਰਿ ਗੁਰਮੁਖਿ ਨਾਮੁ ਧਿਆਈਐ, ਲਹਿ ਜਾਹਿ ਵਿਜੋਗੀ ॥੧੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਲਾਇੰਦੇ, ਵਿਚਹੁੰ, ਕੇਤੜਿਆਂ, ਭਰਮਿਆਂ, ਜਾਂ, ਤਾਂ ਜਾਹਿੰ।

**ਫੁਟਕਲ :** ਪਰਜਾਲੀਐ ਨੂੰ ਪਦ ਛੇਦ ਕਰਕੇ 'ਪਰ ਜਾਲੀਐ' ਪੜ੍ਹਨਾ ਅਸ਼ੁੱਧ ਹੈ।

**ਪਦ ਅਰਥ :** ਮਮਤਾ-ਮੈਂ ਮੇਰੀ ਦੀ ਪਕੜ। ਮੋਹਣੀ-ਮੋਹਣ ਵਾਲੀ, ਠਗਣੀ। ਲਪਟਾਇ-ਚੰਬੜ ਕੇ। ਪਰਜਾਲੀਐ-ਚੰਗੀ ਤਰ੍ਹਾਂ ਸਾੜ ਦੇਈਏ। ਮਾਰਣੁ-ਮਿਸਾਲਾ। ਕੇਤੜਿਆ-ਕਿਤਨੇ ਹੀ (ਕਈ)। ਥਿਰੁ-ਪੱਕਾ। ਭਰਮਾਇਅਨੁ-ਉਸ (ਪ੍ਰਭੂ) ਨੇ ਭਰਮਾਏ ਹਨ। ਪਰਪੰਚੁ-ਪਸਾਰਾ, ਅਡੰਬਰ। ਅਸਥਿਰੁ-ਪੱਕਾ। ਨ ਜਾਇ-ਨਾ ਜੰਮਦਾ ਹੈ। ਕੋਟੁ-ਕਿਲ੍ਹਾ। ਅਪਾਰੁ-ਪਾਰ ਤੋਂ ਰਹਿਤ। ਸੰਜੋਗੀ-ਸੰਜੋਗ ਨਾਲ। ਅਤੀਤ-ਵਿਰੱਕਤ। ਅਲਿਪਤੁ-ਨਿਰਲੇਪ। ਨਿਰਜੋਗੁ-ਅਨਜੁੜਿਆ। ਲਹਿ ਜਾਹਿ-ਉਤਰ ਜਾਂਦੇ ਹਨ। ਵਿਜੋਗੀ-ਵਿਛੋੜੇ।

**ਅਰਥ : ਸਲੋਕੁ ਮ : ੩-** ਹਉਮੈ, ਮੈਂ-ਮੇਰੀ ਮੋਹਣੀ (ਮਾਇਆ) ਮਨਮੁੱਖਾਂ ਨੂੰ ਖਾ ਗਈ ਹੈ। ਜਿਹੜੇ (ਮਨੁੱਖ ਪਰਮੇਸ਼ਰ ਨੂੰ) ਛੋੜ ਕੇ ਮਾਇਆ ਦੇ ਮੋਹ ਵਿਚ (ਫਸ ਕੇ) ਦੂਜੇ ਨਾਲ ਚਿਤ ਜੋੜਦੇ ਹਨ ਉਹਨਾਂ ਨੂੰ ਚੰਬੜ ਕੇ ਲੱਗੀ ਹੋਈ ਹੈ। ਗੁਰੂ ਦੇ ਸ਼ਬਦ ਦੁਆਰਾ (ਇਸ ਨੂੰ) ਚੰਗੀ ਤਰ੍ਹਾਂ ਸਾੜ ਦੇਈਏ (ਤਾਂ ਇਹ ਮਨ) ਵਿਚੋਂ (ਨਿਕਲ ਕੇ ਬਾਹਰ) ਚਲੀ ਜਾਂਦੀ ਹੈ। (ਇਸ ਦੇ ਜਾਣ ਨਾਲ) ਤਨ ਮਨ ਨਿਰਮਲ ਹੋ ਜਾਂਦਾ ਹੈ (ਅਤੇ) ਮਨ ਵਿਚ ਨਾਮ ਆ ਕੇ ਵਸ ਜਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਮਾਇਆ ਨੂੰ ਮਾਰਨ ਦਾ ਮਿਸਾਲਾ ਹਰੀ ਦਾ ਨਾਮ ਹੈ (ਜੋ) ਗੁਰੂ ਦੁਆਰਾ ਪ੍ਰਾਪਤ ਹੁੰਦਾ ਹੈ।੧।

**ਅਰਥ : ਮ: ੩ -** ਇਹ ਮਨ ਕਿਤਨੇ ਜੁਗ ਭਟਕਦਾ ਫ਼ਿਰਿਆ, ਟਿਕ ਕੇ (ਇਕ ਥਾਂ ਤੋਂ) ਨਹੀਂ ਠਹਿਰਦਾ, ਆਉਂਦਾ ਤੇ ਜਾਂਦਾ ਰਹਿੰਦਾ ਹੈ। ਹਰੀ ਨੂੰ ਭਾਇਆ ਤਾਂ ਜਗਤ ਰੂਪੀ ਖੇਲ ਪੈਦਾ ਕਰਕੇ (ਮਨੁੱਖ) ਭਟਕਣਾ ਵਿਚ ਪਾ ਦਿੱਤੇ। ਜਦੋਂ ਹਰੀ ਬਖਸ਼ਿਸ਼ ਕਰੇ ਤਾਂ ਸਤਿਗੁਰੂ ਦਾ ਮੇਲ ਹੁੰਦਾ ਹੈ (ਮਨ) ਟਿੱਕ ਜਾਂਦਾ ਹੈ (ਜੀਵ ਪ੍ਰਭੂ ਵਿਚ) ਲੀਨ ਹੋ ਜਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਦੋਂ ਮਨ ਨੂੰ) ਮਨ ਤੋਂ ਹੀ (ਸ਼ਾਂਤੀ ਮਿਲ ਗਈ ਤਦੋਂ ਆਪਣੇ ਆਪ ਤੋਂ ਹੀ) ਪਤੀਜ ਗਿਆ (ਅਤੇ ਇਸ ਨੂੰ ਦ੍ਰਿੜ੍ਹ ਹੋ ਗਿਆ ਕਿ) ਨਾ ਕੁਝ ਮਰਦਾ ਹੈ ਨਾ ਜੰਮਦਾ ਹੈ।੨।

**ਪਉੜੀ :** (ਮਨੁਖੀ) ਸਰੀਰ (ਇਕ) ਵਡਾ ਕਿੱਲ੍ਹਾ ਹੈ (ਪਰ ਇਸ ਦਾ) ਮਿਲਣਾ (ਰਬੀ) ਸੰਜੋਗ ਦੇ ਨਿਯਮ ਅਨੁਸਾਰ ਹੁੰਦਾ ਹੈ। (ਇਸ) ਸਰੀਰ ਅੰਦਰ (ਪ੍ਰਭੂ) ਆਪ ਵਸ ਰਿਹਾ ਹੈ (ਅਤੇ) ਆਪ ਹੀ

ਰੱਸਾਂ ਨੂੰ ਭੋਗਣ ਵਾਲਾ ਹੈ। (ਸਭ ਕੁਝ ਭੋਗਦਾ ਹੋਇਆ) ਅਤੀਤ ਤੇ ਨਿਰਲੇਪ ਜੁੜਿਆ ਹੋਇਆ ਭੀ ਅਨਜੁੜਿਆ ਰੂਪ (ਦਿਸਦਾ ਹੈ)। ਜੋ ਉਸ (ਪ੍ਰਭੂ) ਨੂੰ ਚੰਗਾ ਲਗਦਾ ਹੈ ਉਹੀ (ਕੁਛ) ਕਰਦਾ ਹੈ, ਹਰੀ (ਜੋ) ਕਰੇ ਉਹ (ਅਵੱਸ਼) ਹੋ ਜਾਂਦਾ ਹੈ। (ਹੇ ਭਾਈ!) ਗੁਰੂ ਦੁਆਰਾ ਨਾਮ ਨੂੰ ਧਿਆਉਣਾ ਚਾਹੀਦਾ ਹੈ, (ਇਸ ਦੀ ਬਰਕਤ ਨਾਲ ਹਰੀ ਨਾਲ ਪਏ) ਵਿਛੋੜੇ (ਦੂਰ) ਹੋ ਜਾਂਦੇ ਹਨ ।੧੩।

## ਸਾਰੰਸ਼ ਅਤੇ ਸਿਧਾਂਤ

ਪਹਿਲੇ ਸ਼ਲੋਕ ਵਿਚ ਹਉਮੈ ਅਤੇ ਮਾਇਆ ਦੀ ਮਮਤਾ ਦਾ ਮਨਮੁਖਾਂ ਨੂੰ ਖਾ ਲੈਣ ਦਾ ਜ਼ਿਕਰ ਹੈ ਇਸ ਨੂੰ ਬੇ-ਅਸਰ ਕਰਨ ਵਾਲੀ ਸ਼ਕਤੀ (ਨਾਮ) ਹੈ ਜੋ ਗੁਰੂ ਦੁਆਰਾ ਪ੍ਰਾਪਤ ਹੁੰਦੀ ਹੈ। ਦੂਜੇ ਸ਼ਲੋਕ ਵਿਚ ਜੁੱਗਾਂ ਜੁੱਗਾਂ ਤੋਂ ਭਰਮਦੇ ਆ ਰਹੇ ਮਨ ਨੂੰ ਸਾਹਮਣੇ ਰੱਖ ਕੇ ਇਹ ਸੋਝੀ ਕਰਾਈ ਹੈ ਕਿ ਇਹ ਸਭ ਪਰਮਾਤਮਾ ਦਾ ਖੇਲ ਹੈ। ਜੇ ਹਰੀ ਆਪਣੀ ਕਿਰਪਾ ਕਰਕੇ ਗੁਰੂ ਦਾ ਮਿਲਾਪ ਕਰਾ ਦੇਵੇ ਤਾਂ ਮਨ ਆਪਣੇ ਆਪ ਹੀ ਪਤੀਜ ਜਾਂਦਾ ਹੈ ਭਾਵ ਟਿੱਕ ਜਾਂਦਾ ਹੈ।

ਪਉੜੀ ਵਿਚ ਸਰੀਰ ਨੂੰ ਕਿਲ੍ਹੇ ਦੇ ਦ੍ਰਿਸ਼ਟਾਂਤ ਨਾਲ ਨਿਰੂਪਣ ਕੀਤਾ ਹੈ। ਇਸ ਵਿਚ ਹਰੀ ਆਪ ਵਸਦਾ ਹੈ ਜੋ ਸਭ ਰਸ ਭੋਗਦਾ ਹੋਇਆ ਭੀ ਨਿਰਲੇਪ ਰਹਿੰਦਾ ਹੈ। ਇਸੇ ਤਰਾਂ ਗੁਰੂ ਅਨੁਸਾਰੀ ਸਿਖ ਚੇਤੰਨ ਰਹਿੰਦਾ ਹੋਇਆ ਸਰੀਰਕ ਭੋਗਾਂ ਵਿਚ ਨਹੀਂ ਫਸਦਾ ਜਿਸ ਦੇ ਫਲ ਸਰੂਪ ਵਾਹਿਗੁਰੂ ਜੀ ਨਾਲੋਂ ਕਦੇ ਭੀ ਨਹੀਂ ਵਿਛੁੜਦਾ

**ਸਲੋਕੁ ਮ: ੩ ॥ ਵਾਹੁ ਵਾਹੁ ਆਪਿ ਅਖਾਇਦਾ, ਗੁਰ ਸਬਦੀ ਸਚੁ ਸੋਇ ॥ ਵਾਹੁ ਵਾਹੁ ਸਿਫਤਿ ਸਲਾਹ ਹੈ, ਗੁਰਮੁਖਿ ਬੁਝੈ ਕੋਇ ॥ ਵਾਹੁ ਵਾਹੁ ਬਾਣੀ ਸਚੁ ਹੈ, ਸਚਿ ਮਿਲਾਵਾ ਹੋਇ ॥ ਨਾਨਕ, ਵਾਹੁ ਵਾਹੁ ਕਰਤਿਆ ਪ੍ਰਭੁ ਪਾਇਆ ਕਰਮਿ ਪਰਾਪਤਿ ਹੋਇ ॥੧॥ਮ: ੩॥ ਵਾਹੁ ਵਾਹੁ ਕਰਤੀ ਰਸਨਾ, ਸਬਦਿ ਸੁਹਾਈ ॥ ਪੂਰੈ ਸਬਦਿ, ਪ੍ਰਭੁ ਮਿਲਿਆ ਆਈ ॥ ਵਡਭਾਗੀਆ ਵਾਹੁ ਵਾਹੁ ਮੁਹਹੁ ਕਢਾਈ ॥ ਵਾਹੁ ਵਾਹੁ ਕਰਹਿ ਸੇਈ ਜਨ ਸੋਹਣੇ, ਤਿਨ੍ ਕਉ ਪਰਜਾ ਪੂਜਣ ਆਈ ॥ ਵਾਹੁ ਵਾਹੁ ਕਰਮਿ ਪਰਾਪਤਿ ਹੋਵੈ, ਨਾਨਕ, ਦਰਿ ਸਚੈ ਸੋਭਾ ਪਾਈ ॥੨॥ ਪਉੜੀ ॥ ਬਜਰ ਕਪਾਟ ਕਾਇਆ ਗੜ੍ ਭੀਤਰਿ, ਕੂੜੁ ਕੁਸਤੁ ਅਭਿਮਾਨੀ ॥ ਭਰਮਿ ਭੂਲੇ ਨਦਰਿ ਨ ਆਵਨੀ, ਮਨਮੁਖ ਅੰਧ ਅਗਿਆਨੀ ॥ ਉਪਾਇ ਕਿਤੈ ਨ ਲਭਨੀ, ਕਰਿ ਭੇਖ ਥਕੇ ਭੇਖਵਾਨੀ ॥ ਗੁਰ ਸਬਦੀ ਖੋਲਾਈਅਨਿ, ਹਰਿਨਾਮੁ ਜਪਾਨੀ ॥ ਹਰਿ ਜੀਉ ਅੰਮ੍ਰਿਤ ਬਿਰਖੁ ਹੈ, ਜਿਨ੍ ਪੀਆ ਤੇ ਤ੍ਰਿਪਤਾਨੀ ॥੧੪॥**

## ਉਚਾਰਨ ਸੇਧ

**ਬਿੰਦੀ ਸਹਿਤ :** ਅਖਾਇੰਦਾ, ਕਰਤਿਆਂ, ਵਡਭਾਗੀਆਂ, ਮੁਹਹੁੰ, ਕਰਹਿੰ।

**ਪਦ ਅਰਥ :** ਵਾਹੁ ਵਾਹੁ-ਵਿਸਮਾਦ ਰੂਪ ਸ਼ਬਦ। ਅਖਾਇਦਾ-ਅਖਵਾਂਦਾ। ਕਰਮਿ-ਬਖਸ਼ਿਸ਼ ਦੁਆਰਾ। ਸੁਹਾਈ-ਸੋਹਣੀ ਲਗਦੀ ਹੈ। ਪੂਜਣ-ਪਰਸਣ। ਬਜਰ ਕਪਾਟ-ਕਰੜੇ ਦਰਵਾਜ਼ੇ। ਕਾਇਆ

ਗੜ੍ਹ-ਸਰੀਰ ਰੂਪੀ ਕਿੱਲ੍ਹਾ। ਉਪਾਇ ਕਿਤੇ-ਕਿਸੇ ਉਪਾਵ ਨਾਲ। ਭੇਖਵਾਨੀ-ਭੇਖ ਕਰਨ ਵਾਲੇ।

**ਅਰਥ : ਸਲੋਕੁ ਮ:੩ -** ਉਹ ਸੱਚ ਸਰੂਪ (ਵਾਹਿਗੁਰੂ) ਗੁਰੂ ਦੇ ਸ਼ਬਦ ਦੁਆਰਾ ਵਿਸਮਾਦ ਰੂਪ ਸ਼ਬਦ (ਵਾਹੁ ਵਾਹੁ) ਆਪ ਅਖਵਾਂਦਾ ਹੈ। ਵਾਹੁ ਵਾਹੁ (ਆਖਣਾ ਪਰਮਾਤਮਾ ਦੀ) ਸਿਫਤ ਸਲਾਹ (ਕਰਨਾ) ਹੈ, (ਪਰ ਇਹ ਗਲ) ਕੋਈ ਵਿਰਲਾ ਗੁਰਮੁਖ ਹੀ ਸਮਝਦਾ ਹੈ। ਵਾਹੁ ਵਾਹੁ ਬਾਣੀ ਸਚ ਸਰੂਪ ਹੈ (ਵਾਹੁ ਵਾਹੁ ਕਰਦਿਆਂ) ਸੱਚ ਸਰੂਪ ਪਰਮੇਸ਼ਰ ਨਾਲ ਮਿਲਾਪ ਹੋ ਜਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) 'ਵਾਹੁ ਵਾਹੁ' ਕਰਦਿਆਂ ਪ੍ਰਭੂ ਪਾ ਲਈਦਾ ਹੈ (ਪਰ ਵਾਹੁ ਵਾਹੁ ਕਰਨਾ ਭੀ) ਬਖਸ਼ਿਸ਼ ਨਾਲ ਹੀ ਪ੍ਰਾਪਤ ਹੁੰਦਾ ਹੈ।੧।

**ਮ: ੩ -** (ਗੁਰੂ ਦੇ) ਉਪਦੇਸ ਦੁਆਰਾ 'ਵਾਹੁ ਵਾਹੁ' ਕਰਦੀ ਰਸਨਾ ਸੋਹਣੀ ਲਗਦੀ ਹੈ। ਪੂਰੇ (ਗੁਰੂ ਦੇ ) ਸ਼ਬਦ ਦੁਆਰਾ ਪ੍ਰਭੂ ਆ ਮਿਲਦਾ ਹੈ। ਵਡਭਾਗੇ (ਮਨੁੱਖਾਂ ਦੇ) ਮੂੰਹੋਂ (ਪ੍ਰਭੂ) 'ਵਾਹੁ ਵਾਹੁ' ਅਖਵਾਉਂਦਾ ਹੈ। ਓਹ ਜਨ ਸੋਹਣੇ ਹਨ (ਜੋ) 'ਵਾਹੁ ਵਾਹੁ' ਕਰਦੇ ਹਨ (ਅਤੇ) ਉਨ੍ਹਾਂ ਨੂੰ ਪਰਜਾ ਪੂਜਣ (ਪਰਸਣ) ਆਉਂਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) 'ਵਾਹੁ ਵਾਹੁ' (ਗੁਰੂ ਦੀ) ਮਿਹਰ ਦੁਆਰਾ ਪ੍ਰਾਪਤ ਹੁੰਦੀ ਹੈ (ਅਤੇ 'ਵਾਹੁ ਵਾਹੁ' ਕਰਨ ਨਾਲ)ਸਚੇ ਦੇ ਦਰ ਉਤੇ ਸੋਭਾ ਪ੍ਰਾਪਤ ਹੁੰਦੀ ਹੈ।੨।

**ਪਉੜੀ -** ਕੂੜ ਕੁਸੱਤ ਤੇ ਅਭਿਮਾਨ ਵਾਲੇ (ਮਨੁੱਖ ਦੇ) ਸਰੀਰ ਰੂਪੀ ਕਿਲ੍ਹੇ ਵਿਚ ਕਰੜੇ ਦਰਵਾਜ਼ੇ ਲਗੇ ਹੋਏ ਹਨ। ਭਰਮ ਵਿਚ ਭੁਲੇ ਹੋਣ ਕਰਕੇ ਅੰਧੇ ਤੇ ਅਗਿਆਨੀ ਮਨੁੱਖਾਂ ਨੂੰ (ਉਹ ਦਰਵਾਜ਼ੇ ਨਹੀਂ) ਦਿਸਦੇ। ਭੇਖ ਕਰਨ ਵਾਲੇ ਭੇਖ ਕਰਕੇ ਥੱਕ ਗਏ (ਪਰ ਉਨ੍ਹਾਂ ਨੂੰ ਉਹ) ਦਰਵਾਜੇ ਕਿਸੇ ਉਪਾਉ ਨਾਲ ਭੀ ਨਹੀਂ ਲੱਭੇ। (ਜੋ ਮਨੁੱਖ ) ਹਰੀ ਦਾ ਨਾਮ ਜਪਣ ਵਾਲੇ ਹਨ (ਉਨ੍ਹਾਂ ਦੇ ਕਪਾਟ) ਗੁਰੂ ਸ਼ਬਦ ਦੀ ਬਰਕਤ ਨਾਲ (ਉਸ ਪ੍ਰਭੂ ਨੇ) ਖੁੱਲ੍ਹਾ ਦਿੱਤੇ ਹਨ। ਹਰੀ ਦਾ (ਨਾਮ) ਅੰਮ੍ਰਿਤ ਬ੍ਰਿਛ ਹੈ, ਜਿਨ੍ਹਾਂ ਨੇ (ਨਾਮ ਰੂਪੀ ਅੰਮ੍ਰਿਤ) ਪੀਤਾ ਹੈ ਉਹ ਰੱਜ ਗਏ ਹਨ।੧੪।

## ਸਾਰੰਸ਼ ਅਤੇ ਸਿਧਾਂਤ

ਦੋਹਾਂ ਸਲੋਕਾਂ ਵਿਚ 'ਵਾਹੁ ਵਾਹੁ' (ਵਾਹਿਗੁਰੂ) ਸ਼ਬਦ ਦੀ ਸਿਫਤਿ ਕੀਤੀ ਹੈ। ਵਾਹਿਗੁਰੂ ਆਪ ਹੀ ਜੀਵ ਨੂੰ ਸਿਮਰਨ ਵਿਚ ਲਾਉਂਦਾ ਹੈ। ਜਿਹੜਾ ਜੀਵ ਰਸਨਾ ਦੁਆਰਾ ਨਿਰੰਤਰ ਵਾਹਿਗੁਰੂ ਸਿਮਰਦਾ ਹੈ, ਉਹ ਵਾਹਿਗੁਰੂ ਜੀ ਨੂੰ ਮਿਲ ਪੈਂਦਾ ਹੈ। ਵਾਹਿਗੁਰੂ ਜਪਣ ਵਾਲੇ ਵਡਭਾਗੀਆਂ ਨੂੰ ਜੋ ਸਚੀ ਸੋਭਾ ਮਿਲਦੀ ਹੈ ਉਹ ਕਥੀ ਨਹੀਂ ਜਾ ਸਕਦੀ। ਇਥੋਂ ਤਕ ਕਿ ਸਾਰੀ ਪਰਜਾ ਹੀ ਉਨ੍ਹਾਂ ਦੀ ਚਰਣ ਪੂਜਕ ਬਣ ਜਾਂਦੀ ਹੈ। ਪਿਛਲੀ ਪਉੜੀ ਵਿਚ ਜੋ 'ਕਾਇਆ ਗੜ੍ਹ' ਦਾ ਦ੍ਰਿਸ਼ਟਾਂਤ ਦਿਤਾ ਸੀ ਉਸ ਵਿਚ ਵਾਹਿਗੁਰੂ ਦਾ ਵਾਸਾ ਦਸਿਆ ਸੀ। ਇਸ ਵਿਚ ਇਹ ਭੇਦ ਖੋਲ੍ਹਿਆ ਹੈ ਕਿ ਜਿਹਨਾਂ ਅਭਿਮਾਨੀਆਂ ਦੇ ਅੰਦਰ ਕੂੜ ਕੁਸੱਤ ਭਰਿਆ ਹੋਇਆ ਹੈ, ਉਹਨਾਂ ਦੇ ਮਨ ਦੇ ਬੂਹੇ ਬੰਦ ਪਏ ਹਨ। ਇਸ ਲਈ ਉਹ ਪ੍ਰਭੂ ਦੇ ਦਰਸ਼ਨ ਤੋਂ ਵਾਂਝੇ ਜਾਂਦੇ ਹਨ। ਜਿਹਨਾਂ ਨੂੰ 'ਹਰਿ ਜੀਉ ਅੰਮ੍ਰਿਤ ਬਿਰਖੁ' ਦਿਸ ਪੈਂਦਾ ਹੈ ਉਹ ਅੰਮ੍ਰਿਤ ਪੀ ਕੇ ਸਦਾ ਤ੍ਰਿਪਤ ਹੋਏ ਰਹਿੰਦੇ ਹਨ।

**ਸਲੋਕੁ ਮ: ੩ ॥ ਵਾਹੁ ਵਾਹੁ ਕਰਤਿਆ, ਰੈਣਿ ਸੁਖਿ ਵਿਹਾਇ ॥ ਵਾਹੁ ਵਾਹੁ ਕਰਤਿਆ, ਸਦਾ ਅਨੰਦੁ ਹੋਵੈ ਮੇਰੀ ਮਾਇ । ਵਾਹੁ ਵਾਹੁ ਕਰਤਿਆ,ਹਰਿ ਸਿਉ ਲਿਵ ਲਾਇ ॥ ਵਾਹੁ ਵਾਹੁ, ਕਰਮੀ ਬੋਲੈ ਬੋਲਾਇ ॥ ਵਾਹੁ ਵਾਹੁ ਕਰਤਿਆ, ਸੋਭਾ ਪਾਇ ॥ ਨਾਨਕ, ਵਾਹੁ ਵਾਹੁ ਸਤਿ ਰਜਾਇ ॥੧॥ ਮ: ੩ ॥ ਵਾਹੁ ਵਾਹੁ ਬਾਣੀ ਸਚੁ ਹੈ, ਗੁਰਮੁਖਿ ਲਧੀ ਭਾਲਿ ॥ ਵਾਹੁ ਵਾਹੁ ਸਬਦੇ ਉਚਰੈ, ਵਾਹੁ ਵਾਹੁ ਹਿਰਦੈ ਨਾਲਿ ॥ ਵਾਹੁ ਵਾਹੁ ਕਰਤਿਆ ਹਰਿ ਪਾਇਆ, ਸਹਜੇ ਗੁਰਮੁਖਿ ਭਾਲਿ ॥ ਸੇ ਵਡਭਾਗੀ ਨਾਨਕਾ, ਹਰਿ ਹਰਿ ਰਿਦੈ ਸਮਾਲਿ ॥੨॥ ਪਉੜੀ ॥ ਏ ਮਨਾ ਅਤਿ ਲੋਭੀਆ, ਨਿਤ ਲੋਭੇ ਰਾਤਾ ॥ ਮਾਇਆ ਮਨਸਾ ਮੋਹਣੀ, ਦਹ ਦਿਸ ਫਿਰਾਤਾ ॥ ਅਗੈ ਨਾਉ ਜਾਤਿ ਨ ਜਾਇਸੀ, ਮਨਮੁਖਿ ਦੁਖੁ ਖਾਤਾ ॥ ਰਸਨਾ ਹਰਿ ਰਸੁ ਨ ਚਖਿਓ, ਫੀਕਾ ਬੋਲਾਤਾ ॥ ਜਿਨਾ ਗੁਰਮੁਖਿ ਅੰਮ੍ਰਿਤ ਚਾਖਿਆ, ਸੇ ਜਨ ਤ੍ਰਿਪਤਾਤਾ ॥੧੫॥**

## ਉਚਾਰਨ ਸੇਧ

**ਬਿੰਦੀ ਸਹਿਤ :** ਕਰਤਿਆਂ, ਸਿਉਂ ।

**ਪਦ ਅਰਥ :** ਵਿਹਾਇ-ਬੀਤਦੀ ਹੈ । ਕਰਮੀ-ਮਿਹਰ ਨਾਲ । ਸਤਿ ਰਜਾਇ -ਸਚੀ ਰਜ਼ਾ ਵਿਚ । ਭਾਲਿ-ਢੂੰਢ ਕੇ । ਸਮਾਲਿ-ਸੰਭਾਲਿਆ, ਯਾਦ ਰਖਿਆ ਹੈ । ਦਿਸ-ਦਿਸ਼ਾ, ਪਾਸੇ । ਦੁਖੁ ਖਾਤਾ-ਦੁਖ ਭੋਗਦਾ ਹੈ । ਤ੍ਰਿਪਤਾਤਾ-ਤ੍ਰਿਪਤ ਹੋ ਗਏ।

**ਅਰਥ : ਸਲੋਕੁ ਮ: ੩ -** ਵਾਹੁ ਵਾਹੁ ਕਰਦਿਆਂ ਰਾਤ ਸੁਖ ਨਾਲ ਬਤੀਤ ਹੁੰਦੀ ਹੈ । ਹੇ ਮੇਰੀ ਮਾਂ! ਵਾਹੁ ਵਾਹ ਕਰਦਿਆਂ ਸਦਾ (ਆਤਮਿਕ) ਆਨੰਦ ਹੁੰਦਾ ਹੈ। ਵਾਹੁ ਵਾਹੁ ਕਰਦਿਆਂ ਹਰੀ ਨਾਲ ਸੁਰਤਿ ਜੁੜਦੀ ਹੈ। (ਪਰਮਾਤਮਾ ਦੀ) ਮਿਹਰ ਨਾਲ (ਮਨੁਖ ਉਸਦਾ) ਬੋਲਾਇਆ ਹੋਇਆ ਵਾਹੁ ਵਾਹੁ ਬੋਲਦਾ ਹੈ (ਉਹ) ਵਾਹੁ ਵਾਹੁ ਕਰਦਿਆਂ ਸੋਭਾ ਪਾਉਂਦਾ ਹੈ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਵਾਹੁ ਵਾਹੁ (ਦਾ ਜਾਪ ਮਨੁੱਖ ਨੂੰ) ਸਚੀ ਰਜ਼ਾ ਵਿਚ (ਜੋੜੀ ਰਖਦਾ ਹੈ) ।੧।

**ਮ: ੩ -** ਵਾਹੁ ਵਾਹੁ ਬਾਣੀ ਸਚ ਸਰੂਪ ਹੈ, ਗੁਰਮੁਖ (ਜੀਊੜੇ ਨੇ) ਢੂੰਢ ਕੇ ਲੱਭ ਲਈ ਹੈ । (ਉਹ) ਸ਼ਬਦ ਦੁਆਰਾ ਵਾਹੁ ਵਾਹੁ ਉਚਾਰਦਾ ਹੈ (ਅਤੇ) ਹਿਰਦੇ ਨਾਲ (ਭਾਵ ਅੰਤਰ ਆਤਮੇ ਵੀ) ਵਾਹੁ ਵਾਹੁ (ਆਖਦਾ ਹੈ) । ਗੁਰਮੁਖਾਂ ਨੇ ਸਹਿਜੇ ਹੀ ਵਾਹੁ ਵਾਹੁ ਕਰਦਿਆਂ ਹਰੀ ਨੂੰ (ਹਿਰਦੇ ਚੋਂ) ਭਾਲ ਕੇ ਪ੍ਰਾਪਤ ਕਰ ਲਿਆ ਹੈ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਓਹ ਵਡੇ ਭਾਗਾਂ ਵਾਲੇ (ਮਨੁੱਖ) ਹਨ (ਜਿਨ੍ਹਾਂ ਨੇ) ਹਰੀ ਹਰੀ (ਆਪਣੇ) ਹਿਰਦੇ ਵਿਚ ਸੰਭਾਲਿਆ (ਭਾਵ ਯਾਦ ਰਖਿਆ ਹੈ) ।੨।

**ਪਉੜੀ -** ਹੇ ਵਡੇ ਲੋਭੀ ਮਨ! (ਤੂ) ਨਿਤ ਲੋਭ ਵਿਚ ਰੱਤਾ ਰਹਿੰਦਾ ਹੈ । ਮੋਹ ਲੈਣ ਵਾਲੀ ਮਾਇਆ ਦੀ ਚਾਹ ਵਿਚ (ਤੂੰ) ਦੱਸਾਂ ਪਾਸੇ ਫਿਰਦਾ ਰਹਿੰਦਾ ਹੈਂ (ਭਾਵ ਭਟਕਦਾ ਰਹਿੰਦਾ ਹੈਂ) । (ਹੇ ਮਨਾਂ!) ਅਗੇ (ਰਬੀ ਦਰਗਾਹ ਵਿੱਚ ਵੱਡਾ) ਨਾਮ (ਅਤੇ ਉਚੀ) ਜਾਤਿ (ਨਾਲ) ਨਹੀਂ ਜਾਣਗੇ, (ਪਰ)

ਮਨਮੁਖ (ਇਹਨਾਂ ਵਿਚ ਫਸਿਆ ਹੋਇਆ) ਦੁਖ ਭੋਗਦਾ ਰਹਿੰਦਾ ਹੈ। (ਮਨਮੁਖ ਦੀ) ਰਸਨਾ ਨੇ (ਇਥੇ) ਹਰੀ (ਨਾਮ ਦਾ) ਰਸ ਨਹੀਂ ਚਖਿਆ (ਜਿਸ ਕਰਕੇ ਮਨਮੁਖ) ਫਿੱਕਾ ਹੀ ਬੋਲਦਾ ਹੈ। ਜਿਹਨਾਂ ਗੁਰਮੁਖਾਂ ਨੇ ਅੰਮ੍ਰਿਤ (ਰਸ) ਚਖਿਆ ਹੈ, ਓਹ ਜਨ ਤ੍ਰਿਪਤ ਹੋ ਗਏ ਹਨ।੧੫।

**ਸਲੋਕੁ ਮ: ੩ ॥ ਵਾਹੁ ਵਾਹੁ ਤਿਸ ਨੋ ਆਖੀਐ, ਜਿ ਸਚਾ ਗਹਿਰ ਗੰਭੀਰੁ ॥ ਵਾਹੁ ਵਾਹੁ ਤਿਸ ਨੋ ਆਖੀਐ, ਜਿ ਗੁਣਦਾਤਾ ਮਤਿ ਧੀਰੁ ॥ ਵਾਹੁ ਵਾਹੁ ਤਿਸ ਨੋ ਆਖੀਐ, ਜਿ ਸਭ ਮਹਿ ਰਹਿਆ ਸਮਾਇ ॥ ਵਾਹੁ ਵਾਹੁ ਤਿਸ ਨੋ ਆਖੀਐ, ਜਿ ਦੇਦਾ ਰਿਜਕੁ ਸਬਾਹਿ ॥ ਨਾਨਕ, ਵਾਹੁ ਵਾਹੁ ਇਕੋ ਕਰਿ ਸਾਲਾਹੀਐ, ਜਿ ਸਤਿਗੁਰ ਦੀਆ ਦਿਖਾਇ ॥੧॥ ਮ:੩ ॥ ਵਾਹੁ ਵਾਹੁ ਗੁਰਮੁਖ ਸਦਾ ਕਰਹਿ, ਮਨਮੁਖ ਮਰਹਿ ਬਿਖੁ ਖਾਇ ॥ ਓਨਾ ਵਾਹੁ ਵਾਹੁ ਨ ਭਾਵਈ, ਦੁਖੇ ਦੁਖਿ ਵਿਹਾਇ ॥ ਗੁਰਮੁਖਿ ਅੰਮ੍ਰਿਤੁ ਪੀਵਣਾ, ਵਾਹੁ ਵਾਹੁ ਕਰਹਿ ਲਿਵ ਲਾਇ ॥ ਨਾਨਕ, ਵਾਹੁ ਵਾਹੁ ਕਰਹਿ ਸੇ ਜਨ ਨਿਰਮਲੇ, ਤ੍ਰਿਭਵਣ ਸੋਝੀ ਪਾਇ ॥ ੨॥ ਪਉੜੀ ॥ ਹਰਿ ਕੈ ਭਾਣੈ ਗੁਰੁ ਮਿਲੈ, ਸੇਵਾ ਭਗਤਿ ਬਨੀਜੈ ॥ ਹਰਿ ਕੈ ਭਾਣੈ ਹਰਿ ਮਨਿ ਵਸੈ, ਸਹਜੇ ਰਸੁ ਪੀਜੈ ॥ ਹਰਿ ਕੈ ਭਾਣੈ ਸੁਖੁ ਪਾਈਐ, ਹਰਿ ਲਾਹਾ ਨਿਤ ਲੀਜੈ ॥ ਹਰਿ ਕੈ ਤਖਤਿ ਬਹਾਲੀਐ, ਨਿਜ ਘਰਿ ਸਦਾ ਵਸੀਜੈ ॥ ਹਰਿ ਕਾ ਭਾਣਾ ਤਿਨੀ ਮੰਨਿਆ, ਜਿਨਾ ਗੁਰੂ ਮਿਲੀਜੈ ॥੧੬॥**

## ਉਚਾਰਨ ਸੇਧ

**ਬਿੰਦੀ ਸਹਿਤ :** ਦੇਂਦਾ,ਕਰਹਿਂ, ਪਾਇਂ, ਮਰਹਿਂ, ਮੰਨਿਆ।

**ਪਦ ਅਰਥ :** ਗਹਿਰ ਗੰਭੀਰੁ-ਸੰਜੀਦਾ, ਵੱਡੇ ਜਿਗਰੇ ਵਾਲਾ। ਮਤਿ-ਮਤਿ ਕਰਕੇ। ਸਬਾਹਿ-ਸਾਰਾ। ਬਿਖੁ-ਮਾਇਆ ਰੂਪੀ ਜ਼ਹਿਰ। ਦੁਖੇ ਦੁਖਿ-ਨਿਰੋਲ ਦੁਖ ਵਿਚ। ਵਿਹਾਇ-ਬਤੀਤ ਹੁੰਦੀ ਹੈ।

**ਅਰਥ : ਸਲੋਕੁ ਮ: ੩ -** (ਹੇ ਭਾਈ!) ਵਾਹੁ ਵਾਹੁ ਉਸ ਨੂੰ ਆਖਣਾ ਚਾਹੀਦਾ ਹੈ ਜਿਹੜਾ ਸਦਾ ਥਿਰ ਰਹਿਣ ਵਾਲਾ ਅਤੇ ਗਹਿਰ ਗੰਭੀਰ (ਸੰਜੀਦਾ ਤੇ ਅਥਾਹ ਹੈ)। ਵਾਹੁ ਵਾਹੁ ਉਸ ਨੂੰ ਆਖਣਾ ਚਾਹੀਦਾ ਹੈ ਜੋ ਗੁਣਾਂ ਦਾ ਦਾਤਾ (ਅਤੇ) ਮਤਿ ਕਰਕੇ ਧੀਰਜਵਾਨ ਹੈ। ਵਾਹੁ ਵਾਹੁ ਉਸ ਨੂੰ ਆਖਣਾ ਚਾਹੀਦਾ ਹੈ ਜਿਹੜਾ ਸਾਰਿਆਂ ਵਿੱਚ ਵਿਆਪਕ ਹੋ ਰਿਹਾ ਹੈ। ਵਾਹੁ ਵਾਹੁ ਉਸ ਨੂੰ ਆਖਣਾ ਚਾਹੀਦਾ ਹੈ ਜੋ ਰਿਜ਼ਕ ਦਿੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਇਕੋ (ਪ੍ਰਭੂ) ਨੂੰ ਵਾਹੁ ਵਾਹੁ ਕਰਕੇ ਸਲਾਹੁਣਾ ਚਾਹੀਦਾ ਹੈ ਜੋ ਸਤਿਗੁਰੂ ਨੇ ਵਿਖਾ ਦਿੱਤਾ (ਭਾਵ ਦਰਸ਼ਨ ਕਰਾ ਦਿੱਤਾ ਹੈ)।੧।

**ਮ: ੩॥ -** ਗੁਰਮੁਖਿ (ਜੀਊੜੇ) ਸਦਾ ਵਾਹੁ ਵਾਹੁ ਕਰਦੇ ਹਨ, ਮਨਮੁਖ (ਜੀਵ) ਮਾਇਆ ਰੂਪੀ ਜ਼ਹਿਰ ਖਾ ਕੇ ਮਰਦੇ (ਰਹਿੰਦੇ) ਹਨ। ਉਨ੍ਹਾਂ ਨੂੰ ਵਾਹੁ ਵਾਹੁ (ਕਰਨੀ ਜਾਂ ਸੁਣਨੀ) ਚੰਗੀ ਨਹੀਂ ਲਗਦੀ (ਇਸ ਲਈ ਉਨ੍ਹਾਂ ਦੀ ਉਮਰ) ਨਿਰੋਲ ਦੁੱਖਾਂ ਵਿਚ ਬਤੀਤ ਹੁੰਦੀ ਹੈ। ਗੁਰਮੁਖ (ਸਦਾ) ਅੰਮ੍ਰਿਤ ਪੀਣਾ (ਕਰਦੇ ਹਨ ਜੋ) ਲਿਵ ਲਾ ਕੇ ਵਾਹੁ ਵਾਹੁ ਕਰਦੇ (ਰਹਿੰਦੇ ਹਨ)। ਨਾਨਕ, (ਗੁਰੂ ਜੀ ਫੁਰਮਾਉਂਦੇ ਹਨ

ਕਿ) ਓਹ ਜਨ ਪਵਿਤਰ ਹਨ (ਜੋ) ਵਾਹੁ ਵਾਹੁ ਕਰਦੇ ਹਨ (ਅਤੇ ਉਨ੍ਹਾਂ ਨੂੰ) ਤਿੰਨ ਲੋਕਾਂ ਦੀ ਸੋਝੀ ਪ੍ਰਾਪਤ ਹੋ ਜਾਂਦੀ ਹੈ ।੨।

**ਪਉੜੀ** - ਪਰਮਾਤਮਾ ਦੇ ਭਾਣੇ ਵਿੱਚ (ਮਨੁੱਖ ਨੂੰ) ਗੁਰੂ ਮਿਲਦਾ ਹੈ (ਫਿਰ) ਸੇਵਾ ਤੇ ਭਗਤੀ (ਕਰਨੀ) ਬਣ ਆਉਂਦੀ ਹੈ (ਭਾਵ ਸਹੀ ਜਾਚ ਆ ਜਾਂਦੀ ਹੈ) । ਹਰੀ ਦੇ ਭਾਣੇ ਨਾਲ ਹੀ ਹਰੀ ਮਨ ਵਿਚ ਆ ਵਸਦਾ ਹੈ (ਤੇ) ਸਹਜੇ ਹੀ ਹਰੀ (ਨਾਮ ਰੱਸ) ਪੀਤਾ ਜਾਂਦਾ ਹੈ । ਹਰੀ ਦੇ ਭਾਣੇ ਵਿਚ (ਆਤਮਿਕ) ਸੁਖ ਪਾਈਦਾ (ਅਤੇ) ਹਰ ਰੋਜ਼ ਹਰੀ (ਨਾਮ ਦਾ) ਲਾਭ ਪਾ ਲਈਦਾ ਹੈ । (ਫਿਰ ਨਾਮ ਰਸੀਏ ਨੂੰ) ਹਰੀ ਦੇ ਤਖ਼ਤ ਉਤੇ ਬੈਠਾਇਆ ਜਾਂਦਾ ਹੈ (ਅਤੇ) ਉਹ ਸਦਾ ਹੀ ਨਿਜ ਘਰ ਵਿਚ ਵਸਦਾ ਹੈ । ਹਰੀ ਦਾ ਭਾਣਾ ਉਨ੍ਹਾਂ ਨੇ ਮੰਨਿਆਂ ਹੈ ਜਿਨ੍ਹਾਂ ਨੂੰ ਗੁਰੂ ਮਿਲਿਆ ਹੈ ।੧੬।

## ਸਾਰੰਸ਼ ਅਤੇ ਸਿਧਾਂਤ

ਸ੍ਰੀ ਗੁਰੂ ਅਮਰਦਾਸ ਜੀ ਨੇ ਪਹਿਲੇ ਸਲੋਕ ਵਿਚ 'ਵਾਹੁ ਵਾਹੁ' ਸ਼ਬਦ ਦੇ ਅਰਥ ਆਪ ਹੀ ਖੋਲ੍ਹ ਦਿਤੇ ਹਨ ਕਿ ਉਹ ਸੱਚਾ, ਗਹਿਰ ਗੰਭੀਰ ਅਤੇ ਧੀਰਜਵਾਲਾ ਹੈ। ਜਿਨ੍ਹਾਂ ਨੂੰ 'ਵਾਹੁ ਵਾਹੁ' ਕਰਨੀ ਨਹੀਂ ਸੁਖਾਉਂਦੀ ਤੇ ਨਹੀਂ ਭਾਉਂਦੀ ਉਨ੍ਹਾਂ ਦੀ ਉਮਰ ਨਿਰੋਲ ਦੁਖਾਂ ਵਿਚ ਹੀ ਗੁਜ਼ਰਦੀ ਹੈ ।

ਪਉੜੀ ਵਿਚ ਦਸਿਆ ਹੈ ਕਿ ਹਰੀ ਦੀ ਮਰਜ਼ੀ ਨਾਲ ਗੁਰੂ ਦਾ ਮਿਲਾਪ ਹੁੰਦਾ ਹੈ ਤਾਂ ਹੀ (ਸੱਚੀ) ਸੇਵਾ ਕਰਨ ਦੀ ਸੋਧ ਮਿਲਦੀ ਅਰਥਾਤ ਜਾਚ ਆਉਂਦੀ ਹੈ । ਨਾਮ ਤੇ ਸੇਵਾ ਨਾਲ 'ਮਨ ਤੂੰ ਜੋਤਿ ਸਰੂਪ ਹੈ, ਅਪਣਾ ਮੂਲੁ ਪਛਾਣੁ' ਵਾਲੀ ਲਖਤਾ ਪ੍ਰਾਪਤ ਹੋ ਆਉਂਦੀ ਹੈ । ਸਿਧਾਂਤ ਇਹ ਹੈ ਕਿ ਵਾਹਿਗੁਰੂ ਸਬਦ ਦਾ ਨਿਰੰਤਰ ਸਿਮਰਨ ਕੀਤਿਆਂ ਅਗਮ ਨਿਗਮ ਦੀ ਸੋਝੀ ਹੋ ਜਾਂਦੀ ਹੈ ।

**ਸਲੋਕੁ ਮ: ੩ ॥ ਵਾਹੁ ਵਾਹੁ ਸੇ ਜਨ ਸਦਾ ਕਰਹਿ, ਜਿਨ੍ ਕਉ ਆਪੇ ਦੇਇ ਬੁਝਾਇ ॥ ਵਾਹੁ ਵਾਹੁ ਕਰਤਿਆ ਮਨੁ ਨਿਰਮਲੁ ਹੋਵੈ, ਹਉਮੈ ਵਿਚਹੁ ਜਾਇ ॥ ਵਾਹੁ ਵਾਹੁ ਗੁਰਸਿਖ ਜੋ ਨਿਤ ਕਰੇ, ਸੋ ਮਨਿ ਚਿੰਦਿਆ ਫਲੁ ਪਾਇ ॥ ਵਾਹੁ ਵਾਹੁ ਕਰਹਿ ਸੇ ਜਨ ਸੋਹਣੇ, ਹਰਿ ਤਿਨ ਕੈ ਸੰਗਿ ਮਿਲਾਇ ॥ ਵਾਹੁ ਵਾਹੁ ਹਿਰਦੈ ਉਚਰਾ, ਮੁਖਹੁ ਭੀ ਵਾਹੁ ਵਾਹੁ ਕਰੇਉ ॥ ਨਾਨਕ, ਵਾਹੁ ਵਾਹੁ ਜੋ ਕਰਹਿ, ਹਉ ਤਨੁ ਮਨੁ ਤਿਨ ਕਉ ਦੇਉ ॥੧॥ ਮ: ੩ ॥ ਵਾਹੁ ਵਾਹੁ ਸਾਹਿਬੁ ਸਚੁ ਹੈ, ਅੰਮ੍ਰਿਤੁ ਜਾ ਕਾ ਨਾਉ ॥ ਜਿਨਿ ਸੇਵਿਆ ਤਿਨਿ ਫਲੁ ਪਾਇਆ, ਹਉ ਤਿਨ ਬਲਿਹਾਰੈ ਜਾਉ ॥ ਵਾਹੁ ਵਾਹੁ ਗੁਣੀ ਨਿਧਾਨੁ ਹੈ, ਜਿਸ ਨੋ ਦੇਇ ਸੁ ਖਾਇ ॥ ਵਾਹੁ ਵਾਹੁ ਜਲਿ ਥਲਿ ਭਰਪੂਰੁ ਹੈ, ਗੁਰਮੁਖਿ ਪਾਇਆ ਜਾਇ ॥ ਵਾਹੁ ਵਾਹੁ ਗੁਰਸਿਖ ਨਿਤ ਸਭ ਕਰਹੁ, ਗੁਰ ਪੂਰੇ ਵਾਹੁ ਵਾਹੁ ਭਾਵੈ ॥ ਨਾਨਕ, ਵਾਹੁ ਵਾਹੁ ਜੋ ਮਨਿ ਚਿਤਿ ਕਰੇ, ਤਿਸੁ ਜਮ ਕੰਕਰੁ ਨੇੜਿ ਨ ਆਵੈ ॥੨॥ ਪਉੜੀ ॥ ਹਰਿ ਜੀਉ ਸਚਾ ਸਚੁ ਹੈ, ਸਚੀ ਗੁਰਬਾਣੀ ॥ ਸਤਿਗੁਰ ਤੇ ਸਚੁ ਪਛਾਣੀਐ, ਸਚਿ ਸਹਜਿ ਸਮਾਣੀ ॥ ਅਨਦਿਨੁ ਜਾਗਹਿ ਨ ਸਵਹਿ, ਜਾਗਤ ਰੈਣਿ ਵਿਹਾਣੀ ॥ ਗੁਰਮਤੀ ਹਰਿ ਰਸੁ ਚਾਖਿਆ,**

**ਸੇ ਪੁੰਨ ਪਰਾਣੀ ॥ ਬਿਨੁ ਗੁਰ ਕਿਨੈ ਨ ਪਾਇਓ, ਪਚਿ ਮੁਏ ਅਜਾਣੀ ॥੧੭॥**

ਉਚਾਰਨ ਸੇਧ

**ਬਿੰਦੀ ਸਹਿਤ** : ਕਰਹਿਂ, ਕਰਤਿਆਂ, ਵਿਚਹੁਂ, ਉਚਰਾਂ, ਮੁਖਹੁਂ , ਕਰੇਉਂ, ਹਉਂ, ਦੇਉਂ, ਨਾਉਂ, ਜਾਉਂ, ਜਾਗਹਿਂ, ਸਵਹਿਂ ।

**ਪਦ ਅਰਥ** : ਮਨਿ ਚਿੰਦਿਆ-ਮਨ ਵਿਚ ਚਿਤਵਿਆ । ਉਚਰਾ-ਮੈਂ ਉਚਰਾਂ । ਕਰੇਉ-ਮੈਂ ਕਰਾਂ । ਦਿਉ-ਮੈਂ ਦਿਆਂ । ਨ ਸਵਹਿ-ਨਹੀਂ ਸੌਂਦੇ । ਵਿਹਾਣੀ-ਬੀਤਦੀ ਹੈ । ਪੁੰਨ ਪਰਾਣੀ-ਸ੍ਰੇਸ਼ਟ ਕਰਮ ਕਰਨ ਵਾਲੇ ਭਾਗਸ਼ਾਲੀ ਜੀਵ । ਅਜਾਣੀ-ਅਨਜਾਣ ਲੋਕ ।

**ਅਰਥ ਸਲੋਕੁ ਮ: ੩ -** ਜਿਨ੍ਹਾਂ (ਜਨਾਂ) ਨੂੰ (ਪ੍ਰਭੂ) ਆਪ ਸੋਝੀ ਦਿੰਦਾ ਹੈ ਓਹ ਜਨ ਸਦਾ ਵਾਹੁ ਵਾਹੁ ਕਰਦੇ ਹਨ । ਵਾਹੁ ਵਾਹੁ ਕਰਦਿਆਂ ਮਨ ਪਵਿਤਰ ਹੁੰਦਾ ਹੈ (ਮਨ) ਵਿਚੋਂ ਹਉਮੈ ਦੂਰ ਹੋ ਜਾਂਦੀ ਹੈ । ਜੋ ਗੁਰਸਿਖ ਨਿਤ ਵਾਹੁ ਵਾਹੁ (ਸਿਮਰਦਾ ਰਹੇ), ਉਹ ਮਨ ਵਿਚ ਚਿਤਿਵਿਆ ਫਲ ਪ੍ਰਾਪਤ ਕਰ ਲੈਂਦਾ ਹੈ । (ਜੋ ਜਨ) ਵਾਹੁ ਵਾਹੁ ਉਚਾਰਦੇ ਹਨ ਓਹ ਜਨ ਸੁੰਦਰ ਹਨ, ਹੇ ਹਰੀ ! (ਮੈਨੂੰ) ਓਹਨਾਂ (ਜਨਾਂ) ਦੇ ਨਾਲ ਮਿਲਾ ਦੇ । (ਉਨ੍ਹਾਂ ਦੀ ਸੰਗਤ ਦਾ ਸਦਕਾ) ਮੈਂ ਹਿਰਦੇ ਵਿਚ ਵਾਹੁ ਵਾਹੁ ਉਚਾਰਨ ਕਰਾਂ (ਅਤੇ) ਮੂੰਹ ਤੋਂ ਵੀ ਵਾਹੁ ਵਾਹੁ (ਉਚਾਰਨ) ਕਰਾਂ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜੋ (ਜਨ) ਵਾਹੁ ਵਾਹੁ ਕਰਦੇ ਹਨ, ਮੈਂ (ਆਪਣਾ) ਤਨ ਮਨ ਉਨਾਂ ਨੂੰ (ਅਰਪਣ ਕਰ) ਦਿਆਂ ।੧।

**ਮ: ੩ -** ਸਚ ਸਰੂਪ ਸਾਹਿਬੁ ਵਾਹੁ ਵਾਹੁ ਹੈ, ਜਿਸ ਦਾ ਨਾਮ ਅਮਰ ਕਰ ਦੇਣ ਵਾਲਾ ਹੈ । ਜਿਸ (ਮਨੁੱਖ) ਨੇ (ਅਕਾਲ ਪੁਰਖ ਨੂੰ) ਸਿਮਰਿਆ ਹੈ, ਉਸ ਨੇ ਫਲ ਪਾ ਲਿਆ ਹੈ (ਅਤੇ) ਮੈਂ ਉਨਾਂ ਤੋਂ ਕੁਰਬਾਨ ਜਾਂਦਾ ਹਾਂ । ਵਾਹੁ ਵਾਹੁ ਗੁਣਾਂ ਦਾ ਖਜ਼ਾਨਾ ਹੈ, ਜਿਸ ਨੂੰ (ਉਹ) ਦਿੰਦਾ ਹੈ ਉਹ (ਇਸ ਨੂੰ) ਖਾਂਦਾ ਖਰਚਦਾ ਹੈ । ਵਾਹਿਗੁਰੂ ਜਲ ਥਲ ਵਿਚ (ਭਾਵ ਹਰ ਥਾਂ) ਵਿਆਪਕ ਹੈ, (ਪਰ) ਗੁਰੂ ਦੁਆਰਾ ਪਾਇਆ ਜਾਂਦਾ ਹੈ । ਹੇ ਗੁਰਸਿਖੋ ! ਨਿਤ (ਭਾਵ ਸਦਾ ਹੀ) ਵਾਹੁ ਵਾਹੁ ਕਰੋ (ਕਿਉਂਕਿ) ਪੂਰੇ ਗੁਰੂ ਨੂੰ ਵਾਹੁ ਵਾਹੁ (ਕਰਨੀ ਤੇ ਸੁਣਨੀ) ਚੰਗੀ ਲਗਦੀ ਹੈ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜੋ ਮਨ ਚਿਤ ਕਰਕੇ ਵਾਹੁ ਵਾਹੁ ਕਰੇ ਉਸ ਦੇ ਨੇੜੇ ਜਮ ਦੂਤ ਨਹੀਂ ਆਉਂਦਾ ।੨।

**ਪਉੜੀ -** ਹਰਿ ਜੀਉ ਨਿਰੋਲ ਸੱਚ ਹੈ (ਅਤੇ ਉਸ ਨੂੰ ਲਖਾਉਣ ਵਾਲੀ) ਬਾਣੀ ਭੀ ਸੱਚੀ ਹੈ । ਸਤਿਗੁਰੂ ਤੋਂ ਸੱਚ ਸਰੂਪ (ਪ੍ਰਭੂ) ਨੂੰ ਪਛਾਣਿਆ ਜਾਂਦਾ ਹੈ, (ਫਿਰ) ਸਹਜੇ ਹੀ ਸੱਚ ਵਿੱਚ ਸਮਾਈ ਹੋ ਜਾਂਦੀ ਹੈ । (ਸੱਚ ਨਾਲ ਜੁੜੇ ਹੋਏ ਮਨੁਖ) ਸਦਾ ਜਾਗਦੇ (ਭਾਵ ਸੁਚੇਤ) ਰਹਿੰਦੇ ਹਨ, ਮਾਇਆ ਮੋਹ ਦੀ ਨੀਂਦ ਵਿਚ) ਨਹੀਂ ਸੌਂਦੇ, ਜਾਗਦਿਆਂ ਹੀ (ਸੁਚੇਤ ਅਵਸਥਾ) ਵਿਚ ਉਨ੍ਹਾਂ ਦੀ ਜੀਵਨ ਰੂਪੀ ਰਾਤ ਬਤੀਤ ਹੌਂਦੀ ਹੈ । ਗੁਰੂ ਦੀ ਮਤਿ ਦੁਆਰਾ (ਜਿਨ੍ਹਾਂ ਨੇ) ਹਰੀ-ਨਾਮ ਦਾ ਰੱਸ ਚਖਿਆ ਹੈ, ਓਹ ਭਾਗਸ਼ਾਲੀ ਜੀਵ ਹਨ। ਗੁਰੂ ਤੋਂ ਬਿਨਾਂ ਕਿਸੇ ਨੇ (ਪਰਮੇਸ਼ਰ) ਨੂੰ ਨਹੀਂ ਪਾਇਆ, ਅਨਜਾਣ ਲੋਕ (ਮਾਇਆ ਵਿੱਚ) ਖੱਪ ਖੱਪ ਕੇ ਮਰ ਗਏ ਹਨ ।੧੭।

## ਸਾਰੰਸ਼ ਅਤੇ ਸਿਧਾਂਤ

ਦੋਹਾਂ ਸਲੋਕਾਂ ਵਿਚ ਪਹਿਲੇ ਸਲੋਕਾਂ ਵਾਂਗ ਵਾਹੁ ਵਾਹੁ ਸ਼ਬਦ ਦੀ ਸਲਾਹੁਤਾ ਕੀਤੀ ਹੈ। ਨਾਲ ਹੀ ਇਹ ਆਦੇਸ਼ ਦਿਤਾ ਹੈ - 'ਵਾਹੁ ਵਾਹੁ ਗੁਰਸਿਖ ਨਿਤ ਸਭ ਕਰਹੁ, ਗੁਰ ਪੂਰੇ ਵਾਹੁ ਵਾਹੁ ਭਾਵੈ ॥'

ਪਉੜੀ ਵਿਚ ਹਰੀ ਨੂੰ ਸਚਾ ਤੇ ਉਸ ਦੀ ਬਾਣੀ 'ਵਾਹੁ ਵਾਹੁ ਵਾਹੁ' ਨੂੰ ਸਦਾ ਥਿਰ ਰਹਿਣ ਵਾਲੀ ਦਸਿਆ ਹੈ। ਸੱਚ ਦੀ ਪਛਾਣ ਗੁਰੂ ਦੁਆਰਾ ਹੁੰਦੀ ਹੈ ਤੇ ਸਚ ਦੁਆਰਾ ਸਹਿਜ ਅਵਸਥਾ ਵਿਚ ਟਿਕ ਕੇ ਨਾਮ ਦਾ ਰੰਗ ਮਾਣਿਆ ਜਾਂਦਾ ਹੈ। ਗੁਰੂ ਦੇ ਦਸੇ ਰਾਹ ਤੋਂ ਥਿੜਕ ਕੇ ਅਚੇਤ ਮਨੁੱਖ ਸਦਾ ਮਰਦੇ ਰਹਿੰਦੇ ਹਨ।

**ਸਲੋਕੁ ਮ: ੩ ॥ ਵਾਹੁ ਵਾਹੁ ਬਾਣੀ ਨਿਰੰਕਾਰ ਹੈ, ਤਿਸੁ ਜੇਵਡੁ ਅਵਰੁ ਨ ਕੋਇ ॥ ਵਾਹੁ ਵਾਹੁ ਅਗਮ ਅਥਾਹੁ ਹੈ, ਵਾਹੁ ਵਾਹੁ ਸਚਾ ਸੋਇ ॥ ਵਾਹੁ ਵਾਹੁ ਵੇਪਰਵਾਹੁ ਹੈ, ਵਾਹੁ ਵਾਹੁ ਕਰੇ ਸੁ ਹੋਇ ॥ ਵਾਹੁ ਵਾਹੁ ਅੰਮ੍ਰਿਤ ਨਾਮੁ ਹੈ, ਗੁਰਮੁਖਿ ਪਾਵੈ ਕੋਇ ॥ ਵਾਹੁ ਵਾਹੁ ਕਰਮੀ ਪਾਈਐ, ਆਪਿ ਦਇਆ ਕਰਿ ਦੇਇ ॥ ਨਾਨਕ, ਵਾਹੁ ਵਾਹੁ ਗੁਰਮੁਖਿ ਪਾਈਐ, ਅਨਦਿਨੁ ਨਾਮੁ ਲਏਇ ॥੧॥ ਮ: ੩ ॥ ਬਿਨੁ ਸਤਿਗੁਰ ਸੇਵੇ ਸਾਤਿ ਨ ਆਵਈ, ਦੂਜੀ ਨਾਹੀ ਜਾਇ ॥ ਜੇ ਬਹੁਤੇਰਾ ਲੋਚੀਐ, ਵਿਣੁ ਕਰਮੈ ਨ ਪਾਇਆ ਜਾਇ ॥ ਜਿਨ੍ਹਾ ਅੰਤਰਿ ਲੋਭ ਵਿਕਾਰੁ ਹੈ, ਦੂਜੈ ਭਾਇ ਖੁਆਇ ॥ ਜੰਮਣੁ ਮਰਣੁ ਨ ਚੁਕਈ, ਹਉਮੈ ਵਿਚਿ ਦੁਖੁ ਪਾਇ ॥ ਜਿਨ੍ਹਾ ਸਤਿਗੁਰ ਸਿਉ ਚਿਤੁ ਲਾਇਆ, ਸੁ ਖਾਲੀ ਕੋਈ ਨਾਹਿ॥ ਤਿਨ ਜਮ ਕੀ ਤਲਬ ਨ ਹੋਵਈ, ਨਾ ਓਇ ਦੁਖ ਸਹਾਹਿ ॥ ਨਾਨਕ ਗੁਰਮੁਖਿ ਉਬਰੇ, ਸਚੈ ਸਬਦਿ ਸਮਾਹਿ ॥੨॥ ਪਉੜੀ ॥ ਢਾਢੀ ਤਿਸ ਨੋ ਆਖੀਐ, ਜਿ ਖਸਮੈ ਧਰੇ ਪਿਆਰੁ॥ ਦਰਿ ਖੜਾ ਸੇਵਾ ਕਰੇ, ਗੁਰ ਸਬਦੀ ਵੀਚਾਰੁ॥ ਢਾਢੀ ਦਰੁ ਘਰੁ ਪਾਇਸੀ, ਸਚੁ ਰਖੈ ਉਰ ਧਾਰਿ॥ ਢਾਢੀ ਕਾ ਮਹਲੁ ਅਗਲਾ, ਹਰਿ ਕੈ ਨਾਇ ਪਿਆਰਿ॥ ਢਾਢੀ ਕੀ ਸੇਵਾ ਚਾਕਰੀ, ਹਰਿ ਜਪਿ ਹਰਿ ਨਿਸਤਾਰਿ ॥੧੮॥**

## ਉਚਾਰਨ ਸੇਧ

**ਬਿੰਦੀ ਸਹਿਤ :** ਸਾਂਤਿ, ਨਾਹੀਂ, ਜਿਉਂ, ਨਾਹਿੰ, ਸਿਉਂ, ਸਹਾਹਿੰ, ਸਮਾਹਿੰ, ਨਾਇੰ।

**ਪਦ ਅਰਥ :** ਅਵਰੁ-ਹੋਰ। ਕਰਮੀ-ਮਿਹਰ ਨਾਲ। ਲੋਚੀਐ-ਚਾਹੀਏ, ਤਾਂਘ ਕਰੀਏ। ਖੁਆਇ-ਖੁੰਝੇ ਹੋਏ। ਤਲਬ-ਸੱਦਾ। ਸਹਾਹਿ-ਸਹਾਰਦੇ ਹਨ। ਸਮਾਹਿ-ਲੀਨ ਹੁੰਦੇ ਹਨ।

**ਅਰਥ ਸਲੋਕੁ ਮ:੩-** ਨਿਰੰਕਾਰ ਦੀ ਬਾਣੀ ਵਾਹੁ ਵਾਹੁ ਹੈ, ਉਸ ਜੇਡਾ ਵੱਡਾ ਹੋਰ ਕੋਈ ਨਹੀਂ ਹੈ। ਵਾਹੁ ਵਾਹੁ ਅਪਹੁੰਚ ਹੈ, ਅਥਾਹ ਹੈ, ਉਹ ਸਚਾ(ਆਪ ਹੀ) ਵਾਹੁ ਵਾਹੁ ਹੈ। ਵਾਹੁ ਵਾਹੁ ਵੇ-ਪਰਵਾਹ ਹੈ (ਜੋ) ਕਰੇ ਉਹੀ ਹੁੰਦਾ ਹੈ। ਅਮਰ ਕਰਨ ਵਾਲਾ (ਪ੍ਰਭ ਦਾ) ਵਾਹੁ ਵਾਹੁ ਨਾਮ ਹੈ (ਪਰ) ਕੋਈ (ਵਿਰਲਾ) ਗੁਰੂ ਦੁਆਰਾ (ਇਹ ਨਾਮ) ਪ੍ਰਾਪਤ ਕਰਦਾ ਹੈ। ਵਾਹੁ ਵਾਹੁ (ਹਰੀ ਦੀ) ਮਿਹਰ ਨਾਲ

ਪਾਈਦਾ ਹੈ (ਪ੍ਰਭੂ) ਆਪ ਦਇਆ ਕਰ ਕੇ (ਇਹ ਦਾਤਿ) ਦਿੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਵਾਹੁ ਵਾਹੁ (ਨਾਮ) ਗੁਰੂ ਦੁਆਰਾ ਪਾਈਦਾ ਹੈ (ਫਿਰ ਜੀਵ) ਦਿਨ ਰਾਤ (ਹਰੀ ਦਾ) ਨਾਮ ਲੈਂਦਾ ਹੈ (ਭਾਵ ਜਪਦਾ ਰਹਿੰਦਾ ਹੈ)।੧।

**ਮ: ੩** - ਸਤਿਗੁਰੂ ਦੀ ਸੇਵਾ ਕੀਤੇ ਬਿਨਾ (ਮਨ ਵਿਚ) ਸ਼ਾਂਤੀ ਨਹੀਂ ਆਉਂਦੀ (ਗੁਰੂ ਤੋਂ ਬਿਨਾ ਸ਼ਾਂਤੀ ਲਈ) ਦੂਜੀ ਕੋਈ ਜਗ੍ਹਾ ਨਹੀਂ ਹੈ। ਜੇ ਬਹੁਤ ਤਾਂਘ ਕਰੀਏ (ਕਿ ਪ੍ਰਭੂ ਮਿਲ ਪਵੇ ਪਰ ਗੁਰੂ ਦੀ) ਮੇਹਰ ਤੋਂ ਬਿਨਾਂ (ਪ੍ਰਭੂ) ਨਹੀਂ ਪਾਇਆ ਜਾ ਸਕਦਾ। ਜਿਹਨਾਂ (ਮਨੁੱਖਾਂ) ਦੇ ਅੰਦਰ ਲੋਭ ਦਾ ਵਿਕਾਰ ਹੈ (ਉਹ) ਦੂਜੇ ਭਾਵ ਵਿਚ ਖੁੰਝੇ ਹੋਏ ਹਨ। (ਉਹਨਾਂ ਦਾ) ਜੰਮਣਾਂ ਮਰਣਾ ਨਹੀਂ ਮੁਕਦਾ, (ਉਹ) ਹੰਕਾਰ ਵਿਚ ਦੁਖ ਪਾਉਂਦੇ ਹਨ। ਜਿਹਨਾਂ (ਮਨੁੱਖਾਂ) ਨੇ ਸਤਿਗੁਰੂ ਨਾਲ (ਆਪਣਾ) ਚਿਤ ਜੋੜਿਆ ਹੈ ਉਹ ਕੋਈ ਭੀ (ਮਿਲਾਪ ਤੋਂ) ਖ਼ਾਲੀ ਨਹੀਂ ਹੈ। ਉਹਨਾਂ ਨੂੰ ਜਮ ਦਾ ਸੱਦਾ ਨਹੀਂ ਆਉਂਦਾ (ਅਤੇ) ਨਾ ਉਹ ਦੁੱਖ ਸਹਿੰਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰਮੁਖ (ਸੰਸਾਰ ਦੇ ਦੁੱਖਾਂ ਤੋਂ) ਬੱਚ ਜਾਂਦੇ ਹਨ (ਅਤੇ) ਸੱਚੇ ਸ਼ਬਦ ਦੁਆਰਾ (ਪ੍ਰਭੂ ਵਿੱਚ) ਸਮਾਅ ਜਾਂਦੇ ਹਨ।੨।

**ਪਉੜੀ** - ਢਾਢੀ ਉਸ ਨੂੰ ਆਖਿਆ ਜਾਂਦਾ ਹੈ ਜਿਹੜਾ (ਆਪਣੇ) ਮਾਲਕ ਨਾਲ ਪਿਆਰ ਕਰੇ। ਦਰ ਉਤੇ ਖੜਾ (ਹੋ ਕੇ) ਸੇਵਾ ਕਰਦਾ ਰਹੇ, (ਅਤੇ) ਗੁਰੂ ਦੇ ਸ਼ਬਦ ਦੁਆਰਾ (ਪ੍ਰਭੂ ਦੇ ਗੁਣਾਂ ਦੀ) ਵੀਚਾਰ (ਕਰਦਾ ਰਹੇ)।

(ਉਹ) ਢਾਢੀ ਪ੍ਰਭੂ ਦਾ ਦਰਵਾਜ਼ਾ ਤੇ ਘਰ ਪਾ ਲਵੇਗਾ (ਜਿਹੜਾ ਸਚ ਸਰੂਪ ਪ੍ਰਭੂ ਨੂੰ) ਹਿਰਦੇ ਵਿਚ ਧਾਰਨ ਕਰ ਲੈਂਦਾ ਹੈ। ਢਾਢੀ ਦਾ ਮਹਲੁ (ਮਰਤਬਾ) ਬਹੁਤ ਵੱਡਾ ਹੈ (ਕਿਉਂਕਿ ਉਹ) ਹਰੀ ਦੇ ਨਾਮ ਵਿਚ ਪਿਆਰ ਨਾਲ (ਲੱਗਾ ਰਹਿੰਦਾ ਹੈ)। ਢਾਢੀ ਦੀ ਸੇਵਾ ਤੇ ਨੌਕਰੀ (ਇਹ ਹੈ ਕਿ ਉਹ) ਹਰੀ ਦਾ ਨਾਮ ਜਪਦਾ ਹੈ, ਹਰੀ ਉਸਨੂੰ ਸੰਸਾਰ ਸਾਗਰ ਤੋਂ ਪਾਰ ਲੰਘਾ ਲੈਂਦਾ ਹੈ।੧੮।

## ਸਾਰੰਸ਼ ਅਤੇ ਸਿਧਾਂਤ

ਨਿਰੰਕਾਰ ਦੀ ਬਾਣੀ ਵਾਹੁ ਵਾਹੁ ਹੈ ਜਗਤ ਵਿਚ ਉਸ ਦਾ ਸਾਨੀ ਹੋਰ ਕੋਈ ਨਹੀਂ ਹੈ 'ਵਾਹੁ ਵਾਹੁ' ਆਪ ਵੇਪਰਵਾਹੁ ਹੈ ਜੋ ਚਾਹੁੰਦਾ ਹੈ ਉਹੋ ਕੁਛ ਹੁੰਦਾ ਹੈ। ਜਿਹੜਾ ਨਾਮ ਨੂੰ ਜਪਦਾ ਹੈ ਉਹ ਨਾਮ ਦਾ ਰੂਪ ਬਣ ਜਾਂਦਾ ਹੈ। 'ਜਿਨਿ ਹਰਿ ਜਪਿਆ ਸੇ ਹਰਿ ਹੋਏ, ਹਰਿ ਮਿਲਿਆ ਕੇ ਕੇਲ ਕੇਲਾਲੀ' ਦੀ ਕ੍ਰਿਆ ਨੂੰ ਦਰਸਾਇਆ ਹੈ। ਅਸਲੀ ਢਾਢੀ ਉਹੋ ਹੈ ਜੋ ਆਪਣੇ ਮਾਲਕ ਨਾਲ ਦਿਲੋਂ ਪਿਆਰ ਕਰਦਾ ਹੈ

ਦੂਜੇ ਸਲੋਕ ਵਿਚ ਸਤਿਗੁਰੂ ਦੀ ਮਹੱਤਤਾ ਦਰਸਾਈ ਹੈ ਕਿ ਸਤਿਗੁਰੂ ਦੇ ਮਿਲੇ ਬਿਨਾਂ ਸ਼ਾਂਤੀ ਨਹੀਂ ਆਉਂਦੀ, ਲੋਭ ਵਿਕਾਰ ਵਿਚ ਮਨੁੱਖ ਖਜਲ ਖ਼ੁਆਰ ਹੁੰਦਾ ਰਹਿੰਦਾ ਹੈ। ਪਉੜੀ ਵਿਚ ਢਾਢੀ ਦੇ ਰੂਪ ਦਾ ਵਰਣਨ ਹੈ ਜੋ ਆਪਣੇ ਆਪ ਵਿੱਚ ਸੰਪੂਰਨ ਹੈ।

**ਸਲੋਕੁ ਮ: ੩ ॥ ਗੂਜਰੀ ਜਾਤਿ ਗਵਾਰਿ, ਜਾ ਸਹੁ ਪਾਏ ਆਪਣਾ ॥ ਗੁਰ ਕੈ ਸਬਦਿ ਵੀਚਾਰਿ, ਅਨਦਿਨੁ ਹਰਿ ਜਪੁ ਜਾਪਣਾ ॥ ਜਿਸੁ ਸਤਿਗੁਰੁ ਮਿਲੈ ਤਿਸੁ ਭਉ ਪਵੈ,**

**ਸਾ ਕੁਲਵੰਤੀ ਨਾਰਿ ॥ ਸਾ ਹੁਕਮੁ ਪਛਾਣੈ ਕੰਤ ਕਾ, ਜਿਸ ਨੋ ਕ੍ਰਿਪਾ ਕੀਤੀ ਕਰਤਾਰਿ ॥ ਓਹ ਕੁਚਜੀ ਕੁਲਖਣੀ, ਪਰਹਰਿ ਛੋਡੀ ਭਤਾਰਿ ॥ ਭੈ ਪਇਐ ਮਲੁ ਕਟੀਐ, ਨਿਰਮਲ ਹੋਵੈ ਸਰੀਰੁ ॥ ਅੰਤਰਿ ਪਰਗਾਸੁ ਮਤਿ ਊਤਮ ਹੋਵੈ, ਹਰਿ ਜਪਿ ਗੁਣੀ ਗਹੀਰੁ ॥ ਭੈ ਵਿਚਿ ਬੈਸੈ ਭੈ ਰਹੈ, ਭੈ ਵਿਚਿ ਕਮਾਵੈ ਕਾਰ ॥ ਐਥੈ ਸੁਖੁ ਵਡਿਆਈਆ, ਦਰਗਹ ਮੋਖ ਦੁਆਰ ॥ ਭੈ ਤੇ ਨਿਰਭਉ ਪਾਈਐ, ਮਿਲਿ ਜੋਤੀ ਜੋਤਿ ਅਪਾਰ ॥ ਨਾਨਕ, ਖਸਮੈ ਭਾਵੈ ਸਾ ਭਲੀ, ਜਿਸ ਨੋ ਆਪੇ ਬਖਸੇ ਕਰਤਾਰੁ ॥੧॥ ਮ: ੩ ॥ ਸਦਾ ਸਦਾ ਸਾਲਾਹੀਐ, ਸਚੇ ਕਉ ਬਲਿ ਜਾਉ ॥ ਨਾਨਕ, ਏਕੁ ਛੋਡਿ ਦੂਜੈ ਲਗੈ, ਸਾ ਜਿਹਵਾ ਜਲਿ ਜਾਉ ॥੨॥ ਪਉੜੀ ॥ ਅੰਸਾ ਅਉਤਾਰੁ ਉਪਾਇਓਨੁ, ਭਾਉ ਦੂਜਾ ਕੀਆ ॥ ਜਿਉ ਰਾਜੇ ਰਾਜੁ ਕਮਾਵਦੇ, ਦੁਖ ਸੁਖ ਭਿੜੀਆ ॥ ਈਸਰੁ ਬ੍ਰਹਮਾ ਸੇਵਦੇ, ਅੰਤੁ ਤਿਨੀ ਨ ਲਹੀਆ ॥ ਨਿਰਭਉ ਨਿਰੰਕਾਰੁ ਅਲਖੁ ਹੈ, ਗੁਰਮੁਖਿ ਪ੍ਰਗਟੀਆ ॥ ਤਿਥੈ ਸੋਗੁ ਵਿਜੋਗੁ ਨ ਵਿਆਪਈ, ਅਸਥਿਰੁ ਜਗਿ ਥੀਆ ॥੧੯॥**

## ਉਚਾਰਨ ਸੇਧ

**ਬਿੰਦੀ ਸਹਿਤ :** ਵਡਿਆਈਆਂ, ਜਾਉਂ, ਜਿਉਂ।

**ਪਦ ਅਰਥ :** ਗੂਜਰੀ ਜਾਤਿ ਗਵਾਰਿ-ਨੀਚ ਜਾਤਿ ਦੀ ਇਸਤਰੀ। ਕੁਲਵੰਤੀ-ਚੰਗੀ ਕੁਲ ਵਾਲੀ। ਕੁਲਖਣੀ-ਭੈੜੇ ਲਛਣਾਂ ਵਾਲੀ। ਪਰਹਰਿ ਛੋਡੀ-ਤਿਆਗ ਦਿਤੀ। ਭਤਾਰਿ-ਪਤੀ ਨੇ। ਭੈ ਪਇਐ-(ਰਬੀ) ਡਰ ਪਇਆਂ। ਗੁਣੀ ਗਹੀਰੁ-ਗੁਣਾਂ ਦਾ ਖਜ਼ਾਨਾ।

**ਅਰਥ : ਸਲੋਕੁ ਮ: ੩ -** ਗਵਾਰ ਜਾਤਿ ਵਾਲੀ ਗੁਜਰੀ ਜਦ ਆਪਣਾ ਪਤੀ (ਪਰਮਾਤਮਾ) ਪਾ ਲਵੇ (ਤਾਂ ਸਤਿਕਾਰ ਜੋਗ ਬਣ ਜਾਂਦੀ ਹੈ)। ਸਤਿਗੁਰੂ ਦੇ ਸ਼ਬਦ ਦੁਆਰਾ ਵਿਚਾਰ ਕਰਕੇ ਹਰ ਵੇਲੇ (ਉਹ ਪ੍ਰਭੂ ਦਾ) ਜਪ ਜਪਦੀ ਰਹਿੰਦੀ ਹੈ। ਜਿਸ ਨੂੰ ਸਤਿਗੁਰੂ ਮਿਲਦਾ ਹੈ ਉਸਨੂੰ (ਪਰਮਾਤਮਾ ਦਾ) ਡਰ ਪੈ ਜਾਂਦਾ ਹੈ, (ਅਤੇ) ਉਹ (ਜੀਵ) ਇਸਤ੍ਰੀ ਚੰਗੀ ਕੁਲ ਵਾਲੀ (ਹੋ ਜਾਂਦੀ ਹੈ)। ਜਿਸ ਉਤੇ ਕਰਤਾਰ ਨੇ ਕਿਰਪਾ ਕੀਤੀ ਹੈ, ਉਹ (ਆਪਣੇ) ਖਸਮ ਦਾ ਹੁਕਮ ਸਮਝ ਲੈਂਦੀ ਹੈ। ਉਹ (ਇਸਤ੍ਰੀ) ਕੁਚੱਜੀ ਤੇ ਭੈੜੇ ਲਖਣਾਂ ਵਾਲੀ ਹੈ (ਜਿਸ ਨੂੰ) ਖਸਮ ਨੇ ਛੱਡ ਦਿੱਤਾ ਹੈ। (ਹਾਂ, ਪ੍ਰਭੂ ਪਤੀ ਦਾ) ਡਰ ਪਇਆਂ (ਮਨ ਦੀ ਵਿਸ਼ੇ ਵਿਕਾਰਾਂ ਵਾਲੀ) ਮੈਲ ਕੱਟੀ ਜਾਂਦੀ ਹੈ (ਅਤੇ) ਸਰੀਰ ਨਿਰਮਲ ਹੋ ਜਾਂਦਾ ਹੈ। ਗੁਣਾਂ ਦੇ ਖਜ਼ਾਨੇ ਹਰੀ ਨੂੰ ਜਪ ਕੇ (ਹਿਰਦੇ ਵਿਚ) ਚਾਨਣ ਹੋ ਜਾਂਦਾ ਹੈ, ਮਤਿ ਉਜਲ ਹੋ ਜਾਂਦੀ ਹੈ। (ਫਿਰ ਅਜਿਹੀ ਜੀਵ ਇਸਤ੍ਰੀ ਰਬੀ) ਡਰ ਵਿਚ ਬੈਠਦੀ ਹੈ, (ਰਬੀ) ਡਰ ਵਿਚ ਰਹਿੰਦੀ ਹੈ (ਅਤੇ ਰਬੀ) ਡਰ ਵਿਚ ਹੀ ਕੰਮ ਕਾਰ ਕਰਦੀ ਹੈ। (ਉਸਨੂੰ) ਇਥੇ (ਇਸ ਲੋਕ ਵਿਚ) ਸੁਖ ਤੇ ਵਡਿਆਈਆਂ (ਮਿਲਦੀਆਂ ਹਨ, ਅਗੇ ਰੱਬੀ-) ਦਰਗਾਹ ਵਿਚ ਮੁਕਤੀ ਦਾ ਦਰਵਾਜ਼ਾ (ਪ੍ਰਾਪਤ ਹੁੰਦਾ ਹੈ)। (ਪ੍ਰਭੂ ਦੇ) ਭੈ ਵਿਚ ਰਹਿਣ ਨਾਲ ਨਿਰਭਉ (ਪ੍ਰਭੂ) ਨੂੰ ਪਾ ਲਈਦਾ ਹੈ। (ਉਚੀ) ਜੋਤਿ (ਕਰਤਾਰੀ) ਜੋਤਿ ਨੂੰ ਮਿਲ ਕੇ ਬੇਅੰਤ (ਸਰੂਪ ਵਾਲੀ

ਹੋ ਜਾਂਦੀ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ (ਜੀਵ ਇਸਤ੍ਰੀ ਨੂੰ) ਕਰਤਾਰ ਆਪ ਬਖਸ਼ ਲਵੇ ਉਹ (ਆਪਣੇ) ਮਾਲਕ ਨੂੰ ਚੰਗੀ ਲਗ ਜਾਂਦੀ ਹੈ (ਅਤੇ) ਉਹੋ ਹੀ ਭਲੀ (ਇਸਤ੍ਰੀ ਆਖੀ ਜਾਂਦੀ ਹੈ)।੧।

**ਮ: ੩** - (ਹੇ ਭਾਈ! ਉਸ ਪ੍ਰਭੂ) ਨੂੰ ਸਦਾ ਸਦਾ ਸਲਾਹੁਣਾ ਚਾਹੀਦਾ ਹੈ, (ਮੈਂ ਉਸ) ਸੱਚੇ (ਪ੍ਰਭੂ) ਤੋਂ ਸਦਕੇ ਜਾਂਦਾ ਹਾਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੋ ਜੀਭ) ਇਕ (ਪ੍ਰਭੂ) ਨੂੰ ਛੋੜ ਕੇ ਦੂਜੇ (ਦੇ ਸਿਮਰਨ) ਵਿਚ ਲਗਦੀ ਹੈ, ਉਹ ਜੀਭ ਸੜ ਜਾਏ।੨।

**ਪਉੜੀ** - ਉਸ (ਪ੍ਰਭੂ) ਨੇ ਐਸਾ ਅਵਤਾਰ ਪੈਦਾ ਕੀਤੇ (ਅਤੇ) ਦੂਜਾ ਭਾਉ (ਪੈਦਾ) ਕੀਤਾ। (ਉਹ ਇਸ ਤਰ੍ਹਾਂ) ਜਿਵੇਂ ਰਾਜੇ ਰਾਜ ਕਰਦੇ ਹੋਏ (ਆਪਸ ਵਿਚ) ਭਿੜਦੇ ਹਨ ਤੇ ਦੁੱਖ ਸੁੱਖ ਵਿੱਚ (ਪੈਂਦੇ ਹਨ)। ਸ਼ਿਵ, ਬ੍ਰਹਮ (ਆਦਿ ਦੇਵਤੇ ਪ੍ਰਭੂ ਨੂੰ) ਸੇਵਦੇ ਹਨ (ਪਰ) ਉਹਨਾਂ ਨੇ ਭੀ (ਪ੍ਰਭੂ ਦਾ) ਅੰਤ ਨਹੀਂ ਪਾਇਆ। (ਉਹ ਪ੍ਰਭੂ) ਡਰ ਤੋਂ ਰਹਿਤ, ਆਕਾਰ ਤੋਂ ਰਹਿਤ, ਲਖਤਾ ਤੋਂ ਰਹਿਤ ਹੈ (ਅਤੇ) ਗੁਰੂ ਦੁਆਰਾ ਪਰਗਟ ਹੁੰਦਾ ਹੈ। ਉਥੇ (ਭਾਵ ਅਜਿਹੀ ਅਵਸਥਾ ਵਿਚ ਵਿਚਰਨ ਵਾਲੇ ਨੂੰ) ਸੰਜੋਗ ਵਿਜੋਗ ਨਹੀਂ ਵਿਆਪਦਾ (ਇਉਂ ਜਾਣੋ ਕਿ ਉਹ) ਜਗਤ ਵਿਚ ਨਿਹਚਲੁ ਹੋ ਜਾਂਦਾ ਹੈ।੧੯।

## ਸਾਰੰਸ਼ ਅਤੇ ਸਿਧਾਂਤ

ਪਹਿਲੇ ਸਲੋਕ ਵਿਚ ਗੁਜਰੀ (ਗੁਜਰ) ਜਾਤੀ ਨੂੰ ਸਾਹਮਣੇ ਰਖਣ ਤੋਂ ਇਹ ਭਾਵ ਪ੍ਰਤੀਤ ਹੁੰਦਾ ਹੈ ਕਿ ਲੋਕਾਂ ਦੇ ਮਨ ਵਿਚ ਮੱਤਾਂ ਇਹ ਖ਼ਿਆਲ ਹੋਵੇ ਕਿ ਉਚੀ ਜਾਤ ਵਿਚ ਹੀ ਨਾਮ ਜਪਿਆਂ ਪ੍ਰਭੂ ਨੂੰ ਮਿਲ ਸਕੀਦਾ ਹੈ। ਗੁਰਮਤਿ ਦਾ ਮੁਖ ਸਿਧਾਂਤ ਨਾਮ ਜਪਣ ਦਾ ਹੈ। ਕੁਲਵੰਤੀ ਤੇ ਕੁਲਖਣੀ ਦੇ ਕਰਮਾਂ ਦਾ ਟਾਕਰਾ ਕਰ ਕੇ ਗੁਝਾ ਭੇਦ ਖੋਲ੍ਹਿਆ ਹੈ। ਜਿਹੜਾ ਨਾਮ ਜਪਦਾ ਹੈ ਉਸ ਦੀ ਮੈਲ ਕਟੀ ਜਾਂਦੀ ਹੈ ਅਤੇ ਉਹ ਰਬੀ-ਭੈ ਵਿਚ ਰਹਿਣ ਲਗ ਪੈਂਦਾ ਹੈ।

ਦੂਜੇ ਸਲੋਕ ਵਿਚ ਕੇਵਲ ਸਦਾ ਥਿਰ ਵਾਹਿਗੁਰੂ ਦੀ ਸਿਫਤ ਸਲਾਹ ਕਰਨ ਦੀ ਸੋਧ ਦਿਤੀ ਹੈ। ਖਸਮ ਨੂੰ ਛੋੜ ਕੇ ਹੋਰ ਦੀ ਸਿਫਿਤ ਸਲਾਹ ਕਰਨ ਵਾਲੀ ਜੀਭ ਨੂੰ ਧ੍ਰਿਕਾਰਿਆ ਹੈ :-

**੧. ਰਸਨਾ ਜਪੈ ਨ ਨਾਮੁ, ਤਿਲੁ ਤਿਲੁ ਕਰਿ ਕਟੀਐ ॥ [ਪੰਨਾ ੧੩੬੨**

**੨. ਰੇ ਜਿਹਬਾ! ਕਰਉ ਸਤ ਖੰਡ॥ ਜਾਮਿ ਨ ਉਚਰਸਿ ਸ੍ਰੀ ਗੋਬਿੰਦ॥[ਪੰਨਾ ੧੧੬੨**

ਪਉੜੀ ਵਿਚ ਇਸ ਤੱਥ ਨੂੰ ਉਜਾਗਰ ਕੀਤਾ ਹੈ ਕਿ ਵੱਡੇ ਵੱਡੇ ਅਵਤਾਰ ਭੀ ਉਸ ਪ੍ਰਭੂ ਦਾ ਅੰਤ ਨਹੀਂ ਪਾ ਸਕਦੇ। ਜੇ ਕਿਸੇ ਨੂੰ ਉਹ ਪ੍ਰਭੂ ਸਾਖਿਆਤਕਾਰ ਹੋਇਆ ਹੈ ਤਾਂ ਕੇਵਲ ਸਤਿਗੁਰੂ ਦੀ ਰਾਹੀਂ ਹੀ ਹੋਇਆ ਹੈ, ਹੋਰ ਕੋਈ ਵਸੀਲਾ ਕਾਰਗਰ ਸਾਬਤ ਨਹੀਂ ਹੁੰਦਾ।

**ਸਲੋਕੁ ਮ: ੩ ॥ ਏਹੁ ਸਭੁ ਕਿਛੁ ਆਵਣ ਜਾਣੁ ਹੈ, ਜੇਤਾ ਹੈ ਆਕਾਰੁ ॥ ਜਿਨਿ ਏਹੁ ਲੇਖਾ ਲਿਖਿਆ, ਸੋ ਹੋਆ ਪਰਵਾਣੁ ॥ ਨਾਨਕ, ਜੇ ਕੋ ਆਪੁ ਗਣਾਇਦਾ, ਸੋ ਮੂਰਖੁ ਗਾਵਾਰੁ ॥੧॥ ਮ: ੩ ॥ ਮਨੁ ਕੁੰਚਰੁ, ਪੀਲਕੁ ਗੁਰੂ, ਗਿਆਨੁ ਕੁੰਡਾ, ਜਹ ਖਿੰਚੇ ਤਹ ਜਾਇ ॥ ਨਾਨਕ, ਹਸਤੀ ਕੁੰਡੇ ਬਾਹਰਾ, ਫਿਰਿ ਫਿਰਿ ਉਝੜਿ ਪਾਇ ॥੨॥ ਪਉੜੀ ॥**

**ਤਿਸੁ ਆਗੈ ਅਰਦਾਸਿ, ਜਿਨਿ ਉਪਾਇਆ॥ ਸਤਿਗੁਰੁ ਅਪਣਾ ਸੇਵਿ, ਸਭ ਫਲ ਪਾਇਆ॥ ਅੰਮ੍ਰਿਤ ਹਰਿ ਕਾ ਨਾਉ, ਸਦਾ ਧਿਆਇਆ॥ ਸੰਤ ਜਨਾ ਕੈ ਸੰਗਿ, ਦੁਖੁ ਮਿਟਾਇਆ ॥ ਨਾਨਕ ਭਏ ਅਚਿੰਤੁ, ਹਰਿ ਧਨੁ ਨਿਹਚਲਾਇਆ ॥੨੦॥**

**ਪਦ ਅਰਥ :** ਆਕਾਰੁ-ਵਜੂਦ ਵਾਲਾ । ਆਪੁ-ਆਪਣੇ ਆਪ ਨੂੰ । ਗਣਾਇਦਾ-ਕੁਝ ਗਿਣਾਉਂਦਾ, ਅਹੰਕਾਰ ਕਰਦਾ ਅਖਵਾਂਦਾ ਹੈ । ਕੁੰਚਰ-ਹਾਥੀ । ਪੀਲਕ-ਹਾਥੀ ਨੂੰ ਚਲਾਉਣਾ ਵਾਲਾ, ਮਹਾਵਤ । ਕੁੰਡਾ-ਅੰਕਸ । ਜਹ ਖਿੰਚੈ-ਜਿਸ ਪਾਸੇ ਖਿੱਚੇ । ਹਸਤੀ-ਹਾਥੀ । ਉਝੜਿ-ਕੁਰਾਹੇ । ਪਾਇ-ਪੈਂਦਾ ਹੈ । ਸਾਂਈ-ਮਾਲਕ । ਮਾਰਿ ਪਚਾਈ-ਮਾਰ ਕੇ ਨਾਸ਼ ਕਰਦਾ ਹੈ । ਪਾਈ-ਪੈਰੀਂ ।

**ਅਰਥ ਸਲੋਕੁ ਮ:੩-** (ਜੋ) ਵਜੂਦ ਵਾਲਾ (ਪਸਾਰਾ) ਹੈ, ਇਹ ਸਭ ਕੁਝ ਆਵਣ-ਜਾਵਣ ਵਾਲਾ (ਭਾਵ ਨਾਸ਼ਵੰਤ) ਹੈ। ਜਿਸ (ਜੀਵ) ਨੇ ਇਹ ਲੇਖਾ ਲਿਖਿਆ ਭਾਵ ਸਮਝ ਲਿਆ ਹੈ, ਉਹ (ਪ੍ਰਭੂ ਦੇ ਦਰਬਾਰ ਵਿੱਚ) ਪਰਵਾਣ (ਹੋਇਆ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜੇ ਕੋਈ (ਮਨੁੱਖ) ਆਪਣੇ ਆਪ ਨੂੰ ਵੱਡਾ ਅਖਵਾਉਂਦਾ ਹੈ, ਉਹ ਮੂਰਖ ਗਵਾਰ ਹੈ।੧।

**ਮ: ੩ ॥-** ਮਨ ਹਾਥੀ ਹੈ, ਗੁਰੂ ਮਹਾਵਤ ਹੈ, ਗਿਆਨ ਅੰਕਸ ਹੈ, ਜਿਸ ਪਾਸੇ (ਗੁਰੂ, ਮਨ ਹਾਥੀ ਨੂੰ) ਖਿੱਚੇ, ਉਸ ਪਾਸੇ ਜਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਅੰਕਸ ਤੋਂ ਬਿਨਾ ਹਾਥੀ ਮੁੜ ਮੁੜ ਕੇ ਕੁਰਾਹੇ ਪੈਂਦਾ ਹੈ।੨।

**ਪਉੜੀ॥-** ਜਿਸ (ਪ੍ਰਭੂ) ਨੇ (ਜਗਤ) ਪੈਦਾ ਕੀਤਾ ਹੈ, ਉਸ ਅਗੇ ਅਰਦਾਸਿ (ਕਰਨੀ ਬਣਦੀ ਹੈ)। ਆਪਣੇ ਸਤਿਗੁਰੂ ਨੂੰ ਸੇਵ ਕੇ ਸਾਰੇ ਫਲ ਪ੍ਰਾਪਤ ਹੁੰਦੇ ਹਨ। (ਸਤਿਗੁਰੂ ਦੀ ਸੇਵਾ ਦੇ ਫਲਸਰੂਪ) ਹਰੀ ਦਾ ਅੰਮ੍ਰਿਤ ਨਾਮ ਸਦਾ ਧਿਆਇਆ(ਜਾਂਦਾ ਹੈ)। (ਇਸਦੇ ਨਾਲ ਹੀ) ਸੰਤ ਜਨਾ ਦੀ ਸੰਗਤ ਕਰਕੇ ਜੰਮਣ ਮਰਣ ਦਾ) ਦੁੱਖ ਦੂਰ ਕੀਤਾ ਜਾ ਸਕਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹਰੀ (ਦਾ ਨਾਮ-ਧਨ ਸਦਾ ਥਿਰ ਰਹਿਣ ਵਾਲਾ ਹੈ, (ਜਿਨ੍ਹਾਂ ਨੇ ਇਹ ਜਪਿਆ ਓਹ) ਚਿੰਤਾ ਤੋਂ ਰਹਿਤ ਹੋ ਗਏ।੨੦।

## ਸਾਰੰਸ਼ ਅਤੇ ਸਿਧਾਂਤ

ਦਿਸਦਾ ਸੰਸਾਰ ਨਾਸ਼ਵੰਤ ਹੈ। ਕੇਵਲ ਨਿਰੰਕਾਰ ਹੀ ਨਿਹਚਲ ਹੈ। ਇਸ ਲਈ ਸੰਸਾਰ ਦੀ ਗਾਰ ਵਿਚ ਫਸ ਕੇ ਜਿਹੜਾ ਮਨੁੱਖ ਆਪਣੇ ਆਪ ਨੂੰ ਵੱਡਾ ਗਣਾਉਂਦਾ ਹੈ, ਉਹ ਮੂਰਖ ਹੈ, ਕਿਉਂਕਿ ਵੱਡਾ ਕਹਾਉਣ ਵਾਲੀ ਭਾਵਨਾ ਹੀ ਮਨੁੱਖ ਨੂੰ ਵਿਕਾਰੀ ਬਣਾਉਂਦੀ ਹੈ। ਦੂਜੇ ਸਲੋਕ ਵਿੱਚ ਹਾਥੀ ਦਾ ਰੂਪਕ ਬੰਨ੍ਹ ਕੇ ਮਨ ਨੂੰ ਸੱਚ ਦੇ ਰਸਤੇ ਤੇ ਤੁਰਨ ਦੀ ਜਾਚ ਸਿਖਾਈ ਹੈ। ਜੇ ਗੁਰੂ ਦਾ ਗਿਆਨ ਰੂਪੀ ਅੰਕਸ ਮਨ ਰੂਪ ਹੰਕਾਰੀ ਹਾਥੀ ਉਤੇ ਹੋਵੇ ਤਾਂ ਇਹ ਕੁਰਾਹੇ ਨਹੀਂ ਪੈ ਸਕਦਾ।

ਪਉੜੀ ਵਿੱਚ ਪਰਮੇਸ਼ਰ ਅਗੇ ਅਰਦਾਸਿ ਕਰਨ ਦਾ ਆਦੇਸ਼ ਦਿੱਤਾ ਹੈ। ਸਤਿਗੁਰੂ ਦੀ ਸੇਵਾ ਅੰਮ੍ਰਿਤ ਨਾਮ ਅਤੇ ਸੰਤ ਜਨਾਂ ਦੀ ਸੰਗਤ ਦਾ ਇਹ ਫਲ ਹੈ ਕਿ ਮਨੁੱਖ ਹਰ ਪ੍ਰਕਾਰ ਦੀ ਚਿੰਤਾ ਤੋਂ ਬੇ-ਫਿਕਰ ਹੋ ਜਾਂਦਾ ਹੈ।

**ਸਲੋਕੁ ਮ: ੩ ॥ ਖੇਤਿ ਮਿਆਲਾ ਉਚੀਆ, ਘਰੁ ਉਚਾ ਨਿਰਣਉ ॥ ਮਹਲ**

**ਭਗਤੀ ਘਰਿ ਸਰੈ, ਸਜਣ ਪਾਹੁਣਿਅਉ ॥ ਬਰਸਨਾ ਤ ਬਰਸੁ ਘਨਾ, ਬਹੁੜਿ ਬਰਸਹਿ ਕਾਹਿ ॥ ਨਾਨਕ, ਤਿਨ੍ ਬਲਿਹਾਰਣੈ, ਜਿਨ੍ ਗੁਰਮੁਖਿ ਪਾਇਆ ਮਨ ਮਾਹਿ ॥੧॥ ਮ: ੩ ॥ ਮਿਠਾ ਸੋ ਜੋ ਭਾਵਦਾ, ਸਜਣੁ ਸੋ ਜਿ ਰਾਸਿ ॥ ਨਾਨਕ, ਗੁਰਮੁਖਿ ਜਾਣੀਐ, ਜਾ ਕਉ ਆਪਿ ਕਰੇ ਪਰਗਾਸੁ ॥੨॥ ਪਉੜੀ ॥ ਪ੍ਰਭ ਪਾਸਿ ਜਨ ਕੀ ਅਰਦਾਸਿ, ਤੂ ਸਚਾ ਸਾਂਈ ॥ ਤੂ ਰਖਵਾਲਾ ਸਦਾ ਸਦਾ, ਹਉ ਤੁਧੁ ਧਿਆਈ ॥ ਜੀਅ ਜੰਤ ਸਭਿ ਤੇਰਿਆ, ਤੂ ਰਹਿਆ ਸਮਾਈ ॥ ਜੋ ਦਾਸ ਤੇਰੇ ਕੀ ਨਿੰਦਾ ਕਰੇ, ਤਿਸੁ ਮਾਰਿ ਪਚਾਈ ॥ ਚਿੰਤਾ ਛਡਿ ਅਚਿੰਤੁ ਰਹੁ, ਨਾਨਕ, ਲਗਿ ਪਾਈ ॥੨੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਿਆਲਾਂ, ਉਚੀਆਂ, ਬਰਸਹਿੰ, ਭਾਂਵਦਾ, ਧਿਆਈਂ, ਪਾਈਂ ।

**ਪਦ ਅਰਥ:** ਖੇਤਿ-ਖੇਤ ਵਿੱਚ। ਮਿਆਲਾਂ-ਵੱਟਾਂ, ਬੰਨ੍ਹੀਆਂ, (ਭਾਵ ਸ਼ਰਧਾ)। ਘਰੁ ਉਚਾ-ਉਚਾ ਘਰ (ਆਕਾਸ਼) ਭਾਵ ਬਦਲ। ਨਿਰਣਉ-ਸਤ ਅਸਤਿ ਨੂੰ ਨਿਖੇੜਨ ਦੀ ਕ੍ਰਿਆ। ਮਹਲ-ਇਸਤ੍ਰੀ। ਘਰਿ-ਘਰ ਵਿੱਚ। ਸਰੈ-ਸਰਦੀ ਭਾਵ ਬਣ ਆਉਂਦੀ ਹੈ। ਪਾਹੁਣਿਅਉ-ਪ੍ਰਾਹੁਣਾ। ਘਨਾ-ਹੇ ਬਦਲ!। ਬਹੁੜਿ-ਫਿਰ। ਕਾਹਿ-ਕਾਹਦੇ ਲਈ। ਮਿਠਾ-ਸੁਆਦੀ, ਪਿਆਰਾ। ਭਾਵਦਾ-ਚੰਗਾ ਲਗੇ। ਜਿ-ਜੋ। ਰਾਸਿ-ਮੁਆਫਿਕ। ਪਾਈ-ਪੈਰੀਂ।

**ਅਰਥ ਸਲੋਕੁ ਮ:੩-** (ਹੇ ਭਾਈ! ਇਹ) ਨਿਰਣੈ (ਕਰ ਲਿਆ ਹੈ ਕਿ ਜਿਸ ਖੇਤ) ਦੀਆਂ ਵੱਟਾਂ ਉਚੀਆਂ (ਹੋਣ ਉਥੇ ਪਾਣੀ ਠਹਿਰਦਾ ਹੈ)। (ਇਸੇ ਤਰ੍ਹਾਂ ਜਿਸ ਜੀਵ) ਇਸਤ੍ਰੀ ਦੇ (ਹਿਰਦੇ ਰੂਪੀ) ਘਰ ਵਿਚ ਭਗਤੀ, ਸ਼ਰਧਾ ਹੋਵੇ (ਉਸ ਦੇ ਘਰ) ਵਿਚ ਸਜਣ (ਪ੍ਰਭੂ) ਪ੍ਰਾਹੁਣਾ ਬਣ ਕੇ ਆਉਂਦਾ ਹੈ। ਹੇ ਬਦਲ! (ਜੇ ਤੂੰ) ਵਰਸਣਾ ਹੈ ਤਾਂ (ਹੁਣ) ਵਰ੍ਹ ਪਉ, ਫਿਰ ਕਾਹਦੇ ਲਈ ਬਰਖਾ ਕਰੇਂਗਾ? ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਮੈਂ) ਉਨ੍ਹਾਂ ਤੋਂ ਸਦਕੇ ਹਾਂ ਜਿਨ੍ਹਾਂ ਨੇ ਗੁਰੂ ਦੁਆਰਾ (ਉਸ ਪ੍ਰਭੂ ਨੂੰ) ਮਨ ਵਿਚ ਹੀ ਪਾ ਲਿਆ ਹੈ ।੧।

**ਮ : ੩ -** ਮਿੱਠਾ (ਪਦਾਰਥ) ਉਹ ਹੈ ਜੋ (ਮਨ ਨੂੰ) ਚੰਗਾ (ਸੁਆਦਲਾ) ਲੱਗੇ, ਸਜਣ ਉਹ ਹੈ ਜੋ ਰਾਸਿ (ਭਾਵ ਅੰਦਰੋਂ ਬਾਹਰੋਂ ਇਕੋ ਜਿਹਾ ਨਿਰਮਲ ਵੀਚਾਰਾਂ ਵਾਲਾ ਵਫਾਦਾਰ ਹੈ) । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰਮੁਖ (ਉਸ ਨੂੰ) ਜਾਣਿਆ (ਭਾਵ ਮੰਨਿਆ) ਜਾਂਦਾ ਹੈ (ਜਿਸ) ਨੂੰ (ਪ੍ਰਭੂ) ਆਪ (ਗਿਆਨ ਰੂਪੀ) ਚਾਨਣ (ਬਖਸ਼ਿਸ਼) ਕਰ ਦੇਵੇ ।੨।

**ਪਉੜੀ -** ਦਾਸ ਦੀ (ਆਪਣੇ) ਪ੍ਰਭੂ ਪਾਸ ਅਰਦਾਸਿ ਹੈ (ਕਿ ਹੇ ਪ੍ਰਭੂ !) ਤੂੰ ਸੱਚਾ ਮਾਲਕ ਹੈਂ । ਤੂੰ ਸਦਾ ਸਦਾ (ਮੇਰੀ) ਰਖਿਆ ਕਰਨ ਵਾਲਾ ਹੈਂ (ਇਸ ਲਈ) ਮੈਂ ਤੈਨੂੰ ਧਿਆਉਂਦਾ ਹਾਂ । (ਹੇ ਪ੍ਰਭੂ !) ਸਾਰੇ ਜੀਅ ਜੰਤੂ ਤੇਰੇ ਹਨ, ਤੂੰ (ਇਹਨਾਂ ਵਿਚ) ਸਮਾ ਰਿਹਾ ਹੈਂ । ਜੋ (ਮਨੁਖ) ਤੇਰੇ ਦਾਸ ਦੀ ਨਿੰਦਾ ਕਰਦਾ ਹੈ (ਤੂੰ) ਉਸ ਨੂੰ ਮਾਰ ਕੇ ਨਾਸ਼ ਕਰ ਦਿੰਦਾ ਹੈਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਪ੍ਰਭੂ ਦੇ ਪਿਆਰੇ ਸੇਵਕ ! ਤੂੰ ਪ੍ਰਭੂ ਦੀ) ਚਰਨੀ ਲਗ ਕੇ ਚਿੰਤਾ ਛਡ ਦੇ, ਚਿੰਤਾ ਤੋਂ ਰਹਿਤ (ਹੋਇਆ) ਰਹੁ

(ਵਾਹਿਗੁਰੂ ਵਾਹਿਗੁਰੂ ਸਿਮਰਦਾ ਰਹੁ) ।੨੧।

## ਅਰਥ ਭੇਦ ਅਤੇ ਨਿਰਣੈ

**ਖੇਤਿ ਮਿਆਲਾ ਉਚੀਆ, ਘਰੁ ਉਚਾ ਨਿਰਣਉ ॥**

ਵਖ ਵਖ ਅਰਥ :

੧. ਨਵੀਨ-ਜਲ । ਜਿਸ ਖੇਤ ਦੀਆਂ ਵੱਟਾਂ ਉਚੀਆਂ ਹਨ ਉਸ ਵਿਚ ਮੇਘ ਦਾ ਨਵੀਨ ਜਲ ਠਹਿਰਦਾ ਹੈ । ਭਾਵ ਜਿਸ ਦੇ ਅੰਤਹ ਕਰਨ ਵਿਚ ਸ਼ੁੱਧਤਾ ਦਾ ਉਚਾ ਭਾਵ ਹੈ, ਉਸ ਅੰਦਰ ਗੁਰੂ ਦਾ ਉਪਦੇਸ਼ ਵਸਦਾ ਹੈ । [ਮਹਾਨ ਕੋਸ਼

੨. (ਜਿਹਨਾਂ ਦੇ ਹਿਰਦੇ ਰੂਪ) ਖੇਤ ਦੀਆਂ (ਕਰੁਣਾਦਿਕ) ਉਚੀਆਂ (ਮਿਆਲਾਂ) ਵੱਟਾਂ ਹਨ, (ਉਹ ਗੁਰੂ ਰੂਪ ਘਰ ਉਚਾ) ਬੱਦਲ ਵਲ ਵੇਖਦੇ ਹਨ । [ਪੰ. ਨਰੈਣ ਸਿੰਘ

੩. ਬੱਦਲ ਵੇਖ ਕੇ (ਜੱਟ) ਪੈਲੀ ਵਿਚ ਵੱਟਾਂ ਉਚੀਆਂ ਕਰ ਦੇਂਦਾ ਹੈ (ਤੇ ਵਰਖਾ ਦਾ ਪਾਣੀ ਉਸ ਪੈਲੀ ਵਿਚ ਆ ਖਲੋਂਦਾ ਹੈ)। [ਦਰਪਣ

**ਨਿਰਣੈ** : ਉਪ੍ਰੋਕਤ ਪੰਗਤੀ ਵਿਚ 'ਨਿਰਣਉ' ਪਦ ਦੇ ਅਰਥ 'ਨਵੀਨ ਜਲ' ਜਾਂ'ਤੱਕ ਕੇ' ਅਰਥ ਕਰਨੇ ਠੀਕ ਨਹੀਂ । ਇਸ ਪਦ ਦੀ ਵਰਤੋਂ ਗੁਰਬਾਣੀ ਵਿਚ ਹੋਰ ਥਾਂ ਤੇ ਵੀ ਕੀਤੀ ਗਈ ਹੈ :-

**ਆਨ ਸੁਆਦ ਸਭਿ ਫੀਕਿਆ, ਕਰਿ ਨਿਰਨਉ ਡੀਠਾ ॥** [ਪੰਨਾ ੭੦੯

ਕਿਸੇ ਗਲ ਬਾਰੇ ਚੰਗੇ ਮੰਦੇ ਵਿਚਾਰ ਪਰਖ ਕੇ ਇਕ ਤੱਤ ਕਢਣਾ, ਉਹ 'ਨਿਰਣਉ' ਪਦ ਦਾ ਲਖਾਇਕ ਹੈ । ਸੋ ਇਥੇ ਇਹੋ ਭਾਵ ਹੈ, ਜੇ ਵੱਟਾਂ ਉਚੀਆਂ ਭਾਵ ਅੰਤਸ਼ਕਰਨ ਵਿੱਚ ਸ਼ਰਧਾ ਹੈ ਤਾਂ ਗੁਰੂ ਰੂਪ ਬਦਲ ਦਾ ਜਲ (ਭਾਵ ਗੁਰ-ਉਪਦੇਸ਼ ਉਥੇ ਠਹਿਰਦਾ ਹੈ) । ਘਰ ਉਚਾ ਤੋਂ ਭਾਵ ਆਕਾਸ਼ ਹੈ, ਆਕਾਸ਼ ਤੋਂ ਹੀ ਬਦਲਾਂ ਦਾ ਪਾਣੀ ਵਰਦਾ ਹੈ ।

## ਸਾਰੰਸ਼ ਅਤੇ ਸਿਧਾਂਤ

ਪਹਿਲੇ ਸਲੋਕ ਵਿਚ ਭਗਤੀ ਭਾਵ ਦੀ ਸਾਧਨਾ ਨੂੰ ਦੋ ਪਰਮਾਣਾਂ ਰਾਹੀਂ ਨਿਰੂਪਣ ਕੀਤਾ ਹੈ । ਪਹਿਲਾਂ ਜਿਵੇ: ਬਦਲ ਜ਼ੋਰ ਜ਼ੋਰ ਦਾ ਵਸਦਾ ਹੋਵੇ ਤਾਂ ਜਟ ਖੇਤ ਦੀਆਂ ਵਟਾਂ ਉਚੀਆਂ ਕਰ ਦਿੰਦੇ ਹਨ ਤਾਂ ਜੋ ਜਲ ਠਹਿਰ ਸਕੇ। ਦੂਜਾ ਪ੍ਰਾਹੁਣੇ ਹਮੇਸ਼ਾਂ ਉਸੇ ਘਰ ਵਿਚ ਟਿਕਦੇ ਹਨ ਜਿਸ ਘਰ ਦੀ ਸੁਆਣੀ (ਇਸਤ੍ਰੀ) ਭਗਤੀ-ਭਾਵ (ਆਦਰ ਕਰਣ ਵਾਲੀ ਖੁਲ੍ਹ-ਦਿਲੀ) ਹੋਵੇ । ਇਸ ਨਿਸ਼ਚੇ ਨੂੰ ਸਾਹਮਣੇ ਰਖ ਕੇ ਗੁਰੂ ਰੂਪ ਬਦਲ ਅਗੇ ਅਰਦਾਸ ਕੀਤੀ ਹੈ ਕਿ ਹੇ ਗੁਰ ਪਰਮੇਸ਼ਰ ਜੀ ! ਤੁਸੀਂ ਹੁਣ ਵਸ ਪਵੋ, ਤਾਂ ਜੋ ਤੁਹਾਡੇ ਮਿਹਰ ਰੂਪ ਜਲ ਨਾਲ ਪਿਆਸੇ ਭਗਤ ਤ੍ਰਿਪਤ ਹੋ ਜਾਣ । 'ਪ੍ਰਾਣ ਗਏ ਸਾਗਰੁ ਮਿਲੈ, ਫੁਨਿ ਕਾਮਿ ਨ ਆਵੈ' ਵਾਲੀ ਗਲ ਨਾ ਕਰੋ। ਅੰਤ ਵਿਚ ਆਪ ਉਹਨਾਂ ਭਗਤੀ-ਭਾਵ ਵਾਲੇ ਸਾਧਕਾਂ ਤੋਂ ਸਦਕੇ ਤੇ ਕੁਰਬਾਨ ਜਾਂਦੇ ਹਨ ਜਿਹਨਾਂ ਨੇ ਗੁਰੂ ਦੁਆਰਾ ਅੰਮ੍ਰਿਤ ਨਾਮ ਆਪਣੇ ਮਨ ਵਿਚ ਹੀ ਪਾ ਲਿਆ ਹੈ ।

ਦੂਜੇ ਸਲੋਕ ਦੀ ਸ਼ਬਦਾਵਲੀ ਮਨ ਨੂੰ ਮੋਹਣ ਵਾਲੀ ਹੈ । ਗੁਰਦੇਵ ਜੀ ਨੇ ਤੱਤ ਵਾਲੀ ਗਲ ਇਹ ਆਖੀ ਹੈ ਕਿ ਮਿਠੀ ਵਸਤੂ ਜੇ ਮਨ ਨੂੰ ਨਾ ਭਾਉਂਦੀ ਹੋਵੇ ਤਾਂ ਉਹ ਮਿਠੀ ਨਹੀਂ ਕਹੀ ਜਾ ਸਕਦੀ ।

ਵੇਖੋ ਨੀਂਦ ਖਾਣ ਦੀ ਵਸਤੂ ਨਹੀਂ ਜੇ ਮਨ ਨੂੰ ਨਾ ਭਾਉਂਦੀ ਹੋਵੇ ਤਾਂ ਉਹ ਮਿਠੀ ਨਹੀਂ ਕਹੀ ਜਾ ਸਕਦੀ। ਇਸੇ ਤਰ੍ਹਾਂ ਸੱਜਣ ਜੋ ਸੱਚਾ, ਸਾਫ਼ ਦਿਲ ਹੋਵੇ, ਜੇ ਅੰਦਰੋਂ ਹੋਰ ਤੇ ਬਾਹਰੋਂ ਹੋਰ ਹੋਵੇ ਤਾਂ ਉਹ ਵੀ ਦੋਸਤੀ ਨਹੀਂ ਨਿਭਦੀ। ਇਸੇ ਤਰ੍ਹਾਂ ਗੁਰਮੁਖ ਓਹੀ ਜਾਣਿਆ ਜਾਂਦਾ ਹੈ ਜੋ ਰਬੀ ਦਰਬਾਰ ਵਿਚ ਪਰਵਾਣ ਹੋਵੇ, ਅੰਦਰੋਂ ਬਾਹਰੋਂ ਨਿਰਮਲਾ ਤੇ ਪ੍ਰਭੂ ਨਾਲ ਪਿਆਰ ਕਰਨ ਵਾਲਾ ਹੋਵੇ।

ਪਉੜੀ ਵਿਚ ਪ੍ਰਭੂ ਅਗੇ ਜਨ ਦੀ ਅਰਦਾਸ ਦਾ ਨਮੂੰਨਾ ਸਾਡੇ ਸਾਹਮਣੇ ਹੈ, 'ਮਾਰਿ ਪਚਾਈ' ਸ਼ਬਦ ਅਰਦਾਸ ਦਾ ਰੂਪ ਨਹੀਂ, ਪ੍ਰਭੂ ਦਾ ਪਾਵਨ ਬਿਰਦ ਪ੍ਰਗਟਾ ਰਹੇ ਹਨ :-

**ਅਹੰਕਾਰੀਆਂ ਨਿੰਦਕਾ ਪਿਠਿ ਦੇਇ ਨਾਮਦੇਉ ਮੁਖਿ ਲਾਇਆ ॥**

ਅੰਤ ਵਿਚ ਦਾਸਾਂ ਨੂੰ ਇਹ ਦਿਲਾਸਾ ਦੇ ਕੇ ਸਮਝਾਇਆ ਹੈ ਕਿ ਹੇ ਭਾਈ! ਅਰਦਾਸ ਕਰ ਕੇ ਅਚਿੰਤ ਹੋ ਜਾਓ, ਆਪਣੀ ਜੀਵਨ ਡੋਰੀ ਪ੍ਰਭੂ ਦੇ ਹੱਥ ਫੜਾ ਦਿਓ।

**ਸਲੋਕੁ ਮ: ੩ ॥ ਆਸਾ ਕਰਤਾ ਜਗੁ ਮੁਆ, ਆਸਾ ਮਰੈ ਨ ਜਾਇ ॥ ਨਾਨਕ, ਆਸਾ ਪੂਰੀਆ, ਸਚੇ ਸਿਉ ਚਿਤੁ ਲਾਇ ॥੧॥ ਮ: ੩॥ ਆਸਾ ਮਨਸਾ ਮਰਿ ਜਾਇਸੀ, ਜਿਨਿ ਕੀਤੀ ਸੋ ਲੈ ਜਾਇ ॥ ਨਾਨਕ, ਨਿਹਚਲੁ ਕੋ ਨਹੀ, ਬਾਝਹੁ ਹਰਿ ਕੈ ਨਾਇ ॥੨॥ ਪਉੜੀ ॥ ਆਪੇ ਜਗਤੁ ਉਪਾਇਓਨੁ, ਕਰਿ ਪੂਰਾ ਥਾਟੁ ॥ ਆਪੇ ਸਾਹੁ ਆਪੇ ਵਣਜਾਰਾ, ਆਪੇ ਹੀ ਹਰਿ ਹਾਟੁ ॥ ਆਪੇ ਸਾਗਰੁ ਆਪੇ ਬੋਹਿਥਾ, ਆਪੇ ਹੀ ਖੇਵਾਟੁ ॥ ਆਪੇ ਗੁਰੁ ਚੇਲਾ ਹੈ ਆਪੇ, ਆਪੇ ਦਸੇ ਘਾਟੁ ॥ ਜਨ ਨਾਨਕ ਨਾਮੁ ਧਿਆਇ ਤੂ, ਸਭਿ ਕਿਲਵਿਖ ਕਾਟੁ ॥੨੨॥੧॥ ਸੁਧੁ**

**ਪਦ ਅਰਥ** : ਆਸਾ-ਇੱਛਾ। ਮਰਿ ਜਾਇਸੀ-ਮਰ ਜਾਵੇਗੀ। ਉਪਾਇਓਨੁ-ਉਸ (ਪ੍ਰਭੂ) ਨੇ ਪੈਦਾ ਕੀਤਾ। ਥਾਟੁ-ਸਾਜ ਸਾਮਾਨ (ਬਨਾਵਟ)। ਹਾਟੁ-ਹੱਟ। ਸਾਗਰੁ-ਸਮੁੰਦਰ। ਬੋਹਿਥਾ-ਜਹਾਜ਼। ਖੇਵਾਟੁ-ਮਲਾਹ। ਘਾਟੁ-ਪੱਤਣ। ਕਿਲਵਿਖ-ਪਾਪ। ਕਾਟੁ-ਕਟਣ ਵਾਲਾ।

**ਅਰਥ ਸਲੋਕੁ ਮ:੩-** (ਹੇ ਭਾਈ!) ਇੱਛਾ ਕਰਦਾ (ਕਰਦਾ) ਜਗਤ ਮਰ-ਮੁੱਕ ਗਿਆ (ਪਰ) ਆਸਾ ਨਾ ਮਰਦੀ ਹੈ, ਨਾ (ਦੂਰ) ਜਾਂਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ!) ਸੱਚੇ (ਪ੍ਰਭੂ) ਨਾਲ ਚਿਤ ਜੋੜ (ਫਿਰ ਸਭੇ) ਆਸਾਂ ਪੂਰੀਆਂ (ਹੋ ਜਾਣਗੀਆਂ)।੧।

**ਮ: ੩ -** (ਹੇ ਭਾਈ!) ਆਸਾ ਮਨਸਾ (ਓਦੋਂ) ਮਰ ਜਾਵੇਗੀ (ਜਦੋਂ) ਉਹ ਪ੍ਰਭੂ ਜਿਸ ਨੇ ਇੱਛਾ ਪੈਦਾ ਕੀਤੀ ਹੈ (ਇਸ ਨੂੰ) ਲੈ ਜਾਵੇਗਾ (ਭਾਵ ਮੁਕਾ ਦੇਵੇਗਾ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹਰੀ ਦੇ ਨਾਮ ਤੋਂ ਬਿਨਾ ਕੋਈ (ਵਸਤੂ) ਥਿਰ ਰਹਿਣ ਵਾਲੀ ਨਹੀਂ ਹੈ।੨।

**ਪਉੜੀ -** (ਹੇ ਭਾਈ!) ਉਸ (ਵਾਹਿਗੁਰੂ ਜੀ ਨੇ) ਪੂਰਾ ਥਾਟ ਬਣਾ ਕੇ ਆਪ ਹੀ ਜਗਤ (ਪੈਦਾ) ਕੀਤਾ ਹੈ। ਵਾਹਿਗੁਰੂ ਆਪ ਹੀ ਸ਼ਾਹ ਹੈ ? ਆਪ ਹੀ ਵਪਾਰੀ ਹੈ, ਹਰੀ ਆਪੇ ਹੀ ਹੱਟ ਰੂਪ ਹੈ। (ਹਰੀ) ਆਪ ਹੀ ਸਮੁੰਦਰ ਹੈ, ਆਪ ਹੀ ਜਹਾਜ਼ ਹੈ (ਅਤੇ) ਆਪ ਹੀ ਮਲਾਹ ਹੈ। (ਹਰੀ) ਆਪ ਹੀ ਗੁਰੂ ਹੈ, ਆਪ ਹੀ ਚੇਲਾ ਹੈ, ਆਪ ਹੀ ਪੱਤਣ ਦਸਦਾ ਹੈ। ਦਾਸ ਨਾਨਕ (ਆਖਦਾ ਹੈ ਕਿ ਹੇ ਭਾਈ!) ਤੂੰ

ਨਾਮ ਸਿਮਰ, (ਕਿਉਂਕਿ) ਨਾਮ ਸਾਰੇ ਪਾਪ ਕਟਣ ਵਾਲਾ ਹੈ ।੨੨।੧। ਸੁਧੁ

## ਸਾਰੰਸ਼ ਅਤੇ ਸਿਧਾਂਤ

ਮਨੁੱਖੀ ਮਨ ਭਾਂਤ ਭਾਂਤ ਦੀਆਂ ਆਸਾਂ ਤੇ ਖਾਹਿਸ਼ਾਂ ਨਾਲ ਭਰਪੂਰ ਹੈ 'ਆਸਾ' ਵਿਚਿ ਅਤਿ ਦੁਖੁ ਘਣਾ' ਦਾ ਸੰਕੇਤ ਸੁਣਦਿਆਂ ਵੀ ਇਹ ਆਸਾਂ ਨਾਲੋਂ ਨਹੀਂ ਵਿਛੁੜਦਾ। ਗੁਰਬਾਣੀ ਵਿਚ 'ਜਬ ਆਸਾ ਅੰਦੇਸਾ ਤਬ ਹੀ, ਕਿਉਕਰਿ ਏਕੁ ਕਹੈ ' ਵਾਲਾ ਸਿਧਾਂਤ ਸਾਡੀ ਜੀਵਨ ਅਗਵਾਈ ਲਈ ਮੌਜੂਦ ਹੈ। ਸਚ ਜਾਣੋ, ਆਸਾ ਤੇ ਮਨਸਾ ਦੀਆਂ ਲਹਿਰਾਂ ਦਿਨ ਰਾਤ ਉਛਲਦੀਆਂ ਰਹਿੰਦੀਆਂ ਹਨ। ''ਸਹਸ ਖਟੈ ਲਖ ਕਉ ਉਠਿ ਧਾਵੈ'' ਦੀ ਧਾਰਨਾ ਬਣੀ ਰਹਿੰਦੀ ਹੈ। ਆਸਾ ਮਨਸਾ ਦੀ ਅਪੂਰਤੀ ਹੀ ਦੁਖ ਤੇ ਚਿੰਤਾ ਦਾ ਮੂਲ ਹੈ। ਹਾਂ, ''ਨਿਰਾਸੰ ਆਸ ਪੂਰਨਹ'' ਵਾਲੇ ਪ੍ਰਭੂ ਨਾਲ ਜੇ ਮਨ ਚਿਤ ਜੁੜ ਜਾਏ ਤਾਂ ਜੀਵ ਚਿੰਤਾ ਤੋਂ ਮੁਕਤ ਹੋ ਜਾਂਦਾ ਹੈ। ਸਿਧਾਂਤ ਇਹ ਹੈ ਕਿ ਸੱਚੇ ਸਾਹਿਬ ਨਾਲ ਚਿਤ ਲਾਇਆਂ ਜਗ-ਜੀਵਨ ਦਾਤਾ ਮਿਲ ਪੈਂਦਾ ਹੈ ਫਿਰ ਸੁੱਤੇ ਹੀ ਆਸਾ ਮਨਸਾ ਦਾ ਭੋਗ ਪੈ ਜਾਂਦਾ ਹੈ।

ਪਉੜੀ ਵਿਚ ;ਜਗਤ ਰਚਨਾ ਦਾ ਮੂਲ ਪ੍ਰਭੂ ਨੂੰ ਦਰਸਾ ਕੇ ਉਸ ਵਿਚ ਪ੍ਰਭੂ ਦੀ ਵਿਆਪਕਤਾ ਨੂੰ ਪ੍ਰਗਟਾਇਆ ਹੈ। ਉਹ ਸਾਹਿਬ 'ਸਭੁ ਕਿਛੁ ਆਪੇ ਆਪਿ' ਹੈ। ਅੰਤ ਵਿਚ ਸਾਰੀ ਵਾਰ ਦਾ ਸਿੱਟਾ ਕਢਦਿਆਂ ਜਗਿਆਸੂ ਨੂੰ ਅਚਿੰਤ ਪ੍ਰਭੂ ਨਾਲ ਜੋੜਨ ਲਈ ਨਾਮ ਧਿਆਉਣ ਦੀ ਪ੍ਰਬਲ ਸੇਧ ਦਿਤੀ ਹੈ, ਜਿਸ ਨਾਲ ਸਾਰੇ ਪਾਪ, ਦੁਖ-ਕਲੇਸ਼ ਕਟੇ ਜਾਂਦੇ ਹਨ। ਇਸ ਵਾਰ ਦੀ ਪਹਿਲੀ ਤੇ ਅੰਤਲੀ ਪਉੜੀ ਦੀਆਂ ਪੰਕਤੀਆਂ ਦਾ ਸੁੰਦਰ ਸੁਮੇਲ ਚੇਤੇ ਰਖਣ ਵਾਲਾ ਹੈ:-

*ਪਹਿਲੀ* **ਆਪਣਾ ਆਪੁ ਉਪਾਇਓਨੁ ਤਦਹੁ ਹੋਰੁ ਨ ਕੋਈ ॥**

*ਅੰਤਲੀ* **ਆਪੇ ਜਗਤ ਉਪਾਇਓਨੁ ਕਰਿ ਪੂਰਾ ਥਾਟੁ ॥**

ਇਸ ਮੇਲ ਨੂੰ ਪਿੰਗਲ ਅਨੁਸਾਰ 'ਉਪਕ੍ਰਮ' 'ਉਪ ਸੰਹਾਰ' ਆਖਿਆ ਜਾਂਦਾ ਹੈ।



# ਰਾਗੁ ਗੂਜਰੀ ਵਾਰ ਮਹਲਾ ੫

ਇਹ ਵਾਰ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਰਚਨਾ ਹੈ। ਇਸ ਵਿਚ ੨੧ ਪਉੜੀਆਂ ਤੇ ੪੨ ਸਲੋਕ ਹਨ। ਹਰੇਕ ਪਉੜੀ ਨਾਲ ਦੋ ਦੋ ਸਲੋਕ ਅੰਕਿਤ ਹਨ। ਹਰੇਕ ਪਉੜੀ ਵਿਚ ਅੱਠ ਤੁਕਾਂ ਹਨ ਸਿਵਾਏ ਨੰ: ੨੦ ਤੋਂ ਜਿਸ ਵਿਚ ਪੰਜ ਤੁਕਾਂ ਹਨ। ਸਲੋਕਾਂ ਵਿਚੋਂ ੩੭ ਸਲੋਕ ਵੀ ਦੋ-ਤੁਕੇ ਹਨ। ਇਸ ਵਾਰ ਵਿਚ ਸਿਮਰਨ ਦੀ ਮਹਿਮਾ, ਪਰਮੇਸ਼ਰ ਨੂੰ ਭੁਲਾਉਣ ਵਾਲਿਆਂ ਦੀ ਦੁਰਗਤੀ ਅਤੇ ਸਤਿਗੁਰੂ ਦੀ ਉਸਤਤੀ ਦਾ ਵਰਣਨ ਹੈ। ਪਉੜੀਆਂ ਤੇ ਸਲੋਕਾਂ ਦੇ ਵੀਚਾਰਾਂ ਦੀ ਇਕਸਾਰਤਾ ਤੋਂ ਇਉਂ ਪ੍ਰਤੀਤ ਹੁੰਦਾ ਹੈ ਕਿ ਇਹ ਸਲੋਕ ਤੇ ਪਉੜੀਆਂ ਦੀ ਰਚਨਾ ਇਕੋ ਸਮੇਂ ਹੋਈ ਹੋਵੇਗੀ।

ਵਾਰ ਦਾ ਮੁਖ ਵਿੱਸ਼ਾ ਹੈ - ਮਨੁੱਖਾ ਜਨਮ ਦੀ ਸਫਲਤਾ ਲਈ ਨਾਮ ਦਾ ਜਾਪ ਅਤੇ ਪ੍ਰਭੂ ਨੂੰ ਮਨ ਵਿਚ ਵਸਾਉਣਾ। ਨਿਤ ਦੇ ਜੀਵਨ ਵਿੱਚ ਵੇਖਦੇ ਹਾਂ ਕਿ ਉਸ ਮਨੁਖ ਨੂੰ ਕ੍ਰੋੜਾਂ ਬਿਘਨ ਲਗਦੇ ਹਨ ਜਿਸ ਨੂੰ ਪ੍ਰਭੂ ਦਾ ਨਾਮ ਵਿਸਰ ਜਾਂਦਾ ਹੈ:-

**੧. ਕੋਟਿ ਬਿਘਨ ਤਿਸੁ ਲਾਗਤੇ, ਜਿਸਨੋ ਵਿਸਰੈ ਨਾਉ ॥**

**੨. ਕੋਟਿ ਕਲੇਸਾ ਊਪਜਹਿ, ਨਾਨਕ ਬਿਸਰੈ ਨਾਉ ॥**

ਜਿੰਦਗੀ ਵਿਚ ਦੁਖ ਸੁਖ ਦਾ ਵਿਆਪਣਾ ਸੁਭਾਵਿਕ ਹੈ। ਜੇ ਅਉਖੀ ਘੜੀ ਆ ਜਾਵੇ ਤਾਂ ਗੁਰੂ ਪਾਸ ਅਰਦਾਸਿ ਕਰਣਾ ਹੀ ਸਭ ਤੋਂ ਵਧੀਆ ਵਸੀਲਾ ਹੈ:

**ਜੀਅ ਕੀ ਬਿਰਥਾ ਹੋਇ, ਸੁ ਗੁਰ ਪਹਿ ਅਰਦਾਸਿ ਕਰਿ ॥**

**ਛੋਡਿ ਸਿਆਣਪ ਸਗਲ, ਮਨੁ ਤਨੁ ਅਰਪਿ ਧਰਿ ॥** [ਪੰਨਾ ੫੧੯

ਸਾਰੀ ਵਾਰ ਦਾ ਨਿਚੋੜ ਇਹ ਹੈ ਕਿ ਸਿਮਰਨ ਨਾਲ ਜੀਵਨ ਵਿਚ ਕਿਸੇ ਪ੍ਰਕਾਰ ਦਾ ਵਿਘਨ ਨਹੀਂ ਪੈਂਦਾ।



## ਰਾਗੁ ਗੂਜਰੀ ਵਾਰ ਮਹਲਾ ੫

ੴ ਸਤਿਗੁਰ ਪ੍ਰਸਾਦਿ ॥ ਸਲੋਕੁ ਮ: ੫ ॥ ਅੰਤਰਿ ਗੁਰੁ ਅਰਾਧਣਾ, ਜਿਹਵਾ ਜਪਿ ਗੁਰ ਨਾਉ ॥ ਨੇਤ੍ਰੀ ਸਤਿਗੁਰੁ ਪੇਖਣਾ, ਸ੍ਰਵਣੀ ਸੁਨਣਾ ਗੁਰ ਨਾਉ ॥ ਸਤਿਗੁਰ ਸੇਤੀ ਰਤਿਆ, ਦਰਗਹ ਪਾਈਐ ਠਾਉ ॥ ਕਹੁ ਨਾਨਕ ਕਿਰਪਾ ਕਰੇ, ਜਿਸ ਨੋ ਏਹ ਵਥੁ ਦੇਇ ॥ ਜਗ ਮਹਿ ਉਤਮ ਕਾਢੀਅਹਿ, ਵਿਰਲੇ ਕੇਈ ਕੇਇ ॥ ੧ ॥ ਮ : ੫ ॥ ਰਖੇ ਰਖਣਹਾਰਿ, ਆਪਿ ਉਬਾਰਿਅਨੁ॥ ਗੁਰ ਕੀ ਪੈਰੀ ਪਾਇ, ਕਾਜ ਸਵਾਰਿਅਨੁ ॥ ਹੋਆ ਆਪਿ ਦਇਆਲੁ, ਮਨਹੁ ਨ ਵਿਸਾਰਿਅਨੁ ॥ ਸਾਧ ਜਨਾ ਕੈ ਸੰਗਿ, ਭਵਜਲ ਤਾਰਿਅਨੁ ॥ ਸਾਕਤ ਨਿੰਦਕ ਦੁਸਟ, ਖਿਨ ਮਾਹਿ ਬਿਦਾਰਿਅਨੁ ॥ ਤਿਸੁ ਸਾਹਿਬ ਕੀ ਟੇਕ, ਨਾਨਕ ਮਨੈ ਮਾਹਿ ॥ ਜਿਸੁ ਸਿਮਰਤ ਸੁਖੁ ਹੋਇ, ਸਗਲੇ ਦੂਖ ਜਾਹਿ ॥੨॥ ਪਉੜੀ ॥ ਅਕੁਲ ਨਿਰੰਜਨ ਪੁਰਖੁ, ਅਗਮੁ ਅਪਾਰੀਐ ॥ ਸਚੋ ਸਚਾ ਸਚੁ, ਸਚੁ ਨਿਹਾਰੀਐ ॥ ਕੂੜੁ ਨ ਜਾਪੈ ਕਿਛੁ, ਤੇਰੀ ਧਾਰੀਐ ॥ ਸਭਸੈ ਦੇ ਦਾਤਾਰੁ, ਜੇਤ ਉਪਾਰੀਐ ॥ ਇਕਤੁ ਸੂਤਿ ਪਰੋਇ, ਜੋਤਿ ਸੰਜਾਰੀਐ ॥ ਹੁਕਮੇ ਭਵਜਲ ਮੰਝਿ, ਹੁਕਮੇ ਤਾਰੀਐ ॥ ਪ੍ਰਭ ਜੀਉ ਤੁਧੁ ਧਿਆਏ ਸੋਇ, ਜਿਸੁ ਭਾਗੁ ਮਥਾਰੀਐ ॥ ਤੇਰੀ ਗਤਿ ਮਿਤਿ ਲਖੀ ਨ ਜਾਇ, ਹਉ ਤੁਧੁ ਬਲਿਹਾਰੀਐ ॥੧॥

### ਉਚਾਰਨ ਸੇਧ

**ਬਿੰਦੀ ਸਹਿਤ** : ਨਾਉਂ, ਨੇਤ੍ਰੀਂ, ਰਤਿਆਂ, ਠਾਉਂ, ਕਾਢੀਅਹਿਂ, ਪੈਰੀਂ, ਜਾਇਂ।

**ਨੋਟ** : ਬਹੁਤ ਪ੍ਰੇਮੀ ਸਿਹਾਰੀ ਦੀ ਥਾਂ ਬਿਹਾਰੀ ਲਾ ਕੇ, ਸਵਾਰੀਅਨੁ, ਵਿਸਾਰੀਅਨੁ ਆਦਿ ਪਾਠ ਕਰਦੇ ਹਨ, ਜੋ ਕਿ ਠੀਕ ਨਹੀਂ, ਮੂਲ ਸਰੂਪ ਚੇਤੇ ਰਖਣਾ ਚਾਹੀਦਾ ਹੈ।

**ਪਦ ਅਰਥ** : ਅੰਤਰਿ-(ਮਨ) ਵਿਚ । ਆਰਾਧਣਾ-ਯਾਦ ਕਰਨਾ । ਜਿਹਵਾ-ਜੀਭ ਨਾਲ । ਨੇਤ੍ਰੀ-ਅੱਖਾਂ ਨਾਲ । ਪੇਖਣਾ-ਵੇਖਣਾ । ਸ੍ਰਵਣੀ-ਕੰਨਾ ਨਾਲ । ਰਤਿਆ-ਲੀਨ ਹੋਇਆਂ, ਪਿਆਰ ਦੀ ਕ੍ਰਿਆ ਕਰਦਿਆਂ । ਠਾਉ-ਥਾਂ। ਵਥੁ-ਵਸਤੂ । ਕਾਢੀਅਹਿ-ਅਖਵਾਉਂਦੇ ਹਨ । ਉਬਾਰਿਅਨੁ-ਉਸ (ਪ੍ਰਭੂ) ਨੇ ਬਚਾ ਲਏ । ਬਿਦਾਰਿਅਨੁ-ਉਸ (ਪ੍ਰਭੂ) ਨੇ ਨਾਸ਼ ਕਰ ਦਿਤੇ । ਅਕੁਲ-ਕੁਲ ਤੋਂ ਰਹਿਤ । ਅਗਮੁ-ਅਪਹੁੰਚ । ਅਪਾਰੀਐ-ਪਾਰ ਤੋਂ ਰਹਿਤ, ਬੇਅੰਤ । ਨਿਹਾਰੀਐ-ਵੇਖਦਾ ਹੈ । ਧਾਰੀਐ-ਬਣਾਈ ਹੋਈ ਹੈ। ਜੇਤਿ-ਜਿਤਨੀ (ਸ੍ਰਿਸ਼ਟੀ) । ਉਪਾਰੀਐ-ਪੈਦਾ ਕੀਤੀ ਹੋਈ ਹੈ । ਸੰਜਾਰੀਐ-ਪ੍ਰਵੇਸ਼ ਕੀਤੀ ਹੋਈ ਹੈ । ਮੰਝਿ-ਵਿਚਕਾਰ । ਮਥਾਰੀਐ-ਮੱਥੇ ਉਤੇ । ਗਤਿ-ਹਾਲਤ । ਮਿਤਿ-ਮਿਣਤੀ,ਮਰਯਾਦਾ ।

**ਅਰਥ : ਸਲੋਕੁ ਮ:੫** - (ਮਨ) ਵਿਚ ਗੁਰੂ ਨੂੰ ਯਾਦ ਕਰਨਾ ਚਾਹੀਦਾ ਹੈ ਜੀਭ ਨਾਲ ਗੁਰੂ ਦਾ ਨਾਮ ਜਪਣਾ ਚਾਹੀਦਾ ਹੈ । ਅੱਖਾਂ ਨਾਲ ਸਤਿਗੁਰੂ ਨੂੰ ਵੇਖਣਾ ਚਾਹੀਦਾ ਹੈ, ਕੰਨਾਂ ਨਾਲ ਗੁਰੂ ਦਾ ਨਾਮ ਸੁਣਨਾ ਚਾਹੀਦਾ ਹੈ । ਸਤਿਗੁਰੂ ਨਾਲ ਪ੍ਰੇਮ ਕੀਤਿਆਂ (ਰਬੀ) ਦਰਗਾਹ ਵਿਚ ਥਾਂ (ਟਿਕਾਣਾ)

ਪ੍ਰਾਪਤ ਹੁੰਦਾ ਹੈ। ਨਾਨਕ ! (ਤੂੰ) ਆਖ (ਕਿ ਜਿਸ) ਨੂੰ (ਪ੍ਰਭੂ) ਇਹ (ਪ੍ਰੇਮ ਰੂਪ) ਵਸਤੂ ਦਿੰਦਾ ਹੈ (ਉਸ ਉਤੇ ਆਪਣੀ) ਕਿਰਪਾ (ਬਖਸ਼ਿਸ਼) ਕਰਦਾ ਹੈ। (ਅਜਿਹੇ) ਪੁਰਸ਼ ਜਗਤ ਵਿਚ ਉਤਮ ਕਹੇ ਜਾਂਦੇ ਹਨ (ਜਿਨ੍ਹਾਂ ਉਤੇ ਪ੍ਰਭੂ ਦੀ ਕ੍ਰਿਪਾ ਹੁੰਦੀ ਹੈ, ਪਰ ਇਹ ਵੀ) ਕਈਆਂ ਵਿਚੋਂ ਕੋਈ ਵਿਰਲੇ ਹੀ (ਹੁੰਦੇ ਹਨ) ।੧।

**ਮ: ੫** - ਰਖਣ ਵਾਲੇ (ਪ੍ਰਭੂ) ਨੇ (ਆਪ ਹੀ ਉਤਮ ਪੁਰਖ) ਰਖ ਲਏ, ਆਪ ਹੀ (ਸੰਸਾਰ ਸਾਗਰ ਤੋਂ) ਬਚਾਅ ਲਏ। ਗੁਰੂ ਦੀ ਪੈਰੀਂ ਪਾ ਕੇ ਉਸ (ਪ੍ਰਭੂ) ਨੇ (ਆਪ ਹੀ) (ਉਨ੍ਹਾਂ ਦੇ ਸਾਰੇ) ਕੰਮ ਸਵਾਰ ਦਿਤੇ। (ਜਿਨ੍ਹਾਂ ਉਤੇ) ਆਪ ਦਿਆਲੂ ਹੋਇਆ (ਉਨ੍ਹਾਂ ਨੂੰ) ਉਸ (ਪ੍ਰਭੂ) ਨੇ (ਆਪਣੇ) ਮਨ ਤੋਂ ਨਹੀਂ ਵਿਸਾਰਿਆ। ਸਾਧੂ ਜਨਾ ਦੇ ਸੰਗ ਵਿਚ (ਰਖ ਕੇ) ਉਸ (ਪ੍ਰਭੂ) ਨੇ (ਉਤਮ ਪੁਰਸ਼) ਭਵਜਲ ਤੋਂ ਤਾਰ ਦਿਤੇ।ਸਾਕਤ ਨਿੰਦਕ ਤੇ ਵਿਕਾਰੀ ਲੋਕ ਪਲ ਵਿਚ ਉਸ ਨੇ ਮਾਰ ਮੁਕਾ ਦਿਤੇ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਸ ਸਾਹਿਬ (ਮਾਲਕ) ਦੀ ਟੇਕ (ਆਪਣੇ) ਮਨ ਵਿਚ (ਰਖਣੀ ਚਾਹੀਦੀ ਹੈ) ਜਿਸ ਦੇ ਸਿਮਰਦਿਆਂ (ਅਮਰ) ਸੁਖ ਮਿਲਦਾ ਹੈ (ਅਤੇ) ਸਾਰੇ ਦੁਖ ਦੂਰ ਹੋ ਜਾਂਦੇ ਹਨ।੨।

**ਪਉੜੀ** - (ਹੇ ਪ੍ਰਭੂ ! ਤੂੰ) ਕੁਲ ਤੋਂ ਰਹਿਤ, ਮਾਇਆ ਤੋਂ ਰਹਿਤ ਪੁਰਖ ਅਪਹੁੰਚ ਅਤੇ ਬਿਅੰਤ ਹੈਂ। ਤੂੰ ਨਿਰੋਲ ਸਦਾ ਸਦਾ ਥਿਰ ਰਹਿਣ ਵਾਲਾ ਵੇਖੀਦਾ ਹੈਂ। (ਸਾਰੀ) ਸ੍ਰਿਸ਼ਟੀ ਤੇਰੀ ਬਣਾਈ ਹੋਈ ਹੈ (ਇਸ ਵਿਚ) ਕੁਝ ਵੀ ਕੂੜ ਨਹੀਂ ਭਾਸਦਾ। (ਹੇ ਭਾਈ!) ਜਿਤਨੀ (ਸ੍ਰਿਸ਼ਟੀ ਪ੍ਰਭੂ ਨੇ) ਪੈਦਾ ਕੀਤੀ ਹੈ (ਉਹ) ਦਾਤਾਰ ਸਭ (ਜੀਵਾ ਨੂੰ ਦਾਤਾਂ) ਦੇਂਦਾ ਹੈ। (ਪ੍ਰਭੂ ਨੇ ਸਾਰੀ ਸ੍ਰਿਸ਼ਟੀ ਨੂੰ ਇਕ ਹੁਕਮ ਰੂਪੀ) ਧਾਗੇ ਵਿਚ ਪ੍ਰੋ ਕੇ (ਰਖਿਆ ਹੋਇਆ ਹੈ ਅਤੇ ਆਪਣੀ) ਜੋਤਿ (ਸਭ ਅੰਦਰ) ਪ੍ਰਵੇਸ਼ ਕੀਤੀ ਹੋਈ ਹੈ। ਹੁਕਮ ਅੰਦਰ ਹੀ (ਜੀਵਾਂ ਨੂੰ ਸੰਸਾਰ ਸਮੁੰਦਰ) ਵਿਚਕਾਰ ਫਸਾਇਆ ਹੋਇਆ ਹੈ (ਅਤੇ) ਹੁਕਮ ਨਾਲ ਹੀ (ਸੰਸਾਰ ਸਾਗਰ ਤੋਂ ) ਤਾਰਦਾ ਹੈ। ਹੇ ਪ੍ਰਭੂ ਜੀਉ ! (ਤੈਨੂੰ) ਓਹੀ ਮਨੁੱਖ ਧਿਆਉਂਦਾ ਹੈ ਜਿਸ ਦੇ ਮੱਥੇ ਉਤੇ (ਸ੍ਰੇਸ਼ਟ) ਭਾਗ ਹੋਣ। ਤੇਰੀ ਗਤੀ ਦੀ ਮਰਯਾਦਾ ਲਖੀ (ਸਮਝੀ) ਨਹੀਂ ਜਾ ਸਕਦੀ, ਮੈਂ ਤੈਥੋਂ ਬਲਿਹਾਰ ਜਾਂਦਾ ਹਾਂ।੧।

## ਸਾਰੰਸ਼ ਅਤੇ ਸਿਧਾਂਤ

ਦੋਹਾਂ ਸਲੋਕਾਂ ਵਿਚ ਹੀ ਨਾਮ ਰੰਗ ਵਿਚ ਰਤੇ ਹੋਏ ਉਤਮ ਪੁਰਖਾਂ ਦੀ ਰਹਿਣੀ-ਰਹਿਤ ਦਾ ਵਰਣਨ ਹੈ। ਸੰਸਾਰ ਵਿਚ ਅਨਗਿਣਤ ਨਿੰਦਕ-ਦੁਸ਼ਟਾਂ ਤੇ ਸਾਕਤ ਪੁਰਸ਼ਾਂ ਨੂੰ ਪ੍ਰਭੂ ਖਿਨ ਵਿਚ ਮਾਰ ਕੇ ਨਾਸ਼ ਕਰ ਦਿੰਦਾ ਹੈ। ਇਸ ਲਈ ਉਸ ਪ੍ਰਭੂ ਤੇ ਟੇਕ ਰਖਣੀ ਚਾਹੀਦੀ ਹੈ ਜਿਸ ਦਾ ਸਿਮਰਨ ਕੀਤਿਆਂ ਸਾਰੇ ਦੁਖ ਨਾਸ਼ ਹੋ ਜਾਂਦੇ ਹਨ ਅਤੇ ਸੁਖਾਂ ਦਾ ਪ੍ਰਵੇਸ਼ ਹੋ ਜਾਂਦਾ ਹੈ। ਇਹ ਸਲੋਕ 'ਸੋ ਦਰੁ' (ਰਹਿਰਾਸ) ਬਾਣੀ ਦੇ ਪਾਠ ਵਿਚ ਪੜ੍ਹੇ ਜਾਂਦੇ ਸਨ ਪਰ ਇਨ੍ਹਾਂ ਦੇ ਨਾਲ ਸੰਬੰਧਤ ਪਉੜੀ ਦਾ ਪਾਠ ਸ਼ਾਮਲ ਨਾ ਹੋਣ ਕਰਕੇ ਬਾਣੀ ਦੇ ਵਿਧਾਨ ਅਨੁਸਾਰ ਇਨ੍ਹਾਂ ਨੂੰ ਕਢਣਾ ਹੀ ਯੋਗ ਸਮਝਿਆ ਗਿਆ। ਦੂਜੀ ਗਲ 'ਤੇਰਾ ਕੀਤਾ ਜਾਤੋ ਨਾਹੀ' ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਅੰਤਲਾ ਸਲੋਕ ਹੈ। ਅੰਤਲੇ ਸਲੋਕ ਮਗਰੋਂ, ਪਿਛਲੇ ਸਲੋਕਾਂ ਦਾ ਸ਼ਾਮਲ ਕਰਨਾ ਭੀ ਠੀਕ ਨਹੀਂ ਸੀ।

ਇਸ ਲਈ 'ਸੋ ਦਰੁ' ਬਾਣੀ ਦਾ ਪਾਠ 'ਤੇਰਾ ਕੀਤਾ ਜਾਤੋ ਨਾਹੀ..... ' ਵਾਲੇ ਸਲੋਕ ਤਕ ਹੀ

ਨਿਸ਼ਚਿਤ ਕੀਤਾ ਗਿਆ ਹੈ ਜਿਵੇਂ ਕਿ ਸ੍ਰੋ ਗੁ. ਪ੍ਰ. ਕਮੇਟੀ ਅੰਮ੍ਰਿਤਸਰ ਵਲੋਂ ਪ੍ਰਕਾਸ਼ਿਤ ਗੁਟਕਿਆਂ ਵਿਚ ਅੰਕਿਤ ਹੈ। ਬਜ਼ਾਰੀ ਗੁਟਕਿਆਂ ਦਾ ਬਾਬਾ ਆਦਮ ਹੀ ਨਿਰਾਲਾ ਹੈ। ਉਹ ਮਨ ਮਰਜ਼ੀ ਨਾਲ ਕਈ ਵਾਧੇ ਘਾਟੇ ਕਰਦੇ ਰਹਿੰਦੇ ਹਨ।

ਪਉੜੀ ਵਿਚ ਸਚੇ ਸਾਹਿਬ ਦਾ ਸਰੂਪ ਤੇ ਵਡਿਆਈਆਂ ਦਾ ਵਰਣਨ ਕਰਕੇ ਆਪਣੇ ਅਕੀਦੇ ਨੂੰ ਪੇਸ਼ ਕੀਤਾ ਹੈ:-

**ਤੇਰੀ ਗਤਿ ਮਿਤਿ ਲਖੀ ਨ ਜਾਇ, ਹਉ ਤੁਧੁ ਬਲਿਹਾਰੀਐ ॥**

**ਸਲੋਕੁ ਮ: ੫ ॥ ਜਾ ਤੂੰ ਤੁਸਹਿ ਮਿਹਰਵਾਨ, ਅਚਿੰਤੁ ਵਸਹਿ ਮਨ ਮਾਹਿ ॥ ਜਾ ਤੂੰ ਤੁਸਹਿ ਮਿਹਰਵਾਨ, ਨਉਨਿਧਿ ਘਰ ਮਹਿ ਪਾਹਿ ॥ ਜਾ ਤੂੰ ਤੁਸਹਿ ਮਿਹਰਵਾਨ, ਤਾ ਗੁਰ ਕਾ ਮੰਤ੍ਰੁ ਕਮਾਹਿ ॥ ਜਾ ਤੂੰ ਤੁਸਹਿ ਮਿਹਰਵਾਨ, ਤਾ ਨਾਨਕ ਸਚਿ ਸਮਾਹਿ ॥੧॥ ਮ: ੫ ॥ ਕਿਤੀ ਬੈਹਨਿ ਬੈਹਣੇ, ਮੁਚੁ ਵਜਾਇਨਿ ਵਜ ॥ ਨਾਨਕ, ਸਚੇ ਨਾਮ ਵਿਣੁ, ਕਿਸੈ ਨ ਰਹੀਆ ਲਜ ॥੨॥ ਪਉੜੀ ॥ ਤੁਧੁ ਧਿਆਇਨ੍ਹਿ, ਬੇਦ ਕਤੇਬਾ ਸਣੁ ਖੜੇ ॥ ਗਿਣਤੀ ਗਣੀ ਨ ਜਾਇ, ਤੇਰੈ ਦਰਿ ਪੜੇ ॥ ਬ੍ਰਹਮੇ ਤੁਧੁ ਧਿਆਇਨ੍ਹਿ ਇੰਦ੍ਰ ਇੰਦ੍ਰਾਸਣਾ ॥ ਸੰਕਰ ਬਿਸਨ ਅਵਤਾਰ, ਹਰਿ ਜਸੁ ਮੁਖਿ ਭਣਾ ॥ ਪੀਰ ਪਿਕਾਬਰ ਸੇਖ ਮਸਾਇਕ ਅਉਲੀਏ ॥ ਓਤਿ ਪੋਤਿ ਨਿਰੰਕਾਰ, ਘਟਿ ਘਟਿ ਮਉਲੀਏ ॥ ਕੂੜਹੁ ਕਰੇ ਵਿਣਾਸੁ, ਧਰਮੇ ਤਗੀਐ ॥ ਜਿਤੁ ਜਿਤੁ ਲਾਇਹਿ ਆਪਿ, ਤਿਤ ਤਿਤੁ ਲਗੀਐ ॥੨॥**

## ਉਚਾਰਨ ਸੇਧ

**ਬਿੰਦੀ ਸਹਿਤ** :ਜਾਂ, ਤੁਸਹਿੰ, ਮਾਹਿੰ, ਪਾਹਿੰ, ਕਮਾਹਿੰ, ਸਮਾਹਿੰ, ਪਿਕਾਂਬਰ, ਕੂੜਹੁੰ, ਲਾਇਹਿੰ।

**ਪਦ ਅਰਥ** : ਜਾਂ-ਜਦ। ਤੁਸਹਿ-ਤ੍ਰੁੱਠਦਾ ਹੈਂ। ਅਚਿੰਤੁ-ਬਿਨਾ ਚਿੰਤਾ ਦੇ। ਪਾਹਿ-ਪਾ ਲੈਂਦੇ ਹਨ। ਕਮਾਹਿ-ਕਮਾਉਂਦੇ ਹਨ। ਸਮਾਹਿ-ਸਮਾਉਂਦੇ, ਲੀਨ ਹੋ ਜਾਂਦੇ ਹਨ। ਕਿਤੀ-ਕਿਤਨੇ ਹੀ, ਕਈ। ਬੈਹਨਿ-ਬੈਠਦੇ ਹਨ। ਬੈਹਣੇ-ਬਹਿਣ ਵਾਲੀ ਥਾਂ, ਆਸਣ। ਮੁਚੁ-ਬਹੁਤ। ਵਜ-ਵਾਜੇ। ਲਜ-ਲਜਿਆ, ਇਜ਼ਤ। ਕਤੇਬਾ ਸਣੁ-ਕਤੇਬਾਂ ਸਮੇਤ। ਪੜੇ-ਪਏ, ਡਿੱਗੇ। ਇੰਦ੍ਰਾਸਣਾ-ਇੰਦ੍ਰ ਦੇ ਆਸਣ ਵਾਲੇ। ਸੰਕਰ-ਸ਼ਿਵ। ਭਣਾ-ਉਚਾਰ ਰਹੇ ਹਨ। ਪਿਕਾਬਰ-ਪੈਗੰਬਰ। ਮਸਾਇਕ-ਸ਼ੇਖ ਦਾ ਬਹੁਬਚਨ, ਕਈ ਸ਼ੇਖ। ਅਉਲੀਏ-ਵਲੀ। ਓਤਿ ਪੋਤਿ-ਤਾਣੇ ਪੇਟੇ ਵਾਂਗ। ਮਉਲੀਏ-ਮੌਲਿਆ ਹੋਇਆ ਹੈ। ਵਿਣਾਸੁ-ਨਾਸ।

**ਅਰਥ : ਸਲੋਕੁ ਮ: ੫** - ਹੇ ਮਿਹਰਵਾਨ ! ਜਦ ਤੂੰ ਤੁਠ ਪੈਂਦਾ ਹੈਂ ਤਾਂ ਬਿਨਾ ਚਿੰਤਾ ਦੇ (ਅਚਣਚੇਤ) ਮਨ ਵਿਚ (ਆ ਕੇ) ਵਸ ਜਾਂਦਾ ਹੈਂ। ਹੇ ਮਿਹਰਵਾਨ ! ਜਦ ਤੂੰ ਤੁਠ ਪੈਂਦਾ ਹੈ ਤਾਂ (ਜੀਵ) ਨੌਂ ਨਿੱਧਾਂ (ਭਾਵ ਸਾਰੇ ਪਦਾਰਥ ਹਿਰਦੇ ਰੂਪੀ) ਘਰ ਵਿਚ ਹੀ ਪਾ ਲੈਂਦੇ ਹਨ। ਹੇ ਮਿਹਰਵਾਨ ! ਜਦ ਤੂੰ ਤੁਠ ਪੈਂਦਾ ਹੈਂ ਤਦੋਂ (ਜੀਵ) ਗੁਰੂ ਦਾ ਮੰਤ੍ਰ ਕਮਾਉਂਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹੇ ਮੇਹਰਵਾਨ ! ਜਦ ਤੂੰ ਤੁਠਦਾ ਹੈਂ ਤਾਂ (ਜੀਵ) ਸੱਚ ਵਿਚ ਸਮਾਅ ਜਾਂਦੇ ਹਨ।੧।

**ਮ: ੫ -** ਕਿਤਨੇ ਹੀ (ਅਜਿਹੇ ਜੀਵ) ਹਨ (ਜੋ ਆਪਣੇ) ਸਿੰਘਾਸਣਾ ਉਤੇ ਬੈਠਦੇ ਹਨ (ਅਤੇ) ਉਨ੍ਹਾਂ ਦੇ ਦਰਵਾਜਿਆਂ ਅੱਗੇ ਬਹੁਤ ਵਾਜੇ ਵਜਾਏ ਜਾਂਦੇ ਹਨ। (ਪਰ) ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸੱਚੇ ਨਾਮ ਤੋਂ ਬਿਨਾ (ਪ੍ਰਭੂ ਦੇ ਦਰਬਾਰ ਵਿਚ) ਕਿਸੇ ਦੀ ਪਤਿ ਨਹੀਂ ਰਹੀ।

**ਪਉੜੀ -** (ਹੇ ਪ੍ਰਭੂ !) ਵੇਦਾਂ ਦੇ ਕਤੇਬਾਂ ਸਮੇਤ ਖੜੋਤੇ ਹੋਏ (ਰਿਸ਼ੀ ਮੁਨੀ) ਤੈਨੂੰ ਧਿਆਉਂਦੇ ਹਨ। (ਜੋ) ਤੇਰੇ ਦਰਵਾਜ਼ੇ ਅੱਗੇ (ਲੰਮੇ) ਪਏ ਹੋਏ ਹਨ (ਉਨ੍ਹਾਂ ਦੀ) ਗਿਣਤੀ ਨਹੀਂ ਗਿਣੀ ਜਾ ਸਕਦੀ। ਬ੍ਰਹਮੇ ਤੈਨੂੰ ਧਿਆਉਂਦੇ ਹਨ, ਇੰਦ੍ਰ (ਆਪਣੇ) ਆਸਣਾ ਤੇ ਬੈਠੇ (ਤੈਨੂੰ ਸਿਮਰਦੇ ਹਨ)। ਸ਼ਿਵ, ਵਿਸ਼ਨੂੰ (ਦੇਵਤੇ) ਅਵਤਾਰ (ਆਪ) ਹਰੀ ਦਾ ਜਸ ਮੂੰਹੋਂ ਉਚਾਰਦੇ ਹਨ। ਪੀਰ ਪੈਗੰਬਰ, ਸ਼ੇਖ, ਮਸ਼ਾਇਕ, ਅਉਲੀਏ (ਵਲੀ ਵੀ ਆਪ ਹਰੀ ਦਾ ਜਸ ਗਾ ਰਹੇ ਹਨ)। ਹੇ ਨਿਰੰਕਾਰ ! (ਤੂੰ) ਕੂੜ (ਕਰਮ ਕਰਨ) ਤੋਂ (ਮਨੁੱਖ ਨੂੰ) ਨਾਸ਼ ਕਰਦਾ ਹੈਂ, (ਅਤੇ) ਧਰਮ (ਕਰਮ ਕਰਨ ਤੋਂ ਜੀਵਨ) ਇਸਥਿਤ ਕਰਦਾ ਹੈਂ। ਜਿਸ ਜਿਸ (ਪਾਸੇ ਤੂੰ ਕਿਸੇ ਨੂੰ) ਆਪ ਲਾਉਂਦਾ ਹੈ ਉਸ ਉਸ ਪਾਸੇ (ਹਰ ਕੋਈ) ਲਗਦਾ ਹੈ।੨।

ਸਾਰੰਸ਼ ਅਤੇ ਸਿਧਾਂਤ

ਪਹਿਲੇ ਸਲੋਕ ਵਿਚ ਵਾਹਿਗੁਰੂ ਜੀ ਨੂੰ ਹਾਜ਼ਰ ਸਮਝ ਕੇ ਇਹ ਸਿਫਤਿ ਕੀਤੀ ਹੈ ਕਿ ਹੇ ਮਿਹਰਵਾਨ ਪ੍ਰਭੂ ! ਜਦੋਂ ਤੂੰ ਤੁੱਠ ਪੈਂਦਾ ਹੈ ਤਾਂ ਅਚਿੰਤ ਹੀ ਮਨ ਵਿਚ ਆ ਵਸਦਾ ਹੈਂ ਤੇ ਸਾਰੇ ਖਜ਼ਾਨੇ ਮਿਲ ਜਾਂਦੇ ਹਨ। ਸਭ ਤੋਂ ਵੱਡੀ ਬਖਸ਼ਿਸ਼ ਨਾਮ-ਮੰਤ੍ਰ ਦੀ ਕਮਾਈ ਕਰਨੀ ਮਿਲ ਜਾਂਦੀ ਹੈ।

ਦੂਜੇ ਸਲੋਕ ਵਿਚ ਇਸ ਸਿਧਾਂਤ ਨੂੰ ਨਿਰੂਪਣ ਕੀਤਾ ਹੈ ਕਿ ਭਾਵੇਂ ਕੋਈ ਰਾਜਾ ਸਿੰਘਾਸਨ ਤੇ ਬੈਠਣ ਵਾਲਾ ਕਿਉਂ ਨਾ ਹੋਵੇ, ਨਾਮ ਤੋਂ ਬਿਨਾ ਕਿਸੇ ਦੀ ਪਤਿ ਨਹੀਂ ਰਹਿੰਦੀ। ਪਉੜੀ ਵਿਚ ਪ੍ਰਭ ਦੀ ਬੇਅੰਤਤਾ, ਵਿਆਪਕਤਾ ਅਤੇ ਸੁੰਦਰ ਸਿਫਤਾਂ ਦਾ ਵਰਣਨ ਸਨਮੁਖ ਰੂਪ ਵਿਚ ਕੀਤਾ ਹੈ। ਅੰਤ ਵਿਚ ਬ੍ਰਿਤੀ ਨੂੰ ਹੋਰ ਪਾਸੇ ਨਹੀਂ ਜਾਣ ਦਿਤਾ 'ਜਿਤੁ ਜਿਤੁ ਲਾਇਹਿ ਆਪਿ, ਤਿਤੁ ਤਿਤੁ ਲਗੀਐ' ਆਖ ਕੇ ਆਪਣੀ ਅਸਮਰਥਾ ਨੂੰ ਪ੍ਰਗਟਾਇਆ ਹੈ।

**ਸਲੋਕ ਮ: ੫ ॥ ਚੰਗਿਆਈਂ ਆਲਕੁ ਕਰੇ, ਬੁਰਿਆਈ ਹੋਇ ਸੇਰੁ ॥ ਨਾਨਕ, ਅਜੁ ਕਲਿ ਆਵਸੀ, ਗਾਫਲ ਫਾਹੀ ਪੇਰੁ ॥੧॥ ਮ: ੫ ॥ ਕਿਤੀਆ ਕੁਢੰਗ, ਗੁਝਾ ਥੀਐ ਨ ਹਿਤੁ ॥ ਨਾਨਕ, ਤੈ ਸਹਿ ਢਕਿਆ, ਮਨ ਮਹਿ ਸਚਾ ਮਿਤੁ ॥੨॥ ਪਉੜੀ ॥ ਹਉ ਮਾਗਉ ਤੁਝੈ ਦਇਆਲ, ਕਰਿ ਦਾਸਾ ਗੋਲਿਆ ॥ ਨਉ ਨਿਧਿ ਪਾਈ ਰਾਜੁ, ਜੀਵਾ ਬੋਲਿਆ ॥ ਅੰਮ੍ਰਿਤ ਨਾਮੁ ਨਿਧਾਨੁ, ਦਾਸਾ ਘਰਿ ਘਣਾ ॥ ਤਿਨ ਕੈ ਸੰਗਿ ਨਿਹਾਲੁ, ਸ੍ਰਵਣੀ ਜਸੁ ਸੁਣਾ ॥ ਕਮਾਵਾ ਤਿਨ ਕੀ ਕਾਰ, ਸਰੀਰੁ ਪਵਿਤੁ ਹੋਇ ॥ ਪਖਾ ਪਾਣੀ ਪੀਸਿ, ਬਿਗਸਾ ਪੈਰ ਧੋਇ ॥ ਆਪਹੁ ਕਛੂ ਨ ਹੋਇ, ਪ੍ਰਭ ਨਦਰਿ ਨਿਹਾਲੀਐ ॥ ਮੋਹਿ ਨਿਰਗੁਣ ਦਿਚੈ ਥਾਉ, ਸੰਤ ਧਰਮਸਾਲੀਐ ॥੩॥**

ਉਚਾਰਨ ਸੇਧ

**ਬਿੰਦੀ ਸਹਿਤ :** ਤੈਂ, ਹਉਂ, ਮਾਗਉਂ ਦਾਸਾਂ, ਪਾਈਂ, ਜੀਵਾਂ,ਕਮਾਵਾਂ,ਬਿਗਸਾਂ, ਆਪਹੁੰ।

**ਫੁਟਕਲ** - ਇਥੇ 'ਸੇਰੁ' ਪਦ ਦਾ ਉਚਾਰਨ 'ਸ਼ੇਰੁ' ਕਰਨਾ ਹੈ।

**ਪਦ ਅਰਥ** : ਗਾਫਲ-ਸੁਸਤ, ਬੇਖ਼ਬਰ। ਸੇਰੁ-ਸ਼ੇਰ, ਦਲੇਰ। ਅਜੁ ਕਲਿ-ਅਜ ਕਲ ਵਿਚ। ਆਵਸੀ-ਆਵੇਗਾ। ਫਾਹੀ-(ਮੌਤ ਦੀ) ਫਾਹੀ ਵਿਚ। ਪੇਰ-ਪੈਰ। ਕਿਤੀਆ-ਕਿਤਨੇ ਹੀ। ਕੁਢੰਗੁ-ਭੈੜੇ ਢੰਗ। ਗੁਝਾ-ਲੁਕਿਆ ਛਿਪਿਆ। ਥੀਐ ਨ-ਨਹੀਂ ਥੀਂਦਾ (ਹੁੰਦਾ)। ਹਿਤੁ-ਮੋਹ, ਪਿਆਰ। ਤੇ ਸਹਿ-ਤੈਂ ਸਹੁ ਨੇ। ਢਕਿਆ-ਪੜ੍ਹਦਾ ਪਾਇਆ। ਹਉ ਮਾਗਉ-ਮੈਂ ਮੰਗਦਾ ਹਾਂ। ਤੁਝੈ-ਤੇਰੇ ਪਾਸੋਂ। ਦਾਸਾ ਗੋਲਿਆ-ਦਾਸਾਂ ਦਾ ਦਾਸ। ਪਾਈ-ਮੈਂ ਪਾ ਲਵਾਂ। ਜੀਵਾ ਬੋਲਿਆ-(ਤੇਰਾ ਨਾਮ) ਬੋਲ ਕੇ ਮੈਂ ਜੀਊਂਦਾ ਰਹਾਂ। ਘਣਾ-ਬਹੁਤ। ਕਾਰ-ਟਹਿਲ, ਸੇਵਾ। ਪੀਸਿ-(ਚੱਕੀ) ਪੀਹ ਕੇ। ਬਿਗਸਾ-ਮੈਂ ਖ਼ੁਸ਼ ਹੋਵਾਂ। ਆਪਹੁ-(ਮੇਰੇ) ਆਪ ਤੋਂ। ਨਦਰਿ ਨਿਹਾਲੀਐ-ਮਿਹਰ ਦੀ ਨਜ਼ਰ ਨਾਲ ਤਕੋ। ਸੰਤ ਧਰਮਸਾਲੀਐ-ਸੰਤਾਂ ਦੀ ਧਰਮ ਸਾਲ ਵਿਚ।

**ਅਰਥ : ਸਲੋਕੁ ਮ: ੫** - (ਜੋ ਜੀਵ) ਭਲੀਆਂ ਕਰਤੂਤਾਂ ਕਰਨ ਵਿਚ ਆਲਸ ਕਰਦਾ ਹੈ (ਅਤੇ) ਭੈੜੀਆਂ (ਕਾਰਾਂ ਕਰਨ ਵਿਚ) ਸ਼ੇਰ ਹੁੰਦਾ ਹੈ, ਨਾਨਕ, (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ) ਬੇਖ਼ਬਰ (ਮਨੁਖ) ਦਾ ਪੈਰ ਅਜ (ਜਾਂ) ਕਲ (ਭਾਵ ਛੇਤੀ ਹੀ ਮੌਤ ਦੀ) ਫਾਹੀ ਵਿਚ ਆ ਜਾਵੇਗਾ।੧।

**ਮ: ੫** - ਹੇ ਪ੍ਰਭੂ! (ਭਾਵੇਂ ਸਾਡੇ) ਕਿਤਨੇ ਭੈੜੇ ਢੰਗ ਹੋਣ (ਪਰ ਤੇਰਾ) ਪਿਆਰ ਲੁਕਿਆ ਹੋਇਆ ਨਹੀਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਤੈਂ ਮਾਲਕ ਨੇ (ਸਾਡੇ ਪਾਪਾਂ ਦਾ ਪੜਦਾ) ਢਕਿਆ ਹੋਇਆ ਹੈ (ਮੈਂ ਆਪਣੇ) ਮਨ ਵਿਚ (ਤੈਨੂੰ ਹੀ) ਸੱਚਾਂ ਮਿੱਤਰ (ਸਮਝਦਾ ਹਾਂ)।੨।

**ਪਉੜੀ** - ਹੇ ਦਇਆਲੂ! ਮੈਂ ਤੇਰੇ ਪਾਸੋਂ ਇਹ ਦਾਤਿ ਮੰਗਦਾ ਹਾਂ (ਕਿ ਮੈਨੂੰ ਆਪਣੇ) ਦਾਸਾਂ ਦਾ ਗੁਲਾਮ ਬਣਾ ਲੈ (ਤਾਂ ਜੋ ਮੈਂ ਨਾਮ ਰੂਪੀ) ਨੌਂ ਨਿਧਾਂ ਵਾਲਾ ਰਾਜ ਪਾ ਲਵਾਂ। (ਮੈਂ ਤੇਰਾ ਜੱਸ) ਬੋਲਣ (ਗਾਉਣ) ਨਾਲ ਜੀਊਂਦਾ ਰਹਾਂ। ਅੰਮ੍ਰਿਤ ਦਾ ਨਾਮ ਰੂਪੀ ਖਜ਼ਾਨਾ ਤੇਰੇ ਦਾਸਾਂ ਦੇ ਘਰ ਵਿਚ ਬਹੁਤ ਹੈ। (ਮੈਂ) ਉਨਾਂ ਦੇ ਸੰਗ ਵਿਚ (ਬੈਠ ਕੇ ਤੇਰਾ) ਜੱਸ (ਆਪਣੇ ਕੰਨਾਂ ਨਾਲ) ਸੁਣਾਂ ਅਤੇ ਨਿਹਾਲ ਹੋ ਜਾਵਾਂ। ਉਨਾਂ (ਤੇਰੇ ਦਾਸਾਂ) ਦੀ ਸੇਵਾ ਕਰਾਂ (ਤਾਂ ਜੋ-ਮੇਰਾ) ਸਰੀਰ ਪਵਿਤਰ ਹੋ ਜਾਵੇ। (ਮੈਂ ਉਨ੍ਹਾਂ ਸੇਵਕਾਂ ਅੱਗੇ) ਪਾਣੀ (ਢੋਵਾਂ) ਪੱਖਾ (ਝਲਾਂ, ਚੱਕੀ) ਪੀਸ ਕੇ (ਉਨ੍ਹਾਂ ਦੇ) ਪੈਰ ਧੋ ਕੇ ਖ਼ੁੱਸ਼ ਹੋਵਾਂ। ਹੇ ਪ੍ਰਭੂ! (ਮੇਰੇ) ਆਪਣੇ ਆਪ ਤੋਂ ਕੁਝ ਭੀ ਨਹੀਂ ਹੋ ਸਕਦਾ (ਆਪ ਮੇਰੇ ਵਲ) ਮਿਹਰ ਦੀ ਨਜ਼ਰ ਨਾਲ ਤਕੋ। ਮੈਂ ਗੁਣਾਂ ਤੋਂ ਹੀਣੇ ਨੂੰ ਸੰਤਾਂ ਦੀ ਧਰਮਸਾਲ ਵਿਚ ਟਿਕਾਣਾ ਬਖਸ਼ ਦਿਉ ਜੀ।੩।

## ਅਰਥ ਭੇਦ ਅਤੇ ਨਿਰਣੈ

**ਕਿਤੀਆ ਕੁਢੰਗ ਗੁਝਾ ਥੀਐ ਨ ਹਿਤੁ ॥**

ਵਖ ਵਖ ਅਰਥ:

੧. ਕਿਤਨੇ ਹੀ ਸਾਡੇ ਤਰੀਕੇ ਬੁਰੇ ਹੋਣ, (ਤੇਰਾ) ਪਿਆਰ ਗੁਝਾ ਨਹੀਂ ਰਹਿੰਦਾ। [ਸ਼ਬਦਾਰਥ, ਸੰ. ਪੋ.

੨. ਅਸਾਡੇ ਕਈ ਖੋਟੇ ਕਰਮਾ ਦਾ ਮੋਹ ਤੈਥੋਂ ਲੁਕਿਆ ਹੋਇਆ ਨਹੀਂ [ਦਰਪਣ, ਫ. ਸ

**ਨਿਰਣੈ** - ਪ੍ਰਭੂ ਦਾ ਬਿਰਦ ਹੈ - 'ਅਉਗਣ ਕੋ ਨ ਚਿਤਾਰਦਾ, ਗਲ ਸੇਤੀ ਲਾਇਕ'। ਭਾਵਕ

ਤੌਰ ਤੇ ਨੰ. ੨ ਵਾਲੇ ਅਰਥ ਭਾਵੇਂ ਗਲਤ ਨਹੀਂ ਕਹੇ ਜਾ ਸਕਦੇ ਪਰ ਨੰ. ੧ ਵਾਲੇ ਅਰਥ ਹੀ ਵਿਸ਼ੇ ਅਨਕੂਲ ਸਹੀ ਮੰਨੇ ਜਾ ਸਕਦੇ ਹਨ।

ਸਾਰੰਸ਼ ਅਤੇ ਸਿਧਾਂਤ

ਪਹਿਲੇ ਸਲੋਕ ਵਿਚ ਉਸ ਆਲਸੀ ਮਨੁੱਖ ਦੀ ਤਸਵੀਰ ਖਿੱਚੀ ਹੈ **'ਜੋ ਬੁਰੇ ਕਾਮ ਕਉ ਊਠਿ ਖਲੋਇਆ ॥ ਨਾਮ ਕੀ ਬੇਲਾ ਪੈ ਪੈ ਸੋਇਆ'** ਵਾਲੀ ਰੁਚੀ ਰਖਦਾ ਹੈ। ਦੂਜੇ ਸਲੋਕ ਵਿਚ ਵਾਹਿਗੁਰੂ ਜੀ ਦਾ ਸੁਭਾਅ ਅੰਕਿਤ ਹੈ : **'ਅਵਗਣੁ ਕੋ ਨ ਚਿਤਾਰਦਾ, ਗਲ ਸੇਤੀ ਲਾਇਕ' (ਪੰ ੧੧੦੧)**। ਪ੍ਰਭੂ ਦਾ ਪਿਆਰ ਗੁਝਾ ਨਹੀਂ ਰਹਿੰਦਾ, ਉਹ ਹਮੇਸ਼ਾ ਆਪਣੇ ਸੇਵਕਾਂ ਦਾ ਪੜਦਾ ਢਕਦਾ ਹੈ।

ਪਉੜੀ ਵਿਚ ਪ੍ਰਭੂ ਦੇ ਦਾਸਾਂ ਦਾ ਲਾਲਾ-ਗੋਲਾ ਬਣਨ ਦੀ ਮੰਗ ਕੀਤੀ ਹੈ। ਦਾਸਾਂ ਦੀ ਸੰਗਤ ਇਹੋ ਜਿਹੀ ਹੈ ਜਿਸ ਵਿਚ ਆਲਸ ਨਹੀਂ ਰਹਿੰਦਾ, ਬਦੀਆਂ ਵਾਲਾ ਸੁਭਾਅ ਬਦਲ ਜਾਂਦਾ ਹੈ। ਉਸ ਪ੍ਰਭੂ ਦੀ ਸ਼ਰਨ ਪੈ ਜਾਈਏ ਤਾਂ ਉਹ ਆਪੇ ਨਦਰ ਕਰਦਾ ਹੈ, ਪੜਦੇ ਢਕਦਾ ਹੈ।

ਸਿਧਾਂਤ ਇਹ ਹੈ ਕਿ ਸੰਤਾਂ ਦੀ ਸੰਗਤ, ਸੇਵਾ, ਸਿਮਰਨ, ਕੀਰਤਨ, ਇਹ ਅਮੋਲਕ ਵਸਤਾਂ ਹਨ, ਜੇ ਪ੍ਰਭੂ ਪਾਸੋਂ ਇਹ ਦਾਨ ਵਜੋਂ ਪ੍ਰਾਪਤ ਹੋ ਜਾਣ ਤਾਂ ਨਿਰਸੰਦੇਹ ਮਨੁਖਾ-ਜੀਵਨ ਸਫਲ ਹੋ ਜਾਂਦਾ ਹੈ। ਅੰਤ ਵਿਚ ਆਪਣੀ ਅਸਮਰਥਾ ਪ੍ਰਗਟਾ ਕੇ 'ਮਿਹਰ ਦੀ ਨਜਰ' ਮੰਗੀ ਹੈ ਜਿਵੇਂ ਭਾ. ਨੰਦ ਲਾਲ ਜੀ ਨੇ ਕਲਗੀਧਰ ਪਿਤਾ ਜੀ ਪਾਸੋਂ ਨਜ਼ਰੇ ਇਨਾਇਤ ਮੰਗੀ :-

**ਯਕ ਨਿਗਾਹੇ ਜਾਂ ਫਿਜ਼ਾਇਸ਼, ਬਸ ਬਵਦ ਦਰਕਾਰੇ ਮਾ ॥**

**ਸਲੋਕੁ ਮ: ੫ ॥ ਸਾਜਨ ਤੇਰੇ ਚਰਨ ਕੀ, ਹੋਇ ਰਹਾ ਸਦ ਧੂਰਿ ॥ ਨਾਨਕ, ਸਰਣਿ ਤੁਹਾਰੀਆ, ਪੇਖਉ ਸਦਾ ਹਜੂਰਿ ॥੧॥ ਮ: ੫ ॥ ਪਤਿਤ ਪੁਨੀਤ ਅਸੰਖ ਹੋਹਿ, ਹਰਿ ਚਰਣੀ ਮਨੁ ਲਾਗ ॥ ਅਠਸਠਿ ਤੀਰਥ ਨਾਮੁ ਪ੍ਰਭ, ਜਿਸੁ ਨਾਨਕ ਮਸਤਕਿ ਭਾਗ॥੨॥ਪਉੜੀ॥ ਨਿਤ ਜਪੀਐ ਸਾਸਿ ਗਿਰਾਸਿ, ਨਾਉ ਪਰਵਦਿਗਾਰ ਦਾ॥ ਜਿਸ ਨੋ ਕਰੇ ਰਹੰਮ, ਤਿਸੁ ਨ ਵਿਸਾਰਦਾ॥ ਆਪਿ ਉਪਾਵਣਹਾਰ, ਆਪੇ ਹੀ ਮਾਰਦਾ॥ ਸਭੁ ਕਿਛੁ ਜਾਣੈ ਜਾਣੁ, ਬੁਝਿ ਵੀਚਾਰਦਾ॥ ਅਨਿਕ ਰੂਪ ਖਿਨ ਮਾਹਿ, ਕੁਦਰਤਿ ਧਾਰਦਾ ॥ ਜਿਸ ਨੋ ਲਾਇ ਸਚਿ, ਤਿਸਹਿ ਉਧਾਰਦਾ॥ ਜਿਸ ਦੈ ਹੋਵੈ ਵਲਿ, ਸੁ ਕਦੇ ਨ ਹਾਰਦਾ ॥ ਸਦਾ ਅਭਗੁ ਦੀਬਾਣੁ ਹੈ, ਹਉ ਤਿਸੁ ਨਮਸਕਾਰਦਾ ॥੪॥**

ਉਚਾਰਨ ਸੇਧ

**ਬਿੰਦੀ ਸਹਿਤ:** ਰਹਾਂ, ਪੇਖਉਂ, ਹੋਹਿਂ ਜਾਉਂ, ਮਾਹਿਂ, ਹਉਂ

**ਪਦ ਅਰਥ :** ਧੂਰਿ-ਧੂੜੀ। ਪੇਖਉ-ਵੇਖਾਂ। ਪਤਿਤ-ਆਚਰਨਹੀਣ। ਪੁਨੀਤ-ਪਵਿਤਰ। ਅਸੰਖ-ਅਨਗਿਣਤ। ਹੋਹਿ-ਹੋ ਜਾਂਦੇ ਹਨ। ਪਰਵਦਿਗਾਰ-ਪਾਲਨਾ ਕਰਨ ਵਾਲਾ ਪਰਮੇਸ਼ਰ। ਰਹੰਮ-ਰਹਿਮ, ਦਇਆ। ਜਾਣੁ-ਅੰਤਰਜਾਮੀ। ਬੁਝਿ-ਸਮਝ ਕੇ। ਧਾਰਦਾ-ਬਣਾਉਂਦਾ ਹੈ। ਤਿਸਹਿ-ਉਸ ਨੂੰ। ਉਧਾਰਦਾ-ਬਚਾ ਲੈਂਦਾ ਹੈ। ਅਭਗ-ਨਾ ਨਾਸ਼ ਹੋਣ ਵਾਲਾ। ਦੀਬਾਣੁ-ਦਰਬਾਰ।

**ਅਰਥ : ਸਲੋਕ ਮ:੫-** ਹੇ ਸਜਣ (ਵਾਹਿਗੁਰੂ ਜੀ! ਮੈਂ) ਸਦਾ ਤੇਰੇ ਚਰਨਾ ਦੀ ਧੂੜੀ ਹੋਇਆ ਰਹਾਂ। ਨਾਨਕ (ਦੀ ਇਹੋ ਬੇਨਤੀ ਹੈ ਕਿ ਮੈਂ ਸਦਾ) ਤੇਰੀ ਸ਼ਰਨ ਵਿਚ (ਰਹਾਂ ਅਤੇ) ਸਦਾ (ਤੈਨੂੰ) ਹਾਜ਼ਰ-ਹਜ਼ੂਰ ਵੇਖਦਾ ਰਹਾਂ ।੧।

**ਮ: ੫ -** ਜੇ ਹਰੀ ਦੇ ਚਰਣਾ ਵਿਚ ਮਨ ਲਗ ਜਾਵੇ (ਤਾਂ) ਅਨਗਿਣਤ (ਪਾਪੀ) ਪਵਿਤਰ ਹੋ ਜਾਂਦੇ ਹਨ। ਪ੍ਰਭੂ ਦਾ ਨਾਮ ਹੀ ਅਠਾਹਠ ਤੀਰਥ ਹੈ, ਨਾਨਕ (ਗੁਰੂ ਜੀ ਦਸਦੇ ਹਨ ਕਿ ਇਹ ਨਾਮ ਉਸ ਨੂੰ ਮਿਲਦਾ ਹੈ) ਜਿਸ ਦੇ ਮੱਥੇ ਉਤੇ ਭਾਗ (ਲਿਖੇ) ਹੋਣ ।੨।

**ਪਉੜੀ -** (ਹੇ ਭਾਈ ! ਸ੍ਰਿਸ਼ਟੀ ਨੂੰ) ਪਾਲਣ ਵਾਲੇ (ਪ੍ਰਭੂ ਦਾ) ਨਾਮ ਹਰ ਰੋਜ਼ ਸਾਸਿ ਲੈਂਦਿਆਂ ਤੇ ਗ੍ਰਾਹੀ ਖਾਂਦਿਆਂ ਵੀ ਜਪਣਾ ਚਾਹੀਦਾ ਹੈ। ਜਿਸ (ਮਨੁਖ) ਉਤੇ (ਪ੍ਰਭੂ) ਦਇਆ ਕਰਦਾ ਹੈ ਉਸ ਨੂੰ (ਫਿਰ) ਭੁਲਾਉਂਦਾ ਨਹੀਂ। (ਉਹ ਪ੍ਰਭੂ) ਆਪ ਹੀ (ਜੀਵਾਂ ਨੂੰ) ਪੈਦਾ ਕਰਨ ਵਾਲਾ ਹੈ (ਅਤੇ) ਆਪੇ ਹੀ (ਉਨ੍ਹਾਂ ਨੂੰ) ਮਾਰਦਾ ਹੈ। (ਉਹ) ਅੰਤਰਜਾਮੀ (ਸਭ ਦੇ ਦਿਲਾਂ ਦੀ) ਹਰੇਕ (ਗਲ) ਜਾਣਦਾ ਹੈ (ਉਸ ਗੱਲ ਨੂੰ) ਸਮਝ ਕੇ (ਫਿਰ ਭੀ) ਵੀਚਾਰਦਾ ਹੈ। ਇਕ ਛਿਨ ਵਿਚ (ਆਪਣੀ) ਕੁਦਰਤਿ ਦੁਆਰਾ ਅਨਗਿਣਤ (ਰੂਪ) ਧਾਰਨ ਕਰ ਲੈਂਦਾ ਹੈ। ਜਿਸ ਨੂੰ ਸੱਚ ਵਿਚ ਲਾਉਂਦਾ (ਜੋੜਦਾ) ਹੈ, ਉਸ ਨੂੰ (ਸੰਸਾਰ ਤੋਂ ਬਚਾਅ ਲੈਂਦਾ ਹੈ। ਜਿਸ (ਜੀਵ ਦੀ) ਤਰਫ਼ ਹੋ ਜਾਵੇ ਉਹ (ਜੀਵ) ਕਦੇ ਨਹੀਂ ਹਾਰਦਾ। (ਜਿਸ ਪ੍ਰਭੂ ਦਾ) ਦਰਬਾਰ ਨਾਸ਼ ਹੋਣ ਵਾਲਾ ਨਹੀਂ ਹੈ, ਮੈਂ ਉਸ ਨੂੰ (ਸਦਾ) ਨਮਸਕਾਰ ਕਰਦਾ ਹਾਂ ।੪।

## ਸਾਰੰਸ਼ ਅਤੇ ਸਿਧਾਂਤ

ਪਹਿਲੇ ਸਲੋਕ ਵਿਚ ਪ੍ਰਭੂ ਸਜਣ ਦੀ ਸ਼ਰਨ ਤੇ ਹਜ਼ੂਰੀ ਵਿਚ ਰਹਿ ਕੇ ਦਰਸ਼ਨ ਦੀਦਾਰ ਦੀ ਚਾਹਨਾ ਪ੍ਰਗਟ ਕੀਤੀ ਹੈ। ਦੂਜੇ ਸਲੋਕ ਵਿਚ ਪ੍ਰਭੂ ਦੀ ਉਸਤਤਿ ਕੀਤੀ ਹੈ ਕਿਉਂਕਿ ਉਹ ਪਤਿਤਾਂ ਨੂੰ ਪੁਨੀਤ ਕਰਨ ਵਾਲਾ ਹੈ।

ਜਿਸ ਪ੍ਰਭੂ ਦੀਆਂ ਵਡਿਆਈਆਂ ਕੀਤਿਆਂ ਮੁਸ਼ਕਲਾਂ ਆਸਾਨ ਹੋਣ ਉਸ ਪ੍ਰਭੂ ਦਾ ਨਾਉ ਹਰ ਰੋਜ਼ ਸਾਸਿ ਗਿਰਾਸਿ ਜਪਣ ਦੀ ਤਾਕੀਦ ਕੀਤੀ ਹੈ। ਨਾਲ ਹੀ ਉਸ ਦੇ ਏਕ ਤੋਂ ਅਨੇਕ ਰੂਪ ਹੋ ਕੇ ਵਰਤਣ ਵਾਲੀ ਵਡਿਆਈ ਅੰਕਿਤ ਕੀਤੀ ਹੈ ਅਤੇ "ਜਿਸਦੇ ਹੋਵੈ ਵਲਿ, ਸੁ ਕਦੇ ਨਾ ਹਾਰਦਾ" ਵਾਲਾ ਸੰਕੇਤ ਦੇ ਕੇ ਇਕ ਸਾਹਸ ਪੈਦਾ ਕੀਤਾ ਹੈ ਜੋ ਚੜ੍ਹਦੀ ਕਲਾ ਦਾ ਪ੍ਰਤੀਕ ਹੈ।

**ਸਲੋਕੁ ਮ: ੫ ॥ ਕਾਮੁ ਕ੍ਰੋਧੁ ਲੋਭੁ ਛੋਡੀਐ, ਦੀਜੈ ਅਗਨਿ ਜਲਾਇ ॥ ਜੀਵਦਿਆ ਨਿਤ ਜਾਪੀਐ, ਨਾਨਕ, ਸਚਾ ਨਾਉ ॥੧॥ ਮ: ੫ ॥ ਸਿਮਰਤ ਸਿਮਰਤ ਪ੍ਰਭੁ ਆਪਣਾ, ਸਭ ਫਲ ਪਾਏ ਆਹਿ ॥ ਨਾਨਕ ਨਾਮੁ ਅਰਾਧਿਆ, ਗੁਰਿ ਪੂਰੈ ਦੀਆ ਮਿਲਾਇ ॥੨॥ ਪਉੜੀ ॥ ਸੋ ਮੁਕਤਾ ਸੰਸਾਰਿ, ਜਿ ਗੁਰਿ ਉਪਦੇਸਿਆ ॥ ਤਿਸ ਕੀ ਗਈ ਬਲਾਇ, ਮਿਟੇ ਅੰਦੇਸਿਆ ॥ ਤਿਸ ਕਾ ਦਰਸਨੁ ਦੇਖਿ, ਜਗਤੁ ਨਿਹਾਲੁ ਹੋਇ ॥ ਜਨ ਕੈ ਸੰਗਿ ਨਿਹਾਲੁ, ਪਾਪਾ ਮੈਲੁ ਧੋਇ ॥ ਅੰਮ੍ਰਿਤੁ ਸਾਚਾ ਨਾਉ, ਓਥੈ ਜਾਪੀਐ ॥ ਮਨ ਕਉ ਹੋਇ ਸੰਤੋਖੁ, ਭੁਖਾ ਧ੍ਰਾਪੀਐ ॥ ਜਿਸੁ ਘਟਿ ਵਸਿਆ ਨਾਉ, ਤਿਸੁ ਬੰਧਨ ਕਾਟੀਐ ॥ ਗੁਰ ਪਰਸਾਦਿ, ਕਿਨੈ**

**ਵਿਰਲੈ ਹਰਿ ਧਨੁ ਖਾਟੀਐ ॥੫॥**

## ਉਚਾਰਨ ਸੇਧ

**ਬਿੰਦੀ ਸਹਿਤ** : ਜੀਵਦਿਆਂ, ਨਾਉਂ, ਪਾਪਾਂ ।

**ਪਦ ਅਰਥ** : ਅਗਨਿ-ਅੱਗ ਵਿਚ । ਆਹਿ-ਹਨ । ਬਲਾਇ-ਬਿਪਤਾ ।

**ਅਰਥ : ਸਲੋਕੁ ਮ: ੫-** (ਹੇ ਭਾਈ !) ਕਾਮ, ਕ੍ਰੋਧ, ਲੋਭ (ਆਦਿ ਵਿਕਾਰਾਂ ਨੂੰ) ਛੋੜ ਦੇਈਏ (ਇਨ੍ਹਾਂ ਨੂੰ) ਅੱਗ ਵਿਚ ਸਾੜ ਦੇਈਏ (ਅਤੇ) ਜੀਊਂਦਿਆਂ (ਸਦਾ ਹੀ ਉਸ ਸੱਚੇ ਸਾਹਿਬ ਦਾ) ਸੱਚਾ ਨਾਮ ਜਪਦੇ ਰਹੀਏ ।੧।

**ਮ: ੫ -** ਪ੍ਰਭੂ ਨੂੰ ਸਿਮਰਦਿਆਂ ਸਿਮਰਦਿਆਂ ਸਾਰੇ ਫਲ ਪਾ ਲਏ ਜਾਂਦੇ ਹਨ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਨੇ) ਨਾਮ ਨੂੰ ਅਰਾਧਿਆ ਹੈ (ਉਸ ਨੂੰ) ਪੂਰੇ ਗੁਰੂ ਨੇ (ਪ੍ਰਭੂ ਨਾਲ) ਮਿਲਾ ਦਿਤਾ ਹੈ ।੨।

**ਪਉੜੀ -** ਸੰਸਾਰ ਵਿਚ ਉਹ (ਮਨੁੱਖ ਬੰਧਨਾਂ ਤੋਂ) ਮੁਕਤ ਹੈ ਜਿਸ ਨੂੰ ਗੁਰੂ ਨੇ ਉਪਦੇਸ਼ਿਆ ਹੈ । ਉਸ ਦੀ (ਜਾਣੋ) ਬਿਪਤਾ ਦੂਰ ਹੋ ਗਈ, (ਸਾਰੇ) ਸੰਸੇ ਭੀ ਮਿਟ ਗਏ । ਉਸ ਮਨੁੱਖ ਦਾ ਦਰਸ਼ਨ ਵੇਖ ਕੇ ਸੰਸਾਰ ਨਿਹਾਲ (ਪ੍ਰਸੰਨ) ਹੋ ਜਾਂਦਾ ਹੈ । (ਪ੍ਰਭੂ ਦੇ) ਦਾਸਾਂ ਦੀ ਸੰਗਤ ਵਿਚ ਪਾਪਾਂ ਦੀ ਮੈਲ ਧੋਤੀ ਜਾਂਦੀ ਹੈ (ਤੇ) ਨਿਹਾਲ ਹੋ ਜਾਈਦਾ ਹੈ । ਉਥੇ (ਭਾਵ ਦਾਸਾਂ ਦੀ ਸੰਗਤ ਵਿਚ) ਸਦਾ ਥਿਰ ਰਹਿਣ ਵਾਲਾ ਅੰਮ੍ਰਿਤ ਨਾਮ ਜਪਿਆ ਜਾਂਦਾ ਹੈ । (ਉਥੇ) ਮਨ ਨੂੰ ਸੰਤੋਖ ਹੋ ਜਾਂਦਾ ਹੈ (ਅਤੇ) ਭੁੱਖਾ (ਮਨ) ਰਜ ਜਾਂਦਾ ਹੈ । ਜਿਸ ਦੇ ਹਿਰਦੇ ਵਿਚ (ਪ੍ਰਭੂ ਦਾ) ਨਾਮ ਵਸ ਜਾਂਦਾ ਹੈ ਉਸ ਦੇ (ਸਾਰੇ) ਬੰਧਨ ਕੱਟੇ ਜਾਂਦੇ ਹਨ (ਪਰ) ਗੁਰੂ ਦੀ ਕਿਰਪਾ ਨਾਲ ਕਿਸੇ ਵਿਰਲੇ ਨੇ ਹੀ ਹਰੀ ਦਾ (ਨਾਮ) ਧਨ ਖੱਟਿਆ ਹੈ ।੫।

## ਸਾਰੰਸ਼ ਅਤੇ ਸਿਧਾਂਤ

ਪਹਿਲੇ ਸਲੋਕ ਵਿਚ ਕਾਮ, ਕ੍ਰੋਧ ਆਦਿ ਵਿਕਾਰਾਂ ਦੀ ਸੰਗਤ ਤਿਆਗਣ ਦਾ ਉਪਦੇਸ਼ ਦਿਤਾ ਹੈ। ਗੁਰਬਾਣੀ ਵਿੱਚ ਇਹਨਾਂ ਅਵਗੁਣਾਂ ਨੂੰ ਛੱਡਣ ਦੀ ਬਹੁਤ ਤਾਕੀਦ ਕੀਤੀ ਹੈ:-

**ਕਾਮੁ ਕ੍ਰੋਧੁ ਲੋਭੁ ਮੋਹ, ਜਣ ਜਣ ਸਿਉ ਛਾਡੁ ਧੋਹੁ,**
**ਹਉਮੈ ਕਾ ਫੰਧੁ ਕਾਟੁ, ਸਾਧ ਸੰਗਿ ਰਤਿ ਜੀਉ ॥** [ਪੰਨਾ ੧੪੦੩

ਦੂਜੇ ਸਲੋਕ ਵਿਚ ਸਿਮਰਨ ਦਾ ਫਲ ਦਸਿਆ ਹੈ । ਪਉੜੀ ਵਿਚ ਜਿਸ ਨੇ ਪ੍ਰਭੂ ਦਾ ਨਾਮ ਜਪਿਆ ਹੈ ਉਸ ਦੀ ਅਵਸਥਾ ਦਾ ਜ਼ਿਕਰ ਕੀਤਾ ਹੈ । ਸਿਮਰਨ ਵਾਲਾ ਮਨੁੱਖ ਸਾਰੇ ਬੰਧਨ ਤੋੜ ਕੇ ਮੁਕਤ ਅਤੇ ਪਰਮਪਦ ਨੂੰ ਪ੍ਰਾਪਤ ਹੋ ਜਾਂਦਾ ਹੈ । ਇਥੋ ਤਕ ਕਿ ਉਸ ਦਾ ਦਰਸ਼ਨ ਕਰਕੇ ਸਾਰਾ ਜਗਤ ਹੀ ਨਿਹਾਲ ਹੋ ਜਾਂਦਾ ਹੈ । ਸੋ ਸਾਰੀ ਬਰਕਤ ਨਾਮ-ਸਿਮਰਨ ਦੀ ਹੈ ।

**ਸਲੋਕ ਮ: ੫ ॥ ਮਨ ਮਹਿ ਚਿਤਵਉ ਚਿਤਵਨੀ, ਉਦਮੁ ਕਰਉ ਉਠਿ ਨੀਤ ॥ ਹਰਿ ਕੀਰਤਨ ਕਾ ਆਹਰੋ, ਹਰਿ ਦੇਹੁ ਨਾਨਕ ਕੇ ਮੀਤ ॥੧॥ ਮ: ੫ ॥ ਦ੍ਰਿਸਟਿ ਧਾਰਿ ਪ੍ਰਭਿ ਰਾਖਿਆ, ਮਨੁ ਤਨੁ ਰਤਾ ਮੂਲਿ ॥ ਨਾਨਕ, ਜੋ ਪ੍ਰਭ ਭਾਣੀਆ, ਮਰਉ ਵਿਚਾਰੀ ਸੂਲਿ**

**॥੨॥ ਪਉੜੀ ॥ ਜੀਅ ਕੀ ਬਿਰਥਾ ਹੋਇ, ਸੁ ਗੁਰ ਪਹਿ ਅਰਦਾਸਿ ਕਰਿ ॥ ਛੋਡਿ ਸਿਆਣਪ ਸਗਲ, ਮਨੁ ਤਨੁ ਅਰਪਿ ਧਰਿ ॥ ਪੂਜਹੁ ਗੁਰ ਕੇ ਪੈਰ, ਦੁਰਮਤਿ ਜਾਇ ਜਰਿ ॥ ਸਾਧ ਜਨਾ ਕੈ ਸੰਗਿ, ਭਵਜਲੁ ਬਿਖਮੁ ਤਰਿ ॥ ਸੇਵਹੁ ਸਤਿਗੁਰ ਦੇਵ, ਅਗੈ ਨ ਮਰਹੁ ਡਰਿ ॥ ਖਿਨ ਮਹਿ ਕਰੇ ਨਿਹਾਲੁ, ਊਣੇ ਸੁਭਰ ਭਰਿ ॥ ਮਨ ਕਉ ਹੋਇ ਸੰਤੋਖੁ, ਧਿਆਈਐ ਸਦਾ ਹਰਿ ॥ ਸੋ ਲਗਾ ਸਤਿਗੁਰ ਸੇਵ, ਜਾ ਕਉ ਕਰਮੁ ਧੁਰਿ ॥ ੬ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਚਿਤਵਉਂ, ਕਰਉਂ, ਭਾਣੀਆਂ।

**ਪਦ ਅਰਥ :** ਚਿਤਵਉ-ਮੈਂ ਸੋਚਦਾ ਹਾਂ। ਚਿਤਵਨੀ-ਸੋਚਣੀ। ਕਰਉ-ਮੈਂ ਕਰਾਂ। ਨੀਤ-ਨਿਤ, ਹਰ ਰੋਜ਼। ਆਹਰੇ-ਆਹਰ, ਕੰਮ ਕਾਰ ਵਿੱਚ। ਦ੍ਰਿਸਟਿ ਧਾਰਿ-(ਮਿਹਰ ਦੀ) ਨਜ਼ਰ ਕਰਕੇ। ਮੂਲਿ-ਮੂਲ (ਕਰਤਾ ਪੁਰਖ) ਵਿਚ। ਭਾਣੀਆ-ਚੰਗੀਆਂ ਹਨ। ਮਰਉ-ਮਰ ਜਾਂਦੀ ਹੈ। ਵਿਚਾਰੀ--ਗਰੀਬਣੀ, ਸ਼ੋਹਦੀ। ਸੂਲਿ-ਪੀੜਾ, ਦੁਖ। ਬਿਰਥਾ-ਹਾਲਤ। ਅਰਪਿ ਧਰਿ-ਭੇਟਾ ਕਰ। ਜਾਇ ਜਰਿ-ਸੜ ਜਾਵੇ। ਬਿਖਮ-ਔਖਾ। ਅਗੈ-ਪਰਲੋਕ ਵਿਚ। ਊਣੇ-ਸਖਣੇ। ਸੁਭਰ-ਨਕਾ ਨਕ। ਭਰਿ-ਭਰ ਕੇ। ਕਰਮੁ-ਬਖ਼ਸ਼ਿਸ਼।

**ਅਰਥ : ਸਲੋਕ ਮ : ੫ ॥-** (ਰਾਤ ਨੂੰ ਸੌਣ) ਸਮੇਂ ਮੈਂ (ਆਪਣੇ)ਮਨ ਵਿਚ (ਇਹ) ਸੋਚਣੀ ਸੋਚਦਾ ਹਾਂ (ਕਿ ਅੰਮ੍ਰਿਤ ਵੇਲੇ) ਉਠ ਕੇ ਮੈਂ ਨਿਤ (ਪ੍ਰਭੂ ਦੀ ਸਿਫਤਿ ਸਾਲਾਹ ਦਾ) ਉਦਮ ਕਰਾਂ। ਹੇ ਨਾਨਕ! ਦੇ ਮਿੱਤਰ ਹਰੀ! (ਮੈਨੂੰ) ਹਰੀ ਕੀਰਤਨ ਦਾ ਆਹਰ (ਬਖਸ਼ੋ ਤਾਂ ਜੋ ਮੈਂ ਇਸ ਕੰਮ ਵਿਚ ਜੁਟਿਆ ਰਹਾਂ)।੧।

**ਮ: ੫॥ -** (ਹੇ ਭਾਈ! ਜਿਨ੍ਹਾਂ ਉਤੇ) ਪ੍ਰਭੂ ਨੇ (ਆਪਣੀ) ਮਿਹਰ ਦੀ ਨਜ਼ਰ ਕਰਕੇ ਰੱਖ ਲਿਆ ਹੈ (ਉਨ੍ਹਾਂ ਦਾ) ਮਨ ਤਨ ਮੂਲ (ਪ੍ਰਭੂ) ਵਿਚ ਰੱਤਾ ਰਹਿੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜੋ (ਜੀਵ ਇਸਤ੍ਰੀਆਂ) ਪ੍ਰਭੂ ਨੂੰ ਚੰਗੀਆਂ ਲਗ ਗਈਆਂ ਹਨ ਉਨ੍ਹਾਂ ਦੀ ਦਰਦ ਵਾਲੀ ਪੀੜ ਵਿਚਾਰੀ ਮਰ ਜਾਂਦੀ ਹੈ।

**ਪਉੜੀ -** (ਹੇ ਭਾਈ! ਜੋ ਤੇਰੇ) ਦਿਲ ਦੀ ਪੀੜਾ ਹੋਵੇ ਤਾਂ (ਤੂੰ) ਉਹ (ਪੀੜ ਦੂਰ ਕਰਨ ਲਈ ਆਪਣੇ (ਗੁਰੂ ਅੱਗੇ) ਅਰਦਾਸ (ਬੇਨਤੀ) ਕਰ। (ਆਪਣੀ) ਸਾਰੀ ਸਿਆਣਪ (ਭਾਵ ਚਤੁਰਾਈ) ਛਡ ਕੇ, ਮਨ ਤੇ ਤਨ (ਗੁਰੂ ਅੱਗੇ) ਭੇਟਾ ਕਰ ਦੇ। (ਹੇ ਭਾਈ!) ਸਤਿਗੁਰੂ ਦੇ ਚਰਨ ਪੂਜ (ਤਾਂ ਜੋ ਤੇਰੀ) ਖੋਟੀ ਮਤਿ ਸੜ ਜਾਵੇ। ਸਾਧੂ ਜਨਾਂ ਦੇ ਸੰਗ ਕਰਕੇ (ਇਹ) ਔਖਾ ਤਰਿਆ ਜਾਣ ਵਾਲਾ ਸੰਸਾਰ ਸਾਗਰ ਤਰਿਆ ਜਾਂਦਾ ਹੈ। (ਹੇ ਭਾਈ!) ਸਤਿਗੁਰ (ਦੇਵ) ਦੀ ਸੇਵਾ (ਸਿਮਰਨ) ਕਰੋ (ਇਸ ਨਾਲ) ਪਰਲੋਕ ਵਿਚ ਡਰ ਕੇ ਨਹੀਂ ਮਰੋਗੇ। (ਉਹ ਪ੍ਰਭੂ) ਗੁਣਾਂ ਤੋਂ ਸਖਣਿਆਂ ਨੂੰ (ਗੁਣਾਂ ਨਾਲ) ਨਕਾ ਨਕ ਭਰ ਕੇ ਇਕ ਛਿੰਨ ਵਿਚ ਨਿਹਾਲ ਕਰ ਦਿੰਦਾ ਹੈ। (ਸੋ) ਹਰੀ ਨੂੰ ਸਦਾ ਧਿਆਈਏ (ਫਿਰ) ਮਨ ਨੂੰ (ਸੁੱਤੇ ਹੀ) ਸੰਤੋਖ ਆ ਜਾਂਦਾ ਹੈ। ਸਤਿਗੁਰੂ ਦੀ ਸੇਵਾ ਵਿਚ ਉਹੋ (ਪੁਰਸ਼) ਲੱਗਾ ਹੈ ਜਿਸ ਨੂੰ ਧੁਰ ਤੋਂ (ਪ੍ਰਭੂ ਦੀ) ਬਖਸ਼ਿਸ਼ ਹੈ (ਭਾਵ ਆਪਣੀ ਮਰਜ਼ੀ ਨਾਲ ਸੇਵਾ ਵਿਚ ਕੋਈ ਨਹੀਂ ਲਗ ਸਕਦਾ)।੬।

## ਸਾਰੰਸ਼ ਅਤੇ ਸਿਧਾਂਤ

ਪਹਿਲੇ ਸਲੋਕ ਵਿਚ ਉਠਣ ਦਾ ਉਦਮ ਅਤੇ ਕੀਰਤਨ ਦੀ ਕਾਰ ਕਰਨੀ ਮੰਨੀ ਹੈ। ਲੰਮੇ ਪਏ ਰਹਿਣਾ ਆਲਸ ਦੀ ਨਿਸ਼ਾਨੀ ਹੈ। ਪਰ 'ਗੁਰ ਸਤਿਗੁਰ ਕਾ ਜੋ ਸਿਖੁ ਅਖਾਏ, ਸੁ ਭਲਕੇ ਉਠਿ ਹਰਿ ਨਾਮੁ ਧਿਆਵੈ' (ਪੰਨਾ ੩੦੫) ਵਾਲੀ ਕ੍ਰਿਆ ਉਦਮਸ਼ੀਲਤਾ ਦੀ ਪ੍ਰਤੀਕ ਹੈ। ਉਦਮ ਲਈ ਅਰਦਾਸਿ ਦੀ ਲੋੜ ਹੈ :-

**ਉਦਮੁ ਸੋਈ ਕਰਾਇ ਪ੍ਰਭ, ਮਿਲਿ ਸਾਧੂ ਗੁਣ ਗਾਉ ॥**
**ਦੂਜੀ ਜਾਇ ਨ ਸੁਝਈ, ਕਿਥੈ ਕੂਕਣਿ ਜਾਉ ॥** [ਪੰਨਾ ੧੩੭

ਦੂਜੇ ਸਲੋਕ ਵਿਚ ਦਸਿਆ ਹੈ ਕਿ ਜਿਨ੍ਹਾਂ ਉਤੇ ਪ੍ਰਭੂ ਦੀ ਕ੍ਰਿਪਾ ਦ੍ਰਿਸ਼ਟੀ ਹੋ ਜਾਂਦੀ ਹੈ, ਉਨ੍ਹਾਂ ਦੇ ਦੁਖ ਦਰਦ ਦੂਰ ਹੋ ਜਾਂਦੇ ਹਨ। ਪਉੜੀ ਵਿਚ ਮਨ ਦੀਆਂ ਸਿਆਣਪਾਂ ਤੇ ਹੁਜਤਾਂ ਛਡ ਕੇ ਆਪਣੇ ਗੁਰੂ ਕੋਲ ਅਰਦਾਸ ਕਰਨ ਦਾ ਆਦੇਸ਼ ਦਿਤਾ ਹੈ। ਪ੍ਰਭੂ ਨਿਰਾ ਧਨ ਪਾਦਰਥ ਦੀ ਭੇਟਾ ਨਾਲ ਪ੍ਰਸੰਨ ਨਹੀਂ ਹੁੰਦਾ, ਉਸ ਅਗੇ ਮਨ ਤਨ ਅਰਪਣ ਦੀ ਲੋੜ ਹੈ। 'ਜੀਉ ਸਮਪਉ ਆਪਣਾ ਤਨੁ ਮਨੁ ਆਗੈ ਦੇਉ' ਵਾਲੀ ਭਾਵਨਾ ਜੇ ਅਮਲੀ ਜੀਵਨ ਵਿਚ ਪਰਵੇਸ਼ ਕਰ ਜਾਵੇ ਤਾਂ ਜਨਮ ਮਰਣ ਦਾ ਭੈ ਦੂਰ ਹੋ ਜਾਂਦਾ ਹੈ, ਮਨ ਦੀ ਤ੍ਰਿਸ਼ਨਾ ਬੁਝ ਜਾਂਦੀ ਹੈ ਤੇ ਪੂਰਨ ਸੰਤੋਖ ਆ ਜਾਂਦਾ ਹੈ। ਸਿਧਾਂਤ ਇਹ ਹੈ ਕਿ ਜਿਸ ਨੂੰ ਧੁਰ ਤੋਂ ਖਸਮ ਵਲੋਂ ਨਾਮ ਸਿਮਰਨ ਦੀ ਦਾਤਿ ਪ੍ਰਾਪਤ ਹੋਵੇ ਓਹੀ ਸਤਿਗੁਰੂ ਦੀ ਸੇਵਾ ਵਿਚ ਲੀਨ ਹੁੰਦਾ ਹੈ।

**ਸਲੋਕ ਮ: ੫ ॥ ਲਗੜੀ ਸੁਥਾਨਿ, ਜੋੜਣਹਾਰੈ ਜੋੜੀਆ ॥ ਨਾਨਕ, ਲਹਰੀ ਲਖ ਸੈਆਨ, ਡੁਬਣ ਦੇਇ ਨ ਮਾ ਪਿਰੀ ॥੧॥ ਮ: ੫ ॥ ਬਨਿ ਭੀਹਾਵਲੈ, ਹਿਕੁ ਸਾਥੀ ਲਧਮੁ, ਦੁਖ ਹਰਤਾ ਹਰਿ ਨਾਮਾ ॥ ਬਲਿ ਬਲਿ ਜਾਈ ਸੰਤ ਪਿਆਰੇ, ਨਾਨਕ ਪੂਰਨ ਕਾਮਾਂ ॥੨॥ ਪਉੜੀ ॥ ਪਾਈਅਨਿ ਸਭਿ ਨਿਧਾਨ, ਤੇਰੈ ਰੰਗਿ ਰਤਿਆ ॥ ਨ ਹੋਵੀ ਪਛੋਤਾਉ, ਤੁਧ ਨੋ ਜਪਤਿਆ ॥ ਪਹੁਚਿ ਨ ਸਕੈ ਕੋਇ, ਤੇਰੀ ਟੇਕ ਜਨ ॥ ਗੁਰ ਪੂਰੈ ਵਾਹੁ ਵਾਹੁ, ਸੁਖ ਲਹਾ ਚਿਤਾਰਿ ਮਨ ॥ ਗੁਰ ਪਹਿ ਸਿਫਤਿ ਭੰਡਾਰੁ, ਕਰਮੀ ਪਾਈਐ॥ ਸਤਿਗੁਰ ਨਦਰਿ ਨਿਹਾਲ, ਬਹੁੜਿ ਨ ਧਾਈਐ ॥ ਰਖੈ ਆਪਿ ਦਇਆਲੁ, ਕਰਿ ਦਾਸਾ ਆਪਣੇ ॥ ਹਰਿ ਹਰਿ ਹਰਿ ਹਰਿ ਨਾਮੁ, ਜੀਵਾ ਸੁਣਿ ਸੁਣੇ ॥੭॥**

## ਉਚਾਰਨ ਸੇਧ

**ਬਿੰਦੀ ਸਹਿਤ:** ਲਹਰੀਂ, ਜਾਈਂ, ਰਤਿਆਂ, ਜਪਤਿਆਂ, ਦਾਸਾਂ, ਜੀਵਾਂ।

**ਪਦ ਅਰਥ :** ਲਗੜੀ-ਲੱਗੀ ਜੁੜ ਗਈ ਹੈ। ਸੁ ਥਾਨਿ-ਸ੍ਰੇਸ਼ਟ ਥਾਂ ਤੇ। ਜੋੜਣਹਾਰੈ-ਜੋੜਨ ਵਾਲੇ (ਗੁਰੂ) ਨੇ। ਜੋੜੀਆ-ਜੋੜੀ ਹੈ। ਲਹਰੀ-(ਵਿਕਾਰ ਰੂਪੀ) ਲਹਰਾਂ। ਲਖ ਸੈਆਨ-ਲੱਖਾਂ, ਸੈਂਕੜੇ।

---

**ਨੋਟ** : ਦਮਦਮੀ ਟਕਸਾਲ ਵਾਲੇ 'ਸੈਆਨ' ਪਦ ਨੂੰ 'ਸੈ ਆਨ' ਉਚਾਰਦੇ ਹਨ, ਜੋ ਠੀਕ ਨਹੀ ਹੈ ਕਿਉਂਕਿ 'ਆਨ' ਦੇ ਅਰਥ ਅਨਯ, ਦੂਜਾ, ਪਰਾਇਆ ਹਨ- 'ਆਨ ਆਪਨਾ ਕੀਰਤ ਵੀਚਾਰਾ' (ਮਹਾਨ ਕੋਸ਼)

ਮਾ ਪਿਰੀ-ਮੇਰਾ ਪਿਆਰਾ। ਬਨਿ ਭੀ ਹਾਵਲੇ-ਡਰਾਉਣੇ ਜੰਗਲ ਵਿਚ। ਹਿਕੁ-ਇਕ। ਲਧਮੁ-ਮੈਂ ਲੱਧਾ ਹੈ ਹਰਤਾ-ਦੂਰ ਕਰਨ ਵਾਲਾ। ਬਲਿ ਜਾਈ-ਮੈਂ ਬਲਿਹਾਰ (ਸਦਕੇ) ਜਾਂਦਾ ਹਾਂ। ਪੂਰਨ ਕਾਮਾ-ਕੰਮ ਪੂਰਾ ਹੋ ਗਿਆ ਹੈ। ਨਿਧਾਨ-ਖਜ਼ਾਨੇ। ਪਹੁੰਚ-ਬਰਾਬਰੀ। ਵਾਹੁ ਵਾਹੁ-ਸ਼ਾਬਾਸ਼। ਲਹਾ-ਲੱਭਿਆ ਹੈ। ਕਰਮੀ-ਭਾਗਾਂ ਨਾਲ। ਬਹੁੜਿ-ਫਿਰ, ਮੁੜ ਕੇ। ਨ ਧਾਈਐ-ਭਜਣਾ, ਭਟਕਣਾ ਨਹੀਂ ਪੈਂਦਾ।

**ਅਰਥ : ਸਲੋਕ ਮ:੫-** (ਮੇਰੀ ਪ੍ਰੀਤਿ) ਸ੍ਰੇਸ਼ਟ ਥਾਂ ਤੇ (ਭਾਵ ਗੁਰੂ ਚਰਨਾਂ ਵਿਚ) ਜੁੜ ਗਈ ਹੈ। (ਪਰ) ਜੋੜਨ ਵਾਲੇ (ਗੁਰੂ ਨੇ ਹੀ ਇਹ ਪ੍ਰੀਤਿ) ਜੋੜੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਸੰਸਾਰ ਸਾਗਰ ਵਿਚ ਭਾਵੇਂ) ਸੈਂਕੜੇ, ਲੱਖਾਂ ਲਹਿਰਾਂ (ਹਨ, ਪਰ) ਮੇਰਾ ਪਿਆਰਾ (ਸਤਿਗੁਰੂ ਮੈਨੂੰ) ਡੁੱਬਣ ਨਹੀਂ ਦੇਵੇਗਾ।੧।

**ਮ: ੫ -** (ਹੇ ਭਾਈ! ਸੰਸਾਰ ਰੂਪੀ) ਡਰਾਵਣੇ ਜੰਗਲ ਵਿਚ (ਮੈਨੂੰ) ਇਕ ਸਾਥੀ ਲਭ ਪਿਆ ਹੈ (ਉਹ ਸਾਰੇ) ਦੁਖਾਂ ਨੂੰ ਦੂਰ ਕਰਨ ਵਾਲਾ ਹਰੀ ਦਾ ਨਾਮ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਮੈਂ) ਪਿਆਰੇ (ਗੁਰੂ) ਤੋਂ ਸਦਕੇ ਜਾਂਦਾ ਹਾਂ (ਜਿਸ ਦੀ ਕਿਰਪਾ ਸਦਕਾ ਮੇਰੇ ਜੀਵਨ-ਮਨੋਰਥ ਦੀ ਪੂਰਤੀ ਵਾਲਾ ਸਾਰਾ) ਕੰਮ ਸੰਪੂਰਨ ਹੋ ਗਿਆ ਹੈ।੨।

**ਪਉੜੀ -** (ਹੇ ਪ੍ਰਭੂ!) ਤੇਰੇ (ਨਾਮ ਦੇ) ਰੰਗ ਵਿਚ ਰਤਿਆਂ ਸਾਰੇ ਖਜ਼ਾਨੇ ਪਾ ਲਈਦੇ ਹਨ। ਤੈਨੂੰ ਜਪਦਿਆਂ (ਕਦੇ ਵੀ) ਪਛੁਤਾਵਾ ਨਹੀਂ ਹੁੰਦਾ। (ਜਿਨ੍ਹਾਂ) ਸੇਵਕਾਂ ਨੂੰ (ਤੇਰੀ) ਟੇਕ ਹੁੰਦੀ ਹੈ, (ਉਹਨਾਂ ਦੀ ਬਰਾਬਰੀ ਕੋਈ ਨਹੀਂ ਕਰ ਸਕਦਾ। ਹੇ ਮਨ! ਪੂਰੇ ਗੁਰੂ ਨੂੰ ਸਾਬਾਸ਼ ਹੈ (ਜਿਸ ਨੂੰ) ਯਾਦ ਕਰਕੇ ਸੁਖ ਲੱਭਿਆ ਹੈ। ਗੁਰੂ ਪਾਸ (ਰਬੀ) ਸਿਫਤ ਦੇ ਭੰਡਾਰ (ਭਰੇ ਪਏ ਹਨ ਪਰ ਇਹਨਾ ਨੂੰ) ਭਾਗਾਂ ਨਾਲ ਹੀ ਪ੍ਰਾਪਤ ਕਰੀਦਾ ਹੈ। (ਜੇ) ਸਤਿਗੁਰ ਮਿਹਰ ਦੀ ਨਜ਼ਰ ਨਾਲ ਵੇਖੇ ਫਿਰ ਭਟਕਣਾ ਨਹੀਂ ਪੈਂਦਾ। (ਉਹ) ਦਿਆਲੂ (ਪਿਤਾ) ਆਪਣੇ ਦਾਸ ਬਣਾ ਕੇ ਆਪ (ਹੀ ਭਟਕਣਾ ਤੋਂ) ਰਖਦਾ (ਬਚਾਂਦਾ) ਹੈ। (ਮੈਂ ਤਾਂ ਉਸ) ਹਰੀ ਦਾ ਹਰਿ ਹਰਿ ਨਾਮ ਸੁਣ ਸੁਣ ਕੇ ਜੀਉਂਦਾ ਹਾਂ।੭।

## ਸਾਰੰਸ਼ ਅਤੇ ਸਿਧਾਂਤ

ਪਹਿਲੇ ਸਲੋਕ ਵਿਚ ਜੋੜਨ ਵਾਲੇ ਸਤਿਗੁਰੂ ਦੀ ਮਹਿਮਾ ਹੈ। ਫਿਰ ਵਿਸ਼ਵਾਸ਼ ਦੀ ਦ੍ਰਿੜਤਾ ਹੈ ਕਿ ਸੰਸਾਰ-ਸਾਗਰ ਵਿੱਚ ਲੋਭ ਲਹਿਰ ਦੀਆਂ ਲੱਖਾਂ ਲਹਿਰਾਂ ਚਲਦੀਆਂ ਹਨ। ਪਰ ਮੇਰਾ ਪਿਆਰਾ ਸਤਿਗੁਰੂ ਉਨ੍ਹਾਂ ਵਿੱਚ ਡੁਬਣ ਨਹੀਂ ਦਿੰਦਾ। ਦੂਜੇ ਸਲੋਕ ਵਿਚ ਡਰਾਉਣੇਂ ਜੰਗਲ ਦਾ ਦ੍ਰਿਸ਼ ਸਾਹਮਣੇ ਰਖ ਕੇ ਉਸ ਦਸ਼ਾ ਵਿਚ ਸਹਾਇਤਾ ਕਰਨ ਵਾਲੇ ਸਤਿਗੁਰੂ ਦੀ ਕਿਰਪਾ ਦ੍ਰਿਸ਼ਟੀ ਦਾ ਵਰਣਨ ਹੈ।

ਪਉੜੀ ਵਿਚ ਸਤਿਗੁਰੂ ਤੇ ਟੇਕ, ਉਸ ਤੋਂ ਸੁੱਖਾਂ ਦੀ ਪ੍ਰਾਪਤੀ, ਉਸਦੀ ਨਜ਼ਰ ਨਾਲ ਨਿਹਾਲ ਹੋਣ ਦਾ ਸਿਧਾਂਤ ਸਾਡੀ ਅਗਵਾਈ ਲਈ ਇਕ ਨਿਰਮਲ ਸੇਧ ਹੈ।

**ਸਲੋਕ ਮ : ੫ ॥ ਪ੍ਰੇਮ ਪਟੋਲਾ ਤੈ ਸਹਿ ਦਿਤਾ, ਢਕਣ ਕੂ ਪਤਿ ਮੇਰੀ ॥ ਦਾਨਾ ਬੀਨਾ ਸਾਈ ਮੈਡਾ, ਨਾਨਕ, ਸਾਰ ਨ ਜਾਣਾ ਤੇਰੀ॥੧॥ ਮ:੫॥ ਤੈਡੈ ਸਿਮਰਣਿ ਹਭੁ ਕਿਛੁ ਲਧਮੁ, ਬਿਖਮੁ ਨ ਡਿਠਮੁ ਕੋਈ॥ ਜਿਸੁ ਪਤਿ ਰਖੈ ਸਚਾ ਸਾਹਿਬੁ, ਨਾਨਕ, ਮੇਟਿ ਨ ਸਕੈ**

**ਕੋਈ॥੨॥ਪਉੜੀ॥ ਹੋਵੈ ਸੁਖੁ ਘਣਾ, ਦਯਿ ਧਿਆਇਐ ॥ ਵੰਞੈ ਰੋਗਾ ਘਾਣਿ, ਹਰਿ ਗੁਣ ਗਾਇਐ ॥ ਅੰਦਰਿ ਵਰਤੈ ਠਾਢਿ, ਪ੍ਰਭਿ ਚਿਤਿ ਆਇਐ ॥ ਪੂਰਨ ਹੋਵੈ ਆਸ, ਨਾਇ ਮੰਨਿ ਵਸਾਇਐ ॥ ਕੋਇ ਨ ਲਗੈ ਬਿਘਨੁ, ਆਪੁ ਗਵਾਇਐ ॥ ਗਿਆਨ ਪਦਾਰਥੁ ਮਤਿ, ਗੁਰ ਤੇ ਪਾਇਐ ॥ ਤਿਨਿ ਪਾਏ ਸਭੇ ਥੋਕ, ਜਿਸੁ ਆਪਿ ਦਿਵਾਇਐ ॥ ਤੂੰ ਸਭਨਾ ਕਾ ਖਸਮੁ, ਸਭ ਤੇਰੀ ਛਾਇਐ ॥੮॥**

## ਉਚਾਰਨ ਸੇਧ

**ਬਿੰਦੀ ਸਹਿਤ :** ਤੈਂ, ਸਾਈਂ, ਮੈਂਡਾ, ਤੈਂਡੈ, ਰੋਗਾਂ, ਠਾਂਢ।

**ਪਦ ਅਰਥ :** ਪਟੋਲਾ-ਰੇਸ਼ਮੀ ਕਪੜਾ। ਤੈ ਸਹਿ-ਤੈਂ ਖਸਮ ਨੇ। ਢਕਣ ਕੂ-ਕਜਣ ਲਈ। ਦਾਨਾ-ਜਾਨਣ ਵਾਲਾ। ਬੀਨਾ-ਵੇਖਣ ਵਾਲਾ। ਸਾਰ-ਕਦਰ, ਸੋਝੀ। ਹਭ ਕਿਛੁ-ਸਭ ਕੁਝ। ਲਧਮੁ-ਮੈਂ ਲਭ ਲਿਆ। ਬਿਖਮੁ-ਔਖਾ। ਡਿਠਮੁ-ਮੈਂ ਡਿੱਠਾ। ਘਣਾ-ਬਹੁਤ। ਦਯਿ ਧਿਆਇਐ-ਪਰਮਾਤਮਾ ਨੂੰ ਧਿਆਉਣ ਨਾਲ। ਨਾਇ-ਨਾਮ। ਮੰਨਿ-ਮੰਨ ਵਿਚ। ਵਸਾਇਐ-ਵਸਾਉਣ ਨਾਲ। ਬਿਘਨੁ-ਰੋਕ। ਤਿਨਿ-ਉਸ ਨੇ। ਥੋਕ-ਪਦਾਰਥ। ਛਾਇਐ-ਛਾਂ ਹੇਠ।

**ਅਰਥ : ਸਲੋਕ ਮ: ੫ -** ਤੈਂ ਖਸਮ ਨੇ ਪ੍ਰੇਮ ਦਾ ਸੁੰਦਰ ਰੇਸ਼ਮੀ ਕਪੜਾ ਮੇਰੀ ਇਜ਼ਤ ਢਕਣ ਲਈ (ਮੈਨੂੰ) ਦਿਤਾ ਹੈ। ਨਾਨਕ (ਗੁਰੂ ਜੀ ਨਿਮਰਤਾ ਸਹਿਤ ਆਖਦੇ ਹਨ ਕਿ ਹੇ ਮਾਲਕ !) ਤੂੰ (ਦਿਲ ਦੀਆਂ) ਜਾਨਣ ਵਾਲਾ, (ਕਰਤੂਤਾਂ ਨੂੰ) ਵੇਖਣ ਵਾਲਾ ਮੇਰਾ ਮਾਲਕ ਹੈਂ। (ਪਰ ਮੈਂ) ਤੇਰੀ (ਸਰਬੱਗਤਾ ਦੀ) ਸਾਰ ਨਹੀਂ ਜਾਣਦਾ।੧।

**ਮ: ੫॥ -** (ਹੇ ਪ੍ਰਭੂ !) ਤੇਰੇ ਸਿਮਰਣ ਦੁਆਰਾ ਮੈਂ ਸਭ ਕੁਝ ਲਭ ਲਿਆ ਹੈ (ਅਤੇ) ਕੋਈ (ਕਿਸੇ ਪ੍ਰਕਾਰ ਦਾ) ਔਖ ਨਹੀਂ ਡਿੱਠਾ। ਨਾਨਕ (ਗੁਰੂ ਜੀ ਸਾਈਂ ਦੀ ਵਡਿਆਈ ਕਰਦੇ ਹੋਏ ਫੁਰਮਾਉਂਦੇ ਹਨ ਕਿ) ਜਿਸ (ਜੀਵ) ਦੀ ਪਤਿ ਸੱਚਾ ਸਾਹਿਬ ਰਖਦਾ ਹੈ (ਉਸਦੀ ਪਤਿ ਨੂੰ) ਕੋਈ ਖ਼ਤਮ ਨਹੀਂ ਕਰ ਸਕਦਾ।੨।

**ਪਉੜੀ -** (ਹੇ ਭਾਈ!) ਪ੍ਰਭੂ ਨੂੰ ਧਿਆਉਣ ਨਾਲ ਬਹੁਤਾ (ਆਤਮਿਕ) ਸੁੱਖ ਹੁੰਦਾ ਹੈ। ਹਰੀ ਦੇ ਗੁਣ ਗਾਉਣ ਨਾਲ ਰੋਗਾਂ ਦਾ ਘਾਣ (ਸਮੂਹ) ਦੂਰ ਚਲਾ ਜਾਂਦਾ ਹੈ। ਪ੍ਰਭੂ ਦੇ ਚਿਤ ਆਉਣ ਨਾਲ (ਹਿਰਦੇ) ਅੰਦਰ ਠੰਢ (ਸ਼ਾਂਤੀ) ਵਰਤ ਜਾਂਦੀ ਹੈ। (ਪ੍ਰਭੂ ਦਾ) ਨਾਮ ਮਨ ਵਿਚ ਵਸਾਉਣ ਨਾਲ (ਹਰੇਕ) ਆਸ ਪੂਰੀ ਹੋ ਜਾਂਦੀ ਹੈ। ਆਪਾ ਭਾਵ ਗੁਆਉਣ ਨਾਲ ਕੋਈ ਬਿਘਨ ਨਹੀਂ ਪੈਂਦਾ। ਗਿਆਨ ਪਦਾਰਥ (ਪਾਉਣ ਵਾਲੀ) ਮਤਿ, ਗੁਰੂ ਤੋਂ ਪ੍ਰਾਪਤ ਹੁੰਦੀ ਹੈ। ਉਸ (ਜੀਵ) ਨੇ (ਜਾਣੋ) ਸਾਰੇ ਪਦਾਰਥ ਪਾ ਲਏ ਹਨ, ਜਿਸ ਨੂੰ (ਪ੍ਰਭੂ ਨੇ) ਆਪ ਦਿਵਾਏ ਹਨ। (ਹੇ ਪ੍ਰਭੂ !) ਤੂੰ ਸਾਰਿਆਂ ਦਾ ਮਾਲਕ ਹੈਂ (ਅਤੇ) ਸਾਰੇ (ਜੀਵ ਤੇਰੀ) ਛਾਂ ਹੇਠ ਹਨ।੮।

## ਸਾਰੰਸ਼ ਅਤੇ ਸਿਧਾਂਤ

ਪਹਿਲੇ ਸਲੋਕ ਵਿਚ ਪ੍ਰਭੂ ਵਲੋਂ ਪ੍ਰਾਪਤ ਹੋਏ ਪ੍ਰੇਮ ਰੂਪੀ ਕਪੜੇ ਦੀ ਗਲ ਕੀਤੀ ਹੈ ਜੋ ਹਲਤ

ਪਲਤ ਦੇ ਪੜਦੇ ਢਕਣ ਵਾਲਾ ਹੈ। ਪ੍ਰਭੂ ਨੂੰ 'ਦਾਨਾ ਬੀਨਾ' ਕਹਿ ਕੇ ਉਸ ਦੀ ਵਡਿਆਈ ਕੀਤੀ ਹੈ।

ਸੰਥਯਾ ਪੋਥੀ ਦੇ ਕਰਤਾ ਨੇ "ਪਟੋਲਾ ਪਦ ਸ਼ਾਇਰਾਨਾ ਲਹਿਜੇ ਵਿਚ ਇਕ ਲਤਾਫਤ ਦਸੀ ਹੈ ਕਿ 'ਪਟੋਲਾ' ਇਕ ਰੇਸ਼ਮੀ ਕਪੜਾ ਲਾਲ ਰੰਗ ਦਾ ਬਹੁਤ ਸੁੰਦਰ ਹੁੰਦਾ ਹੈ ਸੀ, ਜੋ ਸਜ ਵਿਆਹੀ ਲਾੜੀ ਨੂੰ ਪਹਿਨਾਉਂਦੇ ਸਨ। ਜੋ ਉਸ ਨੂੰ ਇਕ ਦੀ ਹੋ ਗਈ ਲਖਾਉਂਦਾ ਸੀ ਤੇ ਕੋਈ ਹੋਰ ਉਸ ਨੂੰ ਵਿਆਹ ਕੁੜਮਾਈ ਲਈ ਫੇਰ ਤੱਕ ਬੀ ਨਹੀਂ ਸੀ ਸਕਦਾ।"

ਵਰਤਮਾਨ ਸਮੇਂ ਵਿਚ ਇਸ ਸਲੋਕ ਦਾ ਪ੍ਰਯੋਗ ਉਦੋਂ ਕੀਤਾ ਜਾਂਦਾ ਹੈ ਜਦੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਉਤੇ ਰੁਮਾਲਾ ਚੜ੍ਹਾਉਂਦੇ ਹਨ। ਕਈ ਪ੍ਰੇਮੀ ਆਪਣੇ ਮਨ ਵਿਚ ਇਹ ਭਾਵਨਾ ਰਖਦੇ ਹਨ ਕਿ 'ਹੇ ਸਤਿਗੁਰੂ ਅਸਾਂ ਤੈਨੂੰ ਪੁਸ਼ਾਕਾ ਪਹਿਨਾਇਆ ਹੈ, ਤੂੰ ਅਸਾਡਾ ਪੜਦਾ ਢਕੀਂ। ਇਹ ਪ੍ਰੇਮ ਪਟੋਲਾ ਉਕਤ ਭਾਵਨਾ ਵਿਚ ਲੈਣਾ ਮਨਮਤਿ ਹੈ। ਕੀ ਸਿਖ ਗੁਰੂ ਨੂੰ ਇਸ ਸ਼ਰਤ ਨਾਲ ਰੁਮਾਲਾ ਚੜ੍ਹਾਉਂਦਾ ਹੈ? ਕੀ ਸਤਿਗੁਰੂ ਰੁਮਾਲੇ ਤੋਂ ਪ੍ਰਸੰਨ ਹੋ ਕੇ ਸਿਖ ਦੀ ਪਤਿ ਰਖਦੇ ਹਨ ? ਫਿਰ ਤਾਂ ਜਿਤਨਾਂ ਕੋਈ ਕੀਮਤੀ ਤੇ ਵਧੀਆ ਰੁਮਾਲਾ ਭੇਟ ਕਰੇਗਾ ਉਸ ਦੀ ਉਤਨੀ ਵਡੀ ਪਤਿ ਰਖੀ ਜਾਵੇਗੀ। 'ਪ੍ਰੇਮ' ਦਾ ਸਰੂਪ ਪ੍ਰੇਮ ਹੀ ਰਹਿਣਾ ਹੈ ਬਦਲਨਾ ਨਹੀਂ। ਇਥੇ ਵਿਆਹ ਵਾਲੀ ਰੀਤੀ ਨਾਲ ਵੀ ਇਸ ਸਲੋਕ ਨੂੰ ਜੋੜਨਾ ਜਚਦਾ ਨਹੀਂ। ਹਾਂ, ਇਕ ਦੀ ਬਣਨ ਵਾਲੀ ਭਾਵਨਾ ਚੰਗੀ ਹੈ ਪਰ ਉਸ ਲਾਲ ਰੰਗ ਦੇ ਰੇਸ਼ਮੀ ਕਪੜੇ ਨਾਲ ਚੂਕ ਬੰਨ੍ਹਣ ਦਾ ਪ੍ਰਤੀਕ ਮੰਨਣਾ ਗੁਰਮਤਿ ਤੋਂ ਕੋਹਾਂ ਦੂਰ ਹੈ।

ਦੂਜੇ ਸਲੋਕ ਵਿਚ 'ਪਟੋਲੇ' ਦੇ ਅਰਥ ਸਪਸ਼ਟ ਹਨ 'ਸਿਮਰਨ' ਨਾਲ ਕਿਸੇ ਗਲ ਦੀ ਕਮੀ ਨਹੀਂ ਰਹਿੰਦੀ, ਸਭ ਕੁਝ ਲਭ ਪੈਂਦਾ ਹੈ। ਜਿਸ ਦੀ ਪਤਿ ਪਰਮੇਸ਼ਰ ਰਖਦਾ ਹੈ ਉਸ ਨੂੰ ਕੋਈ ਨਹੀਂ ਮੇਟ ਸਕਦਾ ਪਉੜੀ ਵਿਚ ਪ੍ਰਭੂ ਦੇ ਸਿਮਰਨ ਨਾਲ ਰੋਗ ਮਿਟ ਜਾਂਦੇ ਹਨ, ਸੁੱਖਾਂ ਦੀ ਪਰਵਿਰਤੀ ਹੋ ਜਾਂਦੀ ਹੈ, ਸਤਿਗੁਰੂ ਆਪਣੇ ਜਨ ਦਾ ਸਦਾ ਹੀ ਪੜ੍ਹਦਾ ਕਜਦਾ ਹੈ ਆਪਣੇ ਸੇਵਕ ਦੀ ਸਦਾ ਪੈਜ ਰਖਦਾ ਹੈ। ਸਿੱਖ ਸਦਾ ਸਤਿਗੁਰੂ ਦੀ ਵਡਿਆਈ ਕਰਦਾ ਹੈ:-

**ਨਿਰਗੁਣ ਰਾਖਿ ਲੀਆ ਸੰਤਨ ਕਾ ਸਦਕਾ ॥**
**ਸਤਿਗੁਰਿ ਢਾਕਿ ਲੀਆ ਮੋਹਿ ਪਾਪੀ ਪੜਦਾ ॥**

**ਸਲੋਕ ਮ: ੫ ॥ ਨਦੀ ਤਰੰਦੜੀ ਮੈਡਾ ਖੋਜੁ ਨ ਖੁੰਭੈ, ਮੰਝਿ ਮੁਹਬਤਿ ਤੇਰੀ ॥ ਤਉ ਸਹ ਚਰਣੀ ਮੈਡਾ ਹੀਅੜਾ ਸੀਤਮੁ, ਹਰਿ ਨਾਨਕ ਤੁਲਹਾ ਬੇੜੀ ॥੧॥ ਮ: ੫ ॥ ਜਿਨਾ ਦਿਸੰਦੜਿਆ ਦੁਰਮਤਿ ਵੰਞੈ, ਮਿਤ੍ਰ ਅਸਾਡੜੇ ਸੇਈ ॥ ਹਉ ਢੂਢੇਦੀ ਜਗੁ ਸਬਾਇਆ, ਜਨ ਨਾਨਕ ਵਿਰਲੇ ਕੇਈ ॥੨॥ ਪਉੜੀ ॥ ਆਵੈ ਸਾਹਿਬੁ ਚਿਤਿ, ਤੇਰਿਆ ਭਗਤਾ ਡਿਠਿਆ ॥ ਮਨ ਕੀ ਕਟੀਐ ਮੈਲੁ, ਸਾਧ ਸੰਗਿ ਵੁਠਿਆ ॥ ਜਨਮ ਮਰਣ ਭਉ ਕਟੀਐ, ਜਨ ਕਾ ਸਬਦੁ ਜਪਿ ॥ ਬੰਧਨ ਖੋਲਨਿ ਸੰਤ, ਦੂਤ ਸਭਿ ਜਾਹਿ ਛਪਿ ॥ ਤਿਸੁ ਸਿਉ ਲਾਇਨਿ੍ ਰੰਗੁ, ਜਿਸ ਦੀ ਸਭ ਧਾਰੀਆ ॥ ਊਚੀ ਹੂੰ ਊਚਾ ਥਾਨੁ, ਅਗਮ ਅਪਾਰੀਆ ॥ ਰੈਣਿ ਦਿਨਸੁ ਕਰ ਜੋੜਿ, ਸਾਸਿ ਸਾਸਿ ਧਿਆਈਐ ॥ ਜਾ ਆਪੇ ਹੋਇ ਦਇਆਲੁ, ਤਾਂ**

**ਭਗਤ ਸੰਗੁ ਪਾਈਐ ॥੯॥**

## ਉਚਾਰਨ ਸੇਧ

**ਬਿੰਦੀ ਸਹਿਤ :** ਮੈਂਡਾ, ਦਿਸੰਦੜਿਆਂ, ਢੂਢੇਂਦੀ, ਆਵੈਂ, ਭਗਤਾਂ, ਡਿਠਿਆਂ, ਵੁਠਿਆਂ, ਜਾਹਿੰ, ਸਿਉਂ, ਜਾਂ।

**ਪਦ ਅਰਥ :** ਨਦੀ-(ਸੰਸਾਰ ਰੂਪੀ) ਨਦੀ। ਤਰੰਦੜੀ-ਮੈਂ ਤਰਦੀ ਹੋਈ ਦਾ। ਖੋਜੁ-ਪੈਰ। ਨ ਖੁੰਭੈ-ਨਹੀਂ ਖੁੱਭਦਾ (ਲਗਦਾ)। ਮੰਝਿ-ਮੇਰੇ ਅੰਦਰ। ਮੁਹਬਤਿ-ਪ੍ਰੀਤਿ। ਹੀਅੜਾ-ਹਿਰਦਾ। ਸੀਤਮੁ-ਸੀਤਾ ਗਿਆ ਹੈ। ਤੁਲਹਾ-ਲਕੜਾ ਦੇ ਫਟਿਆਂ ਦਾ ਬੱਧਾ ਹੋਇਆ ਭਾਰ ਜਿਸ ਉਤੇ ਬੈਠ ਕੇ ਦਰਿਆ ਤੋਂ ਪਾਰ ਹੋਈਦਾ ਹੈ। ਦਿਸੰਦਿੜਆ-ਦੀਦਾਰ ਕੀਤਿਆਂ। ਦੁਰਮਤਿ ਵੰਞੈ-ਖੋਟੀ ਮਤਿ ਦੂਰ ਹੋ ਜਾਂਦੀ ਹੈ। ਸਬਾਇਆ-ਸਾਰਾ। ਵੁਠਿਆ-ਵਸਿਆਂ। ਧਾਰੀਆ-ਟਿਕਾਈ, ਬਣਾ ਕੇ ਰੱਖੀ ਹੋਈ ਹੈ। ਅਗਮ-ਅਪਹੁੰਚ। ਅਪਾਰੀਆ-ਪਾਰ ਤੋਂ ਰਹਿਤ।

**ਅਰਥ : ਸਲੋਕ ਮ: ੫ -** (ਸੰਸਾਰ ਰੂਪੀ) ਨਦੀ ਵਿਚ ਮੈਂ ਤਰਦੀ ਹੋਈ ਦਾ ਪੈਰ ਨਹੀਂ ਖੁਭਦਾ (ਕਿਉਂਕਿ) ਮੇਰੇ (ਹਿਰਦੇ) ਵਿਚ ਤੇਰੀ ਪ੍ਰੀਤਿ ਹੈ। ਤੈਂ ਪਤੀ ਦੇ ਚਰਨਾ ਨਾਲ ਮੇਰਾ ਹਿਰਦਾ ਸੀਤਾ ਗਿਆ ਹੈ ਤੇ ਨਾਨਕ (ਦਾ ਤੂੰ) ਹੀ ਤੁਲਹਾ ਤੇ (ਤੂੰ ਹੀ) ਬੇੜੀ ਹੈਂ।੧।

**ਮ: ੫ -** ਜਿਨਾਂ ਦਾ ਦੀਦਾਰ ਕੀਤਿਆਂ ਖੋਟੀ ਮਤਿ ਦੂਰ ਹੋ ਜਾਂਦੀ ਹੈ (ਅਸਲ ਵਿਚ) ਉਹੀ ਸਾਡੇ ਮਿੱਤਰ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਮੈਂ ਸਾਰਾ ਜਗਤ ਢੂੰਢਦੀ ਹਾਂ (ਪਰ ਅਜਿਹੇ ਦਰਸ਼ਨੀ) ਜਨ ਕੋਈ ਵਿਰਲੇ (ਹੀ ਲਭਦੇ ਹੁੰਦੇ ਹਨ)।੨।

**ਪਉੜੀ -** (ਹੇ ਪ੍ਰਭੂ!) ਤੇਰੇ ਭਗਤਾਂ ਦਾ ਦਰਸ਼ਨ ਕੀਤਿਆਂ (ਤੂੰ) ਸਾਹਿਬ (ਸਾਡੇ) ਚਿਤ ਵਿਚ (ਯਾਦ) ਆਉਂਦਾ ਹੈਂ। ਸਾਧ ਸੰਗਤ ਵਿਚ ਵਸਿਆਂ ਮਨ ਦੀ ਮੈਲ ਕੱਟੀ ਜਾਂਦੀ ਹੈ। ਪ੍ਰਭੂ ਦੇ ਭਗਤ ਜਨਾ ਦਾ (ਦਸਿਆ ਹੋਇਆ) ਸ਼ਬਦ ਜਪ ਕੇ ਜਨਮ ਅਤੇ ਮਰਣ ਦਾ ਡਰ ਕੱਟਿਆ ਜਾਂਦਾ ਹੈ। (ਰਬੀ) ਸੰਤ (ਮੋਹ ਮਾਇਆ ਦੇ) ਬੰਧਨ ਖੋਹਲ ਦਿੰਦੇ ਹਨ (ਅਤੇ ਕਾਮ, ਕ੍ਰੋਧ ਆਦਿ) ਵੈਰੀ ਸਭ ਲੁਕ ਛਿੱਪ ਜਾਂਦੇ ਹਨ। (ਰਬੀ ਸੰਤ) ਉਸ (ਪ੍ਰਭੂ) ਨਾਲ ਪ੍ਰੇਮ ਲਾਉਂਦੇ ਹਨ ਜਿਸ ਦੀ ਸਾਰੀ (ਸ੍ਰਿਸ਼ਟੀ) ਟਿਕਾਈ ਹੋਈ ਹੈ। (ਉਸ ਪ੍ਰਭੂ ਦਾ) ਉਚੇ ਤੋਂ ਉਚਾ ਅਸਥਾਨ ਹੈ (ਉਹ) ਅਪਹੁੰਚ ਤੇ ਬੇਅੰਤ ਹੈ। (ਹੇ ਭਾਈ! ਉਸ ਪ੍ਰਭੂ ਅੱਗੇ) ਦਿਨ ਰਾਤ ਹੱਥ ਜੋੜ ਕੇ ਸਾਸਿ ਸਾਸਿ (ਉਸ ਨੂੰ) ਧਿਆਉਣਾ ਚਾਹੀਦਾ ਹੈ। (ਤੱਤ ਇਹ ਹੈ ਕਿ) ਜਦੋਂ (ਪ੍ਰਭੂ) ਆਪ ਦਿਆਲੂ ਹੁੰਦਾ ਹੈ ਤਾਂ ਭਗਤ ਜਨਾ ਦਾ ਸੰਗ ਪਾਇਆ ਜਾਂਦਾ ਹੈ।੯।

## ਸਾਰੰਸ਼ ਅਤੇ ਸਿਧਾਂਤ

ਪਹਿਲੇ ਸਲੋਕ ਵਿਚ 'ਪ੍ਰੇਮ' ਦੀ ਮਹਾਨਤਾ ਦਰਸਾਈ ਹੈ। ਸੰਸਾਰ ਰੂਪੀ ਨਦੀ ਤੋਂ ਤਰਨਾ ਸੌਖਾ ਨਹੀਂ। ਪਰ ਜਦੋਂ ਸਾਈਂ ਨਾਲ ਪ੍ਰੇਮ ਲਗ ਜਾਵੇ ਤਾਂ "ਪਾਰ ਪਵੰਦੜੇ ਮੈ ਡਿਠਿਆ' ਵਾਲੀ ਗਲ ਬਣ ਜਾਂਦੀ ਹੈ। ਜੇ ਦੁਨਿਆਵੀ ਪ੍ਰੀਤਿ ਵਾਲੀ ਸੋਹਣੀ ਕਚੇ ਘੜੇ ਉਤੇ ਤਰ ਕੇ ਪਾਰ ਹੋ ਸਕਦੀ ਹੈ ਤਾਂ ਸਚੇ ਆਸ਼ਕ ਦਾ ਦਿਲ ਜਿਹੜਾ ਸਾਈਂ ਨਾਲ ਜੁੜਿਆ ਹੋਇਆ ਹੁੰਦਾ ਹੈ, ਉਸ ਦਾ ਭਵਸਾਗਰ ਤੋਂ ਪਾਰ ਹੋਣਾ

ਨਿਰਸੰਦੇਹ ਹੈ। ਨਦੀ ਤੋਂ ਪਾਰ ਹੋਣ ਲਈ ਤੁਲਹਾ ਜਾਂ ਬੇੜੀ ਦੀ ਲੋੜ ਪੈਂਦੀ ਹੈ। ਪਰ ਪਰਮਾਰਥ ਵਿਚ ਪ੍ਰੇਮ ਤੋਂ ਸਿਵਾਏ ਸਾਰੇ ਸਾਧਨ ਵਿਅਰਥ ਹਨ। ਦੂਜੇ ਸਲੋਕ ਵਿਚ ਨਾਮ ਜਪੰਦੜਿਆਂ ਦੇ ਦਰਸ਼ਨ ਦੀ ਵਡਿਆਈ ਦਸੀ ਹੈ, ਪਰ ਇਹੋ ਜਿਹੇ ਗੁਰਮੁਖ ਸੰਸਾਰ ਵਿਚ ਵਿਰਲੇ ਹੀ ਹੁੰਦੇ ਹਨ :-

**ਤੇ ਵਿਰਲੇ ਸੈਂਸਾਰ ਵਿਚ ਦਰਸਨ ਜੋਤਿ ਪਤੰਗ ਮਿਲੰਦੇ ॥**

**ਤੇ ਵਿਰਲੇ ਸੈਂਸਾਰ ਵਿਚ ਸਬਦ ਸੁਰਤਿ ਹੋਇ ਮਿਰਗ ਮਰੰਦੇ ॥** [ਭਾ. ਗੁ. ਵ. ੨੮-੧੭

ਪਉੜੀ ਵਿਚ ਪਰਮੇਸ਼ਰ ਦੇ ਭਗਤਾਂ ਦਾ ਦਰਸ਼ਨ ਕਰਨ ਦੀ ਵਿਸ਼ੇਸ਼ਤਾ ਦਰਸਾਈ ਹੈ। ਸਚਮੁਚ ਰਬੀ ਸੰਤਾਂ, ਭਗਤਾਂ ਦਾ ਦੀਦਾਰ ਕੀਤਿਆਂ ਸਾਹਿਬ ਝਟ ਯਾਦ ਆ ਜਾਂਦਾ ਹੈ। ਮਨ ਵਿਚੋਂ ਵਿਸ਼ੇ ਵਿਕਾਰਾਂ ਤੇ ਪਾਪਾਂ ਦੀ ਮੈਲ ਧੋਤੀ ਜਾਂਦੀ ਹੈ। ਮੋਹ-ਮਾਇਆ ਦੇ ਬੰਧਨਾਂ ਤੋਂ ਖ਼ਲਾਸੀ ਹੋ ਜਾਂਦੀ ਹੈ ਕਿਉਂਕਿ ਸੰਤ ਜਨ ਪ੍ਰਭੂ ਨਾਲ ਪ੍ਰੇਮ ਦਾ ਪਲੀਤਾ ਲਾ ਦਿੰਦੇ ਹਨ। ਅਜਿਹੇ ਦਰਸ਼ਨ ਤੇ ਸੰਗਤ ਪ੍ਰਭੂ ਦੀ ਮਿਹਰ ਤੇ ਨਿਰਭਰ ਕਰਦੀ ਹੈ, ਆਪਣੀ ਮਰਜ਼ੀ ਨਾਲ ਕੁਝ ਨਹੀਂ ਹੁੰਦਾ!

**ਸਲੋਕ ਮ: ੫ ॥ ਬਾਰਿ ਵਿਡਾਨੜੈ ਹੁੰਮਸ ਧੁੰਮਸ, ਕੂਕਾ ਪਈਆ ਰਾਹੀ ॥ ਤਉ ਸਹ ਸੇਤੀ ਲਗੜੀ ਡੋਰੀ, ਨਾਨਕ, ਅਨਦ ਸੇਤੀ ਬਨੁ ਗਾਹੀ ॥੧॥ ਮ: ੫ ॥ ਸਚੀ ਬੈਸਕ ਤਿਨਾ ਸੰਗਿ, ਜਿਨ ਸੰਗਿ ਜਪੀਐ ਨਾਉ ॥ ਤਿਨ੍ਹ ਸੰਗਿ ਸੰਗੁ ਨ ਕੀਚਈ, ਨਾਨਕ, ਜਿਨ੍ਹਾ ਆਪਣਾ ਸੁਆਉ ॥੨॥ ਪਉੜੀ ॥ ਸਾ ਵੇਲਾ ਪਰਵਾਣੁ, ਜਿਤੁ ਸਤਿਗੁਰੁ ਭੇਟਿਆ ॥ ਹੋਆ ਸਾਧੂ ਸੰਗੁ, ਫਿਰਿ ਦੂਖ ਨ ਤੇਟਿਆ ॥ ਪਾਇਆ ਨਿਹਚਲੁ ਥਾਨੁ, ਫਿਰਿ ਗਰਭਿ ਨ ਲੇਟਿਆ ॥ ਨਦਰੀ ਆਇਆ ਇਕੁ, ਸਗਲ ਬ੍ਰਹਮੇਟਿਆ ॥ ਤਤੁ ਗਿਆਨੁ ਲਾਇ ਧਿਆਨੁ, ਦ੍ਰਿਸਟਿ ਸਮੇਟਿਆ ॥ ਸਭੋ ਜਪੀਐ ਜਾਪੁ, ਜਿ ਮੁਖਹੁ ਬੋਲੇਟਿਆ ॥ ਹੁਕਮੇ ਬੁਝਿ ਨਿਹਾਲੁ, ਸੁਖਿ ਸੁਖੇਟਿਆ ॥ ਪਰਖਿ ਖਜਾਨੈ ਪਾਏ, ਸੇ ਬਹੁੜਿ ਨ ਖੋਟਿਆ ॥੧੦॥**

ਉਚਾਰਨ ਸੇਧ

**ਬਿੰਦੀ ਸਹਿਤ :** ਕੂਕਾਂ, ਪਈਆਂ, ਰਾਹੀਂ, ਗਾਹੀਂ, ਮੁਖਹੁਂ।

**ਪਦ ਅਰਥ :** ਬਾਰਿ-ਜੂਹ ਉਜਾੜ ਵਿਚ। ਵਿਡਾਨੜੈ-ਬਿਗਾਨੇ, ਓਪਰੇ। ਹੁੰਮਸ ਧੁੰਮਸ-ਘੁਟਵਾਂ ਜਿਹਾ ਵਾਤਾਵਰਨ, ਅਤੇ ਰੌਲੇ ਗੌਲੇ ਵਾਲੀ ਘੜਮਸ। ਕੂਕਾ-ਚੀਕਾਂ, ਦੁਹਾਈਆਂ। ਰਾਹੀ-ਰਾਹਾਂ ਵਿਚ। ਲਗੜੀ ਡੋਰੀ-ਡੋਰ (ਲਿਵ ਦੀ) ਤਾਰ ਲਗੀ ਹੋਈ ਹੈ। ਸੇਤੀ-ਨਾਲ। ਗਾਹੀ-ਗਾਂਹਦੇ ਭਾਵ ਲੰਘਦੇ ਹਨ। ਬੈਸਕ-ਬੈਠਕ। ਸੁਆਉ-ਸੁਆਰਥ, ਗਰਜ਼। ਭੇਟਿਆ-ਮਿਲਿਆ। ਨ ਤੇਟਿਆ-ਅੜਿੱਕੇ ਨਹੀਂ ਚੜ੍ਹਿਆ ਗਰਭਿ-ਗਰਭ (ਜੋਨੀ) ਵਿਚ। ਬ੍ਰਹਮੇਟਿਆ-ਬ੍ਰਹਮ। ਦ੍ਰਿਸਟਿ, ਸਮੇਟਿਆ-ਦ੍ਰਿਸਟੀ ਨੂੰ ਸੰਕੋਚਿਆ, ਇਕ ਥਾਂ ਤੇ ਇਕੱਤਰ ਕੀਤਾ। ਮੁਖਹੁ-ਮੂੰਹ ਤੋਂ। ਬੋਲੇਟਿਆ-ਬੋਲਦਾ ਹੈ।

**ਅਰਥ : ਸਲੋਕ ਮ: ੫ -** ਬਿਗਾਨੀ (ਤੇ ਓਪਰੀ ਜਿਹੀ) ਜੂਹ ਵਿਚ ਘੜਮਸ (ਮੱਚੀ ਹੋਈ ਹੈ, ਭਾਵ ਘੁਟਵਾਂ ਜਿਹਾ ਵਾਤਾਵਰਨ ਹੈ, ਅਤੇ) ਰਾਹਾਂ ਵਿਚ ਚੀਕਾਂ ਪੈ ਰਹੀਆਂ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਪ੍ਰਭੂ! ਜਿਨ੍ਹਾਂ ਦੀ) ਤੈਂ ਮਾਲਕ ਦੇ (ਚਰਨਾ ਨਾਲ) ਡੋਰੀ ਲੱਗੀ ਹੋਈ ਹੈ (ਭਾਵ

ਸੁਰਤਿ ਜੁੜੀ ਹੋਈ ਹੈ, ਉਹ) ਅਨੰਦ ਨਾਲ (ਇਸ ਡਰਾਉਣੇ) ਜੰਗਲ ਨੂੰ ਗਾਹ ਲੈਂਦੇ ਹਨ (ਭਾਵ ਬੇਫ਼ਿਕਰ ਹੋ ਕੇ ਲੰਘ ਜਾਂਦੇ ਹਨ) ।੧।

**ਮ: ੫ ॥-** ਸਚੀ ਬੈਠਕ ਉਨ੍ਹਾਂ ਨਾਲ (ਹੁੰਦੀ ਹੈ) ਜਿਨ੍ਹਾਂ ਦੀ ਸੰਗਤ ਵਿਚ (ਬੈਠ ਕੇ ਪ੍ਰਭੂ ਦਾ) ਨਾਮ ਜਪਿਆ ਜਾਵੇ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਨ੍ਹਾਂ (ਮਨੁੱਖਾਂ) ਨਾਲ ਸੰਗਤ ਨਹੀਂ ਕਰਨੀ ਚਾਹੀਦੀ ਜਿਨ੍ਹਾਂ (ਮਨੁਖਾਂ) ਨੂੰ (ਨਿਰੋਲ) ਆਪਣਾ ਸੁਆਰਥ ਹੈ (ਭਾਵ ਜੋ ਖ਼ੁਦਗਰਜ਼ ਹਨ) ।੨।

**ਪਉੜੀ -** ਉਹ ਵੇਲਾ ਪਰਵਾਣੁ (ਭਾਵ ਸਫਲ) ਹੈ ਜਿਸ ਵੇਲੇ ਸਤਿਗੁਰੂ ਮਿਲਿਆ । (ਜਿਸ ਜੀਵ ਨੂੰ) ਸਾਧੂ (ਗੁਰੂ) ਦਾ ਸੰਗ ਹੋ ਗਿਆ ਫਿਰ (ਉਹ) ਦੁਖਾਂ ਦੇ ਅੜਿਕੇ ਨਹੀਂ ਚੜ੍ਹਿਆ । (ਜਿਸ ਨੇ ਸਤਿਸੰਗ ਰੂਪੀ) ਪੱਕਾ (ਟਿਕਾਣਾ) ਪਾ ਲਿਆ, ਫਿਰ (ਕਿਸੇ) ਜੂਨ ਵਿੱਚ ਨਹੀਂ ਪਿਆ (ਉਸ ਨੂੰ) ਸਭ (ਥਾਵਾਂ ਤੇ) ਇਕੋ ਬ੍ਰਹਮ ਹੀ ਬ੍ਰਹਮ ਦਿਸ ਪਿਆ । ਤੱਤ-ਗਿਆਨ (ਇਹ ਹੈ ਕਿ ਉਸ ਨੇ ਪ੍ਰਭੂ) ਉਤੇ ਧਿਆਨ ਲਾ ਕੇ (ਬਾਹਰਮੁਖੀ) ਦ੍ਰਿਸ਼ਟੀ ਨੂੰ ਸਮੇਟ ਲਿਆ (ਭਾਵ ਕਾਬੂ ਪਾ ਲਿਆ) । (ਉਹ ਜੋ ਕੁਝ ਆਪਣੇ) ਮੂੰਹ ਤੋਂ ਬੋਲਦਾ ਹੈ (ਉਹ) ਸਭ (ਪਰਮੇਸ਼ਰ ਦੇ ਨਾਮ ਦਾ) ਜਾਪ (ਹੀ ਹੁੰਦਾ ਹੈ) । (ਉਹ ਪ੍ਰਭੂ ਦੇ) ਹੁਕਮ ਨੂੰ ਬੁਝ ਕੇ ਨਿਹਾਲ ਹੁੰਦਾ ਹੈ (ਅਤੇ) ਸੁਖ ਵਿਚ (ਵਿਚਰਦਾ ਹੋਇਆ) ਸੁਖੀ ਰਹਿੰਦਾ ਹੈ । (ਪ੍ਰਭੂ ਨੇ ਜਿਹੜੇ ਮਨੁਖ) ਪਰਖ ਕੇ (ਆਪਣੇ) ਖਜ਼ਾਨੇ ਵਿਚ ਪਾ ਲਏ ਹਨ, ਉਹ ਮੁੜ ਕੇ (ਕਦੇ ਵੀ) ਖੋਟੇ ਨਹੀਂ ਹੁੰਦੇ ।੧੦।

## ਸਾਰੰਸ਼ ਅਤੇ ਸਿਧਾਂਤ

ਸੰਸਾਰ ਨੂੰ ਉਜਾੜ ਰੂਪ ਵਿਚ ਲੈ ਕੇ ਰਾਹੀਆਂ ਦੀਆਂ ਰੋਣ ਕੁਰਲਾਉਣ ਵਾਲੀਆਂ ਆਵਾਜ਼ਾਂ ਨੂੰ ਬੜਾ ਦੁਖਦਾਈ ਦਸਿਆ ਹੈ । ਸੰਸਾਰ ਵਿਚ ਮਾਇਆ-ਮੋਹ ਦਾ ਹਨੇਰਾ ਹੀ 'ਹੁੰਮਸ-ਧੁੰਮਸ' ਹੈ । ਪ੍ਰੰਤੂ ਜਿਨ੍ਹਾਂ ਦੀ ਲਿਵ ਪ੍ਰਭੂ ਨਾਲ ਲਗ ਜਾਂਦੀ ਹੈ, ਉਹ ਮਲਕੜੇ ਹੀ ਇਸ ਵਿਸ਼ੇ ਰੂਪੀ ਬਨ ਚੋਂ ਲੰਘ ਜਾਂਦੇ ਹਨ । ਜਿਵੇਂ ਗੁਰੂ ਸਾਹਿਬ ਦੇ ਵਾਕ ਹਨ :-

**ਸਾਗਰੁ ਤਰਿਓ ਬਾਛਰ ਖੋਜ ॥** [ਪੰਨਾ ੬੯੯

ਨਾਮ ਵਿਚ ਰਤਿਆਂ ਨੂੰ ਸਾਰਾ ਵਿਸ਼ਵ ਹੀ ਵਾਹਿਗੁਰੂ ਜੀ ਦਾ ਰੂਪ ਦਿਸਦਾ ਹੈ । ਦੂਜੇ ਸਲੋਕ ਵਿਚ ਜਿਨ੍ਹਾਂ ਦੇ ਹਿਰਦੇ ਵਿਚ ਰੱਬ ਦੀ ਮੁਹੱਬਤ ਹੈ, ਉਨਾਂ ਦਾ ਸੰਗ ਕਰਨ ਅਤੇ ਅਪ-ਸੁਆਰਥੀ ਲੋਕਾਂ ਤੋਂ ਕਿਨਾਰਾ ਕਰਨ ਦੀ ਸਿਖਿਆ ਦਿਤੀ ਹੈ ।

ਪਉੜੀ ਵਿਚ ਦਸਿਆ ਹੈ ਕਿ ਸਤਿਗੁਰੂ ਦੇ ਮਿਲਾਪ ਵਾਲਾ ਸਮਾਂ ਹੀ ਪ੍ਰਭੂ ਦੀ ਦਰਗਾਹ ਵਿਚ ਪਰਵਾਨ ਹੈ । ਕਿਉਂਕਿ ਉਸ ਸਮੇਂ ਇਕੋ ਪਾਸੇ ਬ੍ਰਿਤੀ ਲਗਣ ਕਰਕੇ ਤਤ-ਗਿਆਨ ਦੀ ਪ੍ਰਾਪਤੀ ਹੋ ਜਾਂਦੀ ਹੈ । ਅੰਤ ਵਿੱਚ ਸਭ ਨੂੰ ਰਸਨਾ ਦੁਆਰਾ ਨਾਮ ਜਪਣ ਦੀ ਸਲਾਹ ਦਿਤੀ ਹੈ ਅਤੇ ਸਿਧਾਂਤ ਇਹ ਹੈ :-

**ਹੁਕਮੇ ਬੁਝਿ ਨਿਹਾਲੁ ਸੁਖਿ ਸੁਖੇਣਿਆ ॥**

**ਸਲੋਕੁ ਮ: ੫ ॥ ਵਿਛੋਹੇ ਜੰਬੂਰ, ਖਵੇ ਨ ਵੰਞਨਿ ਗਾਖੜੇ ॥ ਜੇ ਸੋ ਧਣੀ ਮਿਲੰਨਿ, ਨਾਨਕ, ਸੁਖ ਸੰਬੂਹ ਸਚੁ ॥੧॥ ਮ: ੫ ॥ ਜਿਮੀ ਵਸੰਦੀ ਪਾਣੀਐ, ਈਧਣੁ ਰਖੈ ਭਾਹਿ ॥**

**ਨਾਨਕ, ਸੋ ਸਹੁ ਆਹਿ, ਜਾ ਕੈ ਆਢਲਿ ਹਭੁ ਕੋ ॥੨॥ ਪਉੜੀ ॥ ਤੇਰੇ ਕੀਤੇ ਕੰਮ, ਤੁਧੈ ਹੀ ਗੋਚਰੇ॥ ਸੋਈ ਵਰਤੈ ਜਗਿ, ਜਿ ਕੀਆ ਤੁਧੁ ਧੁਰੇ॥ ਬਿਸਮੁ ਭਏ ਬਿਸਮਾਦ, ਦੇਖਿ ਕੁਦਰਤਿ ਤੇਰੀਆ॥ ਸਰਣਿ ਪਰੇ ਤੇਰੀ ਦਾਸ, ਕਰਿ ਗਤਿ ਹੋਇ ਮੇਰੀਆ ॥ ਤੇਰੈ ਹਥਿ ਨਿਧਾਨੁ, ਭਾਵੈ ਤਿਸੁ ਦੇਹਿ ॥ ਜਿਸ ਨੋ ਹੋਇ ਦਇਆਲੁ, ਹਰਿਨਾਮੁ ਸੇਇ ਲੇਹਿ ॥ ਅਗਮ ਅਗੋਚਰ ਬੇਅੰਤ, ਅੰਤੁ ਨ ਪਾਈਐ॥ ਜਿਸ ਨੋ ਹੋਹਿ ਕ੍ਰਿਪਾਲੁ, ਸੁ ਨਾਮੁ ਧਿਆਈਐ॥੧੧॥**

## ਉਚਾਰਨ ਸੇਧ

**ਬਿੰਦੀ ਸਹਿਤ** : ਜਿਮੀਂ, ਦੇਹਿਂ, ਲੇਹਿਂ, ਹੋਹਿਂ।

**ਪਦ ਅਰਥ** : ਵਿਛੋਹੇ-ਵਿਛੋੜੇ। ਜੰਬੂਰ-ਕਿਸੇ ਚੀਜ ਨੂੰ ਫੜਨ ਵਾਲਾ ਸੰਨ੍ਹੀ ਵਰਗਾ ਹਥਿਆਰ। ਹਤਿਆਰੇ-ਜਮੂਰ ਨਾਲ ਮਾਸ ਨੋਚਣ ਵਾਲੇ। ਖਵੇ ਨ ਵੰਞਨਿ-ਸਹਾਰੇ ਨਹੀਂ ਜਾ ਸਕਦੇ। ਗਾਖੜੇ-ਔਖੇ। ਧਣੀ-ਮਾਲਕ। ਮਿਲਨਿ-ਮਿਲ ਪੈਣ। ਸੰਬ੍ਰਹ-ਸਾਰੇ। ਜਿਮੀ-ਜ਼ਿਮੀਂ, ਧਰਤੀ। ਈਧਣੁ-ਬਾਲਣ। ਭਾਹਿ-ਅੱਗ। ਆਹਿ-ਹੈ। ਆਢਲਿ-ਆਸਰੇ ਹੇਠ। ਹਭੁ ਕੋ-ਸਭ ਕੋਈ, ਹਰੇਕ ਜੀਵ। ਗੋਚਰੈ-ਪਹੁੰਚ ਵਿਚ। ਧੁਰੇ-ਧੁਰ ਤੋਂ। ਨਿਧਾਨੁ-(ਨਾਮ ਰੂਪੀ) ਖ਼ਜ਼ਾਨਾ। ਭਾਵੈ-ਚੰਗਾ ਲਗੇ। ਦੇਹਿ-ਦੇਂਦਾ ਹੈ। ਸੇਇ-ਓਹੀ। ਲੇਹਿ-ਲੈਂਦੇ (ਪ੍ਰਾਪਤ ਕਰਦੇ) ਹਨ।

**ਅਰਥ ਸਲੋਕੁ ਮ: ੫:** ਵਿਛੋੜੇ (ਮਾਨੋ) ਜੰਬੂਰਾਂ (ਵਰਗੇ) ਹਨ (ਓਹ) ਸਹਾਰੇ ਨਹੀਂ ਜਾ ਸਕਦੇ। (ਉਹ ਸਹਾਰਨੇ ਬਹੁਤ) ਔਖੇ ਹੁੰਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜੇ ਓਹ ਧਣੀ (ਮਾਲਕ ਜੀ) ਮਿਲ ਪੈਣ (ਤਾਂ) ਸਚ ਰੂਪ ਸਾਰੇ ਸੁਖ (ਪ੍ਰਾਪਤ ਹੋ ਜਾਂਦੇ ਹਨ)।੧।

**ਮ: ੫॥-** (ਹੇ ਭਾਈ !) ਧਰਤੀ ਪਾਣੀ ਵਿਚ ਵਸਦੀ ਹੈ ਤੇ ਲਕੜ (ਆਪਣੇ ਅੰਦਰ) ਅੱਗ (ਲੁਕਾ ਕੇ) ਰਖਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਸੇ ਤਰਾਂ) ਉਹ ਖਸਮ ਜਿਸ ਦੇ ਆਸਰੇ ਸਭ ਕੋਈ ਜੀਉਂਦਾ ਹੈ (ਉਹ ਆਪ ਗੁਪਤ ਵਿਚਰ ਰਿਹਾ ਹੈ)।੨।

**ਪਉੜੀ** - (ਹੇ ਪ੍ਰਭੂ !) ਤੇਰੇ ਕੀਤੇ ਹੋਏ ਕੰਮ ਤੇਰੇ ਹੀ ਗੋਚਰੇ ਹਨ (ਭਾਵ ਉਥੇ ਹੋਰ ਕਿਸੇ ਦੀ ਪਹੁੰਚ ਨਹੀਂ ਹੋ ਸਕਦੀ)। ਜਗਤ ਵਿਚ ਓਹੋ ਕੁਝ ਵਰਤਦਾ ਹੈ ਜਿਹੜਾ ਤੂੰ ਧੁਰ ਤੋਂ ਕੀਤਾ ਹੈ। (ਹੇ ਪ੍ਰਭੂ!) ਤੇਰੀ ਕੁਦਰਤਿ ਦਾ ਪਸਾਰਾ ਵੇਖ ਕੇ (ਅਸੀਂ) ਹੈਰਾਨ ਹੋ ਰਹੇ ਹਾਂ। (ਤੇਰੇ) ਦਾਸ ਤੇਰੀ ਸਰਣ ਵਿਚ ਪਏ ਹਨ (ਮੇਰੇ ਤੇ ਭੀ ਮਿਹਰ ਕਰ ਕਿ) ਮੇਰੀ ਭੀ ਜੀਵਨ-ਗਤੀ ਹੋ ਜਾਵੇ। (ਹੇ ਪ੍ਰਭੂ! ਨਾਮ ਰੂਪੀ) ਖਜ਼ਾਨਾ, ਤੇਰੇ (ਆਪਣੇ) ਹੱਥ ਵਿੱਚ ਹੈ (ਜੋ ਤੈਨੂੰ) ਚੰਗਾ ਲਗੇ (ਤੂੰ) ਉਸ ਨੂੰ ਦਿੰਦਾ ਹੈ। (ਅਸਲ ਵਿਚ) ਜਿਸ ਨੂੰ ਦਿਆਲ ਹੋਵੇ ਹਰੀ ਦਾ ਨਾਮ ਓਹੀ (ਜੀਵ) ਪ੍ਰਾਪਤ ਕਰਦੇ ਹਨ। ਹੇ ਅਪਹੁੰਚ ! ਅਗੋਚਰ ! ਤੇ ਬੇਅੰਤ (ਪ੍ਰਭੂ !) ਕਿਸੇ ਤੋਂ ਭੀ ਤੇਰਾ ਅੰਤ ਨਹੀਂ ਪਾਇਆ ਜਾ ਸਕਦਾ। (ਹਾਂ) ਜਿਸ ਜੀਵ ਉਤੇ (ਤੂੰ) ਕਿਰਪਾਲੂ ਹੋ ਜਾਵੇਂ ਉਹ (ਜੀਵ ਤੇਰਾ ਅੰਮ੍ਰਿਤ) ਨਾਮ ਸਿਮਰਦਾ ਹੈ।੧੧।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਨਾਲ ਪ੍ਰੇਮ ਕਰਨ ਵਾਲੇ ਮਨੁੱਖ ਦੀ ਸਾਂਝ ਮੱਛੀ ਤੇ ਪਾਣੀ ਵਾਲੀ ਹੁੰਦੀ ਹੈ। ਜਿਵੇਂ ਮੱਛੀ

ਜਲ ਤੋਂ ਬਿਨਾਂ ਤੜਫਦੀ ਹੈ ਤਿਵੇਂ ਪ੍ਰਭੂ ਦਾ ਦਾਸ ਪ੍ਰਭੂ ਦੇ ਦਰਸ਼ਨ ਤੋਂ ਬਿਨਾਂ ਵਿਲਕਦਾ ਹੈ। ਉਹ ਵਿਛੋੜਾ ਨਹੀਂ ਸਹਾਰ ਸਕਦਾ। ਇਸ ਲਈ ਵਿਛੋੜੇ ਦੇ ਦੁੱਖ ਨੂੰ ਪਹਿਲੇ ਸਲੋਕ ਵਿਚ ਜੰਬੂਰਾਂ ਦੁਆਰਾ ਪਕੜਨ ਸਮੇਂ ਹੋਏ ਦੁੱਖਾਂ ਨਾਲ ਤੁਲਨਾ ਦਿਤੀ ਹੈ। ਪ੍ਰਭੂ ਮਿਲਾਪ ਵਿਚ ਸਾਰੇ ਸੁੱਖ ਹੀ ਸੁੱਖ ਹਨ। ਮਾਰੂ ਡੱਖਣਿਆਂ ਵਿਚ ਇਸ ਭਾਵਨਾ ਨੂੰ ਇਉਂ ਪ੍ਰਗਟਾਇਆ ਹੈ :-

**ਦੁਰਜਨ ਤੂ ਜਲੁ ਭਾਹੜੀ, ਵਿਛੋੜੇ ਮਰਿ ਜਾਹਿ ॥** [ਪੰਨਾ ੧੦੯੪

ਦੂਜੇ ਸਲੋਕ ਵਿਚ ਧਰਤੀ ਤੇ ਪਾਣੀ, ਅੱਗ ਤੇ ਲੱਕੜ ਦਾ ਦ੍ਰਿਸ਼ਟਾਂਤ ਦੇ ਕੇ ਪ੍ਰਭੂ ਦੇ ਆਸਰੇ ਨਿਰਭਉ ਹੋਣ ਦਾ ਸਬਕ ਸਿਖਾਇਆ ਹੈ। ਪਉੜੀ ਵਿਚ ਕਰਤਾਰ ਦੀ ਸਰਬੱਗਤਾ ਨੂੰ ਪ੍ਰਗਟ ਕੀਤਾ ਹੈ ਅਤੇ ਆਪਣੀ ਗਤੀ ਲਈ ਅਰਦਾਸਿ ਕੀਤੀ ਹੈ।

**ਸਲੋਕ ਮ: ੫ ॥ ਕੜਛੀਆਂ ਫਿਰੰਨ੍ਹਿ, ਸੁਆਉ ਨ ਜਾਣਨ੍ਹਿ ਸੁਞੀਆ ॥ ਸੇਈ ਮੁਖ ਦਿਸੰਨ੍ਹਿ, ਨਾਨਕ ਰਤੇ ਪ੍ਰੇਮ ਰਸਿ ॥੧॥ ਮ: ੫ ॥ਖੋਜੀ ਲਧਮੁ ਖੋਜੁ, ਛਡੀਆ ਉਜਾੜਿ ॥ ਤੈ ਸਹਿ ਦਿਤੀ ਵਾੜਿ, ਨਾਨਕ, ਖੇਤੁ ਨ ਛਿਜਈ ॥੨॥ ਪਉੜੀ ॥ ਆਰਾਧਿਹੁ ਸਚਾ ਸੋਇ, ਸਭੁ ਕਿਛੁ ਜਿਸੁ ਪਾਸਿ ॥ ਦੁਹਾ ਸਿਰਿਆ ਖਸਮੁ ਆਪਿ, ਖਿਨ ਮਹਿ ਕਰੇ ਰਾਸਿ ॥ ਤਿਆਗਹੁ ਸਗਲ ਉਪਾਵ, ਤਿਸ ਕੀ ਓਟ ਗਹੁ ॥ ਪਉ ਸਰਣਾਈ ਭਜਿ, ਸੁਖੀ ਹੂੰ ਸੁਖ ਲਹੁ ॥ ਕਰਮ ਧਰਮ ਤਤੁ ਗਿਆਨੁ, ਸੰਤਾ ਸੰਗੁ ਹੋਇ ॥ ਜਪੀਐ ਅੰਮ੍ਰਿਤ ਨਾਮੁ, ਬਿਘਨੁ ਨ ਲਗੈ ਕੋਇ ॥ ਜਿਸ ਨੋ ਆਪਿ ਦਇਆਲੁ, ਤਿਸੁ ਮਨਿ ਵੁਠਿਆ ॥ ਪਾਈਅਨਿ ਸਭਿ ਨਿਧਾਨ ਸਾਹਿਬਿ* ਤੁਠਿਆ ॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ** : ਕੜਛੀਆਂ, ਸੁੰਞੀਆਂ, ਤੈਂ, ਦੁਹਾਂ ਸਿਰਿਆਂ, ਸੰਤਾਂ, ਵੁਠਿਆਂ, ਤੁਠਿਆਂ।

***ਨੋਟ**: ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹੱਥ ਲਿਖਤੀ ਸਰੂਪ ਸੰਮਤ ੧੮੪੫ ਵਿੱਚ 'ਸਾਹਿਬ' ਪਾਠ ਹੈ ਜੋ ਵਿਆਕਰਣ ਅਨੁਸਾਰ ਸ਼ੁੱਧ ਹੈ ਕਿਉਂਕਿ 'ਿ' ਨੇ ਵਾਲੇ ਅਰਥ ਦਿੰਦੀ ਹੈ ਜਦੋਂ ਕਿ ਮੁਕਤੇ ਵਿਚੋਂ 'ਦੇ' ਦੇ ਅਰਥ ਨਿਕਲਦੇ ਹਨ।

**ਪਦ ਅਰਥ** : ਫਿਰੰਨਿ-ਫਿਰਦੀਆਂ ਹਨ। ਸੁਆਉ-ਸੁਆਦ। ਸੁਞੀਆ-ਖਾਲੀ, ਸਖਣੀਆਂ। ਖੋਜੀ-ਖੋਜ ਕਰਨ ਵਾਲੇ (ਗੁਰੂ ਦੁਆਰਾ)। ਲਧਮੁ-ਮੈਂ ਲਭ ਲਿਆ ਹੈ। ਤੈ ਸਹਿ-ਤੇਂ ਖਸਮ ਨੇ। ਨ ਛਿਜਈ ਨਹੀਂ ਨਾਸ਼ ਹੁੰਦਾ। ਦੁਹਾ ਸਿਰਿਆ-ਦੋ ਪਾਸਿਆਂ ਦਾ, ਲੋਕ ਪ੍ਰਲੋਕ ਦਾ। ਕਰੇ ਰਾਸਿ-ਠੀਕ ਕਰ ਦਿੰਦਾ ਹੈ। ਬਿਘਨੁ-ਰੁਕਾਵਟ। ਵੁਠਿਆ-ਵਸਿਆਂ। ਤੁਠਿਆ-ਪ੍ਰਸੰਨ ਹੋਇਆਂ।

**ਅਰਥ : ਸਲੋਕ ਮ: ੫** - ਕੜਛੀਆਂ (ਦਾਲ ਸਬਜ਼ੀ ਦੇ ਪਤੀਲਿਆਂ ਅਤੇ ਹੋਰ ਭਾਂਡਿਆਂ ਵਿਚ) ਫਿਰਦੀਆਂ ਰਹਿੰਦੀਆਂ ਹਨ (ਪਰ ਓਹ ਦਾਲ ਸਬਜ਼ੀ ਦਾ) ਸੁਆਦ ਨਹੀਂ ਜਾਣਦੀਆਂ, (ਸੁਆਦ ਤੋਂ) ਸਖਣੀਆਂ (ਹੀ ਰਹਿੰਦੀਆਂ ਹਨ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਸੇ ਤਰ੍ਹਾਂ ਕੇਵਲ) ਓਹੀ

ਮੂੰਹ (ਸੋਹਣੇ) ਦਿਸਦੇ ਹਨ (ਜੋ) ਪ੍ਰੇਮ ਵਿਚ ਰੰਗੇ ਹੋਏ ਹਨ (ਬਾਕੀ ਸਭ ਕੜਛੀਆਂ ਦੇ ਸਮਾਨ ਹਨ)।੧।

**ਮ: ੩** - ਖੋਜ ਲਭਣ ਵਾਲੇ (ਗੁਰੂ) ਦੁਆਰਾ (ਮੈਂ ਉਨ੍ਹਾਂ ਕਾਮਾਦਿਕ ਵੈਰੀਆਂ ਦਾ) ਖੁਰਾ-ਖੋਜ ਲਭ ਲਿਆ ਹੈ ਜਿਨ੍ਹਾਂ ਨੇ ਮੇਰੀ ਜੀਵਨ-ਖੇਤੀ ਉਜਾੜ ਛੱਡੀ ਸੀ। ਨਾਨਕ (ਗੁਰੂ ਜੀ ਕਹਿੰਦੇ ਹਨ ਕਿ ਹੇ ਪ੍ਰਭੂ!) ਤੈਂ ਖਸਮ ਨੇ (ਮੇਰੀ) ਖੇਤੀ ਨੂੰ ਵਾੜ ਦਿਤੀ ਹੈ (ਇਸ ਲਈ ਹੁਣ) ਮੇਰੀ ਖੇਤੀ ਨਹੀਂ ਉਜੜੇਗੀ।੨।

**ਪਉੜੀ** - (ਹੇ ਭਾਈ!) ਜਿਸ ਦੇ ਪਾਸ ਸਭ ਕੁਝ ਹੈ, ਉਸ ਸਦਾ ਥਿਰ ਰਹਿਣ ਵਾਲੇ ਪ੍ਰਭੂ ਨੂੰ ਸਿਮਰਦੇ ਰਹੋ। ਦੋਹਾਂ ਸਿਰਿਆਂ ਦਾ ਮਾਲਕ (ਸੱਚਾ ਪ੍ਰਭੂ) ਆਪ ਹੈ (ਓਹ ਇਕ) ਛਿਨ ਮਾਤਰ ਵਿਚ (ਸਾਰੇ ਵਿਗੜੇ ਕੰਮਾਂ ਨੂੰ) ਠੀਕ ਕਰ ਦਿੰਦਾ ਹੈ। (ਹੇ ਭਾਈ! ਹੋਰ) ਸਾਰੇ ਉਪਾਵ ਛੋੜ ਦਿਓ ਤੇ ਉਸ (ਪ੍ਰਭੂ) ਦੀ ਸ਼ਰਣ ਫੜੋ। ਭੱਜ ਕੇ (ਉਸ ਪ੍ਰਭੂ ਦੀ ਸ਼ਰਣ ਵਿਚ ਪੈ ਜਾਉ) (ਅਤੇ) ਨਿਰਾ ਸੁੱਖ ਹੀ ਸੁੱਖ ਪ੍ਰਾਪਤ ਕਰ ਲਵੋ। (ਜੇ) ਸੰਤਾਂ ਦਾ ਸੰਗ (ਪ੍ਰਾਪਤ) ਹੋ ਜਾਵੇ (ਤਾਂ ਸਮਝੋ ਸਾਰੇ) ਕਰਮਾਂ ਧਰਮਾਂ ਦਾ ਤਤ ਗਿਆਨ (ਮਿਲ ਗਿਆ ਹੈ)। (ਜੇ) ਅੰਮ੍ਰਿਤ ਨਾਮ ਜਪੀਏ (ਤਾਂ) ਕੋਈ (ਕਿਸੇ ਪ੍ਰਕਾਰ ਦਾ) ਬਿਘਨ ਨਹੀਂ ਲਗਦਾ। (ਹੇ ਭਾਈ!) ਜਿਸ ਉਤੇ (ਪ੍ਰਭੂ) ਆਪ ਦਿਆਲ ਹੋਇਆ ਹੈ, ਉਸ ਦੇ ਮਨ ਵਿੱਚ (ਆ ਕੇ) ਵਸ ਗਿਆ ਹੈ। ਮਾਲਕ ਦੇ ਪ੍ਰਸੰਨ ਹੋਇਆਂ ਸਾਰ ਖਜ਼ਾਨੇ ਪਾ ਲਈਦੇ ਹਨ।੧੨।

## ਸਾਰੰਸ਼ ਅਤੇ ਸਿਧਾਂਤ

ਪਹਿਲੇ ਸਲੋਕ ਵਿਚ 'ਕੜਛੀਆਂ ਫਿਰੰਨ੍ਹਿ ਸੁਆਉ ਨ ਜਾਣਨ੍ਹਿ ਸੁਞੀਆ' ਦਾ ਪ੍ਰਮਾਣ ਉਨ੍ਹਾਂ ਥੋਥੇ ਮਨੁੱਖਾਂ ਲਈ ਵਰਤਿਆ ਹੈ ਜੋ ਨਾਮ ਤੋਂ ਸਖਣੇ ਹਨ, ਨਿਰੀਆਂ ਗੱਪਾਂ ਮਾਰਦੇ ਹਨ, ਅਤੇ ਪੰਡਤਾਈ ਦੀਆਂ ਪੰਡਾਂ ਚੁਕੀ ਫਿਰਦੇ ਹਨ। 'ਕੋਰੜ ਮੋਠ ਜਿਨੇਹਾ' ਮਨੁੱਖ ਨਾਮ ਦਾ ਰੱਸ ਤੇ ਰਹੱਸ ਕਿਥੋਂ ਲਭ ਸਕਦਾ ਹੈ? ਭਾਵ ਨਹੀਂ ਲਭ ਸਕਦਾ। ਇਸ ਲਈ ਗੁਰੂ ਸਚੇ ਪਾਤਿਸ਼ਾਹ ਜੀ ਨੇ ਪ੍ਰੇਮ-ਰਸ ਵਿਚ ਮਗਨ ਹੋਏ ਪ੍ਰੇਮੀਆਂ ਦਾ ਦਰਸ਼ਨ ਕਰਨ ਦੀ ਹੁਬ ਪ੍ਰਗਟ ਕੀਤੀ ਹੈ। ਦੂਜੇ ਸਲੋਕ ਵਿਚ ਖੋਜੀ ਬਣਨ ਦੀ ਰੁੱਚੀ ਨੂੰ ਉਤੇਜਿਤ ਕੀਤਾ ਹੈ।

ਪਉੜੀ ਵਿਚ ਗੁਰਸਿਖਾਂ ਨੂੰ ਸਾਰੇ ਯਤਨ ਤਿਆਗ ਕੇ ਪ੍ਰਭੂ ਦੀ ਓਟ ਪਕੜਨੀ ਸਿਖਾਈ ਹੈ। ਇਸ ਦੇ ਫਲ ਸਰੂਪ ਤਿੰਨ ਵਿਸ਼ੇਸ਼ ਵਸਤਾਂ (੧) ਕਰਮ (੨) ਧਰਮ (੩) ਤੱਤ-ਗਿਆਨ ਪ੍ਰਾਪਤ ਹੋ ਜਾਂਦੀਆਂ ਹਨ। ਨਾਮ ਜਪਦਿਆਂ ਜੀਵਨ ਵਿਚ ਕਿਸੇ ਪ੍ਰਕਾਰ ਦਾ ਵਿਘਨ ਨਹੀਂ ਪੈਂਦਾ। ਸਿਧਾਂਤ ਇਹ ਹੈ ਕਿ ਸੰਤਾਂ ਦਾ ਸੰਗ ਤੇ ਅੰਮ੍ਰਿਤ ਨਾਮ ਦੀ ਪ੍ਰਾਪਤੀ ਪ੍ਰਭੂ ਦੇ ਤੁੱਠਣ ਤੇ ਹੁੰਦੀ ਹੈ।

**ਸਲੋਕ ਮ: ੫ ॥ ਲਧਮੁ ਲਭਣਹਾਰੁ, ਕਰਮੁ ਕਰੰਦੋ ਮਾ ਪਿਰੀ ॥ ਇਕੋ ਸਿਰਜਣਹਾਰੁ, ਨਾਨਕ, ਬਿਆ ਨ ਪਸੀਐ ॥੧॥ ਮ: ੫ ॥ ਪਾਪੜਿਆ ਪਛਾੜਿ, ਬਾਣੁ ਸਚਾਵਾ ਸੰਨਿ ਕੈ ॥ ਗੁਰ ਮੰਤ੍ੜਾ ਚਿਤਾਰਿ, ਨਾਨਕ ਦੁਖੁ ਨ ਥੀਵਈ ॥੨॥ ਪਉੜੀ ॥ ਵਾਹੁ ਵਾਹੁ ਸਿਰਜਣਹਾਰ, ਪਾਈਅਨੁ ਠਾਢਿ ਆਪਿ ॥ ਜੀਅ ਜੰਤ ਮਿਹਰਵਾਨੁ, ਤਿਸੁ ਨੋ ਸਦਾ ਜਾਪਿ ॥ ਦਇਆ ਧਾਰੀ ਸਮਰਥਿ, ਚੁਕੇ ਬਿਲਬਿਲਾਪ ॥ ਨਠੇ ਤਾਪ ਦੁਖ ਰੋਗ, ਪੂਰੇ**

**ਗੁਰ ਪ੍ਰਤਾਪਿ ॥ ਕੀਤੀਅਨੁ ਆਪਣੀ ਰਖ, ਗਰੀਬ ਨਿਵਾਜਿ ਥਾਪਿ ॥ ਆਪੇ ਲਇਅਨੁ ਛਡਾਇ, ਬੰਧਨ ਸਗਲ ਕਾਪਿ ॥ ਤਿਸਨ ਬੁਝੀ ਆਸ ਪੁੰਨੀ, ਮਨ ਸੰਤੋਖਿ ਧ੍ਰਾਪਿ ॥ ਵਡੀ ਹੂੰ ਵਡਾ ਅਪਾਰੁ ਖਸਮੁ, ਜਿਸੁ ਲੇਪੁ ਨ ਪੁੰਨਿ ਪਾਪਿ ॥੧੩॥**

## ਉਚਾਰਨ ਸੇਧ

**ਬਿੰਦੀ ਸਹਿਤ** : ਪਾਪੜਿਆਂ, ਠਾਂਢਿ।

**ਪਦ ਅਰਥ** : ਲਧਮੁ-ਮੈਂ ਲੱਭਾ ਹੈ। ਲਭਣਹਾਰ-ਲੱਭਣ ਜੋਗ (ਪ੍ਰਭੂ)। ਕਰੰਦੋ-ਕਰਨ ਵਾਲਾ। ਮਾ ਪਿਰੀ-ਮੇਰਾ ਪਿਆਰਾ। ਬਿਆ-ਦੂਜਾ। ਨ ਪਸੀਐ-ਨਹੀਂ ਦਿਸਦਾ। ਪਾਪੜਿਆ-ਪਾਪਾਂ ਨੂੰ। ਪਛਾੜਿ-ਲਿਤਾੜ ਕੇ, ਪਿਛੇ ਕਰਕੇ ਭਾਵ ਦੂਰ ਕਰਕੇ। ਸਚਾਵਾ-ਸੱਚ ਵਾਲਾ। ਸੰਨਿ ਕੇ-ਖਿੱਚ ਕੇ। ਚਿਤਾਰਿ-ਚੇਤੇ ਕਰ। ਨ ਥੀਵਈ-ਨਹੀਂ ਥੀਂਦਾ (ਨਹੀਂ ਹੁੰਦਾ)। ਪਾਈਅਨੁ-ਉਸ ਨੇ ਪਾਈ ਹੈ। ਚੁਕੇ-ਦੂਰ ਹੋ ਗਏ। ਬਿਲਬਿਲਾਪ-ਵਿਰਲਾਪ, ਰੋਣੇ ਕੀਰਨੇ, ਤਰਲੇ। ਨਠੇ-ਨਸ ਗਏ। ਰਖ-ਰਖਿਆ। ਕਾਪਿ-ਕੱਪ (ਕੱਟ) ਕੇ। ਧ੍ਰਾਪਿ-ਰੱਜ ਕੇ। ਲੇਪੁ-ਲਾਗ, ਅਸਰ। ਪੁੰਨਿ ਪਾਪਿ-ਪੁੰਨ ਪਾਪ ਨਾਲ।

**ਅਰਥ : ਸਲੋਕ ਮ: ੫** - ਮੇਰਾ ਪਿਆਰਾ (ਪ੍ਰਭੂ) ਮਿਹਰ ਕਰਨ ਵਾਲਾ ਹੈ (ਜਿਸ ਦੀ ਮਿਹਰ ਨਾਲ) ਮੈਂ (ਉਸ) ਲਭਣ ਜੋਗ ਪ੍ਰਭੂ ਨੂੰ ਲਭ ਲਿਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਹ (ਇਕੋ ਸਿਰਜਣਹਾਰ ਹੀ (ਹਰ ਥਾਂ ਤੇ ਹੈ, ਮੈਨੂੰ ਉਸ ਤੋਂ ਬਿਨਾਂ) ਦੂਜਾ (ਕੋਈ) ਨਹੀਂ ਦਿਸਦਾ।੧।

**ਮ: ੫** - (ਹੇ ਭਾਈ !) ਸੱਚ ਵਾਲਾ ਤੀਰ ਖਿੱਚ ਕੇ ਪਾਪਾਂ ਨੂੰ ਪਛਾੜ ਦੇ। ਨਾਨਕ (ਗੁਰੂ ਜੀ ਉਪਦੇਸ਼ ਦਿੰਦੇ ਹਨ ਕਿ) ਗੁਰੂ ਦਾ ਮੰਤਰ ਚੇਤੇ ਕਰ, (ਤੈਨੂੰ ਕੋਈ) ਦੁੱਖ ਨਹੀਂ ਹੋਵੇਗਾ।੨।

**ਪਉੜੀ** - (ਹੇ ਭਾਈ ! ਉਹ) ਸਿਰਜਣਹਾਰ ਵਾਹੁ ਵਾਹੁ (ਕਰਨ ਜੋਗ ਹੈ ਜਿਸ ਨੇ ਆਪ ਠੰਢ ਪਾਈ (ਵਰਤਾਈ)। (ਜੋ ਪ੍ਰਭੂ ਸਭ) ਜੀਵ ਜੰਤੂਆਂ ਤੇ ਮਿਹਰਬਾਨ ਹੋਇਆ, (ਤੂੰ) ਉਸ ਨੂੰ ਸਦਾ ਸਿਮਰ। ਸਮਰੱਥ (ਪ੍ਰਭੂ) ਨੇ ਦਇਆ ਕੀਤੀ (ਸਾਰੇ) ਵਿਰਲਾਪ (ਰੋਣੇ, ਤਰਲੇ) ਦੂਰ ਹੋ ਗਏ। ਗੁਰੂ ਦੇ ਪਰਤਾਪ ਨਾਲ ਤਾਪ, ਦੁੱਖ ਰੋਗ (ਆਦਿ) ਦੌੜ ਗਏ। ਉਸ (ਹਰੀ) ਗਰੀਬ ਨਿਵਾਜ ਨੇ ਅਸਥਾਪਨ ਕਰਕੇ ਆਪਣੀ ਰਖਿਆ ਕੀਤੀ। ਆਪ ਹੀ ਸਾਰੇ ਬੰਧਨ ਕੱਟ ਕੇ (ਵਿਕਾਰ ਤੋਂ) ਛੁੜਾ ਲਿਆ। (ਸਾਰੀ ਪਦਾਰਥਕ) ਤ੍ਰਿਸ਼ਨਾ ਬੁਝ ਗਈ, ਆਸ ਪੂਰੀ ਹੋ ਗਈ (ਅਤੇ) ਮਨ ਸੰਤੋਖ ਨਾਲ ਰੱਜ ਗਿਆ। (ਉਹ) ਮਾਲਕ ਵੱਡੇ ਤੋਂ ਵੱਡਾ ਅਤੇ ਬਿਅੰਤ ਹੈ ਜਿਸ ਨੂੰ ਪਾਪ ਜਾਂ ਪੁੰਨ ਨਾਲ(ਕੋਈ)ਲੇਪ ਨਹੀਂ (ਲਗਦਾ)।੧੩।

## ਸਾਰੰਸ਼ ਅਤੇ ਸਿਧਾਂਤ

'ਖੋਜੀ ਉਪਜੈ ਬਾਦੀ ਬਿਨਸੈ' ਵਾਲੇ ਸਿਧਾਂਤ ਨੂੰ ਮੁਖ ਰਖਦੇ ਹੋਏ ਖੋਜੀ-ਬ੍ਰਿਤੀ ਦਾ ਹੋਣਾ ਜ਼ਰੂਰੀ ਹੈ। ਪਰ ਉਹ ਖੋਜ 'ਵਿਹਲੀ ਜਟੀ ਉਨ ਵੇਲੇ' ਵਾਲੀ ਨਾ ਹੋਵੇ ਸਾਰਥਕ ਹੋਵੇ। ਪਹਿਲੇ ਸਲੋਕ ਵਿਚ ਲਭਣ ਯੋਗ ਪਿਆਰੇ ਪ੍ਰੀਤਮ ਨੂੰ ਲਭਣ ਨਾਲ ਉਸ ਦੀ ਨੇੜਤਾ ਪ੍ਰਾਪਤ ਹੋਣੀ ਦਸੀ ਹੈ। ਦੂਜੇ ਸਲੋਕ ਵਿਚ ਨੇੜਤਾ ਨਾਲ ਜੋ ਉਪਦੇਸ਼ ਮਿਲਦਾ ਹੈ ਉਹ ਹੈ 'ਚਲਤ ਬੈਸਤ ਸੋਵਤ ਜਾਗਤ, ਗੁਰ ਮੰਤ੍ਰੁ ਰਿਦੈ ਚਿਤਾਰਿ' (ਪੰ: ੧੦੦੬)। ਗੁਰਮੰਤ੍ਰ ਰੂਪੀ ਤੀਰ ਨਾਲ ਪਾਪਾਂ ਨੂੰ ਪਛਾੜਿਆ ਜਾ ਸਕਦਾ ਹੈ। ਫਿਰ 'ਦੁਖੁ

ਨਾਹੀ ਸਭ ਸੁਖੁ ਹੀ ਹੈ ਰੇ, ਹਾਰ ਨਹੀਂ ਸਭ ਜੇਤੈ' (ਪੰ: ੧੩੦੨) ਵਾਲੀ ਅਵਸਥਾ ਹਾਸਲ ਹੋ ਜਾਂਦੀ ਹੈ।

ਪਉੜੀ ਵਿਚ ਸਿਰਜਣਹਾਰ ਦਾ ਸ਼ੁਕਰਾਨਾ ਕੀਤਾ ਗਿਆ ਹੈ ਜਿਸ ਨੇ ਆਤਮਿਕ ਸ਼ਾਂਤੀ ਬਖਸ਼ੀ ਹੈ। ਗੁਰੂ ਦੇ ਪ੍ਰਤਾਪ ਨਾਲ ਸਾਰੇ ਦੁੱਖ ਕਲੇਸ਼ ਦੂਰ ਹੋ ਜਾਂਦੇ ਹਨ। ਗੁਰੂ ਗਰੀਬ ਨਿਵਾਜ ਦੀ ਕਿਰਪਾ ਨਾਲ ਮਨ ਦੀ ਤ੍ਰਿਸ਼ਨਾ ਬੁਝ ਜਾਂਦੀ ਹੈ, ਆਸਾਂ ਦੀ ਪੂਰਤੀ ਨਾਲ ਤ੍ਰਿਪਤੀ ਹੋ ਜਾਂਦੀ ਹੈ :-

**ਸਭੇ ਇਛਾ ਪੂਰੀਆ, ਜਾ ਪਾਇਆ ਅਗਮ ਅਪਾਰਾ ॥** [ਪੰਨਾ ੭੪੬

**ਸਲੋਕ ਮ: ੫ ॥ ਜਾ ਕਉ ਭਏ ਕ੍ਰਿਪਾਲ ਪ੍ਰਭ, ਹਰਿ ਹਰਿ ਸੇਈ ਜਪਾਤ ॥ ਨਾਨਕ ਪ੍ਰੀਤਿ ਲਗੀ ਤਿਨ ਰਾਮ ਸਿਉ, ਭੇਟਤ ਸਾਧ ਸੰਗਾਤ ॥੧॥ ਮ: ੫ ॥ ਰਾਮੁ ਰਮਹੁ ਬਡਭਾਗੀਹੋ, ਜਲਿ ਥਲਿ ਮਹੀਅਲਿ ਸੋਇ ॥ ਨਾਨਕ, ਨਾਮਿ ਅਰਾਧਿਐ, ਬਿਘਨੁ ਨ ਲਾਗੈ ਕੋਇ ॥੨॥ ਪਉੜੀ ॥ ਭਗਤਾ ਕਾ ਬੋਲਿਆ ਪਰਵਾਣੁ ਹੈ, ਦਰਗਹ ਪਵੈ ਥਾਇ ॥ ਭਗਤਾ ਤੇਰੀ ਟੇਕ, ਰਤੇ ਸਚਿ ਨਾਇ ॥ ਜਿਸ ਨੋ ਹੋਇ ਕ੍ਰਿਪਾਲੁ, ਤਿਸ ਕਾ ਦੂਖੁ ਜਾਇ ॥ ਭਗਤ ਤੇਰੇ ਦਇਆਲ, ਓਨ੍ਹਾ ਮਿਹਰ ਪਾਇ ॥ ਦੂਖੁ ਦਰਦੁ ਵਡ ਰੋਗੁ, ਨ ਪੋਹੇ ਤਿਸੁ ਮਾਇ ॥ ਭਗਤਾ ਏਹੁ ਅਧਾਰ, ਗੁਣ ਗੋਵਿੰਦ ਗਾਇ ॥ ਸਦਾ ਸਦਾ ਦਿਨੁ ਰੈਣਿ, ਇਕੋ ਇਕੁ ਧਿਆਇ ॥ ਪੀਵਤਿ ਅੰਮ੍ਰਿਤ ਨਾਮੁ, ਜਨ ਨਾਮੇ ਰਹੇ ਅਘਾਇ ॥੧੪॥**

## ਉਚਾਰਨ ਸੇਧ

**ਬਿੰਦੀ ਸਹਿਤ** : ਸਿਉਂ, ਭਗਤਾਂ, ਥਾਇਂ, ਨਾਇਂ।

**ਬਿਸਰਾਮ ਸੇਧ** - ਗੁਰਬਾਣੀ ਪਾਠ ਦਰਸ਼ਨ ਤੇ ਸੰ. ਪੋ. ਵਿਚ 'ਪੀਵਤਿ ਅੰਮ੍ਰਿਤ ਨਾਮੁ ਜਨ', ਮਗਰੋਂ ਬਿਸਰਾਮ ਦਿਤਾ ਹੈ, ਜੋ ਠੀਕ ਨਹੀਂ ਹੈ। 'ਨਾਮੁ' ਨੂੰ ਲਗੇ ਔਂਕੜ ਤੋਂ ਅਰਧ ਬਿਸਰਾਮ ਦੀ ਸੇਧ ਮਿਲਦੀ ਹੈ, ਇਸ ਲਈ 'ਨਾਮੁ' ਮਗਰੋਂ ਬਿਸਰਾਮ ਦੇਣਾ ਹੀ ਠੀਕ ਹੈ।

**ਪਦ ਅਰਥ** : ਭਏ-ਹੋਏ। ਜਪਾਤ-ਜਪਦੇ ਹਨ। ਭੇਟਤ-ਮਿਲਦਿਆਂ। ਸਾਧ ਸੰਗਾਤ-ਸਾਧ ਸੰਗਤਿ। ਰਮਹੁ-ਸਿਮਰੋ। ਨਾਮਿ ਅਰਾਧਿਐ-ਜੇ ਨਾਮ ਧਿਆਈਏ। ਵਡ ਰੋਗੁ-ਵੱਡਾ ਦੁੱਖ 'ਹਉਮੈ ਦੀਰਘ ਰੋਗੁ ਹੈ'। ਨ ਪੋਹੇ-ਅਸਰ ਨਹੀਂ ਕਰਦੀ। ਮਾਇ-ਮਾਇਆ। ਰਹੇ ਅਘਾਇ-ਰਜੇ ਰਹੇ।

**ਅਰਥ : ਮ: ੫** - ਜਿਨ੍ਹਾਂ (ਮਨੁੱਖਾਂ) ਉਤੇ ਪ੍ਰਭੂ ਕਿਰਪਾਲੂ ਹੋਵੇ, ਉਹ ਹਰੀ ਹਰੀ (ਨਾਮ) ਜਪਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸਾਧ ਸੰਗਤ ਦੇ ਮਿਲਦਿਆਂ (ਦਰਸ਼ਨ ਕਰਦਿਆਂ ਹੀ ਉਨ੍ਹਾਂ ਦੀ) ਪ੍ਰੀਤਿ ਪਰਮੇਸ਼ਰ ਨਾਲ ਲਗ ਜਾਂਦੀ ਹੈ।੧।

**ਪਉੜੀ** - ਭਗਤਾਂ ਦਾ ਬੋਲਿਆ ਹੋਇਆ (ਬਚਨ) ਪਰਵਾਣ ਮੰਨਣ ਯੋਗ ਹੈ ਜੋ (ਰਬੀ) ਦਰਗਾਹ ਵਿਚ ਕਬੂਲ ਹੁੰਦਾ ਹੈ। (ਹੇ ਪ੍ਰਭੂ !) ਭਗਤਾਂ ਨੂੰ ਤੇਰੀ ਟੇਕ ਹੈ, (ਉਹ ਤੇਰੇ) ਸਚੇ ਨਾਮ ਵਿਚ ਰਤੇ ਰਹਿੰਦੇ ਹਨ। ਜਿਸ ਮਨੁੱਖ ਉਤੇ (ਪ੍ਰਭੂ) ਕਿਰਪਾ ਕਰਦਾ ਹੈ ਉਸ ਦਾ ਦੁਖ ਦੂਰ ਹੋ ਜਾਂਦਾ ਹੈ। ਹੇ ਦਿਆਲੂ (ਪਿਤਾ!) ਭਗਤ ਤੇਰੇ (ਸੇਵਕ ਹਨ) ਉਹਨਾਂ ਤੇ (ਸਦਾ ਆਪਣੀ) ਮੇਹਰ ਕਰੋ, (ਤਾਂ ਜੋ) ਦੁੱਖ

ਦਰਦ (ਹਉਮੈ ਰੂਪ) ਵੱਡਾ ਰੋਗ, ਮਾਇਆ (ਆਦਿ) ਉਨ੍ਹਾਂ ਤੇ ਅਸਰ ਨਾ ਕਰੇ। ਗੋਬਿੰਦ ਦੇ ਗੁਣ ਗਾ ਕੇ (ਜੋ ਫਲ ਮਿਲਦਾ ਹੈ) ਇਹੋ ਹੀ ਭਗਤਾਂ ਦਾ ਆਸਰਾ ਹੈ। (ਓਹ) ਸਦਾ ਸਦਾ ਦਿਨ ਰਾਤ ਇਕੋ ਇਕ (ਪ੍ਰਭੂ ਨੂੰ) ਸਿਮਰ ਕੇ ਅੰਮ੍ਰਿਤ ਨਾਮ ਪੀਂਦੇ ਹਨ(ਅਤੇ) ਸੇਵਕ-ਜਨ ਨਾਮ ਵਿਚ ਹੀ ਰੱਜੇ ਰਹਿੰਦੇ ਹਨ ।੧੪।

## ਸਾਰੰਸ਼ ਅਤੇ ਸਿਧਾਂਤ

ਦੋਹਾਂ ਸਲੋਕਾਂ ਵਿਚ ਨਾਮ ਜਪਣ ਦੀ ਪ੍ਰੇਰਨਾ ਦਿਤੀ ਹੈ ਅਤੇ ਨਾਲ ਹੀ ਸਪਸ਼ਟ ਕਰ ਦਿਤਾ ਹੈ ਕਿ ਨਾਮ ਜਪਣ ਦੀ ਪ੍ਰੀਤਿ ਤੇ ਸਾਧ ਸੰਗਤ ਦਾ ਮਿਲਾਪ ਪ੍ਰਭੂ ਦੀ ਕਿਰਪਾ ਨਾਲ ਨਸੀਬ ਹੁੰਦਾ ਹੈ।

ਪਉੜੀ ਵਿਚ "ਭਗਤ ਮੁਖੈ ਤੇ ਬੋਲਦੇ, ਸੇ ਵਚਨ ਹੋਵੰਦੇ" (ਪੰ. ੩੧੧) ਵਾਲੇ ਸਿਧਾਂਤ ਦੀ ਪੁਸ਼ਟੀ ਕੀਤੀ ਹੈ। ਭਗਤਾਂ ਦੀ ਸਭ ਤੋਂ ਵੱਡੀ ਘਾਲਣਾ ਹੈ : "ਪੀਵਤਿ ਅੰਮ੍ਰਿਤ ਨਾਮੁ, ਜਨ ਨਾਮੇ ਰਹੇ ਅਘਾਇ।"

**ਸਲੋਕ ਮ: ੫ ॥ ਕੋਟਿ ਬਿਘਨ ਤਿਸੁ ਲਾਗਤੇ, ਜਿਸ ਨੋ ਵਿਸਰੈ ਨਾਉ ॥ ਨਾਨਕ, ਅਨਦਿਨੁ ਬਿਲਪਤੇ, ਜਿਉ ਸੁੰਞੈ ਘਰਿ ਕਾਉ॥੧॥ ਮ: ੫ ॥ ਪਿਰੀ ਮਿਲਾਵਾ ਜਾ ਥੀਐ, ਸਾਈ ਸੁਹਾਵੀ ਰੁਤਿ ॥ ਘੜੀ ਮੁਹਤੁ ਨਹ ਵੀਸਰੈ, ਨਾਨਕ ਰਵੀਐ ਨਿਤ ॥੨॥ ਪਉੜੀ ॥ ਸੂਰਬੀਰ ਵਰੀਆਮ, ਕਿਨੈ ਨ ਹੋੜੀਐ ॥ ਫਉਜ ਸਤਾਣੀ ਹਾਠ, ਪੰਚਾ ਜੋੜੀਐ ॥ ਦਸ ਨਾਰੀ ਅਉਧੂਤ, ਦੇਨਿ ਚਮੋੜੀਐ ॥ ਜਿਣਿ ਜਿਣਿ ਲੈਨ੍ਹਿ ਰਲਾਇ, ਏਹੋ ਏਨਾ ਲੋੜੀਐ ॥ ਤ੍ਰੈ ਗੁਣ ਇਨ੍ਹ ਕੈ ਵਸਿ, ਕਿਨੈ ਨ ਮੋੜੀਐ ॥ ਭਰਮੁ ਕੋਟੁ ਮਾਇਆ ਖਾਈ, ਕਹੁ ਕਿਤੁ ਬਿਧਿ ਤੋੜੀਐ ॥ ਗੁਰੂ ਪੂਰਾ ਆਰਾਧਿ, ਬਿਖਮ ਦਲੁ ਫੋੜੀਐ ॥ ਹਉ ਤਿਸੁ ਅਗੈ ਦਿਨ ਰਾਤਿ ਰਹਾ ਕਰ ਜੋੜੀਐ ॥੧੫॥**

## ਉਚਾਰਨ ਸੇਧ

**ਬਿੰਦੀ ਸਹਿਤ :** ਨਾਉਂ, ਕਾਉਂ, ਜਾਂ, ਨਹਂ, ਨਾਹੀਂ, ਰਹਾਂ, ਹਉਂ, ਪੰਚਾਂ।

**ਪਦ ਅਰਥ :** ਕੋਟਿ ਬਿਘਨ-ਕ੍ਰੋੜਾਂ ਰੁਕਾਵਟਾਂ। ਬਿਲਪਤੇ-ਵਿਲਕਦੇ ਹਨ। ਸੁੰਞੈ ਘਰਿ-ਖਾਲੀ ਘਰ ਵਿਚ। ਕਾਉ-ਕਾਂ। ਪਿਰੀ-ਪਤੀ ਦਾ। ਸੁਹਾਵੀ-ਸੋਹਣੀ। ਮੁਹਤੁ-ਮੁਹੂਰਤ, ਦੋ ਘੜੀਆਂ ਦਾ ਸਮਾਂ। ਰਵੀਐ-ਸਿਮਰੀਏ। ਵਰੀਆਮ-ਬਹਾਦਰ। ਕਿਨੈ ਨਾ ਹੋੜੀਐ-ਕਿਸੇ ਪਾਸੋਂ ਰੋਕੇ ਨਹੀਂ ਜਾ ਸਕਦੇ। ਹਾਠ-ਹਠੀਲੀ। ਪੰਚਾ-ਪੰਜ (ਕਾਮਾਦਿਕਾਂ) ਨੇ। ਜੋੜੀਐ-ਜੋੜੀ, ਇਕੱਠੀ ਕੀਤੀ ਹੋਈ ਹੈ। ਦਾਸ ਨਾਰੀ-ਦਸ ਇੰਦ੍ਰੀਆਂ। ਅਉਧੂਤ-ਤਿਆਗੀ। ਦੇਨਿ ਚਮੋੜੀਐ-ਚਮੋੜ ਦਿੰਦੇ ਹਨ। ਤ੍ਰੈ ਗੁਣ-ਤ੍ਰੈ-ਗੁਣੀ (ਜੀਵ)। ਕੋਟੁ-ਕਿਲ੍ਹਾ। ਖਾਈ-ਖਾਲ੍ਹ, ਕਿਲ੍ਹੇ ਦੇ ਆਲੇ ਦੁਆਲੇ ਡੂੰਘੀ ਖਟੀ ਹੋਈ ਧਰਤੀ। ਬਿਖਮੁ ਦਲ-ਕਰੜੀ ਫੌਜ। ਫੋੜੀਐ-ਫੋੜਿਆ, ਭੰਨਿਆ ਜਾ ਸਕਦਾ ਹੈ। ਕਰ-ਹੱਥ।

**ਅਰਥ: ਸਲੋਕ ਮ:੫॥**-(ਹੇ ਭਾਈ!) ਜਿਸ ਨੂੰ (ਮਾਲਕ ਦਾ) ਨਾਮ ਵਿਸਰ ਜਾਂਦਾ ਹੈ ਉਸ ਨੂੰ ਕ੍ਰੋੜਾਂ ਵਿਘਨ (ਆ) ਲਗਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਜਿਹੇ ਜੀਵ) ਦਿਨ ਰਾਤ

(ਹਰ ਵੇਲੇ ਇਸਤਰ੍ਹਾਂ)ਵਿਲਕਦੇ ਰਹਿੰਦੇ ਹਨ ਜਿਸ ਤਰਾਂ ਕਾਂ ਖ਼ਾਲੀ ਘਰ ਵਿਚ(ਲੌਂਕਦਾ ਰਹਿੰਦਾ ਹੈ)।੧।

**ਮ: ੫ -** ਉਹੀ ਰੁੱਤ ਸੋਹਣੀ ਹੁੰਦੀ ਹੈ ਜਦੋਂ ਪਤੀ (ਪਰਮੇਸ਼ਰ ਦਾ) ਮਿਲਾਪ ਹੁੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪਰਮੇਸ਼ਰ ਇਕ) ਘੜੀ (ਮਹੂਰਤ) ਨਾਹ ਭੁਲੇ, (ਉਸ ਪ੍ਰਭੂ ਨੂੰ) ਨਿਤ ਹੀ ਯਾਦ ਕਰਨਾ ਚਾਹੀਦਾ ਹੈ।੨।

**ਪਉੜੀ -** (ਹੇ ਭਾਈ! ਕਾਮਾਦਿਕ ਵੈਰੀ ਬੜੇ) ਸੂਰਮੇ ਤੇ ਬਹਾਦਰ ਹਨ, ਕਿਸੇ ਪਾਸੋ ਇਹ ਰੋਕੇ ਨਹੀਂ ਜਾ ਸਕੇ। (ਇਹਨਾਂ) ਪੰਜਾਂ (ਸੂਰਮਿਆਂ ਨੇ) ਬੜੀ ਬਲਵਾਨ (ਅਤੇ) ਹਠੀਲੀ ਫੌਜ ਇਕੱਠੀ ਕੀਤੀ ਹੋਈ ਹੈ। (ਹੋਰਾਂ ਦੀ ਗਲ ਕਿਤੇ ਰਹੀ ਇਹ) ਦਸ ਇੰਦ੍ਰੀਆਂ ਤਿਆਗੀਆਂ ਨੂੰ ਭੀ (ਭੋਗ ਭੋਗਣ ਵਾਲੇ ਵਿਕਾਰ) ਚਮੋੜ ਦਿੰਦੀਆਂ ਹਨ। (ਇਹ ਸਭ ਨੂੰ) ਜਿਤ ਜਿਤ ਕੇ ਆਪਣੇ ਵਿਚ ਰਲਾ ਲੈਂਦੀਆਂ ਹਨ, ਇਹੋ ਕੁਝ ਇਨ੍ਹਾਂ ਨੂੰ ਲੋੜੀਂਦਾ ਹੈ। ਗੁਣੀ (ਜੀਵ ਸਾਰੇ ਹੀ) ਇਨ੍ਹਾਂ ਦੇ ਵਸ ਵਿਚ ਹਨ, ਕਿਸੇ ਪਾਸੋਂ ਭੀ ਇਨ੍ਹਾਂ ਨੂੰ ਨਹੀਂ ਮੋੜਿਆ ਗਿਆ। (ਇਨ੍ਹਾਂ ਪੰਜਾਂ ਦਾ) ਭਰਮ ਰੂਪੀ ਕਿਲ੍ਹਾ ਹੈ (ਉਸ ਦੇ ਆਸ ਪਾਸੇ) ਮਾਇਆ ਦੀ ਖਾਈ ਹੈ, ਦਸੋ (ਇਸ ਕਿਲੇ ਨੂੰ) ਕਿਸ ਤਰੀਕੇ ਨਾਲ ਤੋੜਿਆ ਜਾਵੇ? (ਉਤਰ) ਪੂਰੇ ਗੁਰੂ ਨੂੰ ਸਿਮਰ ਕੇ (ਇਸ) ਕਰੜੀ (ਫੌਜ) ਨੂੰ ਭੰਨਿਆ ਜਾ ਸਕਦਾ ਹੈ। (ਮੇਰਾ ਦਿਲ ਕਰਦਾ ਹੈ ਕਿ ਇਨ੍ਹਾਂ ਵੈਰੀਆਂ ਤੋਂ ਬਚਣ ਲਈ) ਮੈਂ ਉਸ (ਪੂਰੇ ਗੁਰੂ) ਅਗੇ ਦਿਨ ਰਾਤ ਹੱਥ ਜੋੜ (ਕੇ ਖੜੋਤਾ) ਰਹਾਂ।੧੫।

## ਸਾਰੰਸ਼ ਅਤੇ ਸਿਧਾਂਤ

ਪਹਿਲੇ ਸਲੋਕ ਵਿਚ ਨਾਮ ਤੋਂ ਘੁੱਥਿਆਂ ਦੀ ਦਸ਼ਾ ਦਾ ਵਰਣਨ ਹੈ। ਉਹਨਾਂ ਨੂੰ ਸੁੰਞੇ ਘਰ ਦੇ ਕਾਂ ਨਾਲ ਤੁਲਨਾ ਦਿੱਤੀ ਹੈ। ਜਿਵੇਂ ਖਾਲੀ ਘਰ ਦਾ ਕਾਂ ਭੁੱਖਾ ਤਿਹਾਇਆ ਉਡ ਜਾਂਦਾ ਹੈ ਤਿਵੇਂ ਨਾਮ ਤੋਂ ਸੱਖਣੇ ਮਨੁੱਖ ਨੂੰ ਜੀਵਨ ਵਿਚ ਕ੍ਰੋੜਾਂ ਵਿਘਨ ਵਿਆਪਦੇ ਹਨ। ਓਹ ਵੀ ਖਾਲੀ ਹੀ ਚਲਾ ਜਾਂਦਾ ਹੈ। ਦੂਜੇ ਸ਼ਲੋਕ ਵਿਚ ਨਾਮ ਹੀਣੇ ਮਨੁਖ ਦੇ ਟਾਕਰੇ ਤੇ ਸਿਮਰਨ ਵਾਲੇ ਮਨੁੱਖ ਦਾ ਜੀਵਨ ਸੁਹਾਵਣਾ ਦਸਿਆ ਹੈ ਕਿਉਂਕਿ ਉਸਨੂੰ ਆਪਣੇ ਪਤੀ-ਪਰਮੇਸ਼ਰ ਦਾ ਮਿਲਾਪ ਹੋ ਜਾਂਦਾ ਹੈ। ਫਿਰ 'ਜੋ ਸੁਖੁ ਦਰਸਨੁ ਪੇਖਤੇ ਪਿਆਰੇ, ਮੁਖ ਤੇ ਕਹਣੁ ਨ ਜਾਇ' (ਪੰਨਾ ੪੩੧) ਵਾਲੀ ਅਵਸਥਾ ਬਣ ਜਾਂਦੀ ਹੈ। ਭਾਵ ਉਹ ਨਾਮ ਨੂੰ ਕਦੇ ਨਹੀਂ ਵਿਸਾਰਦਾ। ਸਿਧਾਂਤ ਇਹ ਹੈ ਕਿ ਨਾਮ-ਵਿਸਰਣ ਨਾਲ ਦੁਖ ਹੀ ਦੁਖ ਤੇ ਨਾਮ-ਸਿਮਰਨ ਨਾਲ ਨਿਰੇ ਸੁਖ ਹੀ ਸੁਖ ਲਭਦੇ ਹਨ।

ਪਉੜੀ ਵਿਚ ਨਾਮ ਵਿਸਾਰਨ ਵਾਲਿਆਂ ਦੀ ਦਸ਼ਾ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਵਾਲੀ ਦਸੀ ਹੈ। ਇਨ੍ਹਾਂ ਨੂੰ ਕੋਈ ਸੂਰਮਾ ਠਲ ਨਹੀਂ ਪਾ ਸਕਿਆ। ਇਥੋਂ ਤਕ ਕਿ ਇਸ ਬਲਵਾਨ ਫੌਜ ਨੇ ਹਠੀਆਂ, ਤਪੀਆਂ, ਜੋਗੀਆਂ ਅਵਧੂਤਾ ਸਭ ਨੂੰ ਆਪਣੇ ਘੇਰੇ ਵਿਚ ਲਿਆ ਹੋਇਆ ਹੈ। ਭਰਮ ਰੂਪੀ ਕਿਲ੍ਹੇ ਦੇ ਆਲੇ ਦੁਆਲੇ ਜੋ ਮਾਇਆ ਦੀ ਖਾਈ ਹੈ, ਉਸ ਨੂੰ ਤੋੜ ਕੇ ਸਰ ਕਰਨ ਦਾ ਇਕੋ ਇਕ ਸਾਧਨ ਹੈ: ਗੁਰੂ ਦੀ ਅਰਾਧਨਾ। ਅਰਾਧਨਾ ਵੀ ਮਾਮੂਲੀ ਜਿਹੀ ਨਹੀਂ। 'ਹਉ ਤਿਸੁ ਆਗੈ ਦਿਨ ਰਾਤਿ, ਰਹਾ ਕਰ ਜੋੜੀਐ' ਵਾਲੀ ਹੋਵੇ ਤਾਂ ਹੀ 'ਪ੍ਰੇਮਿ ਪਲੀਤਾ ਸੁਰਤਿ ਹਵਾਈ, ਗੋਲਾ ਗਿਆਨ ਚਲਾਇਆ ॥ ਬ੍ਰਹਮ ਅਗਨਿ ਸਹਜੇ ਪਰਜਾਲੀ, ਏਕਹਿ ਚੋਟ ਸਿਧਾਇਆ ॥' ਵਾਲੀ ਸਫਲਤਾ ਪ੍ਰਾਪਤ ਹੁੰਦੀ ਹੈ।

**ਸਲੋਕ ਮ: ੫ ॥ ਕਿਲਵਿਖ ਸਭੈ ਉਤਰਨਿ, ਨੀਤ ਨੀਤ ਗੁਣ ਗਾਉ ॥ ਕੋਟਿ ਸਭੇ ਕਲੇਸਾ ਊਪਜਹਿ, ਨਾਨਕ ਬਿਸਰੈ ਨਾਉ॥੧॥ ਮ:੫॥ ਨਾਨਕ ਸਤਿਗੁਰਿ ਭੇਟਿਐ, ਪੂਰੀ ਹੋਵੈ ਜੁਗਤਿ ॥ ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ, ਵਿਚੇ ਹੋਵੈ ਮੁਕਤਿ ॥ ੨ ॥ ਪਉੜੀ ॥ ਸੋ ਸਤਿਗੁਰੁ ਧਨੁ ਧੰਨੁ, ਜਿਨਿ ਭਰਮ ਗੜੁ ਤੋੜਿਆ॥ ਸੋ ਸਤਿਗੁਰੁ ਵਾਹੁ ਵਾਹੁ, ਜਿਨਿ ਹਰਿ ਸਿਉ ਜੋੜਿਆ ॥ ਨਾਮੁ ਨਿਧਾਨੁ ਅਖੁਟੁ, ਗੁਰੁ ਦੇਇ ਦਾਰੂਓ ॥ ਮਹਾ ਰੋਗੁ ਬਿਕਰਾਲ, ਤਿਨੈ ਬਿਦਾਰੂਓ ॥ ਪਾਇਆ ਨਾਮੁ ਨਿਧਾਨੁ, ਬਹੁਤੁ ਖਜਾਨਿਆ ॥ ਜਿਤਾ ਜਨਮੁ ਅਪਾਰੁ,ਆਪੁ ਪਛਾਨਿਆ ॥ ਮਹਿਮਾ ਕਹੀ ਨ ਜਾਇ, ਗੁਰ ਸਮਰਥ ਦੇਵ ॥ ਗੁਰ ਪਾਰਬ੍ਰਹਮੁ ਪਰਮੇਸੁਰ, ਅਪਰੰਪਰ, ਅਲਖ ਅਭੇਵ ॥ ੧੯ ॥**

ਉਚਾਰਨ ਸੇਧ

**ਬਿੰਦੀ ਸਹਿਤ** : ਉਪਜਹਿੰ, ਨਾਉਂ, ਹਸੰਦਿਆਂ, ਖੇਲੰਦਿਆਂ, ਪੈਨੰਦਿਆਂ, ਖਾਵੰਦਿਆਂ।

**ਪਦ ਅਰਥ** : ਕਿਲਵਿਖ-ਪਾਪ। ਗੁਣ ਗਾਉ-ਸਿਫਤ ਸਲਾਹ ਕਰੋ। ਕਲੇਸਾ-ਕਲੇਸ਼ ! ਦੁੱਖ। ਉਪਜਹਿ-ਪੈਦਾ ਹੋ ਜਾਂਦੇ ਹਨ ਭਾਵ ਲਗ ਜਾਂਦੇ ਹਨ। ਸਤਿਗੁਰਿ ਭੇਟਿਐ-ਜੇ ਸਤਿਗੁਰ ਮਿਲ ਪਵੇ। ਜੁਗਤਿ-(ਜੀਵਨ) ਜਾਚ। ਮੁਕਤਿ-ਮੁਕਤੀ (ਬੰਧਨ ਤੋਂ ਛੁਟਕਾਰਾ)। ਭਰਮਗੜ-ਭਰਮ ਦਾ ਕਿਲ੍ਹਾ। ਦੇਇ-ਦੇਂਦਾ ਹੈ। ਦਾਰੂਓ-ਦਵਾਈ। ਬਿਕਰਾਲ-ਡਰਾਉਣੇ, ਭਿਆਨਕ। ਬਿਦਾਰਓ-ਦੂਰ ਕੀਤੇ ਹਨ। ਸਮਰਥ-ਸ਼ਕਤੀਵਾਨ। ਅਪਰੰਪਰ-ਜਿਸ ਦਾ ਪਾਰ ਨਹੀਂ। ਅਲਖ-(ਜੋ ਮਨ ਬਾਣੀ ਕਰਕੇ) ਲਖਿਆ ਨ ਜਾ ਸਕੇ। ਅਭੇਦ-(ਜਿਸ ਦਾ) ਭੇਦ ਨਾ ਪਾਇਆ ਜਾ ਸਕੇ।

**ਅਰਥ: ਸਲੋਕ ਮ: ੫** - ਹੇ ਭਾਈ ! ਹਰ ਰੋਜ਼ (ਉਸ ਪ੍ਰਭੂ ਦੇ) ਗੁਣ ਗਾਉ (ਜਿਸਦੀ ਸਿਫਤ ਸਲਾਹ ਕਰਨ ਨਾਲ) ਸਾਰੇ ਪਾਪ ਉਤਰ ਜਾਂਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੇ ਪ੍ਰਭੂ ਦਾ ਨਾਮ ਭੁੱਲ ਜਾਏ ਤਾਂ ਕਰੋੜਾਂ ਦੁਖ ਪੈਦਾ ਹੋ ਜਾਂਦੇ ਹਨ।੧।

**ਮ: ੫ ॥**- ਨਾਨਕ (ਗੁਰੂ ਜੀ ਫੁਰਮਾਉਂਦੇ ਹਨ) ਸਤਿਗੁਰੂ ਨੂੰ ਮਿਲਿਆਂ ਪੂਰੀ ਜੀਵਨ-ਜਾਚ ਆ ਜਾਂਦੀ ਹੈ। ਹਸਦਿਆਂ, ਖੇਡਦਿਆਂ, ਪਹਿਨਦਿਆਂ ਖਾਦਿਆਂ ਵਿਚ ਹੀ ਮੁਕਤੀ ਹੋ ਜਾਂਦੀ ਹੈ।੨।

**ਪਉੜੀ** - ਉਹ ਸਤਿਗੁਰੂ ਧੰਨਤਾ ਯੋਗ ਹੈ, ਜਿਸ ਨੇ ਭਰਮ ਦਾ ਕਿਲ੍ਹਾ ਤੋੜ ਦਿੱਤਾ ਹੈ। ਉਹ ਸਤਿਗੁਰੂ ਵਾਹੁ ਵਾਹੁ ਹੈ ਜਿਸ ਨੇ ਹਰੀ ਨਾਲ ਜੋੜ ਦਿਤਾ ਹੈ। (ਉਹ ਗੁਰੂ) ਨਾਮ ਰੂਪੀ ਅਖੁੱਟ ਖਜ਼ਾਨਾ (ਅਤੇ ਨਾਮ ਰੂਪੀ) ਦਾਰੂ (ਦਵਾਈ) ਦਿੰਦਾ ਹੈ। ਉਸ (ਗੁਰੂ) ਨੇ ਵਡਾ ਭਿਆਨਕ ਰੋਗ ਨਾਸ਼ ਕਰ ਦਿਤਾ ਹੈ। ਨਾਮ ਰੂਪ ਖਜ਼ਾਨਾ (ਜੋ) ਬਹੁਤ (ਵੱਡਾ ਹੈ, ਉਸ ਗੁਰੂ ਤੋਂ) ਪ੍ਰਾਪਤ ਕਰ ਲਿਆ ਹੈ। (ਮਨੁੱਖਾ) ਜਨਮ (ਜੋ) ਅਪਾਰ ਹੈ (ਉਹ) ਜਿਤ ਲਿਆ ਹੈ (ਕਿਉਂਕਿ) ਆਪਣਾ ਆਪਾ (ਭਾਵ ਅਸਲੀਅਤ) ਨੂੰ ਪਛਾਣ ਲਿਆ ਹੈ। ਗੁਰਦੇਵ (ਸਰਬ ਕਲਾ) ਸਮਰਥ ਹੈ (ਇਸ ਲਈ ਉਸ ਦੀ) ਵਡਿਆਈ ਬਿਆਨ ਨਹੀਂ ਕੀਤੀ ਜਾ ਸਕਦੀ। ਗੁਰੂ ਪਾਰਬ੍ਰਹਮ ਹੈ, ਪਰਮੇਸ਼ਰ ਹੈ, ਪਾਰ ਤੋਂ ਰਹਿਤ ਹੈ, ਲਖਤਾ ਤੋਂ ਪਰੇ ਹੈ, (ਉਸ ਦਾ) ਭੇਦ ਨਹੀਂ ਪਾਇਆ ਜਾ ਸਕਦਾ।੧੯।

## ਸਾਰੰਸ਼ ਅਤੇ ਸਿਧਾਂਤ

ਨਿਤ ਪ੍ਰਭੂ ਦੇ ਗੁਣ ਗਾਉਣ ਨਾਲ ਸਾਰੇ ਪਾਪ ਦੂਰ ਹੋ ਜਾਂਦੇ ਹਨ ਅਤੇ ਵਿਸਰਨ ਨਾਲ ਸਾਰੇ ਦੁੱਖ ਆ ਚੰਬੜਦੇ ਹਨ :-

**ਸਭੇ ਦੁਖ ਸੰਤਾਪ, ਜਾਂ ਤੁਧਹੁ ਭੁਲੀਐ ॥** [ਪੰਨਾ ੯੬੩

ਹਾਂ, ਸਤਿਗੁਰੂ ਦੇ ਮਿਲਣ ਨਾਲ ਪੂਰੀ ਜੁਗਤੀ ਲੱਭ ਪੈਂਦੀ ਹੈ। ਫਿਰ ਹਸਦਿਆਂ, ਖੇਡਦਿਆਂ, ਖਾਂਦਿਆਂ, ਪਹਿਨਦਿਆਂ ਵਿਚੇ ਹੀ ਮੁਕਤੀ ਹੋ ਜਾਂਦੀ ਹੈ। ਸਹਜ ਸੁਭਾਵਕ ਨਾਮ ਦਾ ਸਿਮਰਨਾ ਸੁਖ ਨਿਧਾਨ ਨਾਲ ਜੁੜਨਾ ਹੈ ਅਤੇ ਨਾਮ ਦਾ ਵਿਸਰਨਾ 'ਵਿਸੁ-ਵਿਛੋੜਾ' ਹੈ।

ਪਉੜੀ ਵਿਚ ਸਤਿਗੁਰੂ ਦੀ ਵਡਿਆਈ ਕੀਤੀ ਹੈ ਜਿਸ ਨੇ ਭਰਮ ਦਾ ਕਿਲ੍ਹਾਂ ਤੋੜ ਕੇ ਹਰੀ ਨਾਲ ਜੋੜ ਦਿਤਾ ਹੈ। ਗੁਰੂ ਨਾਮ-ਦਾਰੂ ਨਾਲ ਭਿਆਨਕ ਰੋਗ ਨਸ਼ਟ ਕਰ ਦਿੰਦਾ ਹੈ ਅਤੇ ਸਮਰਥ ਗੁਰੂ ਦੀ ਮਹਿਮਾ ਕਥੀ ਨਹੀਂ ਜਾ ਸਕਦੀ :-

**ਗੁਰੁ ਸਮਰਥੁ ਗੁਰੁ ਨਿਰੰਕਾਰੁ, ਗੁਰੁ ਊਚਾ ਅਗਮ ਅਪਾਰੁ ॥**
**ਗੁਰ ਕੀ ਮਹਿਮਾ ਅਗਮ ਹੈ, ਕਿਆ ਕਥੈ ਕਥਨਹਾਰੁ ॥** [ਪੰਨਾ ੫੨

**ਸਲੋਕੁ ਮ: ੫ ॥ ਉਦਮੁ ਕਰੇਦਿਆ ਜੀਉ ਤੂੰ, ਕਮਾਵਦਿਆ ਸੁਖ ਭੁੰਚੁ ॥ ਧਿਆਇਦਿਆ ਤੂੰ ਪ੍ਰਭੂ ਮਿਲੁ, ਨਾਨਕ, ਉਤਰੀ ਚਿੰਤ ॥੧॥ ਮ: ੫ ॥ ਸੁਭ ਚਿੰਤਨ ਗੋਬਿੰਦ ਰਮਣ, ਨਿਰਮਲ ਸਾਧੂ ਸੰਗ ॥ ਨਾਨਕ, ਨਾਮੁ ਨ ਵਿਸਰਉ ਇਕ ਘੜੀ, ਕਰਿ ਕਿਰਪਾ ਭਗਵੰਤ ॥ ੨ ॥ ਪਉੜੀ ॥ ਤੇਰਾ ਕੀਤਾ ਹੋਇ, ਤ ਕਾਹੇ ਡਰਪੀਐ ॥ ਜਿਸੁ ਮਿਲਿ ਜਪੀਐ ਨਾਉ, ਤਿਸੁ ਜੀਉ ਅਰਪੀਐ ॥ ਆਇਐ ਚਿਤਿ ਨਿਹਾਲੁ, ਸਾਹਿਬ ਬੇਸੁਮਾਰ॥ ਤਿਸ ਨੋ ਪੋਹੇ ਕਵਣੁ, ਜਿਸੁ ਵਲਿ ਨਿਰੰਕਾਰ ॥ ਸਭੁ ਕਿਛੁ ਤਿਸ ਕੈ ਵਸਿ, ਨ ਕੋਈ ਬਾਹਰਾ॥ ਸੋ ਭਗਤਾ ਮਨਿ ਵੁਠਾ, ਸਚਿ ਸਮਾਹਰਾ ॥ ਤੇਰੇ ਦਾਸ ਧਿਆਇਨਿ ਤੁਧੁ, ਤੂੰ ਰਖਣਵਾਲਿਆ ॥ ਸਿਰਿ ਸਭਨਾ ਸਮਰਥੁ, ਨਦਰਿ ਨਿਹਾਲਿਆ ॥ ੧੭ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਕਰੇਂਦਿਆਂ, ਕਮਾਂਵਦਿਆਂ, ਧਿਆਇੰਦਿਆਂ, ਵਿਸਰਉਂ, ਭਗਤਾਂ।

**ਪਦ ਅਰਥ** : ਭੁੰਚੁ-ਭੋਗ। ਚਿੰਤਨ-ਸੋਚੇ। ਰਮਣ-ਸਿਮਰਨ। ਨ ਵਿਸਰਉ-(ਮੈਂ) ਨਾਹ ਵਿਸਾਰਾਂ। ਕਾਹੇ ਡਰਪੀਐ-ਕਾਹਦੇ ਲਈ ਡਰੀਏ ? ਅਰਪੀਐ-ਭੇਟਾ ਕਰ ਦੇਣਾ ਚਾਹੀਦਾ ਹੈ। ਆਇਐ ਚਿਤਿ-ਜੇ ਚਿੱਤ ਵਿਚ ਆ ਜਾਏ, ਵਸ ਜਾਏ। ਨਿਹਾਲੁ-ਪੂਰੀ ਤਰ੍ਹਾਂ ਪ੍ਰਸੰਨ। ਸਮਾਹਰਾ-ਸਮਾ ਰਿਹਾ ਹੈ।

**ਅਰਥ : ਸਲੋਕੁ ਮ: ੫** - ਨਾਨਕ (ਗੁਰੂ ਜੀ ਉਪਦੇਸ਼ ਦਿੰਦੇ ਹਨ ਕਿ ਹੇ ਭਾਈ ! ਹਰੀ ਨੂੰ ਮਿਲਣ ਨਮਿਤ) ਉਦਮ ਕਰਦਿਆਂ ਤੂੰ (ਆਪਣਾ ਜੀਵਨ) ਬਿਤਾ, (ਨਾਮ ਦੀ) ਕਮਾਈ ਕਰਦਿਆਂ (ਆਤਮਿਕ) ਸੁਖ ਦਾ ਅਨੰਦ ਮਾਣ। (ਨਾਮ) ਸਿਮਰਦਿਆਂ ਤੂੰ ਪ੍ਰਭੂ ਨੂੰ ਮਿਲ ਪਉ (ਇਸ ਤਰ੍ਹਾਂ ਤੇਰੀ ਜੰਮਣ ਮਰਣ ਵਾਲੀ) ਚਿੰਤਾ ਦੂਰ ਹੋ ਜਾਵੇਗੀ।੧।

**ਮ: ੫** - ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ) ਹੇ ਭਗਵਾਨ! (ਮੇਰੇ ਉਤੇ ਐਸੀ) ਕਿਰਪਾ ਕਰੋ ਕਿ ਮੈਂ ਸਦਾ) ਸ਼ੁੱਭ ਚਿੰਤਨ ਕਰਾਂ (ਭਾਵ ਉਪਕਾਰ ਵਾਲੀ ਚਿਤਵਨਾ) ਵਾਹਿਗੁਰੂ ਦਾ ਸਿਮਰਨ ਕਰਾਂ, ਸਾਧੂ ਦਾ ਪਵਿਤਰ ਸੰਗ ਕਰਾਂ (ਅਤੇ) ਇਕ ਘੜੀ ਭਰ ਭੀ (ਤੇਰਾ) ਨਾਮ ਨਾ ਵਿਸਾਰਾਂ ।੨।

**ਪਉੜੀ** - (ਹੇ ਪ੍ਰਭੂ ! ਜਦ) ਸਭ ਕੁਝ ਤੇਰਾ ਕੀਤਾ ਹੁੰਦਾ ਹੈ ਤਾਂ ਕਾਹਦੇ ਲਈ (ਕਿਸੇ ਹੋਰ ਤੋਂ) ਡਰੀਏ ? ਜਿਸ ਨੂੰ ਮਿਲ ਕੇ (ਤੇਰਾ) ਨਾਮ ਜਪੀਏ, ਉਸ ਨੂੰ (ਆਪਣੀ) ਜਿੰਦ ਭੇਟਾ ਕਰ ਦੇਈਏ । ਜੇ ਬੇਅੰਤ ਮਾਲਕ ਚਿਤ ਵਿਚ ਆ (ਵਸੇ) ਤਾਂ ਨਿਹਾਲ ਹੋ ਜਾਈਦਾ ਹੈ । ਜਿਸ ਵੱਲ ਆਕਾਰ ਤੋਂ ਰਹਿਤ ਵਾਹਿਗੁਰੂ ਹੁੰਦਾ ਹੈ, ਉਸ ਨੂੰ ਕੌਣ ਪੋਹ ਸਕਦਾ ? (ਭਾਵ ਉਸ ਉਤੇ ਕੋਈ ਸ਼ਕਤੀ ਆਪਣਾ ਅਸਰ ਨਹੀਂ ਪਾ ਸਕਦੀ)। ਸਭ ਕੁਝ ਉਸ (ਪ੍ਰਭੂ) ਦੇ ਵਸ ਵਿਚ ਹੈ, ਕੋਈ ਵੀ (ਉਸ ਦੇ ਹੁਕਮ ਤੋਂ) ਬਾਹਰ ਨਹੀਂ ਹੈ । ਉਹ (ਪ੍ਰਭੂ) ਭਗਤਾਂ ਦੇ ਮਨ ਵਿਚ ਵਸਿਆ ਹੈ (ਅਤੇ) ਸਚ ਦੁਆਰਾ (ਉਨ੍ਹਾਂ ਦੇ ਹਿਰਦੇ ਵਿਚ) ਸਮਾ ਰਿਹਾ ਹੈ । (ਹੇ ਪ੍ਰਭੂ!) ਤੇਰੇ ਦਾਸ ਤੈਨੂੰ ਧਿਆਉਂਦੇ ਹਨ ਤੂੰ (ਉਨ੍ਹਾਂ ਨੂੰ) ਰਖਣ ਵਾਲਾ ਹੈਂ । (ਤੂੰ) ਸਭਨਾ ਦੇ ਸਿਰ ਤੇ ਸ਼ਕਤੀਵਾਨ ਮਾਲਕ (ਅਤੇ) ਮਿਹਰ ਦੀ ਨਜ਼ਰ ਨਾਲ ਨਿਹਾਲ ਕਰਨ ਵਾਲਾ ਹੈਂ ।੧੭।

## ਸਾਰੰਸ਼ ਅਤੇ ਸਿਧਾਂਤ

ਜਿਵੇਂ ਤੀਜੀ ਅਤੇ ਛੇਵੀਂ ਪਉੜੀ ਦੇ ਪਹਿਲੇ ਸਲੋਕਾਂ ਵਿਚ ਭੀ ਨਾਮ ਜਪਣ ਦਾ ਉਦਮ ਕਰਨ ਲਈ ਹਲਾ ਸ਼ੇਰੀ ਦਿਤੀ ਸੀ, ਇਥੇ ਵੀ "ਉਦਮੁ ਕਰਿ ਹਰਿ ਜਾਪਣਾ, ਵਡਭਾਗੀ ਧਨੁ ਖਾਟਿ" (ਪੰ. ੪੮) ਲਈ ਪ੍ਰਬਲ ਪ੍ਰੇਰਨਾ ਕੀਤੀ ਹੈ । ਇਥੇ ਉਦਮ ਦੇ ਭਾਵ-ਅਰਥ ਦੁਨਿਆਵੀ ਕੰਮਾਂ ਲਈ ਲੈਣੇ ਠੀਕ ਨਹੀਂ ਕਿਉਂਕਿ ਗੁਰਦੇਵ ਜੀ ਦੇ ਪਵਿਤਰ ਵਾਕ ਹਨ :-

**ਉਦਮ ਕਰਹਿ ਅਨੇਕ, ਹਰਿਨਾਮੁ ਨ ਗਾਵਹੀ ॥** [ਪੰਨਾ ੭੦੫

ਸਾਧੂ ਦੇ ਸੰਗ ਵਿਚ ਗੋਬਿੰਦ ਦਾ ਚਿੰਤਨ ਕਰੀਏ ਤਾਂ ਨਿਰੰਤਰ ਸਿਮਰਨ ਨਾਲ ਗੋਬਿੰਦ ਹਰੀ ਮਨ ਵਿਚ ਆ ਵਸਦਾ ਹੈ । ਇਸ ਲਈ 'ਨਾਮੁ ਨ ਵਿਸਰਉ ਇਕੁ ਖਿਨੁ ਚਸਾ, ਇਹੁ ਕੀਜੈ ਦਾਨਾ' (ਪੰਨਾ ੩੯੬) ਵਾਲੀ ਮੰਗ ਕੀਤੀ ਹੈ ।

ਪਉੜੀ ਦਾ ਭਾਵ ਹੈ ਕਿ ਆਪਣੇ ਆਪ ਨੂੰ ਪ੍ਰਭੂ ਦਾ ਪੈਦਾ ਕੀਤਾ ਹੋਇਆ ਸਮਝ ਕੇ ਸਭ ਕੁਝ ਉਸ ਦੇ ਹਵਾਲੇ ਕਰ ਦੇਈਏ । ਫਿਰ ਕਿਸੇ ਪ੍ਰਕਾਰ ਦਾ ਡਰ ਨਹੀਂ ਰਹਿੰਦਾ । ਜਦੋਂ ਪ੍ਰਭੂ ਰਖਵਾਲਾ ਬਣ ਜਾਵੇ, ਫਿਰ ਕੌਣ ਮਾਰ ਸਕਦਾ ਹੈ ? ਇਸ ਲਈ ਜੀਵਨ-ਡੋਰੀ ਪ੍ਰਭੂ ਦੇ ਆਸਰੇ ਛਡ ਕੇ ਉਸ ਦਾ ਸਿਮਰਨ ਕਰਨ ਦੀ ਲੋੜ ਹੈ । ਫਿਰ ਮਨੁੱਖ ਦਾ ਕੋਈ ਵਾਲ ਵਿੰਗਾ ਨਹੀਂ ਕਰ ਸਕਦਾ । ਨਾਮ ਦੀ ਬਰਕਤ ਨਾਲ ਹੀ ਨਿਹਾਲੋ ਨਿਹਾਲ ਹੋ ਜਾ ਜਾਈਦਾ ਹੈ ।

**ਸਲੋਕ ਮ: ੫ ॥ ਕਾਮ ਕ੍ਰੋਧ ਮਦ ਲੋਭ ਮੋਹ, ਦੁਸਟ ਬਾਸਨਾ ਨਿਵਾਰਿ ॥ ਰਾਖਿ ਲੇਹੁ ਪ੍ਰਭ ਆਪਣੇ, ਨਾਨਕ ਸਦ ਬਲਿਹਾਰਿ ॥੧॥ ਮ: ੫ ॥ ਖਾਂਦਿਆ ਖਾਂਦਿਆ ਮੁਹੁ ਘਠਾ, ਪੈਨੰਦਿਆ ਸਭੁ ਅੰਗੁ ॥ ਨਾਨਕ, ਧ੍ਰਿਗੁ ਤਿਨਾ ਦਾ ਜੀਵਿਆ, ਜਿਨ ਸਚਿ ਨ ਲਗੋ ਰੰਗੁ ॥੨॥ ਪਉੜੀ ॥ ਜਿਉ ਜਿਉ ਤੇਰਾ ਹੁਕਮੁ, ਤਿਵੈ ਤਿਉ ਹੋਵਣਾ ॥ ਜਹ ਜਹ ਰਖਹਿ**

**ਆਪਿ, ਤਹ ਜਾਇ ਖੜੋਵਣਾ ॥ ਨਾਮ ਤੇਰੈ ਕੈ ਰੰਗਿ, ਦੁਰਮਤਿ ਧੋਵਣਾ ॥ ਜਪਿ ਜਪਿ ਤੁਧੁ ਨਿਰੰਕਾਰ, ਭਰਮੁ ਭਉ ਖੋਵਣਾ ॥ ਜੋ ਤੇਰੈ ਰੰਗਿ ਰਤੇ, ਸੇ ਜੋਨਿ ਨ ਜੋਵਣਾ ॥ ਅੰਤਰਿ ਬਾਹਰਿ ਇਕੁ, ਨੈਣ ਅਲੋਵਣਾ ॥ ਜਿਨ੍ਹੀ ਪਛਾਤਾ ਹੁਕਮੁ, ਤਿਨ੍ ਕਦੇ ਨ ਰੋਵਣਾ॥ ਨਾਉ ਨਾਨਕ ਬਖਸੀਸ, ਮਨ ਮਾਹਿ ਪਰੋਵਣਾ॥੧੮॥**

ਉਚਾਰਨ ਸੇਧ

**ਬਿੰਦੀ ਸਹਿਤ :** ਖਾਂਦਿਆਂ, ਮੁਹੁਂ, ਪੈਨੰਦਿਆਂ, ਜਿਉਂ ਜਿਉਂ, ਤਿਵੈਂ ਤਿਉਂ, ਜਹਂ, ਰਖਹਿਂ, ਤਹਂ, ਮਾਹਿਂ ।

**ਪਦ ਅਰਥ :** ਮਦ-ਹੰਕਾਰ ਦਾ ਨਸ਼ਾ । ਬਾਸਨਾ-ਵਾਸ਼ਨਾ । ਨਿਵਾਰਿ-ਦੂਰ ਕਰ । ਮੁਹੁ-ਮੂੰਹ । ਧ੍ਰਿਗੁ-ਫਿਟਕਾਰ ਜੋਗ । ਰੰਗਿ-ਪਿਆਰ ਵਿਚ । ਨ ਜੋਵਣਾ-(ਓਹ) ਜੋਤੇ ਨਹੀਂ ਜਾਂਦੇ । ਅਲੋਵਣਾ-ਵੇਖਦੇ ਹਨ । ਪਰੋਵਣਾ-ਪਰੋਂਦੇ ਹਨ ।

**ਅਰਥ : ਸਲੋਕ ਮ: ੫** - ਨਾਨਕ (ਗੁਰੂਜੀ ਬੇਨਤੀ ਕਰਦੇ ਹਨ ਕਿ ਹੇ ਮੇਰੇ) ਆਪਣੇ (ਪ੍ਰਭੂ !) ਕਾਮ, ਕ੍ਰੋਧ, ਹੰਕਾਰ ਦਾ ਨਸ਼ਾ ਲੋਭ ਮੋਹ (ਅਤੇ) ਭੈੜੀ ਵਾਸ਼ਨਾਂ ਨੂੰ ਦੂਰ ਕਰ ਦਿਉ । (ਇਹਨਾਂ ਤੋਂ ਆਪ ਬਚਾ) ਲਵੋ, (ਮੈਂ ਆਪ ਜੀ ਤੋਂ) ਸਦਾ ਸਦਕੇ (ਜਾਂਦਾ ਹਾਂ) ।੧।

**ਮ: ੫॥** - ਅਨੇਕ ਪ੍ਰਕਾਰ ਦੇ (ਪਦਾਰਥ) ਖਾਂਦਿਆਂ ਖਾਂਦਿਆਂ ਮੂੰਹ ਘਸ ਗਿਆ (ਅਤੇ ਕਪੜੇ) ਪਾਂਦਿਆਂ ਪਾਂਦਿਆਂ (ਸਰੀਰ) ਦੇ ਸਾਰੇ ਅੰਗ (ਘਸ ਗਏ) ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਹਨਾਂ (ਮਨੁੱਖਾਂ) ਦਾ ਸਚ ਵਿਚ ਪਿਆਰ ਨਹੀਂ ਲੱਗਾ ਉਹਨਾਂ ਦਾ ਜੀਵਣਾ ਫਿਟਕਾਰ ਜੋਗ ਹੈ ।੨।

**ਪਉੜੀ** - (ਹੇ ਨਿਰੰਕਾਰ !) ਜਿਵੇਂ ਜਿਵੇਂ ਤੇਰਾ ਹੁਕਮ (ਹੁੰਦਾ ਹੈ) ਉਸੇ ਉਸੇ ਤਰ੍ਹਾਂ ਵਰਤਦਾ ਹੈ । ਜਿਥੇ ਜਿਥੇ (ਤੂੰ) ਆਪ (ਜੀਵਾਂ ਨੂੰ) ਰਖਦਾ ਹੈਂ , ਉਥੇ ਉਥੇ (ਉਹਨਾਂ ਨੇ ਜਾਕੇ) ਖੜੇ ਹੋਣਾ ਹੁੰਦਾ ਹੈ । ਤੇਰੇ ਨਾਮ ਦੇ ਪਿਆਰ ਵਿਚ (ਉਹ) ਖੋਟੀ ਮਤਿ ਨੂੰ ਧੋ ਲੈਂਦੇ ਹਨ । ਹੇ ਨਿਰੰਕਾਰ ! ਤੈਨੂੰ ਜਪ ਜਪ ਕੇ ਭਟਕਣ ਦਾ ਡਰ ਦੂਰ ਕਰ ਲੈਂਦੇ ਹਨ । ਜੋ ਤੇਰੇ (ਪਿਆਰ ਵਿਚ ਰੰਗੇ ਜਾਂਦੇ ਹਨ) ਉਹ ਜੂਨਾਂ ਵਿਚ ਨਹੀਂ ਪਾਏ ਜਾਂਦੇ । (ਉਹ) ਅੰਦਰ ਬਾਹਰ (ਹਰ ਥਾਂ ਤੇ) ਇਕ (ਤੈਨੂੰ ਹੀ) ਅੱਖਾਂ ਨਾਲ ਵੇਖਦੇ ਹਨ । ਜਿਨ੍ਹਾਂ ਨੇ (ਤੇਰਾ) ਹੁਕਮ ਪਛਾਣ ਲਿਆ ਹੈ ਉਹਨਾਂ ਦਾ ਕਦੇ ਵੀ ਰੋਣਾਂ ਨਹੀਂ (ਨਿਕਲਦਾ) । (ਉਹ) ਨਾਮ ਦੀ ਬਖਸ਼ੀਸ਼ (ਸਦਾ ਆਪਣੇ) ਮਨ ਵਿਚ ਪਰੋਈ ਰਖਦੇ ਹਨ ।੧੮।

ਸਾਰੰਸ਼ ਅਤੇ ਸਿਧਾਂਤ

ਪਹਿਲੇ ਸਲੋਕ ਵਿਚ ਸਾਨੂੰ ਪ੍ਰਭੂ ਦੇ ਅਗੇ ਅਰਦਾਸਿ ਕਰਨ ਦੀ ਜਾਚ ਸਿਖਾਈ ਹੈ । ਅਸੀਂ ਪ੍ਰਭੂ ਜੀ ਤੋਂ ਜਦੋਂ ਭੀ ਮੰਗਦੇ ਹਾਂ ਤਾਂ ਨਾਮ ਤੋਂ ਬਿਨਾਂ ਹੋਰ ਮਾਇਕੀ ਪਦਾਰਥ ਮੰਗਦੇ ਹਾਂ ਜਿਹਨਾਂ ਨਾਲ ਕੁਸ਼ਲਤਾ ਪ੍ਰਾਪਤ ਨਹੀਂ ਹੁੰਦੀ । ਇਸ ਲਈ ਕਾਮ, ਕ੍ਰੋਧ, ਹੰਕਾਰ, ਲੋਭ, ਮੋਹ ਅਤੇ ਭੈੜੀਆਂ ਵਾਸ਼ਨਾਂਵਾਂ ਦੀ ਨਵਿਰਤੀ ਲਈ ਅਰਦਾਸਿ ਕਰਨੀ ਜ਼ਰੂਰੀ ਹੈ । ਗੁਰਬਾਣੀ ਵਿਚ 'ਕਾਮ ਕ੍ਰੋਧ ਲੋਭ ਛੋੜੀਐ, ਦੀਜੈ ਅਗਨਿ ਜਲਾਇ' ਦਾ ਉਪਦੇਸ਼ ਸਾਡੀ ਅਗਵਾਈ ਕਰਦਾ ਹੈ ।

ਦੂਜੇ ਸਲੋਕ ਵਿਚ ਮਨੁਖ ਨੂੰ ਜੀਵਨ-ਆਦਰਸ਼ ਦੀ ਸੋਝੀ ਕਰਵਾਈ ਹੈ। ਜੀਊਣਾ ਇਹ ਨਹੀਂ ਕਿ ਸਾਰਾ ਦਿਨ ਸੁੰਦਰ ਪਦਾਰਥ ਸੁਆਦ ਲਾ ਲਾ ਕੇ ਖਾਂਦੇ ਰਹੀਏ, ਜਾਂ ਸਰੀਰ ਨੂੰ ਸ਼ਿੰਗਾਰਨ ਲਈ ਸੁੰਦਰ ਬਸਤਰ ਪਹਿਨਦੇ ਰਹੀਏ। ਜੇ ਮਨੁਖੀ ਜੀਵਨ ਕੇਵਲ ਭੋਜਨ ਖਾਂਦਿਆਂ ਤੇ ਸੁੰਦਰ ਬਸਤਰ ਪਹਿਨਦਿਆਂ ਬਤੀਤ ਹੋ ਗਿਆ, ਨਾਮ ਨਾ ਸੁਣਿਆ ਫਿਰ ਇਸ ਜਨਮ ਦਾ ਕੀ ਲਾਭ ਖਟਿਆ ? ਕੁਝ ਨਹੀਂ। ਸੋ, ਜਿਹਨਾਂ ਜਗਿਆਸੂਆਂ ਨੂੰ ਨਾਮ ਦਾ ਰੰਗ ਨਹੀਂ ਲੱਗਾ ਸਮਝੋ ਉਹਨਾਂ ਦਾ ਜੀਉਣਾ ਫਿਟਕਾਰ ਜੋਗ ਹੈ, ਨਿਸਫਲ ਹੈ।

ਪਉੜੀ ਵਿਚੋਂ ਹੁਕਮੀ ਬੰਦੇ ਬਣਨ ਦੀ ਸੇਧ ਮਿਲਦੀ ਹੈ। ਜਿਹੜੇ ਹੁਕਮ ਨੂੰ ਪਛਾਣ ਲੈਂਦੇ ਹਨ ਉਹ ਰੋਂਦੇ ਕੁਰਲਾਉਂਦੇ ਨਹੀਂ, ਰਬੀ ਰਜ਼ਾ ਵਿਚ ਰਾਜ਼ੀ ਰਹਿੰਦੇ ਹਨ। ਉਹ ਹਰ ਵੇਲੇ ਨਾਮ ਨੂੰ ਮਨ ਵਿਚ ਪਰੋਈ ਰਖਦੇ ਹਨ ਅਤੇ ਅੰਦਰ ਬਾਹਰ ਉਸ ਪਰਮੇਸ਼ਰ ਦਾ ਹੀ ਦੀਦਾਰ ਕਰਦੇ ਹਨ।

**ਸਲੋਕ ਮ: ੫ ॥ ਜੀਵਦਿਆ ਨ ਚੇਤਿਓ, ਮੁਆ ਰਲੰਦੜੋ ਖਾਕ ॥ ਨਾਨਕ, ਦੁਨੀਆ ਸੰਗਿ ਗੁਦਾਰਿਆ, ਸਾਕਤ ਮੂੜ ਨਪਾਕ ॥੧॥ ਮ: ੫ ॥ ਜੀਵੰਦਿਆ ਹਰਿ ਚੇਤਿਆ, ਮਰੰਦਿਆ ਹਰਿ ਰੰਗਿ ॥ ਜਨਮੁ ਪਦਾਰਥੁ ਤਾਰਿਆ,ਨਾਨਕ ਸਾਧੂ ਸੰਗਿ ॥੨॥ ਪਉੜੀ ॥ ਆਦਿ ਜੁਗਾਦੀ, ਆਪਿ ਰਖਣਵਾਲਿਆ ॥ ਸਚੁ ਨਾਮੁ ਕਰਤਾਰੁ ਸਚੁ ਪਸਾਰਿਆ ॥ ਊਣਾ ਕਹੀ ਨ ਹੋਇ, ਘਟੇ ਘਟਿ ਸਾਰਿਆ ॥ ਮਿਹਰਵਾਨ ਸਮਰਥ, ਆਪੇ ਹੀ ਘਾਲਿਆ ॥ ਜਿਨ ਮਨਿ ਵੁਠਾ ਆਪਿ, ਸੇ ਸਦਾ ਸੁਖਾਲਿਆ ॥ ਆਪੇ ਰਚਨੁ ਰਚਾਇ, ਆਪੇ ਹੀ ਪਾਲਿਆ ॥ ਸਭੁ ਕਿਛੁ ਆਪੇ ਆਪਿ, ਬੇਅੰਤ ਅਪਾਰਿਆ ॥ ਗੁਰ ਪੂਰੇ ਕੀ ਟੇਕ, ਨਾਨਕ ਸੰਮਾਲਿਆ ॥੧੯॥**

## ਉਚਾਰਨ ਸੇਧ

**ਬਿੰਦੀ ਸਹਿਤ :** ਜੀਂਵਦਿਆਂ, ਦੁਨੀਆਂ, ਜੀਵੰਦਿਆਂ, ਮਰੰਦਿਆਂ, ਕਹੀਂ।

**ਪਦ ਅਰਥ :** ਰਲੰਦੜੋ-ਰਲ ਗਿਆ। ਖਾਕ-ਮਿਟੀ ਵਿਚ। ਗੁਦਾਰਿਆ-ਗੁਜ਼ਾਰਿਆ, ਬਤੀਤ ਕੀਤਾ। ਸਾਕਤ-ਰਬ ਤੋਂ ਬੇਮੁੱਖ, ਮਾਇਆ ਧਾਰੀ। ਨਪਾਕ-ਗੰਦਾ। ਪਸਾਰਿਆ-ਪਸਰ ਰਿਹਾ ਹੈ। ਊਣਾ-ਘਟ। ਸਾਰਿਆ-ਸੰਭਾਲ ਕਰ ਰਿਹਾ ਹੈ।

**ਅਰਥ : ਸਲੋਕ ਮ: ੫** - (ਸਾਕਤ ਪੁਰਸ਼ ਨੇ) ਆਪਣੇ ਜੀਉਂਦਿਆਂ (ਪ੍ਰਭੂ ਨੂੰ) ਯਾਦ ਨਹੀਂ ਕੀਤਾ, (ਜਦੋਂ) ਮਰ ਗਿਆ ਮਿਟੀ ਵਿਚ ਰਲ ਗਿਆ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ) ਰਬ ਤੋਂ ਬੇਮੁੱਖ ਮਾਇਆ ਧਾਰੀ ਮੂਰਖ ਤੇ ਗੰਦੇ ਮਨੁੱਖ ਨੇ ਦੁਨੀਆਂ ਦੇ ਸੰਗ ਵਿਚ (ਸਾਰਾ ਜੀਵਨ ਹੀ ਵਿਅਰਥ) ਗੁਜ਼ਾਰ ਦਿੱਤਾ।੧।

**ਮ: ੫ ॥**- (ਜਿਸ ਮਨੁੱਖ ਨੇ) ਜੀਉਂਦਿਆਂ ਹਰੀ ਨੂੰ ਯਾਦ ਕੀਤਾ ਅਤੇ ਮਰਦਿਆਂ ਹਰੀ ਦੇ ਪਿਆਰ ਵਿਚ ਰਿਹਾ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਨੇ ਆਪਣਾ) ਜਨਮ ਰੂਪੀ ਪਦਾਰਥ ਸਾਧ (ਗੁਰੂ) ਦੇ ਨਾਲ (ਲਗ ਕੇ) ਸੰਸਾਰ ਤੋਂ ਤਾਰ ਲਿਆ (ਭਾਵ ਸਫਲ ਕਰ ਲਿਆ)।੨।

**ਪਉੜੀ** - ਆਦਿ ਜੁਗਾਦਿ ਤੋਂ, (ਵਾਹਿਗੁਰੂ) ਆਪ ਹੀ (ਸ੍ਰਿਸ਼ਟੀ ਨੂੰ) ਰਖਣ ਵਾਲਾ ਹੈ। (ਉਸਦਾ) ਨਾਮ ਸਦਾ ਥਿਰ ਰਹਿਣ ਵਾਲਾ ਹੈ। (ਉਹ) ਕਰਤਾਰ ਹੈ, (ਅਤੇ) ਸਚ ਰੂਪ ਪਸਰ ਰਿਹਾ ਹੈ (ਭਾਵ ਸਭ ਵਿਚ ਭਰਪੂਰ ਹੈ)। (ਉਹ) ਕਿਤੇ ਭੀ ਊਣਾ ਨਹੀਂ ਹੈ, ਹਰੇਕ ਹਿਰਦੇ (ਵਿਚ ਬੈਠਾ ਹੋਇਆ ਸਭ ਦੀ) ਸੰਭਾਲ ਕਰ ਰਿਹਾ ਹੈ। ਉਹ ਮਿਹਰਵਾਨ ਤੇ ਸ਼ਕਤੀਵਾਨ ਹੈ, ਆਪੇ ਹੀ (ਜੀਅ ਤੋਂ) ਘਾਲ-ਕਮਾਈ ਕਰਾ ਰਿਹਾ ਹੈ। ਜਿਨ੍ਹਾਂ ਦੇ ਮਨ ਵਿੱਚ (ਪ੍ਰਭੂ) ਆਪ ਵਸ ਗਿਆ ਹੈ, ਓਹ ਸਦਾ ਹੀ ਸੁੱਖੀ ਵਸ ਰਹੇ ਹਨ। (ਪ੍ਰਭੂ ਆਪੇ ਹੀ) ਸ੍ਰਿਸ਼ਟੀ ਪੈਦਾ ਕਰਕੇ ਆਪ ਹੀ (ਉਸ ਦੀ) ਪਾਲਣਾ ਪੋਸਣਾ ਕਰ ਰਿਹਾ ਹੈ। (ਉਹ) ਸਭ ਕਿਛੁ ਆਪੇ ਆਪਿ ਹੈ, ਬੇਅੰਤ ਹੈ, ਅਪਾਰ ਹੈ। (ਮੈਂ) ਪੂਰੇ ਗੁਰੂ ਦਾ ਆਸਰਾ ਲੈ ਕੇ (ਅਜਿਹੇ ਵਾਹਿਗੁਰੂ ਨੂੰ) ਯਾਦ ਕੀਤਾ ਹੈ।੧੯।

## ਸਾਰੰਸ਼ ਅਤੇ ਸਿਧਾਂਤ

ਸਾਕਤ ਪੁਰਸ਼ ਝੂਠੇ ਪਦਾਰਥਾਂ ਦੇ ਭੋਗਾਂ ਵਿਚ ਖਚਿਤ ਹੋ ਕੇ ਆਪਣਾ ਰਤਨ ਜਨਮ ਮਿਟੀ ਵਿਚ ਰੋਲ ਦਿੰਦਾ ਹੈ। ਜਿਹੜਾ ਮਨੁੱਖ ਆਪਣੇ ਜੀਵਨ ਕਾਲ ਵਿਚ ਨਾਮ ਸਿਮਰਦਾ ਹੈ ਉਹ ਅੰਤ ਸਮੇਂ ਭੀ ਨਾਮ ਦਾ ਰੰਗ ਮਾਣਦਾ ਰਹਿੰਦਾ ਹੈ।

ਪਉੜੀ ਦਾ ਸਾਰੰਸ਼ ਤੇ ਸਿਧਾਂਤ ਇਹ ਹੈ ਕਿ ਜਿਸ ਦੇ ਮਨ ਵਿਚ ਪਰਮੇਸ਼ਰ ਦਾ ਵਾਸਾ ਹੋ ਜਾਵੇ ਉਸ ਦੀ ਹਰ ਸਮੇਂ ਪ੍ਰਭੂ ਆਪ ਸਹਾਇਤਾ ਕਰਦਾ ਹੈ। ਪੂਰੇ ਗੁਰੂ ਦੀ ਟੇਕ ਲੈ ਕੇ ਕੀਤਾ ਨਾਮ-ਸਿਮਰਨ ਅਭਿਆਸ ਮਨੁੱਖ ਨੂੰ ਮਾਲਕ ਨਾਲ ਇਕ-ਮਿਕ ਕਰ ਦਿੰਦਾ ਹੈ।

**ਸਲੋਕ ਮ:੫ ॥ ਆਦਿ ਮਧਿ ਅਰੁ ਅੰਤਿ, ਪਰਮੇਸਰਿ ਰਖਿਆ ॥ ਸਤਿਗੁਰ ਦਿਤਾ ਹਰਿਨਾਮੁ, ਅੰਮ੍ਰਿਤੁ ਚਖਿਆ ॥ ਸਾਧਾ ਸੰਗੁ ਅਪਾਰੁ, ਅਨਦਿਨੁ ਹਰਿ ਗੁਣ ਰਵੈ ॥ ਪਾਏ ਮਨੋਰਥ ਸਭਿ, ਜੋਨੀ ਨਹ ਭਵੈ ॥ ਸਭੁ ਕਿਛੁ ਕਰਤੇ ਹਥਿ, ਕਾਰਣੁ ਜੋ ਕਰੈ ॥ ਨਾਨਕੁ ਮੰਗੈ ਦਾਨੁ, ਸੰਤਾਂ ਧੂਰਿ ਤਰੈ ॥ ੧ ॥ ਮ: ੫ ॥ ਤਿਸ ਨੋ ਮੰਨਿ ਵਸਾਇ, ਜਿਨਿ ਉਪਾਇਆ ॥ ਜਿਨਿ ਜਨਿ ਧਿਆਇਆ ਖਸਮੁ, ਤਿਨਿ ਸੁਖੁ ਪਾਇਆ ॥ ਸਫਲੁ ਜਨਮੁ ਪਰਵਾਨੁ, ਗੁਰਮੁਖਿ ਆਇਆ ॥ ਹੁਕਮੈ ਬੁਝਿ ਨਿਹਾਲੁ, ਖਸਮਿ ਫੁਰਮਾਇਆ ॥ ਜਿਸੁ ਹੋਆ ਆਪਿ ਕ੍ਰਿਪਾਲੁ, ਸੁ ਨਹ ਭਰਮਾਇਆ ॥ ਜੋ ਜੋ ਦਿਤਾ ਖਸਮਿ, ਸੋਈ ਸੁਖੁ ਪਾਇਆ ॥ ਨਾਨਕ, ਜਿਸਹਿ ਦਇਆਲੁ, ਬੁਝਾਏ ਹੁਕਮੁ ਮਿਤ ॥ ਜਿਸਹਿ ਭੁਲਾਏ ਆਪਿ, ਮਰਿ ਮਰਿ ਜਮਹਿ ਨਿਤ ॥ ੨ ॥ ਪਉੜੀ ॥ ਨਿੰਦਕ ਮਾਰੇ ਤਤਕਾਲਿ, ਖਿਨੁ ਟਿਕਣ ਨ ਦਿਤੇ ॥ ਪ੍ਰਭ ਦਾਸ ਕਾ ਦੁਖੁ ਨ ਖਵਿ ਸਕਹਿ, ਫੜਿ ਜੋਨੀ ਜੁਤੇ ॥ ਮਥੇ ਵਾਲਿ ਪਛਾੜਿਅਨੁ, ਜਮ ਮਾਰਗਿ ਮੁਤੇ ॥ ਦੁਖਿ ਲਗੈ ਬਿਲਲਾਣਿਆ, ਨਰਕਿ ਘੋਰਿ ਸੁਤੇ ॥ ਕੰਠਿ ਲਾਇ ਦਾਸ ਰਖਿਅਨੁ, ਨਾਨਕ ਹਰਿ ਸਤੇ॥੨੦॥**

## ਉਚਾਰਨ ਸੇਧ

**ਬਿੰਦੀ ਸਹਿਤ :** ਸਾਧਾਂ, ਨਹਂ, ਜਮਹਿਂ, ਸਕਹਿਂ। **ਫੁਟਕਲ:** ਸੰਤੇ।

**ਪਦ ਅਰਥ :** ਪਰਮੇਸਰਿ-ਪਰਮੇਸ਼ਰ ਨੇ। ਰਵੈ-ਸਿਮਰਦਾ ਹੈ। ਉਪਾਇਆ-ਪੈਦਾ ਕੀਤਾ ਹੈ। ਨ ਖਵਿ ਸਕਹਿ-ਨਹੀਂ ਸਹਾਰ ਸਕਦੇ। ਜੋਨੀ ਜੁਤੇ-ਜੂਨਾਂ ਵਿਚ ਧਕ ਦੇਂਦੇ ਹਨ। ਮਥੇ ਵਾਲਿ-ਮਥੇ ਦੇ ਵਾਲਾਂ ਤੋਂ। ਪਛਾੜਿਅਨੁ-(ਉਸ ਪ੍ਰਭੂ ਨੇ) ਟਿਕਾ ਕੇ ਮਾਰੇ ਹਨ। ਮੁਤੇ-ਭੇਜ ਦਿਤੇ ਹਨ। ਬਿਲਲਾਣਿਆ-ਵਿਰਲਾਪ ਕਰਦੇ ਹਨ। ਹਰਿ ਸਤੇ-ਸਤ ਸਰੂਪ ਹਰੀ ਨੇ।

**ਅਰਥ : ਸਲੋਕ ਮ: ੫** - (ਹੇ ਭਾਈ !) ਪਰਮੇਸ਼ਰ ਨੇ ਆਦਿ (ਬਾਲ ਅਵਸਥਾ ਵਿਚ) ਮਧਿ (ਜੁਆਨੀ ਵਿਚ) ਅੰਤਿ (ਬਿਰਧ ਅਵਸਥਾ ਵਿਚ ਸਦਾ ਹੀ) ਰਖਿਆ ਕੀਤੀ। (ਜਿਸ ਜੀਵ ਨੂੰ) ਸਤਿਗੁਰੂ ਨੇ ਹਰੀ ਦਾ ਨਾਮ ਰੂਪੀ ਅੰਮ੍ਰਿਤ ਬਖਸ਼ਿਆ (ਉਸਨੇ ਉਸ ਦਾ ਰੱਸ) ਚੱਖਿਆ। ਸਾਧ-ਸੰਤਾਂ ਦੀ ਸੰਗਤ ਅਮੋਲਕ ਹੈ (ਜਿਥੇ ਬੈਠ ਕੇ ਉਹ) ਦਿਨ ਰਾਤ (ਹਰ ਵੇਲੇ) ਹਰੀ ਦੇ ਗੁਣ ਗਾਉਂਦਾ ਹੈ। (ਉਸ ਨੇ) ਸਾਰੇ ਮਨੋਰਥ ਪਾ ਲਏ ਹਨ (ਉਹ) ਜੂਨਾਂ ਵਿਚ ਨਹੀਂ ਭਟਕਦਾ ਫਿਰਦਾ। ਸਭ ਕੁਝ ਕਰਤਾਰ ਦੇ ਹਥ ਵਿਚ ਹੈ (ਜੋ) ਕਾਰਣ (ਕਰਨਾ ਚਾਹੇ) ਬਣਾ ਦਿੰਦਾ ਹੈ। ਨਾਨਕ (ਭੀ ਉਸ ਦੇ ਦਰ ਤੋਂ) ਦਾਨ ਮੰਗਦਾ ਹੈ (ਤਾਂ ਜੋ) ਸੰਤਾਂ ਦੀ ਧੂੜੀ (ਲੈ ਕੇ ਸੰਸਾਰ ਸਾਗਰ ਤੋਂ) ਤਰ ਜਾਵੇ।੧।

**ਮ: ੫ ॥**- (ਹੇ ਭਾਈ !) ਉਸ (ਕਰਤਾਰ) ਨੂੰ ਮਨ ਵਿਚ ਵਸਾ, ਜਿਸ ਨੇ (ਸਭ ਕੁਝ) ਪੈਦਾ ਕੀਤਾ ਹੈ। ਜਿਸ ਸੇਵਕ ਨੇ ਮਾਲਕ ਨੂੰ ਸਿਮਰਿਆ ਹੈ, ਉਸ ਨੇ ਸੁਖ ਪ੍ਰਾਪਤ ਕੀਤਾ ਹੈ। ਗੁਰਮੁਖ ਦਾ (ਸੰਸਾਰ ਤੇ) ਆਇਆ ਸਫਲ ਹੈ (ਉਸ ਦਾ) ਜਨਮ ਲੇਖੇ ਲਗ ਗਿਆ ਹੈ। (ਜੋ) ਮਾਲਕ ਨੇ ਹੁਕਮ ਕੀਤਾ ਹੈ (ਉਸ) ਹੁਕਮ ਨੂੰ ਸਮਝ ਕੇ (ਉਹ) ਸੇਵਕ ਨਿਹਾਲ ਹੋ ਗਿਆ ਹੈ। ਜਿਸ ਉਤੇ ਪ੍ਰਭੂ ਨੇ ਆਪ ਕਿਰਪਾ ਕੀਤੀ ਹੈ ਉਹ (ਇਧਰ ਉਧਰ) ਨਹੀਂ ਭਟਕਿਆ। ਜੋ ਕੁਝ ਮਾਲਕ ਨੇ ਉਸ ਨੂੰ ਦਿਤਾ (ਉਸਨੇ) ਓਹੀ ਸੁਖ ਪਾ ਲਿਆ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹੇ ਮਿੱਤਰ! ਜਿਸ ਉਤੇ (ਉਹ ਪ੍ਰਭੂ) ਦਿਆਲੂ ਹੁੰਦਾ ਹੈ, ਉਸਨੂੰ (ਆਪਣਾ) ਹੁਕਮ ਬੁਝਾ ਦਿੰਦਾ ਹੈ। ਜਿਸ ਨੂੰ ਆਪ ਭੁਲਾ ਦਿੰਦਾ ਹੈ ਉਹ ਮਰ ਮਰ ਕੇ ਨਿਤ ਜੰਮਦਾ ਰਹਿੰਦਾ ਹੈ।

**ਪਉੜੀ** - (ਵਾਹਿਗੁਰੂ ਜੀ ਨੇ ਦਾਸਾਂ ਦੇ) ਨਿੰਦਕ ਉਸੇ ਵੇਲੇ ਮਾਰ ਦਿਤੇ (ਅਤੇ) ਛਿਨ ਭਰ ਲਈ ਭੀ ਉਨ੍ਹਾਂ ਨੂੰ ਟਿੱਕਣ ਨਾ ਦਿਤਾ। ਪ੍ਰਭ ਆਪਣੇ ਸੇਵਕਾਂ ਦਾ ਦੁਖ ਨਹੀਂ ਸਹਾਰ ਸਕਦੇ (ਇਸ ਲਈ ਨਿੰਦਕ) ਫੜ ਕੇ ਜੂਨਾਂ ਵਿਚ ਪਾ ਦਿਤੇ। (ਪ੍ਰਭੂ ਨੇ) ਮਥੇ ਦੇ ਵਾਲਾਂ (ਭਾਵ ਕੇਸਾਂ ਤੋਂ ਫੜ ਕੇ, ਨਿੰਦਕ ਧਰਤੀ ਤੇ) ਪਟਕਾ ਕੇ ਮਾਰੇ, ਜਮਾਂ ਦੇ ਰਸਤੇ ਨੂੰ ਭੇਜ ਦਿਤੇ। ਦੁੱਖ ਵਿਚ (ਪੈਂਦੇ ਉਹ ਇਸ ਤਰ੍ਹਾਂ) ਚੀਕ ਉਠੇ ਜਿਵੇਂ ਕਿ ਉਹ) ਘੋਰ ਨਰਕਾਂ ਵਿਚ ਸੁਤੇ ਹੋਣ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ) ਸਤਿਸਰੂਪ ਹਰੀ ਨੇ (ਆਪਣੇ) ਸੇਵਕ (ਆਪਣੇ) ਗਲੇ ਨਾਲ ਲਾ ਕੇ ਬਚਾ ਲਏ।੨੦।

## ਸਾਰੰਸ਼ ਅਤੇ ਸਿਧਾਂਤ

ਜਿਸ ਨੂੰ ਸੱਚੇ ਗੁਰਦੇਵ ਜੀ ਤੋਂ ਨਾਮ ਦੀ ਦਾਤਿ ਪ੍ਰਾਪਤ ਹੋਵੇ ਓਹੀ ਨਾਮ-ਰੱਸ ਦਾ ਹੁਲਾਰਾ ਮਾਣਦਾ ਹੈ। ਉਹ ਕਰਤਾ ਪੁਰਖ ਦੀ ਰਜ਼ਾ ਵਿਚ ਪ੍ਰਸੰਨ ਰਹਿੰਦਾ ਹੈ। ਉਸ ਦਾ ਭੈ ਤੇ ਭਰਮ ਨਾਸ਼ ਹੋ ਜਾਂਦਾ ਹੈ।

ਪਉੜੀ ਵਿਚ ਮੂਲਿਕ ਸੇਧ ਇਹ ਦਿਤੀ ਹੈ ਕਿ ਪ੍ਰਭੂ ਸਦਾ ਹੀ ਆਪਣੇ। ਦਾਸਾਂ ਨੂੰ ਆਪਣੇ ਗਲੇ ਨਾਲ ਲਾ ਕੇ ਰਖਦਾ ਹੈ :-

**ਆਪਣੇ ਦਾਸ ਕਉ ਕੰਠਿ ਲਗਾਵੈ॥ ਨਿੰਦਕ ਕਉ ਅਗਨਿ ਮਹਿ ਪਾਵੈ॥[ਪੰ. ੧੧੩੯**

ਉਹ ਪ੍ਰਭੂ 'ਆਦਿ ਸਤੇ ਜੁਗਾਦਿ ਸਤੇ' ਹੈ। ਆਪਣੇ ਦਾਸਾਂ ਨੂੰ ਰਖਣਾ ਉਸ ਦਾ ਬਿਰਦ ਹੈ ਅਤੇ ਵੇ-ਮੁਖਾਂ ਨੂੰ ਮਾਰ ਕੇ ਨਰਕ ਘੋਰ ਵਿਚ ਸੁਟਣਾ ਵੀ ਉਸ ਦਾ ਸੁਭਾਅ ਹੈ।

**ਸਲੋਕ ਮ: ੫ ॥ ਰਾਮੁ ਜਪਹੁ ਵਡਭਾਗੀਹੋ, ਜਲਿ ਥਲਿ ਪੂਰਨੁ ਸੋਇ ॥ ਨਾਨਕ, ਨਾਮਿ ਧਿਆਇਐ, ਬਿਘਨੁ ਨ ਲਾਗੈ ਕੋਇ ॥੧॥ ਮ: ੫ ॥ ਕੋਟਿ ਬਿਘਨ ਤਿਸੁ ਲਾਗਤੇ, ਜਿਸ ਨੋ ਵਿਸਰੈ ਨਾਉ ॥ ਨਾਨਕ, ਅਨਦਿਨੁ ਬਿਲਪਤੇ, ਜਿਉ ਸੁੰਞੈ ਘਰਿ ਕਾਉ ॥੨॥ ਪਉੜੀ ॥ ਸਿਮਰਿ ਸਿਮਰਿ ਦਾਤਾਰੁ, ਮਨੋਰਥ ਪੂਰਿਆ ॥ ਇਛ ਪੁੰਨੀ ਮਨਿ ਆਸ, ਗਏ ਵਿਸੂਰਿਆ ॥ ਪਾਇਆ ਨਾਮੁ ਨਿਧਾਨੁ, ਜਿਸ ਨੋ ਭਾਲਦਾ ॥ ਜੋਤਿ ਮਿਲੀ ਸੰਗਿ ਜੋਤਿ, ਰਹਿਆ ਘਾਲਦਾ ॥ ਸੂਖ ਸਹਜ ਆਨੰਦ, ਵੁਠੇ ਤਿਤੁ ਘਰਿ ॥ ਆਵਣ ਜਾਣ ਰਹੇ, ਜਨਮੁ ਨ ਤਹਾ ਮਰਿ ॥ ਸਾਹਿਬੁ ਸੇਵਕੁ ਇਕੁ, ਇਕੁ ਦ੍ਰਿਸਟਾਇਆ ॥ ਗੁਰ ਪ੍ਰਸਾਦਿ ਨਾਨਕ ਸੰਗਿ ਸਮਾਇਆ ॥੨੧॥੧॥੨॥ ਸੁਧੁ**

**ਪਦ ਅਰਥ** : ਪੂਰਨੁ-ਵਿਆਪਕ, ਭਰਪੂਰ। ਪੁੰਨੀ-ਪੂਰੀ ਹੋ ਗਈ। ਪੂਰਿਆ-ਪੂਰੇ ਹੋ ਗਏ। ਵਿਸੂਰਿਆ-ਝੋਰੇ। ਰਹਿਆ-ਘਾਲਦਾ, ਮਿਹਨਤ ਦਾ ਕੰਮ ਕਰਦਾ ਰਹਿ ਗਿਆ ਭਾਵ ਮੁੱਕ ਗਿਆ। ਵੁਠੇ-ਵਸੇ। ਤਿਤੁ ਘਰਿ-ਉਸ (ਹਿਰਦੇ ਰੂਪ) ਘਰ ਵਿਚ। ਤਹਾ-ਉਥੇ। ਦ੍ਰਿਸ਼ਟਾਇਆ-ਨਜ਼ਰੀ ਆਇਆ। ਸੁਧੁ-ਇਸ ਬਾਰੇ ਚੋਥੀ ਪੋਥੀ ਪਹਿਲੀ ਛਾਪ ਦੇ ਪੰਨਾ ੩੭੩-੭੪ ਅਤੇ ਦੂਜੀ ਛਾਪ ਪੰਨਾ ੩੯੦-੯੧ ਉਤੇ ਵਿਸਥਾਰ ਸਹਿਤ ਵਿਆਖਿਆ ਹੋ ਚੁੱਕੀ ਹੈ।

**ਅਰਥ : ਸਲੋਕੁ ਮ: ੫-** ਹੇ ਵਡੇ ਭਾਗਾਂ ਵਾਲਿਓ! ਉਸ ਰਾਮ ਨੂੰ ਜਪੋ ਜੋ ਪਾਣੀ ਵਿਚ ਧਰਤੀ ਉਤੇ, (ਹਰ ਥਾਂ) ਪਰੀਪੂਰਨ(ਭਾਵ ਵਿਆਪਕ)ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜੇ (ਰਾਮ ਦਾ) ਨਾਮ ਸਿਮਰਿਆ ਜਾਏ ਤਾਂ (ਜੀਵਨ ਮਾਰਗ ਵਿਚ) ਕੋਈ (ਕਿਸੇ ਪ੍ਰਕਾਰ ਦਾ) ਵਿਘਨ ਨਹੀਂ ਪੈਂਦਾ।੧।

**ਮ: ੫ -** ਜਿਸ (ਮਨੁੱਖ) ਨੂੰ (ਪਰਮਾਤਮਾ ਦਾ) ਨਾਮ ਵਿਸਰ ਜਾਂਦਾ ਹੈ (ਉਸ ਨੂੰ) ਕ੍ਰੋੜਾਂ ਵਿਘਨ ਆ ਲਗਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਜਿਹੇ ਮਨੁੱਖ) ਦਿਨ ਰਾਤ (ਇਸ ਤਰ੍ਹਾਂ) ਵਿਲਕਦੇ ਰਹਿੰਦੇ ਹਨ ਜਿਵੇਂ ਖ਼ਾਲੀ ਘਰ ਵਿਚ ਕਾਂ (ਲੌਂਕਦਾ ਰਹਿੰਦਾ ਹੈ)।੨।

**ਪਉੜੀ -** ਦਾਤਾਰ ਨੂੰ ਸਿਮਰ ਸਿਮਕ ਕੇ (ਸੇਵਕ ਦੇ ਸਾਰੇ) ਮਨੋਰਥ (ਸੰਕਲਪ) ਪੂਰੇ ਹੋ ਗਏ। ਮਨ ਵਿਚ (ਜੋ) ਇਛਾਵਾਂ ਤੇ ਆਸਾਂ ਸਨ, (ਸਭ) ਪੂਰੀਆਂ ਹੋ ਗਈਆਂ (ਦੁਖ ਤੇ) ਝੋਰੇ (ਸਾਰੇ) ਦੂਰ ਹੋ ਗਏ। (ਜਿਸ) ਨਾਮ ਰੂਪੀ ਖਜ਼ਾਨੇ ਨੂੰ ਲੱਭਦਾ ਫਿਰਦਾ ਸਾਂ (ਉਹ) ਪ੍ਰਾਪਤ ਹੋ ਗਿਆ। (ਆਪਣੀ ਮਨੁੱਖਾ) ਜੋਤੀ (ਹਰੀ ਦੀ) ਜੋਤਿ ਨਾਲ ਮਿਲ ਗਈ (ਭਾਵ ਇਕ-ਮਿਕ ਹੋ ਗਈ), ਘਾਲਣਾ ਦਾ ਕੰਮ ਮੁੱਕ ਗਿਆ। (ਸਾਰੇ) ਸੁਖ ਸਹਜ ਅਤੇ ਅਨੰਦ ਉਸ (ਹਿਰਦੇ ਰੂਪੀ) ਘਰ ਵਿਚ ਆ ਵਸੇ। ਜੰਮਣ

ਮਰਣ (ਵਾਲੇ ਗੇੜੇ ਖ਼ਤਮ ਹੋ ਗਏ) ਉਥੇ ਪਹੁੰਚ ਕੇ ਨਾ ਜਨਮ ਰਿਹਾ ਨਾ ਮਰਨ ਰਿਹਾ। ਮਾਲਕ ਤੇ ਦਾਸ ਇਕ-ਮਿੱਕ ਹੋ ਗਏ, (ਦੋਹਾਂ ਦਾ) ਇਕੋ ਰੂਪ ਨਜ਼ਰੀਂ ਆਉਣ ਲਗ ਪਿਆ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਜਿਹਾ ਸੇਵਕ) ਗੁਰੂ ਦੀ ਕਿਰਪਾ ਨਾਲ ਸਦਾ ਥਿਰ ਪਰਮਾਤਮਾ ਵਿਚ ਸਮਾ ਗਿਆ।੨੧।੧।੨। ਸੁਧੁ

## ਸਾਰੰਸ਼ ਅਤੇ ਸਿਧਾਂਤ

ਪਹਿਲੇ ਸਲੋਕ ਵਿਚ ਸਰਬ ਵਿਆਪੀ ਰਾਮ ਨੂੰ ਜਪਣ ਦਾ ਉਪਦੇਸ਼ ਦਿਤਾ ਹੈ। ਨਾਮ ਧਿਆਉਣ ਨਾਲ ਕਿਸੇ ਪ੍ਰਕਾਰ ਦਾ ਵਿਘਨ ਨਹੀਂ ਲਗਦਾ। ਦੂਜਾ ਸਲੋਕ ਪਉੜੀ ਨੰ : ੧੫ ਵਿਚ ਪਹਿਲੇ ਆ ਚੁਕਾ ਹੈ। ਇਸ ਨੂੰ ਦੂਜੀ ਵਾਰ ਅੰਕਿਤ ਕੀਤੇ ਜਾਣ ਦਾ ਭਾਵ ਜੀਵ ਨੂੰ ਚੇਤੰਨ ਕਰਨਾ ਹੈ ਕਿ ਤੂੰ ਸਾਸਿ ਗਿਰਾਸਿ ਹਰੀ ਦਾ ਨਾਮ ਚੇਤੇ ਕਰ। ਜੇ ਕੋਈ ਹੋਰ ਗੁੱਝਾ ਭੇਦ ਹੋਵੇ ਤਾਂ ਵਾਰ ਦੇ ਰਚਨਹਾਰ ਗੁਰੂ ਅਰਜਨ ਦੇਵ ਜੀ ਆਪ ਹੀ ਜਾਣਦੇ ਹਨ। ਭਾਵ ਬਿਲਕੁਲ ਸਪਸ਼ਟ ਹੈ ਕਿ ਨਾਮ ਜਪਣ ਨਾਲ ਕੋਈ ਬਿਘਨ ਨਹੀਂ ਲਗਦਾ ਅਤੇ ਨਾਮ ਵਿਸਰਨ ਨਾਲ ਕ੍ਰੋੜਾਂ ਵਿਘਨ ਲਗਦੇ ਹਨ।

ਪਉੜੀ ਵਿਚ ਸਿਮਰਨ ਦਾ ਫਲ 'ਇਛ ਪੁੰਨੀ ਮਨਿ ਆਸ, ਗਏ ਵਿਸੂਰਿਆ' ਦੇ ਰੂਪ ਵਿਚ ਪ੍ਰਗਟ ਕੀਤਾ ਹੈ। ਇਸ ਦੀ ਆਰੰਭਕ ਪਉੜੀ ਵਿਚ ਅਕਾਲ ਪੁਰਖ ਦਾ ਸਰੂਪ ਵਰਣਨ ਕੀਤਾ ਹੈ। ਨਾਲ ਹੀ ਇਹ ਵਿਲਖਣਤਾ ਦੱਸੀ ਹੈ ਕਿ ਉਸ ਪ੍ਰਭੂ ਨੇ ਸ੍ਰਿਸ਼ਟੀ ਪੈਦਾ ਕਰਕੇ ਉਸ ਨੂੰ ਆਪਣੇ ਹੁਕਮ ਰੂਪੀ ਸੂਤਰ ਵਿਚ ਟਿਕਾ ਕੇ ਰਖਿਆ ਹੋਇਆ ਹੈ। ਫਿਰ 'ਬੈਠਾ ਵੇਖੈ ਵਖ ਅਕੇਲਾ' ਵਾਲੀ ਕਲਾ ਨੂੰ 'ਜੋਤਿ' ਰੂਪ ਵਿਚ ਦਰਸਾਇਆ ਹੈ। ਇਸੇ ਤਰ੍ਹਾਂ ਅੰਤਲੀ ਪਉੜੀ ਵਿਚ 'ਜੋਤਿ' ਸ਼ਬਦ ਦੀ ਵਰਤੋਂ ਕਰਕੇ ਨਾਮ ਜਪਣ ਵਾਲੇ ਗੁਰਮੁਖ ਦਾ ਜੀਵਨ ਲਕਸ਼ ਹੇਠ ਲਿਖੀ ਪੰਕਤੀ ਨਾਲ ਸੰਪੂਰਨ ਕਰ ਦਿਤਾ ਹੈ :-

**ਜੋਤਿ ਮਿਲੀ ਸੰਗਿ ਜੋਤਿ ਰਹਿਆ ਘਾਲਦਾ ॥**

## ਰਾਗ ਗੂਜਰੀ ਭਗਤਾ ਕੀ ਬਾਣੀ

**੧ਓ ਸਤਿਗੁਰ ਪ੍ਰਸਾਦਿ ॥ ਸ੍ਰੀ ਕਬੀਰ ਜੀਉ ਕਾ ਚਉਪਦਾ ਘਰੁ ੨ ਦੂਜਾ ॥ ਚਾਰਿ ਪਾਵ, ਦੁਇ ਸਿੰਗ, ਗੁੰਗ ਮੁਖ, ਤਬ ਕੈਸੇ ਗੁਨ ਗਈ ਹੈ ॥ ਊਠਤ ਬੈਠਤ ਠੇਗਾ ਪਰਿ ਹੈ, ਤਬ ਕਤ ਮੂਡ ਲੁਕਈ ਹੈ ॥੧॥ ਹਰਿ ਬਿਨੁ, ਬੈਲ ਬਿਰਾਨੇ ਹੁਈ ਹੈ ॥ ਫਾਟੇ ਨਾਕਨ, ਟੂਟੇ ਕਾਧਨ, ਕੋਦਉ ਕੋ ਭੁਸੁ ਖਈ ਹੈ॥੧॥ਰਹਾਉ॥ ਸਾਰੋ ਦਿਨੁ ਡੋਲਤ ਬਨ ਮਹੀਆ, ਅਜਹੁ ਨ ਪੇਟ ਅਘਈ ਹੈ॥ ਜਨ ਭਗਤਨ ਕੋ ਕਹੋ ਨ ਮਾਨੋ, ਕੀਓ ਅਪਨੋ ਪਈ ਹੈ॥੨॥ ਦੁਖ ਸੁਖ ਕਰਤ ਮਹਾ ਭ੍ਰਮਿ ਬੂਡੋ, ਅਨਿਕ ਜੋਨਿ ਭਰਮਈ ਹੈ॥ ਰਤਨ ਜਨਮੁ ਖੋਇਓ ਪ੍ਰਭੁ ਬਿਸਰਿਓ, ਇਹੁ ਅਉਸਰੁ ਕਤ ਪਈ ਹੈ॥੩॥ ਭ੍ਰਮਤ ਫਿਰਤ ਤੇਲਕ ਕੇ ਕਪਿ ਜਿਉ, ਗਤਿ ਬਿਨੁ ਰੈਨਿ ਬਿਹਈ ਹੈ॥ ਕਹਤ ਕਬੀਰ ਰਾਮਨਾਮ ਬਿਨੁ, ਮੂੰਡ ਧੁਨੇ ਪਛੁਤਈ ਹੈ ॥੪॥੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਪਾਂਵ, ਠੇਂਗਾ, ਮੂੰਡ, ਮਹਾਂ।

**ਪਦ ਅਰਥ** : ਪਾਵ-ਪੈਰ । ਦੁਇ-ਦੋ । ਸਿੰਗ-ਸਿੰਙ । ਗੁੰਗ-ਗੁੰਗਾ । ਠੇਗਾ-ਸੋਟਾ । ਪਰਿ ਹੈ-ਪੈਂਦਾ ਹੈ । ਮੂਡ-ਸਿਰ । ਲੁਕਈ ਹੈ-ਲੁਕਾਏਂਗਾ । ਬਿਰਾਨੇ-ਬਿਗਾਨੇ । ਨਾਕਨ-ਨੱਕ । ਕਾਧਨ-ਕੰਧੇ, ਮੋਢੇ । ਕੋਦਉ ਕੋ-ਕੋਧਰੇ ਦਾ । ਭੁਸ-ਭੂਸਾ, ਭੋਂਹ । ਖਈ ਹੈ-ਖਾਏਂਗਾ । ਮਹੀਆ-ਵਿਚ । ਅਜਹੁ-ਅਜੇ ਭੀ ਭਾਵ ਫਿਰ ਭੀ । ਅਘਈ ਹੈ-ਰਜੇਗਾ । ਕਹੋ-ਕਹਿਆ । ਨ ਮਾਨੋ-ਨਹੀਂ ਮੰਨਦਾ । ਪਈ ਹੈ-ਪਾਏਗਾ । ਬੂਡੋ-ਡੁਬ ਰਿਹਾ ਹੈਂ । ਭਰਮਈ ਹੈ-ਭਟਕੇਗਾ । ਅਉਸਰੁ-ਅਵਸਰ, ਮੌਕਾ । ਕਤ ਪਈ ਹੈ-ਕਿਥੋਂ ਪਾਏਂਗਾ ? । ਤੇਲਕ-ਤੇਲੀ । ਕਪਿ-ਬਾਂਦਰ । ਗਤਿ ਬਿਨੁ-ਖਲਾਸੀ ਤੋਂ ਬਿਨਾ । ਰੈਨਿ-ਜੀਵਨ ਰੂਪੀ ਰਾਤ । ਬਿਹਈ ਹੈ-ਵਿਹਾ ਜਾਵੇਗੀ । ਮੂੰਡ ਧੁਨੇ-ਸਿਰ ਧੁਣ ਕੇ, ਮਾਰ ਕੇ । ਪਛੁਤਈ ਹੈ-ਪਛਤਾਏਂਗਾ ।

**ਅਰਥ:** (ਹੇ ਰਬ ਤੋਂ ਬੇਮੁਖ ਹੋਏ ਜੀਵ! ਜਦੋਂ ਤੇਰੇ) ਚਾਰ ਪੈਰ, ਦੋ ਸਿੰਙ (ਅਤੇ) ਮੂਹੋਂ ਗੁੰਗਾ (ਹੋਵੇਂਗਾ), ਓਦੋਂ (ਤੂੰ ਪਰਮਾਤਮਾ ਦੇ) ਗੁਣ ਕਿਵੇਂ ਗਾ ਸਕੇਂਗਾ ? (ਫਿਰ) ਉਠਦਿਆਂ ਬਹਿੰਦਿਆਂ (ਤੇਰੇ ਸਿਰ ਉਤੇ) ਸੋਟਾ ਪਵੇਗਾ, ਓਦੋਂ (ਆਪਣਾ) ਸਿਰ ਕਿਥੇ ਲੁਕਾਏਂਗਾ ।੧।

(ਹੇ ਭਾਈ !) ਹਰੀ (ਸਿਮਰਨ) ਤੋਂ ਬਿਨਾਂ ਬਿਗਾਨਾ ਬਲਦ ਬਣੀਦਾ ਹੈ, (ਭਾਵ ਨਿਖਸਮਾ ਹੋ ਜਾਈਦਾ ਹੈ)। (ਓਦੋਂ ਤੇਰਾ) ਨੱਕ ਫਟਿਆ ਹੋਇਆ, ਮੋਢੇ ਟੁਟੇ ਹੋਏ, (ਤੂੰ) ਕੋਧਰੇ ਦਾ (ਨਖਿਧ) ਭੂਸਾ ਖਾਏਂਗਾ ।੧। ਰਹਾਉ ।

(ਹੇ ਭਾਈ!) ਸਾਰਾ ਦਿਨ ਜੰਗਲ ਵਿੱਚ ਡੋਲਦਾ ਫਿਰੇਂਗਾ ਅਜੇ (ਭਾਵ ਫਿਰ ਵੀ ਤੇਰਾ) ਪੇਟ ਨਹੀਂ ਰਜੇਗਾ । (ਹੁਣ ਤੂੰ) ਭਗਤ ਜਨਾ ਦਾ ਕਹਿਆ (ਉਪਦੇਸ਼) ਨਹੀਂ ਮੰਨਦਾ(ਇਸ ਲਈ)ਆਪਣਾ ਕੀਤਾ ਪਾਏਂਗਾ ।੨।

(ਹੇ ਭਾਈ!) ਦੁੱਖ ਤੇ ਸੁੱਖ ਕਰਦਿਆਂ ਵੱਡੇ ਭਰਮ ਵਿਚ ਡੁੱਬ ਰਿਹਾ ਹੈਂ (ਇਸ ਦੇ ਫਲ ਸਰੂਪ) ਅਨੇਕਾਂ ਜੂਨਾਂ ਵਿਚ ਭਟਕਦਾ ਰਹੇਂਗਾ । (ਤੂੰ ਆਪਣਾ) ਅਮੋਲਕ ਜਨਮ ਗੁਆ ਦਿਤਾ ਹੈ (ਕਿਉਂਕਿ ਉਹ) ਪ੍ਰਭੂ (ਤੈਨੂੰ) ਵਿਸਰ ਗਿਆ ਹੈ (ਤੂੰ) ਇਹ (ਮਨੁਖਾ-ਜਨਮ ਵਾਲਾ) ਅਵਸਰ (ਵਾਰੀ) ਫਿਰ ਕਿਥੋਂ ਪਾਏਂਗਾ ? ।੩।

(ਹੇ ਭਾਈ!) ਤੇਲੀ ਦੇ ਬਲਦ ਅਤੇ ਬਾਂਦਰ ਵਾਂਗ ਭਉਂਦਿਆਂ ਗਤੀ ਤੋਂ ਬਿਨਾਂ ਹੀ (ਤੇਰੀ ਉਮਰ ਰੂਪੀ) ਰਾਤ ਗੁਜ਼ਰ ਜਾਵੇਗੀ । (ਭਗਤ) ਕਬੀਰ ਜੀ (ਆਖਦੇ ਹਨ ਕਿ ਨਾਮ ਵਿਸਾਰ ਕੇ, ਅੰਤ ਸਮੇਂ) ਸਿਰ ਮਾਰ ਕੇ ਪਛਤਾਵੇਂਗਾ ।੪।੧।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਭਗਤ ਕਬੀਰ ਜੀਉ ਨੇ ਸਾਡੇ ਸਾਹਮਣੇ ਦੋ ਕਿਸਮ ਦੇ ਬੈਲਾਂ ਦੀਆਂ ਮਿਸਾਲਾਂ ਰਖੀਆਂ ਹਨ । ਬੈਲ ਹਲ ਵਾਹੁਣ ਅਤੇ ਭਾਰ ਚੁਕਣ ਦਾ ਬਹੁਤ ਵਡਾ ਕੰਮ ਕਰਦਾ ਹੈ ਪਰ ਉਸਦਾ ਮਾਇਕੀ ਲਾਭ ਕਿਸਾਨ ਨੂੰ ਪਹੁੰਚਦਾ ਹੈ । ਬੈਲ ਨੂੰ ਪੇਟ ਭਰਨ ਲਈ ਘਾਹ ਤੇ ਤੂੜੀ ਤੋਂ ਸਿਵਾਏ ਹੋਰ ਕੁਝ ਨਹੀਂ ਮਿਲਦਾ । ਉਹ ਵੀ ਓਦੋਂ ਤਕ ਮਿਲਦਾ ਹੈ ਜਦੋਂ ਤਕ ਪੂਰਾ ਕੰਮ ਕਰਦਾ ਹੈ । ਜਦੋਂ 'ਬੈਲ ਕੰਮ ਕਰਨੋਂ ਰਹਿ ਜਾਵੇ ਤਾਂ ਉਸਨੂੰ ਘਰੋਂ ਕਢ (ਦਿੰਦੇ ਹਨ) ਉਹ ਅਵਾਰਾ (ਨਿਖਸਮਾ) ਬੈਲ ਜੰਗਲ

ਵਿਚ ਛਡਿਆ ਜਾਂਦਾ ਹੈ ਅਤੇ ਉਥੇ ਜੀਵਨ ਦੇ ਬਾਕੀ ਦਿਨ ਪੂਰੇ ਕਰਦਾ ਹੈ। ਆਖਰ ਕਿਸੇ ਜਾਨਵਰ ਜਾਂ ਪੰਛੀ ਦੀ ਖਾਧ ਬਣ ਜਾਂਦਾ ਹੈ। ਇਸੇ ਤਰਾਂ ਤੇਲੀ ਦਾ ਬਲਦ ਭਵਾਂਟੜੀਆਂ ਲੈ ਲੈ ਕੇ ਥਕ ਜਾਂਦਾ ਹੈ ਪਰ ਉਹ ਕਿਸੇ ਮੰਜ਼ਲ ਤੇ ਨਹੀਂ ਅਪੜਦਾ।

ਕੀ ਮਨੁੱਖ ਬੈਲ ਨਾਲੋਂ ਘੱਟ ਦੁੱਖ ਭੋਗਦਾ ਹੈ ? ਸਾਰੀ ਉਮਰ ਮਾਇਆ ਲਈ ਅਣਥੱਕ ਮਿਹਨਤ ਕਰਦਾ ਹੈ, ਦੁਖ ਸੁਖ ਭੋਗਦਾ ਹੈ ਪਰ ਬੈਲ ਵਾਂਗੂੰ ਇਹ ਭੀ ਨਹੀਂ ਰਜਦਾ, ਫਿਰਦਾ ਹੀ ਰਹਿੰਦਾ ਹੈ। ਗੁਰ ਵਾਕ ਹਨ :-

**੧. ਮਾਇਆ ਜੇਵਡੁ ਦੁਖੁ ਨਹੀ, ਸਭਿ ਭਵਿ ਥਕੇ ਸੰਸਾਰੁ ॥** [ਪੰਨਾ ੩੯

**੨. ਦੇਸੁ ਕਮਾਵਨ ਧਨ ਜੋਰਨ ਕੀ ਮਨਸਾ ਬੀਚੇ ਨਿਕਸੇ ਸਾਸ ॥** [ਪੰਨਾ ੪੯੬

ਸੋ ਭਗਤ ਜੀ ਉਪਦੇਸ਼ ਦਿੰਦੇ ਹਨ ਹੇ ਮਨੁੱਖ! ਜਦੋਂ ਤੈਨੂੰ ਇਤਨਾ ਸੁੰਦਰ ਸਰੀਰ, ਸੁਰਤਿ ਮਤਿ, ਮਨ, ਬੁਧਿ ਅਤੇ ਬੋਲਣ ਲਈ ਤੈਨੂੰ ਰਸਨਾ ਮਿਲੀ ਹੋਈ ਹੈ, ਫਿਰ ਤੂੰ ਉਸ ਪਰਮੇਸ਼ਰ ਦੇ ਗੁਣ ਕਿਉਂ ਨਹੀਂ ਗਾਉਂਦਾ ? ਜਦੋਂ ਬੈਲ ਬਣ ਗਿਆ, ਮੂੰਹੋਂ ਗੂੰਗਾ ਹੋਵੇਂਗਾ ਉਦੋਂ ਹਰੀ ਦੇ ਗੁਣ ਕਿਵੇਂ ਗਾ ਸਕੇਂਗਾ ? ਸੋ, ਤੂੰ ਟਬਰ ਦੇ ਆਲੇ ਦੁਆਲੇ ਘੁੰਮਣਾ ਛਡ, ਆਪਣਾ ਸਫਰ ਨਾਮ ਜਪ ਕੇ ਪੂਰਾ ਕਰ ਲੈ:-

**ਇਹੀ ਤੇਰਾ ਅਉਸਰੁ ਇਹ ਤੇਰੀ ਬਾਰ ॥**
**ਘਟ ਭੀਤਰਿ ਤੂੰ ਦੇਖੁ ਬਿਚਾਰਿ ॥** [ਪੰਨਾ ੧੧੫੯

**ਗੂਜਰੀ ਘਰੁ ੩ ॥ ਮੁਸਿ ਮੁਸਿ ਰੋਵੈ, ਕਬੀਰ ਕੀ ਮਾਈ ॥ ਏ ਬਾਰਿਕ ਕੈਸੇ ਜੀਵਹਿ, ਰਘੁਰਾਈ ॥੧॥ ਤਨਨਾ ਬੁਨਨਾ, ਸਭੁ ਤਜਿਓ ਹੈ ਕਬੀਰ ॥ ਹਰਿ ਕਾ ਨਾਮੁ, ਲਿਖਿ ਲੀਓ ਸਰੀਰ ॥ ੧॥ ਰਹਾਉ ॥ ਜਬਲਗੁ ਤਾਗਾ ਬਾਹਉ ਬੇਹੀ ॥ ਤਬ ਲਗੁ ਬਿਸਰੈ ਰਾਮੁ ਸਨੇਹੀ ॥੨॥ ਓਛੀ ਮਤਿ, ਮੇਰੀ ਜਾਤਿ ਜੁਲਾਹਾ ॥ ਹਰਿ ਕਾ ਨਾਮੁ, ਲਹਿਓ ਮੈ ਲਾਹਾ ॥੩॥ ਕਹਤ ਕਬੀਰ, ਸੁਨਹੁ ਮੇਰੀ ਮਾਈ ॥ ਹਮਰਾ ਇਨ ਕਾ ਦਾਤਾ, ਏਕੁ ਰਘੁਰਾਈ ॥੪॥੨॥**

## ਉਚਾਰਨ ਸੇਧ

**ਬਿੰਦੀ ਸਹਿਤ** : ਜੀਵਹਿਂ, ਬਾਹਉਂ।

**ਪਦ ਅਰਥ** : ਮੁਸਿ ਮੁਸਿ-ਡੁਸਕ ਡੁਸਕ ਕੇ (ਡਸਕੋਰੇ ਭਰ ਕੇ)। ਕੈਸੇ ਜੀਵਹਿ-ਕਿਸ ਤਰ੍ਹਾਂ ਜੀਉਣਗੇ ?। ਰਘੁਰਾਈ-ਹੇ ਰਾਮ ! ਤਜਿਓ-ਛੱਡ ਦਿੱਤਾ ਹੈ। ਤਾਗਾ-ਧਾਗਾ। ਬਾਹਉ-ਵਾਹੁੰਦਾ, ਪਾਂਦਾ ਹਾਂ। ਬੇਹੀ-ਨਾਲ ਦੀ ਛੇਕ ਵਿਚ। ਸਨੇਹੀ-ਪਿਆਰਾ। ਓਛੀ-ਹੋਛੀ। ਲਾਹਾ-ਲਾਭ।

**ਅਰਥ** : ਡੁਸਕ ਡੁਸਕ ਕੇ ਕਬੀਰ ਦੀ ਮਾਤਾ ਰੋਂਦੀ ਹੈ (ਅਤੇ ਕਹਿੰਦੀ ਹੈ ਕਿ) ਹੇ ਰਾਮ ! (ਕਬੀਰ ਦੇ) ਇਹ ਬੱਚੇ (ਮੇਰੇ ਪੋਤਰੇ) ਕਿਸ ਤਰ੍ਹਾਂ ਜੀਉਣਗੇ ? (ਕਿਉਂਕਿ) ਕਬੀਰ ਨੇ ਤਣਨਾ ਬੁਣਨਾ ਸਭ ਕੁਝ ਛੋੜ ਦਿਤਾ ਹੈ (ਅਤੇ) ਹਰੀ ਦਾ ਨਾਮ ਸਰੀਰ ਉਤੇ ਲਿਖ ਲਿਆ ਹੈ (ਭਾਵ ਇਹ ਹਰ ਵੇਲੇ ਰਾਮ ਰਾਮ ਹੀ ਜਪਦਾ ਰਹਿੰਦਾ ਹੈ) ।੧। ਰਹਾਉ।

(ਕਬੀਰ ਆਖਦਾ ਹੈ ਕਿ ਹੇ ਮਾਂ !) ਜਿਤਨਾ ਚਿਰ (ਮੈਂ) ਨਾਲ ਦੀ ਛੇਕ ਵਿਚ ਧਾਗਾ ਪਾਂਦਾ ਹਾਂ ਉਤਨਾ ਚਿਰ (ਮੈਨੂੰ) ਪਿਆਰਾ ਰਾਮ ਵਿਸਰ ਜਾਂਦਾ ਹੈ (ਪਰ ਮੈਨੂੰ ਪ੍ਰਭੂ ਦਾ ਵਿਸਰਨਾ ਇਕ ਛਿਨ ਭਰ ਵੀ ਨਹੀਂ ਸੁਖਾਉਂਦਾ) ।੨।

(ਹੇ ਮਾਂ ! ਲੋਕਾਂ ਦੇ ਭਾਣੇ) ਮੇਰੀ ਮਤਿ ਹੋਛੀ ਹੈ ਅਤੇ ਮੈਂ ਜ਼ਾਤਿ ਦਾ ਜੁਲਾਹਾ ਹਾਂ (ਪਰ) ਮੈਂ ਹਰੀ ਦਾ ਨਾਮ ਰੂਪੀ ਲਾਭ ਖੱਟ ਲਿਆ ਹੈ ।੩।

ਕਬੀਰ ਆਖਦਾ ਹੈ ਹੇ ਮੇਰੀ ਮਾਂ ! (ਮੇਰੀ ਗਲ) ਸੁਣੋ । ਮੇਰਾ (ਅਤੇ) ਇਨ੍ਹਾਂ ਬਚਿਆਂ ਦਾ ਦਾਤਾ ਇਕੋ ਰਾਮ ਹੀ ਹੈ (ਜੋ ਸਭ ਦੀ ਪਾਲਨਾ ਕਰ ਰਿਹਾ ਹੈ) ।੪।੨।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਭਗਤ ਕਬੀਰ ਜੀ ਨੇ ਆਪਣੇ ਘਰੋਗੀ ਵਾਤਾਵਰਨ ਵਿਚ ਹੋਈ ਵਾਰਤਾਲਾਪ ਨੂੰ ਅੰਕਿਤ ਕੀਤਾ ਹੈ । ਕਬੀਰ ਦਾ ਤਾਣੇ ਬਾਣੇ ਵਲ ਪੂਰਾ ਧਿਆਨ ਨ ਦੇਣਾ, ਕਬੀਰ ਜੀ ਦੀ ਮਾਤਾ ਲਈ ਚਿੰਤਾ ਦਾ ਕਾਰਨ ਬਣਨਾ ਅਵੱਸ਼ਕ ਸੀ । ਪਰ ਕਬੀਰ ਜੀ ਪਰਵਾਰ ਦੀ ਪਾਲਨਾ ਬਾਰੇ ਚਿੰਤਾਤੁਰ ਨਹੀਂ ਸਨ । ਆਪ ਜੀ ਨੂੰ 'ਕਾਰਣ ਕਰਣ ਕਰੀਮ ॥ ਕਿਰਪਾ ਧਾਰਿ ਰਹੀਮ ॥' ਉਤੇ ਪੂਰਨ ਵਿਸ਼ਵਾਸ ਸੀ । ਇਸ ਲਈ ਆਪ ਜੀ ਦਾ ਵਿਆਪਕ ਪ੍ਰਭੂ ਨਾਲ ਇਤਨਾ ਨਿਘਾ ਪਿਆਰ ਸੀ ਕਿ ਉਹ ਨਲਕੀ ਦੇ ਛੇਕ ਵਿਚ ਧਾਗਾ ਪਾਉਣ ਜਿਨ੍ਹਾਂ ਸਮਾਂ ਵੀ ਪਰਮੇਸ਼ਰ ਨੂੰ ਭੁਲਾਉਣਾ ਉਚਿਤ ਨਹੀਂ ਸਨ ਸਮਝਦੇ ।

ਇਸ ਸ਼ਬਦ ਚੋਂ ਸਾਨੂੰ ਪਾਲਨ-ਪੋਸਣ ਦੀ ਚਿੰਤਾ ਤੋਂ ਬੇ ਫਿਕਰ ਹੋ ਕੇ ਪ੍ਰਭੂ ਦਾ ਭਜਨ ਕਰਨ ਦੀ ਸੇਧ ਮਿਲਦੀ ਹੈ । ਇਹ ਅਵਸਥਾ ਹਰਕੇ ਇਨਸਾਨ ਦੀ ਨਹੀਂ ਹੋ ਸਕਦੀ । ਇਥੇ ਇਕ ਸ਼ੰਕਾ ਉਤਪੰਨ ਹੁੰਦੀ ਹੈ ਕਿ ਇਕ ਪਾਸੇ ਤਾਂ 'ਹਾਥ ਪਾਉ ਕਰਿ ਕਾਮ ਸਭ, ਚੀਤ ਨਿਰੰਜਨ ਨਾਲਿ' ਦਾ ਉਪਦੇਸ਼ ਹੈ, ਦੂਜੇ ਪਾਸੇ ਤਨਨਾ ਬੁਨਨਾ ਸਭ ਤਜਿਓ ਹੈ ਕਬੀਰ' ਇਹ ਕਿਵੇਂ ? ਇਹ ਅਵਸਥਾ ਭੇਦ ਦੀ ਗਲ ਹੈ । ਪਹਿਲੀ ਜਮਾਤ ਦਾ ਵਿਦਿਅਰਥੀ ਪ੍ਰੋਫੈਸਰੀ ਪਾਏ ਦੀ ਗਲ ਸਮਝਣ ਤੋਂ ਹਮੇਸ਼ਾ ਅਸਮਰਥ ਰਹਿੰਦਾ ਹੈ । ਸਾਰੰਸ਼ ਇਹ ਹੈ ਕਿ ਜਦੋਂ ਪ੍ਰਭੂ ਤੇ ਪੂਰਾ ਭਰੋਸਾ ਹੋ ਜਾਵੇ ਤਾਂ ਕਲਪਣਾ ਤੇ ਚਿੰਤਾ ਦਾ ਨਾਮੋ ਨਿਸ਼ਾਨ ਨਹੀਂ ਰਹਿੰਦਾ। ਘਰ ਬਾਹਰ ਦਾ ਕੰਮ ਕਾਜ ਸੁੱਤੇ ਹੀ ਚਲਦਾ ਰਹਿੰਦਾ ਹੈ।

## ਗੂਜਰੀ ਸ੍ਰੀ ਨਾਮਦੇਵ ਜੀ ਕੇ ਪਦੇ ਘਰੁ ੧

**ੴ ਸਤਿਗੁਰ ਪ੍ਰਸਾਦਿ ॥ ਜੌ ਰਾਜੁ ਦੇਹਿ ਤ ਕਵਨ ਬਡਾਈ ॥ ਜੌ ਭੀਖ ਮੰਗਾਵਹਿ ਤ ਕਿਆ ਘਟਿ ਜਾਈ ॥੧॥ ਤੂੰ ਹਰਿ ਭਜੁ ਮਨ ਮੇਰੇ, ਪਦੁ ਨਿਰਬਾਨੁ॥ ਬਹੁਰਿ ਨ ਹੋਇ ਤੇਰਾ ਆਵਨ ਜਾਨੁ॥੧॥ਰਹਾਉ॥ ਸਭ ਤੈ ਉਪਾਈ, ਭਰਮ ਭੁਲਾਈ॥ ਜਿਸ ਤੂੰ ਦੇਵਹਿ ਤਿਸਹਿ ਬੁਝਾਈ ॥੨॥ ਸਤਿਗੁਰੁ ਮਿਲੈ ਤ ਸਹਸਾ ਜਾਈ ॥ ਕਿਸੁ ਹਉ ਪੂਜਉ, ਦੂਜਾ ਨਦਰਿ ਨ ਆਈ ॥੩॥ ਏਕੈ ਪਾਥਰ ਕੀਜੈ ਭਾਉ ॥ ਦੂਜੈ ਪਾਥਰ ਧਰੀਐ ਪਾਉ ॥ ਜੇ ਓਹੁ ਦੇਉ, ਤ ਓਹੁ ਭੀ ਦੇਵਾ ॥ ਕਹਿ ਨਾਮਦੇਉ, ਹਮ ਹਰਿ ਕੀ ਸੇਵਾ ॥੪॥੧॥**

## ਉਚਾਰਨ ਸੇਧ

**ਬਿੰਦੀ ਸਹਿਤ** : ਦੇਹਿਂ, ਮੰਗਵਹਿਂ, ਤੈਂ, ਪਾਉਂ, ਦੇਵਹਿਂ, ਪੂਜਉਂ।

**ਪਦ ਅਰਥ** : ਜੌਂ-ਜੇ ਕਰ। ਦੇਹਿ-ਦੇਵੇਂ। ਤ-ਤਾਂ। ਪਦੁ ਨਿਰਬਾਣੁ-ਵਾਸ਼ਨਾ ਤੋਂ ਰਹਿਤ ਪਦਵੀ। ਤੈ-ਤੂੰ। ਭਾਉ-ਪਿਆਰ। ਪਾਉ-ਪੈਰ। ਦੇਉ-ਦੇਵਤਾ।

**ਅਰਥ** : (ਹੇ ਪ੍ਰਭੂ!) ਜੇਕਰ (ਤੂੰ) ਰਾਜ ਦੇ ਦੇਵੇਂ ਤਾਂ (ਇਸ ਵਿਚ ਤੇਰੀ) ਕਿਹੜੀ ਵਡਿਆਈ ਹੈ ? ਜੇ (ਤੂੰ) ਭਿਖਿਆ ਮੰਗਾ ਲਵੇਂ (ਭਾਵ ਗਰੀਬ ਕਰ ਦੇਵੇਂ) ਤਾਂ (ਇਸ ਵਿਚ ਤੇਰਾ) ਕੀ ਘਟ ਜਾਂਦਾ ਹੈ ? (ਭਾਵ ਇਹ ਸਭ ਤੇਰੇ ਹੁਕਮ ਦੀ ਇਕ ਅਨੋਖੀ ਲੀਲਾ ਹੈ)।

ਹੇ ਮੇਰੇ ਮਨ ! ਤੂੰ ਹਰੀ ਦਾ ਭਜਨ ਕਰ (ਇਸ ਨਾਲ ਤੈਨੂੰ) ਵਾਸ਼ਨਾ ਤੋਂ ਰਹਿਤ ਅਵਸਥਾ (ਪ੍ਰਾਪਤ ਹੋ ਜਾਵੇ ਅਤੇ) ਮੁੜ ਕੇ ਤੇਰਾ (ਇਸ ਜਗਤ ਵਿਚ) ਆਉਣਾ ਜਾਣਾ ਹੀ ਨਾਹ ਹੋਵੇ।੧।

(ਹੇ ਹਰੀ !) ਸਾਰੀ (ਸ੍ਰਿਸ਼ਟੀ) ਤੂੰ (ਆਪ ਹੀ) ਪੈਦਾ ਕੀਤੀ ਹੈ (ਅਤੇ) ਭਰਮ ਵਿਚ ਭੁਲਾ ਰਖੀ ਹੈ। (ਪਰ) ਜਿਸ(ਜੀਵ ਨੂੰ) ਤੂੰ (ਆਪਣਾ ਸਿਮਰਨ ਦੇ) ਦਿੰਦਾ ਹੈ, ਉਸਨੂੰ (ਸਭ) ਸੋਝੀ ਆ ਜਾਂਦੀ ਹੈ।੨।

(ਜਦੋਂ) ਸਤਿਗੁਰੂ ਮਿਲਦਾ ਹੈ ਤਾਂ ਭਰਮ ਦੂਰ ਹੋ ਜਾਂਦਾ ਹੈ। (ਫਿਰ ਇਉਂ ਆਖੀਦਾ ਹੈ, ਮੈਂ) ਕਿਸ ਦੀ ਪੂਜਾ ਕਰਾਂ (ਹਰੀ ਤੋਂ ਬਿਨਾਂ ਮੈਨੂੰ) ਦੂਜਾ ਕੋਈ ਦਿਸਦਾ ਹੀ ਨਹੀਂ ਹੈ।੩।

(ਪਥਰ-ਪੂਜਕਾਂ ਦੀ ਕ੍ਰਿਆ ਵੇਖ ਕੇ ਹੈਰਾਨੀ ਹੁੰਦੀ ਹੈ ਕਿ) ਇਕ ਪਥਰ ਦੀ (ਮੂਰਤੀ ਘੜ ਕੇ ਉਸ ਨਾਲ) ਪਿਆਰ ਕੀਤਾ ਜਾਂਦਾ ਹੈ (ਅਤੇ) ਦੂਜੇ (ਅਨ-ਘੜੇ) ਪਥਰ ਉਤੇ ਪੈਰ ਧਰਿਆ ਜਾਂਦਾ ਹੈ। (ਹੇ ਭਾਈ!) ਜੇ ਉਹ (ਪਹਿਲਾ ਪਥਰ) ਦੇਵਤਾ ਹੈ ਤਾਂ (ਦੂਜਾ ਪਥਰ ਜਿਸ ਉਤੇ ਪੈਰ ਧਰੀਦਾ ਹੈ) ਉਹ ਭੀ ਦੇਵਤਾ ਹੈ। ਨਾਮਦੇਵ ਕਹਿੰਦਾ ਹੈ (ਕਿ ਇਹ ਸਾਰੀ ਕਲਪਣਾ ਛੱਡ ਕੇ) ਮੈਂ ਹਰੀ ਦੀ ਸੇਵਾ(ਕਰਦਾ ਹਾਂ) ।੪।੧।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦੇ ਵੀਚਾਰਨ ਤੋਂ ਇਉਂ ਪ੍ਰਤੀਤ ਹੁੰਦਾ ਹੈ ਜਿਵੇਂ ਕਿ ਭਗਤ ਨਾਮ ਦੇਵ ਜੀ ਦੀ ਕਿਸੇ ਪਥਰ-ਪੂਜਕ ਨਾਲ ਚਰਚਾ ਹੋਈ ਹੋਵੇ ਅਤੇ ਆਪ ਜੀ ਨੇ ਉਸ ਨੂੰ ਤਤ-ਗਿਆਨ ਦੁਆਰਾ ਇਉਂ ਸਮਝਾਇਆ ਹੋਵੇ :--

**ਜੇ ਓਹੁ ਦੇਉ ਤ ਓਹੁ ਭੀ ਦੇਵਾ ॥**

ਭਾਵ ਜਿਸ ਪਥਰ ਨੂੰ ਪੂਜਿਆ ਜਾਂਦਾ ਹੈ ਜੇ ਉਹ ਪਥਰ ਠਾਕੁਰ ਹੈ ਤਾਂ ਜਿਸ ਪਥਰ ਤੇ ਪੈਰ ਧਰਦੇ ਹੋ ਉਹ ਭੀ ਠਾਕੁਰ ਹੀ ਹੈ।

ਇਸ ਵਿਚ ਸੰਦੇਹ ਨਹੀਂ ਭਗਤ ਨਾਮ ਦੇਵ ਜੀ ਪਹਿਲੇ ਮੂਰਤੀ ਪੂਜਕ ਸਨ। ਪਰ ਜਦੋਂ ਆਪ ਜੀ ਨੂੰ ਪ੍ਰਭੂ ਦੇ ਨਿਰਗੁਣ ਸਰੂਪ ਦਾ ਗਿਆਨ ਹੋ ਗਿਆ ਤਾਂ ਆਪ ਮੂਰਤੀ ਪੂਜਾ ਛੱਡ ਕੇ ਸਰਬ ਵਿਆਪਕ ਹਰੀ ਦੀ ਸੇਵਾ ਵਿਚ ਲਗ ਗਏ ਅਤੇ ਆਪਣੇ ਮਨ ਨੂੰ ਸੰਬੋਧਿਤ ਕੀਤਾ :-

**ਤੂੰ ਹਰਿ ਭਜੁ ਮਨ ਮੇਰੇ, ਪਦੁ ਨਿਰਬਾਨੁ ॥**

ਹੇ ਮਨ! ਤੂੰ ਹਰੀ ਦਾ ਭਜਨ ਕਰ (ਇਸ ਨਾਲ ਤੈਨੂੰ) ਵਾਸ਼ਨਾ ਤੋਂ ਰਹਿਤ ਪਦ ਪ੍ਰਾਪਤ ਹੋ ਜਾਵੇਗਾ। ਬਾਹਰਮੁਖੀ ਪੂਜਾ ਨਾਲ ਕੁਝ ਨਹੀਂ ਬਣਦਾ। ਨਿਰਬਾਣ ਪਦ ਦੇ ਚਾਹਕ ਰਾਜ ਜਾਂ ਭੀਖ ਦੀ ਹਾਲਤ ਵਿਚ ਨਹੀਂ ਵਿਚਰਦੇ, ਉਹ ਪ੍ਰੇਮ-ਪੂਜਾ ਵਿਚ ਮਗਨ ਰਹਿੰਦੇ ਹਨ। ਭਗਤਾਂ ਨੂੰ ਹਰੀ ਤੋਂ ਬਿਨਾਂ ਹੋਰ ਕੋਈ ਦੂਜਾ ਨਜ਼ਰ ਨਹੀਂ ਆਉਂਦਾ। ਸਿਧਾਂਤ ਇਹ ਹੈ ਕਿ ਪਥਰ-ਪੂਜਾ ਦੂਜਾ ਭਾਵ ਹੈ, ਇਹ ਪ੍ਰਭੂ ਦੀ ਪੂਜਾ ਨਹੀਂ ਹੈ। ਅਜਿਹੇ ਕਰਮ ਕਾਂਡੀ ਸੰਸਾਰ ਸਾਗਰ ਵਿੱਚ ਡੁੱਬ ਜਾਂਦੇ ਹਨ :-

**ਖਸਮੁ ਛੋਡਿ ਦੂਜੈ ਲਗੇ, ਡੂਬੇ ਸੇ ਵਣਜਾਰਿਆ ॥** [ਪੰਨਾ ੪੭੦

**ਗੂਜਰੀ ਘਰੁ ੧ ॥ ਮਲੈ ਨ ਲਾਛੈ ਪਾਰਮਲੋ, ਪਰਮਲੀਓ ਬੈਠੋ ਰੀ ਆਈ ॥ ਆਵਤ ਕਿਨੈ ਨ ਪੇਖਿਓ, ਕਵਨੈ ਜਾਣੈ ਰੀ ਬਾਈ ॥੧॥ ਕਉਣੁ ਕਹੈ ਕਿਣਿ ਬੂਝੀਐ, ਰਮਈਆ ਆਕੁਲੁ ਰੀ ਬਾਈ ॥੧॥ ਰਹਾਉ ॥ ਜਿਉ ਆਕਾਸੈ ਪੰਖੀਅਲੋ, ਖੋਜੁ ਨਿਰਖਿਓ ਨ ਜਾਈ ॥ ਜਿਉ ਜਲ ਮਾਝੈ ਮਾਛਲੋ, ਮਾਰਗੁ ਪੇਖਣੋ ਨ ਜਾਈ ॥੨॥ ਜਿਉ ਆਕਾਸੈ ਘੜੂਅਲੋ, ਮ੍ਰਿਗ ਤ੍ਰਿਸਨਾ ਭਰਿਆ ॥ ਨਾਮੇ ਚੇ ਸੁਆਮੀ ਬੀਠਲੋ, ਜਿਨਿ ਤੀਨੈ ਜਰਿਆ ॥੩॥੨॥**

**ਪਦ ਅਰਥ :** ਮਲੈ ਨ ਲਾਛੈ-ਮੈਲ ਦਾ ਚਿੰਨ੍ਹ (ਨਿਸ਼ਾਨ) ਨਹੀਂ ਹੈ। ਪਾਰਮਲੋ-ਮੈਲ ਤੋਂ ਰਹਿਤ ਹੈ। ਪਰਮਲੀਓ-ਚੰਦਨ ਦੀ ਸੁਗੰਧੀ ਵਾਂਗ। ਬੈਠੋ-ਬੈਠਾ (ਵਸਿਆ ਹੋਇਆ) ਹੈ। ਆਈ-ਆ ਕੇ। ਪੇਖਿਓ-ਵੇਖਿਆ। ਰੀ ਬਾਈ-ਹੇ ਭੈਣ !। ਕਿਵਿ-ਕਿਸ ਨੇ। ਆਕੁਲ-ਕੁਲ ਤੋਂ ਰਹਿਤ, ਪੂਰ-ਪੂਰਨ ਪਰਮਾਤਮਾ। ਪੰਖੀਅਲੋ ਖੋਜੁ-ਪੰਛੀ ਦਾ ਖੋਜ (ਪੰਖ ਦੇ ਪੈਰਾਂ ਦਾ) ਨਿਸ਼ਾਨ। ਜਲ ਮਾਝੇ-ਪਾਣੀ ਵਿਚ। ਮਾਛਲੋ-ਮੱਛੀ। ਆਕਾਸੇ-ਆਕਾਸ਼ ਵਿਚ। ਘੜੂਅਲੋ-(ਪਾਣੀ ਦਾ) ਘੜਾ। ਮ੍ਰਿਗ ਤ੍ਰਿਸਨਾ-ਠਗ ਨੀਰਾ। ਚੇ-ਦੇ। ਤੀਨੈ ਜਰਿਆ-ਤਿੰਨਾਂ ਭਵਨਾਂ (ਦੇ ਭਾਰ) ਨੂੰ। ਜਰਿਆ-ਸਹਾਰਿਆ ਹੋਇਆ ਹੈ।

**ਅਰਥ :** (ਹੇ ਭੈਣ ! ਮੇਰੇ ਸੁਆਮੀ ਨੂੰ ਕੋਈ) ਮੈਲ ਦਾ ਨਿਸ਼ਾਨ ਨਹੀਂ ਹੈ, (ਉਹ) ਮੈਲ ਤੋਂ ਰਹਿਤ ਹੈ (ਪਰ) ਚੰਦਨ ਦੀ ਸੁਗੰਧੀ ਵਾਂਗੂ (ਹਰੇਕ ਦੇ ਹਿਰਦੇ ਵਿਚ) ਆ ਕੇ ਬੈਠਾ ਹੋਇਆ ਹੈ। (ਹੈਰਾਨੀ ਵਾਲੀ ਗੱਲ ਇਹ ਹੈ ਕਿ ਉਸ ਹਰੀ ਨੂੰ ਸਭ ਹਿਰਦਿਆਂ ਵਿਚ) ਆਉਂਦਿਆਂ ਕਿਸੇ ਨੇ ਨਹੀਂ ਵੇਖਿਆ, ਹੇ ਭੈਣ ! (ਉਸ ਨੂੰ) ਕੌਣ ਜਾਣ ਸਕਦਾ ਹੈ ? ।੧।

(ਹੇ ਭੈਣ !) ਕਉਣ ਕਹਿ ਸਕਦਾ ਹੈ ? ਕਿਸ ਨੇ (ਉਸ ਨੂੰ) ਸਮਝਿਆ ਹੈ ? ਹੇ ਭੈਣ! (ਉਹ) ਰਾਮ (ਹਰ ਥਾਂ ਤੇ) ਪਰੀਪੂਰਣ ਹੈ ।੧। ਰਹਾਉ।

ਜਿਸ ਤਰ੍ਹਾਂ ਆਕਾਸ਼ ਵਿਚ ਪੰਛੀ ਉਡਦਾ ਹੈ, (ਉਸ ਦਾ) ਨਿਸ਼ਾਨ ਦੇਖਿਆ ਨਹੀਂ ਜਾ ਸਕਦਾ। ਜਿਸ ਤਰ੍ਹਾਂ ਮੱਛੀ ਦੇ ਪਾਣੀ ਵਿਚ (ਚਲਣ ਦਾ) ਰਸਤਾ ਦੇਖਿਆ ਨਹੀਂ ਜਾ ਸਕਦਾ ।੨।

ਜਿਸ ਤਰ੍ਹਾਂ ਆਕਾਸ਼ ਵਿਚ ਮ੍ਰਿਗ ਤ੍ਰਿਸ਼ਨਾ ਦੇ ਜਲ ਦਾ ਭਰਿਆ ਹੋਇਆ ਘੜਾ (ਵੇਖਿਆ ਠੀਕ ਨਹੀਂ ਹੈ, ਇਸੇ ਤਰ੍ਹਾਂ) ਨਾਮਦੇਵ ਦਾ ਮਾਲਕ ਬੀਠਲ (ਅਜਿਹਾ ਹੈ) ਜਿਸ ਨੇ ਤਿੰਨਾਂ ਲੋਕਾਂ ਦੇ (ਭਾਰ ਨੂੰ ਗੁਪਤ ਰੂਪ ਵਿਚ) ਸਹਾਰਿਆ ਹੋਇਆ ਹੈ (ਪਰ ਉਹ ਅਦ੍ਰਿੱਸ ਹੈ)।੩।੨।

## ਅਰਥ ਭੇਦ ਅਤੇ ਨਿਰਣੈ

**ਨਾਮੇ ਚੇ ਸੁਆਮੀ ਬੀਠਲੋ, ਜਿਨਿ ਤੀਨੈ ਜਰਿਆ ॥**

ਵਖ ਵਖ ਅਰਥ :

੧. ਨਾਮ ਦੇਵ ਕਹੇ ਹਮਾਰਾ ਸਵਾਮੀ ਬੀਠਲ ਐਸਾ ਹੈ ਜਿਸ ਨੇ ਅਪਨੇ ਅਕੁਲ ਹੋਨੇ ਮੇ ਪੂਰਬ ਕਹੇ ਤੀਨੋ ਦ੍ਰਿਸ਼ਟਾਂਤ ਜਰਿਆ, ਸਹਾਰੇ ਹੈ । ਭਾਵ ਇਨ ਦ੍ਰਿਸ਼ਟਾਂਤੋਂ ਵਤ ਵਹੁ ਜਾਤ ਯਾਦਿ ਹੀਨ ਹੈ ।
[ਪੰ. ਤਾਰਾ ਸਿੰਘ, ਨਰੋਤਮ, ਸੰਤ ਸੰਪੂਰਨ ਸਿੰਘ

੨. ਨੈਜਰਿਆ-ਅ. ਨਜੀਰ ਦਾ ਬਹੁ ਵਚਨ । ਨਜ਼ਾਇਰ । ਸੰਗਯਾ-ਦ੍ਰਿਸ਼ਟਾਂਤ, ਮਿਸਾਲ । ਦੇਖੋ ਨਜੀਰ 'ਨਾਮੇ ਚੇ ਸੁਆਮੀ ਬੀਠਲੋ ਜਿਨ ਤੀ ਨੈਜਰਿਆ' (ਗੁ. ਨਾਮਦੇਵ) ਤਿੰਨ ਨਜ਼ੀਰਾਂ, ਮਿਸਾਲਾਂ ੳ. ਆਵਤ ਕਿਨੈ ਨ ਪੇਖਿਓ, ਜਿਉ ਆਕਾਸੈ ਪੰਖੀਅਲੋ । ਅ. ਜਿਉ ਜਲ ਮਾਝੈ ਮਾਛਲੋ ॥ ੲ. ਜਿਉ ਆਕਾਸੈ ਘੜੂਅਲੋ ਮ੍ਰਿਗ ਤ੍ਰਿਸਨਾ ਭਰਿਆ॥ [ਮਹਾਨ ਕੋਸ਼

੩. ਨਾਮੇ ਦੇ ਸੁਆਮੀ ਬੀਠਲ ਉਤੇ ਤਿੰਨੇ ਉਪਰ ਦਸੀਆਂ ਮਿਸਾਲਾਂ ਘਟਦੀਆਂ ਹਨ ।

੪. ਨਾਮੇ ਦੇ ਪਿਆਰੇ ਸੁਆਮੀ ਜਿਹਨਾਂ ਵਿਚ ਤਿੰਨੇ ਹੀ ਉਪ੍ਰੋਕਤ ਦਿਸ਼ਟਾਂਤ ਹਨ ਜੋੜੇ (ਅਰੋਪਨ ਕੀਤੇ) ਹਨ ਭਾਵ ਜਿਕਰ ਏਹ ਝੂਠੇ ਹਨ ਇਕਰ ਹੀ ਵਾਹਿਗੁਰੂ ਕਿਨੇ ਨਹੀਂ ਦੇਖਿਆ ਵਾ ਝੂਠੇ ਸੰਸਾਰ ਵਿਚ ਜਿਸ ਨੇ ਪਾਲਨਾ ਉਤਪਤੀ ਮਾਰਨਾ ਤਿੰਨ ਦ੍ਰਿਸ਼ ਸਹਾਰੇ ਹਨ ।
[ਗਿ. ਬਿਸ਼ਨ ਸਿੰਘ ਜੀ, ਸੰ. ਪੋ. , ਸੰ. ਸ.

੫. ਨਾਮਦੇਵ ਦੇ ਖਸਮ ਬੀਠਲ ਜੀ ਐਸੇ ਹਨ ਜਿਸ ਨੇ ਮੇਰੇ ਤਿੰਨੇ ਤਾਪ ਸਾੜ ਦਿਤੇ ਹਨ ।[ਦਰਪਣ

**ਨਿਰਣੈ** : 'ਜਿਨਿ ਤੀਨੈ ਜਰਿਆ' ਦਾ ਸਬੰਧ ਬੀਠਲ (ਵਾਹਿਗੁਰੂ ਜੀ) ਨਾਲ ਹੈ, ਨਾਮ ਦੇਵ ਨਾਲ ਨਹੀਂ ਜਿਵੇਂ ਕਿ 'ਦਰਪਣ' ਦੇ ਕਰਤਾ ਨੇ ਅਰਥ ਕੀਤੇ ਹਨ - 'ਮੇਰੇ ਤਿੰਨੇ ਤਾਪ ਸਾੜ ਦਿਤੇ ਹਨ' । ਤਿੰਨ ਗਿਣਤੀ ਨੂੰ ਮੁਖ ਰਖ ਕੇ 'ਰਜੋ ਤਮੋ, ਸਤੋ' ਤਿੰਨ ਗੁਣ ਸਾੜ ਦਿਤੇ ਹਨ, ਕਈ ਵਿਦਵਾਨ ਇਹ ਅਰਥ ਵੀ ਕਰਦੇ ਹਨ, ਪਰ ਇਹ ਅਰਥ ਪ੍ਰਕਰਣ ਦੇ ਅਨੁਕੂਲ ਨਹੀਂ । 'ਰਹਾਉ' ਵਾਲੀ ਪੰਕਤੀ 'ਕਉਣ ਕਹੈ ਕਿਣਿ ਬੂਝੀਐ' ਰਮਈਆ ਆਕੁਲੁ ਰੀ ਬਾਈ' ਤੋਂ ਸਿਧਾਂਤਕ ਨੁਕਤਾ ਇਹ ਪ੍ਰਗਟ ਹੁੰਦਾ ਹੈ ਕਿ ਉਸ ਬੀਠਲ ਨੂੰ ਮਨ ਮੰਦਰ ਵਿਚ ਪ੍ਰਵੇਸ਼ ਕਰਦਿਆਂ ਕਿਸੇ ਨੇ ਨਹੀਂ ਵੇਖਿਆ ਇਸ ਲਈ ਉਸ ਦੇ ਰੰਗ ਰੂਪ ਜਾਂ ਪੈਰ ਚਿੰਨ੍ਹ ਕੌਣ ਪਛਾਣ ਸਕਦਾ ਹੈ ? ਇਸ ਵੀਚਾਰ ਦੀ ਪ੍ਰੋੜਤਾ ਲਈ ਰਹਾਉ ਮਗਰੋਂ ਤਿੰਨ ਮਿਸਾਲਾਂ ਦਿੱਤੀਆਂ ਹਨ । ਜਿਵੇਂ :

੧. ਸੁਗੰਧੀ ਦੀ ਤਰ੍ਹਾਂ ਸਭ ਵਿਚ ਵਸਿਆ ਹੋਇਆ ਹੈ ਪਰ ਸੁਗੰਧੀ ਵਾਂਗ ਵੇਖਿਆ ਨਹੀਂ ਜਾ ਸਕਦਾ ।
੨. ਆਕਾਸ਼ ਵਿਚ ਉਡਦੇਂ ਪੰਛੀ ਦਾ ਪੈਰ ਚਿੰਨ੍ਹ ਕੋਈ ਨਹੀ ਲੱਭ ਸਕਦਾ ।
੩. ਪਾਨੀ ਵਿਚ ਮੱਛ ਦਾ ਕੋਈ ਖੁਰਾ ਨਹੀ ਲੱਭ ਸਕਦਾ ।

ਇਸੇ ਤਰ੍ਹਾਂ ਪਰਮੇਸ਼ਰ ਜਿਸ ਨੇ ਤਿੰਨ (ਲੋਕ ਦੇ ਭਾਰ ਨੂੰ) ਸਹਾਰਿਆ ਹੋਇਆ ਹੈ ਉਸ ਦਾ ਰੂਪ ਰੰਗ ਜਾਂ ਚਕ੍ਰ ਚਿੰਨ੍ਹ ਲਭਣਾ ਅਸੰਭਵ ਹੈ :-

**ਜਲਿ ਥਲਿ ਮਹੀਅਲਿ ਪੂਰਿਆ ਸੁਆਮੀ ਸਿਰਜਨਹਾਰੁ ॥**

**ਅਨਿਕ ਭਾਂਤਿ ਹੋਇ ਪਸਰਿਆ ਨਾਨਕ, ਏਕੰਕਾਰੁ ॥** [ਪੰਨਾ ੨੯੬

'ਜਰਿਆ' ਪਦ ਦੇ ਅਰਥ ਸੜਿਆ ਜਾਂ ਜੜ੍ਹਿਆ ਆਦਿ ਕਰਨੇ ਅਪ੍ਰਸੰਗਕ ਹਨ । ਜਿਵੇਂ ਉਪ੍ਰੋਕਤ ਪ੍ਰਮਾਣਾਂ ਰਾਹੀਂ ਚੰਦਨ ਵਿਚ ਸੁਗੰਧੀ ਦਾ ਵੇਖਣਾ ਪੰਛੀ ਅਤੇ ਮੱਛ ਦਾ ਅਕਾਸ਼ ਅਤੇ ਪਾਣੀ ਵਿਚ ਪ੍ਰਵੇਸ਼ ਹੋਣਾ ਦਸਿਆ ਹੈ ਪਰ ਉਨ੍ਹਾਂ ਨੂੰ ਅੱਖਾਂ ਨਾਲ ਵੇਖਣਾ ਇਉਂ ਅਸੰਭਵ ਹੈ ਜਿਵੇਂ ਆਕਾਸ਼ ਵਿਚ ਮ੍ਰਿਗ ਤ੍ਰਿਸ਼ਨਾ ਨਾਲ ਭਰਿਆ ਹੋਇਆ ਘੜਾ ਵੇਖਣਾ ਮਿਥਿਆ ਹੈ । ਇਸੇ ਤਰ੍ਹਾਂ ਵਾਹਿਗੁਰੂ ਜੀ ਹਰੇਕ ਹਿਰਦੇ ਹਰੇਕ ਥਾਂ ਤੇ ਵਿਆਪਕ ਹਨ ਪਰ ਆਪ ਜੀ ਦੇ ਦਰਸ਼ਨ ਦਿਬ-ਦ੍ਰਿਸ਼ਟੀ ਅਥਵਾ ਅਨੁਭਵ ਬ੍ਰਿਤੀ ਦੁਆਰਾ ਹੋਂਦੇ ਹਨ, ਸਥੂਲ ਨੇਤ੍ਰਾਂ ਨਾਲ ਨਹੀਂ ਹੋ ਸਕਦੇ:

**ਏਨੀ ਅਖੀ ਨਦਰਿ ਨ ਆਵਈ, ਜਿਚਰੁ ਸਬਦਿ ਨ ਕਰੇ ਬੀਚਾਰਿ ॥** [ਪੰ. ੧੨੭੯

'ਤੀਨਿ ਲੋਕ ਜਾ ਕੇ ਹਹਿ ਭਾਰ' (ਪੰਨਾ ੩੨੮) ਤੋਂ ਸਪਸ਼ਟ ਹੈ ਕਿ ਪ੍ਰਭੂ ਨੇ ਤਿੰਨਾਂ ਲੋਕਾਂ ਦਾ ਭਾਰ ਸਹਾਰਿਆ ਹੈ, 'ਜਿਨਿ ਤੀਨੈ ਜਰਿਆ' ਦੇ ਅਰਥਾਂ ਦਾ ਨਿਰਣਾਂ ਕਰਨ ਤੇ ਛੇ ਦਿਨ ਕਈ ਗੁਰਮੁਖਾਂ ਨਾਲ ਵਿਚਾਰ ਵਟਾਂਦਰਾ ਹੋਂਦਾ ਰਿਹਾ ਪਰ ਕੋਈ ਗਲ ਨਾ ਬਣੀ । ਆਖ਼ਰ ਭਗਤ ਨਾਮਦੇਵ ਜੀ ਦੇ ਸ਼ਬਦ 'ਤੀਨਿ ਛੰਦੇ ਖੇਲ ਆਛੈ' ਵਲ ਸੁਰਤਿ ਗਈ ਅਤੇ ਇਉਂ ਪ੍ਰਤੀਤ ਹੋਇਆ ਕਿ ਨਾਮਦੇਵ ਜੀ ਨੇ ਇਥੇ ਭੀ ਇਸੇ ਰੂਪ ਵਿਚ ਹੀ ਵਰਤਿਆ ਹੈ । ਇਸ ਆਧਾਰ ਤੇ ਨਿਚੋੜ ਇਹ ਹੈ ਕਿ ਇਹ ਕਾਵਿ-ਕਲਾ ਦਾ ਅਦਭੁਤ ਰੂਪ ਹੈ । ਜਿਥੇ ਉਹ ਪ੍ਰਭੂ ਭੌਰੇ ਦੇ ਰੂਪ ਅੰਦਰ ਸੁਗੰਧੀ ਦਾ ਆਨੰਦ ਮਾਣਦਾ ਹੈ, ਪੰਛੀ ਦੇ ਰੂਪ ਅੰਦਰ ਆਕਾਸ਼ ਵਿਚ ਉਡਾਰੀਆਂ ਮਾਰਦਾ ਹੈ ਉਥੇ ਮੱਛ ਦੇ ਰੂਪ ਅੰਦਰ ਜਲ ਵਿੱਚ ਤਾਰੀਆਂ ਲਾਉਂਦਾ ਹੈ ਪਰ ਉਹ ਕਿਹੋ ਜਿਹਾ ਹੈ ? ਉਸ ਦੇ ਰੂਪ ਨੂੰ ਸੀਮਤ ਨਹੀਂ ਕੀਤਾ ਜਾ ਸਕਦਾ ਕਿਉਂਕਿ ਉਹ ਸਰਬ ਵਿਆਪਕ ਹੈ । ਪਰ ਇਹ ਕਹੇ ਬਿਨਾਂ ਭੀ ਨਹੀਂ ਰਿਹਾ ਜਾ ਸਕਦਾ ਕਿ ਨਾਮਦੇਵ ਦੇ ਬੀਠਲ ਸੁਆਮੀ ਨੇ ਆਪ ਹੀ ਤਿੰਨ ਲੋਕਾਂ ਵਿਚ ਆਪਣੇ ਵਿਆਪਕ ਰੂਪ ਨੂੰ ਜਰਿਆ (ਸਹਾਰਿਆ) ਹੋਇਆ ਹੈ ।

## ਸਾਰੰਸ਼ ਅਤੇ ਸਿਧਾਂਤ

ਜੋ ਪ੍ਰਮਾਣ ਇਸ ਸ਼ਬਦ ਵਿਚ ਦਿਤੇ ਹਨ ਉਹ ਬੜੇ ਕਮਾਲ ਦੇ ਹਨ । ਫੁਲ ਵਿਚ ਸੁਗੰਧੀ ਦਾ ਨਿਵਾਸ ਹੈ ਉਹ ਦਿਸਦੀ ਨਹੀਂ, ਅਕਾਸ਼ ਉਤੇ ਪੰਛੀ ਉਡਦਾ ਹੈ ਪਰ ਉਸ ਦੇ ਪੈਰਾਂ ਦਾ ਨਿਸ਼ਾਨ ਨਹੀਂ ਵੇਖਿਆ ਜਾ ਸਕਦਾ । ਮਛੀ ਜਲ ਵਿਚ ਤਰਦੀ ਹੈ ਪਰ ਉਸ ਦੇ ਪੈਰ ਚਿੰਨਾ ਨੂੰ ਕੋਈ ਨਹੀਂ ਖੋਜ ਸਕਦਾ । ਨੀਂਦ ਤੇ ਭੁਖ ਦਾ ਕੋਈ ਠੋਸ ਰੂਪ ਨਹੀਂ ਸੁਗੰਧੀ ਖਿਆਲ ਰੂਪੀ ਨਾਸਕਾ ਨਾਲ ਅਨੁਭਵ ਹੁੰਦੀ ਹੈ । ਵਿਚਾਰ ਰੂਪੀ ਭੋਜਨ ਨਾਲ ਮਨ ਦੀ ਭੁਖ ਦੂਰ ਹੁੰਦੀ ਹੈ, ਪਰ ਭੁਖ ਦਾ ਕੋਈ ਰੂਪ ਨਹੀਂ ਦਸ ਸਕਦਾ । ਨੀਂਦ ਦਾ ਰੂਪ ਵੇਖਣਾ ਸੰਭਵ ਨਹੀਂ ਪਰ ਸੌਂ ਕੇ ਆਰਾਮ ਕੀਤਿਆਂ ਉਸ ਦਾ ਸੁਆਦ ਆਉਂਦਾ ਹੈ । ਨੀਂਦ ਵਿਚ ਆਵਾਜ਼ ਬੰਦ ਹੈ ਪਰ ਉਸਨੂੰ ਸੁਣਿਆ ਜਾ ਸਕਦਾ, ਵੇਖਿਆ ਨਹੀਂ ਜਾ ਸਕਦਾ । ਇਸੇ ਤਰ੍ਹਾਂ ਨਾਮ ਦੇਵ ਦਾ ਬੀਠਲ ਪਰਮੇਸ਼ਰ ਤਿੰਨ ਭਵਨਾ (ਧਰਤੀ ਪਾਤਾਲ ਆਕਾਸ਼) ਵਿਚ ਵਿਆਪਕ ਹੈ ਇਹ ਉਸ ਦੀ ਸਤਾ ਦਾ ਸ਼ਾਹਕਾਰ ਹੈ । ਉਸ ਕਰਤਾਰ ਨੂੰ ਗੁਰਮਤਿ ਬਿਬੇਕ ਦੁਆਰਾ 'ਹੋਇਓ ਹੈ ਹੋਵੰਤੋ' ਆਖ ਕੇ ਹੀ ਵਿਸਮਾਦ ਦਾ ਰੰਗ ਚੜ੍ਹ ਜਾਂਦਾ ਹੈ । ਉਹ ਅਨੁਭਵ ਪ੍ਰਕਾਸ਼ ਹੈ ਅਦ੍ਰਿਸ਼ਟ ਹੈ ਪਰ ਉਸ ਨੂੰ ਵੇਖਣ ਦੀ

ਜੁਗਤੀ ਨੂੰ ਗੁਰੂ ਨਾਨਕ ਦੇਵ ਜੀ ਨੇ ਇਉਂ ਨਿਰੂਪਣ ਕੀਤਾ ਹੈ:-

**ਅਦਿਸਟੁ, ਦਿਸੈ ਤਾ ਕਹਿਆ ਜਾਇ ॥ ਬਿਨੁ ਦੇਖੇ ਕਹਣਾ ਬਿਰਥਾ ਜਾਇ ॥**

**ਗੁਰਮੁਖਿ ਦੀਸੈ ਸਹਜਿ ਸੁਭਾਇ ॥ ਸੇਵਾ ਸੁਰਤਿ ਏਕ ਲਿਵ ਲਾਇ॥੨॥[ਪੰ. ੨੨੨**

ਜੇ ਸਾਰੰਗ ਰਾਗ ਅੰਦਰ ਪੰਨਾ ੧੨੩੭ ਉਤੇ ਗੁਰੂ ਅਰਜਨ ਦੇਵ ਜੀ ਦਾ ਹੇਠ ਲਿਖਿਆ ਸ਼ਬਦ ਹਿਰਦੇ ਵਿਚ ਵਸ ਜਾਏ ਤਾਂ ਪਰਮੇਸ਼ਰ ਦੇ ਜ਼ਰੇ ਜ਼ਰੇ ਵਿਚ ਪ੍ਰਵੇਸ਼ ਹੋਣ ਵਾਲੇ ਚਰਿਤ੍ਰ ਅਤੇ ਅਦਿਸ ਰੂਪ ਵਿਚ ਕਲੋਲ ਕਰਨ ਵਾਲੀ ਖੇਡ ਬਾਰੇ ਘੁੰਡੀ ਖੁਲ੍ਹ ਜਾਂਦੀ ਹੈ ! ....

**ਪੂਛਉ ਸੰਤ, ਮੇਰੋ ਠਾਕੁਰੁ ਕੈਸਾ ॥ ਹੀਉ ਅਰਾਪਉ ਦੇਹੁ ਸਦੇਸਾ ॥**

**ਦੇਹੁ ਸਦੇਸਾ ਪ੍ਰਭ ਜੀਉ ਕੈਸਾ, ਕਹ ਮੋਹਨ ਪਰਵੇਸਾ ॥**

**ਅੰਗ ਅੰਗ ਸੁਖਦਾਈ ਪੂਰਨ ਬ੍ਰਹਮਾਈ, ਥਾਨ ਥਾਨੰਤਰ ਦੇਸਾ ॥**

**ਬੰਧਨ ਤੇ ਮੁਕਤਾ ਘਟਿ ਘਟਿ ਜੁਗਤਾ, ਕਹਿ ਨ ਸਕਉ ਹਰਿ ਕੈਸਾ ॥**

**ਦੇਖਿ ਚਰਿਤ ਨਾਨਕ ਮਨੁ ਮੋਹਿਓ, ਪੂਛੈ ਦੀਨੁ, ਮੇਰੋ ਠਾਕੁਰੁ ਕੈਸਾ॥ [ਪੰਨਾ ੧੨੩੭**

ਸੋ ਅੰਤ ਵਿਚ ਇਹ ਆਖ ਕੇ ਮੱਥਾ ਟੇਕੀਏ :-

**ਬਿਸਮੁ ਭਏ ਬਿਮਾਦ, ਦੇਖਿ ਕੁਦਰਤਿ ਤੇਰੀਆ ॥ [ਪੰਨਾ ੫੨੧**

## ਗੂਜਰੀ ਸ੍ਰੀ ਰਵੀਦਾਸ ਜੀ ਕੇ ਪਦੇ ਘਰੁ ੩

**ੴ ਸਤਿਗੁਰ ਪ੍ਰਸਾਦਿ ॥ ਦੂਧੁ ਤ ਬਛਰੈ ਥਨਹੁ ਬਿਟਾਰਿਓ ॥ ਫੂਲੁ ਭਵਰਿ, ਜਲਿ ਮੀਨਿ ਬਿਗਾਰਿਓ ॥੧॥ ਮਾਈ ! ਗੋਬਿੰਦ ਪੂਜਾ ਕਹਾ ਲੈ ਚਰਾਵਉ ॥ ਅਵਰੁ ਨ ਫੂਲੁ, ਅਨੂਪੁ ਨ ਪਾਵਉ॥੧॥ਰਹਾਉ॥ ਮੈਲਾਗਰ ਬੇਰ੍ਹੇ ਹੈ ਭੁਇਅੰਗਾ॥ ਬਿਖੁ ਅੰਮ੍ਰਿਤੁ ਬਸਹਿ ਇਕ ਸੰਗਾ॥੨॥ ਧੂਪ ਦੀਪ ਨਈਬੇਦਹਿ ਬਾਸਾ॥ ਕੈਸੇ ਪੂਜ ਕਰਹਿ ਤੇਰੀ, ਦਾਸਾ ॥੩॥ ਤਨੁ ਮਨੁ ਅਰਪਉ ਪੂਜ ਚਰਾਵਉ॥ ਗੁਰ ਪਰਸਾਦਿ, ਨਿਰੰਜਨੁ ਪਾਵਉ ॥੪॥ ਪੂਜਾ ਅਰਚਾ ਆਹਿ ਨ ਤੋਰੀ॥ ਕਹਿ ਰਵਿਦਾਸ, ਕਵਨ ਗਤਿ ਮੋਰੀ॥੫॥੧॥**

### ਉਚਾਰਨ ਸੇਧ

**ਬਿੰਦੀ ਸਹਿਤ** : ਥਨਹੁਂ, ਚਰਾਵਉਂ, ਪਾਵਉਂ, ਹੈਂ, ਬਸਹਿਂ, ਕਰਹਿਂ, ਅਰਪਉਂ।

**ਪਦ ਅਰਥ** : ਥਨਹੁ-ਥਣਾ ਤੋਂ। ਬਿਟਾਰਿਓ-ਵਿਗਾੜ ਦਿਤਾ ਭਾਵ ਜੂਠਾ ਕਰ ਦਿਤਾ ਹੈ। ਭਵਰਿ-ਭੌਰੇ ਨੇ। ਮੀਨਿ-ਮੱਛੀ ਨੇ। ਕਹਾ-ਕੀ ? ਚਰਾਵਉ-ਚੜ੍ਹਾਵਾਂ। ਅਵਰੁ-ਹੋਰ। ਅਨੂਪੁ-ਸੰਦਰ। ਮੈਲਾਗਰ-ਚੰਦਨ। ਭੁਇਅੰਗਾ-ਸਪਾਂ ਨੇ। ਬੇਰ੍ਹੇ-ਵੇੜ੍ਹਿਆ ਹੋਇਆ ਹੈ। ਦੀਪ-ਦੀਵੇ। ਨਈ ਬੇਦਹਿ-ਅਰਪਨ। ਅਰਪਉ-ਮੈਂ ਸੌਂਪ ਦਿਆਂ। ਨਿਰੰਜਨੁ-ਮਾਇਆ ਤੋਂ ਰਹਿਤ ਹਰੀ। ਆਹਿ ਨ-ਨਹੀਂ ਹੋ ਸਕਦੀ।

**ਅਰਥ** : ਦੁੱਧ ਨੂੰ ਤਾਂ ਵੱਛੇ ਨੇ ਥਣਾ ਤੋਂ (ਪੀ ਕੇ) ਜੂਠਾ ਕਰ ਦਿਤਾ ਹੈ। ਫੁੱਲ, ਭੌਰੇ ਨੇ (ਸੁੰਘ ਕੇ ਅਤੇ) ਪਾਣੀ ਮੱਛੀ ਨੇ ਵਿਚ ਰਹਿ ਕੇ ਵਿਗਾੜ (ਭਾਵ ਅਪਵਿੱਤਰ ਕਰ) ਦਿੱਤਾ ਹੈ।੧।

ਹੇ ਮਾਂ ! (ਮੈਂ) ਗੋਬਿੰਦ ਦੀ ਪੂਜਾ ਲਈ ਕੀ (ਵਸਤ ਲੈ ਕੇ ਭੇਟਾਂ) ਚੜ੍ਹਾਵਾਂ ? ਹੋਰ (ਕੋਈ ਸੁੱਚਾ) ਫੁੱਲ ਮੈਨੂੰ ਨਹੀਂ ਮਿਲ ਰਿਹਾ । ਕੀ (ਫੁੱਲ ਭੇਟ ਕੀਤੇ ਬਿਨਾਂ ਮੈਂ) ਅਤਿ ਸੁੰਦਰ (ਗੋਬਿੰਦ ਨੂੰ ਪ੍ਰਾਪਤ ਨਹੀਂ ਕਰ ਸਕਾਂਗਾ) ? ।੧। ਰਹਾਉ ।

ਚੰਦਨ ਦੇ ਬੂਟਿਆਂ ਨੂੰ ਸੱਪਾਂ ਨੇ ਵੇੜ੍ਹਿਆ ਹੋਇਆ ਹੈ । ਜ਼ਹਿਰ ਤੇ ਅੰਮ੍ਰਿਤ (ਸਮੁੰਦਰ ਵਿਚ) ਇਕੱਠੇ ਹੀ ਵਸਦੇ ਹਨ ।੨।

ਧੂਪ, ਦੀਵੇ, ਨੈਵੇਦ ਤੇ ਸੁਗੰਧੀ(ਨਾਲ ਹੇ ਪ੍ਰਭੂ!) ਤੇਰੇ ਦਾਸ ਕਿਸ ਤਰ੍ਹਾਂ ਤੇਰੀ ਪੂਜਾ ਕਰਨ ? ।੩।

(ਇਸ ਲਈ ਹੇ ਮਾਈ !) ਮੈਂ (ਆਪਣਾ) ਤਨ ਮਨ ਅਰਪਨ ਕਰਦਾ ਹਾਂ (ਇਹ ਫੁੱਲ) ਪੂਜਾ (ਵਜੋਂ ਭੇਟਾ) ਚੜਾਉਂਦਾ ਹਾਂ । ਗੁਰੂ ਦੀ ਕਿਰਪਾ ਨਾਲ (ਮੈਂ) ਮਾਇਆ ਤੋਂ ਰਹਿਤ ਪ੍ਰਭੂ ਪਾ ਲਵਾਂਗਾ ।੪।

(ਹੇ ਪ੍ਰਭੂ! ਉਪਰ ਦਸੀਆਂ ਜੂਠੀਆਂ ਵਸਤੂਆਂ ਨਾਲ) ਤੇਰੀ ਪੂਜਾ ਅਰਚਾ ਨਹੀਂ ਹੋ ਸਕਦੀ। (ਭਗਤ) ਰਵਿਦਾਸ ਜੀ ਆਖਦੇ ਹਨ (ਹੇ ਪ੍ਰਭੂ! ਤੇਰੀ ਪੂਜਾ ਤੋਂ ਬਿਨਾਂ) ਮੇਰੀ ਕਿਸ ਪ੍ਰਕਾਰ ਗਤੀ (ਮੁਕਤੀ) ਹੋਵੇਗੀ? ।੫।੧।

## ਸਾਰੰਸ਼ ਅਤੇ ਸਿਧਾਂਤ

ਭਗਤ ਜੀ ਨੇ ਇਸ ਸ਼ਬਦ ਵਿਚ ਮੂਰਤੀ ਪੂਜਾ ਦਾ ਚੰਗਾ ਪਾਜ ਖੋਲ੍ਹਿਆ ਹੈ । ਸੰਸਾਰ ਦੀਆਂ ਸਾਰੀਆਂ ਵਸਤਾਂ ਜੂਠੀਆਂ ਹਨ, ਪਵਿਤਰ ਵਸਤੂ ਕੋਈ ਨਹੀਂ ਜਿਹੜੀ ਭੇਟਾ ਕੀਤੀ ਜਾ ਸਕੇ । ਭਗਤ ਜੀ ਨੇ ਧੂਪ ਦੀਵੇ ਨਈਵੇਦ ਅਤੇ ਫੁੱਲਾਂ ਦੀ ਸੁਗੰਧੀ ਨਾਲ ਕੀਤੀ ਪੂਜਾ ਨੂੰ ਇਕ ਕਰਮ ਕਾਂਡ ਹੀ ਸਮਝਿਆ ਹੈ । ਇਸ ਲਈ ਆਪ ਜੀ ਨੇ ਤਤ-ਗਿਆਨ ਵਾਲੀ ਪੂਜਾ ਦੀ ਸੋਝੀ ਕਰਾਈ ਹੈ :-

**ਤਨੁ ਮਨੁ ਅਰਪਉ ਪੂਜ ਚਰਾਵਉ ॥ ਗੁਰਪਰਸਾਦਿ ਨਿਰੰਜਨੁ ਪਾਵਉ ॥**

ਅਸਲ ਵਿਚ ਬਾਹਰਲੀ ਪੂਜਾ ਹਉ ਦੇ ਆਸਰੇ ਹੁੰਦੀ ਹੈ । ਪਰ ਅੰਤਰਗਤਿ ਪੂਜਾ ਦਾ ਦਰਸ਼ਨ ਗੁਰੂ ਦੀ ਕਿਰਪਾ ਨਾਲ ਹੁੰਦਾ ਹੈ । ਤੱਤ ਇਹ ਹੈ ਕਿ ਗੋਬਿੰਦ ਨੂੰ ਮੂਰਤੀਮਾਨ ਨਹੀਂ ਕੀਤਾ ਜਾ ਸਕਦਾ "ਥਾਪਿਆ ਨਾ ਜਾਇ ਕੀਤਾ ਨ ਹੋਇ ॥ ਆਪੇ ਆਪਿ ਨਿਰੰਜਨੁ ਸੋਇ"। ਉਸ ਦੀ ਸੱਚੀ ਸੁੱਚੀ ਤੇ ਪਰਵਾਨਿਤ ਪੂਜਾ ਉਸ ਦਾ ਪਿਆਰ ਤੇ ਸਤਿਕਾਰ ਹੈ । ਸੱਚ ਪੁਛੋ ਤਾਂ ਤਨੁ ਮਨੁ ਵੀ ਭੇਟ ਨਹੀਂ ਕੀਤਾ ਜਾ ਸਕਦਾ ਕਿਉਂਕਿ ਭੇਟਾ ਉਹ ਵਸਤੂ ਕੀਤੀ ਜਾ ਸਕਦੀ ਹੈ ਜੋ ਆਪਣੀ ਹੋਵੇ । ਇਸ ਲਈ ਗੁਰੂ ਨਾਨਕ ਦੇਵ ਜੀ ਨੇ ਭੇਟਾ ਬਾਰੇ ਸਿਰੇ ਦੀ ਗਲ ਕੀਤੀ ਹੈ :-

**ਸੇਵਾ ਕਰੀ ਜੇ ਕਿਛੁ ਹੋਵੈ ਆਪਣਾ, ਜੀਉ ਪਿੰਡੁ ਤੁਮਾਰਾ ॥** [ਪੰਨਾ ੬੩੫

ਠਾਕੁਰ ਦੀ ਸੱਚੀ ਪੂਜਾ ਲਈ ਭਗਤ ਨਾਮਦੇਵ ਜੀ ਦਾ ਸ਼ਬਦ ਆਨੀਲੇ ਕੁੰਭ ਭਰਾਈਲੇ ਊਦਕ, ਠਾਕੁਰ ਕਉ ਇਸਨਾਨ ਕਰਉ ॥ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੪੮੫ ਉਤੇ ਅੰਕਿਤ ਹੈ, ਉਪ੍ਰੋਕਤ ਪਰਤੀਤ ਨੂੰ ਹੋਰ ਪੱਕਾ ਕਰਦਾ ਹੈ ।



# ਜੀਵਨ ਦਰਸ਼ਨ-ਭਗਤ ਤ੍ਰਿਲੋਚਨ ਜੀਉ

ਭਗਤ ਤ੍ਰਿਲੋਚਨ ਜੀ ਹਿੰਦੂਆਂ ਦੀ ਵੈਸ਼ ਜਾਤੀ ਵਿਚੋਂ ਸਨ। ਆਪ ਦਾ ਜਨਮ ਪਿੰਡ ਬਾਰਸੀ (ਜਿਲਾ ਸ਼ੋਲਾਪੁਰ ਮਹਾਰਾਸ਼ਟਰ) ਵਿਖੇ ਸੰਨ ੧੨੬੭ ਈ. ਨੂੰ ਹੋਇਆ ਕਿਹਾ ਜਾਂਦਾ ਹੈ। ਹਿੰਦੀ ਸਾਹਿਤ ਕੋਸ਼ (ਪੰਨਾ ੨੨੫) ਵਿਚ ਆਪ ਨੂੰ ਨਾਮਦੇਵ ਤੇ ਗਿਆਨ ਦੇਵ ਦਾ ਗੁਰੂ ਦਸਿਆ ਹੈ। ਆਪ ਜੀ ਦੇ ਮਾਤਾ ਪਿਤਾ ਦਾ ਨਾਮ ਨਾ 'ਗੁਰੂ ਭਗਤ ਮਾਲਾ' ਵਿਚ, ਨਾ ਹੀ 'ਮਹਾਨ ਕੋਸ਼' ਅਤੇ ਨਾ ਹੀ 'ਗੁਰੂ ਗ੍ਰੰਥ ਸੰਕੇਤ ਕੋਸ਼' ਵਿਚ ਦਰਜ ਹੈ। ਆਪ ਜੀ ਦੇ ਜੀਵਨ ਬਾਰੇ ਕੋਈ ਵਿਸ਼ੇਸ਼ ਜਾਣਕਾਰੀ ਉਪਲਬਧ ਨਹੀਂ ਹੈ, ਸਿਵਾਇ 'ਨਾਰਾਇਣ ਨਿੰਦਸਿ ਕਾਇ ਭੂਲੀ ਗਵਾਰੀ' ਅਤੇ ਭਰਮੇ ਭੂਲੀ ਰੇ ਜੈ ਚੰਦਾ' ਸ਼ਬਦਾਂ ਬਾਰੇ ਮਨੋਕਲਪਿਤ ਸਾਖੀਆਂ ਦੇ।

ਭਾਈ ਸਾਹਿਬ ਗੁਰਦਾਸ ਜੀ ਦੀ ਰਚਿਤ ਵਾਰ ੧੦-੧੨ ਚੋਂ ਇਸ ਗਲ ਦੀ ਪੁਸ਼ਟੀ ਹੁੰਦੀ ਹੈ ਕਿ ਆਪ ਭਗਤ ਨਾਮਦੇਵ ਜੀ ਦੇ ਸੰਗੀ ਸਾਥੀ ਰਹੇ ਅਤੇ ਦੋਹਾਂ ਭਗਤਾਂ ਦਾ ਪਰਸਪਰ ਜੋ ਸੰਵਾਦ ਹੋਇਆ, ਉਸ ਦਾ ਵਰਣਨ ਇਸ ਤਰ੍ਹਾਂ ਹੈ :-

**ਦਰਸਨ ਵੇਖਣ ਨਾਮਦੇਵ, ਭਲਕੇ ਉਠਿ ਤ੍ਰਿਲੋਚਨ ਆਵੈ ॥**
**ਭਗਤਿ ਕਰਨਿ ਮਿਲਿ ਦੁਇ ਜਣੇ, ਨਾਮਦੇਉ ਹਰਿ ਚਲਤ ਸੁਣਾਵੈ ॥**
**ਮੇਰੀ ਭੀ ਕਰ ਬੇਨਤੀ, ਦਰਸਨ ਦੇਖਾ ਜੇ ਤਿਸੁ ਭਾਵੈ ॥**
**ਠਾਕੁਰ ਜੀ ਨੋਂ ਪੁਛਿਓਸ, ਦਰਸਨ ਕਿਵੇਂ ਤ੍ਰਿਲੋਚਨ ਪਾਵੈ ॥**
**ਹਸ ਕੈ ਠਾਕੁਰ ਬੋਲਿਆ, ਨਾਮਦੇਉ ਨੋਂ ਕਹਿ ਸਮਝਾਵੈ ॥**
**ਹਥ ਨ ਆਵੈ ਭੇਟ ਸੋ, ਤੁਸ ਤ੍ਰਿਲੋਚਨ ਮੈ ਮੁਹਿ ਲਾਵੈ ॥**
**ਹਉ ਅਧੀਨ ਹਾਂ ਭਗਤ ਦੇ, ਪਹੁੰਚ ਨ ਹੰਘਾਂ ਭਗਤੀ ਦਾਵੈ ॥**
**ਹੋਇ ਵਿਚੋਲਾ ਆਣਿ ਮਿਲਾਵੈ ॥**

ਇਸ ਪਉੜੀ ਚੋਂ 'ਭਗਤੀ' ਤੇ 'ਵਿਚੋਲੇ' ਵਾਲਾ ਸੰਕਲਪ ਦ੍ਰਿੜ ਹੋਂਦਾ ਹੈ। ਮਹਾਰਾਸ਼ਟਰ ਦੇ ਪਰਗਣੇ ਵਿਚ ਆਪ ਜੀ ਦੀ ਬਹੁਤ ਪ੍ਰਸਿਧੀ ਤੇ ਪ੍ਰਤਿਸ਼ਟਾ ਬਣੀ ਰਹੀ ਕਿਉਂਕਿ ਆਪ ਚੰਗੇ ਧਨਾਢ ਹੋਣ ਦੇ ਬਾਵਜੂਦ ਭਗਤੀ ਵਿਚ ਜੁਟੇ ਰਹਿੰਦੇ ਸਨ। ਆਪ ਹੱਸ ਕੇ ਬੋਲਣ ਵਾਲੇ ਠਾਕੁਰ ਦੇ ਪੁਜਾਰੀ ਸਨ, ਕਿਸੇ ਪੱਥਰ ਮੂਰਤੀ ਦੇ ਪੁਜਾਰੀ ਨਹੀਂ ਸਨ। ਭਗਤ ਕਬੀਰ ਜੀ ਨੇ ਆਪਣੇ ਰਚਿਤ ਸਲੋਕਾਂ ਵਿਚ ਭਗਤ ਨਾਮ ਦੇਵ ਜੀ ਅਤੇ ਤ੍ਰਿਲੋਚਨ ਦੀ ਪ੍ਰਸ਼ਨੋਤਰੀ ਨੂੰ ਇਉਂ ਅੰਕਿਤ ਕੀਤਾ ਹੈ :-

੧- **ਨਾਮਾ ਮਾਇਆ ਮੋਹਿਆ, ਕਹੈ ਤਿਲੋਚਨੁ ਮੀਤ ॥**
**ਕਾਹੇ ਛੀਪਹੁ ਛਾਇਲੈ, ਰਾਮੁ ਨ ਲਾਵਹੁ ਚੀਤੁ ॥** [ਪੰਨਾ ੧੩੭੫

੨- **ਨਾਮਾ ਕਹੈ ਤਿਲੋਚਨਾ, ਮੁਖ ਤੇ ਰਾਮੁ ਸੰਮ੍ਹਾਲਿ ॥**
**ਹਾਥ ਪਾਉ ਕਰਿ ਕਾਮੁ ਸਭੁ, ਚੀਤੁ ਨਿਰੰਜਨ ਨਾਲਿ ॥** [ਪੰਨਾ ੧੩੭੬

ਭਗਤ ਰਵਿਦਾਸ ਜੀ ਨੇ ਵੀ ਆਪਣੀ ਰਚਨਾ ਵਿਚ ਭਗਤ ਤ੍ਰਿਲੋਚਨ ਜੀ ਦਾ ਜ਼ਿਕਰ ਕੀਤਾ ਹੈ:-

**ਨਾਮਦੇਵ ਕਬੀਰ ਤਿਲੋਚਨ, ਸਧਨਾ ਸੈਨੁ ਤਰੈ ॥** **[ਪੰਨਾ ੧੧੦੬**

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਪ ਜੀ ਦੇ ਕੁਲ ਚਾਰ ਸ਼ਬਦ ਸਿਰੀ, ਗੂਜਰੀ ਅਤੇ ਧਨਾਸਰੀ ਰਾਗ ਵਿਚ ਦਰਜ ਹਨ। ਸਤਿਗੁਰਾਂ ਨੇ ਵੀ ਰੱਬੀ ਬਾਣੀ ਵਿਚ ਭਗਤ ਤ੍ਰਲੋਚਨ ਜੀ ਦਾ ਜ਼ਿਕਰ ਕੀਤਾ ਹੈ। (ਵੇਖੋ ਪੰਨਾ ੪੯੮, ੮੩੫ ਅਤੇ ੯੯੫)।

ਮਹਾਨ ਕੋਸ਼ ਦੇ ਕਰਤਾ ਨੇ ਤ੍ਰਿਲੋਚਨ ਪਦਾ ਦੇ ਅਰਥ ੧ . ਤਿੰਨ ਨੇਤਰਾਂ ਵਾਲਾ ਸ਼ਿਵ ਅਤੇ ੨ ਵੈਸ਼ ਜਾਤਿ ਦਾ ਭਗਤ ਤ੍ਰਿਲੋਚਨ, (ਤਿਲੋਚਨ) ਦਰਜ ਕੀਤੇ ਹਨ। ਇਕ ਛੋਟਾ ਜਿਹਾ ਟ੍ਰੈਕਟ ਅੰਗਰੇਜੀ ਵਿਚ ਭਗਤ ਤ੍ਰਿਲੋਚਨ ਜੀ ਦੇ ਜੀਵਨ ਬਾਰੇ ਛਪਿਆ ਦਸਿਆ ਜਾਂਦਾ ਹੈ, ਜਿਸ ਵਿਚ ਦੋ ਤ੍ਰਿਲੋਚਨ ਹੋਣ ਦਾ ਜ਼ਿਕਰ ਕੀਤਾ ਗਿਆ ਹੈ। ਪਰ ਗੁਰਬਾਣੀ ਵਿਚ ਇਕੋ ਤ੍ਰਿਲੋਚਨ ਹੈ।

## ਗੂਜਰੀ ਸ੍ਰੀ ਤ੍ਰਿਲੋਚਨ ਜੀਉ ਕੇ ਪਦੇ ਘਰੁ ੧

**ੴ ਸਤਿਗੁਰ ਪ੍ਰਸਾਦਿ ॥ ਅੰਤਰੁ ਮਲਿ ਨਿਰਮਲੁ ਨਹੀ ਕੀਨਾ, ਬਾਹਰਿ ਭੇਖ ਉਦਾਸੀ ॥ ਹਿਰਦੈ ਕਮਲੁ, ਘਟਿ ਬ੍ਰਹਮੁ ਨ ਚੀਨ੍ਹਾ, ਕਾਹੇ ਭਇਆ ਸੰਨਿਆਸੀ ॥੧॥ ਭਰਮੇ ਭੂਲੀ, ਰੇ ਜੈ ਚੰਦਾ ॥ ਨਹੀ ਨਹੀ ਚੀਨ੍ਹਿਆ ਪਰਮਾਨੰਦਾ ॥੧॥ ਰਹਾਉ ॥ ਘਰਿ ਘਰਿ ਖਾਇਆ ਪਿੰਡੁ ਬਧਾਇਆ, ਖਿੰਥਾ ਮੁੰਦਾ ਮਾਇਆ ॥ ਭੂਮਿ ਮਸਾਣ ਕੀ ਭਸਮ ਲਗਾਈ ਗੁਰ ਬਿਨੁ ਤਤੁ ਨ ਪਾਇਆ ॥੨॥ ਕਾਇ ਜਪਹੁ ਰੇ, ਕਾਇ ਤਪਹੁ ਰੇ, ਕਾਇ ਬਿਲੋਵਹੁ ਪਾਣੀ ॥ ਲਖ ਚਉਰਾਸੀਹ ਜਿਨਿ ਉਪਾਈ, ਸੋ ਸਿਮਰਹੁ ਨਿਰਬਾਣੀ ॥੩॥ ਕਾਇ ਕਮੰਡਲੁ ਕਾਪੜੀਆ ਰੇ, ਅਠਸਠਿ ਕਾਇ ਫਿਰਾਹੀ ॥ ਬਦਤਿ ਤ੍ਰਿਲੋਚਨੁ ਸੁਨੁ ਰੇ ਪ੍ਰਾਣੀ, ਕਣ ਬਿਨੁ ਗਾਹੁ ਕਿ ਪਾਹੀ ॥੪॥੧॥**

### ਉਚਾਰਨ ਸੇਧ

**ਬਿੰਦੀ ਸਹਿਤ** : ਨਹੀਂ ਨਹੀਂ, ਮੁੰਦਾਂ, ਫਿਰਾਹੀਂ, ਪਾਹੀਂ।

**ਪਦ ਅਰਥ** : ਅੰਤਰੁ-ਅੰਦਰਲਾ। ਮਲਿ-ਮੈਲ ਵਾਲਾ। ਭੇਖ-ਪਹਿਰਾਵਾ, ਲਿਬਾਸ। ਉਦਾਸੀ-ਵਿਰਕਤ ਹੋਣੇ ਵਾਲਾ। ਹਿਰਦੈ ਕਮਲੁ-ਹਿਰਦੇ ਦਾ ਕਉਲ ਫੁਲ। ਘਟਿ-ਹਿਰਦੇ ਵਿਚ। ਨ ਚੀਨਾ-ਨਹੀਂ ਪਛਾਣਿਆ। ਸੰਨਿਆਸੀ-ਤਿਆਗੀ। ਰੇ ਜੈ ਚੰਦਾ-ਹੇ ਜੈ ਚੰਦ ! ਪਰਮਾਨੰਦ-ਪਰਮਨੰਦ ਵਾਲਾ (ਪ੍ਰਭੂ)। ਪਿੰਡੁ-ਸਰੀਰ। ਬਧਾਇਆ-ਵਧਾਇਆ ਭਾਵ ਗੋਗੜ ਨੂੰ ਮੋਟਾ ਕਰ ਲਿਆ। ਖਿੰਥਾ-ਗੋਦੜੀ। ਮੁੰਦਾ-ਮੁੰਦ੍ਰਾ। ਭੂਮਿ ਮਸਾਣ ਕੀ-ਮਸਾਣਾ ਵਾਲੀ ਧਰਤੀ ਦੀ। ਭਸਮ-ਸੁਆਹ। ਤਤੁ-ਅਸਲੀਅਤ। ਕਾਇ-ਕਿਸ ਲਈ ?। ਜਪਹੁ-ਜਪਦੇ ਹੋ। ਤਪਹੁ-ਤਪ ਸਾਧਦੇ ਹੋ। ਬਿਲੋਵਹੁ-ਰਿੜਕਦੇ ਹੋ। ਨਿਰਬਾਣੀ-ਵਾਸ਼ਨਾ ਤੋਂ ਰਹਿਤ ਪ੍ਰਭੂ। ਕਮੰਡਲ-ਕਰਮੰਡਲ। ਕਾਪੜੀਆ-ਟਾਕੀਆਂ ਦੀ ਬਣੀ ਹੋਈ ਗੋਦੜੀ ਪਾਣ ਵਾਲੇ। ਰੇ-ਹੇ!। ਕਿ ਪਾਹੀ- ਕੀ ਪਾਉਂਦਾ ਹੈ ? (ਭਾਵ ਕੋਈ ਲਾਭ ਨਹੀਂ ਹੈ)।

**ਅਰਥ** : (ਜਿਸ ਮਨੁੱਖ ਨੇ ਆਪਣਾ) ਅੰਦਰਲਾ ਮਲੀਨ (ਮਨ) ਪਵਿਤਰ ਨਹੀਂ ਕੀਤਾ (ਅਤੇ) ਬਾਹਰੋਂ ਉਦਾਸੀਆਂ ਵਾਲਾ ਭੇਖ (ਧਾਰਨ ਕਰ ਲਿਆ ਤਾਂ ਇਸ ਦਾ ਕੀ ਲਾਭ ਹੋਇਆ?)। (ਜੇ ਉਸ ਦੇ) ਹਿਰਦੇ ਦਾ ਕਮਲ (ਖਿੜਿਆ ਨਹੀਂ) ਹਿਰਦੇ ਵਿਚ ਪਰਮਾਤਮਾ ਨੂੰ ਪਛਾਣਿਆਂ ਨਹੀਂ, ਉਹ ਕਿਸ ਲਈ ਸੰਨਿਆਸੀ ਬਣਿਆ ? (ਭਾਵ ਉਸ ਦਾ ਭੇਖ ਤੇ ਸੰਨਿਆਸਪੁਣਾ ਕਿਸੇ ਅਰਥ ਨਹੀਂ ਹੈ) ।੧।

ਹੇ ਜੈ ਚੰਦ ! (ਸਾਰੀ ਸ੍ਰਿਸ਼ਟੀ) ਭਰਮ ਵਿਚ ਭੁਲੀ ਪਈ ਹੈ (ਕਿਉਂਕਿ ਇਸ ਨੇ) ਪਰਮਾਨੰਦ ਪ੍ਰਭੂ ਨੂੰ ਬਿਲਕੁਲ ਨਹੀਂ ਪਛਾਣਿਆ ।੧। ਰਹਾਉ ।

(ਉਸ ਅਖੌਤੀ ਸਨਿਆਸੀ ਨੇ) ਘਰ ਘਰ ਵਿਚ (ਜਾ ਕੇ ਮੰਗ ਕੇ ਭੋਜਨ) ਖਾ ਲਿਆ (ਆਪਣਾ) ਸਰੀਰ ਮੋਟਾ ਕਰ ਲਿਆ, ਗੋਦੜੀ ਪਾ ਲਈ, ਮੁੰਦਰਾਂ ਭੀ ਪੀ ਲਈਆਂ, (ਪਰ ਇਹ ਸਭ ਕੁਝ) ਮਾਇਆ (ਲਈ ਕੀਤਾ)। ਮਸਾਣ-ਭੂਮੀ ਦੀ ਸੁਆਹ (ਪਿੰਡੇ ਤੇ) ਮਲ ਲਈ (ਪਰ) ਗੁਰੂ ਤੋਂ ਬਿਨਾਂ ਤਤ-ਸਰੂਪ (ਪ੍ਰਭੂ) ਨੂੰ ਨਾਹ ਪਾ ਸਕਿਆ (ਭਾਵ ਇਸ ਦਾ ਕੀਤਾ ਕਰਾਇਆ ਸਭ ਕੁਝ ਵਿਅਰਥ ਗਿਆ) ।੨।

(ਹੇ ਜੈ ਚੰਦ !) ਕਾਹਦੇ ਲਈ ਜਪਦੇ ਅਤੇ ਤਪ ਕਰਦੇ ਹੋ, (ਤੁਸੀਂ) ਪਾਣੀ ਰਿੜਕਦੇ ਹੋ ? ਜਿਸ (ਪ੍ਰਭੂ) ਨੇ ਚੌਰਾਸੀ (ਲਖ ਜੂਨ) ਪੈਦਾ ਕੀਤੀ ਹੈ, ਉਸ ਵਾਸ਼ਨਾ ਤੋਂ ਰਹਿਤ (ਪ੍ਰਭੂ ਦਾ) ਸਿਮਰਨ ਕਰੋ ।੩।

ਹੇ ਕਾਪੜੀਆ ! (ਤੂੰ ਹਥ ਵਿਚ) ਕਰਮੰਡਲ ਕਾਹਦੇ ਲਈ (ਫੜ ਲਿਆ ਹੈ ?) ਅਠਾਹਠ ਤੀਰਥਾਂ ਤੇ ਕਾਹਦੇ ਲਈ ਫਿਰਦਾ ਹੈ ? ਤ੍ਰਿਲੋਚਨ (ਭਗਤ) ਆਖਦਾ ਹੈ ਕਿ ਹੇ ਪ੍ਰਾਣੀ ! ਸੁਣ, ਦਾਣਿਆਂ ਤੋਂ ਬਿਨਾ ਗਾਹ ਕਿਉਂ ਪਾ ਰਿਹਾ ਹੈਂ ? (ਭਾਵ ਨਾਮ ਤੋਂ ਬਿਨਾ ਭੇਖ ਧਾਰਨ ਦਾ ਕੋਈ ਲੋਭ ਨਹੀਂ ਹੈ ਏਦਾਂ ਦਾ ਕਰਮ-ਕਾਂਡ ਸਭ ਪਖੰਡ ਰੂਪ ਹੈ) ।੪।੧।

## ਅਰਥ ਭੇਦ ਅਤੇ ਨਿਰਣੈ

### ਅੰਤਰੁ ਮਲਿ ਨਿਰਮਲੁ ਨਹੀ ਕੀਨਾ, ਬਾਹਰਿ ਭੇਖ ਉਦਾਸੀ ॥

ਵਖ ਵਖ ਅਰਥ

੧. ਅੰਤਸਕਰਣ ਮਲ ਸੇ ਭਰਾ ਹੂਆ ਹੈ, ਸਾਧਨੋ ਕਰਕੇ ਪੁਰਸ ਨੇ ਨਿਰਮਲ ਨਹੀਂ ਕਿਆ ਹੈ ਫਿਰ ਉਦਾਸੀ ਕਾ ਭੇਖ ਕਿਉ ਧਾਰਨ ਕੀਆ ਹੈ। [ਫ. ਸ.

੨. ਆਪਣੇ ਅੰਦਰੇ (ਮਨ ਨੂੰ) ਮਲ ਕੇ ਪਵਿਤਰ ਨਹੀਂ ਕੀਤਾ, ਬਾਹਰੋਂ ਉਦਾਸ ਦਾ ਭੇਸ ਕਰ ਲਿਆ ਤਾਂ ਕੀ ਹੋਇਆ ? [ਸ਼ਬਦਾਰਥ

੩. ਮਲਿ-ਮਲਵਾਲਾ, ਮਲੀਨ। **ਨੋਟ** : ਲਫ਼ਜ 'ਮਲ' ਵਿਆਕਰਣ ਅਨੁਸਾਰ 'ਨਾਂਵ' ਹੈ, ਇਸ ਤੋਂ ਲਫ਼ਜ਼ 'ਮਲਿ' ਵਿਸ਼ੇਸ਼ਣ ਹੈ। ਜੇ (ਕਿਸੇ ਮਨੁੱਖ ਨੇ) ਅੰਦਰਲਾ ਮਲੀਨ (ਮਨ) ਸਾਫ ਨਹੀਂ ਕੀਤਾ, ਪਰ ਬਾਹਰ (ਸਰੀਰ ਉਤੇ) ਸਾਧੂਆਂ ਵਾਲਾ ਬਾਣਾ ਪਾਇਆ ਹੋਇਆ ਹੈ। [ਦਰਪਣ

**ਨਿਰਣੈ** : ਪੰਡਿਤ ਤਾਰਾ ਸਿੰਘ 'ਨਰੋਤਮ' ਨੇ ਭਗਤ ਬਾਣੀ ਸਟੀਕ ਵਿਚ 'ਅੰਤਰੁ ਮਲਿ' ਦੀ ਥਾਂ 'ਅੰਤਰਿ ਮਲੁ' ਸਰੂਪ ਦਿਤਾ ਹੈ। ਬਾਕੀ ਟੀਕਾਕਾਰਾਂ ਨੇ ਪ੍ਰਚਲਤ ਪਾਠ ਹੀ ਦਿੱਤਾ ਹੈ। ਅਜਿਹੇ ਪਾਠ ਭੇਦਾਂ ਬਾਰੇ ਪੰਥਕ ਤੌਰ ਤੇ ਕੋਈ ਨਿਰਣਾਂ ਲਿਆ ਜਾਵੇ ਤਾਂ ਹੀ ਠੀਕ ਰਹੇਗਾ। ਵਰਨਾ ਇਹੋ ਜਿਹੀਆਂ

ਉਕਾਈਆਂ ਚਲਦੀਆਂ ਰਹਿਣਗੀਆਂ। ਇਸ ਵਿਚ ਕੋਈ ਸ਼ੱਕ ਨਹੀਂ ਕਿ ਗੁਰਬਾਣੀ ਵਿਚ 'ਮਲਿ' ਪਦ 'ਮਲ ਕੇ' ਦੇ ਅਰਥ ਹੀ ਦਿੰਦਾ ਹੈ ਜਿਵੇਂ ਕਿ :-

**੧. ਹਮ ਮਲਿ ਮਲਿ ਧੋਵਹ ਪਾਵ ਗੁਰੂ ਕੇ, ਜੋ ਹਰਿ ਹਰਿ ਕਥਾ ਸੁਨਾਵੈ॥[ਪੰਨਾ ੧੧੨**

**੨. ਸਗਲ ਸ੍ਰਿਸਟਿ ਉਆ ਕੇ ਚਰਨ ਮਲਿ ਧੋਈ ॥ [ਪੰਨਾ ੩੮੯**

ਪਰ ਇਥੇ 'ਅੰਦਰਲਾ ਮਲ ਕੇ ਨਿਰਮਲ ਨਹੀਂ ਕੀਤਾ' ਅਰਥ ਠੀਕ ਨਹੀਂ ਜਾਪਦੇ। ਇਥੇ 'ਮਲਿ' ਨੂੰ 'ਅੰਤਰੁ' ਦਾ ਵਿਸ਼ੇਸ਼ਣ ਮੰਨੇ ਬਿਨਾ ਹੋਰ ਕੋਈ ਚਾਰਾ ਨਹੀਂ। ਸਰੀਰ ਨੂੰ ਮਲ ਕੇ ਮੈਲ ਲਾਹ ਕੇ ਪਵਿਤ੍ਰ ਕਰਨ ਵਾਲੀ ਗਲ ਤਾਂ ਹੋ ਸਕਦੀ ਹੈ ਪਰ ਮਨ ਨੂੰ ਮਲ ਕੇ ਮੈਲ ਲਾਹੁਣ ਵਾਲੀ ਗਲ ਨਿਰਾਰਥਕ ਹੈ। ਸੋ ਮੈਲ ਨਾਲ ਭਰਿਆ ਹੋਇਆ ਮਲੀਨ ਹੋਇਆ ਅੰਦਰਲਾ (ਹਿਰਦਾ) ਅਰਥ ਕਰਨੇ ਹੀ ਪ੍ਰਕਰਣ ਦੇ ਅਨੁਕੂਲ ਹਨ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦਾ ਸਿਧਾਂਤ **"ਭੇਖੀ ਪ੍ਰਭੂ ਨ ਲਭਈ ਵਿਣੁ ਸਚੀ ਸਿਖੰ" (ਪੰ. ੧੦੯੯)** ਹੈ। ਬਾਹਰਲਾ ਬਾਣਾ ਚਿੱਟਾ ਜਾਂ ਗੇਰੂ-ਰੰਗਾ ਹੋਵੇ, ਉਸ ਦਾ ਕੀ ਲਾਭ ਜਦੋਂ ਮਨ ਵਿਚ ਵਿਸ਼ੇ ਵਿਕਾਰ, ਹਉਮੈ, ਨਿੰਦਾ ਆਦਿ ਕੁਕਰਮਾਂ ਦੀ ਮੈਲ ਭਰੀ ਪਈ ਹੈ। ਪਿੰਡੇ ਤੇ ਸੁਆਹ ਮਲਣੀ, ਰੋਟੀ ਲਈ ਅਲਖ ਜਗਾਉਣੀ ਹੋਰ ਹਠ ਤੇ ਤਪ ਆਦਿ ਵਾਲੇ ਕਰਮ ਕਰਨੇ ਪਾਣੀ ਰਿੜਕਣ ਦੇ ਸਮਾਨ ਹਨ। ਤੱਤ ਇਹ ਹੈ-'ਸੋ ਸਿਮਰਹੁ ਨਿਰਬਾਣੀ'। ਸੋ ਗੁਰੂ ਤੋਂ ਬਿਨਾਂ ਤਤ-ਸਰੂਪ ਦੀ ਲਖਤਾ ਕਿਸੇ ਨੂੰ ਭੀ ਨਹੀਂ ਹੋਈ ਅਤੇ ਨਾ ਹੀ ਹੋ ਸਕਦੀ ਹੈ, ਏਦਾਂ ਦੀ ਸਾਰੀ ਕ੍ਰਿਆ ਪਾਣੀ ਰਿੜਕਣ ਵਾਲੀ ਹੈ।

**ਗੂਜਰੀ ॥ ਅੰਤਿ ਕਾਲਿ ਜੋ ਲਛਮੀ ਸਿਮਰੈ, ਐਸੀ ਚਿੰਤਾ ਮਹਿ ਜੇ ਮਰੈ ॥ ਸਰਪ ਜੋਨਿ ਵਲਿ ਵਲਿ ਅਉਤਰੈ॥੧॥ ਅਰੀ ਬਾਈ ! ਗੋਬਿੰਦ ਨਾਮੁ ਮਤਿ ਬੀਸਰੈ॥ਰਹਾਉ॥ ਅੰਤਿ ਕਾਲਿ ਜੋ ਇਸਤ੍ਰੀ ਸਿਮਰੈ, ਐਸੀ ਚਿੰਤਾ ਮਹਿ ਜੇ ਮਰੈ ॥ ਬੇਸਵਾ ਜੋਨਿ ਵਲਿ ਵਲਿ ਅਉਤਰੈ॥੨॥ ਅੰਤਿ ਕਾਲਿ ਜੋ ਲੜਿਕੇ ਸਿਮਰੈ, ਐਸੀ ਚਿੰਤਾ ਮਹਿ ਜੇ ਮਰੈ॥ ਸੂਕਰ ਜੋਨਿ ਵਲਿ ਵਲਿ ਅਉਤਰੈ ॥੩॥ ਅੰਤਿ ਕਾਲਿ ਜੋ ਮੰਦਰ ਸਿਮਰੈ, ਐਸੀ ਚਿੰਤਾ ਮਹਿ ਜੇ ਮਰੈ ॥ ਪ੍ਰੇਤ ਜੋਨਿ ਵਲਿ ਵਲਿ ਅਉਤਰੈ ॥੪॥ ਅੰਤਿ ਕਾਲਿ ਨਾਰਾਇਣੁ ਸਿਮਰੈ, ਐਸੀ ਚਿੰਤਾ ਮਹਿ ਜੇ ਮਰੈ ॥ ਬਦਤਿ ਤਿਲੋਚਨੁ, ਤੇ ਨਰ ਮੁਕਤਾ, ਪੀਤੰਬਰੁ ਵਾ ਕੇ ਰਿਦੈ ਬਸੈ ॥੫॥੨॥**

**ਪਦ ਅਰਥ** : ਅੰਤਿ ਕਾਲਿ-ਮਰਨ ਸਮੇਂ। ਲਛਮੀ-ਦੌਲਤ, ਮਾਇਆ। ਸਿਮਰੈ-ਸਿਮਰਦਾ ਹੈ, ਜਾਂ ਧਿਆਨ ਕਰੇ। ਵਲਿ ਵਲਿ-ਮੁੜ ਮੁੜ ਕੇ। ਅਉਤਰੈ-ਜਨਮ ਲੈਂਦਾ ਹੈ। ਅਰੀ ਬਾਈ-ਹੇ ਭੈਣ !। ਬੇਸਵਾ-ਵੇਸਵਾ, ਕੰਜਰੀ। ਲੜਿਕੇ-ਪੁੱਤਰ। ਸੂਕਰ-ਸੂਰ। ਪ੍ਰੇਤ-ਭੂਤ ਜੋ ਉਜੜੇ ਘਰਾਂ ਵਿਚ ਵਸਦੇ ਹਨ। ਬਦਤਿ-ਆਖਦਾ ਹੈ। ਪੀਤ ਪੀਤੰਬਰ-ਪੀਲੇ ਕਪੜਿਆਂ ਵਾਲਾ ਕਿਸ਼ਨ ਭਾਵ ਪਰਮਾਤਮਾ। ਅੰਬਰ-ਕਪੜੇ।

**ਅਰਥ** : (ਹੇ ਭਾਈ !) ਮਰਨ ਸਮੇਂ ਜੋ (ਮਨੁੱਖ) ਮਾਇਆ ਦਾ ਖਿਆਲ ਕਰਦਾ ਹੈ, ਜੋ ਅਜਿਹੀ ਚਿੰਤਾ ਵਿਚ ਮਰਦਾ ਹੈ (ਤਾਂ ਉਹ) ਮੁੜ ਮੁੜ ਸੱਪ ਦੀ ਜੂਨੀ ਵਿਚ ਜਨਮ ਲੈਂਦਾ ਹੈ।੧।

ਹੇ (ਭੈਣ !) (ਮੈਨੂੰ) ਪਰਮਤਾਮਾ ਦਾ ਨਾਮ ਨਾ ਭੁਲੇ ।੧। ਰਹਾਉ ।

ਮਰਨ ਸਮੇਂ ਜੋ (ਮਨੁਖ ਆਪਣੀ) ਇਸਤ੍ਰੀ ਦਾ ਧਿਆਨ ਕਰਦਾ ਹੈ, ਜੇ (ਉਹ) ਅਜਿਹੀ ਚਿੰਤਾ ਵਿਚ ਮਰਦਾ ਹੈ ਤਾਂ (ਉਹ) ਮੁੜ ਮੁੜ ਕੇ ਵੇਸਵਾ ਦੀ ਜੂਨੀ ਵਿਚ ਜਨਮ ਲੈਂਦਾ ਹੈ ।੨।

ਅੰਤ ਸਮੇਂ ਜੋ ਲੜਕਿਆਂ (ਪੁਤਰਾਂ) ਨੂੰ ਯਾਦ ਕਰਦਾ ਹੈ, ਜੇ ਅਜਿਹੀ ਚਿੰਤਾ ਵਿਚ ਮਰਦਾ ਹੈ (ਤਾਂ ਉਹ) ਮੁੜ ਮੁੜ ਕੇ ਸੂਰ ਦੀ ਜੂਨੀ ਵਿਚ ਜਨਮ ਲੈਂਦਾ ਹੈ ।੩।

ਅੰਤ ਸਮੇਂ ਜੋ (ਮਹਲ) ਮਾੜੀਆਂ ਯਾਦ ਕਰਦਾ ਹੈ, ਜੇ ਅਜਿਹੀ ਚਿੰਤਾ ਵਿਚ ਮਰਦਾ ਹੈ (ਤਾਂ ਉਹ) ਮੁੜ ਮੁੜ ਕੇ ਪ੍ਰੇਤ-ਭੂਤ ਦੀ ਜੂਨੀ ਵਿਚ ਜਨਮ ਲੈਂਦਾ ਹੈ ।੪।

ਅੰਤ ਸਮੇਂ ਜੋ ਪਰਮਾਤਮਾ ਨੂੰ ਸਿਮਰਦਾ ਹੈ, ਜੋ (ਉਹ) ਅਜਿਹੀ ਚਿੰਤਾ ਵਿਚ ਮਰ ਜਾਂਦਾ ਹੈ (ਤਾਂ ਭਗਤ) ਤ੍ਰਿਲੋਚਨ ਜੀ ਆਖਦੇ ਹਨ ਕਿ ਉਹ ਮਨੁੱਖ ਜੂਨਾਂ ਤੋਂ ਮੁਕਤ ਹੋ ਜਾਂਦਾ ਹੈ, ਪਰਮੇਸ਼ਰ ਉਸਦੇ ਹਿਰਦੇ ਵਿਚ ਵਸ ਜਾਂਦਾ ਹੈ ।੫।੨।

## ਸਾਰੰਸ਼ ਅਤੇ ਸਿਧਾਂਤ

ਭਗਤ ਤ੍ਰਿਲੋਚਨ ਜੀ ਨੇ ਇਸ ਸ਼ਬਦ ਵਿਚ ਜੋ ਅੰਤ ਸਮੇਂ ਦੇ ਚਿੰਤਨ ਨੂੰ ਵਖ ਵਖ ਜੂਨਾਂ ਦਾ ਅਧਾਰ ਬਣਾਇਆ ਹੈ, ਇਹ ਹਿੰਦੂ ਧਰਮ ਦੇ ਪ੍ਰਚਲਤ ਖਿਆਲਾਂ ਉਤੇ ਅਧਾਰਤ ਹੈ। ਵੈਸੇ ਕਹਾਵਤ ਹੈ:- "ਅੰਤਿ ਮਤਾ ਸੋਈ ਗਤਾ"। ਅਜੋਕੇ ਵਿਗਿਆਨੀ ਇਹ ਕਹਿੰਦੇ ਹਨ ਕਿ ਜੇ ਇਕ ਆਦਮੀ ਸਾਰੀ ਉਮਰ ਝੂਠ ਬੋਲਦਾ ਰਿਹਾ ਹੋਵੇ, ਵਿਸ਼ੇ ਵਿਕਾਰਾ ਵਿਚ ਫਸਿਆ ਰਿਹਾ ਹੋਵੇ, ਜੇ ਅੰਤ ਸਮੇਂ ਉਹ ਕਿਸੇ ਦੇ ਕਹੇ ਤੇ ਰਾਮ ਰਾਮ, ਅੱਲਾ ਜਾਂ ਵਾਹਿਗੁਰੂ ਕਹਿ ਦੇਵੇ, ਕੀ ਉਹ ਮੁਕਤੀ ਨੂੰ ਪ੍ਰਾਪਤ ਹੋ ਜਾਵੇਗਾ ? ਜੇ ਇਤਨੀ ਗਲ ਨਾਲ ਹੀ ਮੁਕਤੀ ਮਿਲ ਜਾਂਦੀ ਹੋਵੇ ਤਾਂ ਪਾਠ ਪੂਜਾ, ਜਪ-ਤਪ ਆਦਿ ਸ੍ਰੇਸ਼ਟ ਕਰਮ ਕਰਨ ਦਾ ਕੀ ਲਾਭ ? ਇਸ ਵਿਚ ਸ਼ੱਕ ਨਹੀਂ ਜੇ ਮੁਕਤੀ ਦਾਤਾ ਮਨ ਵਿਚ ਵਸ ਜਾਵੇ ਤਾਂ ਜਨਮ ਮਰਨ ਦੇ ਸਾਰੇ ਬੰਧਨ ਕਟੇ ਜਾ ਸਕਦੇ ਹਨ ਪਰ ਕਿਸੇ ਦੇ ਕਹਿਣ ਨਾਲ ਮਿੰਟਾਂ ਸਕਿੰਟਾਂ ਵਿਚ ਪ੍ਰਭੂ ਦਾ ਨਾਮ ਹਿਰਦੇ ਵਿਚ ਨਹੀਂ ਵਸ ਸਕਦਾ ਅਤੇ ਨਾ ਹੀ ਜਨਮ ਮਰਨ ਦੇ ਬੰਧਨ ਕਟੇ ਜਾ ਸਕਦੇ ਹਨ । ਜੇ ਇਤਨਾ ਸੌਖਾ ਕੰਮ ਹੋਵੇ ਤਾਂ ਫਿਰ ਵਰ੍ਹਿਆਂ ਬਧੀ ਤਪਸਿਆਂ ਤੇ ਨਾਮ ਜਪਣ ਦੀ ਕਿਸੇ ਨੂੰ ਕੀ ਲੋੜ ਪਈ ਹੈ ? । ਇਹ ਚਿੰਤਨ ਸੌਖਾ ਨਹੀਂ ਹੈ । ਮਨੁੱਖ ਤਾਂ ਸਾਰੀ ਉਮਰ ਸਰੀਰਕ ਸੁੱਖਾਂ ਤੇ ਮਾਇਆ ਦੀ ਛਾਇਆ ਅਧੀਨ ਹੀ ਰਹਿੰਦਾ ਹੈ । 'ਜੇਹੀ ਸੁਰਤਿ ਤੇਹੈ ਰਾਹਿ ਜਾਇ ॥' (ਪੰ. ੬੬੨) ਦੇ ਸਿਧਾਂਤ ਅਨੁਸਾਰ ਪਹਿਲਾਂ ਸਿਮਰਨ ਵਾਲੇ ਕਰਮਾਂ ਦਾ ਸੰਚਿਤ ਹੋਣਾ ਜ਼ਰੂਰੀ ਹੈ । ਜਾਂ ਜਿਹੋ ਜਿਹੀ ਮਨ ਦੀ ਖਾਹਿਸ਼ ਹੋਵੇ ਉਹੋ ਜਿਹੀ ਹਾਲਤ ਹੋਵੇ । ਕਾਮੀ ਪੁਰਸ਼ ਦੇ ਮੂੰਹ ਚੋਂ ਅੰਤ ਸਮੇਂ ਨਾਮ ਨਿਕਲਣਾ ਸੰਭਵ ਨਹੀਂ । ਜੇ ਕੋਈ ਇਕ ਅਧੀ ਅਜਿਹੀ ਮਿਸਾਲ ਮਿਲ ਭੀ ਜਾਵੇ ਤਾਂ ਉਹ ਉਸ ਦੇ ਕਿਸੇ ਵਿਸ਼ੇਸ਼ ਜਾਂ ਪੂਰਬਲੇ ਕਰਮ ਦਾ ਫਲ ਭੀ ਹੋ ਸਕਦਾ ਹੈ ਜਿਵੇਂ ਕਿ 'ਅਜਾਮਲ' ਦਾ । ਪਰ ਭਗਤ ਜੀ ਨੇ ਜਿਸ ਵਿਚਾਰ ਨੂੰ ਮੁਕਤੀ ਦਾ ਅਧਾਰ ਬਣਾਇਆ ਹੈ, ਉਹ ਪਰਮੇਸ਼ਰ ਦਾ ਮਨ ਵਿਚ ਵਸਣਾ ਹੈ, ਇਸ ਸਿਧਾਂਤ ਦਾ ਗੁਰਮਤਿ ਨਾਲ ਜੋੜ ਹੈ । ਵਸਣ ਦਾ ਭਾਵ ਹੈ ਕਿ ਇਕ ਖਿਨ ਭੀ ਪ੍ਰਭੂ ਦਾ ਨਾਮ ਮਨ ਤੋਂ ਨ ਵਿਸਰੇ, ਹਿਰਦੇ ਵਿੱਚ ਉਸ ਦੀ ਸਦੀਵੀ ਯਾਦ ਬਣੀ ਰਹੇ ।

# ਜੀਵਨ ਦਰਸ਼ਨ-ਭਗਤ ਜੈਦੇਵ ਜੀਉ

(੧੨੦੧-੧੨੪੫ ਈ.)

ਭਗਤ ਜੈ ਦੇਵ ਜੀ ਕਨੌਜ ਨਿਵਾਸੀ, ਭੋਜਦੇਵ ਬ੍ਰਾਹਮਣ ਦੇ ਪੁੱਤਰ ਸਨ । ਆਪ ਦਾ ਜਨਮ ਰਮਾ ਦੇਵੀ ਦੇ ਉਦਰ ਤੋਂ ਕੇਂਦਲੀ (ਜਿਲਾ ਬੀਰਭੂਮਿ ਬੰਗਾਲ) ਵਿਖੇ ਹੋਇਆ । ਆਪ ਵੈਸ਼ਨਵ ਮਤ ਦੇ ਧਾਰਨੀ ਅਤੇ ਕ੍ਰਿਸ਼ਨ ਉਪਾਸ਼ਕ ਸਨ । ਤੱਤ ਬੇਤੇ ਸਾਧੂਆਂ ਦੀ ਸੰਗਤ ਹੋਣ ਕਰਕੇ ਆਪ ਕਰਤਾ ਪੁਰਖ ਦੇ ਅਨਿਨ ਸੇਵਕ ਹੋਏ । ਆਪ ਸੰਸਕ੍ਰਿਤ ਅਤੇ ਪ੍ਰਾਕ੍ਰਿਤ ਦੇ ਪੂਰਨ ਪੰਡਿਤ ਸਨ । ਭਗਤ ਜੈ ਦੇਵ ਜੀ ਰਾਗ ਵਿਦਿਆ ਵਿੱਚ ਪਰਬੀਨ ਸਨ । ਆਪ ਜੀ ਨੇ ਆਪਣੇ ਜੀਵਨ ਦਾ ਬਹੁਤਾ ਸਮਾਂ ਬੰਗਾਲ ਵਿਚ ਹੀ ਗੁਜ਼ਾਰਿਆ ਕਿਉਂਕਿ ਬੰਗਾਲ ਦਾ ਰਾਜਾ ਬਲਾਲ ਸੈਨ ਦਾ ਪੁਤਰ ਰਾਜਾ ਲਖਮਨ ਸੈਨ ਆਪ ਦਾ ਵਡਾ ਸ਼ਰਧਾਲੂ ਸੀ । ਆਪ ਜੀ ਦੀ ਰਚਨਾ 'ਗੀਤਾ ਗੋਵਿੰਦ' ਇਕ ਅਤਿ ਸੁੰਦਰ ਕਾਵਿ ਹੈ । ਆਪ ਦਾ ਵਿਆਹ ਪਦਮਾਵਤੀ ਨਾਲ ਹੋਇਆ, ਜੋ ਬੜੇ ਪਿਆਰ ਨਾਲ ਆਪ ਦੇ ਰਚੇ ਹੋਏ ਪਦਿਆਂ ਦਾ ਗਾਇਨ ਕਰਦੀ ਸੀ । ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਆਪ ਜੀ ਦੇ ਕੇਵਲ ਦੋ ਸ਼ਬਦ ਦਰਜ ਹਨ, ਜਿਨ੍ਹਾਂ ਉੱਤੇ ਹਿੰਦੀ ਅਤੇ ਪ੍ਰਾਕ੍ਰਿਤ ਭਾਸ਼ਾ ਦਾ ਗੂੜਾ ਰੰਗ ਚੜ੍ਹਿਆ ਹੋਇਆ ਹੈ। ਰਾਜੇ ਦੇ ਲੜਕੇ ਨਾਲ ਮਿਤਰਤਾ ਤੇ ਪਿਆਰ ਹੋਣ ਕਰਕੇ ਆਪ ਜੀ ਨੇ ਆਪਣੇ ਜੀਵਨ ਦਾ ਬਹੁਤਾ ਸਮਾਂ ਬੰਗਾਲ ਵਿਚ ਹੀ ਬਤੀਤ ਕੀਤਾ। ਆਪ ਜਿਥੇ ਨਿਤ ਕੀਰਤਨ, ਕਥਾ ਅਤੇ ਹੋਰ ਬਚਨ ਕਰਦੇ ਸਨ ਉਥੇ ਆਪ ਜੀ ਦੇ ਬਚਨਾਂ ਵਿਚ ਸ਼ਕਤੀ ਵੀ ਸੀ । ਜਦੋਂ ਆਪ ਜੀ ਦਾ ਚਿਤ ਉਦਾਸ ਹੋਇਆ ਤਾਂ ਰਾਜੇ ਨੇ ਆਪ ਜੀ ਨੂੰ ਬੜੇ ਸਤਿਕਾਰ ਨਾਲ ਕੇਂਦਲੀ ਵਿਚ ਭਾਵ ਆਪਣੀ ਜਨਮ ਭੂਮੀ ਤੇ ਪਹੁੰਚਾ ਦਿਤਾ। ਆਪ ਜੀ ਦਾ ਦੇਹਾਂਤ ਕੇਂਦਲੀ ਵਿਚ ਹੋਇਆ । ਇਸੇ ਨਗਰ ਵਿਚ ਗੰਗਾ ਦੇ ਕਿਨਾਰੇ ਤੇ ਗੰਗਾ ਦਾ ਨਾਮ ਹੀ 'ਜੈ ਦੇਈ ਗੰਗਾ' ਹੈ । ਮਾਘੀ ਦੀ ਸੰਗਰਾਂਦ ਨੂੰ ਇਥੇ ਮੇਲਾ ਲਗਦਾ ਹੈ ਅਤੇ ਲੋਕ ਇਥੇ ਇਸ਼ਨਾਨ ਕਰਦੇ ਹੋਏ ਭਗਤ ਜੈ ਦੇਵ ਜੀ ਦੀ ਜੈ ਜੈ ਕਾਰ ਕਰਦੇ ਹਨ ।

## ਗੂਜਰੀ ਸ੍ਰੀ ਜੈਦੇਵ ਜੀਉ ਕਾ ਪਦਾ ਘਰੁ ੪

**ੴ ਸਤਿਗੁਰ ਪ੍ਰਸਾਦਿ ॥ ਪਰਮਾਦਿ ਪੁਰਖ ਮਨੋਪਿਮੰ, ਸਤਿ ਆਦਿ ਭਾਵ ਰਤੰ ॥ ਪਰਮਦਭੁਤੰ ਪਰਕ੍ਰਿਤਿ ਪਰੰ, ਜਦਿ ਚਿੰਤਿ ਸਰਬ ਗਤੰ ॥੧॥ ਕੇਵਲ ਰਾਮਨਾਮ ਮਨੋਰਮੰ ॥ਬਦਿ ਅੰਮ੍ਰਿਤ ਤਤ ਮਇਅੰ ॥ ਨ ਦਨੋਤਿ ਜਸਮਰਣੇਨ, ਜਨਮ ਜਰਾਧਿ ਮਰਣ ਭਇਅੰ ॥੧॥ ਰਹਾਉ ॥ ਇਛਸਿ ਜਮਾਦਿ ਪਰਾਭਯੰ, ਜਸੁ ਸ੍ਵਸਤਿ ਸੁਕ੍ਰਿਤ ਕ੍ਰਿਤੰ ॥ ਭਵ ਭੂਤ ਭਾਵ ਸਮਬ੍ਹਿਅੰ, ਪਰਮੰ ਪ੍ਰਸੰਨਮਿਦੰ ॥ ੨ ॥ ਲੋਭਾਦਿ ਦ੍ਰਿਸਟਿ ਪਰਗ੍ਰਿਹੰ, ਜਦਿ ਬਿਧਿ ਆਚਰਣੰ ॥ ਤਜਿ ਸਕਲ ਦੁਹਕ੍ਰਿਤ ਦੁਰਮਤੀ, ਭਜੁ ਚਕ੍ਰਧਰ ਸਰਣੰ ॥੩॥ ਹਰਿ ਭਗਤ ਨਿਜ ਨਿਹਕੇਵਲਾ, ਰਿਦ ਕਰਮਣਾ ਬਚਸਾ ॥ਜੋਗੇਨ ਕਿੰ ਜਗੇਨ ਕਿੰ, ਦਾਨੇਨ ਕਿੰ ਤਪਸਾ**

**॥੪॥ ਗੋਬਿੰਦ ਗੋਬਿੰਦੇਤਿ ਜਪਿ ਨਰ! ਸਕਲ ਸਿਧਿ ਪਦੰ ॥ ਜੈ ਦੇਵ ਆਇਓ ਤਸ ਸਫੁਟੰ, ਭਵ ਭੂਤ ਸਰਬ ਗਤੰ ॥੫॥੧॥**

**ਪਦ ਅਰਥ** : ਪਰਮਾਦਿ ਪੁਰਖ-ਪਰਮ ਆਦਿ, ਆਦਿ ਤੋਂ ਹੀ ਵੱਡਾ ਪੁਰਖ। ਮਨੋਪਿਮੰ-ਜਿਸਦੀ ਉਪਮਾ ਨਹੀਂ ਕਹੀ ਜਾ ਸਕਦੀ। ਸਤਿ ਆਦਿ- (ਜੋ) ਆਦਿ ਤੋਂ (ਸਤਿ, ਚਿਤ ਆਨੰਦ ਹੈ)। ਭਾਵ ਰਤੰ-ਪ੍ਰੇਮ ਵਿਚ ਰਤਾ ਹੋਇਆ ਹੈ। ਪਰਮਦਭੁਤੰ-ਪਰਮ ਵੱਡਾ। ਅਦਭੁਤੰ-ਅਸਚਰਜ, ਅਤਿਅੰਤ ਅਸਚਰਜ। ਪਰਕ੍ਰਿਤਿ ਪਰੰ-ਪ੍ਰਕਿਰਤੀ (ਮਾਇਆ) ਤੋਂ ਪਰੇ। ਜਦਿਚਿੰਤ- ਜਦ+ਅਚਿੰਤ-ਜੋ ਚਿੰਤਨ ਵਿਚ ਨਹੀਂ ਆਉਂਦਾ। ਸਰਬਗਤੰ-ਸਭ ਦੀ ਗਤੀ ਕਰਦਾ ਹੈ, ਸਰਬ ਵਿਆਪਕ ਹੈ। ਮਨੋ ਰਮੰ-ਮਨ ਨੂੰ ਮੋਹਣ ਵਾਲਾ। ਬਦਿ-ਬੋਲੋ, ਉਚਾਰੋ। ਅੰਮ੍ਰਿਤ ਤਤਮਇਅੰ-ਅੰਮ੍ਰਿਤ ਅਤੇ ਤਤ ਸਰੂਪ। ਨ ਦਨੋਤਿ-ਨਹੀਂ ਦਿੰਦੇ। ਜਸਮਰਨੇਨ-ਜਿਸ ਦਾ ਸਿਮਰਨ ਕਰਨ ਨਾਲ। ਜਰਾਧਿ-ਬੁਢੇਪਾ। ਭਇਅੰ-(ਬੁਢੇਪੇ ਤੇ ਜਨਮ ਮਰਣ ਦਾ) ਭੈ, ਡਰ। ਇਛਸਿ-(ਜੇ ਤੂੰ) ਇੱਛਾ ਕਰਦਾ ਹੈਂ। ਜਮਾਦਿ-ਜਮ ਆਦਿਕ। ਪਰਾਭਯੰ-ਨਿਰਾਦਰ, ਤ੍ਰਿਸਕਾਰ-ਕਿਸੇ ਨੂੰ ਪਰਾਜਿਤ ਕਰਣਾ। ਜਸੁ-ਸਿਫਤਿ ਸਲਾਹ ਦੀ ਗੱਲ। ਸ੍ਰਸਤਿ-ਕਲਿਆਣ (ਸਰੂਪ ਪ੍ਰਭੂ)। ਸੁਕ੍ਰਿਤ ਕ੍ਰਿਤੰ-ਸ਼ੁੱਭ ਕੰਮ (ਕਰਣੀ) ਕਰ। ਭਵ-ਹੁਣ, ਵਰਤਮਾਨ ਕਾਲ। ਭੂਤ-ਗੁਜ਼ਰ ਚੁਕਾ ਕਾਲ। ਭਵ-ਆਉਣ ਵਾਲਾ ਸਮਾਂ, ਭਵਿਖਤ ਕਾਲ। ਸਮਬ੍ਰਿਅੰ-ਸਦਾ ਇਕ ਰਸ ਰਹਿਣ ਵਾਲਾ। ਪਰਮੰ-ਪਰਮ ਅਨੰਦ ਰੂਪ। ਪ੍ਰਸੰਨਮਿਦੰ-ਪ੍ਰਸੰਨ। ਇਦੰ-ਅਨੰਦ ਰੂਪ ਇਹ ਵਿਆਪਕ ਹੈ। ਲੋਭਾਦਿ-ਲੋਭ ਆਦਿਕਾਂ ਨੂੰ। ਦ੍ਰਿਸਟਿ ਪਰਗ੍ਰਿਹੰ-ਪਰਾਈ ਇਸਤ੍ਰੀ ਵਲ ਤਕਣਾ। ਜਦਿਬਿਧਿ ਆਚਰਣੰ-ਮੰਦੇ ਕੰਮ ਤੇ ਮੰਦੀ ਵਾਸ਼ਨਾ। ਜਦਿ-ਜੋ। ਅਬਿਧਿ-ਵਿਧੀ ਦੇ ਉਲਟ। ਤਜਿ-ਛਡ ਕੇ। ਸਕਲ-ਸਾਰੇ। ਦੁਹਕ੍ਰਿਤ-ਮਾੜੇ ਕਰਮ। ਦੁਰਮਤੀ-ਖੋਟੀਆਂ ਮਤਾਂ। ਭਜੁ-ਦੌੜ ਜਾ। ਚਕ੍ਰਧਰ-ਚੱਕਰਧਾਰੀ ਪ੍ਰਭੂ। ਹਰਿ ਭਗਤ ਨਿਜ-ਹਰੀ ਦੇ ਆਪਣੇ ਭਗਤ। ਨਿਹਕੇਵਲਾ-ਪੂਰਨ ਤੌਰ ਤੇ। ਰਿਦ-ਹਿਰਦਾ। ਕਰਮਣਾ ਬਚਸਾ-ਕਰਮ ਤੇ ਬਚਨ ਕਰਕੇ। ਜੋਗੇਨ-ਯੋਗ ਨਾਲ। ਦਾਨੇਨ-ਦਾਨ ਨਾਲ। ਤਪਸਾ-ਤਪਸਿਆ ਸਾਧਨਾ ਨਾਲ। ਗੋਬਿੰਦੇਤਿ ਜਪਿ-ਗੋਬਿੰਦ ਜਪ!। ਨਰ-ਹੇ ਮਨੁੱਖ! ਸਕਲ ਸਿਧਿ ਪਦੰ-ਸਾਰੀਆਂ ਸਿਧੀਆਂ ਦਾ ਟਿਕਾਣਾ। ਤਸ-ਉਸਦੀ। ਸਫੁਟੰ-ਜ਼ਾਹਰਾ ਰੂਪ ਵਿਚ, ਖੁਲ੍ਹ ਕੇ। ਸਰਬਗਤੰ-ਸਭ ਦੀ ਗਤੀ (ਮੁਕਤੀ) ਕਰਨ ਵਾਲਾ।

**ਅਰਥ** : (ਉਹ)ਪੁਰਖ(ਜੋ ਸਭ ਦਾ)ਆਦਿ, ਸਭ ਤੋਂ ਵਡਾ, ਉਪਮਾ ਤੋਂ ਰਹਿਤ(ਅਤੇ) ਸਤਿ ਚਿਤ ਅਨੰਦ ਸਰੂਪ ਹੈ, (ਆਪਣੇ) ਪ੍ਰੇਮ ਵਿਚ ਰੱਤਾ ਭਰਿਆ ਹੋਇਆ ਹੈ। (ਉਹ) ਅਤਿਅੰਤ ਅਸਚਰਜ ਰੂਪ ਹੈ, ਪਰਕਿਰਤੀ(ਮਾਇਆ) ਤੋਂ ਪਰੇ ਹੈ, ਜੋ ਚਿੰਤਨ ਵਿਚ ਨਹੀਂ ਆਉਂਦਾ (ਅਤੇ) ਸਰਬ ਵਿਆਪਕ ਹੈ।੧।

(ਹੇ ਭਾਈ!) ਕੇਵਲ ਰਾਮ ਦਾ ਨਾਮ (ਸਭ ਦੇ) ਮਨਾ ਨੂੰ ਮੋਹਣ ਵਾਲਾ ਹੈ। (ਜੋ) ਅੰਮ੍ਰਿਤ ਅਤੇ ਤਤ ਸਰੂਪ ਹੈ (ਤੂੰ ਉਸ ਨਾਮ ਦਾ) ਉਚਾਰਨ ਕਰ। ਜਿਸ(ਰਾਮ ਨਾਮ) ਦਾ ਸਿਮਰਨ ਕਰਨ ਨਾਲ, ਜਨਮ, ਬੁਢੇਪਾ, ਆਧੀ (ਬਿਆਧੀ, ਉਪਾਧੀ ਦੇ) ਰੋਗ ਅਤੇ ਮਰਣ ਦਾ ਭੈ (ਆਦਿ ਦੁਖ) ਨਹੀਂ ਦਿੰਦੇ।੧।ਰਹਾਉ।

ਹੇ ਭਾਈ! ਜੇ (ਤੂੰ) ਜਮ ਆਦਿਕਾਂ ਨੂੰ ਜਿਤਣਾ ਚਾਹੁੰਦਾ ਹੈਂ (ਤਾਂ ਤੂੰ) ਕਲਿਆਨ ਸਰੂਪ (ਪ੍ਰਭੂ ਦਾ) ਜਸ (ਕੀਰਤਨ) ਕਰ (ਅਤੇ) ਸ਼ੁਭ ਕਰਣੀ ਕਰ। ਜੋ (ਪ੍ਰਭੂ) ਵਰਤਮਾਨ, ਭੂਤ ਅਤੇ ਭਵਿਖਤ ਕਾਲ

ਵਿਚ ਨਾਸ਼ ਤੋਂ ਰਹਿਤ ਹੈ, ਇਹ (ਅਵਿਨਾਸ਼ੀ) ਪੂਰਨ ਅਨੰਦ ਸਰੂਪ ਹੈ ।੨।

(ਹੇ ਭਾਈ! ਤੂੰ) ਲੋਭ ਆਦਿਕ, ਪਰਾਈ ਇਸਤਰੀ ਵਲ (ਬੁਰੀ) ਦ੍ਰਿਸ਼ਟੀ (ਨਾਲ ਤਕਣਾ) ਜੋ ਆਚਰਣ ਬਿਧੀ ਦੇ ਉਲਟ ਹੈ (ਇਹ) ਛਡ ਦੇ । ਸਾਰੇ ਮਾੜੇ ਕਰਮ, ਖੋਟੀਆਂ ਮਤਾਂ ਨੂੰ ਤਿਆਗ ਕੇ ਚਕ੍ਰਧਾਰੀ (ਪ੍ਰਭੂ ਦੀ) ਸ਼ਰਣ ਵਿਚ ਜਾ ਪਉ ।੩।

(ਹੇ ਭਾਈ!) ਹਰੀ ਦੇ ਭਗਤ ਜੋ ਮਨ ਬਚਨ ਅਤੇ ਕਰਮ ਕਰਕੇ ਕੇਵਲ (ਪਵਿਤਰ) ਹੁੰਦੇ ਹਨ (ਉਹਨਾਂ ਨੂੰ) ਯੋਗ ਨਾਲ ਕੀ, ਜੋਗ ਨਾਲ ਕੀ, ਦਾਨ ਨਾਲ ਕੀ (ਅਤੇ) ਤਪ-ਸਾਧਨਾ ਨਾਲ ਕੀ ਵਾਸਤਾ ਹੈ? (ਵਾਸਤਵ ਵਿਚ ਰਬੀ-ਭਗਤਾਂ ਨੂੰ ਇਹਨਾਂ ਸਾਧਨਾਂ ਦੀ ਲੋੜ ਨਹੀਂ ਰਹਿੰਦੀ) ।੪।

ਹੇ ਨਰ ! (ਤੂੰ) 'ਗੋਬਿੰਦ ਗੋਬਿੰਦ' ਨੂੰ ਜਪ (ਇਸ ਦੇ ਫਲ ਸਰੂਪ ਤੈਨੂੰ) ਸਾਰੀਆਂ ਸਿੱਧੀਆਂ ਦਾ ਪਦ (ਪ੍ਰਾਪਤ ਹੋ ਜਾਵੇਗਾ) । ਜੈ ਦੇਵ ਜ਼ਾਹਰਾ ਰੂਪ ਵਿਚ ਉਸ (ਪ੍ਰਭੂ) ਦੀ ਸਰਣ ਵਿਚ ਆਇਆ ਹੈ ਜੋ ਵਰਤਮਾਨ, ਭੂਤ (ਭਵਿੱਖ ਸਭ ਕਾਲਾਂ ਵਿਚ ਸਰਬ ਵਿਆਪਕ ਹੈ ਅਤੇ) ਸਭ ਦੀ ਗਤੀ (ਮੁਕਤੀ) ਕਰਨ ਵਾਲਾ ਹੈ ।੫।੧।

## ਸਾਰੰਸ਼ ਅਤੇ ਸਿਧਾਂਤ

ਇਸ ਪਦੇ ਦਾ ਪਠਨ-ਪਾਠਨ ਬਹੁਤ ਔਖਾ ਹੈ । ਆਮ ਪ੍ਰੇਮੀ ਤੇ ਗ੍ਰੰਥੀ ਸਿੰਘ ਉਚਾਰਨ ਵੇਲੇ ਥਿੜਕ ਜਾਂਦੇ ਹਨ। ਪਾਠੀਆਂ ਦੀ ਪ੍ਰੀਖਿਆ ਸਮੇਂ ਵਿਸ਼ੇਸ਼ ਕਰਕੇ ਇਸ ਪਦੇ ਨੂੰ ਚੁਣਿਆ ਜਾਂਦਾ ਹੈ ਜਾਂ ਸਹਸਕ੍ਰਿਤੀ ਸਲੋਕਾਂ ਚੋਂ ਔਖੇ ਸਲੋਕਾਂ ਦਾ ਪਾਠ ਕਰਨ ਦੀ ਚੁਣੌਤੀ ਦਿਤੀ ਜਾਂਦੀ ਹੈ ।

ਸ੍ਰੀ ਜੈਦੇਵ ਜੀ ਨੇ ਅਕਾਲ ਪੁਰਖ ਦੇ ਗੁਣ ਅਤੇ ਕੰਮ ਦਸ ਕੇ ਮਨੁੱਖ ਨੂੰ ਭਗਤੀ ਮਾਰਗ ਦੀ ਵਿਸ਼ੇਸ਼ਤਾ ਦਰਸਾਈ ਹੈ । ਜੇ ਹਿਰਦੇ ਵਿਚ ਹਰੀ ਦੀ ਭਗਤੀ ਆ ਜਾਵੇ ਤਾਂ ਉਸ ਦਾ ਜੋਗ, ਦਾਨ ਅਤੇ ਤਪਸਿਆ ਆਦਿ ਕਰਮਾਂ ਨਾਲ ਕੋਈ ਵਾਸਤਾ ਨਹੀਂ ਰਹਿੰਦਾ । ਉਸ ਨੂੰ ਇਹ ਦ੍ਰਿੜ੍ਹ ਹੋ ਜਾਂਦਾ ਹੈ ਕਿ ਭਗਤੀ ਦੀ ਸ਼ਕਤੀ ਨਾਲ ਸਾਰੀਆਂ ਸਿਧੀਆਂ ਸੁਤੇ ਹੀ ਜੀਵ ਦੇ ਚਰਨਾਂ ਦੀਆਂ ਦਾਸੀਆਂ ਬਣ ਜਾਂਦੀਆਂ ਹਨ - '**ਮੁਕਤਿ ਜੁਗਤਿ ਨਾਵੈ ਕੀ ਦਾਸੀ ॥**' ਕਿਹਾ ਹੈ (ਭਾ. ਗੁ. ੧੦-੫) । ਸਿਧਾਂਤ ਇਹ ਹੈ ਕਿ ਪ੍ਰੇਮਾ-ਭਗਤੀ ਕਰਨ ਵਾਲੇ ਨੂੰ ਅੰਤਰ ਆਤਮੇ ਹਰ ਵੇਲੇ ਨਾਮ ਦੀ ਮਸਤੀ ਚੜ੍ਹੀ ਰਹਿੰਦੀ ਹੈ ਅਤੇ ਉਹ ਦੁਨਿਆਵੀ ਧੰਧਿਆਂ ਤੋਂ ਛੁਟ ਜਾਂਦਾ ਹੈ :-

**ਮਗਨੁ ਭਇਓ ਪ੍ਰਿਅ ਪ੍ਰੇਮ ਸਿਉ, ਸੂਧ ਨ ਸਿਮਰਤ ਅੰਗ ॥** [ਪੰਨਾ ੧੩੬੯



# ਰਾਗੁ ਦੇਵ ਗੰਧਾਰੀ

ਦੇਵ ਗੰਧਾਰ ਸੰਸਾਰ ਦਾ ਇਕ ਪ੍ਰਸਿੱਧ ਪੁਰਾਤਨ ਰਾਗ ਹੈ ਅਤੇ ਜਟਿਲ ਰਾਗਾਂ ਦੇ ਵਰਗ ਵਿਚ ਆਉਂਦਾ ਹੈ। ਭਾਰਤੀ ਸੰਗੀਤ ਗ੍ਰੰਥਾਂ ਵਿਚ ਇਸ ਨੂੰ ਰਾਗਨੀ ਕਰਕੇ ਦਸਿਆ ਹੈ। ਜੋ ਕਿ ਮਾਲਕੌਂਸ ਦੀ ਇਸਤਰੀ ਹੈ। ਇਹ ਗਉੜੀ ਸ਼ੁੱਧ ਆਸਾਵਰੀ ਭੈਰੋ ਅਤੇ ਦੇਵਗਿਰੀ ਦੇ ਮਿਲਾਪ ਤੋਂ ਬਣੀ ਹੈ। ਇਸ ਨੂੰ ਗਾਉਣ ਦਾ ਸਮਾਂ ਦੁਪਹਿਰ ਤੋਂ ਅੱਧੀ ਰਾਤ ਤੱਕ ਦਾ ਹੈ। ਮੌਸਮ ਸਰਦੀ ਦੀ ਰੁੱਤ। ਕਾਲੀ ਨਾਥ ਦੇ ਮੱਤ ਵਿਚ ਇਸ ਨੂੰ ਸਿਰੀ ਰਾਗ ਦੀ ਇਸਤਰੀ ਲਿਖਿਆ ਹੈ। ਨਾਦ ਬਿਨੋਦ ਗ੍ਰੰਥ ਵਿਚ ਇਕ 'ਦੇਵ ਗੰਧਾਰ' ਭੈਰੋ ਦਾ ਪੁੱਤਰ ਲਿਖਿਆ ਹੈ। ਅੰਸ ਨਯਾਯ ਗ੍ਰਹ ਇਸ ਦਾ ਧੈਵਤ ਹੈ, ਮਧਮ ਕੋਮਲ ਲਗਦਾ ਹੈ, ਸੰਪੂਰਨ ਹੈ - ਟੋਡੀ, ਆਸਾਵਰੀ ਤੇ ਦੇਸੀ-ਤਿੰਨਾ ਨੂੰ ਮਿਲਾ ਕੇ ਦੇਵ ਗੰਧਾਰ ਬਣਦਾ ਹੈ, ਅਤੇ ਸਵੇਰ ਵੇਲੇ ਗਾਵੀਂਦਾ ਹੈ, ਇਸ ਦਾ ਮੌਸਮ ਗਰਮੀ ਦੀ ਰੁੱਤ ਹੈ।

ਇਹ ਭਾਰਤੀ ਸੰਗੀਤ ਦੇ ਦਸਾਂ ਥਾਟਾਂ ਵਿਚੋਂ ਕਿਸੇ ਦੇ ਅਧੀਨ ਨਹੀਂ ਆਉਂਦਾ। ਇਸ ਦੇ ਬਾਵਜੂਦ ਵੀ ਇਹ ਆਸਾਵਰੀ ਥਾਟ ਦੇ ਅਧੀਨ ਮੰਨਿਆ ਜਾਂਦਾ ਹੈ।

ਜਾਤੀ=ਸੰਪੂਰਨ, ਵਾਦੀ=ਸੜਜ, ਸੰਵਾਦੀ=ਪੰਚਮ, ਸਮਾਂ=(੮ ਵਜੇ ਤੋਂ ੯ ਵਜੇ)

ਭਾਈ ਕਾਨ੍ਹ ਸਿੰਘ ਕਰਤਾ ਮਹਾਨ ਕੋਸ਼ ਨੇ ਦੇਵ ਗੰਧਾਰੀ ਨੂੰ ਬਿਲਾਵਲ ਠਾਟ ਦੀ ਸੰਪੂਰਨ ਰਾਗਨੀ ਦਸਿਆ ਹੈ। ਇਸ ਨੂੰ ਸ਼ੁੱਧ ਸੁਰ ਲਗਦੇ ਹਨ, ਸੜਜ ਵਾਦੀ ਅਤੇ ਪੰਚਮ ਸੰਵਾਦੀ ਹੈ। ਗੰਧਾਰ ਦੁਰਬਲ ਹੋ ਕੇ ਲਗਦਾ ਹੈ, ਗਾਉਣ ਦਾ ਵੇਲਾ ਚਾਰ ਘੜੀ ਦਿਨ ਚੜ੍ਹੇ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਦਾ ਨੰਬਰ ਛੇਵਾਂ ਹੈ। ਇਸ ਦੀ ਆਰੋਹੀ ਅਤੇ ਅਵਰੋਹੀ ਇਸ ਤਰ੍ਹਾਂ ਹੈ :

ਆਰੋਹੀ - ਸ ਰ ਮ ਪ ਧ ਸ

ਅਵਰੋਹੀ - ਸ ਨ ਧ ਮ ਗ ਰ ਸ

ਕਈ ਵਿਦਵਾਨਾਂ ਨੇ ਦੇਵਗੰਧਾਰੀ ਵਿਚ ਸੜਜ ਪੰਚਮ ਮੱਧਮ ਸ਼ੁੱਧ, ਰਿਸ਼ਭ ਗਾਂਧਾਰ ਧੈਵਤ ਅਤੇ ਨਿਸ਼ਾਦ ਕੋਮਲ ਮੰਨੇ ਹਨ।



# ੧ਓ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

**ਰਾਗੁ ਦੇਵਗੰਧਾਰੀ ਮਹਲਾ ੪ ਘਰੁ ੧ ॥ ਸੇਵਕ ਜਨ ਬਨੇ, ਠਾਕੁਰ ਲਿਵ ਲਾਗੇ ॥ ਜੋ ਤੁਮਰਾ ਜਸੁ ਕਹਤੇ ਗੁਰਮਤਿ, ਤਿਨ ਮੁਖ ਭਾਗ ਸਭਾਗੇ ॥੧॥ ਰਹਾਉ ॥ ਟੂਟੇ ਮਾਇਆ ਕੇ ਬੰਧਨ ਫਾਹੇ, ਹਰਿ ਰਾਮ ਨਾਮ ਲਿਵ ਲਾਗੇ ॥ ਹਮਰਾ ਮਨੁ ਮੋਹਿਓ ਗੁਰ ਮੋਹਨਿ, ਹਮ ਬਿਸਮ ਭਈ ਮੁਖਿ ਲਾਗੇ ॥੧॥ ਸਗਲੀ ਰੈਣਿ ਸੋਈ ਅੰਧਿਆਰੀ, ਗੁਰ ਕਿੰਚਤ ਕਿਰਪਾ ਜਾਗੇ ॥ ਜਨ ਨਾਨਕ ਕੇ ਪ੍ਰਭ ਸੁੰਦਰ ਸੁਆਮੀ, ਮੋਹਿ ਤੁਮ ਸਰਿ ਅਵਰੁ ਨ ਲਾਗੇ ॥੨॥੧॥**

**ਪਦ ਅਰਥ** : ਗੁਰਮਤਿ-ਗੁਰੂ ਦੀ ਮਤਿ ਦੁਆਰਾ। ਸਭਾਗੇ-ਚੰਗੇ ਭਾਗਾਂ ਵਾਲੇ। ਮੋਹਨਿ-ਮੋਹ ਲੈਣ ਵਾਲੇ ਨੇ। ਮੁਖਿ ਲਾਗੇ-ਮੂੰਹ ਲਗ ਕੇ, ਦਰਸ਼ਨ ਕਰਕੇ। ਰੈਣਿ-(ਉਮਰ ਰੂਪੀ) ਰਾਤ। ਸੋਈ-ਸੁਤੀ ਪਈ ਰਹੀ। ਕਿੰਚਤ-ਥੋੜੀ ਜਿਹੀ। ਮੋਹਿ-ਮੈਨੂੰ। ਸਮਸਰਿ-ਬਰਾਬਰ। ਅਵਰੁ-ਹੋਰ।

**ਅਰਥ** : (ਜਿਹੜੇ ਮਨੁੱਖ) ਠਾਕੁਰ ਦੇ (ਚਰਨਾਂ ਨਾਲ) ਜੁੜ ਗਏ (ਉਹ ਪ੍ਰਭੂ ਦੇ ਸਚੇ) ਸੇਵਕ (ਦਾਸ) ਬਣ ਗਏ। (ਹੇ ਪ੍ਰਭੂ !) ਜੋ (ਮਨੁਖ) ਗੁਰੂ ਦੀ ਮਤਿ ਦੁਆਰਾ ਤੇਰਾ ਜਸ (ਕੀਰਤਨ) ਕਰਦੇ ਹਨ, ਉਹਨਾਂ ਦੇ ਮੂੰਹ ਚੰਗੇ ਭਾਗਾਂ ਵਾਲੇ (ਹੋ ਗਏ) ।੧। ਰਹਾਉ।

(ਉਹਨਾਂ ਦੇ) ਮਾਇਆ ਮੋਹ ਦੇ ਬੰਧਨ (ਅਤੇ ਗਲ ਵਿਚ ਪਾਏ ਹੋਏ ਧੰਧਿਆਂ ਦੇ) ਫਾਹੇ ਟੁਟ ਗਏ, (ਜਦੋਂ ਉਹ) ਹਰੀ ਦੇ ਰਾਮ ਨਾਮ ਨਾਲ ਜੁੜ ਗਏ। ਮੇਰਾ ਮਨ ਮੋਹ ਲੈਣ ਵਾਲੇ ਗੁਰੂ ਨੇ ਮੋਹ ਲਿਆ ਮੈਂ (ਉਸ ਦਾ) ਦਰਸ਼ਨ ਕਰਦਿਆਂ ਵਿਸਮਾਦ ਹੋ ਗਈ। (ਪਹਿਲਾਂ) ਸਾਰੀ (ਉਮਰ ਰੂਪੀ) ਰਾਤ (ਅਗਿਆਨ ਦੇ ਹਨੇਰੇ ਵਿਚ ਸੁਤੀ ਰਹੀ (ਜਦੋਂ) ਗੁਰੂ ਦੀ ਥੋੜੀ ਜਿਹੀ ਕਿਰਪਾ ਹੋਈ (ਤਾਂ ਮੋਹ ਮਾਇਆ ਦੀ ਨੀਂਦ ਵਿਚੋਂ) ਜਾਗ ਪਈ। ਹੇ ਦਾਸ ਨਾਨਕ ਦੇ ਸੋਹਣੇ ਮਾਲਕ ਪ੍ਰਭੂ ! ਮੈਨੂੰ ਤੇਰੇ ਬਰਾਬਰ ਦਾ ਹੋਰ (ਕੋਈ) ਨਹੀਂ ਦਿਸਦਾ ।੨।੧।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਸੇਵਕ ਦੇ ਲਛਣ ਦਸੇ ਹਨ। ਸਹੀ ਅਰਥਾਂ ਵਿਚ ਮਨੁੱਖ ਸੇਵਕ ਓਦੋਂ ਬਣਦਾ ਹੈ ਜਦੋਂ ਉਸ ਦੀ ਲਿਵ ਆਪਣੇ ਸੁਆਮੀ ਨਾਲ ਲਗਦੀ ਹੈ। ਲਿਵ ਦੇ ਰਸਤੇ ਵਿਚ ਰੁਕਾਵਟ ਪਾਣ ਵਾਲੀ ਮਾਇਆ ਹੈ। ਮਾਇਆ ਦੇ ਬੰਧਨ ਨਾਮ-ਸਿਮਰਨ ਨਾਲ ਟੁੱਟਦੇ ਹਨ। ਗੁਰੂ ਦੀ ਕਿਰਪਾ ਨਾਲ ਜਦੋਂ ਮਨ ਜਾਗ ਪੈਂਦਾ ਹੈ, ਬ੍ਰਿਤੀ ਸੁਤੰਤਰ ਹੋ ਜਾਂਦੀ ਹੈ, ਓਦੋਂ ਇਹ ਸੁੰਦਰ ਸੁਆਮੀ ਦੇ ਧਾਮ ਵਿਚ ਵਿਸਮਾਦੀ ਰੰਗ ਮਾਣਦਾ ਹੋਇਆ ਆਖਦਾ ਹੈ:-

**ਮੋਹਿ ਤੁਮ ਸਰਿ ਅਵਰੁ ਨ ਲਾਗੇ ॥**

**ਦੇਵਗੰਧਾਰੀ* ॥ ਮੇਰੋ ਸੁੰਦਰੁ,ਕਹਹੁ ਮਿਲੈ ਕਿਤੁ ਗਲੀ ॥ ਹਰਿ ਕੇ ਸੰਤ ਬਤਾਵਹੁ ਮਾਰਗੁ, ਹਮ ਪੀਛੈ ਲਾਗਿ ਚਲੀ ॥੧॥ਰਹਾਉ॥ ਪ੍ਰਿਅ ਕੇ ਬਚਨ ਸੁਖਾਨੇ ਹੀਅਰੈ, ਇਹ ਚਾਲ ਬਨੀ ਹੈ ਭਲੀ ॥ ਲਟੁਰੀ ਮਧੁਰੀ ਠਾਕੁਰ ਭਾਈ, ਓਹ ਸੁੰਦਰਿ ਹਰਿ ਢੁਲਿ ਮਿਲੀ॥੧॥ ਏਕੋ ਪ੍ਰਿਉ ਸਖੀਆ ਸਭ ਪ੍ਰਿਅ ਕੀ, ਜੋ ਭਾਵੈ ਪਿਰ, ਸਾ ਭਲੀ ॥ ਨਾਨਕੁ ਗਰੀਬੁ ਕਿਆ ਕਰੈ ਬਿਚਾਰਾ, ਹਰਿ ਭਾਵੈ ਤਿਤੁ ਰਾਹਿ ਚਲੀ ॥੨॥੨॥**

**ਪਦ ਅਰਥ** : ਕਹਹੁ-ਦਸੋ। ਕਿਤੁ ਗਲੀ-ਕਿਸ ਗਲੀ ਵਿਚ। ਲਟੁਰੀ-ਖੁਲ੍ਹੇ ਕੇਸ਼ਾਂ ਵਾਲੀ, ਕਰੂਪ। ਮਧੁਰੀ-ਛੋਟੇ ਕਦ ਵਾਲੀ। ਭਾਈ-ਚੰਗੀ ਲਗ ਗਈ। ਢੁਲਿ-ਦ੍ਰਵ ਕੇ, ਪਸੀਜ ਕੇ। ਰਾਹਿ-ਰਸਤੇ ਉਤੇ।

**ਅਰਥ** : ਹੇ ਹਰੀ ਦੇ ਸੰਤ (ਜਨੋ!) ਦਸੋ? ਮੇਰਾ ਸੋਹਣਾ (ਪ੍ਰੀਤਮ) ਕਿਸ ਗਲੀ ਵਿਚ ਮਿਲੇਗਾ? (ਮੈਨੂੰ ਉਸ ਗਲੀ ਦਾ) ਰਸਤਾ ਦਸੋ (ਤਾਂ ਜੋ) ਮੈਂ (ਤੁਹਾਡੇ) ਪਿਛੇ ਲਗ ਕੇ ਚੱਲਾਂ (ਤੁਰਾਂ) ।੧। ਰਹਾਉ ।

(ਜਿਸ ਜੀਵ-ਇਸਤ੍ਰੀ ਨੂੰ ਆਪਣੇ) ਪ੍ਰੀਤਮ ਦੇ ਬਚਨ ਹਿਰਦੇ ਵਿਚ ਚੰਗੇ ਲਗ ਗਏ (ਉਸ ਦੀ ਜੀਵਨ) ਚਾਲ (ਮਰਯਾਦਾ) ਚੰਗੀ ਬਣ ਗਈ ਹੈ । (ਪਹਿਲਾਂ ਭਾਵੇਂ ਉਹ) ਖੁਲ੍ਹੇ ਲਿਟਾਂ ਵਾਲੀ ਸੀ,

---

*ਪੰਡਿਤ ਨਰੈਣ ਸਿੰਘ ਜੀ ਟੀਕਾਕਾਰ ਨੇ ਇਸ ਬਾਰੇ ਤੀਜੀ ਪੋਥੀ ਦੇ ਪੰਨਾ ੭੩੨ ਉਤੇ ਇਉਂ ਫੁੱਟ ਨੋਟ ਦਿੱਤਾ ਹੈ:-

"ਸੰਪ੍ਰਦਾਈ ਮਹਾਤਮਾ ਕਿਹਾ ਕਰਦੇ ਹਨ ਕਿ ਜਿਨ੍ਹਾਂ ਸ਼ਬਦਾਂ ਉਤੇ 'ਮਹਲਾ' ਨਹੀ ਲਿਖਯਾ, ਇਹ ਸ਼ਬਦ ਮਾਤਾ ਭਾਨੀ ਜੀ ਦੇ 'ਪਦਾਂ' ਦਾ ਅਨੁਵਾਦ ਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਚਾਰਨ ਕੀਤੇ ਹੋਏ ਹਨ। ਅਗੇ ਸਤਿਗੁਰੂ ਜੀ ਆਪਣੀ ਗਤੀ ਨੂੰ ਆਪ ਹੀ ਜਾਣਦੇ ਹਨ ਕਿ ਮਹਲਾ ਕਿਉਂ ਨਹੀ ਲਿਖਿਆ?"

ਇਸ ਬਾਰੇ ਖੋਜ ਕਰਨ ਦੀ ਲੋੜ ਹੈ। ਪਹਿਲੇ ਸ਼ਬਦ ਉਤੇ 'ਰਾਗੁ ਦੇਵਗੰਧਾਰੀ ਮਹਲਾ ੪ ਘਰੁ ੧' ਅੰਕਿਤ ਹੈ ਪਰ ੨ ਤੋਂ ੬ ਸ਼ਬਦਾਂ ਉਤੇ ਕੇਵਲ 'ਦੇਵਗੰਧਾਰੀ' ਅੰਕਿਤ ਹੈ। ਇਸੇ ਤਰ੍ਹਾਂ ਪੰਚਮ ਗੁਰਦੇਵ ਜੀ ਦੇ ਸ਼ਬਦਾਂ ਉਤੇ ਪਹਿਲੇ 'ਦੇਵਗੰਧਾਰੀ ਮਹਲਾ ੫ ਘਰੁ ੨' ਦਰਜ ਹੈ ਪਰ ੨॥੭ ਅੰਕ ਤੱਕ ਕੇਵਲ 'ਦੇਵਗੰਧਾਰੀ' ਦਰਜ ਹੈ। ੨॥੮ ਵਾਲੇ ਅੰਕ ਉਤੇ 'ਦੇਵਗੰਧਾਰੀ ਮਹਲਾ ੫' ਅੰਕਿਤ ਹੈ ਪਰ ੨॥੯ ਅੰਕ ਵਾਲੇ ਸ਼ਬਦ ਉਤੇ 'ਦੇਵਗੰਧਾਰੀ ੫ ॥' ਦਰਜ ਹੈ। ਬਾਕੀ ਸ਼ਬਦਾਂ ਉਤੇ ਵੀ ਸਿਰਲੇਖਾਂ ਦੀ ਇਹੋ ਜਿਹੀ ਵਿਵਸਥਾ ਹੈ। ਦਾਸਰੇ ਪਾਸ ਇਕ ਪੁਰਾਤਨ ਹੱਥ ਲਿਖਤ ਸਰੂਪ ਸੰਮਤ ੧੮੪੯ ਦਾ ਮੌਜੂਦ ਹੈ ਜਿਸ ਅੰਦਰ ਹਰੇਕ ਸ਼ਬਦ ਉਤੇ 'ਦੇਵਗੰਧਾਰੀ ਮਹਲਾ ੪॥' ਅਤੇ 'ਦੇਵਗੰਧਾਰੀ ਮਹਲਾ ੫॥' ਦਰਜ ਹੈ।

'ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ' ਦੀ ਤੀਜੀ ਐਡੀਸ਼ਨ ਵਿੱਚ ਪੰਨਾ ੨੦੨ ਤੋਂ ੨੦੭ ਤੱਕ ਆਏ ਸ਼ਬਦਾਂ ਵਿੱਚ 'ਦੇਵਗੰਧਾਰੀ ਮ: ੫' ਛੱਪਿਆ ਹੋਇਆ ਹੈ ਪਰ ਇਸ ਬਾਰੇ ਕੋਈ ਫੁੱਟ ਨੋਟ ਨਹੀ ਦਿੱਤਾ। ਹੋਰ ਕਈ ਸ਼ਬਦਾਂ ਦੇ ਬਦਲੇ ਹੋਏ ਸਰੂਪ ਵੇਖਣ ਵਿੱਚ ਆਉਂਦੇ ਹਨ ਪਰ ਇਸ ਤਰ੍ਹਾਂ ਦੀ ਲੀਹ ਪਾਉਣੀ ਚੰਗੀ ਨਹੀ। ਜੋ ਲਿਖਾਰੀਆਂ ਦਾ ਜਾਂ ਛਾਪੇਖਾਨੇ ਦੀਆਂ ਅਸ਼ੁੱਧੀਆਂ ਹੋਣ, ਉਨ੍ਹਾਂ ਨੂੰ ਠੀਕ ਕਰਨਾ ਚੰਗੀ ਗੱਲ ਹੈ ਪਰ ਪ੍ਰਚਲਤ ਰੂਪ ਵਿੱਚ ਵਿਦਵਾਨਾਂ ਨੂੰ ਭੀ ਪਾਠ ਜਾਂ ਅੰਕ ਬਦਲਣ ਦੀ ਖੁਲ੍ਹ ਨਹੀ ਲੈਣੀ ਚਾਹੀਦੀ। ਹਾਂ, ਉਹ ਖੋਜ ਦੇ ਆਧਾਰ ਉਤੇ ਫੁੱਟ ਨੋਟ ਲਿੱਖ ਦੇਣ ਤਾਂ ਜੋ ਪੰਥਕ ਪੱਧਰ ਉਤੇ ਜਦੋਂ ਵੀ ਲਿਖਾਰੀਆਂ ਪਾਸੋਂ ਹੋਈਆਂ ਅਸ਼ੁੱਧੀਆਂ ਦੀ ਸੋਧ ਕੀਤੀ ਜਾਵੇ ਤਾਂ ਅਜਿਹੀਆਂ ਟਿਪਣੀਆਂ ਦੀ ਸੇਧ ਸਮੇਂ ਸਿਰ ਕੰਮ ਆ ਸਕੇ। ਜਿਥੋਂ ਤੱਕ ਮਾਤਾ ਭਾਨੀ ਜੀ ਦੇ ਪਦਾਂ ਦੇ ਅਨੁਵਾਦ ਵਾਲੀ ਗੱਲ ਹੈ ਇਹ ਇਤਿਹਾਸ ਅਤੇ ਗੁਰਬਾਣੀ ਦੀ ਕਸਵੱਟੀ ਤੇ ਪੂਰੀ ਨਹੀ ਉਤਰਦੀ।

(ਚਾਹੇ) ਮਧੁਰੀ (ਛੋਟੇ ਕਦ ਵਾਲੀ) ਸੀ, (ਪਰ ਜਦੋਂ) ਠਾਕੁਰ ਨੂੰ ਚੰਗੀ ਲਗ ਗਈ (ਜਾਣੋ) ਉਹ ਸੋਹਣੀ ਜੀਵ ਇਸਤ੍ਰੀ ਪਸੀਜ ਕੇ ਹਰੀ ਪਰਮੇਸ਼ਰ ਨੂੰ ਮਿਲ ਪਈ ਹੈ ।੧।

(ਅਸਲ ਵਿਚ) ਪਤੀ ਪਰਮਾਤਮਾ ਇਕ ਹੈ (ਅਤੇ) ਸਾਰੀਆਂ ਸਖੀਆਂ (ਉਸ ਪ੍ਰੀਤਮ) ਪਿਆਰੇ ਦੀਆਂ ਹਨ (ਪਰ)ਜੋ (ਪਤੀ ਪਰਮੇਸ਼ਰ ਨੂੰ) ਚੰਗੀ ਲਗ ਜਾਵੇ ਉਹੀ ਚੰਗੀ ਹੈ । ਨਾਨਕ ਵਿਚਾਰਾ ਗਰੀਬ ਕੀ ਕਰ ਸਕਦਾ ਹੈ, ਹਰੀ ਨੂੰ (ਜਿਸ ਰਾਹ ਤੇ ਟੋਰਨਾ) ਭਾਵੇ (ਉਹ) ਉਸ ਰਸਤੇ ਤੇ ਟੁਰਦੀ ਹੈ ।੨।੨।

## ਸਾਰੰਸ਼ ਅਤੇ ਸਿਧਾਂਤ

ਜੋ "ਪ੍ਰਾਨ ਪਿਆਰੋ ਮਨਹਿ ਅਧਾਰੋ" ਸੁੰਦਰ ਸੁਆਮੀ ਹੈ ਉਸ ਦੇ ਦਰਸ਼ਨ-ਮਾਰਗ ਦੀ ਪੁੱਛ ਇਕ ਜੀਵ ਰੂਪ ਇਸਤ੍ਰੀ ਦੀ ਅਗਵਾਈ ਲਈ ਅਤਿ ਕੀਮਤੀ ਹੈ । ਸਭ ਤੋਂ ਵੱਡਾ ਗੁਣ ਤਾਂ ਅਗਿਆਕਾਰੀ ਸਦਾ ਸੁਹਾਗਣਿ ਵਾਲਾ ਹੈ । ਜਿਹੜੀ ਇਸਤਰੀ ਪਤੀ ਦੇ ਭਾਣੇ ਵਿਚ ਚਲਦੀ ਹੈ, ਉਹ ਭਾਵੇਂ ਕਦ ਕਰਕੇ ਮਧਰੀ ਤੇ ਲੱਕ ਤੋਂ ਕੁੱਬੀ ਹੋਵੇ, ਫਿਰ ਭੀ ਸਾਈਂ ਨੂੰ ਚੰਗੀ ਲਗਦੀ ਹੈ । ਅਸਲ ਵਿਚ ਪਰਮਾਰਥ ਦਾ ਮਾਰਗ ਨਿਰਾ ਪਿਆਰ, ਨਿਮਾਣ ਪੁਣੇ ਅਤੇ ਭਾਣੇ ਦਾ ਮਾਰਗ ਹੈ ।

**ਦੇਵਗੰਧਾਰੀ ॥ ਮੇਰੇ ਮਨ ! ਮੁਖਿ ਹਰਿ ਹਰਿ ਹਰਿ ਬੋਲੀਐ ॥ ਗੁਰਮੁਖਿ ਰੰਗਿ ਚਲੂਲੈ ਰਾਤੀ, ਹਰਿ ਪ੍ਰੇਮ ਭੀਨੀ ਚੋਲੀਐ ॥੧॥ ਰਹਾਉ ॥ ਹਉ ਫਿਰਉ ਦਿਵਾਨੀ ਆਵਲ ਬਾਵਲ, ਤਿਸੁ ਕਾਰਣਿ ਹਰਿ ਢੋਲੀਐ ॥ ਕੋਈ ਮੇਲੈ ਮੇਰਾ ਪ੍ਰੀਤਮੁ ਪਿਆਰਾ, ਹਮ ਤਿਸ ਕੀ ਗੁਲ ਗੋਲੀਐ ॥੧॥ ਸਤਿਗੁਰੁ ਪੁਰਖੁ ਮਨਾਵਹੁ ਅਪੁਨਾ, ਹਰਿ ਅੰਮ੍ਰਿਤੁ ਪੀ ਝੋਲੀਐ ॥ ਗੁਰ ਪ੍ਰਸਾਦਿ ਜਨ ਨਾਨਕ ਪਾਇਆ, ਹਰਿ ਲਾਧਾ ਦੇਹ ਟੋਲੀਐ ॥੨॥੩॥**

## ਉਚਾਰਨ ਸੇਧ

**ਬਿੰਦੀ ਸਹਿਤ** : ਹਉਂ, ਫਿਰਉਂ ।

**ਅਰਥ** : ਹੇ ਮੇਰੇ ਮਨ ! ਮੂੰਹ ਤੋਂ (ਸਦਾ) ਹਰੀ ਬੋਲਣਾ ਚਾਹੀਦਾ ਹੈ । ਜਿਹੜੀ ਜੀਵ ਇਸਤਰੀ ਗੁਰੂ ਦੁਆਰਾ ਗੂੜੇ ਰੰਗ ਵਿਚ ਰੰਗੀ ਜਾਂਦੀ ਹੈ, (ਉਸ ਦੀ ਹਿਰਦੇ ਰੂਪੀ) ਚੋਲੀ ਹਰੀ ਦੇ ਪ੍ਰੇਮ ਵਿਚ ਭਿੱਜੀ ਰਹਿੰਦੀ ਹੈ ।੧। ਰਹਾਉ ।

ਮੈਂ ਉਸ ਹਰੀ ਪਿਆਰੇ ਨੂੰ (ਮਿਲਣ) ਖਾਤਰ, ਕਮਲੀ ਤੇ ਝਲੀ-ਬਾਉਰੀ ਹੋਈ ਫਿਰਦੀ ਹਾਂ । ਕੋਈ ਮੈਨੂੰ ਮੇਰਾ ਪ੍ਰੀਤਮ ਪਿਆਰਾ ਮਿਲਾ ਦੇਵੇ ਮੈਂ ਉਸ ਦੀਆਂ ਗੋਲੀਆਂ ਦੀ ਗੋਲੀ (ਬਣ ਜਾਵਾਂਗੀ)।੧।

(ਹੇ ਪ੍ਰੀਤਮ ਨੂੰ ਮਿਲਣ ਦੀ ਚਾਹਵਾਨੇ ! ਤੂੰ) ਆਪਣੇ ਸਤਿਗੁਰੂ (ਸਤਿ) ਪੁਰਖ ਨੂੰ ਪ੍ਰਸੰਨ ਕਰ (ਫਿਰ) ਹਰੀ ਦਾ ਅੰਮ੍ਰਿਤ (ਨਾਮ) ਝੋਲ ਕੇ ਪੀਂਦੀ ਰਹੁ । ਦਾਸ ਨਾਨਕ (ਆਖਦਾ ਹੈ ਕਿ) ਗੁਰੂ ਦੀ ਕਿਰਪਾ ਨਾਲ (ਉਸ) ਹਰੀ ਨੂੰ ਸਰੀਰ ਖੋਜ ਕੇ (ਹਿਰਦੇ ਵਿਚ ਹੀ ਲਭ ਲਿਆ ਹੈ) ।੨।੩।

## ਅਰਥ ਭੇਦ ਅਤੇ ਨਿਰਣੈ

**ਸਤਿਗੁਰ ਪੁਰਖੁ ਮਨਾਵਹੁ ਅਪੁਨਾ, ਹਰਿ ਅੰਮ੍ਰਿਤੁ ਪੀ ਝੋਲੀਐ ॥**

ਵੱਖ ਵੱਖ ਅਰਥ :-

੧. (ਸੋ ਮੈਂ) ਮਿਲਾਵਣਹਾਰੀ ਆਪਣੇ ਸਤਿਗੁਰ ਪੁਰਖ ਨੂੰ ਮਨਾਉਂਦੀ ਹਾਂ। ਜੋ ਵਾਸ਼ਨਾ ਰੂਪੀ ਬੂਰ ਨੂੰ ਝੋਲਾਂ ਤੇ ਹਰਿ (ਨਾਮ ਰੂਪੀ) ਅੰਮ੍ਰਿਤ ਨੂੰ ਪੀ ਲਵਾਂ। [ਸਿੰ. ਪੋ. ਤੇ ਬਾਕੀ ਟੀਕੇ

੨. ਹੇ (ਜਗਿਆਸੂ ਜੀਵ-ਇਸਤਰੀ !) ਤੂੰ ਆਪਣੇ ਗੁਰੂ ਸਤਪੁਰਖ ਨੂੰ ਪ੍ਰਸੰਨ ਕਰ ਲੈ। ਗੁਰੂ ਦੇ ਦਸੇ ਰਸਤੇ ਉਤੇ ਤੁਰਨਾ ਸ਼ੁਰੂ ਕਰ ਤੇ (ਉਸ ਦਾ ਦਿਤਾ ਹੋਇਆ) ਆਤਮਕ ਜੀਵਨ ਦੇਣ ਵਾਲਾ ਹਰਿ ਨਾਮ-ਰੱਸ ਪ੍ਰੇਮ ਨਾਲ ਪੀਂਦੀ ਰਹੁ। (ਇਹੋ ਤਰੀਕਾ ਹੈ ਢੋਲੇ-ਹਰੀ ਨੂੰ ਮਿਲਣਾ ਦਾ)। [ਦਰਪਣ

**ਨਿਰਣੈ** : ਗੁਰਬਾਣੀ ਦੇ ਲਗਮਾਤਰੀ ਨੇਮ ਅਨੁਸਾਰ ਨੰ: ੨ ਵਾਲੇ ਅਰਥ ਹੀ ਠੀਕ ਹਨ ਕਿਉਂਕਿ ਜਦੋਂ ਮਧਮ ਪੁਰਖ ਵਿਚ ਅਜਿਹੀ ਕ੍ਰਿਆ ਆਉਂਦੀ ਹੈ ਤਾਂ ਉਸ ਦਾ ਰੂਪ ਅੰਤਲੇ ਅੱਖਰ 'ਹੁ' ਨਾਲ ਹੀ ਆਉਂਦਾ ਹੈ ਜਿਵੇ:

੧. **ਸਤਿਗੁਰੁ ਅਪਨਾ ਸਦ ਸਦਾ ਮਨਾਵਹੁ ॥** (ਮਧਮ ਪੁਰਖ) **[ਪੰਨਾ ੩੮੯**
੨. **ਹਰਿ ਕੇ ਸੰਤ ਬਤਾਵਹੁ ਮਾਰਗੁ.....** " **[ਪੰਨਾ ੫੨੭**
੩. **ਸਤਿਗੁਰ ਪੂਜਉ ਸਦਾ ਸਦਾ ਮਨਾਵਉ** (ਉਤਮ ਪੁਰਖ) **[ਪੰਨਾ ੧੧੫੮**
੪. **ਨਾਨਕ ਸੁਆਮੀ ਗਰਿ ਮਿਲੈ, ਹਉ ਗੁਰ ਮਨਾਵਉਗੀ ॥** " **[ਪੰਨਾ ੧੨੩੦**

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਮਿਲਣ ਦਾ ਮਾਰਗ ਕਿਵੇਂ ਜਾਣਿਆ ਜਾਂਦਾ ਹੈ ? ਉਸ ਦੀ ਜਾਚ ਇਸ ਸ਼ਬਦ ਰਾਹੀਂ ਸਿਖੀ ਤੇ ਸਿਖਾਈ ਜਾ ਸਕਦੀ ਹੈ। ਪਰਮੇਸ਼ਰ ਦਾ ਨਾਮ ਰਸਨਾ ਦੁਆਰਾ ਇਤਨਾ ਵਧੇਰੇ ਤੇ ਇਸ ਤਰ੍ਹਾਂ ਜਪਣਾ ਹੈ ਜਿਸ ਨਾਲ ਕਾਇਆ ਉਤੇ ਪ੍ਰੇਮ ਦਾ ਰੰਗ ਚੜ੍ਹ ਜਾਵੇ। ਰੰਗ ਵਿਚ ਇਤਨੀ ਮਸਤੀ ਆ ਜਾਵੇ ਕਿ ਪ੍ਰਭੂ ਮਿਲਣੇ ਦੀ ਲਾਲਸਾ ਤੋਂ ਬਿਨਾ ਹੋਰ ਕੁਝ ਸੁਝੇ ਬੁਝੇ ਹੀ ਨਾ। ਫਿਰ ਮਿੰਨਤ ਤੇ ਤਰਲਾ ਕਰਨ ਵੇਲੇ ਇਤਨਾ ਗੰਭੀਰ ਹੋ ਜਾਵੇ ਕਿ ਪ੍ਰੀਤਮ ਦੀ ਦਸ ਪਾਉਣ ਵਾਲੇ ਦਾ ਲਾਲਾ-ਗੋਲਾ ਹੀ ਬਣ ਜਾਵੇ। ਅੰਤ ਵਿਚ ਸਿਧਾਂਤ ਇਹ ਦਿਤਾ ਹੈ ਕਿ ਆਪਣੇ ਸਤਿਗੁਰੂ ਪੁਰਖ ਨੂੰ ਰਿਝਾਉਣ ਨਾਲ, ਉਸ ਦੀ ਕਿਰਪਾ ਦੁਆਰਾ ਇਸ ਸਰੀਰ ਵਿਚੋਂ ਹੀ ਹਰੀ ਦੇ ਦਰਸ਼ਨ ਹੋ ਜਾਂਦੇ ਹਨ :-

**ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ, ਇਕੁ ਵਸਤੁ ਅਨੂਪ ਦਿਖਾਈ ॥**
**ਗੁਰਗੋਵਿੰਦੁ ਗੋਵਿੰਦੁ ਗੁਰੂ ਹੈ, ਨਾਨਕ, ਭੇਦੁ ਨ ਭਾਈ ॥** **[ਪੰਨਾ ੪੪੨**

ਸੋ, ਲੋੜ ਨਾਮ-ਸਿਮਰਨ ਦੀ ਹੈ।

**ਦੇਵਗੰਧਾਰੀ ॥ ਅਬ ਹਮ ਚਲੀ ਠਾਕੁਰ ਪਹਿ, ਹਾਰਿ ॥ ਜਬ ਹਮ ਸਰਣਿ ਪ੍ਰਭੂ ਕੀ ਆਈ, ਰਾਖੁ ਪ੍ਰਭੂ ਭਾਵੈ ਮਾਰਿ ॥੧॥ ਰਹਾਉ ॥ ਲੋਕਨ ਕੀ ਚਤੁਰਾਈ ਉਪਮਾ, ਤੇ ਬੈਸੰਤਰਿ ਜਾਰਿ ॥ ਕੋਈ ਭਲਾ ਕਹਉ, ਭਾਵੈ ਬੁਰਾ ਕਹਉ, ਹਮ ਤਨੁ ਦੀਓ ਹੈ ਢਾਰਿ ॥੧॥ ਜੋ ਆਵਤ ਸਰਣਿ ਠਾਕੁਰ ਪ੍ਰਭੁ ਤੁਮਰੀ, ਤਿਸੁ ਰਾਖਹੁ ਕਿਰਪਾ ਧਾਰਿ ॥ ਜਨ**

**ਨਾਨਕ ਸਰਣਿ ਤੁਮਾਰੀ ਹਰਿ ਜੀਉ, ਰਾਖਹੁ ਲਾਜ ਮੁਰਾਰਿ ॥੨॥੪॥**

ਉਚਾਰਨ ਸੇਧ

**ਬਿੰਦੀ ਸਹਿਤ** : ਭਾਵੈਂ, ਉਪਮਾਂ।

**ਪਦ ਅਰਥ** : ਠਾਕੁਰ-ਮਾਲਕ। ਪਾਹਿ-ਪਾਸ, ਕੋਲ। ਬੈਸੰਤਰਿ-ਅੱਗ ਵਿਚ। ਜਾਰਿ-ਸਾੜ ਦਿੱਤੀ ਹੈ। ਦੀਓ ਹੈ ਢਾਰਿ-ਢਾਲ ਦਿੱਤਾ ਹੈ, ਭਾਵ ਸਮਰਪਣ ਕਰ ਦਿੱਤਾ ਹੈ।

**ਅਰਥ** : ਹੁਣ ਮੈਂ ਹਾਰ ਕੇ (ਆਪ) ਮਾਲਕ ਪਾਸ ਚਲ ਕੇ ਆਈ ਹਾਂ। ਜਦ ਮੈਂ (ਆਪ) ਪ੍ਰਭੂ ਦੀ ਸਰਣ ਵਿਚ ਆ ਗਈ ਹਾਂ, ਹੇ ਪ੍ਰਭੂ ! (ਤੇਰੀ ਮਰਜ਼ੀ ਹੈ ਭਾਵੇਂ ਹੁਣ ਮੈਨੂੰ) ਰਖ ਭਾਵੇਂ ਮਾਰ।੧।ਰਹਾਉ।

ਲੋਗਾਂ ਦੀ ਚਤੁਰਾਈ, ਸਿਆਣਪ (ਅਤੇ) ਵਡਿਆਈ, ਓਹ (ਮੈਂ ਸਾਰੀ) ਅੱਗ ਵਿਚ ਸਾੜ ਦਿਤੀ ਹੈ। (ਹੁਣ ਮੈਨੂੰ) ਕੋਈ ਚੰਗਾ ਆਖੇ, ਚਾਹੇ ਮੰਦਾ ਆਖੇ, (ਹੇ ਪ੍ਰਭੂ!) ਮੈਂ (ਆਪਣਾ) ਸਰੀਰ (ਤੇਰੇ ਅੱਗੇ) ਸਮਰਪਣ ਕਰ ਦਿਤਾ ਹੈ।੧।

ਹੇ ਮਾਲਕ ਪ੍ਰਭੂ ! ਜਿਹੜਾ (ਜੀਵ) ਤੁਹਾਡੀ ਸ਼ਰਣ ਵਿਚ ਆਉਂਦਾ ਹੈ (ਤੁਸੀਂ) ਉਸ ਨੂੰ ਕਿਰਪਾ ਧਾਰ ਕੇ ਰਖ ਲੈਂਦੇ ਹੋ। ਹੇ ਹਰੀ ਜੀ ! ਦਾਸ ਨਾਨਕ ਤੁਹਾਡੀ ਸ਼ਰਨ ਵਿਚ ਆਇਆ ਹੈ, ਹੇ ਮੁਰਾਰੀ ਜੀ! (ਦਾਸ ਦੀ) ਪੈਜ ਰਖ ਲਵੋ ਜੀ।੨।੪।

ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦਾ ਸਿਧਾਂਤ ਪ੍ਰਭੂ ਦੀ ਸ਼ਰਣ ਵਿਚ ਡਿਗਣਾ ਹੈ, ਆਪਣਾ ਆਪਾ ਸਮਰਪਿਤ ਕਰਨਾ ਹੈ। ਜਦੋਂ ਏਦਾਂ ਦੀ ਹਉ-ਰਹਿਤ ਬੇਨਤੀ ਹੋਵੇ ਤਾਂ ਪ੍ਰਭੂ ਅੱਵਸ਼ ਆਪਣੇ ਸੇਵਕ ਦੀ ਲਾਜ ਰਖਦਾ ਹੈ। ਅਸਲ ਵਿੱਚ ਆਪਣਾ ਸੁਭਾਅ ਬਦਲਣ ਦੀ ਲੋੜ ਹੈ। ਜਦੋਂ ਜੀਵ ਨਿੰਦਾ ਉਸਤਤਿ ਤੋਂ ਉਤੇ ਉਠ ਜਾਂਦਾ ਹੈ, ਸਾਈਂ ਨਾਲ ਪੱਕੀ ਸਾਂਝ ਬਣ ਜਾਂਦੀ ਹੈ।

**ਦੇਵਗੰਧਾਰੀ ॥ ਹਰਿ ਗੁਣ ਗਾਵੈ, ਹਉ ਤਿਸੁ ਬਲਿਹਾਰੀ ॥ ਦੇਖਿ ਦੇਖਿ ਜੀਵਾ ਸਾਧ ਗੁਰ ਦਰਸਨੁ, ਜਿਸੁ ਹਿਰਦੈ ਨਾਮ ਮੁਰਾਰੀ ॥੧॥ ਰਹਾਉ ॥ ਤੁਮ ਪਵਿਤ੍ਰ ਪਾਵਨ ਪੁਰਖ ਪ੍ਰਭ ਸੁਆਮੀ, ਹਮ ਕਿਉਕਰਿ ਮਿਲਹ ਜੁਠਾਰੀ ॥ ਹਮਰੈ ਜੀਇ ਹੋਰੁ, ਮੁਖਿ ਹੋਰੁ ਹੋਤ ਹੈ, ਹਮ ਕਰਮਹੀਣ ਕੂੜਿਆਰੀ ॥੧॥ ਹਮਰੀ ਮੁਦ੍ਰ ਨਾਮੁ ਹਰਿ ਸੁਆਮੀ, ਰਿਦ ਅੰਤਰਿ ਦੁਸਟ ਦੁਸਟਾਰੀ ॥ ਜਿਉਭਾਵੈ ਤਿਉ ਰਾਖਹੁ ਸੁਆਮੀ, ਜਨ ਨਾਨਕ ਸਰਣਿ ਤੁਮਾਰੀ ॥੨॥੫॥**

ਉਚਾਰਨ ਸੇਧ

**ਬਿੰਦੀ ਸਹਿਤ** : ਹਉਂ, ਜੀਵਾਂ, ਕਿਉਂ ਕਰਿ, ਮਿਲਹਂ, ਜਿਉਂ, ਤਿਉਂ।

**ਪਦ ਅਰਥ** : ਜੁਠਾਰੀ-ਅਪਵਿਤ੍ਰ (ਜੀਵਨ) ਵਾਲੇ। ਜੀਇ-ਦਿਲ ਵਿਚ। ਮੁਖਿ-ਮੂੰਹ ਵਿਚ। ਕਰਮਹੀਨ-ਬਦਕਿਸਮਤ। ਕੂੜਿਆਰੀ-ਝੂਠ ਬੋਲਣ ਵਾਲੇ। ਮੁਦ੍ਰ-ਮੁਹਰ, ਬਾਹਰਲਾ ਰੂਪ। ਦੁਸਟ-ਦੁਸ਼ਟਤਾਈ। ਦੁਸ਼ਟਾਰੀ-ਦੁਸ਼ਟਤਾ ਵਾਲੇ।

**ਅਰਥ** : (ਹੇ ਭਾਈ ! ਜਿਹੜਾ) ਹਰੀ ਦੇ ਗੁਣ ਗਾਉਂਦਾ ਹੈ ਮੈਂ ਉਸਤੋਂ ਸਦਕੇ (ਜਾਂਦਾ) ਹਾਂ। (ਮੈਂ ਉਸ) ਸਾਧ ਗੁਰੂ ਦਾ ਦਰਸ਼ਨ ਵੇਖ ਵੇਖ ਕੇ ਜੀਉਂਦਾ ਹਾਂ ਜਿਸ ਦੇ ਹਿਰਦੇ ਵਿਚ ਮੁਰਾਰੀ (ਪਰਮੇਸ਼ਰ) ਦਾ ਨਾਮ (ਵਸਦਾ ਹੈ) ।੧। ਰਹਾਉ ।

ਹੇ ਸੁਆਮੀ ! ਤੁਸੀਂ ਪਾਵਨ ਪਵਿੱਤਰ ਪੁਰਖ ਹੋ ਅਸੀਂ ਅਪਵਿੱਤਰ (ਜੀਵਨ) ਵਾਲੇ ਤੁਹਾਨੂੰ ਕਿਸ ਤਰ੍ਹਾਂ ਮਿਲ ਸਕਦੇ ਹਾਂ ? (ਭਾਵ ਨਹੀਂ ਮਿਲ ਸਕਦੇ, ਕਿਉਂਕਿ) ਸਾਡੇ ਦਿਲ ਵਿਚ (ਕੁਝ) ਹੋਰ (ਹੁੰਦਾ ਹੈ) ਮੂੰਹ ਵਿਚ ਭਾਵ ਜ਼ਬਾਨ ਉਤੇ ਕੁਝ ਹੋਰ ਹੁੰਦਾ ਹੈ, ਅਸੀਂ ਬਦਕਿਸਮਤ ਝੂਠ (ਵਿਹਾਝਣ) ਵਾਲੇ (ਬਣੇ ਰਹਿੰਦੇ ਹਾਂ) ।੧।

ਹੇ ਸੁਆਮੀ! (ਤੇਰਾ) ਨਾਮ (ਸਾਡੀ) ਬਾਹਰਮੁਖੀ ਮੁਹਰ-ਛਾਪ ਹੈ (ਪਰ) ਹਿਰਦੇ ਵਿਚ ਦੁਸ਼ਟਤਾ (ਭਰੀ ਹੋਈ ਹੈ, ਇਸ ਲਈ ਅਸੀਂ) ਦੁਸ਼ਟਤਾਈ ਵਾਲੇ (ਨੀਚ ਕਰਮੀ) ਹਾਂ। ਹੇ ਸੁਆਮੀ ਦਾਸ ਨਾਨਕ ਤੁਹਾਡੀ ਸ਼ਰਨ ਵਿਚ ਆਇਆ ਹੈ। ਜਿਵੇਂ (ਤੁਹਾਨੂੰ) ਚੰਗਾ ਲਗਦਾ ਹੈ ਤਿਵੇਂ (ਸਾਨੂੰ) ਰਖ ਲਵੋ ਜੀ।੨।੫।

## ਸਾਰੰਸ਼ ਅਤੇ ਸਿਧਾਂਤ

ਗੁਰੂ ਰਾਮ ਦਾਸ ਜੀ ਨੇ ਆਪਣੇ ਕੋਮਲ ਹਿਰਦੇ ਚੋਂ ਬੜੇ ਪਿਆਰ ਭਰੇ ਸ਼ਬਦਾਂ **ਨਾਲ 'ਦੇਖਿ ਦੇਖਿ ਜੀਵਾ ਸਾਧ ਗੁਰ** ਦਰਸਨੁ, **ਜਿਸੁ ਹਿਰਦੈ ਨਾਮੁ ਮੁਰਾਰੀ**' ਦੇ ਪਵਿਤਰ ਵਾਕ ਉਚਾਰਨ ਕੀਤੇ ਹਨ । ਆਪਣੇ ਆਪ ਲਈ 'ਜੁਠਾਰੀ, ਕਰਮਹੀਣ, ਕੂੜਿਆਰੀ, ਰਿਦ ਅੰਤਰਿ ਦੁਸਟ ਦੁਸਟਾਰੀ' ਵਾਲੀ ਸ਼ਬਦਾਵਲੀ ਹਰੇਕ ਜਗਿਆਸੂ ਨਹੀਂ ਵਰਤ ਸਕਦਾ । ਇਹ ਸ਼ਬਦਾਵਲੀ ਨਿਰਾਸ਼ਾਵਾਦੀ ਨੂੰ ਆਸ਼ਾਵਾਦੀ ਬਣਾ ਦਿੰਦੀ ਹੈ । ਪ੍ਰਭੂ ਨੂੰ ਮਿਲਣ ਦਾ ਮਾਰਗ ਦਸਦੀ ਹੈ ਕਿ ਜਗਿਆਸੂ ਹਰ ਵੇਲੇ ਜੋਦੜੀ ਕਰਦਾ ਹੋਇਆ ਇਉਂ ਆਖੇ :-

**ਜਿਉ ਭਾਵੈ ਤਿਉ ਰਾਖਹੁ ਸੁਆਮੀ, ਜਨ ਨਾਨਕ ਸਰਣਿ ਤੁਮਾਰੀ ॥**

ਇਹ ਆਖਣ ਨਾਲ ਹਰ ਵੇਲੇ ਗੁਰੂ ਪਰਮੇਸ਼ਰ ਦੀ ਹਜ਼ੂਰੀ ਬਣੀ ਰਹਿੰਦੀ ਹੈ ।

**ਦੇਵਗੰਧਾਰੀ ॥ ਹਰਿ ਕੇ ਨਾਮ ਬਿਨਾ, ਸੁੰਦਰਿ ਹੈ ਨਕਟੀ ॥ ਜਿਉ ਬੇਸੁਆ ਕੇ ਘਰਿ ਪੂਤੁ ਜਮਤੁ ਹੈ, ਤਿਸੁ ਨਾਮੁ ਪਰਿਓ ਹੈ ਧ੍ਰਕਟੀ ॥੧॥ ਰਹਾਉ ॥ ਜਿਨ ਕੈ ਹਿਰਦੈ ਨਾਹਿ ਹਰਿ ਸੁਆਮੀ, ਤੇ ਬਿਗੜ ਰੂਪ ਬੇਰਕਟੀ॥ ਜਿਉ ਨਿਗੁਰਾ ਬਹੁ ਬਾਤਾ ਜਾਣੈ, ਓਹੁ ਹਰਿ ਦਰਗਹ ਹੈ ਭ੍ਰਸਟੀ ॥੧॥ ਜਿਨ ਕਉ ਦਇਆਲੁ ਹੋਆ ਮੇਰਾ ਸੁਆਮੀ, ਤਿਨਾ ਸਾਧ ਜਨਾ ਪਗ ਚਕਟੀ ॥ ਨਾਨਕ, ਪਤਿਤ ਪਵਿਤ ਮਿਲਿ ਸੰਗਤਿ, ਗੁਰ ਸਤਿਗੁਰ ਪਾਛੈ ਛੁਕਟੀ ॥੨॥੬॥ ਛਕਾ ੧**

## ਉਚਾਰਨ ਸੇਧ

**ਬਿੰਦੀ ਸਹਿਤ** : ਜਿਉਂ, ਬਾਤਾਂ ।

**ਪਦ ਅਰਥ** : ਸੁੰਦਰਿ-ਸੋਹਣੀ (ਇਸਤ੍ਰੀ) । ਨਕਟੀ-ਨੱਕ ਕੱਟੀ (ਬਦਸੂਰਤ)। ਬੇਸੁਆ-ਵੇਸ਼ਵਾ, ਕੰਜਰੀ । ਧ੍ਰਕਟੀ-ਧਿਕਾਰਿਆ ਹੋਇਆ ਭਾਵ ਕੰਜਰ । ਨਾਹਿ-ਨਹੀਂ । ਬਿਗੜ ਰੂਪ ਬੇਰਕਟੀ-ਵਿਗੜਿਆ

ਹੋਇਆ ਲਹੂ, ਭਾਵ ਕੁਸ਼ਟੀ । ਭ੍ਰਸ਼ਟੀ-ਭਰਿਸ਼ਿਟਆ ਹੋਇਆ, ਆਚਰਣ ਹੀਨ । ਪਗੁ-ਪੈਰ, ਚਰਨ । ਚਕਟੀ-ਚੱਟੀ ਭਾਵ ਤੀਬਰ ਇੱਛਾ। ਛੁਕਟੀ-ਛੁੱਟ ਜਾਂਦੇ ਹਨ ।

**ਅਰਥ** : (ਹੇ ਭਾਈ !) ਪਰਮਾਤਮਾ ਦੇ ਨਾਮ ਤੋਂ ਬਿਨਾਂ ਸੋਹਣੀ (ਇਸਤ੍ਰੀ ਵੀ) ਨੱਕ ਕੱਟੀ (ਸਮਾਨ) ਹੈ । (ਉਹ ਇਸ ਤਰ੍ਹਾਂ ਹੈ) ਜਿਵੇਂ (ਕਿਸੇ) ਵੇਸਵਾ ਦੇ ਘਰ ਵਿਚ ਪੁੱਤਰ ਜੰਮਦਾ ਹੈ (ਤਾਂ) ਉਸਦਾ ਨਾਮ ਧਿਕਾਰਿਆ ਹੋਇਆ (ਭਾਵ ਕੰਜਰ) ਪੈ ਜਾਂਦਾ ਹੈ ।੧। ਰਹਾਉ ।

(ਹੇ ਭਾਈ !) ਜਿਹਨਾਂ (ਮਨੁੱਖਾਂ) ਦੇ ਹਿਰਦੇ ਵਿਚ ਹਰੀ ਮਾਲਕ (ਚੇਤੇ ਨਹੀਂ ਆਉਂਦਾ, ਇਉਂ ਜਾਣੋ) ਉਹ ਵਿਗੜੇ ਹੋਏ ਰੂਪ ਵਾਲੇ ਬੇ-ਰਕਟੀ (ਕੋਹੜੀ) ਹਨ । ਜਿਵੇਂ ਨਿਗੁਰਾ (ਮਨੁਖ) ਬਹੁਤ (ਚਤੁਰਾਈ ਵਾਲੀਆਂ ) ਗੱਲਾਂ (ਕਰਨੀਆਂ) ਜਾਣਦਾ ਹੈ (ਪਰ ਉਹ) ਹਰੀ ਦੀ ਦਰਗਾਹ ਵਿੱਚ ਭ੍ਰਸ਼ਟਿਆ ਹੋਇਆ ਹੀ (ਗਿਣਿਆ ਜਾਂਦਾ ਹੈ) ।੧।

(ਹੇ ਭਾਈ !) ਜਿਹਨਾਂ ਉਤੇ ਮੇਰਾ ਪ੍ਰਭੂ ਮਿਹਰਵਾਨ ਹੁੰਦਾ ਹੈ, ਉਹਨਾਂ ਨੇ ਸਾਧ ਜਨਾ ਦੇ ਚਰਨਾ ਦੀ (ਧੂਰ) ਚੱਟੀ ਹੈ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸੰਗਤ ਵਿਚ ਮਿਲਕੇ ਆਚਰਨ-ਹੀਣ (ਮਨੁਖ ਭੀ) ਪਵਿੱਤਰ (ਹੋ ਜਾਂਦਾ ਹੈ ਅਤੇ) ਗੁਰ-ਪਰਮੇਸ਼ਰ ਦੇ ਮਗਰ ਲਗ ਕੇ (ਵਿਕਾਰਾਂ ਤੋਂ) ਛੁਟਕਾਰਾ (ਪਾ ਲੈਂਦਾ ਹੈ) ।੨।੬।ਛਕਾ ੧।

## ਸਾਰੰਸ਼ ਅਤੇ ਸਿਧਾਂਤ

ਜਿਵੇਂ ਭਗਤ ਨਾਮ ਦੇਵ ਜੀ ਦੇ ਬਚਨ ਹਨ :-

**ਪ੍ਰਣਵਤਿ ਨਾਮ ਦੇਉ ਨਾਕਹਿ ਬਿਨਾ ॥**
**ਨਾ ਸੋਹੈ ਬਤੀਸ ਲਖਨਾ ॥** [ਪੰਨਾ ੧੧੬੩

ਓਹੀ ਭਾਵਨਾ 'ਹਰਿ ਕੇ ਨਾਮ ਬਿਨਾ, ਸੁੰਦਰਿ ਹੈ ਨਕਟੀ' ਵਾਲੀ ਪੰਕਤੀ ਚੋਂ ਪ੍ਰਗਟ ਹੁੰਦੀ ਹੈ । ਨਾਮ ਹੀਣੇ ਮਨੁੱਖ ਨੂੰ ਵੇਸ਼ਵਾ ਦੇ ਪੁਤਰ ਨਾਲ ਤੁਲਨਾ ਦਿਤੀ ਹੈ ।

ਆਓ ਹੁਣ ਅਸੀਂ ਆਪਣੇ ਮਨ ਅੰਦਰ ਝਾਤੀ ਮਾਰੀਏ ਕਿ ਅਸੀਂ ਕੀ ਹਾਂ ਤੇ ਕਿਥੇ ਖੜੇ ਹਾਂ? ਨਾਮ ਤੋਂ ਹੀਣਾ ਨਿਗੁਰਾ ਮਨੁਖ ਸਰੀਰ ਕਰਕੇ ਕਿਤਨਾ ਹੀ ਸੁੰਦਰ ਕਿਉਂ ਨਾ ਹੋਵੇ ਉਹ 'ਬਿਗੜ ਰੂਪ ਬੇਰਕਟੀ' ਅਤੇ 'ਭ੍ਰਸ਼ਟੀ' ਦਾ ਪ੍ਰਤੀਕ ਹੁੰਦਾ ਹੈ ਅੰਤ ਵਿਚ ਇਸ ਦੁਰਦਸ਼ਾ ਤੋਂ ਬਚਣ ਦਾ ਰਾਹ ਸਤਿ-ਸੰਗਤ ਦਸਿਆ ਹੈ, ਜੋ ਪਤਿਤਾਂ ਨੂੰ ਪਵਿਤਰ ਕਰ ਦਿੰਦੀ ਹੈ :-

**ਜਿਉ ਚੰਦਨ ਨਿਕਟਿ ਵਸੈ ਹਿਰਡ ਬਪੁੜਾ,**
**ਤਿਉ ਸਤ ਸੰਗਤਿ ਮਿਲਿ, ਪਤਿਤ ਪਰਵਾਣੁ ॥** [ਪੰਨਾ ੮੬੧

## ਦੇਵਗੰਧਾਰੀ ਮਹਲਾ ੫ ਘਰੁ ੨

**੧ੴ ਸਤਿਗੁਰ ਪ੍ਰਸਾਦਿ ॥ ਮਾਈ! ਗੁਰ ਚਰਣੀ ਚਿਤੁ ਲਾਈਐ ॥ ਪ੍ਰਭੁ ਹੋਇ ਕ੍ਰਿਪਾਲੁ ਕਮਲੁ ਪਰਗਾਸੇ, ਸਦਾ ਸਦਾ ਹਰਿ ਧਿਆਈਐ ॥੧॥ਰਹਾਉ॥ ਅੰਤਰਿ ਏਕੋ ਬਾਹਰਿ ਏਕੋ, ਸਭ ਮਹਿ ਏਕੁ ਸਮਾਈਐ ॥ ਘਟਿ ਅਵਘਟਿ ਰਵਿਆ ਸਭ ਠਾਈ, ਹਰਿ**

**ਪੂਰਨ ਬ੍ਰਹਮੁ ਦਿਖਾਈਐ ॥੧॥ ਉਸਤਤਿ ਕਰਹਿ ਸੇਵਕ ਮੁਨਿ ਕੇਤੇ, ਤੇਰਾ ਅੰਤੁ ਨ ਕਤਹੂ ਪਾਈਐ ॥ ਸੁਖ ਦਾਤੇ ਦੁਖ ਭੰਜਨ ਸੁਆਮੀ, ਜਨ ਨਾਨਕ ਸਦ ਬਲਿ ਜਾਈਐ ॥੨॥੧॥**

ਉਚਾਰਨ ਸੇਧ

**ਬਿੰਦੀ ਸਹਿਤ** : ਠਾਈਂ, ਕਰਹਿਂ।

**ਪਦ ਅਰਥ:** ਮਾਈ-ਹੇ ਮਾਂ ਅਰਥ ਕਰਨ ਨਾਲੋਂ ਜੇ 'ਹੇ ਮਾਈ ਭਾਈ ਜੀ!' ਅਰਥ ਕੀਤੇ ਜਾਣ ਤਾਂ ਵਧੇਰੇ ਢੁਕਵੇਂ ਹਨ। ਦੋਵੇਂ ਭਾਵ ਸਮਿਟ ਜਾਂਦੇ ਹਨ। ਕਮਲੁ-(ਹਿਰਦਾ ਰੂਪੀ) ਕਵਲ। ਪਰਗਾਸੇ-ਖਿੜ ਪਏ। ਘਟਿ ਅਵਘਟਿ-ਅੰਦਰ ਬਾਹਰ।

**ਅਰਥ** : ਹੇ ਮਾਈ ਭਾਈ ਜੀ ! ਗੁਰੂ ਦੇ ਚਰਨਾ ਵਿਚ (ਆਪਣਾ) ਚਿਤ ਜੋੜਨਾ ਚਾਹੀਦਾ ਹੈ। (ਜਦੋਂ) ਪ੍ਰਭੂ ਕਿਰਪਾਲ ਹੋਵੇ, (ਹਿਰਦੇ ਦਾ) ਕਮਲ ਖਿੜ ਪਏ (ਫਿਰ) ਹਰ ਵੇਲੇ ਹਰੀ ਹੀ ਹਰੀ ਸਿਮਰਿਆ ਜਾਂਦਾ ਹੈ।੧।ਰਹਾਉ।

(ਹੇ ਭਾਈ !' ਸਭ ਸਰੀਰਾਂ) ਅੰਦਰ ਇਕੋ (ਪਰਮਾਤਮਾ) ਹੈ, ਬਾਹਰ ਵੀ ਇਕੋ (ਪ੍ਰਭੂ) ਹੈ, ਸਾਰਿਆਂ ਵਿੱਚ ਇਕੋ ਇਕ ਸਮਾਇਆ ਹੋਇਆ ਹੈ। ਹਿਰਦੇ ਵਿਚ, ਹਿਰਦੇ ਤੋਂ ਬਾਹਰ ਸਭ ਥਾਵਾਂ ਤੇ ਪੂਰੀ ਤਰ੍ਹਾਂ (ਹਰੀ) ਵਿਆਪਕ ਹੈ, ਹਰੀ ਹੀ ਪੂਰਨ ਬ੍ਰਹਮ ਦਿਖਾਈ ਦੇਂਦਾ ਹੈ।੧।

(ਹੇ ਪ੍ਰਭੂ !) ਕਿਤਨੇ ਹੀ ਸੇਵਕ (ਤੇ) ਮੁਨੀ (ਜਨ ਤੇਰੀ) ਵਡਿਆਈ ਕਰਦੇ ਹਨ, (ਪਰ) ਤੇਰਾ ਅੰਤੁ ਕਿਸੇ ਪਾਸੋਂ ਨਹੀਂ ਪਾਇਆ ਜਾ ਸਕਦਾ। ਹੇ ਸੁੱਖਾਂ ਦੇ ਦਾਤੇ, ਦੁਖਾਂ ਦੇ ਨਾਸ਼ ਕਰਨ ਵਾਲੇ ਮਾਲਕ ! ਦਾਸ ਨਾਨਕ (ਆਖਦਾ ਹੈ ਕਿ ਤੇਰੇ ਤੋਂ) ਸਦਾ ਬਲਿਹਾਰੇ ਜਾਈਦਾ ਹੈ।੨।੧।

ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਪੂਰਨ ਬ੍ਰਹਮ ਦੇ ਦਰਸ਼ਨ ਵਾਲੀ ਅਵਸਥਾ ਪ੍ਰਾਪਤ ਕਰਨ ਦੀ ਜੁਗਤੀ ਦਰਸਾਈ ਹੈ। ਗੁਰੂ ਦੇ ਚਰਨਾਂ ਵਿਚ ਚਿਤ ਲਾਉਣ ਤੇ ਸਮਾਉਣ ਨਾਲ ਹਰ ਪਾਸੇ ੧ਓਂ ਦੇ ਦਰਸ਼ਨ ਹੋ ਜਾਂਦੇ ਹਨ। ਓਹ ਕਿਵੇਂ ? ਸਤਿਗੁਰੂ ਜੀ ਦੇ ਬਖਸ਼ੇ ਰਬੀ ਨਾਮ-ਸਿਮਰਨ ਨਾਲ ਹਿਰਦੇ ਦਾ ਕਮਲ ਖਿੜ ਪੈਂਦਾ ਹੈ। ਫਿਰ ਨਿਰਮਲ ਹਿਰਦੇ ਰੂਪ ਸ਼ੀਸ਼ੇ ਚੋਂ "**ਘਟਿ ਅਵਘਟਿ ਰਵਿਆ ਸਭ ਠਾਈ, ਹਰਿ ਪੂਰਨ ਬ੍ਰਹਮੁ ਦਿਖਾਈਐ॥**" ਦੇ ਦਰਸ਼ਨ ਹੋ ਜਾਂਦੇ ਹਨ।

**ਦੇਵਗੰਧਾਰੀ ॥ ਮਾਈ, ਹੋਨਹਾਰ ਸੋ ਹੋਈਐ ॥ ਰਾਚਿ ਰਹਿਓ ਰਚਨਾ ਪ੍ਰਭੁ ਅਪਨੀ, ਕਹਾ ਲਾਭੁ ਕਹਾ ਖੋਈਐ ॥੧॥ ਰਹਾਉ ॥ ਕਹ ਫੂਲਹਿ ਆਨੰਦ ਬਿਖੈ ਸੋਗ, ਕਬ ਹਸਨੋ ਕਬ ਰੋਈਐ ॥ ਕਬਹੂ ਮੈਲੁ ਭਰੇ ਅਭਿਮਾਨੀ, ਕਬ ਸਾਧੂ ਸੰਗਿ ਧੋਈਐ ॥੧॥ ਕੋਇ ਨ ਮੇਟੈ ਪ੍ਰਭ ਕਾ ਕੀਆ, ਦੂਸਰ ਨਾਹੀ ਅਲੋਈਐ ॥ ਕਹੁ ਨਾਨਕ ਤਿਸੁ ਗੁਰ ਬਲਿਹਾਰੀ, ਜਿਹ ਪ੍ਰਸਾਦਿ ਸੁਖਿ ਸੋਈਐ ॥੨॥੨॥**

ਉਚਾਰਨ ਸੇਧ

**ਬਿੰਦੀ ਸਹਿਤ** : ਫੂਲਹਿਂ, ਨਾਹੀਂ। **ਬਿੰਦੀ ਰਹਿਤ** : ਕਹਾ, ਕਹ।

**ਪਦ ਅਰਥ** : ਹੋਨਹਾਰ-ਹੋਣ ਵਾਲੀ । ਰਾਚਿ ਰਹਿਓ-ਰਚਿਆ, ਵਿਚਰ ਰਿਹਾ ਹੈ । ਕਹਾ-ਕਿਤੇ । ਖੋਈਐ-ਖੋ ਰਿਹਾ ਹੈ, ਹਾਨੀ। ਕਹ-ਕਿਤੇ । ਫੂਲਹਿ-ਫੂਲ ਰਹੇ ਹਨ । ਬਿਖੈ-ਵਿਸ਼ੇ ਵਿਕਾਰ । ਸੋਗ-ਗਮੀ । ਕਬਹੂ-ਕਦੇ। ਅਲੋਈਐ-ਵੇਖੀਦਾ ਹੈ। ਸੁਖਿ-ਸੁਖ ਵਿਚ। ਸੋਈਐ-ਸਵੀਂਦਾ, ਸਮਾਧੀ ਅਸਥਿਤ ਹੋਈਦਾ ਹੈ।

**ਅਰਥ** : ਹੇ ਮਾਈ ਭਾਈ ਜੀ! ਜੋ ਹੋਣ ਵਾਲੀ (ਗਲ ਹੈ) ਉਹ ਹੋ ਰਹੀ ਹੈ । ਪ੍ਰਭੂ (ਆਪਣੀ ਜਗਤ) ਰਚਨਾ ਵਿਚ ਵਿਚਰ ਰਿਹਾ ਹੈ। ਕਿਤੇ ਲਾਭ ਦੇ ਰਿਹਾ ਹੈ, ਕਿਤੇ (ਕੁਝ) ਖੋਹ ਰਿਹਾ ਹੈ (ਇਹ ਉਸ ਦੀ ਖੇਡ ਹੈ) ।੧।ਰਹਾਉ।

(ਜਗਤ ਰਚਨਾ ਵਿਚ) ਕਿਤੇ ਅਨੰਦ ਖੁਸ਼ੀਆਂ ਦੇ (ਖੇੜੇ) ਫੂਲ ਰਹੇ ਹਨ (ਕਿਤੇ) ਵਿਸ਼ੇ-ਵਿਕਾਰਾਂ ਵਿਚ ਗਮ (ਵਧ ਰਹੇ ਹਨ), ਕਦੇ ਹਾਸਾ (ਤੇ) ਕਦੇ ਰੋਣਾ (ਪਿਆ ਹੋਇਆ ਹੈ) । ਕਦੇ (ਜੀਵ ਅੰਦਰ ਹਉਮੈ ਦੀ) ਮੈਲ ਨਾਲ ਭਰੇ (ਜਾਂਦੇ) ਹਨ, ਕਦੇ ਸਾਧ (ਗੁਰੂ ਦੀ) ਸੰਗਤ ਨਾਲ (ਉਸ ਮੈਲ ਨੂੰ) ਧੋਈਦਾ ਹੈ (ਇਹ ਉਸ ਦੀ ਖੇਡ ਹੈ) ।੧।

ਪ੍ਰਭੂ ਦਾ ਕੀਤਾ ਹੋਇਆ (ਹੁਕਮ) ਕੋਈ ਭੀ ਨਹੀਂ ਮੇਟ ਸਕਦਾ । (ਪ੍ਰਭੂ ਤੋਂ ਬਿਨਾਂ) ਦੂਜਾ ਕੋਈ ਅਜਿਹਾ (ਸ਼ਕਤੀਵਾਨ) ਨਹੀਂ ਦਿਸਦਾ । ਨਾਨਕ ! ਆਖ ਮੈਂ ਉਸ ਗੁਰੂ ਤੋਂ ਸਦਕੇ ਜਾਂਦਾ ਹਾਂ ਜਿਸ ਦੀ ਕਿਰਪਾ ਨਾਲ (ਆਤਮਿਕ) ਸੁਖ ਵਿਚ ਸਵੀਂਦਾ (ਭਾਵ ਸਮਾਧੀ ਅਸਥਿਤ ਹੋਈਦਾ) ਹੈ ।੨।੨।

## ਸਾਰੰਸ਼ ਅਤੇ ਸਿਧਾਂਤ

ਦਿਸਦੇ ਸੰਸਾਰ ਵਿਚ ਹੱਸਣਾ-ਰੋਣਾ, ਗ਼ਮੀ-ਖ਼ੁਸ਼ੀ, ਦੁਖ-ਸੁਖ, ਮਾਨ-ਅਪਮਾਨ, ਨਫਾ-ਨੁਕਸਾਨ, ਹੋਰ ਝਗੜੇ-ਝੇੜੇ ਸਭ ਕੁਝ ਉਸ ਰਚਨਹਾਰ ਦੀ ਇੱਛਾ ਅਨੁਸਾਰ ਹੀ ਹੋ ਰਹੇ ਹਨ । ਇਸ ਲਈ ਭਟਕਣ ਦੀ ਲੋੜ ਨਹੀਂ । ਉਸ ਦੀ ਕੁਦਰਤਿ ਨੂੰ ਕੋਈ ਨਹੀਂ ਜਾਣ ਸਕਦਾ । ਉਹ ਅਗਮ ਤੇ ਅਗੋਚਰ ਹੈ । ਉਸ ਦੀ ਕੀਤੀ ਹੋਈ ਖੇਡ ਨੂੰ ਕੋਈ ਨਹੀਂ ਮੇਟ ਸਕਦਾ । ਗੁਰੂ ਦੀ ਕਿਰਪਾ ਨਾਲ ਜਦੋਂ ਜੀਵ ਨੂੰ ਵੇਖਣ ਲਈ ਦਿਬ ਦ੍ਰਿਸ਼ਟੀ ਮਿਲ ਜਾਂਦੀ ਹੈ ਤਾਂ ਇਹ ਦੁਖ-ਸੁਖ ਤੋਂ ਉਪਰ ਉਠ ਜਾਂਦਾ ਹੈ ।

**ਦੇਵਗੰਧਾਰੀ ॥ ਮਾਈ! ਸੁਨਤ ਸੋਚ ਭੈ ਡਰਤ ॥ ਮੇਰ ਤੇਰ ਤਜਉ ਅਭਿਮਾਨਾ, ਸਰਨਿ ਸੁਆਮੀ ਕੀ ਪਰਤ॥੧॥ਰਹਾਉ॥ ਜੋ ਜੋ ਕਹੈ, ਸੋਈ ਭਲ ਮਾਨਉ, ਨਾਹਿਨ ਕਾਬੋਲ ਕਰਤ॥ ਨਿਮਖ ਨ ਬਿਸਰਉ ਹੀਏ ਮੋਰੇ ਤੇ, ਬਿਸਰਤ ਜਾਈ ਹਉ ਮਰਤ॥੧॥ ਸੁਖਦਾਈ ਪੂਰਨ ਪ੍ਰਭੁ ਕਰਤਾ, ਮੇਰੀ ਬਹੁਤ ਇਆਨਪ ਜਰਤ ॥ ਨਿਰਗੁਨਿ ਕਰੂਪਿ ਕੁਲਹੀਣ ਨਾਨਕ ਹਉ, ਅਨਦ ਰੂਪ ਸੁਆਮੀ ਭਰਤ ॥੨॥੩॥**

## ਉਚਾਰਨ ਸੇਧ

**ਬਿੰਦੀ ਸਹਿਤ** : ਤਜਉਂ, ਮਾਨਉਂ, ਹਉਂ । **ਬਿੰਦੀ ਰਹਿਤ** : ਬਿਸਰਉ ।

**ਪਦ ਅਰਥ** : ਸੁਨਤ-ਸੁਣਦਿਆਂ । ਸੋਗ-ਚਿੰਤਾ । ਤਜਉ-ਤਿਆਗ ਦਿਆਂ । ਅਭਿਮਾਨਾ-ਅਹੰਕਾਰ । ਪਰਤ-ਪੈਂਦੀ ਹਾਂ । ਭਲ-ਭਲਾ, ਚੰਗਾ । ਮਾਨਉਂ-ਮੈਂ ਮੰਨਦੀ ਹਾਂ । ਨ ਬਿਸਰਉ-ਨਾਹ ਵਿਸਰ ਜਾਏ (ਹੁਕਮੀ ਭਵਿੱਖਤ) । ਜਰਤ-ਸਹਾਰਦਾ ਹੈ । ਨਿਰਗੁਨਿ-ਗੁਣ ਹੀਨ । ਕਰੂਪਿ-ਕੁਹਝੇ ਰੂਪ ਵਾਲੀ

ਬਦ-ਸ਼ਕਲ। ਕੁਲਹੀਣ-(ਉਚੀ) ਕੁਲ ਤੋਂ ਖਾਲੀ । ਭਰਤ-ਭਰਤਾ, ਖਸਮ ।

**ਅਰਥ** : ਹੇ ਮਾਂ ! (ਮੈਨੂੰ ਖਸਮ ਤੋਂ ਘੁੱਥੀਆਂ ਦੀ ਦਸ਼ਾ) ਸੁਣਦਿਆਂ ਚਿੰਤਾ (ਫੁਰਦੀ ਹੈ, ਤਾਂ ਮੈਂ) ਭੈ (ਨਾਲ) ਡਰਦੀ ਹਾਂ (ਕਿਤੇ ਮੇਰੀ ਭੀ ਅਜਿਹੀ ਦਸ਼ਾ ਨਾ ਹੋ ਜਾਵੇ) । ਇਸ ਲਈ ਮੈਂ ਮੇਰ-ਤੇਰ ਤੇ ਅਹੰਕਾਰ ਤਿਆਗਦੀ ਹਾਂ (ਅਤੇ) ਮਾਲਕ ਦੀ ਸ਼ਰਨ ਵਿਚ ਪੈਂਦੀ ਹਾਂ ।੧। ਰਹਾਉ ।

(ਹੇ ਮਾਂ! ਪਤੀ ਪਰਮੇਸ਼ਰ ਮੈਨੂੰ) ਜੋ ਜੋ ਆਖੇ (ਮੈਂ) ਉਸ ਨੂੰ ਭਲਾ (ਕਰਕੇ) ਮੰਨਦੀ ਹਾਂ (ਅਤੇ ਅਗੋਂ ਕੋਈ) ਉਲਟਾ ਬੋਲ (ਕਬੋਲ) ਨਹੀਂ ਕਰਦੀ । (ਉਹ ਪਤੀ ਪਰਮੇਸ਼ਰ) ਨਿਮਖ ਮਾਤਰ ਭੀ ਮੇਰੇ ਹਿਰਦੇ ਤੋਂ ਨਾ ਵਿਸਰੇ (ਕਿਉਂਕਿ) ਜੇ ਉਹ ਵਿਸਰ ਜਾਏ (ਤਾਂ) ਮੈਂ ਮਰਦੀ ਹਾਂ ।੧।

(ਹੇ ਮਾਂ ! ਉਹ) ਪੂਰਨ ਪ੍ਰਭੂ ਕਰਤਾਰ, ਸੁਖਾਂ ਦਾ ਦਾਤਾ, ਮੇਰੀ ਵੱਡੀ ਬੇਸਮਝੀ ਨੂੰ ਸਹਾਰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਮਾਂ !) ਮੈਂ ਗੁਣਾਂ ਤੋਂ ਸਖਣੀ, ਬਦ-ਸ਼ਕਲ, (ਚੰਗੀ) ਕੁਲ ਤੋਂ ਖ਼ਾਲੀ ਹਾਂ (ਪਰ ਮੇਰਾ) ਖਸਮ ਸੁਆਮੀ ਅਨੰਦ ਰੂਪ ਹੈ (ਭਾਵ ਸਦਾ ਪ੍ਰਸੰਨ ਰਹਿਣ ਵਾਲਾ ਹੈ) ।੨।੩।

## ਅਰਥ ਭੇਦ ਅਤੇ ਨਿਰਣੈ

**ਜੋ ਜੋ ਕਹੈ ਸੋਈ ਭਲ ਮਾਨਉ, ਨਾਹਿਨ ਕਾਬੋਲ ਕਰਤ ॥**

ਇਸ ਪੰਕਤੀ ਦੇ ਪਿਛਲੇ ਅੱਧੇ ਭਾਗ ਨੂੰ ਹੇਠ ਲਿਖੇ ਤਿੰਨ ਰੂਪਾਂ ਵਿਚ ਉਚਾਰਿਆ ਜਾਂਦਾ ਹੈ :-

੧. ਨਾਹਿ ਨ ਕਾਬੋਲ ਕਰਤ ॥ [ਸ਼ਬਦਾਰਥ ਗਿ. ਬਿਸ਼ਨ ਸਿੰਘ, ਪੰ. ਨਰੈਣ ਸਿੰਘ

੨. ਨਾਹਿਨ ਕਾਬੋਲ ਕਰਤ [ਦਰਪਣ, ਪਾਠ ਬੋਧ ਗ੍ਰੰਥਾਵਲੀ

੩. ਨਾਹਿਨ ਕਾ ਬੋਲ ਕਰਤ ॥ [ਫ. ਸ., ਸੰ. ਪੋ. ਆਦਿ

ਵੱਖ ਵੱਖ ਅਰਥ :

(ੳ) ਜੋ ਜੋ ਸ੍ਵਾਮੀ ਕਹਤੇ ਹੈਂ ਸੋਈ ਮੈਂ ਭਲਾ ਕਰਕੇ ਮਾਨਤਾ ਹੂੰ ਭਾਵ ਬੇਦ ਸ਼ਾਸਤ੍ਰ ਦੀ ਆਗਯਾ ਮੈਂ ਚਲਦਾ ਹੂੰ ਅਰ ਨਹੀਂ ਕਾ (ਬੋਲ) ਬਚਨ ਨਹੀਂ ਕਰਤਾ ਵਾ(ਨਾਹਿ) ਭਰਤਾ ਕਾ ਬੋਲਨਾ ਕਰਤਾ ਹੂੰ ਭਾਵ ਹੁਕਮ ਕੋ ਮਾਨਤਾ ਹੂੰ। [ਫ. ਸ.

(ਅ) ਜੋ ਜੋ ਕੁਝ (ਮਾਲਕ) ਆਖਦਾ ਹੈ ਉਸੇ ਨੂੰ ਭਲਾ ਕਰਕੇ ਮੰਨਦੀ ਹਾਂ (ਤੇ ਕਿਸੇ ਵੇਲੇ ਅਗੋਂ) ਨਾਹ ਦਾ ਬਚਨ ਨਹੀਂ ਕਰਦੀ । [ਸੰ. ਪੋ.

(ੲ) ਜੋ ਕੁਝ ਭੀ ਸਵਾਮੀ ਕਹੇ ਓਸੇ ਨੂੰ ਭਲਾ ਕਰਕੇ ਮੰਨਦਾ ਹਾਂ, ਵਾਧੂ ਨਾ ਨੂ ਦਾ ਵਚਨ ਨਹੀਂ ਕਰਦਾ । [ਸ਼ਬਦਾਰਥ

(ਸ) ਹੇ ਮਾਂ ਪ੍ਰਭੂ-ਪਤੀ ਜੇਹੜਾ ਜੇਹੜਾ ਹੁਕਮ ਕਰਦਾ ਹੈ, ਸੋ ਉਸੇ ਨੂੰ ਭਲਾ ਕਰਕੇ ਮੰਨਦੀ ਹਾਂ, ਮੈਂ (ਉਸ ਦੀ ਰਜਾ ਬਾਰੇ) ਕੋਈ ਉਲਟਾ ਬੋਲ ਨਹੀਂ ਬੋਲਦੀ । [ਦਰਪਣ

**ਨਿਰਣੈ:** ਪਾਠਕ ਜ਼ਰਾ ਗਹੁ ਨਾਲ ਇਸ ਪੰਕਤੀ ਵਲ ਧਿਆਨ ਦੇਣ ਤਾਂ ੳ, ਅ, ੲ ਵਾਲੇ ਅਰਥ ਠੀਕ ਨਹੀਂ ਭਾਸਣਗੇ । ਪਹਿਲੇ ਅੱਧੇ ਭਾਗ ਦੇ ਅਰਥਾਂ ਬਾਰੇ ਸਭ ਦੀ ਸੰਮਤੀ ਹੈ। ਦੂਜੇ ਅੱਧੇ ਭਾਗ ਦੇ ਪਹਿਲਾਂ ਅਰਥ ਕਰੋ :- .....**ਨਾਹਿਨ ਕਾ ਬੋਲ ਕਰਤ ॥**

(ਮੈਂ) ਨਹੀ ਦਾ ਬੋਲ ਕਰਦੀ ਹਾਂ।

ਜੇ 'ਕਾਬੋਲ' ਹੋਵੇ ਤਾਂ ਅਰਥ ਬਿਲਕੁਲ ਸਪਸ਼ਟ ਬਣਦੇ ਹਨ।

ਮੈਂ ਕਾਬੋਲ (ਉਲਟਾ ਬੋਲ ਭਾਵ ਨਾਹ ਵਾਲਾ ਬੋਲ) ਨਹੀਂ ਕਰਦੀ ਹਾਂ।

ਇਸ ਤੋਂ ਇਲਾਵਾ ਜਿਵੇਂ 'ਪੁਰਖ' ਪਦ ਹੈ ਜਦੋਂ ਇਸ ਦਾ ਉਲਟ ਭਾਵ ਲਿਆ ਹੈ ਤਾਂ ਗੁਰਬਾਣੀ ਵਿਚ 'ਜਿਉ ਕਾਪੁਰਖ ਪੁਚਾਰੈ ਨਾਰੀ' (ਪੰ. ੧੯੪) ਵਰਤਿਆ ਹੈ। ਸੋ ਇਸ ਪਖੋਂ ਭੀ ਉਪਰ ਵਾਲੇ ਅਰਥ ਹੀ ਠੀਕ ਹਨ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦੇ ਆਰੰਭ ਵਿਚ ਇਹ ਆਖਣਾ ਕਿ ਹੇ ਮਾਈ ! ਸੁਣਦਿਆਂ (ਮੈਨੂੰ) ਸੋਚ ਪੈ ਜਾਂਦੀ ਹੈ ਅਤੇ ਭੈ ਨਾਲ ਡਰਨ ਲਗ ਜਾਂਦੀ ਹਾਂ। 'ਕੀ ਸੁਣਦਿਆਂ' ਇਹ ਗਲ ਗੁਪਤ ਰਖੀ ਹੈ। ਗੁਰਬਾਣੀ ਵਿਚੋਂ ਇਸ ਡਰ ਦਾ ਸੰਕੇਤ ਇਉਂ ਮਿਲਦਾ ਹੈ :-

**ਭੈ ਮਰਬੇ ਕਉ ਬਿਸਰਤ ਨਾਹਨਿ, ਤਿਹ ਚਿੰਤਾ ਤਨੁ ਜਾਰਾ ॥** [ਪੰਨਾ ੭੦੩

ਮੌਤ ਦੇ ਭੈ ਦੀ ਨਵਿਰਤੀ ਦਾ ਸਾਧਨ ਸੁਆਮੀ ਦੀ ਸ਼ਰਨ ਅਤੇ ਉਸ ਦੇ ਹੁਕਮ ਦੀ ਪਾਲਨਾ ਹੈ। ਇਸਤ੍ਰੀ ਕਿਤਨੀ ਕਰੂਪ ਤੇ ਇਆਣੀ ਹੋਵੇ, ਜੇ ਖਸਮ ਦੀ ਬੰਦੀ ਬਣੀ ਰਹੇ ਤਾਂ ਉਹ ਪਰਮੇਸ਼ਰ ਜੀਵ-ਇਸਤ੍ਰੀ ਦੀਆਂ ਸਾਰੀਆਂ ਇਆਣਪਾਂ ਸਹਾਰ ਲੈਂਦਾ ਹੈ ਭਾਵ ਭੁੱਲਾਂ ਨੂੰ ਅਖੋਂ ਓਹਲੇ ਕਰ ਦਿੰਦਾ ਹੈ।

**ਦੇਵਗੰਧਾਰੀ ॥ ਮਨ ! ਹਰਿ ਕੀਰਤਿ ਕਰਿ ਸਦਹੂੰ ॥ ਗਾਵਤ ਸੁਨਤ ਜਪਤ ਉਧਾਰੈ, ਬਰਨ ਅਬਰਨਾ ਸਭਹੂੰ ॥੧॥ ਰਹਾਉ ॥ ਜਹ ਤੇ ਉਪਜਿਓ ਤਹੀ ਸਮਾਇਓ, ਇਹ ਬਿਧਿ ਜਾਨੀ ਤਬਹੂੰ ॥ ਜਹਾ ਜਹਾ ਇਹ ਦੇਹੀ ਧਾਰੀ, ਰਹਨੁ ਨ ਪਾਇਓ ਕਬਹੂੰ ॥੧॥ ਸੁਖੁ ਆਇਓ ਭੈ ਭਰਮ ਬਿਨਾਸੇ, ਕ੍ਰਿਪਾਲ ਹੂਏ ਪ੍ਰਭ ਜਬਹੂੰ ॥ ਕਹੁ ਨਾਨਕ ਮੇਰੇ ਪੂਰੇ ਮਨੋਰਥ, ਸਾਧ ਸੰਗਿ ਤਜਿ ਲਬਹੂੰ ॥੨॥੪॥**

**ਅਰਥ** : ਹੇ ਮਨ (ਤੂੰ) ਸਦਾ ਹਰੀ ਦੀ ਕੀਰਤੀ (ਸਿਫਤਿ ਸਲਾਹ) ਕਰ। (ਹਰੀ ਦੀ ਕੀਰਤੀ) ਗਾਉਣ ਵਾਲਿਆਂ, ਸੁਣਨ ਵਾਲਿਆਂ ਤੇ (ਨਾਮ) ਜਪਣ ਵਾਲਿਆਂ ਦੀ (ਸ਼੍ਰੇਣੀ ਚੋਂ ਭਾਵੇਂ ਕੋਈ ਉਚੀ) ਜਾਤਿ (ਵਾਲਾ ਹੋਵੇ ਭਾਵੇਂ ਨੀਵੀਂ) ਜਾਤਿ ਵਾਲਾ, ਸਭ ਦਾ ਉਧਾਰ (ਕਰ ਦਿੰਦੀ ਹੈ) ।੧।

(ਹਰੀ ਦੀ ਕੀਰਤੀ ਕਰਦਿਆਂ) ਇਹ ਬਿਧੀ ਸਮਝ ਵਿਚ ਆਈ ਕਿ (ਜੀਵ) ਜਿਸ ਥਾਂ ਤੋਂ ਪੈਦਾ ਹੁੰਦਾ ਹੈ ਉਸ ਥਾਂ ਵਿਚ ਹੀ ਲੀਨ ਹੋ ਜਾਂਦਾ ਹੈ। ਜਿਥੇ ਜਿਥੇ (ਭੀ) ਜੀਵ ਨੇ (ਇਹ) ਦੇਹੀ ਧਾਰਨ ਕੀਤੀ ਹੈ ਕਦੇ ਵੀ (ਇਕ ਥਾਂ ਤੇ) ਨਹੀਂ ਟਿਕਿਆ (ਭਾਵ ਜੰਮਦਾ ਮਰਦਾ ਹੀ ਰਹਿਆ) ।੧।

(ਹੇ ਭਾਈ ! ਜਦੋਂ) ਪ੍ਰਭੂ ਦਇਆਵਾਨ ਹੋਏ, ਭੈ ਤੇ ਭਰਮ (ਸਭ) ਨਾਸ਼ ਹੋ ਗਏ (ਅਤੇ ਸਚਾ ਆਤਮਿਕ) ਸੁਖ (ਮੇਰੇ ਹਿਰਦੇ ਵਿਚ) ਆ (ਵਸਿਆ)। ਨਾਨਕ ! ਆਖ ਕਿ ਸਾਧ ਸੰਗ ਨਾਲ (ਮਿਲ ਕੇ ਭਾਵ ਇਸ ਬਰਕਤ ਦਾ ਸਦਕਾ) ਲਾਲਚ ਤਿਆਗ ਕੇ (ਮੇਰੇ ਸਾਰੇ) ਮਨੋਰਥ ਪੂਰੇ ਹੋ ਗਏ ਹਨ ।੨।੪।

## ਅਰਥ ਭੇਦ ਅਤੇ ਨਿਰਣੈ

**ਕਹੁ ਨਾਨਕ ਮੇਰੇ ਪੂਰੇ ਮਨੋਰਥ, ਸਾਧ ਸੰਗਿ ਤਜਿ ਲਬਹੂੰ ॥**

ਪਹਿਲੇ ਅਧੇ ਹਿੱਸੇ ਬਾਰੇ ਪਾਠਕਾਂ ਵਿਚ ਕੋਈ ਮਤ ਭੇਦ ਨਹੀਂ ਪਰ ਪਿਛਲੇ ਅਧੇ ਭਾਗ ਦਾ ਪਾਠ ਸਰੂਪ ਇਉਂ ਦਰਸਾਇਆ ਹੈ :

੧. ਸਾਧ ਸੰਗਿ ਤਜਿ ਲਬਹੂੰ ॥ [ਸ਼ਬਦਾਰਥ, ਸੰ.ਪੋ., ਦਰਪਣ

੨. ਸਾਧ ਸੰਗਤਿ ਜਿ ਲਬਹੂੰ ॥ [ਕਠਨ ਪਾਠਾਂ ਦੀ ਕੁੰਜੀ

**ਨਿਰਣੈ** : ਫਰੀਦ ਕੋਟੀ ਸਟੀਕ ਵਿਚ 'ਲਬਹੂੰ' ਦੀ ਥਾਂ 'ਲਭਹੂੰ' ਪਾਠ ਦਰਜ ਹੈ। ਲਬ ਤੇ ਲੋਭ ਦੋਵੇਂ ਵਖਰੇ ਪਦ ਹਨ ਅਤੇ ਇਹਨਾਂ ਦੇ ਅਰਥ ਵਿਚ ਅੰਤਰ ਹੈ। ਜਿਹੜੇ ਗੁਣੀ ਜਨ 'ਸਾਧ ਸੰਗਤ ਜਿ ਲਬਹੂੰ' ਪਾਠ ਕਰਦੇ ਹਨ ਉਹ ਇਉਂ ਅਰਥ ਕਰਦੇ ਹਨ ਕਿ ਜੇ ਸੰਗਤ ਲਭ ਪਵੇ ਤਾਂ ਮੇਰੇ ਮਨੋਰਥ ਪੂਰੇ ਹੋ ਜਾਣਗੇ। ਇਹ ਪਾਠ ਠੀਕ ਨਹੀਂ ਕਿਉਂਕਿ ਗੁਰਬਾਣੀ ਲਗ ਮਾਤਰੀ ਨੇਮਾਂ ਅਨੁਸਾਰ ਜੇ 'ਸੰਗਤਿ' ਪਾਠ ਹੋਵੇ ਤਾਂ'ਸੰਗਿ' ਦੇ ਗਗੇ ਨੂੰ ਸਿਹਾਰੀ ਨਹੀਂ ਲਗਦੀ ਤੱਤੇ ਨੂੰ ਸਿਹਾਰੀ ਲਗਦੀ ਹੈ। ਇਥੇ ਜਜੇ ਨੂੰ ਵੀ ਸਿਹਾਰੀ ਲੱਗੀ ਹੋਈ ਹੈ। ਫਿਰ 'ਜੇ' ਵਾਲੀ ਗੱਲ ਹੁੰਦੀ ਤਾਂ 'ਜੇ' ਪਦ ਲਾਵ ਵਾਲਾ ਹੋਣਾ ਸੀ। 'ਲਬਹੂੰ' ਦੀ ਥਾਂ 'ਲਭਹੂੰ' ਪਾਠ ਛਪੇ ਜਾਣ ਦਾ ਕਾਰਨ ਵੀ ਉਪ੍ਰੋਕਤ ਅਰਥਾਂ ਦੀ ਪੁਸ਼ਟੀ ਕਰਨ ਤੋਂ ਸਿਵਾ ਹੋਰ ਕੁਝ ਨਹੀਂ ਜਾਪਦਾ।

ਤੱਤ ਗੱਲ ਇਹ ਹੈ ਕਿ ਸਾਧ ਸੰਗ ਨਾਲ (ਮਿਲ ਕੇ ਲੋਭ ਦਾ ਅੰਸ਼) 'ਲਬ' (ਇਹ ਵੀ ਮੈਂ) ਤਜਿ ਤਿਆਗ (ਛੱਡ) ਦਿੱਤਾ ਹੈ (ਇਸ ਲਈ) ਮੇਰੇ (ਸਾਰੇ) ਮਨੋਰਥ ਪੂਰੇ ਹੋ ਗਏ ਹਨ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਮਨ ਨੂੰ ਹਰੀ ਦਾ ਕੀਰਤਨ ਕਰਨ ਦਾ ਉਪਦੇਸ਼ ਦਿੱਤਾ ਹੈ। ਗੁਰਮਤਿ ਦਾ ਸਿਧਾਂਤ ਹੈ ਕਿ ਕੀਰਤਨ ਕਰਨ ਨਾਲ ਸਾਰੇ ਭੈ, ਭਰਮ, ਦੁਖ, ਕਲੇਸ਼ ਅੰਦੇਸੇ ਮਿਟ ਜਾਂਦੇ ਹਨ :

੧. **ਜੋ ਜੋ ਕਥੈ ਸੁਨੈ ਹਰਿ ਕੀਰਤਨੁ, ਤਾ ਕੀ ਦੁਰਮਤਿ ਨਾਸੁ ॥**
**ਸਗਲ ਮਨੋਰਥ ਪਾਵੈ ਨਾਨਕ, ਪੂਰਨ ਹੋਵੈ ਆਸ ॥** [ਪੰਨਾ ੧੩੦੦

੨. **ਨਾਨਕ ਸੁਖੁ ਪਾਇਆ ਹਰਿ ਕੀਰਤਨਿ, ਮਿਟਿਓ ਸਗਲ ਕਲੇਸਾ ॥** [ਪੰਨਾ ੨੧੩

ਸਿਧਾਂਤ ਇਹ ਹੈ ਕਿ ਕੀਰਤਨ ਕਰਨ ਤੇ ਸੁਣਨ ਨਾਲ ਜੀਵ ਨੂੰ ਸੱਚਾ ਟਿਕਾਣਾ ਮਿਲਦਾ ਹੈ ਜਿਸ ਦੇ ਫਲ ਸਰੂਪ ਆਤਮਿਕ ਕਲਿਆਣ ਹੋ ਜਾਂਦੀ ਹੈ।

**ਦੇਵਗੰਧਾਰੀ ॥ ਮਨ ! ਜਿਉ ਅਪੁਨੇ ਪ੍ਰਭ ਭਾਵਉ॥ ਨੀਚਹੁ ਨੀਚੁ, ਨੀਚੁ ਅਤਿ ਨਾਨਾ, ਹੋਇ ਗਰੀਬੁ ਬੁਲਾਵਉ ॥੧॥ ਰਹਾਉ ॥ ਅਨਿਕ ਅਡੰਬਰ ਮਾਇਆ ਕੇ ਬਿਰਥੇ, ਤਾ ਸਿਉ ਪ੍ਰੀਤਿ ਘਟਾਵਉ ॥ ਜਿਉ ਅਪੁਨੋ ਸੁਆਮੀ ਸੁਖੁ ਮਾਨੈ, ਤਾ ਮਹਿ ਸੋਭਾ ਪਾਵਉ ॥੧॥ ਦਾਸਨ ਦਾਸ ਰੇਣੁ ਦਾਸਨ ਕੀ, ਜਨ ਕੀ ਟਹਲ ਕਮਾਵਉ ॥ ਸਰਬ ਸੂਖ ਬਡਿਆਈ ਨਾਨਕ, ਜੀਵਉ ਮੁਖਹੁ ਬੁਲਾਵਉ ॥੨॥੫॥**

## ਉਚਾਰਨ ਸੇਧ

**ਬਿੰਦੀ ਸਹਿਤ** : ਜਿਉਂ, ਭਾਵਉਂ, ਨੀਚਹੁੰ, ਬੁਲਾਵਉਂ, ਸਿਉਂ, ਘਟਾਵਉਂ, ਪਾਵਉਂ, ਕਮਾਵਉਂ,

ਜੀਵਉਂ, ਮੁਖਹੁੰ, ਬੁਲਾਵਉਂ ।

**ਫੁਟਕਲ** : ਪਾਠਕਾਂ ਨੂੰ ਇਸ ਸ਼ਬਦ ਦੀ ਹਰੇਕ ਪੰਕਤੀ ਦੇ ਅੰਤਲੇ ਪਦਾਂ ਨੂੰ ਸ਼ੁੱਧ ਉਚਾਰਨ ਦੀ ਸਹੀ ਸੇਧ ਨਹੀਂ ਮਿਲ ਰਹੀ ਕਿਉਂਕਿ ਟੀਕਾਕਾਰਾਂ ਵਲੋਂ ਕੀਤੇ ਅਰਥਾਂ ਵਿਚ ਇਕਸਾਰਤਾ ਨਹੀਂ ਹੈ । ਕਿਸੇ ਨੇ ਉਤਮ ਪੁਰਖ ਵਿਚ, ਕਿਸੇ ਨੇ ਮਧਮ ਤੇ ਕਿਸੇ ਨੇ ਅਨਪੁਰਖ ਵਿਚ ਅਰਥ ਕੀਤੇ ਹਨ । ਜੇ ਸਾਰੇ ਸ਼ਬਦ ਦਾ ਗਹੁ ਨਾਲ ਅਧਿਐਨ ਕਰੀਏ ਤਾਂ ਉਤਮ ਪੁਰਖ ਵਿਚ ਅਰਥਾਂ ਦੀ ਇਕਸਾਰਤਾ ਕਾਇਮ ਰਖੀ ਜਾ ਸਕਦੀ ਹੈ। ਇਸ ਲਈ ਅੰਤਲੇ ਪਦ ਬਿੰਦੀ ਸਹਿਤ ਉਚਾਰਨ ਕਰਨੇ ਹੀ ਉਚਿਤ ਹਨ । ਜੇ ਕੁਝ ਬਿੰਦੀ ਸਹਿਤ ਤੇ ਕੁਝ ਬਿੰਦੀ ਰਹਿਤ ਉਚਾਰਨ ਕਰੀਏ ਤਾਂ ਉਹ ਆਦੇਸ਼ ਰੂਪ ਧਾਰਨ ਕਰ ਜਾਣਗੇ ਜਦੋਂ ਕਿ ਸਾਰੇ ਸ਼ਬਦ ਵਿਚ ਨਿੰਮਰਤਾ-ਭਰੀ ਭਾਵਨਾ ਦਾ ਪ੍ਰਗਟਾਅ ਹੈ।

**ਪਦ ਅਰਥ** : ਜਿਉ-ਜਿਵੇਂ , ਜਿਸ ਤਰ੍ਹਾਂ । ਪ੍ਰਭ ਭਾਵਉ-ਪ੍ਰਭੂ ਨੂੰ ਭਾਵਾਂ, ਚੰਗਾ ਲੱਗਾਂ । ਨੀਚਹੁ ਨੀਚੁ-ਨੀਚ ਤੋਂ ਨੀਚ। ਨੀਚ ਅਤਿ-ਅਤੀ ਨਿਮਾਣਾ । ਨਾਨਾ-ਨੰਨ੍ਹਾਂ, ਨਿੱਕਾ ਜਿਹਾ । ਅਡੰਬਰ-ਵਿਖਾਵੇ । ਬਿਰਥੇ-ਵਿਅਰਥ, ਫ਼ਜ਼ੂਲ। ਘਟਾਵਉ-(ਮੈਂ) ਘਟਾਵਾਂ । ਪਾਵਉ-(ਮੈਂ) ਪਾਵਾਂ । ਰੇਣੁ-ਧੂੜੀ । ਕਮਾਵਉ-(ਮੈਂ) ਕਮਾਵਾਂ । ਜੀਵਉ-(ਮੈਂ) ਜੀਵਾਂ । ਮੁਖਹੁ-ਮੂੰਹ ਤੋਂ । ਬੁਲਾਵਉ-(ਮੈਂ) ਬੁਲਾਵਾਂ ।

**ਅਰਥ** : ਹੇ ਮਨ ! (ਤੂੰ ਉਸ ਤਰ੍ਹਾਂ ਦੇ ਕੰਮ ਕਰ) ਜਿਸ ਤਰ੍ਹਾਂ ਦੇ (ਕੰਮ ਕਰਨ ਨਾਲ) ਮੈਂ ਆਪਣੇ ਮਾਲਕ ਨੂੰ ਚੰਗਾ ਲੱਗ ਜਾਵਾਂ । (ਮੈਂ) ਨੀਵਿਆਂ ਤੋਂ ਨੀਵਾਂ (ਅਤੇ ਉਸ ਤੋਂ ਵੀ) ਅਤੀ ਛੋਟਾ ਤੇ ਗਰੀਬ ਹੋ ਕੇ (ਭਾਵ ਅਤੀ ਨਿੰਮਰਤਾ ਤੇ ਸਤਿਕਾਰ ਨਾਲ ਆਪਣੇ ਪ੍ਰਭੂ ਨੂੰ) ਬੁਲਾਵਾਂ ।੧। ਰਹਾਉ ।

(ਹੇ ਮਨ !) ਅਨੇਕ (ਪ੍ਰਕਾਰ ਦੇ) ਮਾਇਆ ਦੇ ਠਾਟ-ਬਾਟ (ਸਭ) ਵਿਅਰਥ ਹਨ (ਮੈਂ) ਉਹਨਾਂ ਨਾਲੋਂ ਆਪਣੀ ਪ੍ਰੀਤਿ ਘਟਾ ਲਵਾਂ । ਜਿਵੇਂ (ਭਾਵ ਜਿਸ ਤਰਾਂ ਦੇ ਕੰਮ ਤੋਂ ਮੇਰਾ) ਆਪਣਾ ਸੁਆਮੀ ਸੁਖ ਮੰਨੇ (ਭਾਵ ਪ੍ਰਸੰਨ ਹੋਵੇ, ਮੈਂ ਓਹ ਕੰਮ ਕਰਕੇ) ਉਸ ਵਿੱਚ ਵਡਿਆਈ ਪ੍ਰਾਪਤ ਕਰਾਂ ।੧।

(ਮੈਂ ਪ੍ਰਭੂ ਦੇ) ਦਾਸਾਂ ਦੇ ਦਾਸਾਂ ਦੀ ਚਰਨ ਧੂੜ (ਹੋ ਕੇ) ਦਾਸਾਂ ਦੀ ਸੇਵਾ ਕਰਾਂ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਮੇਰੇ ਲਈ) ਸਾਰੇ ਸੁਖ (ਸਾਰੀ) ਵਡਿਆਈ (ਇਹ ਹੈ ਕਿ ਮੈਂ ਆਪਣੀ) ਰਸਨਾ ਤੋਂ (ਆਪਣੇ ਪ੍ਰੀਤਮ ਨੂੰ) ਬੁਲਾਵਾਂ ।੨।੫।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਓਹ ਜਤਨ ਕਰਨ ਦੀ ਅਭਿਲਾਖਾ ਪ੍ਰਗਟਾਈ ਹੈ, ਜਿਨ੍ਹਾਂ ਦੇ ਕਰਨ ਨਾਲ ਜੀਵ ਪ੍ਰਭੂ ਨੂੰ ਭਾ ਜਾਵੇ । ਭਾਵ ਪ੍ਰਭੂ ਦੇ ਦਸੇ ਮਾਰਗ ਤੇ ਚਲਣ ਦੀ ਚਾਹਨਾ ਹੈ । ਟਹਿਲੀਆ ਸਿਖ ਓਦੋਂ ਬੜਾ ਖ਼ੁੱਸ਼ ਹੁੰਦਾ ਹੈ ਅਤੇ ਉਸ ਨੂੰ ਸਭ ਤੋਂ ਸੁਖਦਾਈ ਤੇ ਵਡਿਆਈ ਵਾਲੀ ਦਾਤਿ ਸਮਝਦਾ ਹੈ ਜਦੋਂ ਸਾਹਿਬ ਆਵਾਜ਼ ਦੇ ਕੇ ਇਸ ਨੂੰ ਬੁਲਾਉਣ ਅਤੇ ਆਪਣੇ ਪਾਸ ਬੈਠਾਉਣ :-

**ਜਉ ਕਹਹੁ ਮੁਖਹੁ, ਸੇਵਕ ਇਹੁ ਬੈਸੀਐ, ਸੁਖੁ ਨਾਨਕ ਅੰਤੁ ਨ ਜਾਨਾ॥ [ਪੰਨਾ ੧੧੧੩**

**ਦੇਵਗੰਧਾਰੀ ॥ ਪ੍ਰਭ ਜੀ ! ਤਉ ਪ੍ਰਸਾਦਿ ਭ੍ਰਮੁ ਡਾਰਿਓ ॥ ਤੁਮਰੀ ਕ੍ਰਿਪਾ ਤੇ ਸਭੁ ਕੋ ਅਪਨਾ, ਮਨ ਮਹਿ ਇਹੈ ਬੀਚਾਰਿਓ ॥੧॥ ਰਹਾਉ ॥ ਕੋਟਿ ਪਰਾਧ ਮਿਟੇ ਤੇਰੀ ਸੇਵਾ,**

**ਦਰਸਨਿ ਦੂਖੁ ਉਤਾਰਿਓ ॥ ਨਾਮੁ ਜਪਤ ਮਹਾ ਸੁਖੁ ਪਾਇਓ, ਚਿੰਤਾ ਰੋਗੁ ਬਿਦਾਰਿਓ ॥੧॥ ਕਾਮੁ ਕ੍ਰੋਧੁ ਲੋਭੁ ਝੂਠੁ ਨਿੰਦਾ, ਸਾਧੂ ਸੰਗਿ ਬਿਸਾਰਿਓ ॥ ਮਾਇਆ ਬੰਧ ਕਾਟੇ ਕਿਰਪਾ ਨਿਧਿ, ਨਾਨਕ ਆਪਿ ਉਧਾਰਿਓ ॥੨॥੬॥**

**ਪਦ ਅਰਥ** :ਤਉ ਪ੍ਰਸਾਦਿ-ਤੇਰੀ ਕਿਰਪਾ ਨਾਲ। ਡਾਰਿਓ-ਪਰੇ ਸੁੱਟ ਦਿਤਾ ਹੈ। ਕੋਟਿ ਪਰਾਧ-ਕ੍ਰੋੜਾਂ ਅਪਰਾਧ(ਪਾਪ)। ਦਰਸਨਿ-ਦਰਸ਼ਨ ਕਰਕੇ। ਦੂਖੁ ਉਤਾਰਿਓ-ਦੁਖ ਲਾਹ ਲਿਆ ਹੈ। ਬਿਦਾਰਿਓ-ਦੂਰ ਕਰ ਦਿਤਾ ਹੈ। ਬਿਸਾਰਿਓ-ਭੁਲਾ ਦਿਤਾ ਹੈ। ਬੰਧ-ਬੰਧਨ। ਕਿਰਪਾਨਿਧਿ-ਕਿਰਪਾ ਦੇ ਖਜ਼ਾਨੇ(ਪ੍ਰਭੂ)ਨੇ।

**ਅਰਥ** : ਹੇ ਪ੍ਰਭੂ ਜੀ ! ਤੇਰੀ ਕਿਰਪਾ ਨਾਲ (ਮੈਂ ਹਰ ਪ੍ਰਕਾਰ ਦਾ) ਭਰਮ ਪਰੇ ਸੁੱਟ ਦਿੱਤਾ ਹੈ। ਤੇਰੀ ਕਿਰਪਾ ਨਾਲ ਮੈਂ ਹਰੇਕ ਨੂੰ ਆਪਣਾ ਸਮਝਿਆ ਹੈ (ਅਤੇ) ਮਨ ਵਿਚ ਇਹ (ਤੱਤ) ਵੀਚਾਰਿਆ ਹੈ ।੧। ਰਹਾਉ।

(ਹੇ ਪ੍ਰਭੂ !) ਤੇਰੀ ਸੇਵਾ (ਕਰਨ ਨਾਲ) ਕ੍ਰੋੜਾਂ ਅਪਰਾਧ ਮਿਟ ਗਏ ਹਨ (ਅਤੇ ਤੇਰਾ) ਦਰਸ਼ਨ ਕਰਕੇ (ਹਰ ਪ੍ਰਕਾਰ ਦਾ) ਦੁਖ ਲਾਹ ਲਿਆ ਹੈ। (ਤੇਰਾ) ਨਾਮ ਜਪਦਿਆਂ (ਮੈਂ) ਵੱਡਾ (ਆਤਮਿਕ) ਸੁੱਖ ਪਾਇਆ ਹੈ (ਅਤੇ) ਚਿੰਤਾ ਦਾ ਰੋਗ ਦੂਰ ਕਰ ਦਿੱਤਾ ਹੈ ।੧।

(ਹੇ ਪ੍ਰਭੂ !) ਸਾਧੂ ਦਾ ਸੰਗ ਕਰਕੇ (ਮੈਂ) ਕਾਮ, ਕ੍ਰੋਧ, ਝੂਠ, ਨਿੰਦਾ (ਆਦਿ ਨੂੰ ਬਿਲਕੁਲ) ਭੁੱਲਾ ਦਿੱਤਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਕਿਰਪਾ ਦੇ ਖਜ਼ਾਨੇ (ਪ੍ਰਭੂ) ਨੇ ਮਾਇਆ ਦੇ ਬੰਧਨ ਕਟ ਦਿਤੇ ਹਨ, ਉਸ ਨੇ ਆਪ ਹੀ (ਮੈਨੂੰ ਇਸ ਸੰਸਾਰ ਸਾਗਰ ਤੋਂ) ਬਚਾਅ ਲਿਆ ਹੈ ।੨।੬।

ਸਾਰੰਸ਼ ਅਤੇ ਸਿਧਾਂਤ

ਪ੍ਰਭੂ ਦੀ ਕਿਰਪਾ ਨਾਲ ਜਦੋਂ ਸਾਧ-ਗੁਰੂ ਮਿਲਦਾ ਹੈ ਤਾਂ ਹਰ ਪ੍ਰਕਾਰ ਦਾ ਭਰਮ ਨਾਸ਼ ਹੋ ਜਾਂਦਾ ਹੈ, ਕਾਮ, ਕ੍ਰੋਧ, ਝੂਠ ਨਿੰਦਾ ਆਦਿ ਵਿਕਾਰ ਕੱਟੇ ਜਾਂਦੇ ਹਨ। ਫਿਰ ਉਹ ਪ੍ਰਭੂ ਆਪ ਹੀ ਜੀਵ ਨੂੰ ਸੰਸਾਰ ਭਉਜਲ ਤੋਂ ਪਾਰ ਕਰ ਦਿੰਦਾ ਹੈ।

**ਦੇਵਗੰਧਾਰੀ ॥ ਮਨ ਸਗਲ ਸਿਆਨਪ ਰਹੀ ॥ ਕਰਨ ਕਰਾਵਨਹਾਰ ਸੁਆਮੀ, ਨਾਨਕ ਓਟ ਗਹੀ ॥ ੧ ॥ ਰਹਾਉ ॥ ਆਪੁ ਮੇਟਿ ਪਏ ਸਰਣਾਈ, ਇਹ ਮਤਿ ਸਾਧੂ ਕਹੀ ॥ ਪ੍ਰਭ ਕੀ ਆਗਿਆ ਮਾਨਿ ਸੁਖੁ ਪਾਇਆ, ਭਰਮੁ ਅਧੇਰਾ ਲਹੀ ॥੧॥ ਜਾਨ ਪ੍ਰਬੀਨ ਸੁਆਮੀ ਪ੍ਰਭ ਮੇਰੇ, ਸਰਣਿ ਤੁਮਾਰੀ ਅਹੀ ॥ ਖਿਨ ਮਹਿ ਥਾਪਿ ਉਥਾਪਨਹਾਰੇ, ਕੁਦਰਤਿ ਕੀਮ ਨ ਪਹੀ ॥ ੨ ॥ ੭ ॥**

ਉਚਾਰਨ ਸੇਧ

**ਬਿੰਦੀ ਸਹਿਤ** : 'ਅਧੇਰਾ' ਪਦ ਨੂੰ 'ਅੰਧੇਰਾ' ਉਚਾਰਨਾ ਹੈ।

**ਪਦ ਅਰਥ** : ਮਨ-ਮਨ ਦੀ। ਰਹੀ-ਖ਼ਤਮ ਹੋ ਗਈ। ਗਹੀ-ਪਕੜੀ ਫੜੀ। ਆਪੁ-ਆਪਾਪਨ, ਹੰਕਾਰ। ਮੇਟਿ-ਮਿਟਾ ਕੇ। ਕਹੀ-ਆਖੀ। ਮਾਨਿ-ਮੰਨ ਕੇ। ਅਧੇਰਾ ਲਹੀ-ਹਨੇਰਾ ਦੂਰ ਹੋ ਗਿਆ। ਜਾਨ-ਅੰਤਰਜਾਮੀ। ਪ੍ਰਬੀਨ-ਸਿਆਣੇ। ਅਹੀ-ਮੰਗੀ ਹੈ। ਥਾਪਿ ਉਥਾਪਨਹਾਰੇ-ਬਣਾ ਕੇ ਨਾਸ਼ ਕਰਨ ਵਾਲੇ।

ਕੀਮ-ਕੀਮਤ। ਨ ਪਹੀ-ਨਹੀਂ ਪੈ ਸਕਦੀ।

**ਅਰਥ** - ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਦੋਂ ਅੱਸਾਂ) ਕਰਨ ਕਰਾਵਨਹਾਰ ਸੁਆਮੀ ਦੀ ਓਟ ਪਕੜੀ, (ਓਦੋਂ) ਮਨ ਦੀ ਸਾਰੀ ਸਿਆਣਪ ਖ਼ਤਮ ਹੋ ਗਈ।੧। ਰਹਾਉ।

ਇਹ ਅਕਲ ਸਾਧ (ਗੁਰੂ) ਨੇ ਦਸੀ (ਜਿਸ ਕਰਕੇ ਅਸੀਂ) ਅਹੰਕਾਰ ਮਿਟਾ ਕੇ (ਪ੍ਰਭੂ ਦੀ) ਸ਼ਰਣ ਵਿਚ ਪੈ ਗਏ। (ਪ੍ਰਭੂ ਦੀ) ਆਗਿਆ ਮੰਨ ਕੇ ਅਸਾਂ (ਆਤਮਿਕ) ਸੁਖ ਪਾਇਆ (ਜਿਸ ਦੇ ਫਲਸਰੂਪ ਸਾਡਾ) ਭਰਮ ਰੂਪੀ ਹਨੇਰਾ ਦੂਰ ਹੋ ਗਿਆ।੧।

ਹੇ ਮੇਰੇ ਸੁਆਮੀ ਪ੍ਰਭੂ ! ਤੁਸੀਂ ਅੰਤਰਜਾਮੀ ਤੇ ਪ੍ਰਬੀਨ ਹੋ, (ਭਾਵ ਹਰ ਤਰ੍ਹਾਂ) ਨਿਪੁੰਨ ਹੋ, (ਇਸ ਲਈ ਅਸਾਂ) ਤੁਹਾਡੀ ਸ਼ਰਣ ਚਾਹੀ ਹੈ। ਹੇ ਛਿਨ ਵਿਚ ਬਣਾ ਕੇ ਨਾਸ਼ ਕਰਨ ਵਾਲੇ (ਪ੍ਰਭੂ! ਸਾਥੋਂ ਤੇਰੀ) ਕੁਦਰਤਿ ਦੀ ਕੀਮਤਿ ਨਹੀਂ ਪੈ ਸਕਦੀ।੨।੭।

## ਅਰਥ ਭੇਦ ਅਤੇ ਨਿਰਨੈ

**ਮਨ ਸਗਲ ਸਿਆਨਪ ਰਹੀ॥**

**ਕਰਨ ਕਰਾਵਨਹਾਰ ਸੁਆਮੀ, ਨਾਨਕ ਓਟ ਗਹੀ॥**

ਵਖ ਵਖ ਅਰਥ :

੧. ਮਨ ਦੀ ਸਾਰੀ ਸਿਆਣਪ ਰਹਿ ਚੁਕੀ ਹੈ (ਜਦ ਦੀ ਕਿ) ਕਰਵਾਨਹਾਰ ਸੁਆਮੀ (ਸ੍ਰੀ ਗੁਰੂ) ਨਾਨਕ (ਦੇਵ ਜੀ) ਦੀ ਓਟ ਪਕੜੀ ਹੈ। [ਸ੍ਰੰ. ਪੋ.

੨. ਹੇ ਨਾਨਕ ! (ਆਖ) ਹੇ ਮੇਰੇ ਮਨ ! ਜੇਹੜਾ ਮਨੁੱਖ ਸਭ ਕੁਝ ਕਰ ਸਕਣ ਤੇ ਸਭ ਕੁਝ (ਜੀਵਾਂ ਪਾਸੋਂ) ਕਰਾ ਸਕਣ ਵਾਲੇ ਪਰਮਾਤਮਾ ਮਾਲਕ ਦਾ ਆਸਰਾ ਲੈ ਲੈਂਦਾ ਹੈ, ਉਸ ਦੀ (ਆਪਣੀ) ਸਾਰੀ ਚਤੁਰਾਈ ਮੁਕ ਜਾਂਦੀ ਹੈ। [ਦਰਪਣ

**ਨਿਰਣੈ** : ਕਈ ਵਾਰੀ ਟੀਕਾਕਾਰ ਸਰਲ ਅਰਥ ਨੂੰ ਔਖਾ ਬਣਾ ਦਿੰਦੇ ਹਨ। ਇਸ ਪੰਕਤੀ ਵਿਚ ਉਪ੍ਰੋਕਤ ਦੋਹਾਂ ਟੀਕਾਕਾਰਾਂ ਨੇ ਅਰਥ ਸ਼ਬਦਾਵਲੀ ਅਨੁਸਾਰ ਨਹੀਂ ਕੀਤੇ।

ਕਿਤਨੇ ਸਿਧੇ ਤੇ ਸਪਸ਼ਟ ਅਰਥ ਹਨ ਕਿ (ਮੇਰੇ) ਮਨ ਦੀ ਸਾਰੀ ਸਿਆਣਪ ਰਹਿ ਗਈ ਹੈ (ਭਾਵ ਸਭ ਚਤੁਰਾਈ ਮੁਕ ਗਈ ਹੈ) ਨਾਨਕ (ਗੁਰੂ ਜੀ ਆਖਦੇ ਹਨ ਕਿ ਜੋ ਹਰੇਕ ਕੰਮ) ਕਰਣ ਕਰਾਉਣ ਵਾਲਾ ਮਾਲਕ ਹੈ, (ਮੇਰੇ ਮਨ ਨੇ) ਉਸ ਦੀ ਓਟ ਫੜ ਲਈ ਹੈ।

## ਸਾਰੰਸ਼ ਅਤੇ ਸਿਧਾਂਤ

ਸਾਧ-ਗੁਰੂ ਦੀ ਆਗਿਆ ਵਿਚ ਟੁਰਨ ਨਾਲ ਮਨ ਦੀਆਂ ਸਾਰੀਆਂ ਸਿਆਣਪਾਂ ਮੁੱਕ ਜਾਂਦੀਆਂ ਹਨ, ਭਰਮ ਰੂਪੀ ਅੰਧੇਰਾ ਦੂਰ ਹੋ ਜਾਂਦਾ ਹੈ। ਗੁਰੂ ਦਾ ਗਿਆਨ ਪ੍ਰਕਾਸ਼ ਹੋਣ ਨਾਲ ਜਦੋਂ ਪ੍ਰਭੂ ਦੀ ਸ਼ਰਣ ਵਿਚ ਆਈਏ ਤਾਂ ਸਮਝ ਆ ਜਾਂਦੀ ਹੈ ਕਿ ਉਹ ਪ੍ਰਭੂ ਸਰਬ ਕਲਾ ਸਮਰਥ ਅਤੇ **'ਖਿਨ ਮਹਿ ਥਾਪਿ ਉਥਾਪਨਹਾਰਾ' (ਪੰਨਾ ੨੭੬)** ਹੈ।

**ਦੇਵਗੰਧਾਰੀ ਮਹਲਾ ੫ ॥ ਹਰਿ ਪ੍ਰਾਨ ਪ੍ਰਭੂ ਸੁਖਦਾਤੇ ॥ ਗੁਰ ਪ੍ਰਸਾਦਿ, ਕਾਹੂ ਜਾਤੇ ॥ ੧ ॥ ਰਹਾਉ ॥ ਸੰਤ ਤੁਮਾਰੇ, ਤੁਮਰੇ ਪ੍ਰੀਤਮ, ਤਿਨ ਕਉ ਕਾਲ ਨ ਖਾਤੇ ॥ ਰੰਗਿ ਤੁਮਾਰੈ ਲਾਲ ਭਏ ਹੈ, ਰਾਮਨਾਮ ਰਸਿ ਮਾਤੇ ॥ ੧ ॥ ਮਹਾ ਕਿਲਬਿਖ, ਕੋਟਿ ਦੋਖ ਰੋਗਾ, ਪ੍ਰਭ ਦ੍ਰਿਸਟਿ ਤੁਹਾਰੀ ਹਾਤੇ ॥ ਸੋਵਤ ਜਾਗਿ, ਹਰਿ ਹਰਿ ਹਰਿ ਗਾਇਆ, ਨਾਨਕ, ਗੁਰ ਚਰਨ ਪਰਾਤੇ ॥ ੨ ॥ ੮ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਹੈਂ, ਮਹਾਂ,

**ਪਦ ਅਰਥ** : ਕਾਹੂ-ਕਿਸੇ (ਵਿਰਲੇ) ਨੇ। ਕਾਲ-ਮੌਤ। ਰਸਿ ਮਾਤੇ-ਰਸ ਵਿਚ ਮਸਤ। ਕਿਲਬਿਖ-ਪਾਪ। ਕੋਟਿ-ਕ੍ਰੋੜਾਂ। ਦੋਖ-ਦੋਸ਼, ਐਬ। ਦ੍ਰਿਸਟਿ-(ਮਿਹਰ) ਦੀ ਨਜ਼ਰ ਨਾਲ। ਹਾਤੇ-ਨਾਸ਼ ਹੋ ਜਾਂਦੇ ਹਨ। ਪਰਾਤੇ-ਪੈਂਦੇ ਹਨ।

**ਅਰਥ** : ਹੇ ਪ੍ਰਾਣਾਂ ਦੇ (ਆਸਰੇ) ਹਰੀ! ਹੇ ਸੁਖਾਂ ਦੇ ਦਾਤੇ ਪ੍ਰਭੂ! ਗੁਰੂ ਦੀ ਕਿਰਪਾ ਨਾਲ ਕਿਸੇ (ਵਿਰਲੇ ਮਨੁੱਖ) ਪਾਸੋਂ (ਤੁਸੀਂ) ਜਾਣੇ (ਪਛਾਣੇ) ਗਏ ਹੋ।੧। ਰਹਾਉ।

(ਤੁਹਾਨੂੰ ਜਾਣਨ ਵਾਲੇ) ਸੰਤ ਤੁਹਾਡੇ (ਆਪਣੇ) ਹਨ (ਅਤੇ ਤੁਹਾਡੇ) ਪਿਆਰ ਵਾਲੇ ਹਨ, ਉਹਨਾਂ ਨੂੰ ਕਾਲ ਨਹੀਂ ਖਾਂਦਾ। (ਭਾਵ ਉਹ ਜਨਮ ਮਰਨ ਤੋਂ ਰਹਿਤ ਹਨ)। (ਸੰਤ ਤਾਂ) ਤੁਹਾਡੇ (ਪ੍ਰੇਮ ਦੇ) ਰੰਗ ਵਿਚ ਲਾਲ ਹੋ ਗਏ ਹਨ (ਅਤੇ ਉਹ) ਰਾਮ ਨਾਮ ਦੇ ਰਸ ਵਿਚ ਮਸਤ ਹੋਏ ਰਹਿੰਦੇ ਹਨ।੧।

ਹੇ ਪ੍ਰਭੂ! ਵੱਡੇ ਪਾਪ, ਕ੍ਰੋੜਾਂ ਦੋਸ਼ ਅਤੇ ਰੋਗ, ਤੁਹਾਡੀ ਮਿਹਰ ਦੀ ਨਜ਼ਰ ਨਾਲ ਨਾਸ਼ ਹੋ ਜਾਂਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜੇ ਜਗਿਆਸੂ) ਗੁਰੂ ਦੇ ਚਰਨਾਂ ਤੇ ਪੈਂਦੇ ਹਨ ਉਹਨਾਂ ਨੇ ਸੌਂਦਿਆਂ ਜਾਗਦਿਆਂ (ਭਾਵ ਹਰ ਵੇਲੇ) ਹਰੀ ਦੀਆਂ ਸਿਫਤਾਂ (ਗੁਣਾਂ ਨੂੰ) ਗਾਇਨ ਕੀਤਾ ਹੈ।੨।੮।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚੋਂ **'ਰਾਮ ਸੰਤ ਮਹਿ ਭੇਦੁ ਕਿਛੁ ਨਾਹੀ, ਏਕੁ ਜਨੁ ਕਈ ਮਹਿ ਲਾਖ ਕਰੋਰੀ'** (ਪੰਨਾ ੨੦੮) ਵਾਲੇ ਦਰਸ਼ਨਾਂ ਦੀ ਝਲਕ ਪੈਂਦੀ ਹੈ। ਸਾਕਤ ਪੁਰਸ਼ ਮਰਦੇ ਜੰਮਦੇ ਰਹਿੰਦੇ ਹਨ ਪਰ ਪ੍ਰਭੂ ਦੇ ਸੱਚੇ ਸੰਤ ਸਦਾ ਹੀ ਜੀਉਂਦੇ ਹਨ।

੧. **ਸਾਕਤ ਮਰਹਿ, ਸੰਤ ਸਭਿ ਜੀਵਹਿ ॥**
**ਰਾਮ ਰਸਾਇਣੁ ਰਸਨਾ ਪੀਵਹਿ ॥** [ਪੰਨਾ ੩੨੬

੨. **ਹਰਿ ਕੇ ਸੇਵਕ ਜੋ ਹਰਿ ਭਾਏ, ਤਿਨ ਕੀ ਕਥਾ ਨਿਰਾਰੀ ਰੇ ॥**
**ਆਵਹਿ ਨ ਜਾਹਿ, ਨ ਕਬਹੂ ਮਰਤੇ, ਪਾਰਬ੍ਰਹਮ ਸੰਗਾਰੀ ਰੇ ॥** [ਪੰਨਾ ੮੫੫

ਸਿਧਾਂਤ ਇਹ ਹੈ ਕਿ ਪ੍ਰਭੂ ਦੀ ਕਿਰਪਾ ਦ੍ਰਿਸ਼ਟੀ ਦਾ ਸਦਕਾ ਜੀਵ ਨੂੰ ਕ੍ਰੋੜਾ ਪਾਪਾਂ ਕਲੇਸ਼ਾਂ ਦੋਸ਼ਾਂ ਤੋਂ ਛੁਟਕਾਰਾ ਮਿਲ ਜਾਂਦਾ ਹੈ।

**ਦੇਵਗੰਧਾਰੀ ੫ ॥ ਸੋ ਪ੍ਰਭੁ, ਜਤ ਕਤ ਪੇਖਿਓ ਨੈਣੀ ॥ ਸੁਖਦਾਈ ਜੀਅਨ ਕੋ ਦਾਤਾ, ਅੰਮ੍ਰਿਤੁ ਜਾ ਕੀ ਬੈਣੀ ॥ ਰਹਾਉ ॥ ਅਗਿਆਨੁ ਅੰਧੇਰਾ ਸੰਤੀ ਕਾਟਿਆ, ਜੀਅ ਦਾਨੁ ਗੁਰ ਦੈਣੀ ॥ ਕਰਿ ਕਿਰਪਾ ਕਰਿ ਲੀਨੋ ਅਪੁਨਾ, ਜਲਤੇ ਸੀਤਲ ਹੋਣੀ ॥੧॥ ਕਰਮੁ ਧਰਮੁ ਕਿਛੁ ਉਪਜਿ ਨ ਆਇਓ, ਨਹ ਉਪਜੀ ਨਿਰਮਲ ਕਰਣੀ ॥ ਛਾਡਿ ਸਿਆਨਪ ਸੰਜਮੁ ਨਾਨਕ, ਲਾਗੋ ਗੁਰ ਕੀ ਚਰਣੀ ॥੨॥੯॥**

## ਉਚਾਰਨ ਸੇਧ

**ਬਿੰਦੀ ਸਹਿਤ** : ਅੰਧੇਰਾ, ਸੰਤੀ, ਨਹਂ .

**ਪਦ ਅਰਥ** : ਜਤ ਕਤ-ਜਿਥੇ ਕਿਥੇ। (ਹਰ ਥਾਂ ਤੇ)। ਪੇਖਿਓ ਨੈਣੀ-(ਆਪਣੀਆਂ) ਅੱਖਾਂ ਨਾਲ ਵੇਖਿਆ ਹੈ। ਬੈਣੀ, ਬਚਨ। ਜੀਅ ਦਾਨੁ-ਆਤਮਿਕ ਜੀਵਨ ਦਾ ਦਾਨ। ਦੈਣੀ-ਦੇਣ ਵਾਲਾ। ਜਲਤੇ-ਸੜਦੇ ਹੋਏ। ਸੀਤਲ-ਠੰਡਕ, ਸ਼ਾਂਤੀ। ਉਪਜਿ ਨ ਆਇਓ-ਪੈਦਾ ਨਹੀਂ ਹੋ ਸਕਿਆ। ਸੰਜਮ-ਇੰਦ੍ਰੀਆਂ ਤੇ ਕਾਬੂ ਪਾਣ ਦੇ ਤਰੀਕੇ।

**ਅਰਥ** : (ਹੇ ਭਾਈ !) ਜਿਥੇ ਕਿਥੇ (ਭਾਵ ਹਰ ਪਾਸੇ) ਉਹ ਪ੍ਰਭੂ ਵਿਆਪਕ ਹੈ, ਅਸਾਂ ਉਸ ਨੂੰ (ਬਿਅੰਨ) ਅੱਖਾਂ ਨਾਲ ਵੇਖ ਲਿਆ ਹੈ। ਜਿਸ (ਪ੍ਰਭੂ-ਸਤਿਗੁਰੂ) ਦੀ ਅੰਮ੍ਰਿਤ ਬਾਣੀ ਹੈ (ਉਹ) ਸੁਖ ਦੇਣ ਵਾਲਾ (ਅਤੇ ਸਭ) ਜੀਆਂ ਦਾ ਦਾਤਾ ਹੈ।੧। ਰਹਾਉ।

(ਹੇ ਭਾਈ !) ਸੰਤਾਂ (ਸਤਿਗੁਰਾਂ) ਨੇ ਅਗਿਆਨ ਰੂਪੀ ਹਨੇਰਾ ਕਟ ਦਿੱਤਾ ਹੈ, ਜੀਅ-ਦਾਨ ਦੇਣ ਵਾਲਾ ਗੁਰੂ (ਮੈਨੂੰ ਪ੍ਰਾਪਤ ਹੋ ਗਿਆ ਹੈ)। (ਸਤਿਗੁਰੂ ਨੇ ਆਪਣੀ) ਕਿਰਪਾ ਕਰਕੇ (ਮੈਨੂੰ) ਆਪਣਾ ਬਣਾ ਲਿਆ ਹੈ (ਅਤੇ ਤ੍ਰਿਸ਼ਨਾ ਰੂਪੀ ਅੱਗ ਵਿਚ) ਸੜਦੇ ਹੋਏ ਨੂੰ ਠੰਡਕ (ਪ੍ਰਾਪਤ ਹੋ ਗਈ ਹੈ)।੧।

(ਹੇ ਭਾਈ ! ਮੇਰੇ ਆਪਣੇ ਆਪ ਤੋਂ) ਕਰਮ ਧਰਮ ਕੁਝ ਭੀ ਪੈਦਾ ਨਹੀਂ ਹੋ ਸਕਿਆ (ਅਤੇ) ਨਾ ਹੀ (ਕੋਈ) ਸ੍ਰੇਸ਼ਟ ਕਰਣੀ ਪੈਦਾ ਹੋ ਸਕੀ ਹੈ। ਨਾਨਕ (ਗੁਰੂ ਜੀ ਆਖਦੇ ਹਨ ਕਿ ਮੈਂ ਸਾਰੀਆਂ) ਸਿਆਣਪਾਂ (ਸੁੱਚ) ਸੰਜਮ (ਆਦਿ) ਛਡ ਕੇ ਗੁਰੂ ਦੀ ਚਰਣੀ ਲਗ ਗਿਆ ਹਾਂ (ਮਾਨੋ ਇਹ ਬਖਸ਼ਿਸ਼ ਮੈਨੂੰ ਪ੍ਰਾਪਤ ਹੋਈ ਹੈ)।੨।੯।

## ਸਾਰੰਸ਼ ਅਤੇ ਸਿਧਾਂਤ

ਹਰੀ ਦੇ ਪਰਤੱਖ ਰੂਪ ਵਿਚ ਦਰਸ਼ਨ ਨਾ ਹੋਣ ਦਾ ਕਾਰਨ ਭਰਮ ਹੈ। ਜਦੋਂ ਸੰਤ-ਗੁਰੂ ਅਗਿਆਨ ਰੂਪੀ ਹਨੇਰਾ ਦੂਰ ਕਰ ਦਿੰਦੇ ਹਨ ਤਾਂ ਹਰ ਪਾਸੇ ਪ੍ਰਭੂ ਦਾ ਦੀਦਾਰ ਦਿਖਾਈ ਦੇਣ ਲਗ ਪੈਂਦਾ ਹੈ। ਭੰਬੀਰੀ ਦੇ ਪੜਦੇ ਵਾਲੀ ਗੱਲ ਹੈ -

**ਚੂਕਾ ਪੜਦਾ, ਤਾ ਨਦਰੀ ਆਇਆ ॥**
**ਖਸਮੁ ਤੂਹੈ ਸਭਨਾ ਕੇ ਰਾਇਆ ॥** [ਪੰਨਾ ੧੧੪੧

ਸਿਧਾਂਤ ਇਹ ਹੈ ਕਿ ਪ੍ਰਭੂ ਦੇ ਦਰਸ਼ਨਾਂ ਲਈ ਆਪ-ਹੁਦਰੇ ਕਰਮ ਧਰਮ, ਸੰਜਮ ਸਿਆਣਪਾਂ ਆਦਿ ਨਾਲ ਕੁਝ ਨਹੀਂ ਬਣਦਾ, ਗੁਰੂ ਦੀ ਚਰਣੀ ਲੱਗਿਆਂ ਹੀ ਪ੍ਰਭੂ ਦਾ ਮਿਲਾਪ ਹੁੰਦਾ ਹੈ।

**ਦੇਵਗੰਧਾਰੀ ੫ ॥ ਹਰਿ ਰਾਮਨਾਮੁ ਜਪਿ ਲਾਹਾ ॥ ਗਤਿ ਪਾਵਹਿ ਸੁਖ ਸਹਜ ਅਨੰਦਾ, ਕਾਟੇ ਜਮ ਕੇ ਫਾਹਾ ॥ ੧ ॥ ਰਹਾਉ ॥ ਖੋਜਤ ਖੋਜਤ ਖੋਜਿ ਬੀਚਾਰਿਓ, ਹਰਿ ਸੰਤ ਜਨਾ ਪਹਿ ਆਹਾ ॥ ਤਿਨ੍ਾ ਪਰਾਪਤਿ ਏਹੁ ਨਿਧਾਨਾ, ਜਿਨ੍ ਕੈ ਕਰਮਿ ਲਿਖਾਹਾ ॥ ੧ ॥ ਸੇ ਬਡਭਾਗੀ ਸੇ ਪਤਿਵੰਤੇ, ਸੇਈ ਪੂਰੇ ਸਾਹਾ ॥ ਸੁੰਦਰ ਸੁਘੜ ਸਰੂਪ ਤੇ ਨਾਨਕ, ਜਿਨ੍ ਹਰਿ ਹਰਿ ਨਾਮੁ ਵਿਸਾਹਾ ॥ ੨ ॥ ੧੦ ॥**

**ਪਦ ਅਰਥ** : ਲਾਹਾ-ਲਾਭ । ਗਤਿ-ਮੁਕਤੀ । ਸਹਜ-ਅਡੋਲ (ਅਵਸਥਾ)। ਫਾਹਾ-ਫਾਹੇ, ਰੱਸੇ । ਪਹਿ-ਪਾਸ । ਆਹਾ-ਹੈ । ਨਿਧਾਨਾ-ਖ਼ਜ਼ਾਨਾ । ਕਰਮਿ-ਕਰਮਾਂ (ਭਾਗਾਂ) ਵਿਚ । ਲਿਖਾਹਾ-ਲਿਖਿਆ ਹੋਇਆ । ਸੁਘੜ-ਦਾਨੇ, ਸਿਆਣੇ । ਵਿਸਾਹ-ਖ਼ਰੀਦਿਆ ਹੈ ।

**ਅਰਥ** : ਹੇ ਭਾਈ ! ਪਰਮਾਤਮਾ ਦਾ ਨਾਮ ਜਪ ਕੇ (ਜ਼ੀਵਨ) ਲਾਭ (ਖੱਟ) । (ਇਸ ਦੀ ਬਰਕਤ ਨਾਲ ਤੂੰ ਆਤਮਿਕ) ਸੁਖ, ਅਡੋਲ (ਅਵਸਥਾ) ਆਨੰਦ ਪ੍ਰਾਪਤ ਕਰ ਲਵੇਂਗਾ (ਅਤੇ ਤੇਰੇ) ਜਮ ਦੇ ਫਾਹੇ ਕੱਟੇ ਜਾਣਗੇ ।੧।ਰਹਾਉ ।

(ਹੇ ਭਾਈ !) ਖੋਜਦਿਆਂ ਖੋਜਦਿਆਂ ਖੋਜ ਕੇ (ਆਖਰ ਇਹ ਤੱਤ) ਵੀਚਾਰਿਆ ਹੈ ਕਿ ਹਰੀ ਸੰਤ ਜਨਾ ਦੇ ਪਾਸ (ਵਸਦਾ) ਹੈ । (ਸੰਤ ਜਨਾ ਪਾਸੋਂ ਇਹ ਸੂਹ ਮਿਲੀ ਕਿ) ਇਹ (ਨਾਮ ਰੂਪੀ) ਖ਼ਜ਼ਾਨਾ ਉਹਨਾਂ ਨੂੰ ਪ੍ਰਾਪਤ ਹੁੰਦਾ ਹੈ ਜਿਨ੍ਹਾਂ ਦੇ ਭਾਗਾਂ ਵਿਚ (ਧੁਰ ਤੋਂ ਪ੍ਰਾਪਤੀ ਦਾ ਲੇਖ) ਲਿਖਿਆ ਹੁੰਦਾ ਹੈ ।੧।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਹ (ਮਨੁੱਖ) ਵਡੇ ਭਾਗਾਂ ਵਾਲੇ, ਇਜ਼ਤ ਵਾਲੇ ਹਨ, ਓਹੀ ਪੂਰੇ ਸ਼ਾਹ, ਸੁੰਦਰ ਸਰੂਪ ਵਾਲੇ, ਸਿਆਣੇ ਹਨ, ਜਿਨ੍ਹਾਂ ਨੇ ਹਰੀ ਦਾ ਨਾਮ ਰੂਪੀ (ਵਖਰ) ਖ਼ਰੀਦਿਆ ਹੈ ।੨।੧੦।

## ਸਾਰੰਸ਼ ਅਤੇ ਸਿਧਾਂਤ

ਸੰਤ ਜਨ ਸੱਚ ਦੇ ਵਪਾਰੀ ਹੁੰਦੇ ਹਨ ਅਤੇ ਉਹਨਾਂ ਪਾਸੋਂ ਹਰੀ ਨਾਮ ਦਾ ਲਾਭ ਪ੍ਰਾਪਤ ਹੁੰਦਾ ਹੈ । ਸਹੀ ਅੱਰਥਾਂ ਵਿਚ ਸਿਆਣੇ ਤੇ ਪਤਿਵੰਤੇ ਪੁਰਸ਼ ਓਹੀ ਹਨ ਜੋ ਹਰੀ-ਨਾਮ ਦਾ ਵਣਜ ਵਪਾਰ ਕਰਦੇ ਹਨ । ਸਿਧਾਂਤ ਇਹ ਹੈ ਕਿ ਸੱਚਾ ਨਾਮ ਰੂਪੀ ਖ਼ਜ਼ਾਨਾ ਉਨ੍ਹਾਂ ਨੂੰ ਹੀ ਮਿਲਦਾ ਹੈ ਜਿਨ੍ਹਾਂ ਦੇ ਭਾਗਾਂ ਵਿੱਚ ਲਿਖਿਆ ਹੁੰਦਾ ਹੈ।

**ਦੇਵਗੰਧਾਰੀ ੫ ॥ ਮਨ! ਕਹ ਅਹੰਕਾਰਿ ਅਫਾਰਾ ॥ ਦੁਰਗੰਧ ਅਪਵਿਤ੍ਰ ਅਪਾਵਨ ਭੀਤਰਿ, ਜੋ ਦੀਸੈ ਸੋ ਛਾਰਾ ॥ ੧ ॥ ਰਹਾਉ ॥ ਜਿਨਿ ਕੀਆ ਤਿਸੁ ਸਿਮਰਿ ਪਰਾਨੀ, ਜੀਉ ਪ੍ਰਾਨ ਜਿਨਿ ਧਾਰਾ ॥ ਤਿਸਹਿ ਤਿਆਗਿ ਅਵਰ ਲਪਟਾਵਹਿ, ਮਰਿ ਜਨਮਹਿ ਮੁਗਧ ਗਵਾਰਾ ॥ ੧ ॥ ਅੰਧ ਗੁੰਗ ਪਿੰਗੁਲ ਮਤਿਹੀਨਾ, ਪ੍ਰਭ ਰਾਖਹੁ ਰਾਖਨ ਹਾਰਾ ॥ ਕਰਨ ਕਰਾਵਨਹਾਰ ਸਮਰਥਾ, ਕਿਆ ਨਾਨਕ ਜੰਤ ਬਿਚਾਰਾ ॥੨॥੧੧॥**

## ਉਚਾਰਨ ਸੇਧ

**ਬਿੰਦੀ ਸਹਿਤ** : ਲਪਟਾਵਹਿੰ, ਜਨਮਹਿੰ।

**ਪਦ ਅਰਥ** : ਕਹ-ਕਾਹਦੇ ਲਈ, ਕਿਉਂ ? ਅਫਾਰਾ-ਆਫਰਿਆ ਪਿਆ ਹੈਂ। ਦੁਰਗੰਧ-ਬਦਬੂ। ਅਪਾਵਨ-ਗੰਦਗੀ। ਭੀਤਰਿ-ਅੰਦਰ। ਛਾਰਾ-ਨਾਸ਼ਵੰਤ। ਜੀਉ-ਜਿੰਦ। ਜਿਨਿ-ਜਿਸ (ਸਿਰਜਨਹਾਰ) ਨੇ। ਧਾਰਾ-ਟਿਕਾਇਆ ਹੋਇਆ ਹੈ। ਤਿਸਹਿ-ਉਸ (ਵਾਹਿਗੁਰੂ) ਨੂੰ। ਲਪਟਾਵਹਿ-ਚੰਬੜਦਾ ਹੈਂ। ਮਰਿ ਜਨਮਹਿ-ਮਰ ਕੇ ਜੰਮਦਾ ਰਹੇਂਗਾ। ਮੁਗਧ ਗਵਾਰਾ-ਹੇ ਮੂਰਖ ਤੇ ਗਵਾਰ !। ਅੰਧ-ਅੰਨ੍ਹਾ (ਅਗਿਆਨੀ)। ਗੁੰਗ-ਗੁੰਗਾ। ਪਿੰਗੁਲ-ਲੂਲ੍ਹਾ। ਮਤਿ ਹੀਨਾ-ਅਕਲ ਤੋਂ ਖਾਲੀ।

**ਅਰਥ** : ਹੇ ਮਨ ! (ਤੂੰ) ਅਹੰਕਾਰ ਨਾਲ ਕਿਉਂ ਆਫਰਿਆ ਪਿਆ ਹੈਂ?। (ਤੇਰੇ ਸਰੀਰ ਦੇ) ਅੰਦਰ ਬਦਬੂ ਹੈ, ਗੰਦਗੀ ਹੈ, ਅਪਵਿਤ੍ਰਤਾ ਹੈ (ਫਿਰ) ਜੋ (ਤੈਨੂੰ ਸਰੀਰ ਅਤੇ ਸੰਸਾਰ ਦਾ ਜੋ ਬਾਹਰਲਾ ਰੂਪ) ਦਿਸ ਰਿਹਾ ਹੈ, ਉਹ (ਸਭ) ਨਾਸ਼ਵੰਤ ਹੈ।੧। ਰਹਾਉ।

ਹੇ ਪ੍ਰਾਣੀ ! ਜਿਸ (ਸਿਰਜਨਹਾਰ) ਨੇ (ਤੈਨੂੰ ਪੈਦਾ ਕਰਕੇ ਤੇਰੀ) ਜਿੰਦ ਤੇ ਪ੍ਰਾਣਾਂ ਨੂੰ ਟਿਕਾਇਆ ਹੈ (ਤੂੰ) ਉਸ ਨੂੰ ਸਿਮਰ। ਹੇ ਮੂਰਖ ਤੇ ਗਾਵਾਰ ! ਉਸ (ਪ੍ਰਭੂ) ਨੂੰ ਤਿਆਗ ਕੇ (ਤੂੰ) ਹੋਰ (ਸਾਕ ਸਬੰਧੀਆਂ ਤੇ ਪਦਾਰਥਾਂ ਨਾਲ) ਚੰਬੜਦਾ ਹੈਂ, (ਜੋ) ਮਰ ਕੇ ਜੰਮਦੇ ਰਹਿੰਦੇ ਹਨ।੧।

(ਹੇ ਪ੍ਰਾਣੀ ! ਪ੍ਰਭੂ ਅਗੇ ਇਉਂ ਅਰਦਾਸਿ ਕਰ ਕਿ) ਹੇ ਪ੍ਰਭੂ ! (ਇਹ ਜੀਵ) ਅੰਨ੍ਹਾਂ, ਗੁੰਗਾ, ਪਿੰਗਲਾ ਤੇ ਅਕਲ ਤੋਂ ਖ਼ਾਲੀ ਹੈ, ਹੇ ਰਖਣਹਾਰ ! ਹੁਣ (ਇਸ ਨੂੰ ਆਵਾਗਵਣ ਤੋਂ) ਰਖ ਲਵੋ। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ ਹੇ ਪ੍ਰਭੂ ! ਤੂੰ ਸਭ ਕੁਝ) ਕਰਨ ਕਰਾਉਣ ਦੇ ਸਮਰਥ ਹੈਂ, (ਅਤੇ) ਜੀਵ ਵਿਚਾਰਾ ਕੀ ਹੈ? (ਭਾਵ ਕੁਝ ਭੀ ਨਹੀਂ ਹੈ)।੨।੧੧।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਜੀਵ ਨੂੰ ਹਲੂਣਾ ਦੇ ਕੇ ਜਗਾਇਆ ਹੈ। ਹੇ ਪ੍ਰਾਣੀ ! ਤੂੰ ਇਸ ਗੰਦੇ ਮੰਦੇ ਸਰੀਰ ਉਤੇ ਕਾਹਦਾ ਮਾਣ ਕਰਦਾ ਹੈਂ ? ਤੂੰ ਪ੍ਰਭੂ ਦਾ ਸਿਮਰਨ ਕਰ ਅਤੇ ਪ੍ਰਭੂ ਅਗੇ ਨਿਮਾਣਾ ਹੋ ਕੇ ਰਖਿਆ ਲਈ ਬੇਨਤੀ ਕਰ :-

**ਰਾਖੀ ਰਾਖੁ ਸਰਣਿ ਪ੍ਰਭ ਅਪਨੀ ਅਗਨਿ ਸਾਗਰ ਵਿਕਰਾਲਾ ॥**
**ਨਾਨਕ ਕੇ ਸੁਖਦਾਤੇ ਸਤਿਗੁਰ, ਹਮ ਤੁਮਰੇ ਬਾਲ ਗੁਪਾਲਾ ॥** [ਪੰਨਾ ੩੭੮

**ਦੇਵਗੰਧਾਰੀ ੫ ॥ ਸੋ ਪ੍ਰਭੁ ਨੇਰੈ ਹੂ ਤੇ ਨੇਰੈ ॥ ਸਿਮਰਿ ਧਿਆਇ ਗਾਇ ਗੁਨ ਗੋਬਿੰਦ, ਦਿਨੁ ਰੈਨਿ ਸਾਝ ਸਵੇਰੈ ॥੧॥ ਰਹਾਉ ॥ ਉਧਰੁ ਦੇਹ ਦੁਲਭ ਸਾਧੂ ਸੰਗਿ, ਹਰਿ ਹਰਿ ਨਾਮੁ ਜਪੇਰੈ ॥ ਘਰੀ ਨ ਮੁਹਤੁ ਨ ਚਸਾ ਬਿਲੰਬਹੁ, ਕਾਲੁ ਨਿਤਹਿ ਨਿਤ ਹੇਰੈ ॥੧॥ ਅੰਧ ਬਿਲਾ ਤੇ ਕਾਢਹੁ ਕਰਤੇ ! ਕਿਆ ਨਾਹੀ ਘਰਿ ਤੇਰੈ ॥ ਨਾਮੁ ਅਧਾਰੁ ਦੀਜੈ ਨਾਨਕ ਕਉ, ਆਨਦ ਸੂਖ ਘਨੇਰੈ ॥੨॥੧੨॥ ਛਕੇ ੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਹੂੰ, ਨਾਹੀਂ । **ਫੁਟਕਲ:** 'ਸਾਝ ਤੇ ਨਿਤਹਿ' ਸ਼ਬਦਾਂ ਨੂੰ ਅਨੁਨਾਸਕੀ ਨਹੀਂ ਉਚਾਰਨਾ, 'ਉਧਰ' ਨੂੰ 'ਉ-ਧਰ' ਉਚਾਰੋ।

**ਪਦ ਅਰਥ :** ਨੇਰੈ-ਨੇੜੇ । ਸਾਝ-ਸੰਝ, ਸ਼ਾਮ ਦਾ ਸਮਾਂ । ਉਧਰ-ਉਧਾਰ ਲੈ, ਬਚਾ ਲੈ । ਦੇਹ-ਦੇਹੀ ।ਦੁਲਭ-ਜੋ ਔਖੀ ਮਿਲੀ ਹੈ । ਜਪੇਰੈ-ਜਪਦਾ ਰਹੁ । ਘਰੀ-ਘੜੀ । ਮੁਹਤੁ-ਅੱਧੀ ਘੜੀ । ਚਸਾ-ਅੱਖ ਦੇ ਇਕ ਪਲਕਾਰੇ ਝਮਕਾਰੇ ਦਾ ਇਕ ਵਿਸਾ, ੧੫ ਵਿਸੇ ਦਾ ਇਕ ਚਸਾ । ਬਿਲੰਬਹੁ-ਦੇਰੀ । ਨਿਤਹਿ ਨਿਤ-ਨਿਤ ਹੀ ਨਿਤ, ਹਰ ਰੋਜ਼ । ਹੇਰੈ-ਵੇਖ ਰਿਹਾ ਹੈ । ਅੰਧ ਬਿਲਾ-ਅੰਨ੍ਹੀ ਖੁਡ ਚੋਂ (ਭਾਵ ਸੰਸਾਰ ਰੂਪੀ ਘੋਰ ਹਨੇਰੇ ਚੋਂ) । ਘਨੇਰੇ-ਬਹੁਤ, ਬੇਅੰਤ ।

**ਅਰਥ :** (ਹੇ ਭਾਈ !) ਉਹ ਪਰਮਾਤਮਾ ਨੇੜੇ ਤੋਂ ਨੇੜੇ ਹੈ । (ਤੂੰ) ਦਿਨ ਰਾਤ, ਸ਼ਾਮ, ਸਵੇਰੇ (ਉਸ) ਗੋਬਿੰਦ ਦੇ ਗੁਣ ਗਾਇਨ ਕਰ ।੧। ਰਹਾਉ ।

(ਹੇ ਭਾਈ !) ਸਾਧ (ਗੁਰੂ ਦੀ) ਸੰਗਤ ਵਿਚ ਹਰੀ ਦਾ ਨਾਮ ਜਪ ਕੇ (ਆਪਣੀ) ਦੁਰਲਭ ਦੇਹੀ ਦਾ ਉਧਾਰ ਕਰ ਲੈ । ਕਾਲ ਹਰ ਰੋਜ਼ (ਤੇਰੇ ਵਲ) ਵੇਖ ਰਿਹਾ ਹੈ (ਇਸ ਲਈ ਤੂ) ਘੜੀ, ਅੱਧੀ ਘੜੀ, ਚਸਾ ਭਰ (ਸਮਾਂ ਭੀ, ਨਾਮ ਜਪਣ ਵਿਚ ਲਾ), ਦੇਰੀ ਨਾ ਕਰ ।੧।

(ਅੰਤ ਵਿਚ ਅਰਦਾਸ ਕਰਦੇ ਹਨ ਕਿ) ਹੇ ਕਰਤਾਰ! ਤੇਰੇ ਘਰ ਵਿਚ ਕਿਸ (ਵਸਤੂ) ਦੀ ਕਮੀ ਹੈ ? ('ਘਰਿ ਤ ਤੇਰੈ ਸਭਿ ਕਿਛੁ ਹੈ....' ਇਸ ਲਈ ਮੈਨੂੰ) ਸੰਸਾਰ ਰੂਪੀ ਹਨੇਰੀ ਖੁੱਡ ਚੋਂ ਕਢ ਲਵੋ । (ਹੇ ਪ੍ਰਭੂ!) ਨਾਨਕ ਨੂੰ ਨਾਮ ਰੂਪ ਅਧਾਰ (ਆਸਰਾ) ਦਿਓ (ਜਿਸ ਦੇ ਫਲਸਰੂਪ) ਬੇਅੰਤ ਸੁਖ ਤੇ ਅਨੰਦ ਬਣਿਆ ਰਹੇ) ।੨।੧੨।ਛਕੇ ੨।

## ਸਾਰੰਸ਼ ਅਤੇ ਸਿਧਾਂਤ

ਨਾਮ ਜਪਣ ਵਿਚ ਢਿਲ ਨਹੀਂ ਕਰਨੀ ਚਾਹੀਦੀ ਕਿਉਂਕਿ ਕਾਲ ਹਰ ਵੇਲੇ ਮਨੁੱਖ ਵੱਲ ਵੇਖ ਰਿਹਾ ਹੈ । ਅੰਤ ਵਿਚ ਅਰਦਾਸਿ ਰਾਹੀਂ ਨਾਮ ਦਾ ਆਧਾਰ ਮੰਗਿਆ ਹੈ ਜੋ ਘਣੇ ਸੁਖ ਤੇ ਅਨੰਦ ਦਾ ਪ੍ਰਤੀਕ ਹੈ ।

**ਦੇਵਗੰਧਾਰੀ ੫ ॥ ਮਨ ! ਗੁਰ ਮਿਲਿ ਨਾਮੁ ਅਰਾਧਿਓ ॥ ਸੂਖ ਸਹਜ ਆਨੰਦ ਮੰਗਲ ਰਸ, ਜੀਵਨ ਕਾ ਮੂਲੁ ਬਾਧਿਓ ॥੧॥ ਰਹਾਉ ॥ ਕਰਿ ਕਿਰਪਾ ਅਪੁਨਾ ਦਾਸੁ ਕੀਨੋ, ਕਾਟੇ ਮਾਇਆ ਫਾਧਿਓ ॥ ਭਾਉ ਭਗਤਿ ਗਾਇ ਗੁਣ ਗੋਬਿੰਦ, ਜਮ ਕਾ ਮਾਰਗੁ ਸਾਧਿਓ ॥ ਭਇਓ ਅਨੁਗ੍ਰਹੁ, ਮਿਟਿਓ ਮੋਰਚਾ, ਅਮੋਲ ਪਦਾਰਥੁ ਲਾਧਿਓ ॥ ਬਲਿਹਾਰੈ ਨਾਨਕ ਲਖ ਬੇਰਾ, ਮੇਰੇ ਠਾਕੁਰ ਅਗਮ ਅਗਾਧਿਓ ॥੨॥੧੩॥**

## ਉਚਾਰਨ ਸੇਧ

**ਫੁਟਕਲ :** ਕਈ ਵੀਰ 'ਬਾਧਿਓ' ਪਦ ਦਾ ਉਚਾਰਨ 'ਬਾਂਧਿਓ' ਕਰਦੇ ਹਨ ਪਰ 'ਬੱਧਾ' ਪਦ ਜਿਸ ਤੋਂ 'ਬਾਧਿਓ' ਬਣਿਆ ਹੈ, ਬਿੰਦੀ ਰਹਿਤ ਵੀ ਉਚਾਰਿਆ ਜਾ ਸਕਦਾ ਹੈ । ਸੋ, ਕਾਫੀਏ ਦੇ ਸੁਮੇਲ

ਲਈ ਇਥੇ 'ਬਾਧਿਓ' ਪੜ੍ਹਨਾ ਹੀ ਠੀਕ ਹੋਵੇਗਾ।

**ਨੋਟ** : ਸ਼ਬਦਾਰਥ ਵਿਚ 'ਮੋਰਚਾ' ਪਦ ਦੇ ਅਰਥ 'ਕਾਲ ਰੂਪੀ ਜੰਗਾਲ ਲਹਿ ਗਿਆ' ਕੀਤੇ ਹਨ ਪਰ ਇਹ ਠੀਕ ਨਹੀਂ ਹਨ। ਇਥੇ ਭਾਵ ਮਨ ਤੋਂ ਮੋਹ ਮਾਇਆ ਦੀ ਜੰਗਾਲ ਲੈਣ ਦਾ ਹੈ।

**ਪਦ ਅਰਥ** : ਮੂਲੁ-ਮੁੱਢ। ਬਾਧਿਓ-ਬੰਨ੍ਹ ਲਿਆ। ਫਾਧਿਓ-ਫੰਦੇ। ਭਾਉ ਭਗਤਿ-ਪ੍ਰੇਮਾ ਭਗਤੀ। ਸਾਧਿਓ-ਸਾਧ ਲਿਆ, ਕਾਬੂ ਪਾ ਲਿਆ। ਅਨੁਗ੍ਰਹੁ-ਮਿਹਰ, ਕਿਰਪਾ। ਮੋਰਚਾ-ਜੰਗਾਲ। ਅਮੋਲ-ਕੀਮਤੀ। ਲਾਧਿਉ-ਲਭ ਪਿਆ। ਬੇਰਾ-ਵਾਰੀ। ਅਗਮ-ਅਪੁਹਚ। ਅਗਾਧਿਓ-ਅਥਾਹ।

**ਅਰਥ** : ਹੇ (ਮੇਰੇ ਮਨ ! ਜਿਸ ਜਗਿਆਸੂ ਨੇ) ਗੁਰੂ ਨਾਲ ਮਿਲ ਕੇ (ਪ੍ਰਭੂ ਦਾ) ਨਾਮ ਅਰਾਧਿਆ (ਉਸ ਨੇ) ਸੁਖ, ਸਹਜ, ਆਨੰਦ, ਮੰਗਲ (ਪਰਾਪਤ ਕਰਕੇ) ਜੀਵਨ ਦਾ ਮੁੱਢ ਬੰਨ੍ਹ ਲਿਆ ।੧। ਰਹਾਉ।

(ਹੇ ਭਾਈ ! ਪ੍ਰਭੂ ਨੇ) ਕਿਰਪਾ ਕਰਕੇ (ਜਿਸ ਨੂੰ) ਆਪਣਾ ਦਾਸ ਬਣਾ ਲਿਆ (ਉਸ ਦੇ) ਮਾਇਆ ਦੇ ਫੰਧੇ ਕੱਟ ਦਿਤੇ। (ਫਿਰ ਉਸਨੇ) ਪ੍ਰੇਮਾ ਭਗਤੀ ਦੁਆਰਾ ਗੋਬਿੰਦ ਦੇ ਗੁਣ ਗਾਇਨ ਕਰਕੇ ਜਮਾਂ ਦਾ ਮਾਰਗ ਸਾਧ ਲਿਆ। (ਭਾਵ ਮੌਤ ਦੇ ਡਰਾਉਣੇ ਰਸਤੇ ਉਤੇ ਕਾਬੂ ਪਾ ਲਿਆ) ।੧।

(ਜਿਸ ਜਗਿਆਸੂ ਉਤੇ ਪ੍ਰਭੂ ਦੀ) ਕਿਰਪਾ ਹੋਈ (ਉਸ ਤੋਂ ਮੋਹ ਮਾਇਆ ਦਾ) ਜੰਗਾਲ ਮਿਟ ਗਿਆ(ਭਾਵ ਲਹਿ ਗਿਆ, ਉਹ ਲਿਸ਼ਕ ਪਿਆ ਅਤੇ ਉਸ ਨੂੰ) ਅਮੋਲਕ ਪਦਾਰਥ (ਨਾਮ) ਲਭ ਪਿਆ। ਹੇ ਮੇਰੇ ਅਪਹੁੰਚ ਤੇ ਅਥਾਹ ਠਾਕੁਰ! ਨਾਨਕ (ਦਾਸ ਤੇਰੇ ਤੋਂ) ਲੱਖਾਂ ਵਾਰੀ ਸਦਕੇ ਜਾਂਦਾ ਹੈ ।੨।੧੩।

## ਸਾਰੰਸ਼ ਅਤੇ ਸਿਧਾਂਤ

ਸਾਰੇ ਜੀਵਨ ਦਾ ਮੂਲ, ਸਾਰੇ ਸੁਖ, ਸਹਜ, ਅਨੰਦ ਆਦਿ ਗੁਰੂ ਨੂੰ ਮਿਲ ਕੇ ਨਾਮ-ਸਿਮਰਨ ਕਰਨ ਵਿਚ ਆ ਜਾਂਦੇ ਹਨ ਇਹ ਇਸ ਸ਼ਬਦ ਦਾ ਸਿਧਾਂਤ ਹੈ। ਅੰਤਲੀ ਪੰਕਤੀ ਵਿਚ ਉਸ ਗੁਰ-ਪਰਮੇਸ਼ਰ ਦਾ ਧੰਨਵਾਦ ਕੀਤਾ ਹੈ, ਜਿਸ ਦੀ ਕਿਰਪਾ ਨਾਲ ਅਮੋਲਕ ਖ਼ਜ਼ਾਨਾ ਪ੍ਰਾਪਤ ਹੋਇਆ।

**ਦੇਵਗੰਧਾਰੀ ੫ ॥ ਮਾਈ ! ਜੋ ਪ੍ਰਭ ਕੇ ਗੁਨ ਗਾਵੈ ॥ ਸਫਲ ਆਇਆ ਜੀਵਨ ਫਲੁ ਤਾ ਕੋ, ਪਾਰਬ੍ਰਹਮ ਲਿਵ ਲਾਵੈ ॥੧॥ ਰਹਾਉ ॥ ਸੁੰਦਰੁ ਸੁਘੜੁ ਸੂਰੁ ਸੋ ਬੇਤਾ, ਜੋ ਸਾਧੂ ਸੰਗੁ ਪਾਵੈ ॥ ਨਾਮੁ ਉਚਾਰੁ ਕਰੇ ਹਰਿ ਰਸਨਾ, ਬਹੁੜਿ ਨ ਜੋਨੀ ਧਾਵੈ ॥੧॥ ਪੂਰਨ ਬ੍ਰਹਮੁ ਰਵਿਆ ਮਨ ਤਨ ਮਹਿ, ਆਨ ਨ ਦ੍ਰਿਸਟੀ ਆਵੈ ॥ ਨਰਕ ਰੋਗ ਨਹੀ ਹੋਵਤ ਜਨ ਸੰਗਿ, ਨਾਨਕ ਜਿਸੁ ਲੜਿ ਲਾਵੈ ॥੨॥੧੪॥**

**ਪਦ ਅਰਥ** : ਮਾਈ-ਹੇ ਮਾਂ ! ਲਿਵ ਲਾਵੈ-ਸੁਰਤਿ ਜੋੜਦਾ ਹੈ। ਸੂਰੁ-ਸੂਰਮਾ, ਬਹਾਦਰ। ਬੇਤਾ-ਗਿਆਨਵਾਨ। ਉਚਾਰੁ-ਉਚਾਰਨ। ਬਹੁੜਿ-ਮੁੜ ਕੇ ਫਿਰ। ਧਾਵੈ-ਭਟਕਦਾ ਹੈ। ਆਨ-ਕੋਈ ਹੋਰ। ਦ੍ਰਿਸ਼ਟੀ-ਨਜ਼ਰ। ਲੜਿ-ਲੜ (ਪਲੇ) ਨਾਲ।

**ਅਰਥ** : ਹੇ ਮਾਂ ! ਜੋ (ਮਨੁੱਖ) ਪ੍ਰਭੂ ਦੇ ਗੁਣ ਗਾਉਂਦਾ ਹੈ, (ਸੰਸਾਰ ਵਿਚ ਉਸ ਦਾ) ਅਇਆ ਸਫਲ ਹੈ, ਜੀਵਨ ਦਾ ਅਸਲੀ ਫਲ (ਲਾਭ) ਉਸ ਨੂੰ ਮਿਲਦਾ ਹੈ (ਜੋ) ਪਾਰਬ੍ਰਹਮ ਦੇ (ਚਰਨਾ ਨਾਲ

ਆਪਣੀ) ਸੁਰਤਿ ਜੋੜਦਾ ਹੈ ।੧। ਰਹਾਉ ।

(ਹੇ ਮਾਂ !) ਜੋ (ਮਨੁੱਖ) ਸਾਧੂ (ਗੁਰੂ) ਦਾ ਸੰਗ ਪ੍ਰਾਪਤ ਕਰ ਲੈਂਦਾ ਹੈ (ਜਾਣੋ) ਉਹ ਸੋਹਣਾ, ਦਾਨਾ, ਬਹਾਦਰ ਅਤੇ ਗਿਆਨਵਾਨ ਹੈ (ਜੋ) ਜੀਭ ਨਾਲ ਹਰੀ ਦਾ ਨਾਮ ਉਚਾਰਨ ਕਰੇ (ਉਹ) ਮੁੜ ਜੂਨਾਂ ਵਿੱਚ ਨਹੀਂ ਭਟਕਦਾ੧।

(ਹੇ ਮਾਂ ! ਅਜਿਹੇ ਮਨੁੱਖ ਦੇ) ਮਨ ਤੇ ਤਨ ਵਿਚ ਪੂਰਨ ਬ੍ਰਹਮ ਰਵ ਰਿਹਾ ਹੁੰਦਾ ਹੈ (ਉਸ ਨੂੰ ਪਰਮਾਤਮਾ ਤੋਂ ਬਿਨਾਂ) ਹੋਰ ਕੋਈ ਨਜ਼ਰ ਨਹੀਂ ਆਉਂਦਾ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ (ਮਨੁੱਖ) ਨੂੰ (ਉਹ ਪ੍ਰਭੂ ਸਾਧੂ ਜਨਾਂ ਦੇ) ਲੜ ਲਾ ਦਿੰਦਾ ਹੈ (ਉਸ ਨੂੰ ਸਾਧ) ਜਨਾ ਦੀ ਸੰਗਤ ਕਰਕੇ ਨਰਕ (ਅਤੇ ਹੋਰ) ਰੋਗ (ਆਦਿਕ) ਨਹੀਂ ਵਿਆਪਦੇ ।੨।੧੪।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਸਫਲ ਜੀਵਨ ਦੀ ਨਿਸ਼ਾਨੀ ਦਸੀ ਹੈ । ਜਿਹੜਾ ਮਨੁੱਖ ਲਿਵ ਲਾ ਕੇ ਸੁਰਤਿ ਨਾਲ ਪ੍ਰਭੂ ਦੇ ਗੁਣ ਗਾਉਂਦਾ ਹੈ ਉਸ ਨੂੰ ਵਿਆਪਕ ਬ੍ਰਹਮ ਤੋਂ ਬਿਨਾਂ ਹੋਰ ਕੋਈ ਰੂਪ ਨਜ਼ਰੀ ਨਹੀਂ ਆਉਂਦਾ । ਅਜਿਹੇ ਸਫਲ ਜੀਵਨ ਵਾਲੇ ਜਨ ਦੀ ਸੰਗਤ ਦਾ ਇਹ ਫਲ ਮਿਲਦਾ ਹੈ ਕਿ ਮਨੁੱਖ ਨਰਕ-ਰੋਗ ਤੋਂ ਰਹਿਤ ਹੋ ਜਾਂਦਾ ਹੈ ।

**ਦੇਵਗੰਧਾਰੀ ੫ ॥ ਚੰਚਲੁ ਸੁਪਨੈ ਹੀ ਉਰਝਾਇਓ ॥ ਇਤਨੀ ਨ ਬੂਝੈ ਕਬਹੂ ਚਲਨਾ, ਬਿਕਲ ਭਇਓ ਸੰਗਿ ਮਾਇਓ ॥੧॥ ਰਹਾਉ ॥ ਕੁਸਮ ਰੰਗ ਸੰਗ ਰਸਿ ਰਚਿਆ, ਬਿਖਿਆ ਏਕ ਉਪਾਇਓ ॥ ਲੋਭੁ ਸੁਨੈ ਮਨਿ ਸੁਖੁ ਕਰਿ ਮਾਨੈ, ਬੇਗਿ ਤਹਾ ਉਠਿ ਧਾਇਓ ॥੧॥ ਫਿਰਤ ਫਿਰਤ ਬਹੁਤ ਸ੍ਰਮੁ ਪਾਇਓ, ਸੰਤ ਦੁਆਰੈ ਆਇਓ ॥ ਕਰੀ ਕ੍ਰਿਪਾ ਪਾਰਬ੍ਰਹਮਿ ਸੁਆਮੀ, ਨਾਨਕ ਲੀਓ ਸਮਾਇਓ ॥੨॥੧੫॥**

**ਪਦ ਅਰਥ :** ਚੰਚਲੁ-ਨਾ ਟਿਕਣ ਵਾਲਾ । ਸੁਪਨੈ-ਸੁਪਨੇ ਵਿਚ । ਉਰਝਇਓ-ਫਸਿਆ ਰਹਿੰਦਾ ਹੈ । ਕਬਹੂ-ਕਦੀ । ਚਲਨਾ-ਟੁਰ ਪੈਣਾ ਹੈ । ਬਿਕਲ-ਵਿਆਕੁਲ । ਮਾਇਓ-ਮਾਇਆ । ਕੁਸਮ-ਫੁੱਲ । ਬਿਖਿਆ-ਮਾਇਆ । ਬੇਗਿ-ਛੇਤੀ । ਸ੍ਰਮੁ-ਥਕਾਵਟ ।

**ਅਰਥ :** (ਹੇ ਭਾਈ !) ਨਾ ਟਿਕਣ ਵਾਲਾ (ਮਨੁੱਖੀ ਮਨ) ਸੁਪਨੇ (ਰੂਪ ਸੰਸਾਰ) ਵਿਚ ਹੀ ਫੱਸਿਆ ਰਹਿੰਦਾ ਹੈ । ਇਤਨੀ ਗੱਲ ਭੀ ਨਹੀਂ ਸਮਝਦਾ ਕਿ ਕਦੀ (ਇਸ ਸੰਸਾਰ ਤੋਂ) ਟੁਰ ਪੈਣਾ ਹੈ (ਪ੍ਰੰਤੂ ਇਹ) ਮਾਇਆ ਦਾ ਸੰਗ ਕਰਕੇ (ਮਾਇਆ ਮੋਹ ਵਿੱਚ ਹੀ) ਵਿਆਕੁਲ ਹੋ ਰਿਹਾ ਹੈ ।੧।ਰਹਾਉ।

(ਚੰਚਲ ਮਨੁੱਖ) ਫੁੱਲਾਂ ਦੇ ਰੰਗ (ਵਾਂਗੂ ਕੁਮਲਾ ਜਾਣ ਵਾਲੇ ਪਦਾਰਥਾਂ) ਦੇ ਸੰਗ ਤੇ ਰਸ ਵਿਚ ਰਚਿਆ ਹੋਇਆ (ਕੇਵਲ) ਮਾਇਆ (ਇਕੱਠੀ ਕਰਨ ਦੇ) ਇਕੋ ਉਪਾਵ ਵਿਚ (ਲੱਗਾ ਰਹਿੰਦਾ ਹੈ) ।੧।

(ਜਦੋਂ ਮਾਇਆ ਦੇ) ਲੋਭ (ਵਾਲੀ ਗੱਲ) ਸੁਣਦਾ ਹੈ (ਤਾਂ ਇਹ) ਮਨ ਵਿਚ (ਬੜਾ ਸੁਖ ਕਰਕੇ) ਮੰਨਦਾ ਹੈ, ਉਸ ਪਾਸੇ (ਬੜੀ) ਛੇਤੀ ਨਾਲ ਉਠ ਕੇ ਭਜ ਪੈਂਦਾ ਹੈ । (ਮਾਇਆ ਮਗਰ) ਫਿਰਦਾ ਫਿਰਦਾ (ਜੀਵ ਜਦੋਂ ਹੰਫ ਕੇ ਸਤਿਗੁਰੂ) ਦੇ ਦੁਆਰੇ ਤੇ ਆਇਆ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਓਦੋਂ)

ਪਾਰਬ੍ਰਹਮ ਮਾਲਕ ਨੇ ਕਿਰਪਾ ਕੀਤੀ (ਅਤੇ ਇਸ ਨੂੰ ਆਪਣੇ ਚਰਨਾਂ ਵਿੱਚ) ਲੀਨ ਕਰ ਲਿਆ।੨।੧੫।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਚੰਚਲ ਜੀਵ ਦੀ ਕ੍ਰਿਆ ਨੂ ਨਿਰੂਪਣ ਕੀਤਾ ਹੈ ਕਿ ਕਿਵੇਂ ਉਹ ਮਾਇਆ ਦੇ ਰੰਗ ਰੱਸ ਵਿਚ ਮਸਤ ਹੈ। ਇਸ ਅਗਿਆਨਮਈ ਅਵਸਥਾ ਚੋਂ ਬਾਹਰ ਨਿਕਲਣ ਦਾ ਉਪਾਉ, ਸੰਤ-ਗੁਰੂ ਦਾ ਪਾਵਨ ਉਪਦੇਸ਼ ਹੈ :-

**ਅਵਰ ਉਪਾਉ ਨ ਕੋਈ ਸੁਝੈ, ਨਾਨਕ ਤਰੀਐ ਗੁਰਬਚਨੀ ॥** [ਪੰਨਾ ੧੧੯੬

**ਦੇਵਗੰਧਾਰੀ ੫ ॥ ਸਰਬ ਸੁਖਾ, ਗੁਰ ਚਰਨਾ ॥ ਕਲਿਮਲ ਡਾਰਨ, ਮਨਹਿ ਸਧਾਰਨ, ਇਹ ਆਸਰ ਮੋਹਿ ਤਰਨਾ ॥੧॥ ਰਹਾਉ ॥ ਪੂਜਾ ਅਰਚਾ ਸੇਵਾ ਬੰਦਨ, ਇਹੈ ਟਹਲ ਮੋਹਿ ਕਰਨਾ ॥ ਬਿਗਸੈ ਮਨੁ ਹੋਵੈ ਪਰਗਾਸਾ, ਬਹੁਰਿ ਨ ਗਰਭੈ ਪਰਨਾ ॥੧॥ ਸਫਲ ਮੂਰਤਿ ਪਰਸਉ ਸੰਤਨ ਕੀ, ਇਹੈ ਧਿਆਨਾ ਧਰਨਾ ॥ ਭਇਓ ਕ੍ਰਿਪਾਲੁ ਠਾਕੁਰੁ ਨਾਨਕ ਕਉ, ਪਰਿਓ ਸਾਧ ਕੀ ਸਰਨਾ ॥੨॥੧੬॥**

## ਉਚਾਰਨ ਸੇਧ

**ਬਿੰਦੀ ਸਹਿਤ** : ਮਨਹਿੰ, ਪਰਸਉਂ। **ਫੁਟਕਲ** : 'ਸੁਖਾ' ਪਦ ਦਾ ਉਚਾਰਨ 'ਸੁਖਾਂ' ਨਹੀਂ ਕਰਨਾ ਕਿਉਂਕਿ ਇਸ ਦੇ ਅਗੇ ਕੋਈ ਸਬੰਧਕੀ ਪਦ ਨਹੀਂ ਹੈ।

**ਪਦ ਅਰਥ** : ਸਰਬ ਸੁਖਾ-ਸਾਰੇ ਸੁਖ। ਗੁਰ ਚਰਨਾ-ਗੁਰੂ ਦੇ ਚਰਨ। ਕਲਿਮਲ-ਪਾਪ। ਡਾਰਨ-ਦੂਰ ਕਰਨ ਵਾਲੇ। ਮਨਹਿ ਸਧਾਰਨ-ਮਨ ਨੂੰ ਆਸਰਾ ਦੇਣ ਵਾਲੇ। ਇਹ ਆਸਰ-ਇਸ ਆਸਰੇ ਹੀ। ਅਰਚਾ-ਚੰਦਨ ਛਿੜਕਣਾ, ਭੇਟਾ। ਬਿਗਸੈ ਮਨੁ-ਮਨ ਖਿੜ ਪੈਂਦਾ ਹੈ। ਗਰਭੈ-ਗਰਭ (ਜੋਨੀ) ਵਿਚ। ਪਰਨਾ-ਪੈਣਾ। ਸਫਲ ਮੂਰਤਿ-ਫਲ ਦੇਣ ਵਾਲੀ ਮੂਰਤੀ। ਪਰਸਉ-ਮੈਂ ਪਰਸਦਾ ਹਾਂ।

**ਅਰਥ** : (ਹੇ ਭਾਈ !) ਸਾਰੇ ਸੁਖ ਗੁਰੂ ਦੇ ਚਰਨਾ ਵਿਚ ਹਨ (ਗੁਰੂ ਦੇ ਚਰਨ ਭਾਵ ਸ਼ਬਦ ਸਾਰੇ) ਪਾਪ ਦੂਰ ਕਰ ਦਿੰਦੇ ਹਨ ਅਤੇ ਮਨ ਨੂੰ ਸਹਾਰਾ ਦੇਣ ਵਾਲੇ ਹਨ ਇਸ ਆਸਰੇ ਹੀ ਮੇਰਾ (ਸੰਸਾਰ ਭਉਜਲ ਤੋਂ) ਤਰਨਾ ਹੋਵੇਗਾ।੧। ਰਹਾਉ।

ਹੇ ਭਾਈ ! (ਗੁਰੂ ਦੇ ਚਰਨਾਂ ਦੀ) ਟਹਲ (ਸੇਵਾ) ਕਰਨਾ ਹੀ (ਮੇਰੇ ਲਈ ਦੇਵ) ਪੂਜਾ, (ਦੇਵ ਮੂਰਤੀ ਅਗੇ) ਚੰਦਨ ਆਦਿਕ (ਚੜ੍ਹਾਉਣਾ), ਸੇਵਾ ਅਤੇ ਨਮਸਕਾਰ (ਆਦਿ ਕਰਨਾ ਹੈ)।੧।

(ਹੇ ਭਾਈ ! ਗੁਰੂ ਦੀ ਅਜਿਹੀ ਸੇਵਾ ਨਾਲ) ਮਨ ਖਿੜ ਪੈਂਦਾ ਹੈ (ਆਤਮਿਕ ਗਿਆਨ ਦਾ) ਪਰਕਾਸ਼ ਹੋ ਜਾਂਦਾ ਹੈ, ਮੁੜ ਕੇ (ਮਨੁੱਖ ਨੂੰ) ਗਰਭ (ਜੂਨਾਂ) ਵਿਚ ਨਹੀਂ ਪੈਣਾ ਪੈਂਦਾ।੨।

(ਹੇ ਭਾਈ ! ਮੈਂ ਪੱਥਰ ਦੀ ਮੂਰਤਿ ਪੂਜਣ ਦੀ ਥਾਂ) ਸੰਤਾਂ ਦੀ ਸਫਲ ਮੂਰਤੀ ਨੂੰ ਪਰਸਦਾ ਹਾਂ ਅਤੇ ਇਹੋ ਹੀ ਮੇਰਾ (ਮੂਰਤੀ ਦਾ) ਧਿਆਨ ਧਰਨਾ ਹੈ। ਮਾਲਕ (ਆਪ) ਨਾਨਕ ਉਤੇ ਕਿਰਪਾਲੂ ਹੋਇਆ ਹੈ, (ਇਸ ਤਰ੍ਹਾਂ ਮੈਂ ਸਾਧੂ ਗੁਰੂ) ਦੀ ਸ਼ਰਣੀ ਪਿਆ ਹਾਂ।੨।੧੬।

## ਸਾਰੰਸ਼ ਅਤੇ ਸਿਧਾਂਤ

ਗੁਰੂ ਦੇ ਚਰਨ ਸਾਰੇ ਸੁਖਾਂ ਦੇ ਪ੍ਰਤੀਕ ਹਨ। ਸਿਖ ਲਈ ਪੂਜਾ, ਅਰਚਾ, ਬੰਦਨ ਸਭ ਕੁਝ ਗੁਰੂ ਚਰਨਾ ਦੀ ਸੇਵਾ ਕਰਨਾ ਹੈ। ਸੰਤ-ਗੁਰੂ ਦੇ ਸਫਲ ਦਰਸ਼ਨ ਪਰਸਨ ਨਾਲ ਮਨ ਵਿਚ ਪ੍ਰਕਾਸ਼ ਹੋ ਜਾਂਦਾ ਹੈ ਅਤੇ ਆਵਾਗਵਣ ਦਾ ਵਿਨਾਸ਼ ਹੋ ਜਾਂਦਾ ਹੈ।

**ਨੋਟ** : ਇਥੇ ਹਡ ਮਾਸ ਦੇ ਚਰਨਾਂ ਦਾ ਧਿਆਨ ਕਰਨ ਦੀ ਪ੍ਰੇਰਨਾ ਨਹੀਂ ਅਤੇ ਨਾ ਹੀ ਕਿਸੇ ਸੰਤ ਦੀ ਸਰੀਰਕ ਪੂਜਾ ਕਰਨ ਦਾ ਉਪਦੇਸ਼ ਹੈ। ਇਥੇ ਸਾਧੂ-ਗੁਰੂ ਦੀ ਸਰਣ ਵਿਚ ਰਹਿ ਕੇ ਸੇਵਾ ਟਹਿਲ ਕਰਨੀ, ਆਗਿਆ ਮੰਨਣੀ, ਇਨ੍ਹਾਂ ਸ਼ੁਭ ਗੁਣਾਂ ਦਾ ਧਾਰਨੀ ਬਣਨ ਦੀ ਸੇਧ ਦਿਤੀ ਹੈ। ਜਿਹੜੇ ਲੋਕ 'ਸਫਲ ਮੂਰਤਿ ਪਰਸਉ ਸੰਤਨ ਕੀ ਇਹੈ ਧਿਆਨਾ ਧਰਨਾ' (ਪੰਨਾ ੫੩੧) ਦੀ ਪੰਕਤੀ ਰਾਹੀਂ ਆਪਣੇ ਚੇਲਿਆਂ ਪਾਸੋਂ ਆਪਣੀ ਤਸਵੀਰ ਜਾਂ ਚਰਨਾ ਦਾ ਧਿਆਨ ਧਰਾਉਂਦੇ ਹਨ, ਉਹ ਪਾਖੰਡੀ ਸੰਤ ਹਨ। ਸਾਡਾ ਗੁਰੂ 'ਸ਼ਬਦ' ਹੈ ਅਤੇ ਗੁਰਦੇਵ ਜੀ ਦੇ ਅੰਮ੍ਰਿਤ ਬਚਨ ਸਦਾ ਚੇਤੇ ਰਖਣੇ ਚਾਹੀਦੇ ਹਨ :-

**੧- ਮੈਂ ਅਵਰੁ ਗਿਆਨੁ ਨਾ ਧਿਆਨੁ ਪੂਜਾ, ਹਰਿਨਾਮੁ ਅੰਤਰਿ ਵਸਿ ਰਹੇ ॥**
**ਭੇਖੁ ਭਵਨੀ ਹਠੁ ਨ ਜਾਨਾ, ਨਾਨਕਾ ਸਚੁ ਗਹਿ ਰਹੇ ॥** [ਪੰਨਾ ੪੩

**੨- ਗੁਰ ਕਾ ਸਬਦੁ ਮੇਰੈ ਅੰਤਰਿ ਧਿਆਨੁ ॥**
**ਹਉ ਕਬਹੂ ਨ ਛੋਡਉ ਹਰਿ ਕਾ ਨਾਮੁ ॥** [ਪੰਨਾ ੧੧੫੪

**ਦੇਵਗੰਧਾਰੀ ਮਹਲਾ ੫ ॥ ਅਪੁਨੇ ਹਰਿ ਪਹਿ, ਬਿਨਤੀ ਕਹੀਐ ॥ ਚਾਰਿ ਪਦਾਰਥ ਅਨਦ ਮੰਗਲ ਨਿਧਿ, ਸੂਖ ਸਹਜ ਸਿਧਿ ਲਹੀਐ ॥੧॥ ਰਹਾਉ ॥ ਮਾਨੁ ਤਿਆਗਿ ਹਰਿ ਚਰਨੀ ਲਾਗਉ, ਤਿਸੁ ਪ੍ਰਭ ਅੰਚਲੁ ਗਹੀਐ ॥ ਆਂਚ ਨ ਲਾਗੈ ਅਗਨਿ ਸਾਗਰ ਤੇ, ਸਰਨਿ ਸੁਆਮੀ ਕੀ ਅਹੀਐ ॥੧॥ ਕੋਟਿ ਪਰਾਧ ਮਹਾ ਅਕ੍ਰਿਤਘਨ, ਬਹੁਰਿ ਬਹੁਰਿ ਪ੍ਰਭ ਸਹੀਐ ॥ ਕਰੁਣਾਮੈ ਪੂਰਨ ਪਰਮੇਸੁਰ, ਨਾਨਕ ਤਿਸੁ ਸਰਨਹੀਐ ॥੨॥੧੭॥**

## ਉਚਾਰਨ ਸੇਧ

**ਬਿੰਦੀ ਸਹਿਤ** : 'ਅਨਦ' ਪਦ ਦਾ ਉਚਾਰਨ ਅਨੁਨਾਸਕ ਕਰਨਾ ਹੈ, ਲਾਗਉਂ, ਮਹਾਂ।

**ਪਦ ਅਰਥ** : ਹਰਿ ਪਹਿ-ਹਰੀ ਪਾਸ। ਕਹੀਐ-ਕਹਿਣੀ ਚਾਹੀਦੀ ਹੈ। ਚਾਰਿ ਪਦਾਰਥ-(੧) ਧਰਮ (੨) ਅਰਥ (੩) ਕਾਮ (੪) ਮੋਖ। ਨਿਧਿ-ਖਜ਼ਾਨੇ। ਸਿਧਿ-ਕਰਾਮਾਤੀ ਸ਼ਕਤੀ। ਲਹੀਐ-ਪ੍ਰਾਪਤ ਕਰੀਦੀ ਹੈ। ਅੰਚਲ-ਪੱਲਾ। ਗਹੀਐ-ਫੜਨਾ ਚਾਹੀਦਾ ਹੈ। ਆਂਚ-ਸੇਕ। ਅਹੀਐ-ਮੰਗਣੀ ਚਾਹੀਦੀ ਹੈ। ਕੋਟਿ ਪਰਾਧ-ਕ੍ਰੋੜਾਂ ਅਪਰਾਧ (ਪਾਪ)। ਮਹਾ ਅਕ੍ਰਿਤਘਨ-ਵਡਾ ਨਾ-ਸ਼ੁਕਰਾ। ਬਹੁਰਿ ਬਹੁਰਿ-ਮੁੜ ਮੁੜ ਕੇ, ਫਿਰ। ਸਹੀਐ-ਸਹਾਰਦਾ ਹੈ। ਕਰੁਣਾਮੈ-ਦਇਆ ਸਰੂਪ।

**ਅਰਥ** : (ਹੇ ਭਾਈ !) ਆਪਣੇ ਪ੍ਰਭੂ ਪਾਸ ਹੀ ਬੇਨਤੀ ਕਰਨੀ ਚਾਹਦੀ ਹੈ। ਚਾਰ ਪਦਾਰਥ (ਧਰਮ, ਅਰਥ, ਕਾਮ, ਮੋਖ) ਅਨੰਦ ਖੁਸ਼ੀਆਂ ਦੇ ਖਜ਼ਾਨੇ ਸਹਜ (ਅਵਸਥਾ ਦਾ) ਸੁੱਖ (ਅਤੇ) ਹਰ ਪ੍ਰਕਾਰ ਦੀ) ਸਿੱਧੀ (ਪ੍ਰਭੂ ਤੋਂ) ਪ੍ਰਾਪਤ ਹੋ ਜਾਂਦੀ ਹੈ।੧। ਰਹਾਉ।

(ਹੇ ਭਾਈ !) ਮੈਂ ਹੰਕਾਰ ਛਡ ਕੇ ਪ੍ਰਭੂ ਦੀ ਚਰਨੀ ਲਗਦਾ ਹਾਂ (ਅਤੇ ਸਭ ਨੂੰ) ਉਸ ਦਾ ਪਲਾ ਫੜਨਾ ਚਾਹੀਦਾ ਹੈ। ਮਾਲਕ ਦੀ ਸ਼ਰਣ ਹੀ ਮੰਗਣੀ ਚਾਹੀਦੀ ਹੈ (ਫਿਰ ਤ੍ਰਿਸ਼ਨਾ ਰੂਪੀ) ਅਗਨੀ ਦੇ ਸਾਗਰ ਤੋਂ (ਪਾਰ ਹੋਣ ਵੇਲੇ ਕੋਈ) ਸੇਕ ਨਹੀਂ ਲਗਦਾ।੧।

(ਹੇ ਭਾਈ ! ਉਹ ਪ੍ਰਭੂ ਐਸਾ ਬਖ਼ਸ਼ਿੰਦ ਹੈ ਕਿ) ਵੱਡੇ ਵੱਡੇ ਨਾ-ਸ਼ੁਕਰਿਆਂ (ਅਤੇ ਜੀਆਂ ਦੇ) ਕ੍ਰੋੜਾਂ ਪਾਪਾਂ ਨੂੰ ਮੁੜ ਮੁੜ ਕੇ ਸਹਾਰਦਾ ਹੈ (ਭਾਵ ਵੱਡੇ ਜਿਗਰੇ ਵਾਲਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਪਰੀ ਪੂਰਨ) ਪਰਮਾਤਮਾਂ (ਜੋ) ਦਇਆ ਦਾ ਸਰੂਪ ਹੈ, (ਹਰੇਕ ਜੀਵ ਨੂੰ) ਉਸ ਦੀ ਸ਼ਰਨ ਲੈਣੀ ਚਾਹੀਦੀ ਹੈ।੨।੧੭।

## ਸਾਰੰਸ਼ ਅਤੇ ਸਿਧਾਂਤ

ਆਓ, ਜੇ ਸਾਡਾ ਅਜੇ ਤੱਕ ਅਰਦਾਸਿ ਕਰਨ ਦਾ ਸੁਭਾਅ ਨਹੀਂ ਬਣਿਆ ਤਾਂ ਇਸ ਸ਼ਬਦ ਤੋਂ ਹੀ ਸੇਧ ਲੈ ਕੇ ਆਪਣੇ ਪ੍ਰਭੂ ਦੇ ਅਗੇ ਅਰਦਾਸ ਕਰਨ ਦੀ ਜਾਚ ਸਿਖੀਏ। ਅਰਦਾਸ ਦਾ ਪਹਿਲਾ ਅੰਗ ਹਜ਼ੂਰੀ ਨੂੰ ਗ੍ਰਹਿਣ ਕਰਨਾ ਤੇ ਹੰਗਤਾ ਨੂੰ ਤਿਆਗਣਾ ਹੈ। ਫਿਰ ਚਾਰ ਪਦਾਰਥ, ਅਨੰਦ, ਮੰਗਲ, ਸੁਖ, ਸਹਿਜ ਤੇ ਸਿਧੀਆਂ ਦੇ ਖਜ਼ਾਨੇ ਸੁਤੇ ਹੀ ਪ੍ਰਾਪਤ ਹੋ ਜਾਂਦੇ ਹਨ।

ਅੰਤਲੀਆਂ ਪੰਕਤੀਆਂ ਤੋਂ ਆਪਣੇ ਪਾਪਾਂ, ਕੁਕਰਮਾਂ ਤੇ ਚੋਰੀਆ-ਠਗੀਆਂ ਨੂੰ ਪ੍ਰਭੂ ਦੇ ਸਾਹਮਣੇ ਪ੍ਰਗਟ ਕਰਨ ਦੀ ਪ੍ਰੇਰਨਾ ਮਿਲਦੀ ਹੈ। ਇਸ ਤਰ੍ਹਾਂ ਦੀ ਅਰਦਾਸਿ ਕਰਨ ਤੋਂ ਸ਼ਰਮ ਕਰਨੀ ਭੀ ਕਪਟ ਦੀ ਨਿਸ਼ਾਨੀ ਹੁੰਦੀ ਹੈ ਜੋ ਪ੍ਰਭੂ ਦੀ ਬਖ਼ਸ਼ਿਸ਼ ਦੇ ਨੇੜੇ ਨਹੀਂ ਲੱਗਣ ਦਿੰਦੀ।

**ਦੇਵਗੰਧਾਰੀ ੫ ॥ ਗੁਰ ਕੇ ਚਰਨ, ਰਿਦੈ ਪਰਵੇਸਾ ॥ ਰੋਗ ਸੋਗ ਸਭਿ ਦੂਖ ਬਿਨਾਸੇ, ਉਤਰੇ ਸਗਲ ਕਲੇਸਾ ॥੧॥ ਰਹਾਉ ॥ ਜਨਮ ਜਨਮ ਕੇ ਕਿਲਬਿਖ ਨਾਸਹਿ, ਕੋਟਿ ਮਜਨ ਇਸਨਾਨਾ ॥ ਨਾਮੁ ਨਿਧਾਨੁ ਗਾਵਤ ਗੁਣ ਗੋਬਿੰਦ, ਲਾਗੋ ਸਹਜਿ ਧਿਆਨਾ ॥੧॥ ਕਰਿ ਕਿਰਪਾ ਅਪੁਨਾ ਦਾਸੁ ਕੀਨੋ, ਬੰਧਨ ਤੋਰਿ ਨਿਰਾਰੇ ॥ ਜਪਿ ਜਪਿ ਨਾਮੁ ਜੀਵਾ ਤੇਰੀ ਬਾਣੀ, ਨਾਨਕ ਦਾਸ ਬਲਿਹਾਰੇ ॥੨॥੧੮॥ ਛਕੇ ੩॥**

## ਉਚਾਰਨ ਸੇਧ

**ਬਿੰਦੀ ਸਹਿਤ :** ਨਾਸਹਿਂ, ਜੀਵਾਂ।

**ਫੁਟਕਲ :** 'ਛਕੇ ੩' ਦਾ ਉਚਾਰਨ 'ਛਕੇ ਤੀਜਾ' ਨਹੀਂ, ਛਕੇ ਤਿੰਨ' ਪੜ੍ਹਨਾ ਹੈ।

**ਪਦ ਅਰਥ :** ਪਰਵੇਸਾ-ਟਿਕ ਗਏ। ਕਲੇਸਾ-ਦੁਖਦਾਈ ਝਗੜੇ। ਕਿਲਵਿਖ-ਪਾਪ। ਨਾਸਹਿ-ਨਾਸ਼ ਹੋ ਜਾਂਦੇ ਹਨ। ਮਜਨ-ਜਲ ਵਿਚ ਚੁੱਭੀ ਮਾਰਨੀ। ਤੋਰਿ-ਤੋੜ ਕੇ। ਨਿਰਾਰੇ-ਨਿਰਾਲਾ, ਨਿਰਲੇਪ।

**ਅਰਥ :** (ਹੇ ਭਾਈ ! ਜਦੋਂ) ਹਿਰਦੇ ਵਿਚ ਗੁਰੂ ਦੇ ਚਰਨ ਵਸ ਗਏ ਰੋਗ ਸੋਗ ਤੇ ਸਾਰੇ ਦੁਖ ਨਾਸ਼ ਹੋ ਗਏ, ਕਲੇਸ਼ ਦੂਰ ਹੋ ਗਏ।੧। ਰਹਾਉ।

(ਹੇ ਭਾਈ ! ਗੁਰੂ ਦੇ ਚਰਣ ਪ੍ਰਵੇਸ਼ ਹੋਣ ਨਾਲ) ਜਨਮਾਂ ਜਨਮਾਂ ਦੇ ਪਾਪ ਨਾਸ਼ ਹੋ ਜਾਂਦੇ ਹਨ, ਕ੍ਰੋੜਾਂ (ਪੁਰਬੀਆਂ ਦੇ) ਇਸ਼ਨਾਨ ਦਾ (ਫਲ ਪਰਪਤ ਹੋ ਜਾਂਦਾ ਹੈ)। ਗੋਬਿੰਦ ਦੇ ਗੁਣ ਗਾਉਂਦਿਆਂ

(ਜਿਸ ਨੂੰ) ਨਾਮ ਰੂਪੀ ਖ਼ਜ਼ਾਨਾ (ਮਿਲ ਗਿਆ ਉਹ) ਅਡੋਲ (ਅਵਸਥਾ) ਵਿਚ (ਟਿਕ ਗਿਆ ਭਾਵ ਉਸ ਦਾ) ਧਿਆਨ ਲਗ ਗਿਆ ।੧।

ਜਿਸ ਨੂੰ (ਉਸ ਪ੍ਰਭੂ ਨੇ) ਕਿਰਪਾ ਕਰਕੇ ਆਪਣਾ ਦਾਸ ਬਣਾ ਲਿਆ (ਉਸ ਜਗਿਆਸੂ ਦੇ ਮਾਇਕੀ) ਬੰਧਨ ਤੋੜ ਕੇ (ਉਸ ਨੂੰ) ਨਿਰਲੇਪ ਕਰ ਦਿਤਾ । (ਹੇ ਪ੍ਰਭੂ! ਮੈਂ) ਦਾਸ ਨਾਨਕ ਤੇਰੀ ਬਾਣੀ ਅਤੇ ਨਾਮ, ਜਪ ਜਪ ਕੇ ਜੀਉਂਦਾ ਰਹਾਂ (ਅਤੇ ਤੈਥੋਂ) ਸਦਕੇ ਜਾਂਦਾ ਹਾਂ ।੨।੧੮। ਛਕੇ ੩।

## ਸਾਰੰਸ਼ ਅਤੇ ਸਿਧਾਂਤ

ਗੁਰ-ਪਰਮੇਸ਼ਰ ਜੀ ਦੇ ਚਰਨਾ ਦਾ ਧਿਆਨ ਸਾਰੇ ਰੋਗਾਂ ਨੂੰ ਨਾਸ਼ ਕਰ ਦਿੰਦਾ ਹੈ । ਪ੍ਰਭੂ ਦੀ ਸਿਫ਼ਤਿ ਸਲਾਹ ਵਿਚ ਸਾਰੇ ਇਸ਼ਨਾਨ ਆ ਜਾਂਦੇ ਹਨ ਅਤੇ ਸਾਰੇ ਕਿਲਵਿਖ ਨਾਸ਼ ਹੋ ਜਾਂਦੇ ਹਨ। ਇਹ ਸਾਰੀ ਬਰਕਤ ਨਾਮ ਵਿੱਚ 'ਲਾਗੋ ਸਹਜਿ ਧਿਆਨਾ' ਦੀ ਹੈ । ਅੰਤਲੀ ਅਤੇ ਪਹਿਲੀ ਪੰਕਤੀ '**ਜਪਿ ਜਪਿ ਨਾਮੁ ਜੀਵਾ ਤੇਰੀ ਬਾਣੀ, ਨਾਨਕ ਦਾਸ ਬਲਿਹਾਰੇ ॥**' ਨਾਮ ਤੇ ਬਾਣੀ ਨੂੰ ਓਤਿ ਪੋਤਿ ਪ੍ਰਗਟਾਅ ਰਹੀ ਹੈ। ਗੁਰ-ਚਰਨਾ ਦੇ ਧਿਆਨ ਨਾਲ ਜੋ ਜੀਵਨ ਵਿਚ ਪਰਿਵਰਤਨ ਆਇਆ ਹੈ ਉਸ ਨੂੰ ਸੰਕੇਤ ਕਰ ਰਹੀ ਹੈ।

ਜਿਹੜੇ ਜੀਵ ਨਾਮ ਤੇ ਬਾਣੀ ਵਿਚ ਫ਼ਰਕ ਸਮਝਦੇ ਹਨ, ਉਹ ਇਸ ਪੰਕਤੀ ਦੇ ਦਰਸ਼ਨ ਕਰਨ, ਉਨ੍ਹਾਂ ਦਾ ਭਰਮ ਦੂਰ ਹੋ ਜਾਵੇਗਾ । ਨਾਮ ਕਿਹੜਾ ਹੈ ? ਉਤਰ-ਜੋ ਤੇਰੀ ਬਾਣੀ ਹੈ, ਇਸ ਵਿਚ ਭੀ ਨਾਮ ਹੈ ਤੇ ਬਾਣੀ ਆਪ ਭੀ ਨਾਮ ਹੈ । 'ਇਸ ਬਾਣੀ ਤੇ ਹਰਿ ਨਾਮੁ ਪਾਇਦਾ ॥' ਵਾਲਾ ਸਿਧਾਂਤ ਸਦਾ ਚੇਤੇ ਰਖਣਾ ਚਾਹੀਦਾ ਹੈ ।

**ਦੇਵਗੰਧਾਰੀ ਮਹਲਾ ੫ ॥ ਮਾਈ ! ਪ੍ਰਭ ਕੇ ਚਰਨ ਨਿਹਾਰਉ ॥ ਕਰਹੁ ਅਨੁਗ੍ਰਹੁ ਸੁਆਮੀ ਮੇਰੇ, ਮਨ ਤੇ ਕਬਹੁ ਨ ਡਾਰਉ ॥੧॥ ਰਹਾਉ ॥ ਸਾਧੂ ਧੂਰਿ ਲਾਈ ਮੁਖਿ ਮਸਤਕਿ, ਕਾਮ ਕ੍ਰੋਧ ਬਿਖੁ ਜਾਰਉ ॥ ਸਭ ਤੇ ਨੀਚੁ ਆਤਮ ਕਰਿ ਮਾਨਉ, ਮਨ ਮਹਿ ਇਹੁ ਸੁਖੁ ਧਾਰਉ ॥੧॥ ਗੁਨ ਗਾਵਹ ਠਾਕੁਰ ਅਬਿਨਾਸੀ, ਕਲਮਲ ਸਗਲੇ ਝਾਰਉ ॥ ਨਾਮੁ ਨਿਧਾਨੁ ਨਾਨਕ ਦਾਨੁ ਪਾਵਉ, ਕੰਠਿ ਲਾਇ ਉਰਿ ਧਾਰਉ ॥੨॥੧੯॥**

## ਉਚਾਰਨ ਸੇਧ

**ਬਿੰਦੀ ਸਹਿਤ :** ਨਿਹਾਰਉਂ, ਤਾਰਉਂ, ਲਾਈਂ, ਜਾਰਉਂ, ਮਾਨਉਂ, ਧਾਰਉਂ, ਗਾਵਹੰ, ਝਾਰਉਂ, ਪਾਵਉਂ ।

**ਪਦ ਅਰਥ :** ਨਿਹਾਰਉ-ਵੇਖਾਂ । ਅਨੁਗ੍ਰਹੁ-ਦਇਆ, ਮਿਹਰ । ਨ ਡਾਰਉ-ਦੂਰ ਨ ਕਰਾਂ । ਲਾਈ-ਮੈਂ ਲਾਵਾਂ । ਮੁਖਿ ਮਸਤਕਿ-ਮੂੰਹ ਤੇ ਮੱਥੇ ਉਤੇ । ਬਿਖੁ ਜਾਰਉ-ਜ਼ਹਰ ਨੂੰ ਸਾੜ ਦਿਆਂ । ਨੀਚੁ-ਨੀਵਾਂ । ਮਾਨਉ-ਮੈਂ ਮੰਨਾਂ । ਧਾਰਉ-ਮੈਂ ਟਿਕਾਵਾਂ । ਕਲਮਲ-ਪਾਪ । ਝਾਰਉ-ਝਾੜ ਦਿਆਂ, ਦੂਰ ਕਰ ਲਵਾਂ । ਉਰਿ ਧਾਰਉ-ਮੈਂ ਹਿਰਦੇ ਵਿਚ ਧਾਰਨ ਕਰਾਂ ।

**ਅਰਥ :** ਹੇ (ਮੇਰੀ) ਮਾਂ ! (ਮੇਰੀ ਇੱਛਾ ਹੈ ਕਿ ਮੈਂ) ਪ੍ਰਭੂ ਦੇ ਚਰਨ ਵੇਖਾਂ । ਹੇ ਮੇਰੇ ਸੁਆਮੀ !

(ਮੇਰੇ ਉਤੇ) ਮਿਹਰ ਕਰੋ (ਕਿ ਮੈਂ ਆਪਣੇ) ਮਨ ਤੋਂ (ਆਪ ਦੇ ਚਰਨ ਭਾਵ ਨਾਮ ਨੂੰ) ਕਦੇ ਵੀ ਦੂਰ ਨ ਕਰਾਂ।੧।ਰਹਾਉ।

(ਹੇ ਸੁਆਮੀ ! ਕਿਰਪਾ ਕਰੋ, ਮੈਂ) ਸਾਧੂ ਦੀ ਧੂੜੀ ਆਪਣੇ ਮੂੰਹ ਤੇ ਮੱਥੇ ਤੇ ਲਾਵਾਂ (ਅਤੇ) ਕਾਮ, ਕ੍ਰੋਧ ਦੀ ਜ਼ਹਰ ਨੂੰ ਸਾੜ ਦਿਆਂ । (ਮੈਂ ਆਪਣੇ ਆਪ ਨੂੰ) ਸਭ ਤੋਂ ਨੀਵਾਂ ਕਰ ਕੇ ਮੰਨਾ (ਅਤੇ) ਮਨ ਵਿਚ ਇਹ ਸੁਖ (ਸਦਾ) ਟਿਕਾਈ ਰਖਾਂ (ਨਾਸ ਰਹਿਤ ਠਾਕੁਰ ਦੇ ਗੁਣ ਗਾਉਣ ਦੀ ਬਰਕਤ ਨਾਲ ਮੈਂ) ਸਾਰੇ ਪਾਪ ਝਾੜ ਦਿਆਂ । ਨਾਨਕ (ਗੁਰੂ ਜੀ ਪ੍ਰਭੂ ਅਗੇ ਬੇਨਤੀ ਕਰਦੇ ਹਨ ਕਿ ਹੇ ਪ੍ਰਭੂ ! ਮਿਹਰ ਕਰੋ ਮੈਂ ਆਪ ਤੋਂ) ਦਾਨ ਵਜੋਂ ਨਾਮ ਰੂਪੀ ਖਜ਼ਾਨਾ ਪਰਾਪਤ ਕਰ ਲਵਾਂ (ਅਤੇ ਉਸ ਨਾਮ ਰੂਪੀ ਖ਼ਜ਼ਾਨੇ ਨੂੰ) ਗੱਲੇ ਨਾਲ ਲਾ ਕੇ ਹਿਰਦੇ ਵਿਚ ਧਾਰਨ ਕਰੀ ਰੱਖਾਂ ।੨।੧੯।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਆਪਣੇ ਮਨ ਦੀ ਅਭਿਲਾਖਾ ਨੂੰ ਦਰਸਾਇਆ ਹੈ ਜੋ ਕਈ ਰੂਪਾਂ ਵਿਚ ਹੈ । ਅੰਤ ਵਿਚ ਜੋ ਮੰਗ ਮੰਗੀ ਹੈ, ਉਹ ਸਭ ਤੋਂ ਪ੍ਰਮੁੱਖ ਹੈ - ਹੇ ਪ੍ਰਭੂ ਮੈਨੂੰ ਨਾਮ ਰੂਪੀ ਖਜ਼ਾਨਾਂ ਦਾਨ ਵਜੋ ਦਿਉ ਤਾਂ ਜੋ ਮੈਂ ਉਸ ਨਾਮ ਨੂੰ ਗਲੇ ਨਾਲ ਲਾ ਕੇ ਹਿਰਦੇ ਵਿਚ ਵਸਾਈ ਰੱਖਾਂ ।

**ਦੇਵਗੰਧਾਰੀ ਮਹਲਾ ੫ ॥ ਪ੍ਰਭ ਜੀਉ ! ਪੇਖਉ ਦਰਸੁ ਤੁਮਾਰਾ ॥ ਸੁੰਦਰ ਧਿਆਨੁ ਧਾਰੁ ਦਿਨੁ ਰੈਨੀ, ਜੀਅ ਪ੍ਰਾਨ ਤੇ ਪਿਆਰਾ ॥੧॥ ਰਹਾਉ ॥ ਸਾਸਤ੍ਰ ਬੇਦ ਪੁਰਾਨ ਅਵਿਲੋਕੇ, ਸਿਮ੍ਰਿਤਿ ਤਤੁ ਬੀਚਾਰਾ ॥ ਦੀਨਾਨਾਥ ਪ੍ਰਾਨਪਤਿ ਪੂਰਨ, ਭਵਜਲ ਉਧਰਨਹਾਰਾ ॥੧॥ ਆਦਿ ਜੁਗਾਦਿ ਭਗਤ ਜਨ ਸੇਵਕ, ਤਾ ਕੀ ਬਿਖੈ ਅਧਾਰਾ ॥ ਤਿਨ ਜਨ ਕੀ ਧੂਰਿ ਬਾਛੈ ਨਿਤ ਨਾਨਕ, ਪਰਮੇਸਰੁ ਦੇਵਨਹਾਰਾ ॥੨॥੨੦॥**

## ਉਚਾਰਨ ਸੇਧ

**ਬਿੰਦੀ ਸਹਿਤ :** ਪੇਖਉਂ , ਬਾਂਛੈ ਅਤੇ 'ਤਾਂ ਕੀ ਬਿਖੈ ਅਧਾਰਾ'।

**ਫੁਟਕਲ :** ਉਧਰਨ ਹਾਰਾ' ਦਾ ਉਚਾਰਨ 'ਉ-ਧਰਨਹਾਰਾ' ਕਰਨਾ ਹੈ ।

**ਪਦ ਅਰਥ :** ਪੇਖਉ-ਮੈਂ ਵੇਖਾਂ । ਰੈਨੀ-ਰਾਤਿ । ਅਵਿਲੋਕੇ-ਵੇਖੇ । ਉਧਰਨਹਾਰਾ-ਉਧਾਰਨ, ਬਚਾਉਣ ਵਾਲਾ, ਸੰਸਾਰ ਸਾਗਰ ਤੋਂ ਪਾਰ ਕਰਨ ਵਾਲਾ । ਤਾ ਕੀ-ਉਨ੍ਹਾਂ ਦੀ । ਬਿਖੈ-ਵਿਚ । ਅਧਾਰਾ-ਆਸਰਾ ।

**ਅਰਥ :** ਹੇ ਪ੍ਰਭੂ ਜੀਉ ! (ਮੇਰਾ ਚਿਤ ਕਰਦਾ ਹੈ ਕਿ ਮੈਂ) ਤੁਹਾਡਾ ਦਰਸ਼ਨ ਵੇਖਾਂ । ਦਿਨ ਰਾਤਿ (ਤੁਹਾਡੇ ਦਰਸ਼ਨ ਦਾ) ਸੋਹਣਾ ਧਿਆਨ (ਆਪਣੇ ਹਿਰਦੇ ਵਿਚ) ਟਿਕਾਵਾਂ (ਜੋ ਮੈਨੂੰ) ਜਿੰਦ ਤੇ ਜਾਨ ਤੋਂ ਪਿਆਰਾ (ਲਗਦਾ ਹੈ) ।੧। ਰਹਾਉ ।

(ਮੈਂ) ਸਾਸਤ੍ਰ, ਵੇਦ ਪੁਰਾਣ (ਸਾਰੇ) ਘੋਖ ਕੇ ਵੇਖ ਲਏ ਹਨ, ਸਿਮ੍ਰਿਤੀਆਂ (ਦਾ ਪਾਠ ਕਰਕੇ ਭੀ) ਤੱਤ-ਵਿਚਾਰ ਲਿਆ ਹੈ । ਹੇ ਦੀਨਾ ਦੇ ਨਾਥ ! ਪ੍ਰਾਣਾਂ ਦੇ ਪਤੀ ! ਹੇ ਪਰੀ ਪੂਰਨ ! (ਤੁਸੀਂ) ਸੰਸਾਰ ਸਾਗਰ ਤੋਂ ਪਾਰ ਕਰਨ ਵਾਲੇ ਹੋ ।੧।

(ਹੇ ਪ੍ਰਭੂ !) ਆਦਿ ਜੁਗਾਦਿ ਤੋਂ (ਜੋ ਤੇਰੇ) ਭਗਤ ਜਨ ਸੇਵਕ ਹਨ, ਉਨ੍ਹਾਂ ਦੀ (ਸੁਰਤਿ) ਵਿਚ (ਤੇਰਾ) ਆਸਰਾ ਹੈ । ਨਾਨਕ ਨਿਤ ਉਨ੍ਹਾਂ ਸੇਵਕਾਂ ਦੀ ਧੂੜੀ ਮੰਗਦਾ (ਪਰ ਇਹ ਦਾਤਿ) ਪਰਮੇਸ਼ਰ (ਆਪ ਹੀ) ਦੇਣ ਵਾਲਾ ਹੈ ।੨।੨੦।

## ਅਰਥ ਭੇਦ ਅਤੇ ਨਿਰਣੈ

**ਆਦਿ ਜੁਗਾਦਿ ਭਗਤ ਜਨ ਸੇਵਕ, ਤਾ ਕੀ ਬਿਖੈ ਅਧਾਰਾ ॥**

ਇਸ ਪੰਕਤੀ ਦੇ ਪਹਿਲੇ ਭਾਗ ਦੇ ਅਰਥ ਸਪਸ਼ਟ ਹਨ ਪਿਛਲੇ ਹਿਸੇ ਦੇ ਅਰਥਾਂ ਵਿਚ ਫਰਕ ਹੈ । ਜਿਵੇਂ ਕਿ :-

੧. ਮਾਇਆ ਵਿਚ ਰਹਿੰਦਿਆਂ ਹੋਇਆਂ ਤੂੰ ਹੀ ਉਨ੍ਹਾਂ ਦਾ ਆਸਰਾ ਹੈਂ । [ਸ਼ਬਦਾਰਥ

੨. (ਤਾਕੀ) ਉਸੇ ਦੀ (ਅਧਾਰਾ) ਓਟ ਵਿਚ (ਰਹਿੰਦੇ ਹਨ) । [ਪ੍ਰੋ. ਨਰੈਣ ਸਿੰਘ

੩. ਓਨਾਂ ਦੀ ਅਕਲ ਨੇ ਤੇਰੇ ਹੀ ਵਿਚ ਆਪਣਾ ਆਸਰਾ ਵੇਖਿਆ ਹੈ । ਦਾਸਾਂ ਨੂੰ ਵਿਸਿਆਂ ਦੀ ਸ਼ਰਨ ਕੀ ਕਰ ਸਕਦੀ ਹੈ, ਜਾਂ ਵਿਸ਼ਿਆਂ ਦੇ ਡਰ ਤੋਂ ਤੇਰੀ ਸ਼ਰਨ ਤੱਕੀ ਹੈ । [ਗਿ. ਬਿਸ਼ਨ ਸਿੰਘ, ਫ. ਸ.

੪. ਵਿਸ਼ੇ ਵਿਕਾਰਾਂ ਤੋਂ ਬਚਣ ਲਈ ਤੇਰਾ ਹੀ ਆਸਰਾ ਤਕਦੇ ਆ ਰਹੇ ਹਨ । [ਦਰਪਣ, ਸੰ. ਪੋ.

**ਨਿਰਣੈ** : ਇਥੇ 'ਤਾਕੀ' ਪਦ ਕ੍ਰਿਆਵਾਚੀ ਨਹੀਂ ਜਿਸ ਦੇ ਅਰਥ ਤੱਕੀ ਜਾਂ ਵੇਖੀ ਹਨ। ਇਥੇ 'ਤਾ ਕੀ' ਪਾਠ 'ਭਗਤ ਜਨ ਸੇਵਕ' ਦਾ ਪੜਨਾਵ ਹੈ । ਮਹਾਨ ਕੋਸ਼ ਵਿਚ ਉਪ੍ਰੋਕਤ ਪੰਕਤੀ ਦੇ ਅਰਥ ਇਸ ਤਰ੍ਹਾਂ ਦਰਜ ਹਨ - "ਉਸ ਦੇ, ਤਾਂ ਕੇ ਵਿਸ਼ਯ ਅਧਾਰ" । ਕਾਵਿ ਵਿਚ ਕਈ ਵਾਰੀ ਸਿਹਾਰੀ ਤੇ ਬਿਹਾਰੀ ਦਾ ਪ੍ਰਸਪਰ ਪ੍ਰਯੋਗ ਬਦਲ ਜਾਂਦਾ ਹੈ, 'ਤਾ ਕੇ' ਦੀ ਥਾਂ 'ਤਾ ਕੀ' ਦੀ ਵਰਤੋਂ ਹੋ ਜਾਂਦੀ ਹੈ। ਆਦਿ ਜੁਗਾਦਿ ਤੋਂ (ਜੋ ਪ੍ਰਭੂ ਦੇ) ਭਗਤ, ਸੇਵਕ ਜਨ ਹਨ ਉਨ੍ਹਾਂ ਦੀ (ਸੁਰਤ) ਵਿਚ (ਪ੍ਰਭੂ ਦਾ) ਆਸਰਾ (ਟੇਕ) ਹੈ । ਸੋ, 'ਤਾ ਕੀ' ਦੇ ਅਰਥ ਹਨ- 'ਉਹਨਾਂ ਦੀ' ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ 'ਦਰਸ਼ਨ ਦੇਖਨੇ ਕਾ ਚਾਉ' ਪ੍ਰਗਟਾਇਆ ਹੈ । ਭਗਤਾਂ ਨੂੰ ਪ੍ਰਭੂ ਦਾ ਦਰਸ਼ਨ ਜੀਅ ਪ੍ਰਾਨ ਤੋਂ ਪਿਆਰਾ ਲਗਦਾ ਹੈ । ਇਸ ਲਈ 'ਆਦਿ ਜੁਗਾਦਿ ਭਗਤਨ ਕਾ ਰਾਖਾ' ਭੀ ਪ੍ਰਭੂ ਆਪ ਹੀ ਹੈ । ਅੰਤ ਵਿਚ ਪਰਮੇਸ਼ਰ ਪਾਸੋਂ ਭਗਤ ਜਨਾ ਦੀ ਚਰਨ ਧੂੜ ਮੰਗੀ ਹੈ । ਪਰ ਇਹ ਦਾਤਿ ਵੀ ਪਰਮੇਸ਼ਰ ਦੇ ਹੱਥ ਹੈ।

**ਦੇਵਗੰਧਾਰੀ ਮਹਲਾ ੫ ॥ ਤੇਰਾ ਜਨੁ, ਰਾਮ ਰਸਾਇਣਿ ਮਾਤਾ ॥ ਪ੍ਰੇਮ ਰਸਾਨਿਧਿ ਜਾ ਕਉ ਉਪਜੀ, ਛੋਡਿ ਨ ਕਤਹੂ ਜਾਤਾ ॥੧॥ ਰਹਾਉ ॥ ਬੈਠਤ ਹਰਿ ਹਰਿ, ਸੋਵਤ ਹਰਿ ਹਰਿ ,ਹਰਿ ਰਸੁ ਭੋਜਨੁ ਖਾਤਾ ॥ ਅਠਸਠਿ ਤੀਰਥ ਮਜਨੁ ਕੀਨੋ, ਸਾਧੂ ਧੂਰੀ ਨਾਤਾ ॥੧॥ ਸਫਲੁ ਜਨਮੁ ਹਰਿਜਨ ਕਾ ਉਪਜਿਆ, ਜਿਨਿ ਕੀਨੋ ਸਉਤੁ ਬਿਧਾਤਾ ॥ ਸਗਲ ਸਮੂਹ ਲੈ ਉਧਰੇ ਨਾਨਕ, ਪੂਰਨ ਬ੍ਰਹਮੁ ਪਛਾਤਾ ॥੨॥੨੧॥**

**ਪਦ ਅਰਥ** : ਰਸਾਇਣਿ-ਉਹ ਔਸ਼ਧੀ ਜੋ ਉਮਰ ਲੰਮੀ ਕਰਦੀ ਹੈ ਅਤੇ ਨੀਵੀਆਂ ਧਾਤਾਂ ਨੂੰ

ਸੋਨਾ ਬਣਾ ਦਿੰਦੀ ਹੈ। ਇਸ ਦਾ ਭਾਵ ਰਸਾਂ ਦੇ ਘਰ ਤੋਂ ਹੈ। ਰਸਾ ਨਿਧਿ-ਰੱਸਾਂ ਦੀ ਨਿਧੀ। ਉਪਜੀ-ਪੈਦਾ ਹੋਈ। ਕਤਹੂ-ਕਿਤੇ। ਮਜਨੁ-ਇਸ਼ਨਾਨ। ਨਾਤਾ-ਨਹਾਤਾ। ਜਿਨਿ-ਜਿਸ (ਹਰੀ ਜਨ) ਨੇ। ਸਉਤੁ-ਸਉਤਰਾ, ਸਪੁੱਤਰਾਂ ਵਾਲਾ। ਬਿਧਾਤਾ-ਕਰਤਾ ਪੁਰਖ। ਸਗਲ ਸਮੂਹ-ਸਾਰੇ ਇਕੱਠ ਨੂੰ।

**ਅਰਥ** : (ਹੇ ਪ੍ਰਭੂ!) ਤੇਰਾ ਦਾਸ ਰਾਮ (ਨਾਮ ਦੇ) ਰਸ ਵਿਚ ਮਸਤ ਹੈ। ਪ੍ਰੇਮ ਦੇ ਰਸਾਂ ਦੀ ਨਿਧੀ ਜਿਸ (ਹਿਰਦੇ ਵਿੱਚ) ਪੈਦਾ ਹੋ ਗਈ ਹੈ (ਉਹ ਇਹ ਰੱਸ) ਛੋੜ ਕੇ (ਹੋਰ) ਕਿਤੇ ਨਹੀਂ ਜਾਂਦਾ।੧।ਰਹਾਉ।

(ਉਹ ਮਨੁੱਖ) ਬੈਠਦਿਆਂ ਹਰੀ ਹਰੀ, ਸੌਂਦਿਆਂ ਭੀ ਹਰੀ ਹਰੀ ਜਪਦਾ ਹੈ (ਅਤੇ) ਭੋਜਨ ਭੀ ਹਰੀ ਦਾ (ਨਾਮ) ਰੱਸ ਹੀ ਖਾਂਦਾ ਹੈ। (ਉਹ) ਸਾਧੂ (ਜਨਾ ਦੀ) ਧੂੜੀ ਵਿਚ ਨਹਾਉਂਦਾ ਹੈ (ਮਾਨੋ ਉਸ ਨੇ) ਅਠਾਹਠ ਤੀਰਥਾਂ ਦਾ ਇਸ਼ਨਾਨ ਕਰ ਲਿਆ ਹੈ।੧।

(ਹੇ ਭਾਈ! ਅਜਿਹੇ) ਹਰੀ ਜਨ ਦਾ ਜਨਮ ਸਫਲ ਹੋ ਗਿਆ ਹੈ ਜਿਸ ਨੇ ਕਰਤਾ ਪੁਰਖ ਨੂੰ ਸੌਤਰਾ ਕਰ ਦਿਤਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਜਨ) ਸਾਰੇ ਸਮੂਹ (ਮਿਤਰਾਂ ਸਬੰਧੀਆਂ ਨੂੰ ਨਾਲ) ਲੈ ਕੇ (ਸੰਸਾਰ ਸਮੁੰਦਰ ਤੋਂ) ਪਾਰ ਹੋ ਗਿਆ ਹੈ (ਅਤੇ ਉਸ ਨੇ ਸਭ ਪਾਸੇ) ਪੂਰਨ ਬ੍ਰਹਮ ਨੂੰ ਪਛਾਣ ਲਿਆ ਹੈ।੨।੨੧।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਦਾ ਸੇਵਕ ਰਾਮ ਨਾਮ ਰੂਪੀ ਰਸਾਇਣ ਵਿਚ ਮਸਤ ਹੋਇਆ ਰਹਿੰਦਾ ਹੈ। ਇਹ ਰਸਾਇਣ ਪ੍ਰੇਮ ਦਾ ਖ਼ਜਾਨਾ ਹੈ। ਜਿਹੜਾ ਜਨ ਪ੍ਰੇਮ ਵਿਚ ਮਗਨ ਹੋ ਜਾਂਦਾ ਹੈ, ਉਸ ਦਾ ਉਠਣਾ, ਬੈਠਣਾ, ਖਾਣਾ, ਸੌਣਾ, ਇਸ਼ਨਾਨ ਸਭ ਕੁਝ ਨਾਮ-ਰੱਸ ਹੀ ਹੋ ਜਾਂਦਾ ਹੈ। ਅੰਤਲੀ ਪੰਕਤੀ ਵਿਚ ਕਮਾਲ ਦੀ ਗੱਲ ਕਹੀ ਹੈ ਕਿ ਜਿਥੇ ਹਰੀ ਦੇ ਦਾਸਾਂ ਦਾ ਸਫਲ ਜਨਮ ਹੈ (ਉਥੇ ਉਨਾਂ ਨੇ) ਹਰੀ ਨੂੰ ਭੀ ਸੌਤਰਾ (ਸਪੁਤਰਾਂ ਵਾਲਾ) ਕਰ ਦਿੱਤਾ ਹੈ। ਸਿਧਾਂਤ ਇਹ ਹੈ ਕਿ ਹਰਿ ਜਨ ਕੇਵਲ ਆਪ ਹੀ ਸੰਸਾਰ ਸਾਗਰ ਤੋਂ ਨਹੀਂ ਤਰਦਾ, ਸਗੋਂ ਸਾਰੇ ਸੰਗੀਆਂ, ਸਾਥੀਆਂ ਦਾ ਭੀ ਉਧਾਰ ਕਰ ਦਿੰਦਾ ਹੈ :-

**ਹਰਿ ਜਨ ਸਗਲ ਉਧਾਰੇ ਸੰਗਿ ਕੇ ॥** [ਪੰਨਾ ੧੯੮

**ਦੇਵਗੰਧਾਰੀ ਮਹਲਾ ੫ ॥ ਮਾਈ ! ਗੁਰ ਬਿਨੁ ਗਿਆਨੁ ਨ ਪਾਈਐ ॥ ਅਨਿਕ ਪ੍ਰਕਾਰ ਫਿਰਤ ਬਿਲਲਾਤੇ, ਮਿਲਤ ਨਹੀ ਗੋਸਾਈਐ ॥੧॥ ਰਹਾਉ ॥ ਮੋਹ ਰੋਗ ਸੋਗ ਤਨੁ ਬਾਧਿਓ, ਬਹੁ ਜੋਨੀ ਭਰਮਾਈਐ ॥ ਟਿਕਨੁ ਨ ਪਾਵੈ ਬਿਨੁ ਸਤ ਸੰਗਤਿ, ਕਿਸੁ ਆਗੈ ਜਾਇ ਰੂਆਈਐ ॥੧॥ ਕਰੈ ਅਨੁਗ੍ਰਹੁ ਸੁਆਮੀ ਮੇਰਾ, ਸਾਧ ਚਰਨ ਚਿਤੁ ਲਾਈਐ ॥ ਸੰਕਟ ਘੋਰ ਕਟੇ ਖਿਨ ਭੀਤਰਿ, ਨਾਨਕ ਹਰਿ ਦਰਸਿ ਸਮਾਈਐ ॥੨॥੨੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਗੋਸਾਈਐ।

**ਪਦ ਅਰਥ :** ਬਿਲਲਾਤੇ-ਵਿਲਕਦੇ ਹਨ। ਗੋਸਾਈਐ-ਮਾਲਕ ਨੂੰ। ਅਨੁਗ੍ਰਹ-ਕਿਰਪਾ, ਮਿਹਰ। ਸੰਕਟ-ਦੁਖ। ਘੋਰ-ਭਿਆਨਕ। ਦਰਸਿ-ਦਰਸ਼ਨ ਵਿਚ।

**ਅਰਥ** : ਹੇ ਮਾਂ ! ਗੁਰੂ ਤੋਂ ਬਿਨਾ (ਰਬੀ) ਗਿਆਨ ਨਹੀਂ ਪਾ ਸਕੀਦਾ । (ਗੁਰੂ ਤੋਂ ਬਿਨਾਂ ਲੋਕੀ) ਅਨੇਕ ਪ੍ਰਕਾਰ ਦੇ ਜਤਨ ਕਰਦੇ ਫਿਰਦੇ ਵਿਲਕਦੇ ਰਹਿੰਦੇ ਹਨ (ਪਰ ਉਹ) ਮਾਲਕ ਨੂੰ ਨਹੀਂ ਮਿਲ ਸਕਦੇ ।੧। ਰਹਾਉ ।

(ਹੇ ਮਾਂ ! ਗੁਰੂ ਦੇ ਗਿਆਨ ਤੋਂ ਬਿਨਾ) ਸਰੀਰ ਮੋਹ ਦੇ ਰੋਗਾਂ ਤੇ ਗ਼ਮਾਂ ਨਾਲ ਬੱਧਾ ਪਿਆ ਹੈ (ਇਸ ਕਰਕੇ ਜੀਵ) ਬਹੁਤ ਜੋਨੀਆਂ ਵਿਚ ਭਰਮਦਾ ਰਹਿੰਦਾ ਹੈ । ਸਤਿ ਸੰਗਤ ਤੋਂ ਬਿਨਾ (ਜੀਵ) ਟਿਕਾਉ (ਸ਼ਾਂਤੀ ਪ੍ਰਾਪਤ) ਨਹੀਂ ਕਰ ਸਕਦਾ. (ਗੁਰੂ ਤੋਂ ਬਿਨਾਂ ਇਹ ਦੁਖ) ਕਿਸ ਅਗੇ ਜਾ ਕੇ ਰੋਈਏ ।੧।

(ਹੇ ਮਾਂ ! ਜਦ) ਮੇਰਾ ਮਾਲਕ ਮਿਹਰ ਕਰੇ (ਤਾਂ) ਸਾਧੂ (ਗੁਰੂ) ਦੇ ਚਰਨਾਂ ਵਿਚ ਚਿਤ ਲਾ ਸਕੀਦਾ ਹੈ। ਨਾਨਕ (ਗੁਰੂ ਜੀ ਫ਼ੁਰਮਾਉਂਦੇ ਹਨ ਕਿ ਪ੍ਰਭੂ ਦੀ ਹੋਂਦ ਨਾਲ) ਭਿਆਨਕ ਦੁੱਖ ਇਕ ਖਿਨ ਵਿੱਚ ਕੱਟੇ ਜਾਂਦੇ ਹਨ (ਅਤੇ) ਹਰੀ ਦੇ ਦਰਸ਼ਨ ਵਿੱਚ ਸਮਾਅ ਜਾਈਦਾ ਹੈ ।੨।੨੨।

## ਸਾਰੰਸ਼ ਅਤੇ ਸਿਧਾਂਤ

ਗੁਰੂ ਤੋਂ ਬਿਨਾਂ ਪੂਰਨ ਗਿਆਨ ਅਤੇ ਧਰਮ ਤੋਂ ਬਿਨਾ ਧਿਆਨ ਦਾ ਪ੍ਰਾਪਤ ਹੋਣਾ ਸੰਭਵ ਨਹੀਂ ਹੁੰਦਾ । ਗੁਰੂ ਤੋਂ ਪੁਛੇ ਬਿਨਾ ਆਪ ਹੁਦਰੇ ਮਨੁੱਖਾਂ ਦੇ ਦਸੇ ਜਤਨ ਦੁਖਦਾਈ ਸਾਬਤ ਹੁੰਦੇ ਹਨ. ਉਨ੍ਹਾਂ ਨਾਲ ਪ੍ਰਭੂ ਦੀ ਪ੍ਰਾਪਤੀ ਨਹੀਂ ਹੋਂਦੀ । ਗੁਰੂ ਪਾਸੋਂ ਪ੍ਰਾਪਤ ਹੋਏ ਗਿਆਨ ਨਾਲ ਭਿਆਨਕ ਸੰਕਟ ਕੱਟੇ ਜਾਂਦੇ ਹਨ ਅਤੇ ਹਰੀ ਦੇ ਦਰਸ਼ਨਾ ਵਿਚ ਸਮਾਈ ਹੋ ਜਾਂਦੀ ਹੈ ।

**ਦੇਵਗੰਧਾਰੀ ਮਹਲਾ ੫ ॥ ਠਾਕੁਰ ਹੋਏ ਆਪਿ ਦਇਆਲ ॥ ਭਈ ਕਲਿਆਣ ਅਨੰਦ ਰੂਪ ਹੋਈ ਹੈ, ਉਬਰੇ ਬਾਲ ਗੁਪਾਲ ॥ ਰਹਾਉ ॥ ਦੁਇ ਕਰਿ ਜੋੜਿ ਕਰੀ ਬੇਨੰਤੀ, ਪਾਰਬ੍ਰਹਮ ਮਨਿ ਧਿਆਇਆ ॥ ਹਾਥੁ ਦੇਇ ਰਾਖੇ ਪਰਮੇਸੁਰਿ, ਸਗਲਾ ਦੁਰਤੁ ਮਿਟਾਇਆ ॥੧॥ ਵਰ ਨਾਰੀ ਮਿਲਿ ਮੰਗਲੁ ਗਾਇਆ, ਠਾਕੁਰ ਕਾ ਜੈਕਾਰੁ ॥ ਕਹੁ ਨਾਨਕ ਜਨ ਕਉ ਬਲਿ ਜਾਈਐ, ਜੋ ਸਭਨਾ ਕਰੇ ਉਧਾਰੁ॥੨॥੨੩॥**

**ਪਦ ਅਰਥ** : ਕਲਿਆਣ-ਕੁਸ਼ਲਤਾ, ਸੁੱਖ ਸ਼ਾਂਤੀ । ਦੁਰਤੁ-ਦੁੱਖ, ਪਾਪ । ਵਰ ਨਾਰੀ-ਨਰ ਨਾਰੀ। ਉਬਰੇ-ਬਚ ਗਏ । ਕਰ-ਹੱਥ । ਮੰਗਲੁ-ਖੁਸ਼ੀ ਦਾ ਗੀਤ । ਜੈਕਾਰੁ-ਜੈ ਜੈ ਵਾਲੀ ਧੁਨਿਕਾਰ।

**ਅਰਥ** : (ਹੇ ਭਾਈ ! ਮੇਰੇ) ਮਾਲਕ ਆਪ ਦਿਆਲੂ ਹੋਏ ਹਨ । (ਹਰ ਤਰ੍ਹਾਂ) ਕਲਿਆਣ ਹੋ ਗਈ ਹੈ (ਇਹ ਕੁਸ਼ਲਤਾ) ਮਾਨੋ ਅਨੰਦ ਰੂਪ ਹੋਈ ਹੈ (ਕਿਉਂਕਿ) ਗੋਪਾਲ ਦੇ ਬਾਲ (ਦੁੱਖਾਂ ਕਲੇਸ਼ਾਂ ਤੋਂ) ਬੱਚ ਗਏ ਹਨ ।੧। ਰਹਾਉ ।

(ਅੱਸਾਂ) ਦੋਵੇਂ ਹੱਥ ਜੋੜ ਕੇ (ਪ੍ਰਭੂ ਅੱਗੇ) ਬੇਨਤੀ ਕੀਤੀ, ਪਰਮੇਸ਼ਰ ਨੂੰ (ਆਪਣੇ) ਮਨ ਵਿਚ ਸਿਮਰਿਆ । ਪਰਮੇਸ਼ਰ ਨੇ ਹੱਥ ਦੇ ਕੇ (ਆਪਣੇ ਬਾਲਕ) ਰਖ ਲਏ (ਅਤੇ ਸਾਰਾ) ਦੁੱਖ ਦੂਰ ਕਰ ਦਿੱਤਾ।੧।

ਨਰ ਨਾਰੀਆਂ ਨੇ ਮਿਲ ਕੇ (ਪ੍ਰਭੂ ਦੀ ਸਿਫਤਿ ਸਲਾਹ ਦਾ) ਗੀਤ ਗਾਇਆ (ਅਤੇ) ਠਾਕੁਰ ਦਾ ਜੈਕਾਰ ਹੋਇਆ । ਨਾਨਕ (ਆਖ ਕਿ ਪ੍ਰਭੂ ਦੇ) ਜਨ (ਭਾਵ ਗੁਰੂ) ਤੋਂ ਸਦਕੇ ਜਾਣਾ ਚਾਹੀਦਾ ਹੈ ਜੋ

ਸਭ ਦਾ ਉਧਾਰ ਕਰਦਾ ਹੈ (ਭਾਵ ਸਭ ਨੂੰ ਤਾਰ ਲੈਂਦਾ ਹੈ) ।੨।੨੩।

ਅਰਥ ਭੇਦ ਅਤੇ ਨਿਰਣੈ

**ਭਈ ਕਲਿਆਣ ਅਨੰਦ ਰੂਪ ਹੋਈ ਹੈ, ਉਬਰੇ ਬਾਲ ਗੁਪਾਲ ॥**

ਇਸ ਪੰਕਤੀ ਵਿਚ 'ਉਬਰੇ ਬਾਲ ਗੁਪਾਲ' ਨੂੰ ਦੋ ਤਰ੍ਹਾਂ ਅਰਥਾਇਆ ਗਿਆ ਹੈ :-

੧. ਗੁਪਾਲ ਦੇ ਬਾਲ ਬਚ ਗਏ । ਬਾਲਕ ਹਰਿ ਗੋਬਿੰਦ ਜੀ ਦੇ ਬੀਮਾਰੀ ਤੋਂ ਬਚ ਜਾਣ ਵਲ ਇਸ਼ਾਰਾ ਹੈ । [ਸ਼ਬਦਾਰਥ

੨. ਸ੍ਰਿਸਟੀ ਦੇ ਪਾਲਣਹਾਰ ਪਿਤਾ ਦਾ ਪੱਲਾ ਫੜਨ ਵਾਲੇ ਬੱਚੇ (ਸੰਸਾਰ ਸਮੁੰਦਰ ਵਿੱਚ ਡੁੱਬਣੋਂ) ਬੱਚ ਜਾਂਦੇ ਹਨ। [ਦਰਪਣ

੩. ਗੋਪਾਲ ਰੂਪ ਬਾਲ ਜੀ ਬਚ ਗਏ ਹਨ । [ਸੰ. ਪੋ.

**ਨਿਰਣੈ** : 'ਗੁਪਾਲ' ਪਦ ਦਾ ਲਲਾ ਅੱਖਰ ਮੁਕਤਾ ਹੈ ਜਿਸ ਕਰਕੇ ਇਸ ਚੋਂ 'ਦੇ' ਵਾਲੇ ਅਰਥ ਨਿਕਲਦੇ ਹਨ । ਬਾਲ ਗੁਪਾਲ ਭਾਵ ਗੁਪਾਲ ਦੇ ਬਾਲਕ । ਗੁਰਬਾਣੀ ਲਗ ਮਾਤਰੀ ਨੇਮਾਂ ਅਨੁਸਾਰ ੧ ਨੰਬਰ ਵਾਲੇ ਅਰਥ ਠੀਕ ਹਨ । ਬਾਕੀ ਵੀਚਾਰ ਲਈ ਪੜ੍ਹੋ ਸਾਰੰਸ਼ ਅਤੇ ਸਿਧਾਂਤ।

ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਪ੍ਰਭੂ ਪਾਸ ਬੇਨਤੀ ਕਰਨ ਤੇ ਦੁੱਖਾਂ ਕਲੇਸ਼ਾਂ ਦਾ ਨਾਸ਼ ਹੋਇਆ ਅਤੇ ਸੁਖ ਅਨੰਦ ਦੀ ਪ੍ਰਾਪਤ ਹੋਈ। ਇਸ ਲਈ ਵਿਸ਼ਾਲ ਹਿਰਦੇ ਨਾਲ ਸ਼ੁਕਰਾਨਾ ਕੀਤਾ ਹੈ । ਇਥੇ 'ਉਬਰੇ ਬਾਲ ਗੁਪਾਲ' ਨੂੰ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਦੇਹੁ ਅਰੋਗਤਾ ਨਾਲ ਜੋੜਨਾ ਜਚਦਾ ਨਹੀਂ ਹੈ । ਇਹ ਆਤਮਿਕ ਅਵਸਥਾ ਦਾ ਸੂਚਕ ਜਾਪਦਾ ਹੈ । ਜੇ ਉਪ੍ਰੋਕਤ ਭਾਵਨਾ ਲਈਏ ਤਾਂ ਅੰਤ ਵਿਚ 'ਕਹੁ ਨਾਨਕ ਜਨ ਕਉ ਬਲਿ ਜਾਈਐ ਜੋ ਸਭਨਾ ਕਰੇ ਉਧਾਰ' ਵੀ ਇਸ ਨਾਲ ਜੋੜਨਾ ਪਵੇਗਾ, ਜੋ ਗੁਰਗਦੀ ਤੇ ਬਿਰਾਜਮਾਨ ਹੋਣ ਤੋਂ ਪਹਿਲਾਂ ਕਹਿਣਾ ਠੀਕ ਪ੍ਰਤੀਤ ਨਹੀਂ ਹੁੰਦਾ ।

**੧ੴ ਸਤਿਗੁਰ ਪ੍ਰਸਾਦਿ ॥ ਦੇਵਗੰਧਾਰੀ ਮਹਲਾ ੫ ॥ ਅਪੁਨੇ ਸਤਿਗੁਰ ਪਹਿ ਬਿਨਉ ਕਹਿਆ ॥ ਭਏ ਕ੍ਰਿਪਾਲ ਦਇਆਲ ਦੁਖ ਭੰਜਨ, ਮੇਰਾ ਸਗਲ ਅੰਦੇਸਰਾ ਗਇਆ ॥ ਰਹਾਉ ॥ ਹਮ ਪਾਪੀ ਪਾਖੰਡੀ ਲੋਭੀ, ਹਮਰਾ ਗੁਨੁ ਅਵਗੁਨੁ ਸਭੁ ਸਹਿਆ ॥ ਕਰ ਮਸਤਕਿ ਧਾਰਿ ਸਾਜਿ ਨਿਵਾਜੇ, ਮੁਏ ਦੁਸਟ ਜੋ ਖਇਆ ॥੧॥ ਪਰਉਪਕਾਰੀ ਸਰਬ ਸਧਾਰੀ, ਸਫਲ ਦਰਸਨ ਸਹਜਇਆ ॥ ਕਹੁ ਨਾਨਕ ਨਿਰਗੁਣ ਕਉ ਦਾਤਾ, ਚਰਣ ਕਮਲ ਉਰ ਧਰਿਆ ॥੨॥੨੪॥**

**ਪਦ ਅਰਥ :** ਬਿਨਉ-ਬੇਨਤੀ ਰੂਪ ਬੋਲ । ਦੁਖਭੰਜਨ-ਦੁੱਖਾਂ ਦੇ ਨਾਸ਼ ਕਰਨ ਵਾਲਾ । ਅੰਦੇਸਰਾ-ਅੰਦੇਸ਼ਾ, ਫ਼ਿਕਰ । ਸਹਿਆ-=ਸਹਾਰਿਆ । ਕਰੁ-ਹੱਥ । ਧਾਰਿ-ਰਖ ਕੇ । ਸਾਜਿ-ਬਣਾ ਕੇ । ਨਿਵਾਜੇ-ਵਡਆਇਆ ਹੈ । ਜੋ-ਜਿਹੜੇ । ਖਇਆ-ਨਾਸ਼ ਹੋ ਗਏ ਹਨ । ਸਮਾਧੀ-ਆਸਰਾ ਦੇਣ ਵਾਲਾ । ਸਹਜਇਆ-ਸਹਜ ਦੇਣ ਵਾਲਾ। ਉਰ ਧਰਿਆ-ਹਿਰਦੇ ਵਿਚ ਧਰਿਆ (ਟਿਕਾਇਆ) ਹੈ ।

**ਅਰਥ** : (ਹੇ ਭਾਈ ! ਜਦੋਂ) ਮੈਂ ਆਪਣੇ ਸਤਿਗੁਰੂ ਪਾਸ ਬੇਨਤੀ ਰੂਪ ਬੋਲ ਕਹਿਆ (ਤਾਂ) ਦੁਖਾਂ ਨੂੰ ਨਾਸ਼ ਕਰਨ ਵਾਲੇ ਦਇਆ ਦੇ ਘਰ (ਗੁਰ-ਪਰਮੇਸਰ ਜੀ ਮੇਰੇ ਉਤੇ) ਕਿਰਪਾਲੂ ਹੋ ਗਏ, ਮੇਰਾ ਸਾਰਾ ਫ਼ਿਕਰ ਦੂਰ ਹੋ ਗਿਆ ।੧। ਰਹਾਉ ।

ਅਸੀਂ ਪਾਪੀ (ਜੀਵ) ਪਾਖੰਡੀ ਤੇ ਲੋਭੀ ਸਾਂ (ਪਰ ਸਤਿਗੁਰੂ ਨੇ) ਸਾਡਾ ਹਰੇਕ ਗੁਣ ਅਉਗਣ ਸਹਾਰਿਆ । (ਸਾਡੇ) ਮੱਥੇ ਤੇ (ਕਿਰਪਾ ਭਰਿਆ) ਹਥ ਰਖ ਕੇ (ਯੋਗ ਬਣਾ ਕੇ) ਵਡਿਆਇਆ ਹੈ । ਜੋ ਦੁਸ਼ਟ (ਆਤਮਿਕ ਜੀਵਨ ਦੇ) ਵੈਰੀ ਸਨ (ਉਹ ਸਾਰੇ ਹੀ) ਨਾਸ਼ ਹੋ ਗਏ ਹਨ ।੧।

(ਸਤਿਗੁਰੂ) ਪਰਉਪਕਾਰੀ ਸਾਰਿਆਂ ਨੂੰ ਆਸਰਾ ਦੇਣ ਵਾਲੇ ਹਨ (ਆਪ ਜੀ ਦਾ) ਦਰਸ਼ਨ ਫਲ ਦੇਣ ਵਾਲਾ (ਅਤੇ) ਸਹਜ (ਭਾਵ ਰਬੀ-ਗਿਆਨ) ਦੇਣ ਵਾਲਾ ਹੈ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੋ) ਨਿਰਗੁਣਿਆਂ ਦਾ ਦਾਤਾ ਹੈ (ਉਸ ਦੇ) ਚਰਨ ਕਮਲਾਂ ਨੂੰ (ਮੈਂ) ਹਿਰਦੇ ਵਿਚ ਧਾਰਨ ਕੀਤਾ ਹੈ ।੨।੨੪।

ਸਾਰੰਸ਼ ਅਤੇ ਸਿਧਾਂਤ

ਪਿਛਲੇ ਸ਼ਬਦ ਵਿਚ 'ਠਾਕੁਰ ਹੋਏ ਆਪਿ ਦਇਆਲ' ਨੂੰ ਸਾਹਮਣੇ ਰਖੀਏ ਤਾਂ ਉਸੇ ਵੀਚਾਰਧਾਰਾ ਨਾਲ ਮੇਲ ਖਾਂਦਾ ਹੈ । ਸਤਿਗੁਰੂ ਦੇ ਹਿਰਦੇ ਦੀ ਵਿਸਾਲਤਾ ਅਤੇ ਪਰਉਪਕਾਰ ਵਾਲੇ ਗੁਣਾਂ ਨੂੰ ਪ੍ਰਗਟਾਇਆ ਹੈ । ਉਹ ਅਜਿਹਾ ਦਾਤਾ ਹੈ ਕਿ ਨਿਰਗੁਣਿਆਰਿਆਂ ਨੂੰ ਬਖਸ਼ਣ ਵਾਲਾ ਹੈ :-

**ਨਿਗੁਣਿਆ ਨੋ ਆਪੇ ਬਖਸਿ ਲਏ ਭਾਈ, ਸਤਿਗੁਰ ਕੀ ਸੇਵਾ ਲਾਇ॥**[ਪੰਨਾ ੬੩੮

**ਦੇਵਗੰਧਾਰੀ ਮਹਲਾ ੫ ॥ ਅਨਾਥ ਨਾਥ ਪ੍ਰਭ ਹਮਾਰੇ ॥ ਸਰਨਿ ਆਇਓ, ਰਾਖਨਹਾਰੇ ॥ ਰਹਾਉ ॥ ਸਰਬ ਪਾਖ ਰਾਖੁ ਮੁਰਾਰੇ ॥ ਆਗੈ ਪਾਛੈ ਅੰਤੀ ਵਾਰੇ ॥੧॥ ਜਬ ਚਿਤਵਉ, ਤਬ ਤੁਹਾਰੇ ॥ ਉਨ ਸਮ੍ਾਰਿ ਮੇਰਾ ਮਨੁ ਸਧਾਰੇ ॥ ੨ ॥ ਸੁਨਿ ਗਾਵਉ ਗੁਰ ਬਚਨਾਰੇ ॥ ਬਲਿ ਬਲਿ ਜਾਉ ਸਾਧ ਦਰਸਾਰੇ ॥੩॥ ਮਨ ਮਹਿ ਰਾਖਉ, ਏਕ ਅਸਾਰੇ ॥ ਨਾਨਕ ਪ੍ਰਭ ਮੇਰੇ ਕਰਨੈਹਾਰੇ ॥੪॥੨੫॥**

ਉਚਾਰਨ ਸੇਧ

**ਬਿੰਦੀ ਸਹਿਤ** : ਚਿਤਵਉਂ, ਗਾਵਉਂ, ਜਾਉਂ ਰਾਖਉਂ ।

**ਪਦ ਅਰਥ** : ਅਨਾਥ ਨਾਥ-ਹੇ ਅਨਾਥਾਂ ਦੇ ਨਾਥ ! । ਪਾਖ-ਪੱਖ । ਜਬ ਚਿਤਉ-ਜਦੋਂ ਮੈਂ ਚੇਤੇ (ਯਾਦ) ਕਰਦਾ ਹਾਂ । ਸਮਾਰਿ-ਚੇਤੇ ਕਰਕੇ । ਸਧਾਰੇ-ਆਸਰੇ ਸਹਿਤ । ਗਾਵਉ-ਮੈਂ ਗਾਂਦਾ ਹਾਂ । ਬਚਨਾਰੇ-ਬਚਨ । ਜਾਉ-ਮੈਂ ਜਾਵਾਂ । ਰਾਖਉ-ਮੈਂ ਰੱਖਾਂ । ਅਸਾਰੇ-ਆਸਰਾ ।

**ਅਰਥ** : ਹੇ ਅਨਾਥਾਂ ਦੇ ਨਾਥ ! ਸਾਡੇ ਪ੍ਰਭੂ ਜੀ ! ਹੇ ਰਖਿਆ ਕਰਨ ਵਾਲੇ ! (ਅਸੀਂ ਤੁਹਾਡੀ) ਸ਼ਰਨ ਆਏ ਹਾਂ ।੧। ਰਹਾਉ । ਹੇ ਮੁਰਾਰੀ ! (ਵਾਹਿਗੁਰੂ) ਅਗੇ ਪਿਛੇ (ਭਾਵ ਲੋਕ ਪਰਲੋਕ ਅਤੇ) ਅੰਤ ਸਮੇਂ (ਸਾਡੀ ਰਖਿਆ ਕਰੋ) ।੧।

(ਹੇ ਪ੍ਰਭੂ !) ਜਦੋਂ ਮੈਂ ਯਾਦ ਕਰਦਾ ਹਾਂ ਤੁਹਾਡੇ (ਗੁਣ ਹੀ ਯਾਦ ਕਰਦਾ ਹਾਂ) । ਉਨ੍ਹਾਂ (ਗੁਣਾਂ)

ਨੂੰ ਯਾਦ ਕਰਕੇ ਮੇਰਾ ਮਨ ਆਸਰੇ ਸਹਿਤ ਹੁੰਦਾ ਹੈ ।੨।

ਗੁਰੂ ਦੇ ਬਚਨ ਸੁਣ ਕੇ (ਮੈਂ ਆਪ ਜੀ ਦੇ ਗੁਣ) ਗਾਉਂਦਾ ਹਾਂ । (ਇਸ ਲਈ ਮੈਂ) ਸਾਧ (ਗੁਰੂ ਜੀ ਦੇ) ਦਰਸ਼ਨ ਤੋਂ ਸਦਕੇ ਜਾਂਦਾ ਹਾਂ ।੩।

ਮੈਂ (ਆਪਣੇ) ਮਨ ਵਿਚ ਇਕੋ ਆਸ ਰਖਦਾ ਹਾਂ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਮੇਰੇ ਪ੍ਰਭੂ (ਜੀ ਸਭ ਕੁਝ) ਕਰਨ ਵਾਲੇ ਹਨ ।੪।੨੫।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਜਿਥੇ ਗੁਰ-ਪਰਮੇਸ਼ਰ ਅਗੇ ਇਹ ਅਰਦਾਸਿ ਕੀਤੀ ਹੈ ਕਿ ਅੱਗੇ ਪਿੱਛੇ ਅੰਤ ਸਮੇਂ ਸਭ ਪਹਿਲੂਆਂ ਤੋਂ ਸਾਡੀ ਰਖਿਆ ਕਰੋ, ਉਥੇ ਤੀਜੇ ਤੇ ਚੌਥੇ ਅੰਕ ਰਾਹੀਂ ਪ੍ਰਭੂ ਦਾ ਧੰਨਵਾਦ ਵੀ ਕੀਤਾ ਹੈ ।

**ਦੇਵਗੰਧਾਰੀ ਮਹਲਾ ੫ ॥ ਪ੍ਰਭ ਇਹੈ ਮਨੋਰਥੁ ਮੇਰਾ ॥ ਕ੍ਰਿਪਾਨਿਧਾਨ ਦਇਆਲ, ਮੋਹਿ ਦੀਜੈ ਕਰਿ ਸੰਤਨ ਕਾ ਚੇਰਾ ॥ ਰਹਾਉ ॥ ਪ੍ਰਾਤਹ ਕਾਲ ਲਾਗਉ ਜਨ ਚਰਨੀ, ਨਿਸ ਬਾਸੁਰ ਦਰਸੁ ਪਾਵਉ ॥ ਤਨੁ ਮਨੁ ਅਰਪਿ ਕਰਉ ਜਨ ਸੇਵਾ, ਰਸਨਾ ਹਰਿ ਗੁਨ ਗਾਵਉ ॥ ੧ ॥ ਸਾਸਿ ਸਾਸਿ ਸਿਮਰਉ ਪ੍ਰਭੁ ਅਪੁਨਾ, ਸੰਤ ਸੰਗਿ ਨਿਤ ਰਹੀਐ ॥ ਏਕੁ ਅਧਾਰੁ ਨਾਮੁ ਧਨੁ ਮੋਰਾ, ਅਨਦੁ ਨਾਨਕ ਇਹੁ ਲਹੀਐ ॥੨॥੨੬॥**

## ਉਚਾਰਨ ਸੇਧ

**ਬਿੰਦੀ ਸਹਿਤ** : ਲਾਗਉਂ, ਪਾਵਉਂ, ਕਰਉਂ, ਗਾਵਉਂ, ਸਿਮਰਉਂ ।

**ਪਦ ਅਰਥ** : ਮਨੋਰਥ-ਪ੍ਰਯੋਜਨ । ਚੇਰਾ-ਚੇਲਾ, ਸੇਵਕ । ਪ੍ਰਾਤਹਕਾਲ-ਸਵੇਰੇ। ਲਾਗਉ-ਮੈਂ ਲੱਗਾਂ । ਨਿਸ-ਰਾਤ । ਬਾਸੁਰ-ਦਿਨ । ਅਰਪਿ-ਭੇਟਾ ਕਰਕੇ । ਮੋਰਾ-ਮੇਰਾ। ਲਹੀਐ-ਲਈਦਾ, ਪਾਈਦਾ ਹੈ।

**ਅਰਥ** : ਹੇ ਪ੍ਰਭੂ ਜੀ ! ਹੇ ਕਿਰਪਾ ਦੇ ਖਜ਼ਾਨੇ ! ਹੇ ਦਇਆਲੂ ! ਮੇਰਾ (ਇਹ) ਪ੍ਰਯੋਜਨ ਹੈ (ਕਿ ਤੁਸੀਂ) ਮੈਨੂੰ (ਆਪਣੇ) ਸੰਤਾਂ ਦਾ ਸੇਵਕ ਬਣਾ ਲਵੋ ।੧। ਰਹਾਉ ।

(ਹੇ ਪ੍ਰਭੂ ! ਮੇਰੀ ਦਿਲੀ ਇੱਛਾ ਹੈ ਕਿ) ਸਵੇਰੇ (ਉਠ ਕੇ ਮੈਂ ਸੰਤ) ਜਨਾਂ ਦੀ ਚਰਣੀ ਲੱਗਾਂ ਅਤੇ ਦਿਨ ਰਾਤ (ਉਨ੍ਹਾਂ ਦਾ) ਦਰਸ਼ਨ ਕਰਦਾ ਰਹਾਂ । (ਆਪਣਾ) ਸਰੀਰ (ਤੇ) ਮਨ ਭੇਟਾ ਕਰਕੇ (ਮੈਂ ਉਨ੍ਹਾਂ ਸੰਤ) ਜਨਾ ਦੀ ਸਵੇ ਕਰਾਂ (ਅਤੇ ਆਪਣੀ) ਰਸਨਾ ਦੁਆਰਾ ਹਰੀ ਦੇ ਗੁਣ ਗਾਉਂਦਾ ਰਹਾਂ ।੧।

(ਮੇਰੀ ਚਾਹਨਾ ਹੈ ਕਿ) ਹਰੇਕ ਸੁਆਸ ਦੇ ਨਾਲ ਆਪਣਾ ਪ੍ਰਭੂ ਸਿਮਰਦਾ ਰਹਾਂ (ਅਤੇ ਹਰ ਰੋਜ਼) ਸੰਤਾਂ ਦੀ ਸੰਗਤ ਵਿਚ ਟਿਕਿਆ ਰਹਾਂ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਮੇਰਾ ਇਕ ਨਾਮ ਰੂਪੀ ਆਧਾਰ ਹੋਵੇ (ਅਤੇ ਮੈਂ) ਇਹ ਅਨੰਦ ਮਾਣਦਾ ਰਹਾਂ ।੨।੨੬।

## ਸਾਰੰਸ਼ ਅਤੇ ਸਿਧਾਂਤ

ਗੁਰਦੇਵ ਜੀ ਨੇ ਇਸ ਸ਼ਬਦ ਵਿਚ ਆਪਣੇ ਮਨੋਰਥ ਦੀ ਸੂਚੀ ਵਿਚ ਦਿਨ ਰਾਤ ਸੰਤਾਂ ਦਾ ਦਰਸ਼ਨ ਉਨ੍ਹਾਂ ਦੀ ਸੰਗਤ, ਸੇਵਾ, ਨਾਮ ਸਿਮਰਨ ਅਤੇ ਕੀਰਤਨ ਸਮਰਪਣ ਕਰਨ ਦੀ ਇੱਛਾ ਪ੍ਰਗਟਾਈ

ਹੈ। ਇਸ ਨਿਸ਼ਾਨੇ ਦੀ ਪੂਰਤੀ ਲਈ ਪ੍ਰਭੂ ਪਿਤਾ ਅਗੇ ਅਰਦਾਸਿ ਕੀਤੀ ਹੈ।

**ਰਾਗੁ ਦੇਵਗੰਧਾਰੀ ਮਹਲਾ ੫ ਘਰੁ ੩**

**ੴ ਸਤਿਗੁਰ ਪ੍ਰਸਾਦਿ ॥ ਮੀਤਾ ! ਐਸੇ ਹਰਿ ਜੀਉ ਪਾਏ ॥ ਛੋਡਿ ਨ ਜਾਈ ਸਦ ਹੀ ਸੰਗੇ, ਅਨਦਿਨੁ ਗੁਰ ਮਿਲਿ ਗਾਏ ॥੧॥ ਰਹਾਉ ॥ ਮਿਲਿਓ ਮਨੋਹਰੁ ਸਰਬ ਸੁਖੈਨਾ, ਤਿਆਗਿ ਨ ਕਤਹੂ ਜਾਏ ॥ ਅਨਿਕ ਅਨਿਕ ਭਾਂਤਿ ਬਹੁ ਪੇਖੇ, ਪ੍ਰਿਅ ਰੋਮ ਨ ਸਮਸਰਿ ਲਾਏ ॥੧॥ ਮੰਦਰਿ ਭਾਗੁ ਸੋਭ ਦੁਆਰੈ, ਅਨਹਤ ਰੁਣੁ ਝੁਣੁ ਲਾਏ ॥ ਕਹੁ ਨਾਨਕ ਸਦਾ ਰੰਗੁ ਮਾਣੇ, ਗ੍ਰਿਹ ਪ੍ਰਿਅ ਥੀਤੇ ਸਦ ਥਾਏ ॥੨॥੧॥੨੭॥**

**ਬਿਸਰਾਮ ਭੇਦ** : 'ਦਰਪਣ' ਵਿਚ 'ਮੀਤਾ ਐਸੇ' ਦੇ ਅਰਥ 'ਐਸੇ ਮਿਤਰ' ਅਰਥ ਕੀਤੇ ਹਨ ਜੋ ਠੀਕ ਨਹੀਂ, ਇਥੇ ਮਿੱਤਰ ਸੰਬੋਧਨ ਰੂਪ ਦਾ ਸੂਚਕ ਹੈ।

**ਪਦ ਅਰਥ** : ਮੀਤਾ-ਹੇ ਮਿੱਤਰ ! । ਐਸੇ-ਇਹੋ ਜਿਹੇ । ਮਨੋਹਰ-ਮਨ ਨੂੰ ਮੋਹਣ ਵਾਲਾ । ਸੁਖੈਨਾ-ਸੁਖ+ਐਨ (ਘਰ) । ਪ੍ਰਿਜ-ਪਿਆਰ ਦੇ । ਰੋਮ-ਵਾਲ । ਸਮਸਰਿ-ਬਰਾਬਰ । ਮੰਦਰਿ-ਮਨ ਰੂਪੀ ਮੰਦਰ ਵਿਚ । ਸੋਭ-ਸ਼ੋਭਾ । ਦੁਆਰੇ-(ਦਸਮ ਦੁਆਰ ਭਾਵ ਪ੍ਰਭੂ ਦੇ) ਦਰ ਉਤੇ । ਅਨਹਤ-ਇਕ ਰਸ । ਰੁਣੁ ਝੁਣੁ-ਖੁਸ਼ੀ ਦਾ ਆਤਮਿਕ ਗੀਤ । ਰੰਗੁ-ਅਨੰਦ । ਗ੍ਰਿਹ-ਘਰ (ਹਿਰਦੇ) । ਥੀਤੇ-ਟਿੱਕ ਗਏ ।

**ਅਰਥ** : ਹੇ ਮੇਰੇ ਮਿੱਤਰ ! (ਮੈਂ) ਅਜਿਹੇ ਹਰੀ ਜੀਉ ਪਾ ਲਏ ਹਨ, (ਜੋ) ਛੱਡ ਕੇ ਨਹੀਂ ਜਾਂਦੇ, ਸਦਾ ਹੀ (ਮੇਰੇ ਅੰਗ) ਸੰਗ ਰਹਿੰਦੇ ਹਨ, (ਮੈਂ) ਗੁਰੂ ਨਾਲ ਮਿਲ ਕੇ ਦਿਨ ਰਾਤ (ਉਸ ਹਰੀ ਦੇ (ਗੁਣ) ਗਾਇਨ ਕੀਤੇ ਹਨ ।੧। ਰਹਾਉ ।

(ਹੇ ਮਿੱਤਰ !) ਮਨ ਨੂੰ ਮੋਹਣ ਵਾਲਾ, (ਪ੍ਰਭੂ) ਸਾਰੇ ਸੁੱਖਾਂ ਦਾ ਦਾਤਾ (ਮੈਨੂੰ) ਛੱਡ ਕੇ ਕਿਤੇ ਨਹੀਂ ਜਾਂਦਾ। (ਇਸ ਸੰਸਾਰ ਵਿਚ) ਅਨੇਕ ਪ੍ਰਕਾਰ ਦੇ ਬਹੁਤ (ਸੁੱਖ ਅਤੇ ਮਿੱਤਰ ਚੰਗੀ ਤਰ੍ਹਾਂ) ਵੇਖ ਲਏ ਹਨ (ਪਰ ਅਜਿਹੇ ਲੋਕ ਮੇਰੇ) ਪਿਆਰੇ (ਹਰੀ ਦੇ) ਇਕ ਰੋਮ ਦੀ ਬਰਾਬਰੀ ਭੀ ਨਹੀਂ ਕਰ ਸਕਦੇ ।੧।

ਨਾਨਕ (ਗੁਰੂ ਜੀ ਆਖਦੇ ਹਨ ਕਿ ਹੇ ਭਾਈ ! ਹੁਣ ਮੇਰੇ ਮਨ ਰੂਪੀ) ਮੰਦਰ ਵਿਚ ਭਾਗ (ਲਗ ਰਿਹਾ ਹੈ) । (ਦਸਮ) ਦੁਆਰ ਤੇ ਸ਼ੋਭਾ ਹੋ ਰਹੀ ਹੈ (ਜਿੱਥੇ) ਇਕ ਰਸ ਸ਼ਬਦ ਦੀ ਧੁਨੀ (ਰੁਣ ਝੁਣਕਾਰ) ਲਗ ਰਹੀ ਹੈ । ਨਾਨਕ (ਗੁਰੂ ਜੀ ਮਨ ਨੂੰ ਸੰਬੋਧਨ ਕਰਦੇ ਹਨ ਕਿ ਹੇ ਮਨ ! ਤੂੰ) ਆਖ ਅਸੀਂ ਸਦਾ ਅਨੰਦ ਮਾਣਦੇ ਹਾਂ (ਕਿਉਂਕਿ ਉਹ) ਪਿਆਰੇ ਹਰੀ (ਜੀ, ਸਾਡੇ ਹਿਰਦੇ ਰੂਪੀ) ਘਰ ਵਿਚ ਟਿਕ ਗਏ ਹਨ ।੨।੧।੨੭।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਹਰੀ ਦੇ ਗੁਣਾਂ ਨੂੰ ਵਿਅਕਤ ਕੀਤਾ ਗਿਆ ਹੈ । ਪ੍ਰਭੂ ਦੀ ਇਹ ਪ੍ਰੀਤਿ-ਰੀਤ ਹੈ ਕਿ ਉਹ ਇਕ ਵਾਰੀ ਮਿਲ ਪਵੇ, ਫਿਰ ਛੋੜ ਕੇ ਕਿਤੇ ਨਹੀਂ ਜਾਂਦਾ, ਅੰਗ-ਸੰਗ ਹੀ ਰਹਿੰਦਾ ਹੈ । ਉਸ ਨੂੰ ਕਿਸੇ ਵਸਤੂ ਨਾਲ ਤੁਲਨਾਂ ਨਹੀਂ ਦਿਤੀ ਜਾ ਸਕਦੀ । ਸਿਧਾਂਤ ਇਹ ਹੈ :

**ਕਹਿ ਰਵਿਦਾਸ ਅਕਥ ਕਥਾ, ਬਹੁ ਕਾਇ ਕਰੀਜੈ ॥**

**ਜੈਸਾ ਤੂ ਤੈਸਾ ਤੁਹੀ, ਕਿਆ ਉਪਮਾ ਦੀਜੈ ॥** [ਪੰਨਾ ੮੫੮

**ਦੇਵਗੰਧਾਰੀ ੫ ॥ ਦਰਸਨ ਨਾਮ ਕਉ ਮਨੁ ਆਛੈ ॥ ਭ੍ਰਮਿ ਆਇਓ ਹੈ ਸਗਲ ਥਾਨ ਰੇ, ਆਹਿ ਪਰਿਓ ਸੰਤ ਪਾਛੈ ॥੧॥ ਰਹਾਉ ॥ ਕਿਸੁ ਹਉ ਸੇਵੀ ਕਿਸੁ ਆਰਾਧੀ, ਜੋ ਦਿਸਟੈ ਸੋ ਗਾਛੈ ॥ ਸਾਧ ਸੰਗਤਿ ਕੀ ਸਰਨੀ ਪਰੀਐ, ਚਰਣ ਰੇਨੁ ਮਨੁ ਬਾਛੈ ॥੧॥ ਜੁਗਤਿ ਨ ਜਾਨਾ ਗੁਨੁ ਨਹੀਂ ਕੋਈ, ਮਹਾ ਦੁਤਰੁ ਮਾਇ ਆਛੈ ॥ ਆਇ ਪਰਿਓ ਨਾਨਕ ਗੁਰਚਰਨੀ, ਤਉ ਉਤਰੀ ਸਗਲ ਦੁਰਾਛੈ ॥੨॥੨॥੨੮॥**

## ਉਚਾਰਨ ਸੇਧ

**ਬਿੰਦੀ ਸਹਿਤ** : ਹਉਂ, ਸੇਵੀਂ, ਅਰਾਧੀਂ, ਬਾਂਛੈ ।

**ਫੁਟਕਲ** : 'ਮਾਇ ਆਛੈ, ਮਾਇਆ ਛੈ, ਅਤੇ ਮਾਇਆਛੈ, ਤਿੰਨ ਤਰ੍ਹਾਂ ਇਹ ਪਾਠ ਪਦ ਛੇਦ ਕੀਤਾ ਗਿਆ ਹੈ ਪਰ ਠੀਕ ਪਾਠ 'ਮਾਇ ਆਛੈ' ਹੀ ਹੈ ।

**ਪਦ ਅਰਥ** : ਕਉ-ਲਈ, ਵਾਸਤੇ । ਭ੍ਰਮਿ-ਭਟਕ (ਫਿਰ ਫਿਰ) ਕੇ । ਆਹਿ-ਇੱਛਾ ਕਰਕੇ । ਸੇਵੀ-ਮੈਂ ਸੇਵਾਂ । ਆਰਾਧੀ-ਮੈਂ ਅਰਾਧਾਂ, ਸਿਮਰਾਂ । ਜੋ ਦਿਸਟੈ-ਜੋ ਦਿਸਦਾ ਹੈ । ਗਾਛੈ-ਚਲਾ ਜਾਂਦਾ ਹੈ । ਮਾਇ ਆਛੈ-ਮਾਇਆ ਹੈ । ਦੁਰਾਛੈ-ਖੋਟੀ ਇਛਾ (ਵਾਸ਼ਨਾ) ।

**ਅਰਥ** : (ਹੇ ਭਾਈ ! ਪਰਮਾਤਮਾ) ਦਰਸ਼ਨ (ਕਰਨ) ਨਾਮ (ਜਪਣ) ਲਈ (ਮੇਰਾ) ਮਨ ਲੋਚਦਾ ਹੈ । ਹੇ ਭਾਈ ! ਇਹ ਮਨ ਸਾਰੇ ਥਾਂ ਫਿਰ ਫਿਰ ਕੇ (ਵੇਖ ਆਇਆ) ਹੈ (ਹੁਣ) ਇੱਛਾ ਕਰਕੇ ਸੰਤਾਂ ਦੀ ਚਰਨੀ ਆ ਪਿਆ ਹੈ ।੧। ਰਹਾਉ ।

(ਹੇ ਭਾਈ ! ਸੰਸਾਰ ਵਿਚ) ਜੋ (ਕੁਝ) ਦਿਸਦਾ ਹੈ ਉਹ ਚਲਾ ਜਾਂਦਾ ਹੈ (ਭਾਵ ਚਲਾਇਮਾਨ ਹੈ) । (ਇਸ ਲਈ ਮੈਂ) ਕਿਸ ਦੀ ਸੇਵਾ ਕਰਾਂ ? ਕਿਸ ਨੂੰ ਸਿਮਰਾਂ?। (ਆਖ਼ਰ ਮਨ ਨੇ ਇਹ ਫੈਸਲਾ ਕੀਤਾ ਕਿ) ਸਾਧ ਸੰਗਤ ਦੀ ਸ਼ਰਨ ਵਿਚ ਪੈ ਜਾਣਾ ਚਾਹੀਦਾ ਹੈ, (ਇਸ ਲਈ ਮੇਰਾ) ਮਨ (ਸਾਧ ਜਨਾਂ ਦੀ) ਚਰਨ ਧੂੜੀ ਮੰਗਦਾ ਹੈ ।੧।

(ਹੇ ਭਾਈ !) ਮਾਇਆ (ਇਕ ਵੱਡੇ ਸਮੁੰਦਰ ਨਿਆਈਂ) ਹੈ (ਜਿਸ ਨੂੰ) ਤਰਨਾ ਬਹੁਤ ਹੀ ਔਖਾ ਹੈ (ਇਸ ਤੋਂ ਤਰਨ ਲਈ) ਨਾ (ਮੈਂ ਕੋਈ) ਜੁਗਤ ਜਾਣਦਾ ਹਾਂ, ਨਾ ਹੀ (ਮੇਰੇ ਵਿਚ ਕੋਈ ਵਿਸ਼ੇਸ਼) ਗੁਣ ਹੈ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਸਾਰੇ ਵੀਚਾਰ ਛੱਡ ਕੇ ਮੈਂ) ਗੁਰੂ ਦੀ ਚਰਨੀ ਆ ਪਿਆ ਹਾਂ (ਜਿਸ ਦੇ ਫਲਸਰੂਪ) ਸਾਰੀ ਮੰਦੀ ਵਾਸ਼ਨਾ ਦੂਰ ਹੋ ਗਈ ਹੈ ।੨।੨।੨੮।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਦਰਸ਼ਨ ਤੇ ਨਾਮ ਦੀ ਤਾਂਘ ਨੂੰ ਰੂਪਮਾਨ ਕੀਤਾ ਹੈ । ਇਹਨਾਂ ਦੋਹਾਂ ਵਸਤਾਂ ਨੂੰ ਮੰਗਣ ਦਾ ਮੰਤਵ ਇਹ ਹੈ ਕਿ ਬਾਕੀ ਦ੍ਰਿਸ਼ਟਮਾਨ ਵਸਤਾਂ ਨਾਸ਼ਮਾਨ ਹੋਣ ਵਾਲੀਆਂ ਹਨ । ਦਰਸ਼ਨ ਵਿਚ ਰੁਕਾਵਟ ਪਾਣ ਵਾਲੀ ਕੋਈ ਵਸਤੂ ਹੈ ਤਾਂ ਉਹ ਖੋਟੀ ਵਾਸ਼ਨਾ ਹੈ ਜੋ ਸੂਖਮ ਰੂਪ ਵਿਚ ਅੰਦਰ ਬੈਠੀ ਹੋਈ ਹੈ, ਜੋ ਈਸ਼ਵਰ ਪਰਾਇਣ ਨਹੀਂ ਹੋਣ ਦਿੰਦੀ । ਪਰ ਜੋਂ ਗੁਰੂ ਦੇ ਚਰਨ ਫੜ ਲਈਏ ਤਾਂ ਮਾੜੀ

ਵਾਸ਼ਨਾ ਦੂਰੋਂ ਹੀ ਦੌੜ ਜਾਂਦੀ ਹੈ :-

**ਦੂਰਹੁ ਹੀ ਤੇ ਭਾਗ ਗਇਓ ਹੈ,**
**ਜਿਸੁ ਗੁਰ ਮਿਲਿ ਤ੍ਰਿਕੁਟੀ ਛੁਟਕੀ ਰੇ ॥** [ਪੰਨਾ ੩੫

**ਦੇਵਗੰਧਾਰੀ ੫ ॥ ਅੰਮ੍ਰਿਤਾ, ਪ੍ਰਿਅ ਬਚਨ ਤੁਹਾਰੇ ॥ ਅਤਿ ਸੁੰਦਰ ਮਨਮੋਹਨ ਪਿਆਰੇ ਸਭ ਹੂ ਮਧਿ ਨਿਰਾਰੇ ॥੧॥ ਰਹਾਉ ॥ ਰਾਜੁ ਨ ਚਾਹਉ, ਮੁਕਤਿ ਨ ਚਾਹਉ, ਮਨਿ ਪ੍ਰੀਤਿ ਚਰਨ ਕਮਲਾਰੇ ॥ ਬ੍ਰਹਮ ਮਹੇਸ ਸਿਧ ਮੁਨਿ ਇੰਦ੍ਰਾ, ਮੋਹਿ ਠਾਕੁਰ ਹੀ ਦਰਸਾਰੇ ॥੧॥ ਦੀਨੁ ਦੁਆਰੈ ਆਇਓ ਠਾਕੁਰ, ਸਰਨਿ ਪਰਿਓ ਸੰਤ ਹਾਰੇ ॥ ਕਹੁ ਨਾਨਕ ਪ੍ਰਭ ਮਿਲੇ ਮਨੋਹਰ, ਮਨੁ ਸੀਤਲ ਬਿਗਸਾਰੇ ॥੨॥੩॥੨੯॥**

## ਉਚਾਰਨ ਸੇਧ

**ਬਿੰਦੀ ਸਹਿਤ** : ਚਾਹਉਂ, ਹੂੰ ।

**ਪਦ ਅਰਥ** : ਅੰਮ੍ਰਿਤਾ-ਅੰਮ੍ਰਿਤ । ਪ੍ਰਿਅ-ਹੇ ਪਿਆਰੇ ! ਮਧਿ ਵਿਚ । ਨਿਰਾਰੇ-ਨਿਰਾਲੇ, ਵਖਰੇ । ਨ ਚਾਹਉ-ਮੈਂ ਨਹੀਂ ਚਾਹੁੰਦਾ (ਮੰਗਦਾ) । ਚਰਨ ਕਮਲਾਰੇ-ਚਰਨ ਕਮਲਾਂ ਦੀ । ਮਹੇਸ਼-ਸ਼ਿਵ । ਸਿਧ-ਪੁੱਗੇ ਹੋਏ ਜੋਗੀ । ਮੁਨਿ-ਮੁਨੀ । ਇੰਦ੍ਰਾ-ਇੰਦਰ ਆਦਿ। ਮੋਹਿ-ਮੈਨੂੰ । ਦਰਸਾਰੇ-ਦਿਸਦਾ ਹੈ । ਦੀਨੁ-ਗ਼ਰੀਬ, ਨਿਮਾਣਾ । ਹਾਰੇ-ਹਾਰ ਕੇ । ਬਿਗਸਾਰੇ-ਖਿੜ ਪਿਆ ।

**ਅਰਥ** : ਹੇ ਪਿਆਰੇ (ਵਾਹਿਗੁਰੂ ਜੀ) ਤੁਹਾਡੇ ਬਚਨ ਅੰਮ੍ਰਿਤ (ਰੂਪੀ) ਹਨ । (ਤੁਸੀਂ) ਅਤਿ ਸੁੰਦਰ ਹੋ, ਮਨ ਨੂੰ ਮੋਹਣ ਵਾਲੇ ਹੋ, ਪਿਆਰੇ ਹੋ, ਸਾਰਿਆਂ ਦੇ ਵਿਚ (ਵਿਆਪਕ ਹੁੰਦੇ ਹੋਏ) ਸਭ ਨਾਲੋਂ ਵਖਰੇ ਭੀ ਹੋ ।੧। ਰਹਾਉ ।

ਮੈਂ ਨਾ ਰਾਜ (ਸ਼ਕਤੀ) ਚਾਹੁੰਦਾ ਹਾਂ, ਨਾ ਮੁਕਤੀ ਚਾਹੁੰਦਾ ਹਾਂ, (ਮੇਰੇ) ਮਨ ਵਿਚ (ਤਾਂ) ਚਰਨ ਕਮਲਾਂ ਦੀ ਪ੍ਰੀਤ (ਟਿੱਕੀ ਹੋਈ ਹੈ) । ਬ੍ਰਹਮਾ, ਸ਼ਿਵ, ਸਿਧ, ਮੁਨੀ, ਇੰਦਰ (ਆਦਿ) ਦੇਵਤੇ (ਹੋਰਨਾਂ ਲਈ ਮਾਨਨੀਕ ਹੋਣਗੇ ਪਰ) ਮੈਨੂੰ (ਤਾਂ ਸਭ ਪਾਸੇ) ਠਾਕੁਰ ਜੀ ! (ਤੁਸੀਂ ਹੀ) ਦਿਸਦੇ ਹੋ ।੧।

ਹੇ ਠਾਕੁਰ ! (ਮੈਂ) ਗਰੀਬ ਤੇਰੇ ਦਰ ਉਤੇ ਆਇਆ ਹਾਂ, ਹਾਰ ਕੇ ਸੰਤਾਂ ਦੀ ਸ਼ਰਨੀ ਵਿਚ ਆ ਪਿਆ ਹਾਂ । (ਗੁਰੂ ਜੀ ਜਗਿਆਸੂ ਦੇ ਮਨ ਨੂੰ ਚੇਤੰਨ ਕਰਦੇ ਹਨ) ਨਾਨਕ ਆਖ ਹੇ ਮਨ ਨੂੰ ਮੋਹਣ ਵਾਲੇ ਪ੍ਰਭੂ ! (ਤੁਸੀਂ ਮੈਨੂੰ) ਮਿਲ ਪਏ ਹੋ, (ਅਤੇ ਮੇਰਾ) ਮਨ ਸੀਤਲ ਹੋ ਗਿਆ ਤੇ ਖਿੜ ਪਿਆ ਹੈ ।੨।੩।੨੯।

## ਅਰਥ ਭੇਦ ਅਤੇ ਨਿਰਣੈ

**ਬ੍ਰਹਮ ਮਹੇਸ ਸਿਧ ਮੁਨਿ ਇੰਦ੍ਰਾ, ਮੋਹਿ ਠਾਕੁਰ ਹੀ ਦਰਸਾਰੇ ॥**

ਵਖ ਵਖ ਅਰਥ :

੧. **'ਬ੍ਰਹਮਾ, ਸ਼ਿਵ, ਸਿਧ ਮੁਨਿ ਔਰ ਇੰਦ੍ਰਾਦਿਕ ਦੇਵਤਾਓਂ' ਕਾ ਸਮਦਾਉ ਹੇ ਠਾਕੁਰ ਮੇਰੇ ਕੋ ਸਭ ਰੂਪ ਤੇਰਾ ਹੀ ਦ੍ਰਿਸ਼ਟ ਆਉਤਾ ਹੈ ਵਾ ਹੇ ਠਾਕੁਰ ਸਰਬ ਰੂਪਤਾ ਕਰ ਆਪ ਕੋ ਦੇਖਤਾ ਹੂੰ ਭਾਵ ਜੋ ਇਨ ਕੇ ਭਿੰਨ ੨ ਸੇਵਾ ਸੇ ਫਲ ਹੈ ਸੋ ਮੈਂ ਤੇਰੇ ਸੇ ਦੇਖਤਾ ਹਾਂ ।** [ਫ਼. ਸ.

੨. ਬ੍ਰਹਮਾ, ਸ਼ਿਵ ਜੀ, ਸਿਧ ਮੁਨੀ ਤੇ ਇੰਦ੍ਰ ਇਤਿਆਦਿਕ ਸਾਰਿਆਂ ਦਾ ਆਸਰਾ ਹੇ ਠਾਕੁਰ! ਮੈਨੂੰ ਤੂੰ ਹੀ ਦਿਸ ਰਿਹਾ ਹੈਂ। [ਸਿੰ.ਸ.

੩. (ਹੋਰਨਾਂ ਲਈ ਬ੍ਰਹਮਾ, ਸ਼ਿਵ ਜੀ, ਕਰਾਮਾਤਾਂ ਜੋਗੀ, ਮੁਨੀ ਤੇ ਇੰਦਰ ਵਰਗੀਆਂ ਮਾਨਨੀਯ ਹਸਤੀਆਂ ਹੋਣਗੀਆਂ, ਪਰ ਮੇਰੇ ਲਈ ਤਾਂ ਹਰੀ ਦੇ ਦਰਸ਼ਨ ਹੀ ਹਨ। [ਸ਼ਬਦਰਥ, ਸੰ. ਪੋ.

੪. (ਹੇ ਭਾਈ ! ਲੋਕ ਤਾਂ) ਬ੍ਰਹਮਾ, ਸ਼ਿਵ, ਕਰਾਮਾਤੀ ਜੋਗੀ ਰਿਸ਼ੀ ਮੁਨੀ, ਇੰਦ੍ਰ (ਆਦਿਕ ਦੇ ਦਰਸ਼ਨ ਚਾਹੁੰਦੇ ਹਨ, ਪਰ) ਮੈਂ ਮਾਲਕ ਪ੍ਰਭੂ ਦੇ ਦਰਸ਼ਨ ਹੀ ਚਾਹੁੰਦਾ ਹਾਂ। [ਦਰਪਣ

**ਨਿਰਣੈ :** ਇਥੇ 'ਠਾਕੁਰ' ਪਦ ਸੰਬੋਧਨ ਰੂਪ ਦਾ ਸੂਚਕ ਨਹੀਂ ਜਿਵੇਂ ਕਿ ਨੰ. ੨ ਵਾਲੇ ਅਰਥਾ ਤੋਂ ਸੇਧ ਮਿਲਦੀ ਹੈ। ਵੈਸੇ ਇਸ ਪੰਕਤੀ ਦੇ ਅਰਥਾਂ ਬਾਰੇ ਨਿਰਣਾਂ ਕਰਨ ਦੀ ਕੋਈ ਲੋੜ ਨਹੀਂ ਸੀ ਪਰ ਆਕਾਸ਼ ਬਾਣੀ (ਰੇਡੀਓ) ਦੇ ਇਕ ਅਧਿਕਾਰੀ ਨੇ ਇਹ ਅਰਥ ਕਰ ਦਿਤੇ ਸਨ ਕਿ ਬ੍ਰਹਮਾ, ਸ਼ਿਵ ਜ਼ੀ, ਸਿਧੀ, ਮੁਨੀ ਤੇ ਇੰਦ੍ਰ ਮੈਨੂੰ ਸਾਰੇ ਠਾਕੁਰ ਹੀ ਦਿਸਦੇ ਹਨ। ਪਰ ਜੇ ਦੀਰਘ ਦ੍ਰਿਸ਼ਟੀ ਨਾਲ ਵੇਖੀਏ ਤਾਂ ਸਪਸ਼ਟ ਹੋ ਜਾਵੇਗਾ ਕਿ ਇਸ ਸ਼ਬਦ ਵਿਚ ਸਿਵਾਏ ਵਾਹਿਗੁਰੂ ਜੀ ਦੇ ਹੋਰ ਕਿਸੇ ਦੀ ਚਾਹਨਾ ਨਹੀਂ ਰੱਖੀ, ਨਾ ਰਾਜ ਦੀ ਇਛਾ ਹੈ, ਨਾ ਮੁਕਤੀ ਦੀ ਮੰਗ ਹੈ, ਕੇਵਲ ਤੇ ਕੇਵਲ ਪ੍ਰਭੂ ਦੇ ਚਰਨਾਂ ਦੀ ਪ੍ਰੀਤੀ ਮੰਗੀ ਹੈ। ਰਿਧੀ ਸਿਧੀ ਜਾਂ ਕਲਪਿਤ ਦੇਵਤਿਆਂ ਦੇ ਦਰਸ਼ਨ ਦੀ ਇਛਾ ਰਖਣ ਵਾਲੇ ਕਈ ਅਲਪਗ ਜੀਵ ਹੋ ਸਕਦੇ ਹਨ ਅਤੇ ਉਨ੍ਹਾਂ ਦੇ ਚਿਤ ਵਿਚ ਅਜਿਹਾ ਤਸੱਵਰ ਹੋ ਸਕਦਾ ਹੈ ਪਰ ਗੁਰੂ ਅਰਜਨ ਦੇਵ ਜੀ ਦੀ ਬ੍ਰਿਤੀ ਤਾਂ ਪ੍ਰਭੂ ਦੇ ਅੰਮ੍ਰਿਤ ਬਚਨਾ ਵਿਚ ਲੀਨ ਹੈ। ਆਪ ਜੀ ਦਾ ਨਿਸ਼ਾਨਾ ਇਕੋ ਹੈ :-

**ਜਬ ਦੇਖਉ ਪ੍ਰਭੁ ਅਪੁਨਾ ਸੁਆਮੀ, ਤਉ ਅਵਰਹਿ ਚੀਤਿ ਨ ਪਾਵਉ ਰੇ॥[ਪੰ. ੪੦੪**

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਜਿਥੇ ਪ੍ਰਭੂ ਪ੍ਰੀਤਿ ਦੀ ਸਿਖਰ ਦਰਸਾਈ ਹੈ, ਉਥੇ ਪ੍ਰਭੂ ਦੇ ਅੰਮ੍ਰਿਤ ਬਚਨਾ ਦੇ ਸਾਹਮਣੇ ਰਾਜ ਤੇ ਮੁਕਤੀ ਬ੍ਰਹਮਾ, ਸ਼ਿਵ ਜੀ ਆਦਿ ਹਸਤੀਆਂ ਲਈ ਅਚਾਹਨਾ ਪ੍ਰਗਟਾਈ ਹੈ, ਭਾਵ ਇਹ ਤੁੱਛ ਹਨ। ਮਨ ਦੀ ਸ਼ਾਂਤੀ ਤੇ ਖਿੜਾਉ ਵਾਲੀ ਪੂਰਨ ਅਵਸਥਾ ਵਿਚ ਪਰਵਿਰਤੀ ਪ੍ਰਭੂ ਦੇ ਮਿਲਾਪ ਨਾਲ ਹੁੰਦੀ ਹੈ, ਹੋਰ ਸਾਰੇ ਹੀਲੇ ਵਸੀਲੇ ਅਧੂਰੇ ਹਨ।

**ਦੇਵਗੰਧਾਰੀ ਮਹਲਾ ੫ ॥ ਹਰਿ ਜਪਿ ਸੇਵਕੁ ਪਾਰਿ ਉਤਾਰਿਓ॥ ਦੀਨ ਦਇਆਲ ਭਏ ਪ੍ਰਭ ਅਪਨੇ, ਬਹੁੜਿ ਜਨਮਿ ਨਹੀ ਮਾਰਿਓ॥੧॥ਰਹਾਉ॥ ਸਾਧ ਸੰਗਮਿ ਗੁਣ ਗਾਵਹ ਹਰਿ ਕੇ, ਰਤਨ ਜਨਮੁ ਨਹੀ ਹਾਰਿਓ॥ ਪ੍ਰਭ ਗੁਨ ਗਾਇ ਬਿਖੈ ਬਨੁ ਤਰਿਆ, ਕੁਲਹ ਸਮੂਹ ਉਧਾਰਿਓ॥੧॥ ਚਰਨ ਕਮਲ ਬਸਿਆ ਰਿਦ ਭੀਤਰਿ, ਸਾਸਿ ਗਿਰਾਸਿ ਉਚਾਰਿਓ॥ ਨਾਨਕ ਓਟ ਗਹੀ ਜਗਦੀਸੁਰ, ਪੁਨਹ ਪੁਨਹ ਬਲਿਹਾਰਿਓ ॥੨॥੪॥੩੦॥**

**ਪਦ ਅਰਥ :** ਹਰੀ ਜਪਿ-ਹਰੀ ਦੇ ਜਪ (ਸਿਮਰਨ) ਨੇ। ਬਹੁੜਿ-ਮੁੜ ਕੇ। ਸਾਧ ਸੰਗਮਿ-ਸਾਧੂ ਦੀ ਸੰਗਤ (ਮਿਲਾਪ) ਵਿਚ। ਬਿਖੇ ਬਨ-ਵਿਸ਼ਿਆਂ ਦਾ ਪਾਣੀ। ਕੁਲਹ ਸਮੂਹ-ਸਾਰੀਆਂ ਕੁੱਲਾਂ ਨੂੰ। ਗਹੀ-ਪਕੜੀ। ਜਗਦੀਸੁਰ-ਜਗਤ ਦਾ ਈਸ਼ਵਰ, ਮਾਲਕ। ਪੁਨਹ ਪੁਨਹ-ਮੁੜ ਮੁੜ, ਬਾਰ ਬਾਰ।

**ਅਰਥ** : (ਹੇ ਭਾਈ !) ਹਰੀ ਦੇ ਸਿਮਰਨ ਨੇ ਸੇਵਕ ਨੂੰ (ਸੰਸਾਰ ਸਾਗਰ ਤੋਂ) ਪਾਰ ਕਰ ਦਿੱਤਾ ਹੈ । (ਜਿਨ੍ਹਾਂ) ਗਰੀਬਾਂ ਉਤੇ ਆਪਣੇ ਪ੍ਰਭੂ ਦਿਆਲੂ ਹੋ ਗਏ (ਉਨ੍ਹਾਂ ਨੂੰ) ਮੁੜ ਕੇ ਜਨਮ ਮਰਨ (ਦੇ ਗੇੜ) ਵਿੱਚ ਨਹੀਂ ਪਾਇਆ ।੧। ਰਹਾਉ ।

(ਹੇ ਭਾਈ ! ਜਿਹੜੇ) ਸਾਧੂਆਂ ਦੇ ਸਤਿਸੰਗ ਵਿਚ (ਬੈਠ ਕੇ) ਹਰੀ ਦੇ ਗੁਣ ਗਾਉਂਦੇ ਹਨ, (ਉਨ੍ਹਾਂ ਨੇ) ਆਪਣਾ ਅਮੋਲਕ ਜਨਮ ਨਹੀਂ ਹਾਰਿਆ । (ਉਨ੍ਹਾ ਨੇ) ਪਰਮਾਤਮਾ ਦੇ ਗੁਣ ਗਾ ਕੇ ਵਿਸ਼ਿਆਂ ਦੇ ਜਲ (ਨਾਲ ਭਰੇ ਸਮੁੰਦਰ ਨੂੰ) ਤਰ ਲਿਆ (ਅਤੇ) ਸਾਰੀਆਂ ਕੁੱਲਾਂ ਦਾ ਵੀ ਉਧਾਰ ਕਰ ਲਿਆ ।੧।

(ਉਨ੍ਹਾਂ ਦੇ) ਹਿਰਦੇ ਵਿਚ (ਪ੍ਰਭੂ ਦੇ) ਚਰਨ ਕਮਲ ਦਾ (ਪਿਆਰ) ਵਸ ਗਿਆ ਹੈ । (ਇਸ ਲਈ ਉਨ੍ਹਾਂ ਨੇ) ਹਰ ਸੁਆਸ ਤੇ ਹਰ ਗਿਰਾਸ (ਨਾਲ ਪ੍ਰਭੂ ਦਾ ਨਾਮ) ਉਚਾਰਨ ਕੀਤਾ ਹੈ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਨ੍ਹਾਂ ਨੇ) ਜਗਤ ਦੇ ਮਾਲਕ ਦੀ ਓਟ ਪਕੜੀ (ਮੈਂ ਉਨ੍ਹਾਂ ਤੋਂ ਬਾਰ ਬਾਰ ਬਲਿਹਾਰ (ਸਦਕੇ) ਜਾਂਦਾ ਹਾਂ ।੨।੪।੩੦।

## ਸਾਰੰਸ਼ ਅਤੇ ਸਿਧਾਂਤ

ਸੰਸਾਰ ਤੋਂ ਪਾਰ ਉਤਰਨ ਦਾ ਸਾਧਨ ਸਿਮਰਨ ਹੈ । ਜਿਹੜਾ ਸੇਵਕ ਨਾਮ ਜਪਦਾ ਹੈ, ਸਾਧ ਸੰਗਤ ਵਿਚ ਹਰੀ ਦੇ ਗੁਣ ਗਾਉਂਦਾ ਹੈ ਉਸ ਉਤੇ ਪ੍ਰਭੂ ਦੀ ਕਿਰਪਾ ਹੁੰਦੀ ਹੈ । ਇਸ ਦੇ ਫਲ ਸਰੂਪ ਉਸ ਦਾ ਆਪਣਾ ਜਨਮ ਹੀ ਸਫਲ ਨਹੀਂ ਹੁੰਦਾ ਸਗੋਂ ਉਸ ਦੀਆਂ ਕੁਲਾਂ ਦਾ ਭੀ ਉਧਾਰ ਹੋ ਜਾਂਦਾ ਹੈ। ਜਿਵੇਂ ਗੁਰਵਾਕ ਹਨ :-

**ਪ੍ਰਹਿਲਾਦ ਜਨ ਕੇ ਇਕੀਹ ਕੁਲ ਉਧਾਰੇ ॥** [ਪੰਨਾ ੧੧੩੩

## ਰਾਗੁ ਦੇਵਗੰਧਾਰੀ ਮਹਲਾ ੫ ਘਰੁ ੪

**ੴ ਸਤਿਗੁਰ ਪ੍ਰਸਾਦਿ ॥ ਕਰਤ ਫਿਰੇ ਬਨ ਭੇਖ, ਮੋਹਨ ਰਹਤ ਨਿਰਾਰ ॥੧॥ ਰਹਾਉ ॥ ਕਥਨ ਸੁਨਾਵਨ ਗੀਤ ਨੀਕੇ ਗਾਵਨ, ਮਨ ਮਹਿ ਧਰਤੇ ਗਾਰ ॥੧॥ ਅਤਿ ਸੁੰਦਰ ਬਹੁ ਚਤੁਰ ਸਿਆਨੇ, ਬਿਦਿਆ ਰਸਨਾ ਚਾਰ ॥੨॥ ਮਾਨ ਮੋਹ ਮੇਰ ਤੇਰ ਬਿਬਰਜਿਤ, ਏਹੁ ਮਾਰਗੁ ਖੰਡੇਧਾਰ ॥੩॥ ਕਹੁ ਨਾਨਕ ਤਿਨਿ ਭਵਜਲੁ ਤਰੀਅਲੇ, ਪ੍ਰਭ ਕਿਰਪਾ ਸੰਤ ਸੰਗਾਰ ॥੪॥੧॥੩੧॥**

**ਪਦ ਅਰਥ**:ਬਨ-ਜੰਗਲ ਅੰਦਰ। ਨਿਰਾਰ-ਨਿਰਾਲਾ,ਵਖਰਾ। ਕਥਨ-ਕਥਨੀਆਂ, ਕਥਾਵਾਂ। ਨੀਕੇ-ਚੰਗੇ, ਸੋਹਣੇ । ਗਾਰ-ਚਿਕੜ, ਗੰਦ, ਮੈਲ । ਚਾਰ-ਸੁੰਦਰ । ਬਿਬਰਜਿਤ-ਮਨ੍ਹਾਂ ਹੈ । ਖੰਡੇ ਧਾਰ-ਖੰਡੇ ਦੀ ਧਾਰ ਵਰਗਾ ਤੇਜ਼ ਹੈ, ਭਾਵ ਬਹੁਤ ਕਠਨ ਹੈ । ਤਿਨਿ-ਉਨ੍ਹਾਂ ਨੇ । ਸੰਤ ਸੰਗਾਰ-ਸੰਤਾਂ ਦੀ ਸੰਗਤ ਨਾਲ ।

**ਅਰਥ** : (ਹੇ ਭਾਈ ! ਜਿਹੜੇ ਪਖੰਡੀ ਮਨੁੱਖ) ਭੇਖ (ਧਾਰਦੇ ਹਨ ਅਤੇ) ਜੰਗਲਾਂ ਵਿਚ ਭੌਂਦੇ ਫਿਰਦੇ ਹਨ, (ਸਭ ਨੂੰ) ਮੋਹਣ ਵਾਲਾ (ਵਾਹਿਗੁਰੂ) ਉਨ੍ਹਾਂ ਤੋਂ ਵੱਖਰਾ ਰਹਿੰਦਾ ਹੈ ।੧। ਰਹਾਉ ।

(ਭੇਖੀ ਲੋਕ ਬਾਹਰਮੁਖੀ ਸੁੰਦਰ) ਕਥਾ ਕਹਾਣੀਆਂ ਸੁਣਾਉਂਦੇ ਹਨ, ਸੋਹਣੇ ਗੀਤ ਗਾਂਦੇ ਹਨ

(ਪਰ ਆਪਣਾ) ਮਨ ਵਿਚ ਗੰਦ (ਮੈਲ) ਰਖਦੇ ਹਨ ।੧।

(ਉਹ) ਬਹੁਤ ਹੀ ਸੁਹਣੇ, ਬਹੁਤ ਚਤੁਰ ਤੇ ਸਿਆਣੇ (ਹੁੰਦੇ ਹਨ, ਕਿਉਂਕਿ ਉਨ੍ਹਾਂ ਦੀ) ਜੀਭ ਵਿਦਿਆ ਕਰਕੇ ਸੋਹਣੀ (ਹੋ ਗਈ ਹੁੰਦੀ) ਹੈ ।੨।

(ਹੇ ਭਾਈ ! ਪ੍ਰਭੂ ਦੀ ਪ੍ਰਾਪਤੀ ਕਰਨ ਵਾਲਿਆਂ) ਨੂੰ ਮਾਨ-ਮੋਹ, ਮੇਰ-ਤੇਰ ਆਦਿ ਮਨ੍ਹਾਂ ਹਨ, (ਇਸ ਲਈ) ਇਹ ਮਾਰਗ ਖੰਡੇ ਦੀ ਧਾਰ ਵਰਗਾ ਤੇਜ਼ (ਭਾਵ ਬਹੁਤ ਕਠਿਨ) ਹੈ ।੩।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹਨਾਂ ਮਨੁੱਖਾਂ) ਨੇ ਭਵਜਲ (ਸੰਸਾਰ) ਤਰਿਆ ਹੈ (ਜਿਨ੍ਹਾਂ ਨੂੰ) ਪ੍ਰਭੂ ਦੀ ਕਿਰਪਾ ਨਾਲ ਸੰਤਾਂ ਦਾ ਸੰਗ ਮਿਲ ਗਿਆ ਹੈ ।੪।੧।੩੧।

## ਅਰਥ ਭੇਦ ਅਤੇ ਨਿਰਣੈ

**ਕਥਨ ਸੁਨਾਵਨ ਗੀਤ ਨੀਕੇ ਗਾਵਨ, ਮਨ ਮਹਿ ਧਰਤੇ ਗਾਰ ॥**

ਇਸ ਪੰਕਤੀ ਵਿਚ 'ਮਨ ਮਹਿ ਧਰਤੇ ਗਾਰ' ਦੇ ਅਰਥ ਦੋ ਤਰ੍ਹਾਂ ਕੀਤੇ ਜਾਂਦੇ ਹਨ :

੧. ਗੰਧਲਾਪਣ, ਗੰਦ ਮੰਦ (ਮਾਨ ਮੋਹ ਮੇਰ ਤੇਰ ਦਾ) ਜੇ ਗਾਲੀ ਅਰਥ ਹੁੰਦਾ ਤਾਂ ਪਾਠ (ਗਾਰਿ ਹੁੰਦਾ) । [ਸ਼ਬਦਾਰਥ

੨. ਮਨ ਵਿਚ ਅਹੰਕਾਰ ਬਣਾਈ ਰਖਦੇ ਹਨ । [ਫ. ਸ., ਦਰਪਣ

੩. ਮਨ ਵਿਚ ਮੈਲ ਧਾਰਨ ਕਰੀ ਰਖਦੇ ਹਨ । [ਸੰ. ਪੋ.

**ਨਿਰਣੈ** : 'ਗਾਰ' ਪਦ ਬਾਰੇ ਵੇਖੋ ਪੰਜਵੀਂ ਪੋਥੀ ਦਾ ਪੰਨਾ ੩੨੫ 'ਕੋਊ ਬਿਖਮ ਗਾਰ ਤੋਰੈ' । ਇਥੇ 'ਗਾਰ' ਪਦ ਤੋਂ ਭਾਵ ਸਾਕਤਾਂ ਵਾਲੇ ਗੰਦੇ ਮੰਦੇ ਗੀਤਾਂ ਦੀ ਮੈਲ ਤੋਂ ਹੈ ਕਿਉਂਕਿ ਉਨ੍ਹਾਂ ਉਤੇ ਵਿਸ਼ੇ ਵਿਕਾਰਾਂ ਦੀ ਮੈਲ ਚੜ੍ਹੀ ਹੋਈ ਹੈ । ਸੋ 'ਗਾਰ' ਦਾ ਅਰਥ ਗਰਬ ਜਾਂ ਅਹੰਕਾਰ ਨਹੀਂ, ਗੰਦਾ-ਪਨ ਹੀ ਠੀਕ ਹੈ ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਪ੍ਰਭੂ ਪ੍ਰਾਪਤੀ ਦੇ ਮਾਰਗ ਨੂੰ ਖੰਡੇ ਦੀ ਧਾਰ ਨਾਲ ਤੁਲਨਾ ਦਿਤੀ ਹੈ । ਜਿਹੜੇ ਲੋਕ ਰੱਬ ਨੂੰ ਮਿਲਣ ਲਈ ਭੇਖ ਬਣਾ ਕੇ ਜੰਗਲਾਂ ਵੱਲ ਟੁਰ ਪੈਂਦੇ ਹਨ, ਜਾਂ ਹੋਰ ਕਠਨ ਤਪੱਸਿਆ ਕਰਦੇ ਹਨ ਉਨ੍ਹਾਂ ਨੂੰ ਪ੍ਰਭੂ ਦੀ ਅਪ੍ਰਾਪਤੀ ਦਾ ਮੂਲ ਕਾਰਨ ਉਨ੍ਹਾਂ ਦੇ ਹਿਰਦੇ ਦੀ ਮਲੀਨਤਾ ਹੈ । ਮਾਨ, ਮੋਹ, ਮੇਰ-ਤੇਰ ਨੂੰ ਛੱਡਣਾ ਕੋਈ ਸੌਖਾ ਕੰਮ ਨਹੀਂ । ਮੇਰੇ ਮਿੱਤਰ ਸੰਤ ਬਲਵੰਤ ਸਿੰਘ ਜੋ ਹੁਣ ਦ੍ਰਿਸ਼ਟਮਾਨ ਸੰਸਾਰ ਵਿੱਚ ਨਹੀਂ ਰਹੇ, ਇਕ ਵਾਰੀ ਹੇਮਕੁੰਟ ਦਾ ਦਰਸ਼ਨ ਕਰਦੇ ਕਰਦੇ ਜਦ ਪਹਾੜੀਆਂ ਦੇ ਇਕ ਪਾਸੇ ਗਏ ਤਾਂ ਉਥੇ ਵੇਖਿਆ ਕਿ ਦੋ ਸਾਧੂ ਆਪਸ ਵਿਚ ਲੜ ਰਹੇ ਸਨ । ਸੰਤ ਜੀ ਨੇ ਉਨ੍ਹਾਂ ਪਾਸੋਂ ਲੜਾਈ ਦਾ ਕਾਰਨ ਪੁਛਿਆ ਤਾਂ ਇਕ ਸਾਧੂ ਕਹਿਣ ਲਗਾ 'ਜੀ ! ਇਥੋਂ ਤੱਕ ਮੇਰੀ ਹੱਦ ਹੈ, ਇਹ ਮੇਰੀ ਥਾਂ ਤੇ ਆਪਣੀ ਹੱਦ (ਬੰਨੀ) ਬਣਾਉਣਾ ਚਾਹੁੰਦਾ ਹੈ ।' ਸੰਤਾਂ ਕਿਹਾ, ਵੇਖੋ ਤੁਸੀਂ ਘਰ ਬਾਰ ਛਡ ਕੇ ਲੋਕ ਕੁਟੰਬ ਤੋਂ ਹਿਤ ਤੋੜ ਕੇ ਜੰਗਲ ਵਿਚ ਆ ਵਸੇ ਹੋ, ਪਰ ਮੇਰ-ਤੇਰ ਨੇ ਤੁਹਾਡਾ ਇਥੇ ਵੀ ਖਹਿੜਾ ਨਹੀਂ ਛਡਿਆ । ਅਜਿਹੀ ਹਾਲਤ ਵਿਚ ਪ੍ਰਭੂ ਦਾ ਮਿਲਾਪ ਕਿਵੇਂ ਹੋਵੇ ? ਰਾਗ ਦ੍ਵੈਖ ਛਡ ਕੇ ਆਪਾ

ਸਵਾਰਨ ਦੀ ਲੋੜ ਹੈ, ਫਿਰ 'ਆਪੁ ਸਵਾਰਹਿ ਮੈ ਮਿਲਹਿ, ਮੈ ਮਿਲਿਆ ਸੁਖੁ ਹੋਇ' ਵਾਲਾ ਅਮਲ ਪੂਰਾ ਹੋ ਜਾਵੇਗਾ। ਸਿਧਾਂਤ ਇਹ ਹੈ ਕਿ ਇਸ ਸੰਸਾਰ ਤੋਂ ਉਹੀ ਮਨੁੱਖ ਤਰ ਸਕਦੇ ਹਨ ਜਿਨ੍ਹਾਂ ਨੂੰ ਪ੍ਰਭੂ ਦੀ ਕਿਰਪਾ ਨਾਲ ਸੰਤਾਂ ਦੀ ਸੰਗਤ ਮਿਲਦੀ ਹੈ ਅਤੇ ਉਹ ਆਪਣਾ ਜੀਵਨ ਸਵਾਰ ਲੈਂਦੇ ਹਨ।

## ਰਾਗੁ ਦੇਵਗੰਧਾਰੀ ਮਹਲਾ ੫ ਘਰੁ ੫

**ੴ ਸਤਿਗੁਰ ਪ੍ਰਸਾਦਿ ॥ ਮੈ ਪੇਖਿਓ ਰੀ, ਊਚਾ ਮੋਹਨੁ ਸਭ ਤੇ ਊਚਾ ॥ ਆਨ ਨ ਸਮਸਰਿ ਕੋਊ ਲਾਗੈ, ਢੂਢਿ ਰਹੇ ਹਮ ਮੂਚਾ ॥੧॥ ਰਹਾਉ ॥ ਬਹੁ ਬੇਅੰਤ, ਅਤਿ ਬਡੋ ਗਾਹਰੋ, ਥਾਹ ਨਹੀਂ ਅਗਹੂਚਾ ॥ ਤੋਲਿ ਨ ਤੁਲੀਐ, ਮੋਲਿ ਨ ਮੁਲੀਐ, ਕਤ ਪਾਈਐ ਮਨ ਰੂਚਾ ॥੧॥ ਖੋਜ ਅਸੰਖਾ, ਅਨਿਕ ਤ ਪੰਥਾ, ਬਿਨੁ ਗੁਰ ਨਹੀ ਪਹੂਚਾ ॥ ਕਹੁ ਨਾਨਕ ਕਿਰਪਾ ਕਰੀ ਠਾਕੁਰ, ਮਿਲਿ ਸਾਧੂ ਰਸ ਭੂੰਚਾ ॥੨॥੧॥੩੨॥**

**ਪਦ ਅਰਥ** : ਮੈ ਪੇਖਿਓ ਰੀ-ਹੇ (ਸਖੀ !) ਮੈਂ ਵੇਖਿਆ ਹੈ। ਆਨ-ਹੋਰ। ਸਮਸਰਿ-ਬਰਾਬਰ। ਮੂਚਾ-ਬਹੁਤ ਹੀ। ਗਾਹਰੋ-ਗਹਿਰਾ, ਡੂੰਘਾ। ਥਾਹ-ਹਾਥ। ਅਗਹੂਚਾ-ਜਿਸ ਨੂੰ ਪਕੜਿਆ ਨਹੀਂ ਜਾ ਸਕਦਾ। ਕਤ-ਕਿਸ ਤਰ੍ਹਾਂ ? ਮਨ ਰੂਚਾ-ਮਨ ਨੂੰ ਪਿਆਰਾ, ਚੰਗਾ ਲਗਣ ਵਾਲਾ। ਅਸੰਖਾ-ਅਨਗਿਣਤ ਹੀ। ਅਨਿਕ ਤ-ਅਨੇਕਾਂ ਹੀ। ਪੰਥਾ-ਰਸਤੇ। ਨਹੀ ਪਹੂਚਾ-ਨਹੀਂ ਪਹੁੰਚਿਆ। ਭੂੰਚਾ-ਭੋਗਿਆ, ਮਾਣਿਆ।

**ਅਰਥ** : ਹੇ (ਸਖੀ !) ਮੈਂ ਵੇਖਿਆ ਹੈ (ਕਿ ਉਹ ਸਭ ਸ੍ਰਿਸ਼ਟੀ ਨੂੰ) ਮੋਹਣ ਵਾਲਾ (ਵਾਹਿਗੁਰੂ) ਉਚਾ ਹੈ, ਸਭ ਤੋਂ ਉਚਾ ਹੈ। ਮੈਂ ਬਹੁਤ ਹੀ ਢੂੰਢ ਕੇ ਵੇਖਿ ਲਿਆ ਹੈ (ਮੈਨੂੰ ਉਸ ਮੋਹਨ ਦੇ) ਬਰਾਬਰ ਦਾ ਹੋਰ ਕੋਈ ਨਹੀਂ ਲਗਦਾ (ਭਾਵ ਨਹੀਂ ਦਿਸਦਾ)।੧। ਰਹਾਉ।

(ਵਾਹਿਗੁਰੂ) ਬਹੁਤ ਹੀ ਬੇਅੰਤ ਹੈ ਵੱਡਾ ਗਹਿਰਾ (ਡੂੰਘਾ) ਹੈ, (ਉਸ ਦੀ ਡੂੰਘਾਈ ਦੀ) ਥਾਹ ਨਹੀਂ ਅਤੇ (ਉਸ ਦੀ ਉਚਾਈ ਨੂੰ) ਪਕੜਿਆ ਨਹੀਂ ਜਾ ਸਕਦਾ। (ਉਹ) ਤੋਲ ਨਾਲ ਨਹੀਂ ਤੁਲ ਸਕਦਾ, ਮੁਲ ਕਰਨ ਨਾਲ ਉਸ ਦਾ ਮੁਲ ਨਹੀਂ ਕੀਤਾ ਜਾ ਸਕਦਾ, (ਉਹ) ਮਨ ਨੂੰ ਪਿਆਰਾ (ਚੰਗਾ ਲਗਣ ਵਾਲਾ ਪ੍ਰਭੂ ਹੈ, ਉਸਨੂੰ) ਕਿਸ ਤਰ੍ਹਾਂ ਪਾਈਏ ? ।੧।

ਅਣਗਿਣਤ (ਖੋਜ ਕੀਤੀ, ਅਨੇਕਾਂ) ਰਸਤੇ ਵੇਖ ਲਏ, (ਪਰ) ਗੁਰੂ ਤੋਂ ਬਿਨਾਂ (ਉਸ ਮੋਹਨ ਦੇ ਦਰ ਉਤੇ) ਕੋਈ ਨਹੀਂ ਪਹੁੰਚ ਸਕਿਆ। ਨਾਨਕ (ਗੁਰੂ ਜੀ ਆਖਦੇ ਹਨ ਕਿ ਜਦੋਂ) ਮਾਲਕ ਨੇ ਕਿਰਪਾ ਕੀਤੀ(ਤਾਂ)ਸਾਧੂ(ਗੁਰੂ ਨੂੰ)ਮਿਲ ਕੇ(ਉਸ ਉਚੇ ਮੋਹਨ ਦੇ ਮਿਲਾਪ ਦਾ ਅੰਮ੍ਰਿਤ)ਰੱਸ ਮਾਣਿਆ।੨।੧।੩੨।

## ਅਰਥ ਭੇਦ ਅਤੇ ਨਿਰਣੈ

**ਖੋਜ ਅਸੰਖਾ ਅਨਿਕ ਤ ਪੰਥਾ, ਬਿਨੁ ਗੁਰ ਨਹੀ ਪਹੂਚਾ ॥**

ਵੱਖ ਵੱਖ ਅਰਥ :

੧. (ਅਸੰਖਾ) ਪਰਮੇਸ਼ਰ ਕੇ ਅਨੇਕ ਹੀ ਤਪੀਸ੍ਵਰ ਵਾ ਅਨੇਕ ਪੰਥੋਂ ਕਰ ਕੇ ਅਸੰਖ ਹੀ ਖੋਜਤੇ ਹੈਂ। [ਫ਼. ਸ.

੨. ਅਸੰਖਾ ਅਨਗਿਣਤ ਜੀਵ ਪ੍ਰਭੂ ਨੂੰ ਜੰਗਲਾਂ ਵਿਚ ਖੋਜਦੇ ਹਨ, ਅਨਿਕ ਤਪੰਥਾ=ਅਨੇਕ 'ਤਪੀ ਲੋਕ' ਤਪ ਕਰਦੇ ਹਨ। [ਸਿੰ. ਸ.

੩. ਅਨੇਕਧਾ-ਕ੍ਰਿ. ਵਿ. ਪ੍ਰਕਾਰ ਨਾਲ. ਅਨੇਕ ਤਰ੍ਹਾਂ ਦੇ "ਖੋਜ ਅਸੰਖਾ ਅਨਿਕਤ ਪੰਥਾ॥"
[ਮ. ਕੋ. ਸ਼ਬਦਾਰਥ, ਦਰਪਣ, ਸੰ. ਪੋ.

**ਨਿਰਣੈ :** ਫਰੀਦਕੋਟ ਵਾਲੇ ਸਟੀਕ ਵਿਚ 'ਖੋਜ ਅਸੰਖਾ ਅਨਿ ਕਤ ਪੰਥਾ' ਪਾਠ ਪਦ ਛੇਦ ਰੂਪ ਵਿਚ ਪ੍ਰਕਾਸ਼ਤ ਹੈ। ਉਹ ਪਰੂਫ ਰੀਡਰ ਦੀ ਅਣਗਹਿਲੀ ਕਰਕੇ ਛਪਿਆ ਹੈ, ਪਰ ਉਪ੍ਰੋਕਤ ਅਰਥ ਤੋਂ ਪਤਾ ਲਗਦਾ ਹੈ ਕਿ ਗਿ. ਬਦਨ ਸਿੰਘ ਜੀ ਨੇ 'ਤਪੰਥਾ' ਪਾਠ ਮੰਨਿਆ ਹੈ।

ਨੰਬਰ ੩ ਵਾਲੇ ਅਰਥ ਵਿਆਕਰਣ ਗਿਆਤਿਆਂ ਦੇ ਹਨ। ਜੇ 'ਤ' ਵਿਅੰਜਨ ਰੂਪ ਵਿਚ ਲਈਏ ਤਾਂ 'ਅਨਿਕ ਤ ਪੰਥਾ ! ਵਧੇਰੇ ਢੁਕਵਾਂ ਹੈ ਕਿਉਂਕਿ ਇਸ ਨਾਲ 'ਪੰਥਾ' ਪਦ ਦੇ ਅਰਥ ਭੀ ਸਪਸ਼ਟ ਹੋ ਜਾਂਦੇ ਹਨ ਅਤੇ ਪਾਠ ਦੀ ਚਾਲ ਵਿਚ ਵਿਘਨ ਵੀ ਨਹੀਂ ਪੈਂਦਾ। ਪਰ 'ਅਨਿਕਤ' ਜੁੜਵਾਂ ਪਾਠ ਕਰਨ ਨਾਲ ਪਾਠੀ ਸਿੰਘਾਂ ਅਤੇ ਸ੍ਰੋਤਿਆਂ ਨੂੰ ਅਰਥ ਦੀ ਸੋਝੀ ਨਹੀਂ ਆਉਂਦੀ ਕਿਉਂਕਿ 'ਅਨਿਕਤ' ਜੁੜਵਾਂ ਰੂਪ ਸਾਰੀ ਗੁਰਬਾਣੀ ਵਿਚ ਕਿਤੇ ਨਹੀਂ ਆਇਆ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਪ੍ਰਭੂ ਦੀ ਉਚਤਾ ਅਤੇ ਬੇਅੰਤਤਾ ਨੂੰ ਸੁਣ ਕੇ ਜਾਂ ਪੜ੍ਹ ਕੇ ਬਿਆਨ ਨਹੀਂ ਕੀਤਾ, ਵੇਖ ਕੇ ਵਿਅਕਤ ਕੀਤਾ ਹੈ। ਵਾਹਿਗੁਰੂ ਜੀ ਆਦਿ, ਅਨੀਲ, ਅਨਾਦ, ਅਗਮ, ਅਗੋਚਰ, ਅਥਾਹ ਤੇ ਅਮਿਤ ਹਨ। ਅਨੇਕ ਜਪ ਤਪ ਆਦਿ ਸਾਧਨਾ ਕਰਨ ਵਾਲੇ ਰਹਿ ਗਏ, ਪਰ ਉਸ ਪ੍ਰਭੂ ਦਾ ਭੇਦ ਨਹੀਂ ਪਾ ਸਕੇ। ਇਸ ਮਾਰਗ ਵਿਚ ਗੁਰੂ ਹੀ ਇਕੋ ਇਕ ਵਸੀਲਾ ਹੈ ਜਿਸ ਦੀ ਕਿਰਪਾ ਨਾਲ ਸਰੀਰ ਅੰਦਰ ਹੀ ਠਾਕੁਰ ਦਾ ਰੰਗ ਮਾਣਿਆ ਜਾ ਸਕਦਾ ਹੈ।

**ਦੇਵਗੰਧਾਰੀ ਮਹਲਾ ੫ ॥ ਮੈ ਬਹੁ ਬਿਧਿ ਪੇਖਿਓ, ਦੂਜਾ ਨਾਹੀ ਰੀ ਕੋਊ ॥ ਖੰਡ ਦੀਪ ਸਭ ਭੀਤਰਿ ਰਵਿਆ, ਪੂਰਿ ਰਹਿਓ ਸਭ ਲੋਊ ॥੧॥ ਰਹਾਉ ॥ ਅਗਮ ਅਗੰਮਾ ਕਵਨ ਮਹਿੰਮਾ, ਮਨ ਜੀਵੈ ਸੁਨਿ ਸੋਊ ॥ ਚਾਰਿ ਆਸਰਮ ਚਾਰਿ ਬਰੰਨਾ, ਮੁਕਤਿ ਭਏ ਸੇਵਤੋਊ ॥੧॥ ਗੁਰਿ ਸਬਦੁ ਦ੍ਰਿੜਾਇਆ ਪਰਮ ਪਦੁ ਪਾਇਆ, ਦੁਤੀਅ ਗਏ ਸੁਖ ਹੋਊ ॥ ਕਹੁ ਨਾਨਕ ਭਵਸਾਗਰ ਤਰਿਆ, ਹਰਿ ਨਿਧਿ ਪਾਈ ਸਹਜੋਊ ॥੨॥੨॥੩੩॥**

**ਪਦ ਅਰਥ :** ਬਹੁ ਬਿਧਿ-ਬਹੁਤ ਤਰੀਕਿਆਂ ਨਾਲ, ਨਿਰਣਾ ਕਰਕੇ। ਪੇਖਿਓ-ਵੇਖਿਆ ਹੈ। ਖੰਡ-ਧਰਤੀ ਦੇ ਹਿੱਸੇ। ਦੀਪ-ਟਾਪੂ। ਭੀਤਰਿ-ਵਿਚ। ਰਵਿਆ-ਵਿਆਪਕ ਹੈ। ਪੂਰਿ-ਪਰੀਪੂਰਨ। ਸਭ ਲੋਊ-ਸਾਰੇ ਲੋਕਾਂ ਵਿਚ। ਅਗਮ ਅਗੰਮਾ-ਮਨ ਬਾਣੀ ਆਦਿ ਦੀ ਪਹੁੰਚ ਤੋਂ ਪਰੇ, ਅਪਹੁੰਚ। ਮਹਿੰਮਾ-ਮਹਿਮਾਂ, ਵਡਿਆਈ। ਸੋਊ-ਸੋਆਂ, ਖ਼ਬਰਾਂ। ਚਾਰਿ ਆਸ਼ਰਮ (੧) ਬ੍ਰਾਹਮਣ (੨) ਵੈਸ਼ (੩) ਖਤ੍ਰੀ (੪) ਸ਼ੂਦਰ। ਸੇਵਤੋਊ-ਉਸ ਨੂੰ ਸੇਵਦੇ ਹੋਏ।

**ਅਰਥ :** (ਹੇ ਭੈਣ !) ਮੈਂ ਬਹੁਤ ਬਿੱਧੀਆਂ ਨਾਲ ਵੇਖ ਲਿਆ ਹੈ ਕਿ (ਉਸ ਪਰਮੇਸ਼ਰ ਤੋਂ ਬਿਨਾਂ) ਦੂਜਾ ਕੋਈ (ਦਾਤਾ) ਨਹੀਂ ਹੈ। (ਉਹ ਪ੍ਰਭੂ) ਧਰਤੀ ਦੇ (ਸਭ ਹਿੱਸਿਆਂ ਵਿਚ, ਟਾਪੂਆਂ ਵਿਚ (ਤੇ ਹੋਰ) ਸਭ (ਥਾਵਾਂ) ਵਿਚ (ਅਤੇ) ਲੋਕਾਂ ਵਿਚ ਪਰੀਪੂਰਨ ਹੋ ਰਿਹਾ ਹੈ।੧। ਰਹਾਉ।

(ਹੇ ਭੈਣ ! ਉਹ ਪ੍ਰਭੂ) ਪਰੇ ਤੋਂ ਪਰੇ ਅਪਹੁੰਚ ਹੈ, (ਉਸ ਦੀ) (ਮਹਿਮਾਂ ਦਾ ਵਰਣਨ) ਕੋਈ ਨਹੀਂ ਕਰ ਸਕਦਾ, (ਮੇਰਾ) ਮਨ ਉਸ ਦੀਆਂ ਸੋਆਂ ਸੁਣ ਕੇ ਜੀਊਂਦਾ ਹੈ। ਚਾਰ ਆਸ਼ਰਮ, ਚਾਰ ਵਰਣ ਉਸ ਨੂੰ ਸੇਵ ਕੇ ਮੁਕਤ ਹੋ ਗਏ ਹਨ।੧।

(ਹੇ ਭੈਣ!) ਗੁਰੂ ਨੇ (ਮੈਨੂੰ) ਸ਼ਬਦ (ਉਪਦੇਸ਼) ਦ੍ਰਿੜ ਕਰਾ ਦਿਤਾ ਹੈ (ਜਿਸ ਦੇ ਫਲਸਰੂਪ ਮੈਨੂੰ) ਪਰਮਪਦ ਪ੍ਰਾਪਤ ਹੋ ਗਿਆ ਹੈ, ਦ੍ਵੈਤ-ਭਾਵਨਾ (ਆਦਿ ਵਿਕਾਰ) ਚਲੇ ਗਏ ਹਨ, (ਸਾਰੇ) ਸੁਖ (ਪ੍ਰਾਪਤ) ਹੋ ਗਏ ਹਨ। ਨਾਨਕ (ਗੁਰੂ ਜੀ ਆਖਦੇ ਹਨ ਕਿ ਮੈਂ) ਸਹਜ ਸੁਭਾਵਕ ਹੀ ਹਰੀ (ਪਰਮੇਸ਼ਰ ਰੂਪ) ਨਿਧੀ ਪਾ ਲਈ ਹੈ (ਮਾਨੋ) ਸੰਸਾਰ ਸਾਗਰ ਤਰ ਲਿਆ ਹੈ।੨।੨।੩੩।

## ਅਰਥ ਭੇਦ ਅਤੇ ਨਿਰਣੈ

**ਚਾਰਿ ਆਸਰਮ ਚਾਰਿ ਬਰੰਨਾ, ਮੁਕਤਿ ਭਏ ਸੇਵਤੋਊ ॥**

(ੳ) 'ਦਰਪਣ' ਵਿਚ 'ਸੇਵਤੋਊ' ਜੁੜਤ ਪਦ ਦੇ ਸੇਵਤ ਹੀ, ਸੇਵਾ ਭਗਤੀ ਕਰਨ ਨਾਲ, ਅਰਥ ਕੀਤੇ ਹਨ।

(ਅ) ਸੰਥਯਾ ਪੋਥੀ ਦੇ ਕਰਤਾ ਨੇ ਨਿਰਕੁਤ ਵਿਚ ਇਉਂ ਪਦ ਅਰਥ ਕੀਤੇ ਹਨ :-
ਸੇਵਤ+ਓ ਊ=ਉਸ ਨੂੰ ਸੇਂਵਦੇ ਹੋਏ। ਤੈਨੂੰ ਸੇਵਦੇ ਬੀ ਕਰ ਲੈਂਦੇ ਹਨ। [ਸੰ. ਪੋ.

(ੲ) ਸ਼ਬਦਾਰਥੀ ਵਿਦਵਾਨਾਂ ਦੀ ਵੀਚਾਰ ਹੈ, ਜੇ 'ਸੇਵ' ਨੂੰ ਸਿਹਾਰੀ ਹੁੰਦੀ ਤਾਂ ਇਹ ਪਦ ਵਖਰੇ ਹੋ ਸਕਦਾ ਸੀ।

(ਸ) ਸੇਵ ਤੋਊ ਚਾਰੇ ਵਰਨ ਤਿਸ ਪਰਮੇਸ਼ਰ ਨੂੰ ਸੇਵ ਕੇ ਹੀ ਮੁਕਤਿ ਰੂਪ ਹੋਏ ਹਨ। [ਸੰ. ਸੰ.

**ਨਿਰਣੈ** : ਜੇ ਸ਼ਬਦ ਦੇ ਅੰਤਲੇ ਪਦਾਂ ਨੂੰ ਮੁੱਖ ਰਖੀਏ ਤਾਂ 'ਸੇਵਤੋਊ' ਪਾਠ ਠੀਕ ਜਾਪਦਾ ਹੈ। ਸ਼ਬਦਾਰਥੀ ਵਿਦਵਾਨਾਂ ਦਾ ਵਿਆਕਰਣ ਪੱਖ ਐਨਾ ਮਜ਼ਬੂਤ ਨਹੀਂ ਕਿਉਂਕਿ 'ਸੇਵ' ਪਦ ਗੁਰਬਾਣੀ ਵਿਚ 'ਸਿਹਾਰੀ' ਤੋਂ ਬਿਨਾਂ ਵੀ ਵਰਤੇ ਹੋਏ ਮਿਲਦੇ ਹਨ। ਪਰ ਇਨ੍ਹਾਂ ਦੋਹਾਂ ਪਖਾਂ ਨਾਲੋਂ ਸਭ ਤੋਂ ਵੱਡਾ ਪੱਖ ਪੁਰਖ ਦਾ ਹੈ। 'ਰੀ' ਪਦ ਤੋਂ ਪਤਾ ਲਗਦਾ ਹੈ ਕਿ ਪ੍ਰਭੂ ਦੀ ਮਹਿਮਾ ਦੂਜੇ ਜੀਵ ਨੂੰ ਸੁਣਾਈ ਜਾ ਰਹੀ ਹੈ। ਜੇ ਇਹ ਸ਼ਬਦ ਪ੍ਰਭੂ ਨੂੰ ਸੰਬੋਧਿਤ ਕੀਤਾ ਹੁੰਦਾ ਤਾਂ 'ਸੇਵ ਤੋਊ' ਪਾਠ ਹੀ ਪਦ ਛੇਦ ਹੋਣਾ ਸੀ। ਪਰ ਹੁਣ 'ਸੇਵਤੋਊ' ਜੁੜਤ ਪਦ ਹੀ ਠੀਕ ਹੈ ਜਿਵੇਂ ਕਿ ਪਿਛੇ ਅਰਥਾਂ ਤੋਂ ਤਸੱਲੀ ਹੋ ਜਾਂਦੀ ਹੈ। ਇਸ ਤੋਂ ਇਲਾਵਾ ਇਸ ਸ਼ਬਦ ਵਿਚ 'ਸਹਜੋਊ' ਸ਼ਬਦ ਵੀ ਸੰਜੋਗਾਤਮਿਕ ਹੈ ਜਿਸ ਨਾਲ ਇਸ ਜੁੜਵੇਂ ਪਾਠ ਸਰੂਪ ਦੀ ਪ੍ਰੋੜਤਾ ਹੋ ਜਾਂਦੀ ਹੈ।

## ਸਾਰੰਸ਼ ਅਤੇ ਸਿਧਾਂਤ

ਪਿਛਲੇ ਸ਼ਬਦ ਵਿੱਚ ਪ੍ਰਭੂ ਦਾ 'ਊਚ ਅਪਾਰ ਬੇਅੰਤ ਸੁਆਮੀ' ਵਾਲਾ ਰੂਪ ਦਰਸਾਇਆ ਸੀ, ਇਸ ਵਿਚ ਪ੍ਰਭੂ ਦੀ ਵਿਆਪਕਤਾ ਨੂੰ ਮੁਖ ਰਖਿਆ ਹੈ। ਅਜਿਹੇ ਪ੍ਰਭੂ ਦੇ ਦਰਸ਼ਨ ਓਦੋਂ ਹੁੰਦੇ ਹਨ ਜਦੋਂ ਗੁਰੂ ਦਾ ਉਪਦੇਸ਼ ਦ੍ਰਿੜ ਹੋ ਜਾਂਦਾ ਹੈ, ਦ੍ਵੈਤ-ਭਾਵਨਾ ਦੂਰ ਹੋ ਜਾਂਦੀ ਅਤੇ ਪਰਮਪਦ ਦੀ ਪ੍ਰਾਪਤੀ ਹੋ ਜਾਂਦੀ ਹੈ। ਪ੍ਰਭੂ ਦੇ ਸਮਾਨ ਸੰਸਾਰ ਵਿਚ ਹੋਰ ਕੋਈ ਹਸਤੀ ਨਹੀਂ ਹੈ, ਇਹ ਇਸ ਸ਼ਬਦ ਦਾ ਸਾਰ ਤੇ ਸਿਧਾਂਤ ਹੈ।

**ਰਾਗੁ ਦੇਵਗੰਧਾਰੀ ਮਹਲਾ ੫ ਘਰੁ ੬**

**ੴ ਸਤਿਗੁਰ ਪ੍ਰਸਾਦਿ ॥ ਏਕੈ ਰੇ ਹਰਿ, ਏਕੈ ਜਾਨ ॥ ਏਕੈ ਰੇ, ਗੁਰਮੁਖਿ ਜਾਨ ॥੧॥ ਰਹਾਉ ॥ ਕਾਹੇ ਭ੍ਰਮਤ ਹਉ ਤੁਮ, ਭ੍ਰਮਹੁ ਨ ਭਾਈ, ਰਵਿਆ ਰੇ ਰਵਿਆ ਸ੍ਰਬ ਥਾਨ ॥੧॥ ਜਿਉ ਬੈਸੰਤਰੁ ਕਾਸਟ ਮਝਾਰਿ, ਬਿਨੁ ਸੰਜਮ ਨਹੀ ਕਾਰਜ ਸਾਰਿ ॥ ਬਿਨੁ ਗੁਰ ਨ ਪਾਵੈਗੋ ਹਰਿ ਜੀ ਕੋ ਦੁਆਰ ॥ ਮਿਲਿ ਸੰਗਤਿ ਤਜਿ ਅਭਿਮਾਨ, ਕਹੁ ਨਾਨਕ ਪਾਏ ਹੈ ਪਰਮ ਨਿਧਾਨ ॥੨॥੧॥੩੪॥**

**ਪਦ ਅਰਥ** : ਗੁਰਮੁਖਿ-ਗੁਰੂ ਦੁਆਰਾ । ਕਾਹੇ ਭ੍ਰਮਤ ਹਉ-ਕਿਉਂ ਭਟਕਦੇ ਫਿਰਦੇ ਹੋ ? ਰਵਿਆ-ਵਿਆਪਕ ਹੋ ਰਿਹਾ ਹੈ ।ਬੈਸੰਤਰ-ਅੱਗ । ਕਾਸਟ ਮਝਾਰਿ-ਕਾਠ (ਲਕੜ) ਵਿਚ । ਬਿਨੁ ਸੰਜਮ-ਬਿਨਾ ਜੁਗਤੀ ਦੇ । ਸਾਰਿ-ਸਵਾਰਦੀ । ਤਜਿ-ਤਿਆਗਿਆ, ਤਿਆਗ ਕੇ (ਨੋਟ-ਸ਼ਬਦਾਰਥ ਵਿੱਚ 'ਤਜਿ' ਪਦ ਦੇ ਅਰਥ 'ਛਡ' ਠੀਕ ਨਹੀਂ ਹਨ) । ਪਰਮ ਨਿਧਾਨ-ਵੱਡੇ ਖਜ਼ਾਨੇ ।

**ਅਰਥ** : ਹੇ (ਭਾਈ !) ਹਰੀ ਇਕੋ ਹੈ (ਉਸ ਨੂੰ) ਇਕ ਕਰਕੇ ਜਾਣ । ਹੇ (ਭਾਈ ! ਉਸ) ਇਕ ਨੂੰ ਗੁਰੂ ਦੁਆਰਾ ਜਾਣ (ਪਛਾਣ) ।੧। ਰਹਾਉ ।

ਹੇ ਭਾਈ ! ਕਿਉਂ ਭਟਕਦੇ ਫਿਰਦੇ ਹੋ (ਤੁਸੀਂ) ਭਟਕੋ ਨਾਹ, (ਉਹ ਹਰੀ) ਵਿਆਪਕ ਹੋ ਰਿਹਾ ਹੈ, ਸਭ ਥਾਵਾਂ ਵਿਚ ਵਿਆਪਕ ਹੈ।੧।

ਜਿਸ ਤਰ੍ਹਾਂ ਅੱਗ ਕਾਠ ਵਿੱਚ ਹੁੰਦੀ ਹੈ (ਪਰ) ਬਿਨਾ ਜੁਗਤੀ ਦੇ (ਉਹ) ਕੰਮ ਨਹੀਂ ਸਵਾਰ ਸਕਦੀ । (ਇਸੇ ਤਰ੍ਹਾਂ) ਹੇ ਜੀਵ ! ਤੂੰ ਗੁਰੂ ਤੋਂ ਬਿਨਾ (ਉਸ) ਹਰੀ ਦਾ ਦੁਆਰ ਨਹੀਂ ਪਾ ਸਕੇਂਗਾ । ਨਾਨਕ (ਗੁਰੂ ਜੀ ਸੋਧ ਦਿੰਦੇ ਹਨ ਕਿ (ਜਿਨ੍ਹਾਂ ਨੇ) ਸਤ ਸੰਗਤ ਨਾਲ ਮਿਲ ਕੇ ਹੰਕਾਰ ਤਿਆਗਿਆ ਹੈ (ਉਨ੍ਹਾਂ ਨੇ ਨਾਮ ਦੇ) ਵਡੇ ਖਜ਼ਾਨੇ (ਪ੍ਰਭੂ ਜੀ) ਪਾ ਲਏ ਹਨ ।੨।੧।੩੪।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਸਾਰੇ ਵਿਸ਼ਵ ਵਿਚ ਵਿਆਪਕ ਹੈ । ਉਸ ਦੀ ਜੋਤਿ 'ਜਿਉ ਜਲ ਘਟਾਊ ਚੰਦ੍ਰਮਾ' ਵਾਂਗ ਘਟਾਂ ਘਟਾਂ ਵਿਚ ਲਿਸ਼ਕਾਰੇ ਮਾਰਦੀ ਹੈ । ਅਜਿਹੇ ਪ੍ਰਭੂ ਦੇ ਦਰਸ਼ਨ ਕਿਵੇਂ ਹੋਣ ? ਇਸ ਬਾਰੇ ਫੁਰਮਾਉਂਦੇ ਹਨ ਜਿਵੇਂ ਲਕੜ ਵਿਚ ਅੱਗ ਹੁੰਦੀ ਹੈ ਪਰ ਉਹ ਜੁਗਤੀ ਨਾਲ ਪ੍ਰਗਟ ਹੁੰਦੀ ਹੈ, ਤਿਵੇਂ ਪਰਮੇਸ਼ਰ ਦੇ ਦਰਸ਼ਨ ਦੀ ਜੁਗਤੀ ਗੁਰੂ ਪਾਸ ਹੈ । ਗੁਰੂ ਤੋਂ ਨਾਮ-ਜੁਗਤੀ ਪ੍ਰਾਪਤ ਹੋਵੇ ਫਿਰ ਉਸ ਦੀ ਕਮਾਈ ਕੀਤੀ ਜਾਵੇ, ਤਾਂ ਕਿਤੇ ਨੀਅਤ ਰਾਸ ਹੁੰਦੀ ਹੈ। ਸਿਧਾਂਤ ਇਹ ਹੈ ਜੇ ਗੁਰੂ ਦੀ ਕਿਰਪਾ ਹੋਵੇ ਤਾਂ ਪ੍ਰਭੂ ਪਤੀ ਨੂੰ ਮਿਲਦਿਆਂ ਢਿਲ ਨਹੀਂ ਲਗਦੀ ।

**ਦੇਵਗੰਧਾਰੀ ੫ ॥ ਜਾਨੀ ਨ ਜਾਈ, ਤਾ ਕੀ ਗਾਤਿ ॥੧॥ਰਹਾਉ॥ ਕਹ ਪੇਖਾਰਉ ਹਉ ਕਰਿ ਚਤੁਰਾਈ, ਬਿਸਮਨ ਬਿਸਮੇ ਕਹਨ ਕਹਾਤਿ ॥੧॥ ਗਣ ਗੰਧਰਬ ਸਿਧ ਅਰੁ ਸਾਧਿਕ ॥ ਸੁਰਿਨਰ ਦੇਵ, ਬ੍ਰਹਮ ਬ੍ਰਹਮਾਦਿਕ ॥ ਚਤੁਰ ਬੇਦ ਉਚਰਤ ਦਿਨੁ ਰਾਤਿ ॥ ਅਗਮ ਅਗਮ ਠਾਕੁਰੁ ਆਗਾਧਿ ॥ ਗੁਨ ਬੇਅੰਤ ਭਨੁ ਨਾਨਕ, ਕਹਨੁ ਨ ਜਾਈ ਪਰੇ**

**ਪਰਾਤਿ ॥੨॥੨॥੩੫॥**

## ਉਚਾਰਨ ਸੇਧ

**ਬਿੰਦੀ ਸਹਿਤ :** ਪੇਖਾਰਉ, ਹਉਂ।

**ਪਦ ਅਰਥ :** ਗਾਤਿ-ਗਤੀ, ਹਾਲਤ,ਅਵਸਥਾ। ਕਹ-ਕੀ। ਪੇਖਾਰਉ -ਮੈਂ ਦਿਖਾਵਾਂ। ਬਿਸਮਨ ਬਿਸਮੇ-ਅਸਚਰਜ ਤੋਂ ਅਸਚਰਜ। ਕਹਨ ਕਹਾਤਿ-ਕਹਣ ਕਹਾਉਣ ਵਾਲੇ। ਗਣ-ਦੇਵਤਿਆਂ ਦੇ ਸੇਵਕ। ਗੰਧਰਬ-ਗਵਈਏ। ਸਿਧ-ਪੁਗੀ ਹੋਈ ਅਵਸਥਾ ਵਾਲੇ ਜੋਗੀ ।ਸਾਧਿਕ-ਸਾਧਨਾ ਕਰਨ ਵਾਲੇ । ਚਤੁਰ ਵੇਦ-ਚਾਰ ਵੇਦ। ਅਗਮ-ਅਪਹੁੰਚ। ਅਗਾਧਿ-ਬਹੁਤ ਡੂੰਘਾ ਜਿਸ ਦੀ ਥਾਹ ਨਾ ਪਏ। ਭਨੁ-ਕਹੁ, ਆਖ। ਪਰੈ ਪਰਾਤਿ-ਪਰੇ ਤੋਂ ਪਰੇ।

**ਅਰਥ :** (ਹੇ ਭਾਈ !) ਉਸ (ਪਰਮੇਸ਼ਰ) ਦੀ ਗਤੀ ਨਹੀਂ ਜਾਣੀ ਜਾ ਸਕਦੀ । ਮੈਂ ਆਪਣੀ ਚਤੁਰਾਈ (ਚਲਾਕੀ) ਕਰਕੇ (ਕਿਸ ਨੂੰ) ਵਿਖਾਵਾਂ ? (ਕਿਉਂਕਿ) ਕਹਿਣ ਕਹਾਉਣ ਵਾਲੇ (ਸਾਰੇ ਹੀ) ਅਸਚਰਜ ਤੋਂ ਅਸਚਰਜ (ਹੋ ਕੇ ਰਹਿ ਗਏ ਹਨ ਉਸ ਨੂੰ ਕੋਈ ਨਹੀਂ ਵਰਨਣ ਕਰ ਸਕਦਾ) ।ਰਹਾਉ।

ਦੇਵਤਿਆਂ ਦੇ ਸੇਵਕ, ਦੇਵਤਿਆਂ ਦੇ ਗਵੱਈਏ, ਪੁਗੇ ਹੋਏ ਜੋਗੀ ਸਾਧਨਾ ਕਰਨ ਵਾਲੇ ਸ੍ਰੇਸ਼ਟ ਮਨੁੱਖ, ਦੇਵ (ਪੁਰਸ਼) ਬ੍ਰਹਮ ਦੇ (ਗਿਆਤੇ), ਬ੍ਰਹਮਾ ਆਦਿਕ ਦੇਵਤੇ, ਚਾਰੇ ਵੇਦ, ਦਿਨ ਰਾਤ (ਇਹੋ ਹੀ) ਕਹਿੰਦੇ ਹਨ (ਕਿ ਉਹ) ਮਾਲਕ (ਉਚਾਈ ਵਿੱਚ) ਪਹੁੰਚ ਤੋਂ ਪਰੇ ਹੈ, ਅਪਹੁੰਚ ਹੈ (ਤੇ ਡੂੰਘਾਈ ਵਿੱਚ) ਅਥਾਹ ਹੈ ।੧।

ਨਾਨਕ ! (ਤੂੰ) ਆਖ ਕਿ (ਮਾਲਕ ਦੇ) ਗੁਣ ਬੇਅੰਤ ਹਨ, ਕਹੇ ਨਹੀਂ ਜਾ ਸਕਦੇ ਪਰੇ ਤੋਂ ਪਰੇ ਹਨ।੨।੨।੩੫।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਦੀ ਗਤੀ ਅਗਾਧ ਬੋਧ ਹੈ ਜਿਸ ਦੀ ਜਾਣਕਾਰੀ ਕਿਸੇ ਪ੍ਰਕਾਰ ਦੀ ਉਕਤੀ ਜੁਗਤੀ ਨਾਲ ਸੰਭਵ ਨਹੀਂ ਹੋ ਸਕਦੀ । ਬ੍ਰਹਮਾ, ਵਿਸ਼ਨੂੰ ਵਰਗੇ ਦੇਵਤੇ ਉਸ ਅਗਮ ਠਾਕੁਰ ਦੇ ਗੁਣ ਗਾ ਕੇ ਹੈਰਾਨ ਹੋ ਰਹੇ ਹਨ। ਉਹ ਪ੍ਰਭੂ ਬੇਅੰਤ ਹੈ, ਕਹਿਣ ਤੋਂ ਪਰੇ ਹੈ । ਸਿਧਾਂਤ ਇਹ ਹੈ ਕਿ ਪ੍ਰਭੂ ਦਾ ਅੰਤ ਲੈਣ ਦਾ ਜਤਨ ਨਾ ਕਰੋ ਉਸ ਦੇ ਗੁਣ ਗਾ ਕੇ ਅਨੰਦ ਮਾਣੋ, ਵਿਸਮਾਦ ਹੋਏ ਰਹੋ ।

**ਦੇਵਗੰਧਾਰੀ ਮਹਲਾ ੫ ॥ ਧਿਆਏ ਗਾਏ ਕਰਨੈਹਾਰ ॥ ਭਉ ਨਾਹੀ ਸੁਖ ਸਹਜ ਅਨੰਦਾ, ਅਨਿਕ ਓਹੀ ਰੇ ਏਕ ਸਮ੍ਾਰ ॥੧॥ਰਹਾਉ॥ ਸਫਲ ਮੂਰਤਿ ਗੁਰੁ, ਮੇਰੈ ਮਾਥੈ ॥ ਜਤ ਕਤ ਪੇਖਉ, ਤਤ ਤਤ ਸਾਥੈ ॥ ਚਰਨ ਕਮਲ, ਮੇਰੇ ਪ੍ਰਾਨ ਅਧਾਰ ॥੧॥ ਸਮਰਥ ਅਥਾਹ ਬਡਾ ਪ੍ਰਭੁ ਮੇਰਾ ॥ ਘਟ ਘਟ ਅੰਤਰਿ, ਸਾਹਿਬੁ ਨੇਰਾ ॥ ਤਾਕੀ ਸਰਨਿ ਆਸਰ ਪ੍ਰਭ ਨਾਨਕ॥ ਜਾ ਕਾ ਅੰਤੁ ਨ ਪਾਰਾਵਾਰ ॥੨॥੩॥੩੬॥**

## ਉਚਾਰਨ ਸੇਧ

**ਬਿੰਦੀ ਸਹਿਤ :** ਪੇਖਉਂ, ਹਉਂ। **ਫੁਟਕਲ :** 'ਸਮਾਰ ਨੂੰ ਸਮ੍ਾਰ' ਉਚਾਰਨਾ ਹੈ ।

**ਪਦ ਅਰਥ** : ਭਉ-ਡਰ । ਸਮਾਰ-ਯਾਦ ਕਰ । ਸਫਲ-ਫਲ ਦੇਣ ਵਾਲੀ । ਮੂਰਤਿ-ਹਸਤੀ । ਜਤ ਕਤ-ਜਿਥੇ ਕਿਥੇ । ਪੇਖਉ-ਮੈਂ ਵੇਖਦਾ ਹਾਂ । ਤਤ ਤਤ-ਉਥੇ ਉਥੇ ਹੀ । ਸਮਰਥ-ਸ਼ਕਤੀਵਾਨ ।

**ਅਰਥ** : (ਹੇ ਭਾਈ !) ਕਰਣਹਾਰ (ਕਰਤਾਰ) ਦੇ (ਗੁਣ ਰਸਨਾ ਨਾਲ) ਗਾਇਨ ਕਰ (ਅਤੇ ਹਿਰਦੇ ਵਿਚ ਉਸ ਦੇ ਚਰਨ ਕਮਲਾਂ ਦਾ) ਧਿਆਨ ਧਰ । (ਇਸ ਤਰ੍ਹਾਂ, ਕਿਸੇ ਪ੍ਰਕਾਰ ਦਾ) ਡਰ ਨਹੀਂ ਰਹਿੰਦਾ, ਸੁਖ ਸਹਜ ਤੇ ਅਨੰਦ (ਪ੍ਰਾਪਤ ਹੋ ਜਾਂਦੇ ਹਨ), ਅਨੇਕ (ਜੀਆਂ ਵਿਚ) ਇਕੋ ਓਹੀ ਹੈ (ਉਸ) ਇਕ ਦੀ ਯਾਦ (ਮਨ ਵਿਚ ਰੱਖ) ।੧। ਰਹਾਉ ।

ਗੁਰੂ ਫਲ ਦੇਣ ਵਾਲੀ ਹਸਤੀ ਹੈ (ਜਿਸ ਦਾ ਪਾਵਨ ਹੱਥ) ਮੇਰੇ ਸਿਰ ਉਤੇ ਹੈ। (ਮੈਂ) ਜਿਥੇ ਕਿਥੇ ਦੇਖਾਂ ਉਥੇ ਹੀ (ਗੁਰੂ) ਮੇਰੇ ਨਾਲ ਹੈ (ਗੁਰੂ ਦੇ) ਚਰਨ ਕਮਲ ਮੇਰੇ ਜੀਵਨ ਦਾ ਆਸਰਾ ਹਨ ।੧।

(ਉਹ) ਮੇਰਾ ਪ੍ਰਭੂ (ਸਭ ਤੋਂ) ਵੱਡਾ ਸਮਰਥ (ਸ਼ਕਤੀਵਾਨ ਹੈ, ਜਿਸ ਦਾ ਕੋਈ) ਥਾਹ ਨਹੀਂ (ਪਾਇਆ ਜਾ ਸਕਦਾ, ਉਹ ਮੇਰਾ) ਮਾਲਕ ਹਰੇਕ ਹਿਰਦੇ ਵਿਚ (ਵਸ) ਰਿਹਾ ਹੈ, (ਅਤੇ ਹਰੇਕ) ਦੇ ਨੇੜੇ ਹੈ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅੱਸਾਂ) ਉਸ (ਪ੍ਰਭੂ) ਦੀ ਸ਼ਰਨ ਤੱਕੀ ਹੈ (ਉਸ ਦਾ) ਆਸਰਾ (ਤੱਕਿਆ ਹੈ) ਜਿਸ ਦਾ ਨਾ ਅੰਤ ਹੈ (ਨਾ) ਪਾਰ ਉਰਾਰ ਹੈ ।੨।੩।੩੬।

## ਸਾਰੰਸ਼ ਅਤੇ ਸਿਧਾਂਤ

ਉਸ ਕਰਣਹਾਰ ਪ੍ਰਭੂ ਦੇ ਗੁਣ ਗਾਉਣ ਨਾਲ ਕਿਸੇ ਪ੍ਰਕਾਰ ਦਾ ਡਰ ਨਹੀਂ ਵਿਆਪਦਾ । ਸਗੋਂ ਉਸ ਨੂੰ ਯਾਦ ਕਰਨ ਨਾਲ ਸਹਜ ਸੁਖ ਅਤੇ ਆਨੰਦ ਪ੍ਰਾਪਤ ਹੁੰਦੇ ਹਨ । ਇਸ ਲਈ ਉਸ ਬੇਅੰਤ ਪ੍ਰਭੂ ਦਾ ਆਸਰਾ ਲੈਣਾ ਹੀ ਉਚਿਤ ਹੈ ।

**ਦੇਵਗੰਧਾਰੀ ਮਹਲਾ ੫ ॥ ਉਲਟੀ ਰੇ ਮਨ ਉਲਟੀ ਰੇ ॥ ਸਾਕਤ ਸਿਉ ਕਰਿ ਉਲਟੀ ਰੇ ॥ ਝੂਠੇ ਕੀ ਰੇ ਝੂਠੁ ਪਰੀਤਿ, ਛੁਟਕੀ ਰੇ ਮਨ ਛੁਟਕੀ ਰੇ, ਸਾਕਤ ਸੰਗਿ ਨ ਛੁਟਕੀ ਰੇ॥੧॥ਰਹਾਉ॥ ਜਿਉ ਕਾਜਰ ਭਰਿ ਮੰਦਰੁ ਰਾਖਿਓ, ਜੋ ਪੈਸੇ ਕਾਲੂਖੀ ਰੇ ॥ ਦੂਰਹੂ ਹੀ ਤੇ ਭਾਗਿ ਗਇਓ ਹੈ, ਜਿਸੁ ਗੁਰ ਮਿਲਿ ਛੁਟਕੀ ਤ੍ਰਿਕੁਟੀ ਰੇ॥੧॥ ਮਾਗਉ ਦਾਨੁ ਕ੍ਰਿਪਾਲ ਕ੍ਰਿਪਾਨਿਧਿ, ਮੇਰਾ ਮੁਖੁ, ਸਾਕਤ ਸੰਗਿ ਨਾ ਜੁਟਸੀ ਰੇ॥ ਜਨ ਨਾਨਕ ਦਾਸ ਦਾਸ ਕੋ ਕਰੀਅਹੁ, ਮੇਰਾ ਮੂੰਡੁ, ਸਾਧ ਪਗਾ ਹੇਠਿ ਰੁਲਸੀ ਰੇ ॥੨॥੪॥੩੭॥**

## ਉਚਾਰਨ ਸੇਧ

**ਬਿੰਦੀ ਸਹਿਤ** : ਸਿਉਂ, ਜਿਉਂ, ਦੂਰਹੁੰ, ਮਾਗਉਂ, ਪੱਗਾਂ ।

**ਪਦ ਅਰਥ** : ਉਲਟੀ-ਵਿਪ੍ਰੀਤਿ । ਸਾਕਤ ਸਿਉ-ਮਾਇਆ ਦੇ ਉਪਾਸ਼ਕਾਂ ਨਾਲੋਂ । ਛੁਟਕੀ-ਛੁੱਟ ਸਕੇਂਗਾ । ਕਾਜਰ ਭਰਿ-ਕਜਲ (ਕਾਲਖ) ਨਾਲ ਭਰ ਕੇ । ਜੋ ਪੈਸੇ-ਜੋ (ਉਸ ਮੰਦਰ ਵਿਚ) ਪਰਵੇਸ਼ ਕਰੇਗਾ । ਕਾਲੂਖੀ-ਕਾਲਖ ਵਾਲਾ ਹੋ ਜਾਵੇਗਾ । ਦੂਰਹੂ-ਦੂਰ ਤੋਂ ਹੀ । ਤ੍ਰਿਕੁਟੀ-ਰਜੋ, ਤਮੋ,ਸਤੋ ਤਿੰਨ ਗੁਣਾਂ ਦੀ ਗੁੰਝਲ । ਮਾਗਉ-ਮੈਂ ਮੰਗਦਾ ਹਾਂ । ਜੁਟਸੀ-ਨਹੀਂ ਜੁਟੇਗਾ । ਮੂੰਡੁ-ਸਿਰ । ਪਗਾ ਹੇਠਿ-ਪੈਰਾਂ (ਚਰਨਾਂ) ਦੇ ਤਲੇ । ਰੁਲਸੀ-ਰੁਲੇਗਾ ।

**ਅਰਥ** : ਹੇ ਮਨ ! (ਆਪਣੀ ਪ੍ਰੀਤਿ) ਉਲਟੀ ਕਰ (ਬਿਲਕੁਲ) ਉਲਟੀ ਕਰ। (ਕਿਸ ਨਾਲੋਂ?) ਮਾਇਆ ਦੇ ਉਪਾਸ਼ਕ ਨਾਲੋਂ (ਆਪਣੀ ਪ੍ਰੀਤਿ) ਉਲਟੀ ਕਰ (ਭਾਵ ਸਾਕਤ ਪੁਰਸ਼ ਦੇ ਨੇੜੇ ਨਾ ਲਗ)। ਹੇ (ਮਨ)! ਝੂਠੇ (ਮਨੁੱਖ) ਦੀ ਪ੍ਰੀਤਿ ਭੀ ਝੂਠੀ ਹੁੰਦੀ ਹੈ (ਇਹ) ਛੁੱਟੇ ਤਾਂ ਛੁੱਟਕੀ (ਮੁਕਤੀ ਹੁੰਦੀ ਹੈ ਭਾਵ ਛੁਟਕਾਰਾ ਹੁੰਦਾ ਹੈ)। ਹੇ ਮਨ ! ਸਾਕਤ ਦੀ ਸੰਗਤਿ ਵਿਚ ਬੈਠ ਕੇ (ਮਾਇਆ ਮੋਹ ਤੋਂ ਕਦੇ ਵੀ) ਨਹੀਂ ਛੁੱਟ ਸਕੇਂਗਾ ।੧। ਰਹਾਉ ।

ਜਿਵੇਂ (ਕੋਈ) ਮੰਦਰ ਕੱਜਲ ਨਾਲ ਭਰ ਕੇ ਰਖਿਆ ਹੋਵੇ ਜੋ (ਉਸ ਵਿਚ) ਪ੍ਰਵੇਸ਼ ਕਰੇਗਾ (ਓਹ) ਕਾਲਖ (ਵਾਂਗ) ਕਾਲਾ ਹੋਵੇਗਾ । (ਇਸ ਲਈ) ਜਿਸ (ਜੀਵ ਦੀ) ਗੁਰੂ ਨਾਲ ਮਿਲ ਕੇ (ਰਜੋ, ਤਮੋ, ਸਤੋ ਦੀ) ਗੁੰਝਲ ਹਲ ਹੋ ਗਈ ਹੈ (ਉਹ ਸਾਕਤ ਦਾ ਸੰਗ ਕਰਨ ਤੋਂ) ਦੂਰ ਤੋਂ ਹੀ ਭਜ ਗਿਆ ਹੈ।੧।

ਹੇ ਕਿਰਪਾ ਦੇ ਘਰ ! ਕਿਰਪਾ ਦੇ ਖਜ਼ਾਨੇ ! (ਮੈਂ ਆਪ) ਪਾਸੋਂ ਦਾਨ ਮੰਗਦਾ ਹਾਂ ਕਿ ਮੇਰਾ ਮੂੰਹ ਸਾਕਤ ਨਾਲ ਨ ਜੁੜੇ । ਦਾਸ ਨਾਨਕ (ਇਹ ਆਖਦਾ ਹੈ ਕਿ ਹੇ ਗੁਰਦੇਵ ! ਮੈਨੂੰ) ਦਾਸਾਂ ਦਾ ਦਾਸ ਬਣਾ ਦਿਓ, ਮੇਰਾ ਸਿਰ ਸਾਧੂ (ਜਨਾਂ ਦੇ) ਪੈਰਾਂ ਹੇਠਾਂ ਹੀ ਰੁਲਦਾ ਰਹੇਗਾ ।੨।੪।੩੭।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਸ਼ਾਕਤ ਪੁਰਸ਼ਾਂ ਦੀ ਸੰਗਤ ਕਰਨ ਤੋਂ ਵਰਜਿਆ ਹੈ । ਸਾਕਤਾਂ ਦਾ ਸੰਗ ਮਨੁੱਖਾ-ਜੀਵਨ ਨੂੰ ਚੌੜ ਚਪਟ ਕਰ ਦਿੰਦਾ ਹੈ । ਜਿਵੇਂ ਕਜਲ ਦੀ ਕੋਠੜੀ ਵਿਚ ਵੜਨ ਨਾਲ ਕਾਲਖ਼ ਜਰੂਰ ਲਗਦੀ ਹੇ, ਤਿਵੇਂ ਸਾਕਤ ਦੇ ਸੰਗ ਨਾਲ ਕੋਈ ਨਾ ਕੋਈ ਐਬ ਜਰੂਰ ਲਗਦਾ ਹੈ ਭਾਵ ਮਾਇਆ ਅਤੇ ਵਿਸ਼ੇ ਵਿਕਾਰਾਂ ਦੀ ਲਪੇਟ ਤੋਂ ਨਹੀਂ ਬਚਿਆ ਜਾ ਸਕਦਾ । ਅੰਤਲੀ ਪੰਕਤੀ ਵਿਚ ਇਹ ਜਾਚਨਾ ਕੀਤੀ ਹੈ ਕਿ ਹੇ ਪ੍ਰਭੂ ! ਮੈਨੂੰ ਆਪਣੇ ਦਾਸਾਂ ਦਾ ਦਾਸ ਬਣਾ ਲਉ ਤਾਂ ਜੋ ਮੇਰਾ ਸਿਰ ਸਾਧੂਆਂ ਦੇ ਪੈਰਾਂ ਹੇਠ ਰੁਲਦਾ ਰਹੇ ।

ਸਾਕਤ ਦੇ ਸੰਗ ਤੋਂ ਵਰਜਣ ਲਈ ਭਗਤ ਕਬੀਰ ਜੀ ਦੇ ਕਈ ਸਲੋਕ ਹਨ ਪਰ ਇਥੇ ਇਕੋ ਸਲੋਕ ਹੀ ਪਾਠਕਾਂ ਦੀ ਭੇਟ ਹੈ :-

**ਕਬੀ ਸੰਗਤਿ ਕਰੀਐ ਸਾਧ ਕੀ, ਅੰਤਿ ਕਰੈ ਨਿਰਬਾਹੁ ॥**
**ਸਾਕਤ ਸੰਗੁ ਨ ਕੀਜੀਐ, ਜਾ ਤੇ ਹੋਇ ਬਿਨਾਹੁ ॥** [ਪੰਨਾ ੧੩੨੧

## ਰਾਗੁ ਦੇਵਗੰਧਾਰੀ ਮਹਲਾ ੫ ਘਰੁ ੭

**੧ੴ ਸਤਿਗੁਰ ਪ੍ਰਸਾਦਿ ॥ ਸਭ ਦਿਨ ਕੇ ਸਮਰਥ ਪੰਥ ਬਿਠੁਲੇ, ਹਉ ਬਲਿ ਬਲਿ ਜਾਉ ॥ ਗਾਵਨ ਭਾਵਨ ਸੰਤਨ ਤੋਰੈ, ਚਰਨ ਉਵਾ ਕੈ ਪਾਉ ॥੧॥ ਰਹਾਉ ॥ ਜਾਸਨ ਬਾਸਨ, ਸਹਜ ਕੇਲ, ਕਰੁਣਾਮੈ ॥ ਏਕ ਅਨੰਤ, ਅਨੂਪੈ ਠਾਉ ॥੧॥ ਰਿਧਿ ਸਿਧਿ ਨਿਧਿ ਕਰਤਲ ਜਗ ਜੀਵਨ, ਸ੍ਰਬ ਨਾਥ ਅਨੇਕੈ ਨਾਉ ॥ ਦਇਆ ਮਇਆ ਕਿਰਪਾ ਨਾਨਕ ਕਉ, ਸੁਨਿ ਸੁਨਿ ਜਸੁ ਜੀਵਾਉ ॥੨॥੧॥੬॥੩੮॥੪੪॥**

## ਉਚਾਰਨ ਸੇਧ

**ਬਿੰਦੀ ਸਹਿਤ :** ਹਉਂ, ਜਾਉਂ, ਠਾਉਂ, ਨਾਉਂ, ਜੀਵਾਉਂ।

**ਪਦ ਅਰਥ :** ਸਭ ਦਿਨ ਕੇ-ਸਾਰਿਆਂ ਦਿਨਾਂ ਦੇ, ਭਾਵ ਸਭ ਸਮਿਆਂ ਦੇ। ਪੰਥ-ਰਸਤਾ। ਬਿਠੁਲੇ-ਪ੍ਰਭੂ। ਉਵਾ ਕੈ-ਉਨ੍ਹਾਂ ਦੇ। ਪਾਉ-ਪੈਂਦਾ, ਭਾਵ ਪਰਸਦਾ ਹਾਂ। ਜਾਸਨ-ਜੱਸ ਦੇ। ਬਾਸਨ-ਪਾਤਰ। ਕੇਲ-ਖੇਲ। ਕਰੁਣਾਮੈ-ਦਇਆ ਸਰੂਪ। ਅਨੂਪੈ-ਸੁੰਦਰ। ਠਾਉ-ਟਿਕਾਣਾ। ਕਰ ਤਲ-ਹਥ ਦੀ ਤਲੀ। ਅਨੇਕੈ-ਅਨੇਕਾਂ ਹੀ। ਨਾਉ-ਨਾਮ। ਮਇਆ-ਮਿਹਰ। ਜੀਵਾਉ-ਮੈਂ ਜੀਊਂਦਾ ਰਹਾਂ।

**ਅਰਥ :** ਹੇ ਸਾਰੇ ਸਮਿਆਂ ਦੇ (ਸਦਾ ਲਈ) ਆਪਣੇ ਰਾਹ (ਦਿਖਾਉਣ ਵਾਲੇ) ਸ਼ਕਤੀਮਾਨ ਪ੍ਰਭੂ ! ਮੈਂ (ਤੇਰੇ ਤੋਂ) ਸਦਕੇ ਜਾਂਦਾ ਹਾਂ। (ਹੇ ਪਰਮੇਸ਼ਰ !) ਤੇਰੇ ਸੰਤਾਂ (ਦਾ) ਜਸ ਗਾਉਣਾ (ਮੈਨੂੰ) ਭਾਉਂਦਾ ਹੈ (ਇਸ ਲਈ ਮੈਂ) ਉਨ੍ਹਾਂ (ਸੰਤਾਂ) ਦੇ ਚਰਨ ਪਰਸਦਾ ਹਾਂ।੧। ਰਹਾਉ।

ਹੇ ਜੱਸ ਦੇ ਯੋਗ! ਸਹਜ (ਅਵਸਥਾ ਦੀਆਂ) ਖੇਡਾਂ,ਕਰਨ ਵਾਲੇ ਦਇਆ ਸਰੂਪ (ਪ੍ਰਭੂ! ਤੇਰਾ) ਟਿਕਾਣਾ ਇਕ (ਥਾਂ ਤੇ ਨਹੀਂ ਤੂੰ 'ਏਕ ਹੈ, ਅਨੇਕ ਹੈਂ' ਤੇਰਾ) ਟਿਕਾਣਾ ਅਨੰਦ ਮਈ(ਅਤੇ) ਸੁੰਦਰ ਹੈ।੧।

(ਹੇ ਪ੍ਰਭੂ !) ਰਿੱਧੀਆਂ, ਸਿੱਧੀਆਂ ਨਿੱਧੀਆਂ (ਤੇਰੇ) ਹੱਥ ਦੀ ਤਲੀ ਵਿਚ ਹਨ, (ਤੂੰ) ਜਗਤ ਦਾ ਜੀਵਨ ਹੈ, ਸਾਰਿਆਂ ਦਾ ਖਸਮ ਹੈਂ (ਤੇਰੇ) ਅਨੇਕਾਂ ਨਾਮ ਹਨ (ਹੁਣ) ਨਾਨਕ (ਦਾਸ) ਉਤੇ ਦਇਆ, ਮਿਹਰ ਤੇ ਕਿਰਪਾ ਕਰ (ਕਿ ਮੈਂ ਤੇਰਾ) ਜਸ ਸੁਣ ਸੁਣ ਕੇ ਜੀਊਂਦਾ ਰਹਾਂ।੨।੧।੩੮।੬।੪੪।

## ਅਰਥ ਭੇਦ ਅਤੇ ਨਿਰਣੈ

**ਜਾਸਨ ਬਾਸਨ ਕੇਲ ਕਰੁਣਾਮੈ, ਏਕ ਅਨੰਤ ਅਨੂਪੈ ਠਾਉ ॥**

ਵੱਖ ਵੱਖ ਅਰਥ :

੧. ਜਾਸਨ ਬਾਸਨ-(ਜਾਸਨ) ਜਿਸਨੋ ਸੰਸਾਰ ਕੀ (ਬਾਸਨ) ਬਾਸਨਾ ਨਹੀਂ ਹੈ। [ਫ਼. ਸ.

੨. ਹੇ ਸਾਡੇ ਜਸ ਦੇ ਪਾਤਰ (ਜਸ ਕਰਨ ਯੋਗ)। [ਮ. ਕੋ., ਸ਼ਬਦਾਰਥ

੩. ਜਾਸਨ ਬਾਸਨ=ਜਸ ਦੇ ਬਾਸਨ=ਪਾਤ੍ਰ (ਸਾਡੇ) ਹਨ। ਅਥਵਾ ਜਾਸਨ=ਜਿਨ੍ਹਾਂ ਵਿਚ ਕਿਸੇ ਪਦਾਰਥ ਦੀ ਬਾਸਨਾ=ਵਾਸ਼ਨਾ ਨਹੀਂ ਹੈ। [ਸੰ. ਸ.

੪. ਜਾਸਨ ਬਾਸਨ=ਜਿਨ੍ਹਾਂ ਨੂੰ ਵਾਸ਼ਨਾ ਨਹੀਂ ਹੈ। [ਪ੍ਰੰ. ਨਰੈਣ ਸਿੰਘ ਤੇ ਸੰ. ਪੋ.

**ਨਿਰਣੈ :** ਜੇਕਰ 'ਜਾਸੁ' ਪਦ ਔਂਕੜ ਸਹਿਤ ਹੁੰਦਾ ਤਾਂ 'ਜਾਸ ਨ ਬਾਸਨ' ਪਾਠ ਪਦ ਛੇਦ ਕਰਕੇ 'ਜਿਸ ਨੂੰ ਕੋਈ ਵਾਸ਼ਨਾ ਨਹੀਂ ਹੈ' ਅਰਥ ਕੀਤੇ ਜਾ ਸਕਦੇ ਸਨ ਪਰ 'ਜਾਸ' ਦਾ ਸਸਾ ਮੁਕਤਾ ਹੋਣ ਕਰਕੇ ਇਹ ਅਰਥ ਕਰਨੇ ਉਚਿਤ ਨਹੀਂ ਹਨ। 'ਜਾਸਨ' ਪਦ ਦੀ ਵਰਤੋਂ ਭਗਤ ਕਬੀਰ ਜੀ ਨੇ ਭੀ 'ਜਸ' ਦੇ ਅਰਥਾਂ ਵਿਚ ਹੀ ਕੀਤੀ ਹੈ - ਆਪਹਿ ਸੁਨਤ, ਆਪ ਹੀ ਜਾਸਨ' (ਪੰ. ੨੫੦)। ਇਸੇ ਤਰ੍ਹਾਂ 'ਬਾਸਨ' ਪਦ ਦੇ ਕਈ ਅਰਥ ਹਨ :-

੧. **ਹਸਤ ਕਮਾਵਨ ਬਾਸਨ ਰਸਨਾ ॥** (ਨੱਕ) [ਪੰਨਾ ੬੧੩

੨. **ਬਾਸਨ ਮਾਜਿ ਚਰਾਵਹਿ ਊਪਰਿ..... ॥** (ਬਰਤਨ) [ਪੰਨਾ ੮੭੬

੩. ...ਅਲਿ ਕਮਲੇਹ ਬਾਸਨ ਮਾਹਿ ਮਗਨ ॥ (ਸੁਗੰਧੀ) [ਪੰਨਾ ੪੫੪

੪. ਗੁਰ ਪ੍ਰਸਾਦਿ ਨਾਨਕ ਸੁਖ ਬਾਸਨ ॥ (ਵਸਣਾ, ਘਰ) [ਪੰਨਾ ੨੦੩

੫. ਬਾਸਨ ਮੇਟਿ ਨਿਬਾਸਨ ਹੋਈਐ ...... ॥ (ਇਛਾ) [ਪੰਨਾ ੧੦੮੫

ਸੋ ਇਥੇ 'ਜਾਸਨ' ਦੇ ਅਰਥ 'ਜਸ ਦੇ ਪਾਤ੍ਰ ਜਸ ਦੇ ਯੋਗ' ਹੀ ਪ੍ਰਸੰਗਕ ਹਨ, ਕਿਉਂਕਿ ਇਹ ਪਦ ਵਿਸ਼ੇਸ਼ਣ ਵਾਚੀ ਹੈ। 'ਜਾਸਨ' ਦੇ ਅਰਥ ਵਾਸ਼ਨਾ ਵਾਲੇ ਲਗ ਮਾਤ੍ਰੀ ਨੇਮਾਂ ਦੇ ਅਤੇ 'ਜਾਸ' ਦੇ ਅਰਥ ਜਿਸ ਦੇ, ਜਿਨ੍ਹਾਂ (ਸੰਤਾਂ) ਦੇ ਕਰਨੇ ਅਨੁਕੂਲ ਨਹੀਂ। ਇਸ ਪੰਕਤੀ ਵਿਚ ਵਾਹਿਗੁਰੂ ਜੀ ਦੀ ਉਪਮਾ ਕੀਤੀ ਜਾ ਰਹੀ ਹੈ। ਸੋ ਪਾਠ 'ਜਾਸਨ ਬਾਸਨ' ਹੀ ਠੀਕ ਹੈ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਸਮਰਥ ਪ੍ਰਭੂ ਅਗੇ ਇਹ ਬੇਨਤੀ ਕੀਤੀ ਹੈ ਕਿ ਹੇ ਪ੍ਰਭੂ ! ਤੇਰੇ ਸੰਤ ਜੋ ਸ਼ਰਧਾ ਤੇ ਭਾਵਨੀ ਨਾਲ ਤੇਰਾ ਜਸ ਗਾਉਂਦੇ ਹਨ, ਤੈਨੂੰ ਭਾਉਂਦੇ ਹਨ, ਉਨ੍ਹਾਂ ਦੀ ਸੰਗਤ ਬਖਸ਼ੋ ਤਾਂ ਜੋ ਮੈਂ ਉਨ੍ਹਾਂ ਪਾਸੋਂ ਆਪ ਜੀ ਦਾ ਜੱਸ ਸੁਣ ਸੁਣ ਕੇ ਜੀਊਂਦਾ ਰਹਾਂ।

**੧ੴ ਸਤਿਗੁਰ ਪ੍ਰਸਾਦਿ ॥ ਰਾਗੁ ਦੇਵਗੰਧਾਰੀ ਮਹਲਾ ੯ ॥ ਯਹ ਮਨੁ, ਨੈਕ ਨ ਕਹਿਓ ਕਰੈ॥ ਸੀਖ ਸਿਖਾਇ ਰਹਿਓ ਅਪਨੀ ਸੀ, ਦੁਰਮਤਿ ਤੇ ਨ ਟਰੈ॥੧॥ਰਹਾਉ॥ ਮਦਿ ਮਾਇਆ ਕੈ ਭਇਓ ਬਾਵਰੋ, ਹਰਿ ਜਸੁ ਨਹਿ ਉਚਰੈ ॥ ਕਰਿ ਪਰਪੰਚੁ ਜਗਤ ਕਉ ਡਹਕੈ, ਅਪਨੋ ਉਦਰੁ ਭਰੈ ॥੧॥ ਸੁਆਨ ਪੂਛ ਜਿਉ ਹੋਇ ਨ ਸੂਧੋ, ਕਹਿਓ ਨ ਕਾਨ ਧਰੈ ॥ ਕਹੁ ਨਾਨਕ ਭਜੁ ਰਾਮਨਾਮ ਨਿਤ, ਜਾ ਤੇ ਕਾਜੁ ਸਰੈ ॥੨॥੧॥**

**ਪਦ ਅਰਥ** : ਯਹ-ਇਹ। ਨੇਕ-ਰਤਾ ਭਰ। ਅਪਨੀ ਸੀ-ਅਪਣੀ ਤਰਫੋਂ। ਨ ਟਰੈ-ਨਹੀਂ ਟਲਦਾ। ਬਾਵਰੋ-ਬਉਲਾ, ਝੱਲਾ। ਪਰਪੰਚੁ-ਪਖੰਡ ਵਿਖਾਵਾ। ਡਹਕੈ-ਠੱਗਦਾ ਹੈ। ਉਦਰੁ-ਪੇਟ। ਸੁਆਨ-ਕੁੱਤਾ। ਸੂਧੋ-ਸਿੱਧੀ। ਨ ਕਾਨ ਧਰੈ-ਕੰਨ ਵਿਚ ਨਹੀਂ ਧਰਦਾ, ਭਾਵ ਧਿਆਨ ਨਾਲ ਨਹੀਂ ਸੁਣਦਾ। ਸਰੈ-ਸਵਰ ਜਾਏ, ਸਿਰੇ ਚੜ੍ਹ ਜਾਏ।

**ਅਰਥ** : (ਹੇ ਭਾਈ!) ਇਹ ਮਨ ਰਤਾ ਭਰ ਭੀ ਮੇਰਾ ਕਹਿਆ ਹੋਇਆ (ਕੰਮ) ਨਹੀਂ ਕਰਦਾ। (ਮੈਂ) ਆਪਣੀ ਤਰਫੋਂ (ਇਸ ਨੂੰ ਬਹੁਤ) ਸਿਖਿਆ ਸਿਖਾ ਰਿਹਾ ਹਾਂ (ਪਰ ਇਹ ਆਪਣੀ) ਖੋਟੀ ਮਤਿ ਵਲੋਂ (ਬਿਲਕੁਲ) ਨਹੀਂ ਟਲਦਾ।੧। ਰਹਾਉ।

(ਹੇ ਭਾਈ! ਇਹ ਮਨ) ਮਾਇਆ ਦੇ ਨਸ਼ੇ ਵਿਚ ਝੱਲਾ ਹੋ ਗਿਆ ਹੈ (ਜਿਸ ਕਰਕੇ ਇਹ) ਹਰੀ ਦਾ ਜੱਸ ਨਹੀਂ ਉਚਾਰਦਾ। ਪਖੰਡ ਕਰਕੇ ਜਗਤ ਨੂੰ ਠੱਗਦਾ ਹੈ (ਤੇ ਉਸ ਧਨ ਨਾਲ) ਆਪਣਾ ਪੇਟ ਭਰਦਾ ਹੈ।੧।

(ਹੇ ਭਾਈ !) ਜਿਵੇਂ ਕੁੱਤੇ ਦੀ ਪੂਛ ਸਿੱਧੀ ਨਹੀਂ ਹੁੰਦੀ (ਤਿਵੇਂ ਇਹ ਢੀਠ ਮਨ) ਕਹਿਆ ਹੋਇਆ

(ਉਪਦੇਸ਼) ਧਿਆਨ ਨਾਲ ਨਹੀਂ ਸੁਣਦਾ। ਨਾਨਕ (ਆਪਣੇ ਮਨ ਨੂੰ ਇਹ) ਆਖ ! ਕਿ (ਤੂੰ) ਹਰ ਰੋਜ਼ ਰਾਮ ਨਾਮ ਦਾ ਸਿਮਰਨ ਕਰ ਜਿਸ ਤੋਂ (ਤੇਰਾ ਮਨੁੱਖਾ ਜੀਵਨ ਵਾਲਾ) ਕੰਮ ਸਿਰੇ ਚੜ੍ਹੇ (ਭਾਵ ਸਫਲ ਹੋ ਜਾਵੇ) ।੨।੧।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਮਨ ਦੀ ਹਾਲਤ ਦਸੀ ਹੈ। ਮਨ ਨੂੰ ਜਿਤਨੀ ਮਰਜ਼ੀ ਸਿਖਿਆ ਦੇਈ ਚਲੋ, ਇਹ ਕੁੱਤੇ ਵਾਲੀ ਖਸਲਤ ਨਹੀਂ ਛੱਡਦਾ। ਜਿਵੇਂ ਬਹੁਤ ਜਤਨ ਕਰਨ ਦੇ ਬਾਵਜੂਦ ਵੀ ਕੁੱਤੇ ਦੀ ਪੂਛ ਸਿਧੀ ਨਹੀਂ ਹੁੰਦੀ, ਇਸੇ ਤਰ੍ਹਾਂ ਮਾਇਆ ਤੇ ਨਸ਼ੇ ਵਿਚ ਪਾਗਲ ਹੋਇਆ ਮਨੁੱਖ ਠੱਗੀ ਠੋਰੀ ਕਰਨੋਂ ਨਹੀਂ ਰਹਿੰਦਾ ਅਤੇ ਪ੍ਰਭੂ ਦਾ ਜਸ ਕਰਨ ਵਾਲੀ ਗਲ ਵਲ ਧਿਆਨ ਨਹੀਂ ਦਿੰਦਾ :-

**ਬੇਦ ਸਾਸਤ੍ਰ ਜਨ ਪੁਕਾਰਹਿ, ਸੁਨੈ ਨਾਹੀ ਡੋਰਾ ॥** [ਪੰਨਾ ੪੦੮

ਮਨ ਦੇ ਉਧਰਨ ਦਾ ਕੇਵਲ ਇਹ ਹੀ ਸਾਜ ਬਣ ਸਕਦਾ ਹੈ ਕਿ ਇਹ ਨਿਤ ਹਰੀ ਦਾ ਭਜਨ ਕਰੇ।

**ਦੇਵਗੰਧਾਰੀ ਮਹਲਾ ੯ ॥ ਸਭ ਕਿਛੁ, ਜੀਵਤ ਕੋ ਬਿਵਹਾਰ ॥ ਮਾਤ ਪਿਤਾ ਭਾਈ ਸੁਤ ਬੰਧਪ, ਅਰੁ ਫੁਨਿ ਗ੍ਰਿਹ ਕੀ ਨਾਰਿ ॥੧॥ ਰਹਾਉ ॥ ਤਨ ਤੇ ਪ੍ਰਾਨ ਹੋਤ ਜਬ ਨਿਆਰੇ, ਟੇਰਤ ਪ੍ਰੇਤਿ ਪੁਕਾਰਿ ॥ ਆਧ ਘਰੀ ਕੋਊ ਨਹਿ ਰਾਖੈ, ਘਰਿ ਤੇ ਦੇਤ ਨਿਕਾਰਿ ॥੧॥ ਮ੍ਰਿਗ ਤ੍ਰਿਸਨਾ ਜਿਉ ਜਗ ਰਚਨਾ, ਯਹ ਦੇਖਹੁ ਰਿਦੈ ਬਿਚਾਰਿ ॥ ਕਹੁ ਨਾਨਕ ਭਜੁ ਰਾਮਨਾਮ ਨਿਤ, ਜਾ ਤੇ ਹੋਤ ਉਧਾਰ ॥੨॥੨॥**

**ਪਦ ਅਰਥ** : ਜੀਵਤ ਕੋ-ਜੀਉਂਦਿਆਂ ਦੇ। ਬਿਵਾਹਾਰ-ਲੈਣ-ਦੇਣ। ਸੁਤ-ਪੁੱਤਰ। ਬੰਧਪ-ਰਿਸ਼ਤੇਦਾਰ। ਅਰੁ-ਅਤੇ। ਫੁਨਿ-ਫੇਰ। ਨਿਆਰੇ-ਵੱਖਰੇ। ਟੇਰਤ-ਆਖਦੇ ਹਨ। ਪ੍ਰੇਤ-ਭੂਤ। ਪੁਕਾਰਿ-ਪੁਕਾਰ ਕੇ। ਮ੍ਰਿਗ ਤ੍ਰਿਸ਼ਨਾ-ਰੇਤਲੇ ਤੇ ਰੜੇ ਮੈਦਾਨਾਂ ਵਿਚੋਂ ਜਦੋਂ ਸੂਰਜ ਦੀਆਂ ਕਿਰਨਾਂ ਨਾਲ ਰੇਤ ਚਮਕਦੀ ਹੈ ਤਾਂ ਪਿਆਸਾ ਮ੍ਰਿਗ ਉਸ ਨੂੰ ਜਲ ਸਮਝ ਕੇ ਉਸ ਵਲ ਦੌੜਦਾ ਹੈ। ਜਾ ਤੇ-ਜਿਸ ਨਾਲ।

**ਅਰਥ** : (ਹੇ ਭਾਈ !) ਮਾਤਾ, ਪਿਤਾ, ਭਰਾ, ਪੁਤਰ, ਰਿਸ਼ਤੇਦਾਰ ਅਤੇ ਫੇਰ ਘਰ ਦੀ ਇਸਤਰੀ (ਇਤਾਦਿ) ਸਭ ਕੁਛ ਜੀਉਂਦਿਆਂ ਦੇ ਵਿਹਾਰ (ਮੇਲ-ਜੋਲ, ਲੈਣ-ਦੇਣ ਦੇ ਰਿਸ਼ਤੇ ਹਨ) ।੧। ਰਹਾਉ।

(ਹੇ ਭਾਈ !) ਜਦੋਂ ਸਰੀਰ ਤੋਂ ਪ੍ਰਾਣ ਵੱਖਰੇ ਹੋ ਜਾਂਦੇ ਹਨ (ਤਦ ਜੀਵ ਨੂੰ ਇਹ ਸਾਰੇ ਬਿਉਹਾਰੀ ਸਬੰਧੀ) 'ਪ੍ਰੇਤ-ਪ੍ਰੇਤ' ਆਖ ਕੇ ਪੁਕਾਰਦੇ ਹਨ। (ਫਿਰ) ਕੋਈ (ਤਕੜੇ ਤੋਂ ਤਕੜਾ ਮਨੁੱਖ ਮੁਰਦੇ ਨੂੰ) ਅੱਧੀ ਘੜੀ ਭੀ ਘਰ (ਵਿਚ) ਨਹੀਂ ਰਖ ਸਕਦਾ, (ਛੇਤੀ ਹੀ) ਘਰ ਤੋਂ ਬਾਹਰ ਕੱਢ ਦਿੰਦੇ ਹਨ।੧।

(ਹੇ ਭਾਈ ! ਤੁਸੀਂ) ਹਿਰਦੇ ਵਿਚ ਵਿਚਾਰ ਕੇ ਇਹ ਦੇਖ ਲਵੋ (ਕਿ) ਜਗਤ ਦੀ ਰਚਨਾ ਮ੍ਰਿਗ ਤ੍ਰਿਸ਼ਨਾ ਵਾਂਗੂ (ਝੂਠੀ ਹੈ)। ਨਾਨਕ (ਗੁਰੂ ਜੀ ਆਦੇਸ਼ ਦਿੰਦੇ ਹਨ ਕਿ ਹੇ ਭਾਈ ! ਤੂੰ ਮਨ ਨੂੰ) ਆਖ, ਹਰ ਰੋਜ਼ ਪਰਮਾਤਮਾ ਦਾ ਭਜਨ ਕਰ ਜਿਸ ਨਾਲ (ਤੇਰਾ ਸੰਸਾਰ ਤੋਂ) ਪਾਰ ਉਤਾਰਾ ਹੋ ਜਾਵੇ।੨।੨।

## ਸਾਰੰਸ਼ ਅਤੇ ਸਿਧਾਂਤ

ਇਸ ਜਗਤ ਵਿਚ ਸੰਬੰਧੀਆਂ ਦੀ ਜੀਵ ਨਾਲ ਲੇਵਾ-ਦੇਵੀ ਓਦੋਂ ਤਕ ਹੀ ਹੋਂਦੀ ਹੈ ਜਦੋਂ ਤਕ

ਇਸ ਵਿਚ ਪ੍ਰਾਣ ਹੁੰਦੇ ਹਨ। ਜਦੋਂ ਪ੍ਰਾਣ ਨਿਕਲਦੇ ਹਨ ਤਾਂ ਬਹੁਤ ਹਿਤ ਕਰਨ ਵਾਲੇ ਤੇ ਸਦਾ ਸੰਗ ਰਹਿਣ ਵਾਲੀ ਘਰ ਦੀ ਇਸਤਰੀ ਵੀ 'ਭੂਤ ਭੂਤ' ਕਰਦੀ ਘਰ ਤੋਂ ਬਾਹਰ ਕੱਢ ਦਿੰਦੀ ਹੈ। ਸੋ ਉਪਦੇਸ਼ ਇਹ ਹੈ ਕਿ ਸੰਸਾਰ ਦੀ ਰਚਨਾ ਮ੍ਰਿਗ ਤ੍ਰਿਸ਼ਨਾ; ਵਾਙੂ ਝੂਠੀ ਹੈ। ਇਸ ਲਈ ਹੇ ਜੀਵ! ਜੇ ਤੂੰ ਸੰਸਾਰ ਤੋਂ ਪਾਰ ਹੋਣਾ ਲੋੜਦਾ ਹੈਂ ਤਾਂ ਭਗਵਾਨ ਦਾ ਭਜਨ ਕਰ।

**ਦੇਵਗੰਧਾਰੀ ਮਹਲਾ ੯ ॥ ਜਗਤ ਮੈ*, ਝੂਠੀ ਦੇਖੀ ਪ੍ਰੀਤਿ ॥ ਅਪਨੇ ਹੀ ਸੁਖ ਸਿਉ ਸਭ ਲਾਗੇ, ਕਿਆ ਦਾਰਾ ਕਿਆ ਮੀਤ ॥੧॥ ਰਹਾਉ ॥ ਮੇਰਉ ਮੇਰਉ ਸਭੈ ਕਹਤ ਹੈ, ਹਿਤ ਸਿਉ ਬਾਧਿਓ ਚੀਤ ॥ ਅੰਤਿ ਕਾਲਿ ਸੰਗੀ ਨਹ ਕੋਊ, ਇਹ ਅਚਰਜ ਹੈ ਰੀਤਿ ॥ ਮਨ ਮੂਰਖ ਅਜਹੂ ਨਹ ਸਮਝਤ, ਸਿਖ ਦੈ ਹਾਰਿਓ ਨੀਤ ॥ ਨਾਨਕ, ਭਉਜਲੁ ਪਾਰਿ ਪਰੈ, ਜਉ ਗਾਵੈ ਪ੍ਰਭ ਕੇ ਗੀਤ ॥੨॥੩॥੬॥੩੮॥੪੭॥**

ਉਚਾਰਨ ਸੇਧ

**ਬਿੰਦੀ ਸਹਿਤ** : ਮੈਂ, ਸਿਉਂ, ਹੈਂ, ਨਹਂ।

**ਪਦ ਅਰਥ** : ਮੈ-ਵਿਚ। ਕਿਆ-ਕੀ। ਦਾਰਾ-ਇਸਤ੍ਰੀ। ਮੇਰਉ-ਮੇਰਾ। ਹਿਤ ਸਿਉ-ਮੋਹ ਨਾਲ। ਰੀਤਿ-ਮਰਯਾਦਾ। ਸਿਖ-ਸਿਖਿਆ। ਦੈ-ਦੇ ਕੇ।

**ਅਰਥ** : (ਹੇ ਭਾਈ!) ਇਸ ਜਗਤ ਵਿਚ (ਜੋ ਸਬੰਧੀਆਂ ਦੀ) ਪ੍ਰੀਤਿ (ਹੈ, ਉਹ) ਵੇਖ ਲਈ ਹੈ, (ਬਿਲਕੁਲ) ਝੂਠੀ ਹੈ। (ਅਸਲ ਵਿਚ) ਕੀ ਇਸਤ੍ਰੀ ਤੇ ਕੀ ਮਿੱਤਰ, ਸਾਰੇ ਹੀ ਆਪੋ-ਆਪਣੇ ਸੁੱਖਾਂ ਨਾਲ ਲਗੇ (ਭਾਵ ਜੁੜੇ) ਹੋਏ ਹਨ।੧। ਰਹਾਉ।

(ਸਭ ਦਾ) ਚਿੱਤ ਮੋਹ ਨਾਲ ਬੱਧਾ ਹੋਇਆ ਹੈ (ਜਿਸ ਕਰਕੇ) ਸਾਰੇ 'ਮੇਰਾ ਮੇਰਾ' ਆਖਦੇ ਹਨ। (ਪਰ) ਅੰਤ ਸਮੇਂ ਕੋਈ ਸਾਥੀ ਨਹੀਂ ਬਣਦਾ, ਇਹ ਜਗਤ ਦੀ ਇਕ ਅਸਚਰਜ ਮਰਯਾਦਾ ਹੈ।੧।

(ਹੇ ਭਾਈ! ਇਸ ਮਨ ਨੂੰ ਮੈਂ) ਸਿਖਿਆ ਦੇ ਕੇ ਹਾਰ ਗਿਆ ਹਾਂ (ਪਰ ਇਹ ਸਭ ਕੁਝ) ਦੇਖਦਾ ਹੋਇਆ ਅਜੇ ਭੀ ਮੂਰਖ ਮਨ ਨਹੀਂ ਸਮਝਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜੋ (ਮਨੁੱਖ) ਪ੍ਰਭੂ ਦੀ(ਸਿਫਤ ਸਲਾਹ ਦੇ)ਗੀਤ ਗਾਂਦਾ ਹੈ (ਉਹ)ਸੰਸਾਰ ਸਾਗਰ ਤੋਂ ਪਾਰ ਹੋ ਜਾਂਦਾ ਹੈ।੨।੩।੬।੩੮।੪੭।

ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਜਗਤ ਦੀ ਅੱਖਾਂ ਨਾਲ ਵੇਖੀ ਝੂਠੀ ਪ੍ਰੀਤ ਦਾ ਵਰਣਨ ਹੈ। ਪੁੱਤਰ, ਮਿੱਤਰ ਇਸਤਰੀ ਆਦਿ ਸਾਰੇ ਹੀ ਸੁਖ ਦੇ ਯਾਰ ਹਨ, ਅੰਤ ਸਮੇਂ ਕੋਈ ਸਾਥੀ ਨਹੀਂ ਬਣਦਾ। ਇਸ ਲਈ ਗੁਰਦੇਵ, ਸਿਖ ਨੂੰ ਝੂਠੀ ਪ੍ਰੀਤ ਦੀ ਨੀਂਦ ਚੋਂ ਜਗਾਉਂਦੇ ਹਨ ਕਿ ਤੂੰ ਹੁਣ ਵੀ ਸਮਝ ਜਾ, ਅਜੇ ਡੁਲ੍ਹੇ ਬੇਰਾਂ ਦਾ ਕੁਝ ਨਹੀਂ ਗਿਆ। ਤੂੰ ਪ੍ਰਭੂ ਦੀਆਂ ਸਿਫਤਾਂ ਦੇ ਗੀਤ ਗਾ ਲੈ ਜੋ ਭਉਜਲ ਤੋਂ ਪਾਰ ਕਰਨ ਵਿਚ ਤੇਰੀ ਸਹਾਇਤਾ ਕਰ ਸਕਦੇ ਹਨ।

---

*ਬਾਣੀ ਮਹਲਾ ੯ ਸਟੀਕ (ਟੀਕਾਕਾਰ ਭਾ ਜੋਗਿੰਦਰ ਸਿੰਘ ਜੀ ਤਲਵਾੜਾ ਵਿੱਚ 'ਮੈ' ਦੀ ਥਾਂ 'ਮਹਿ' ਸ਼ੁੱਧ ਸਰੂਪ ਅੰਕਿਤ ਕੀਤਾ ਹੈ, ਪਰ ਅਜਿਹੀ ਸੋਧ ਪੰਥਕ ਪੱਧਰ ਤੇ ਵੀਚਾਰ ਕਰਨ ਮਗਰੋ ਹੋਣੀ ਚਾਹੀਦੀ ਹੈ।

# ਰਾਗੁ ਬਿਹਾਗੜਾ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਹ ਰਾਗ ਸਤਵੇਂ ਨੰਬਰ ਤੇ ਵਿਦਮਾਨ ਹੈ। ਰਾਗ ਮਾਲਾ ਵਿਚ ਇਸ ਰਾਗ ਦੇ ਨਾਂ ਦਾ ਕੋਈ ਜ਼ਿਕਰ ਨਹੀਂ ਹੈ। ਭਾ. ਕਾਨ੍ਹ ਸਿੰਘ ਜੀ ਨਾਭਾ ਨੇ 'ਗੁਰ ਸ਼ਬਦ ਰਤਨਾਕਰ ਮਹਾਨ ਕੋਸ਼' ਵਿਚ ਇਸ ਰਾਗ ਨੂੰ ਇਉਂ ਨਿਰੂਪਣ ਕੀਤਾ ਹੈ :-

"ਇਹ ਬਿਲਾਵਲ ਠਾਟ ਦਾ ਸੰਪੂਰਣ ਰਾਗ ਹੈ, ਬਿਹਾਗ ਵਿਚ ਕੋਮਲ ਨਿਸ਼ਾਦ ਲਾਉਣ ਤੋਂ ਬਿਹਾਗੜਾ ਹੋ ਜਾਂਦਾ ਹੈ। ਇਸ ਵਿਚ ਤੀਵ੍ਰ ਮੱਧਮ ਭੀ ਬਹੁਤ ਦੁਰਬਲ ਹੋ ਕੇ ਲਗ ਜਾਂਦਾ ਹੈ। ਵਾਦੀ ਸੁਰ ਗਾਂਧਾਰ ਅਤੇ ਸਵਾਂਦੀ ਕੋਮਲ ਨਿਸ਼ਾਦ ਹੈ। ਅੰਤਰੇ ਵਿਚ ਸ਼ੁੱਧ ਨਿਸ਼ਾਦ ਭੀ ਲਗਦਾ ਹੈ।"

ਸ੍ਰੀ ਗੁਰੂ ਗ੍ਰੰਥ ਬਾਣੀ ਬਿਉਰੇ ਨਾਲੋਂ ਇਸ ਰਾਗ ਬਾਰੇ ਜੋ ਜਾਣਕਾਰੀ ਪੰਡਿਤ ਨਰੈਣ ਸਿੰਘ ਗਿਆਨੀ ਨੇ ਦਿਤੀ ਹੈ ਉਹ ਵਧੇਰੇ ਵਿਸਥਾਰ ਪੂਰਵਕ ਹੈ :-

"ਇਹ ਇਕ ਰਾਗ ਹੈ, ਕੇਦਾਰੇ ਨਾਲ ਗੌੜੀ ਤੇ ਥੋੜਾ ਸਯਾਮ ਮਿਲੇ ਤਾਂ ਬਿਹਾਗੜਾ ਹੁੰਦਾ ਹੈ। ਕਾਲੀ ਨਾਥ ਦੇ ਮੱਤ ਵਿਚ ਇਸ ਨੂੰ ਭੈਰਵ ਦੀ ਰਾਗਨੀ ਲਿਖਿਆ ਹੈ। ਭਰਤ ਮੱਤ ਵਿਚ ਦੀਪਕ ਦਾ ਪੁਤ੍ਰ ਤੇ ਹਿੰਦੀ ਸ਼ਬਦ ਸਾਗਰ ਵਾਲੇ ਨੇ ਹਿੰਡੋਲ ਦਾ ਪੁੱਤਰ ਲਿਖਿਆ ਹੈ। ਸੁਰ ਤਾਲ ਸਮੂਹ ਵਿਚ ਸ੍ਰੀ ਰਾਗ ਦਾ ਪੁੱਤਰ ਲਿਖਿਆ ਹੈ, ਅਤੇ ਮੇਲ ਵੀ ਹੋਰ ਲਿਖੇ ਹਨ- ਕੇਦਾਰਾ, ਮਾਰਵਾ ਤੇ ਸੁਰਸ੍ਰਤੀ ਦੇ ਮੇਲ ਤੋਂ ਬਿਹਾਗ ਬਣਦਾ ਹੈ। ਨਾਦ ਬਿਨੋਦ ਵਿਚ ਇਸ ਦੇ ਦੋ ਭੇਦ 'ਬਿਹਾਗ ਤੇ ਤਾਯਾ ਬਿਹਾਗ' ਲਿਖੇ ਹਨ, ਸੰਪੂਰਨ ਹੈ। ਅੱਧੀ ਰਾਤ ਵੇਲੇ ਗਾਉਂਦੇ ਹਨ, ਮੌਸਮ ਹੇਮੰਤ ਰੁਤ ਹੈ। ਖ਼ੁੱਸ਼ੀ ਵਿਯੋਗ ਪੈਦਾ ਕਰਦਾ ਹੈ, ਜਿਸ ਰਾਗ ਨਾਲ ਮਿਲੇ ਉਸੇ ਰਾਗ ਦਾ ਬਿਹਾਗੜਾ ਬਣਦਾ ਹੈ -ਜੈਸਾ 'ਪੰਚਮ ਬਿਹਾਗੜਾ' ਆਦਿਕ।"



# ੧ਓ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

**ਰਾਗੁ ਬਿਹਾਗੜਾ ਚਉਪਦੇ ਮਹਲਾ ੫ ਘਰੁ ੨ ॥ ਦੂਤਨ ਸੰਗਰੀਆ ॥ ਭੁਇਅੰਗਨਿ ਬਸਰੀਆ ॥ ਅਨਿਕ ਉਪਰੀਆ ॥੧॥ ਤਉ ਮੈ ਹਰਿ ਹਰਿ ਕਰੀਆ ॥ ਤਉ ਸੁਖ ਸਹਜਰੀਆ ॥੧॥ ਰਹਾਉ ॥ ਮਿਥਨ ਮੋਹਰੀਆ ॥ ਅਨਿਕ ਉਮੇਰੀਆ ॥ ਵਿਚਿ ਘੂਮਨ ਘਿਰੀਆ ॥੨॥ ਸਗਲ ਬਟਰੀਆ ॥ ਬਿਰਖ ਇਕਤਰੀਆ ॥ ਬਹੁ ਬੰਧਹਿ ਪਰੀਆ ॥੩॥ ਥਿਰੁ ਸਾਧ ਸਫਰੀਆ ॥ ਜਹ ਕੀਰਤਨੁ ਹਰੀਆ ॥ ਨਾਨਕ ਸਰਨਰੀਆ ॥੪॥੧॥**

## ਉਚਾਰਨ ਸੇਧ

(੧) 'ਘਰੁ ੨' ਨੂੰ 'ਘਰ ਦੂਜਾ' ਪੜ੍ਹਨਾ ਹੈ। 'ਇਕਤਰੀਆ' ਦਾ ਉਚਾਰਨ 'ਇਕੱਤਰੀਆ' ਕਰਨਾ ਹੈ।

(੨) ਇਸ ਸ਼ਬਦ ਦੇ ਪਦਿਆਂ ਦਾ ਉਚਾਰਨ ਕਾਵਿ ਦੀ ਚਾਲ ਅਨੁਸਾਰ ਕਰਨਾ ਹੀ ਉਚਿਤ ਹੈ । ਜੇ ਅਰਥ-ਬੋਧ ਨੂੰ ਮੁੱਖ ਰਖ ਕੇ ਸਰੂਪਾਂ ਨੂੰ ਨਿਖੇੜ ਕੇ ਪਾਠ ਕੀਤਾ ਜਾਵੇ ਤਾਂ ਪਾਠ ਦੀ ਚਾਲ ਟੁੱਟਦੀ ਹੈ ।

ਨੋਟ : ਉਪਰੋਕਤ ਸਿਰਲੇਖ ਅਨੁਸਾਰ 'ਚਉਪਦੇ' ਬਹੁਵਚਨ ਦਾ ਲਖਾਇਕ ਹਨ ਪਰ ਇਥੇ ਇਕੋ ਚਉਪਦਾ ਅੰਕਿਤ ਹੈ। ਅਗਲਾ ਸ਼ਬਦ ਤਿੰਨ ਪਦਿਆਂ ਵਾਲਾ ਹੈ।

**ਪਦ ਅਰਥ :** ਦੂਤਨ-ਕਾਮ, ਕ੍ਰੋਧ ਆਦਿਕ ਵੈਰੀ । ਸੰਗਰੀਆ-ਸੰਗ । ਭੁਇਅੰਗਨਿ-ਸੱਪਾਂ ਨਾਲ । ਬਸਰੀਆ-ਵਸਣਾ । ਅਨਿਕ-ਅਣਗਿਣਤ । ਉਪਰੀਆ-ਚੰਗੀ ਤਰ੍ਹਾਂ ਪਾੜਨਾ, ਪੁੱਟਣਾ, ਨਾਸ਼ ਕਰਨਾ । ਸੁਖ ਸਹਜਰੀਆ-ਸਹਜ(ਅਵਸਥਾ) ਦਾ ਸੁੱਖ । ਮਿਥਨ-ਝੂਠਾ । ਮੋਹਰੀਆ-ਮੋਹ ਵਿਚ ਵਸਿਆ ਹੈ । ਅਨਿਕ-ਅਨੇਕ ਤਰ੍ਹਾਂ ਦੀਂ । ਉਮੇਰੀਆ-ਮੇਰੀ । ਵਿਚਿ ਘੂਮਨ ਘਿਰੀਆ-ਘੁੰਮਣ, ਘੇਰੀ ਵਿਚ ਘਿਰਿਆ ਹੋਇਆ । ਬਟਰੀਆ-ਰਾਹੀ । ਇਕਤਰੀਆ- ਇਕੱਠੇ, ਇਕੱਤਰ । ਬੰਧਹਿ-ਬੰਧਨਾ ਵਿਚ । ਪਰੀਆ-ਪੈ ਜਾਂਦੇ ਹਨ । ਥਿਰੁ-ਪੱਕਾ । ਸਫਰੀਆ-ਸਫਾ ਭਾਵ ਸਭਾ ।

**ਅਰਥ :** (ਹੇ ਭਾਈ ! ਜਦੋਂ) ਕਾਮ, ਕ੍ਰੋਧ (ਆਦਿਕ) ਵੈਰੀਆਂ ਦਾ ਸੰਗ ਸੀ (ਮਾਨੋ) ਸੱਪਾਂ ਨਾਲ ਵਾਸਾ ਸੀ (ਇਨ੍ਹਾਂ ਵੈਰੀਆਂ ਨੇ ਅਣਗਿਣਤ) ਲੋਕਾਂ ਦਾ ਨਾਸ਼ ਕੀਤਾ ਹੈ ।੧।

(ਇਹ ਵੇਖ ਕੇ ਜਦੋਂ ਮੈਂ ਡਰਿਆ) ਤਦੋਂ (ਮੈਂ) ਹਰੀ ਹਰੀ (ਨਾਮ ਦਾ ਜਾਪ) ਕੀਤਾ ਤਾਂ (ਮੈਨੂੰ) ਸਹਜ (ਅਵਸਥਾ ਵਾਲਾ) ਸੁੱਖ (ਪ੍ਰਾਪਤ ਹੋਇਆ) ।੧। ਰਹਾਉ ।

(ਜੋ) ਝੂਠੇ ਮੋਹ ਵਿਚ ਵਸਿਆ ਹੋਇਆ (ਮਨੁੱਖ ਹੈ, ਉਹ) ਅਣਗਿਣਤ (ਪ੍ਰਕਾਰ ਦੀ) ਮੇਰੀ-ਮੇਰੀ (ਕਰਦਾ ਰਹਿੰਦਾ ਹੈ) । (ਇਸ ਤਰ੍ਹਾਂ ਉਹ ਜੀਵਨ ਭਰ) ਘੁੰਮਣ ਘੇਰੀ ਵਿਚ ਪਿਆ ਰਹਿੰਦਾ ਹੈ ।੨।

ਸਾਰੇ (ਜੀਵ) ਰਾਹੀ (ਮੁਸਾਫਰ) ਹਨ (ਅਤੇ) ਸੰਸਾਰ (ਰੂਪੀ) ਬ੍ਰਿਛ ਹੇਠਾਂ ਇਕੱਠੇ ਹੋਏ ਹਨ (ਪਰ ਇਕ ਦੂਜੇ ਨਾਲ ਮੋਹ ਪਾ ਕੇ) ਬਹੁਤ ਬੰਧਨਾ ਵਿਚ (ਫਸੇ) ਪਏ ਹਨ ।੩।

(ਹੇ ਭਾਈ ! ਇਕ) ਸਾਧ (ਗੁਰੂ ਦੀ) ਸਾਧ ਸਭਾ ਪੱਕੀ ਰਹਿਣ ਵਾਲੀ (ਥਾਂ ਹੈ) ਜਿਥੇ (ਸਦਾ) ਹਰੀ ਦਾ (ਨਿਰਬਾਣ) ਕੀਰਤਨ ਹੁੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਮੈਂ ਉਸ ਸਭਾ ਦੀ) ਸ਼ਰਣ ਲਈ ਹੈ।੪।੧।

## ਅਰਥ ਭੇਦ ਅਤੇ ਨਿਰਣੈ

**ਸਗਲ ਬਟਰੀਆ ॥ ਬਿਰਖ ਇਕਤਰੀਆ ॥**

ਪਹਿਲੀ ਪੰਕਤੀ ਦਾ ਪਦ ਛੇਦ ਰੂਪ ਸਾਰੇ ਟੀਕਾਕਾਰਾਂ ਨੇ ਇਕੋ ਜਿਹਾ ਕੀਤਾ ਹੈ ਪਰ ਦੂਜੀ ਪੰਕਤੀ ਨੂੰ ਇਉਂ ਪਦ ਛੇਦ ਕੀਤਾ ਗਿਆ ਹੈ 'ਬਿਰਖ ਇਕ ਤਰੀਆ'। ਅਰਥਾਂ ਦਾ ਵੇਰਵਾ ਇਸ ਤਰ੍ਹਾਂ ਹੈ:

੧. ਹੇ ਭਾਈ ! ਸਾਰੇ ਜੀਵ (ਇਥੇ) ਰਾਹੀ ਹੀ ਹਨ। (ਸੰਸਾਰ) ਰੁੱਖ ਦੇ ਹੇਠ ਇਕੱਠੇ ਹੋਏ ਹਨ। [ਦਰਪਣ

੨. ਸਾਰੇ ਜੀਵ ਮੁਸਾਫਰ ਹਨ, ਜੋ ਇਕ ਬਿਰਛ ਹੇਠਾਂ ਇਕੱਠੇ ਹੁੰਦੇ ਹਨ। [ਸ਼ਬਦਾਰਥ, ਮ. ਕੋ.

੩. ਇਕ ਦਰਖਤ ਦੇ ਹੇਠਾਂ ਇਕੱਠੇ ਹੋਏ ਹਨ। ਇਸ ਵਿਚ ਸਲੇਸ ਹੋਣ ਕਰਕੇ ਦੋ ਅਰਥ ਹਨ (੧) ਇਕ ਹੇਠਾਂ (੨) ਇਕਤ੍ਰ ਇਕੱਠੇ। [ਪੰ. ਨਰੈਣ ਸਿੰਘ

**ਨਿਰਣੈ** : 'ਸ਼ਬਦਾਰਥ' ਅਤੇ ਹੋਰ ਕਈ ਪੋਥੀਆਂ ਵਿਚ ਪਾਠ ਭਾਵੇਂ 'ਇਕ ਤਰੀਆ' ਪਦ ਛੇਦ ਕੀਤਾ ਗਿਆ ਹੈ ਪਰ ਇਹ ਗੁਰਬਾਣੀ ਵਿਆਕਰਣ ਦੇ ਪਖੋਂ ਠੀਕ ਨਹੀਂ ਹੈ। ਜੇ ਪਾਠ 'ਬਿਰਖ ਇਕ' ਹੁੰਦਾ ਤਾਂ 'ਇਕ' ਦਾ ਕ ਅੱਖਰ ਔਂਕੜ ਸਹਿਤ ਹੋਣਾ ਸੀ। ਫਿਰ ਕਾਵਿ ਦੇ ਪਖੋਂ ਜਿਵੇਂ ਪਹਿਲੀ ਸਤਰ ਵਿਚ ਦੋ ਸ਼ਬਦ 'ਸਗਲ ਬਟਰੀਆ' ਹਨ ਤਿਵੇਂ ਦੂਜੀ ਪੰਕਤੀ ਵਿਚ ਵੀ 'ਬਿਰਖ ਇਕਤਰੀਆ' ਦੋ ਪਦ ਹੀ ਠੀਕ ਫਬਦੇ ਹਨ।

**(੨) ਅਨਿਕ ਊਮੇਰੀਆ ॥**

ਇਸ ਪੰਕਤੀ ਨੂੰ ਟੀਕਾਕਾਰਾਂ ਨੇ ਤਿੰਨ ਰੂਪਾਂ ਵਿਚ ਪਦ ਛੇਦ ਕੀਤਾ ਹੈ :-

ਅਨਕ ਉਮੇਰੀਆ [ਫ. ਸ., ਸੰ. ਸ.

ਅਨ ਕਉ ਮੇਰੀਆ [ਦਰਪਣ, ਗੁਰਬਾਣੀ ਪਾਠ ਦਰਸ਼ਨ

ਵੱਖ ਵੱਖ ਅਰਥਾਂ ਦੇ ਨਮੂਨੇ ਇਉਂ ਹਨ :

੧. ਅਨ ਦਵੈਤ ਮਾਯਾ ਨੂੰ ਮੇਰੀਆ ਮੇਲਤਾ ਹੈ। [ਪ੍ਰਿਯਾਇ ਭਾ: ਸ਼ਾਮ ਸਿੰਘ

੨. ਜੋ ਆਨ ਬਸਤ੍ਰ ਹੈ ਭਾਵ ਸਰੂਪ ਤੇ ਭਿੰਨ ਦੇਹ ਹੈ। ਤਿਨ ਕੋ ਮੇਰੀ ਹੈ, ਐਸੇ ਮਾਨ ਰਹਾ ਹੈ। [ਫ. ਸ.

੩. ਉਮਰਾ, ਅਮੀਰ ਲੌਗ, ਦੇਖੋ, ਉਮਰੀਆ "ਅਨਿਕ ਊਮੇਰੀਆ" ਬਿਹਾ ਮ. ਪ.

੪. ਸੋ ਅਨੇਕ ਤਰ੍ਹਾਂ ਦੀ ਮੇਰੀ ਮੇਰੀ ਹੈ। [ਮ. ਕੋ., ਸ਼ਬਦਾਰਥ

੫. ਅਨਿ+ਕਉ+ਮੇਰੀਆ। ਅਨਿ ਜੋ ਸੋ ਆਪਣੀ ਨਹੀਂ ਹੈ, ਹੋਰ ਦੀ ਹੈ। ਕਉ-ਉਸ ਨੂੰ। ਮੇਰੀਆ-ਮੇਰੀ ਕਰਨ ਯਾ ਕਹਿਣ ਵਾਲਾ (ਅ) ਕਈ ਦਾਨੇ ਐਉਂ ਕਰਦੇ ਹਨ - ਅਨਿਕ ਊਮੇਰੀਆ-ਕਈ ਤਰ੍ਹਾਂ ਦੀਆਂ ਮੇਰੀਆਂ। ਭਾਵ ਮੈਂ ਮੇਰੀਆਂ ਦੀਆਂ ਪਕੜਾਂ। [ਸੰ. ਪੋ.

੬. ਹੋਰ ਹੋਰ ਪਦਾਰਥਾਂ ਨੂੰ 'ਮੇਰੇ ਮੇਰੇ' ਸਮਝਦਾ ਰਹਿੰਦਾ ਹੈ। [ਦਰਪਣ

**ਨਿਰਣੈ :** ਪਾਠ ਦਾ ਸ਼ੁੱਧ ਸਰੂਪ ਨਿਸ਼ਚਿਤ ਕੀਤੇ ਬਿਨਾਂ ਸਹੀ ਅਰਥ ਕਰਨੇ ਸੰਭਵ ਨਹੀਂ ਹਨ ਕਿਉਂਕਿ ਇਸ ਪੰਕਤੀ ਵਿਚ 'ਅਨਿ' ਤੇ 'ਅਨ' ਪਦ ਦੇ ਸਰੂਪ ਵਿਚ ਅੰਤਰ ਹੈ। ਗੁਰਬਾਣੀ ਵਿਚ 'ਅਨਿ' ਪਦ ਦੇ ਅਰਥ 'ਹੋਰ' ਨਹੀਂ ਜਦੋਂ ਕਿ 'ਅਨ' ਪਦ ਦੇ ਅਰਥ 'ਹੋਰ' ਹਨ। ਸ਼ਾਇਦ ਇਸ ਕਰਕੇ ਹੀ 'ਦਰਪਣ' ਦੇ ਕਰਤਾ ਨੇ 'ਅਨਿ' ਦੀ ਥਾਂ 'ਅਨ' ਸਰੂਪ ਹੀ ਅਪਨਾਇਆ ਹੈ।

ਪੁਰਾਤਨ ਹੱਥ ਲਿਖਤੀ ਸਰੂਪਾਂ ਵਿਚ ਦੋਵੇਂ ਸਰੂਪ ਮਿਲਦੇ ਹਨ ਪਰ ਇਨ੍ਹਾਂ ਵਿਚ ਸ਼ੁੱਧ ਸਰੂਪ ਹੋਣ ਦਾ ਨਿਰਣਾਂ ਕਉਣ ਕਰੇ ? ਇਹ ਕੰਮ ਇਕ ਵਿਅਕਤੀ ਦਾ ਨਹੀਂ, ਪੰਥਕ ਪੱਧਰ ਤੇ ਹੋਣਾ ਚਾਹੀਦਾ ਹੈ। 'ਸ਼ਬਦਾਰਥ' ਵਿਚ 'ਅਨਿਕ ਉਮੇਰੀਆ' ਕਿਸੇ ਨੇ ਅਟਕਲ ਪਚੂ ਨਹੀਂ ਲਿਖ ਦਿਤਾ। ਜੇ ਅਜਿਹੀ ਸੰਭਾਵਨਾ ਹੁੰਦੀ ਤਾਂ ਮਹਾਨ ਕੋਸ਼ ਦੇ ਕਰਤਾ ਨੇ ਵੀ ਕੋਈ ਨਾ ਕੋਈ ਸੰਕੇਤ ਦੇ ਦੇਣਾ ਸੀ। ਫਿਰ ਸ਼ਬਦ ਦੀ ਸ਼ੈਲੀ ਨੂੰ ਮੁੱਖ ਰਖੀਏ ਤਾਂ 'ਉਮੇਰੀਆ' ਸ਼ਬਦ ਕੋਈ ਅਣ-ਫਬਵਾਂ ਨਹੀਂ। ਪਰ 'ਉਮੇਰੀਆ' ਪਦ ਦੇ ਅਰਥ 'ਉਮਰੇ' ਪਦ ਨੂੰ ਮੁੱਖ ਰੱਖ ਕੇ ਕਰਨੇ ਇਕ ਦਿਮਾਗੀ ਕਾਢ ਹੀ ਨਜ਼ਰ ਆਉਂਦੀ ਹੈ। ਕੀ ਕੇਵਲ ਅਮੀਰ ਲੋਕ ਹੀ ਮੋਹ ਵਿਚ ਫਸੇ ਹੋਏ ਹਨ ? ਸਾਰੀ ਲੋਕਾਈ ਹੀ ਮੋਹ ਦੇ ਜਾਲ ਵਿਚ ਫਸੀ ਹੋਈ ਹੈ। ਹਾਂ, ਸ਼ਬਦਾਰਥੀ ਵਿਦਵਾਨਾਂ ਨੇ ਜੋ ਅਰਥ ਕੀਤੇ ਹਨ ਉਹ ਢੁਕਵੇਂ ਹਨ ਕਿਉਂਕਿ ਇਹਨਾਂ ਵਿਚ 'ਅਨੇਕ ਤਰ੍ਹਾਂ ਦੇ ਜੀਵ' ਸਮਾ ਜਾਂਦੇ ਹਨ। ਗੁਰਬਾਣੀ ਵਿਆਕਰਣ ਦੇ ਅਧਾਰ ਤੇ ਜੇ 'ਉ' 'ਮੇਰੀਆ' ਪਦ ਤੋਂ ਪਹਿਲਾਂ ਉਪਸਰਗ ਰੂਪ ਵਿਚ ਮੰਨ ਲਈਏ ਤਾਂ ਸੁਤੇ ਹੀ ਸ਼ਬਦਾਰਥੀ ਵਿਦਵਾਨਾਂ ਵਲੋਂ ਕੀਤੇ ਅਰਥਾਂ ਦੀ ਪੁਸ਼ਟੀ ਹੋ ਜਾਂਦੀ ਹੈ। ਸੋ ਪਾਠ 'ਅਨਿਕ ਉਮੇਰੀਆ' ਹੀ ਠੀਕ ਹੈ। ਅਜੇ ਹੋਰ ਖੋਜ ਦੀ ਲੋੜ ਹੈ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦੀ ਰਹਾਉ ਤੋਂ ਪਹਿਲਾਂ ਦੂਜੀ ਪੰਕਤੀ ਵਿਚ ਕਾਮ, ਕ੍ਰੋਧ ਆਦਿ ਦੂਤਾਂ ਦੀ ਸੰਗਤ ਨੂੰ ਸੱਪਾਂ ਦੀ ਸੰਗਤ ਵਿੱਚ ਵਸਣ ਨਾਲ ਤੁਲਨਾ ਦਿਤੀ ਹੈ। ਫਿਰ ਮਿਤਰਾਂ ਸਨਬੰਧੀਆਂ ਦਾ ਮੋਹ ਭੀ ਸਥਿਰ ਨਹੀਂ ਭਾਵ ਨਾਸ਼ਵੰਤ ਹੈ। ਇਸ ਮਾਇਆ-ਮੋਹ ਦੇ ਝੂਠੇ ਪਸਾਰੇ ਵਾਲੀ ਘੁੰਮਣ ਘੇਰੀ ਚੋਂ ਨਿਕਲਣ ਦਾ ਇਕੋ ਉਪਾਉ ਹੈ - ਸਾਧੂ ਦੀ ਸੰਗਤ ਜੋ ਸਦਾ ਥਿਰ ਰਹਿਣ ਵਾਲੀ ਹੈ, ਉਥੇ ਹਰ ਵੇਲੇ ਹਰੀ ਦਾ ਕੀਰਤਨ ਹੁੰਦਾ ਰਹਿੰਦਾ ਹੈ। ਗੁਰਬਾਣੀ ਵਿਚ ਇਸ ਸੰਗਤ ਨੂੰ ਹੀ ਨਿਹਚਲੁ ਆਖਿਆ ਹੈ :-

੧. **ਅਭਗ ਸਭਾ, ਸੰਗਿ ਹੈ ਸਾਧਾ ॥** [ਪੰਨਾ ੩੯੩

੨. **ਨਿਹਚਲੁ ਸੰਗਤਿ ਸਾਧ ਜਨ, ਬਚਨ ਨਿਹਚਲੁ ਗੁਰ ਸਾਧਾ॥** [ਪੰਨਾ ੧੧੦੧

**੧ੳ ਸਤਿਗੁਰ ਪ੍ਰਸਾਦਿ ॥ ਰਾਗੁ ਬਿਹਾਗੜਾ ਮਹਲਾ ੯ ॥ ਹਰਿ ਕੀ ਗਤਿ ਨਹਿ ਕੋਊ ਜਾਨੈ ॥ ਜੋਗੀ ਜਤੀ ਤਪੀ ਪਚਿ ਹਾਰੇ, ਅਰੁ ਬਹੁ ਲੋਗ ਸਿਆਨੇ ॥੧॥ ਰਹਾਉ ॥ ਛਿਨ ਮਹਿ ਰਾਉ ਰੰਕ ਕਉ ਕਰਈ, ਰਾਉ ਰੰਕ ਕਰਿ ਡਾਰੇ ॥ ਰੀਤੇ ਭਰੇ, ਭਰੇ ਸਖਨਾਵੈ, ਯਹ ਤਾ ਕੋ ਬਿਵਹਾਰੇ ॥੧॥ ਅਪਨੀ ਮਾਇਆ ਆਪਿ ਪਸਾਰੀ, ਆਪਹਿ ਦੇਖਨਹਾਰਾ ॥ ਨਾਨਾ ਰੂਪੁ ਧਰੇ ਬਹੁ ਰੰਗੀ ਸਭ ਤੇ ਰਹੈ ਨਿਆਰਾ ॥੨॥ ਅਗਨਤ ਅਪਾਰੁ ਅਲਖ**

**ਨਿਰੰਜਨ, ਜਿਹ ਸਭ ਜਗੁ ਭਰਮਾਇਓ ॥ ਸਗਲ ਭਰਮ ਤਜਿ ਨਾਨਕ ਪ੍ਰਾਣੀ, ਚਰਨਿ ਤਾਹਿ ਚਿਤੁ ਲਾਇਓ ॥੩॥੧॥੨॥**

## ਉਚਾਰਨ ਸੇਧ

**ਫੁਟਕਲ :** 'ਆਪਹਿ ਦਾ ਉਚਾਰਨ 'ਆਪਹਿਂ' ਨਹੀਂ ਕਰਨਾ

ਅਤੇ ਅਗਨਤ ਦਾ ਉਚਾਰਨ ਅ-ਗਨਤ' ਕਰਨਾ ਹੈ।

**ਪਦ ਅਰਥ :** ਗਤਿ-ਗਤੀ, ਅਵਸਥਾ। ਪਚਿ ਮਰੇ-ਥੱਕ ਟੁੱਟ ਕੇ ਹਾਰ ਗਏ। ਅਰੁ-ਅਤੇ। ਰਾਉ-ਰਾਜਾ। ਰੰਕ-ਕੰਗਾਲ। ਰੀਤੇ-ਖ਼ਾਲੀ, ਸਖਣੇ। ਸਖਨਾਵੈ-ਸਖਣੇ ਕਰ ਦਿੰਦਾ ਹੈ। ਬਿਵਹਾਰੋ-ਕਾਰ-ਵਿਹਾਰ। ਪਸਾਰੀ-ਖਿਲਾਰੀ। ਆਪਹਿ-ਆਪ ਹੀ। ਨਾਨਾ-ਕਈ ਤਰ੍ਹਾਂ ਦੇ। ਨਿਆਰਾ-ਵਖਰਾ। ਅਗਨਤ-ਗਿਣਤੀ ਤੋਂ ਰਹਿਤ। ਅਪਾਰੁ-ਪਾਰ ਤੋਂ ਰਹਿਤ, ਬੇਅੰਤ। ਅਲਖ-ਲਖਤਾ (ਸਮਝ) ਤੋਂ ਪਰੇ। ਨਿਰੰਜਨ-ਮਾਇਆ ਤੋਂ ਰਹਿਤ। ਜਿਹ-ਜਿਸ (ਹਰੀ) ਨੇ।

**ਅਰਥ :** (ਹੇ ਪ੍ਰਾਣੀ!) ਹਰੀ ਦੀ ਅਵਸਥਾ ਨੂੰ ਕੋਈ ਜੀਵ ਨਹੀਂ ਜਾਣ ਸਕਦਾ। ਜੋਗੀ, ਜੱਤੀ, ਤੱਪੀ (ਅਤੇ ਹੋਰ) ਬਹੁਤ ਸਿਆਣੇ (ਲੋਕ) ਥੱਕ ਟੁੱਟ ਕੇ ਹਾਰ ਗਏ (ਪਰ ਉਹ ਹਰੀ ਦੀ ਮਰਯਾਦਾ ਨਹੀਂ ਦਸ ਸਕੇ)।੧। ਰਹਾਉ।

(ਉਹ ਹਰੀ) ਇਕ ਛਿਨ ਵਿਚ ਕੰਗਾਲ ਨੂੰ ਰਾਜਾ ਬਣਾ ਦਿੰਦਾ ਹੈ ਤੇ ਰਾਜੇ ਨੂੰ ਕੰਗਾਲ ਕਰ ਦਿੰਦਾ ਹੈ। ਸਖਣਿਆਂ ਨੂੰ ਭਰ ਦਿੰਦਾ ਹੈ (ਅਤੇ) ਭਰਿਆ ਨੂੰ ਸਖਣਾ ਕਰ ਦਿੰਦਾ ਹੈ, ਇਹ ਉਸ ਦਾ ਕਾਰ-ਵਿਹਾਰ ਹੈ।੧।

(ਹੇ ਭਾਈ! ਉਸ ਹਰੀ ਨੇ) ਆਪਣੀ ਮਾਇਆ ਆਪ ਹੀ ਖਿਲਾਰੀ ਹੋਈ ਹੈ (ਅਤੇ) ਆਪ ਹੀ (ਉਸ ਨੂੰ) ਵੇਖਣ ਵਾਲਾ ਹੈ। ਕਈ ਤਰ੍ਹਾਂ ਦੇ ਰੰਗ ਧਾਰਦਾ ਹੈ (ਬਹੁਤੇ ਰੰਗਾਂ ਵਾਲਾ ਹੋਣ ਦੇ ਬਾਵਜੂਦ) ਆਪ ਵੱਖਰਾ ਰਹਿੰਦਾ ਹੈ।੨।

ਉਹ ਗਿਣਤੀ ਤੋਂ ਰਹਿਤ, ਪਾਰ ਤੋਂ ਰਹਿਤ, ਲੱਖਤਾ ਤੋਂ ਰਹਿਤ ਅਤੇ ਮਾਇਆ ਤੋਂ ਰਹਿਤ ਹੈ ਜਿਸ ਨੇ ਸਾਰੇ ਸੰਸਾਰ ਨੂੰ ਭਰਮਾਇਆ ਹੋਇਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹੇ ਪ੍ਰਾਣੀ! (ਅਸਾਂ)ਸਾਰੇ ਭਰਮਾਂ ਨੂੰ ਤਿਆਗ ਕੇ ਉਸ(ਪ੍ਰਭੂ ਦੇ)ਚਰਨਾ ਵਿਚ ਆਪਣਾ ਚਿਤ ਜੋੜਿਆ ਹੈ।੩।੧।੨।

## ਅਰਥ ਭੇਦ ਅਤੇ ਨਿਰਣੈ

**ਸਗਲ ਭਰਮ ਤਜਿ ਨਾਨਕ ਪ੍ਰਾਣੀ, ਚਰਨਿ ਤਾਹਿ ਚਿਤੁ ਲਾਇਓ ॥**

ਵੱਖ ਵੱਖ ਅਰਥ :-

੧. ਹੇ ਨਾਨਕ! (ਆਖ) ਜਿਸ ਮਨੁੱਖ ਨੇ ਉਸ ਦੇ ਚਰਨਾਂ ਵਿਚ ਮਨ ਜੋੜਿਆ, ਇਹ ਮਾਇਆ ਦੀਆਂ ਸਾਰੀਆਂ ਭਟਕਣਾ ਤਿਆਗ ਕੇ ਹੀ ਜੋੜਿਆ ਹੈ। [ਦਰਪਣ

੨. ਹੇ ਪ੍ਰਾਣੀ! ਸਾਰੇ ਭਰਮਾਂ ਨੂੰ ਤਿਆਗ ਕੇ (=ਛੱਡ ਕੇ) ਉਸ ਦੇ ਚਰਨਾਂ ਵਿਚ ਚਿਤ ਨੂੰ ਲਗਾਓ, (ਆਖਦੇ ਹਨ ਗੁਰੂ) ਨਾਨਕ (ਦੇਵ ਜੀ)। [ਸਿੰ. ਪੰ. ਤੇ ਹੋਰ ਟੀਕੇ

**ਨਿਰਣੈ** : ਉਪਰੋਕਤ ਪੰਕਤੀ ਵਿਚ 'ਲਾਇਓ' ਪਰ ਉਪਦੇਸ਼ਾਤਮਿਕ ਨਹੀਂ ਇਸ ਲਈ 'ਜੋੜਿਆ ਹੈ' ਅਰਥ ਠੀਕ ਹਨ, ਨੰ. ੨ ਵਾਲੇ ਅਰਥ ਠੀਕ ਨਹੀਂ ਹਨ।

ਸਾਰੰਸ਼ ਅਤੇ ਸਿਧਾਂਤ

ਪ੍ਰਭੂ ਦੀ ਅਚਰਜ ਲੀਲਾ ਵੇਖ ਕੇ ਜੋਗੀ, ਜਤੀ, ਤਪੀ ਸਾਰੇ ਹੈਰਾਨ ਹੋ ਰਹੇ ਹਨ। ਕੋਈ ਭੀ ਜਪੀਆ ਹਰੀ ਦੀ ਗਤੀ ਅਥਵਾ ਹਾਲਤ ਨੂੰ ਨਹੀਂ ਜਾਣ ਸਕਿਆ। ਸਾਰੇ ਹੀ ਭੇਦ ਲੈਂਦੇ ੨ ਥਕ ਗਏ। ਕਲਗੀਧਰ ਪਿਤਾ ਜੀ ਨੇ ਅਕਾਲ ਉਸਤਤਿ ਵਿਚ ਇਸ ਬਾਰੇ ਇਉਂ ਫੁਰਮਾਇਆ ਹੈ :–

**ਬੇਦ ਕਤੇਬ ਨ ਭੇਦ ਲਖਿਓ, ਸਭ ਹਾਰ ਪਰੇ ਹਰਿ ਹਾਥ ਨ ਆਇਓ ॥**

**ਰਾਗ ਬਿਹਾਗੜਾ ਛੰਤ ਮਹਲਾ ੪ ਘਰੁ ੧**

**ੴ ਸਤਿਗੁਰ ਪ੍ਰਸਾਦਿ ॥ ਹਰਿ ਹਰਿ ਨਾਮੁ ਧਿਆਈਐ ਮੇਰੀ ਜਿੰਦੂੜੀਏ, ਗੁਰਮੁਖਿ ਨਾਮੁ ਅਮੋਲੇ ਰਾਮ ॥ ਹਰਿ ਰਸਿ ਬੀਧਾ ਹਰਿ ਮਨੁ ਪਿਆਰਾ, ਮਨੁ ਹਰਿ ਰਸਿ ਨਾਮਿ ਝਕੋਲੇ ਰਾਮ ॥ ਗੁਰਮਤਿ ਮਨੁ ਠਹਰਾਈਐ ਮੇਰੀ ਜਿੰਦੂੜੀਏ, ਅਨਤ ਨ ਕਾਹੂ ਡੋਲੇ ਰਾਮ ॥ ਮਨ ਚਿੰਦਿਅੜਾ ਫਲੁ ਪਾਇਆ ਹਰਿਪ੍ਰਭੁ,ਗੁਣ ਨਾਨਕ ਬਾਣੀ ਬੋਲੇ ਰਾਮ ॥੧॥ ਗੁਰਮਤਿ ਮਨਿ ਅੰਮ੍ਰਿਤੁ ਵੁਠੜਾ ਮੇਰੀ ਜਿੰਦੜੀਏ, ਮੁਖਿ ਅੰਮ੍ਰਿਤ ਬੈਣ ਅਲਾਏ ਰਾਮ ॥ ਅੰਮ੍ਰਿਤ ਬਾਣੀ ਭਗਤ ਜਨਾ ਕੀ ਮੇਰੀ ਜਿੰਦੂੜੀਏ, ਮਨਿ ਸੁਣੀਐ ਹਰਿ ਲਿਵ ਲਾਏ ਰਾਮ ॥ ਚਿਰੀ ਵਿਛੁੰਨਾ ਹਰਿਪ੍ਰਭੁ ਪਾਇਆ, ਗਲਿ ਮਿਲਿਆ ਸਹਜਿ ਸੁਭਾਏ ਰਾਮ ॥ ਜਨ ਨਾਨਕ ਮਨਿ ਅਨਦੁ ਭਇਆ ਹੈ ਮੇਰੀ ਜਿੰਦੂੜੀਏ, ਅਨਹਤ ਸਬਦ ਵਜਾਏ ਰਾਮ ॥੨॥**

**ਬਿਸਰਾਮ ਸੋਧ:** ਚੌਥੀ ਪੰਕਤੀ ਦਾ ਬਿਸਰਾਮ 'ਹਰਿ ਪ੍ਰਭੁ' ਮਗਰੋਂ ਦੇਣਾ ਠੀਕ ਨਹੀਂ ਹੈ।

**ਪਦ ਅਰਥ** : ਗੁਰਮੁਖਿ-ਗੁਰੂ ਦੁਆਰਾ। ਅਮੋਲੇ-ਅਮੋਲਕ। ਬੀਧਾ-ਵਿੰਨ੍ਹਿਆ ਹੋਇਆ। ਝਕੋਲੇ-ਕਿਸੇ ਕਪੜੇ ਨੂੰ ਪਾਣੀ ਵਿਚ ਡਬੋ ਕੇ ਹਿਲਾਉਣਾ। ਠਹਰਾਈਐ-ਟਿਕਾਉਣਾ ਚਾਹੀਦਾ ਹੈ। ਅਨਤ-ਹੋਰ। ਚਿੰਦਿਅੜਾ-ਚਿਤਵਿਆ ਹੋਇਆ। ਵੁਠੜਾ-ਵਸਿਆ। ਅੰਮ੍ਰਿਤ ਬੈਣ-ਮਿੱਠੇ ਬਚਨ। ਅਲਾਏ-ਬੋਲਦਾ ਹੈ। ਮਨਿ-ਮਨ ਕਰਕੇ। ਚਿਰੀ ਵਿਛੁੰਨਾ-ਚਿਰਾਂ ਤੋਂ ਵਿਛੜਿਆ ਹੋਇਆ। ਸਹਜਿ ਸੁਭਾਏ-ਸਹਜ ਸੁਭਾਵਕ ਹੀ। ਅਨਹਤ-ਇਕ ਰਸ ਵਜਣ ਵਾਲਾ।

**ਅਰਥ** : ਹੇ ਮੇਰੀ ਨਿਕੀ ਜਿਹੀ ਜਿੰਦੇ ! ਗੁਰੂ ਦੁਆਰਾ ਜੋ ਨਾਮ (ਪ੍ਰਾਪਤ ਹੁੰਦਾ ਹੈ ਉਹ) ਅਮੋਲਕ ਹੈ (ਉਸ ਨਾਮ ਨੂੰ ਸਦਾ) ਸਿਮਰਨਾ ਚਾਹੀਦਾ ਹੈ। (ਜਿਹੜਾ) ਮਨ ਹਰੀ ਦੇ (ਨਾਮ) ਰਸ ਨਾਲ ਵਿੰਨ੍ਹਿਆ ਹੋਇਆ ਹੈ (ਉਹ) ਮਨ ਹਰੀ ਨੂੰ ਪਿਆਰਾ (ਲਗਦਾ ਹੈ, ਇਸ ਲਈ ਉਹ) ਮਨ ਹਰੀ ਰੱਸ ਵਿਚ ਝਕੋਲਿਆ ਜਾਂਦਾ ਹੈ (ਭਾਵ ਹਰੀ ਰੱਸ ਵਿੱਚ ਡੁੱਬਕੀਆਂ ਮਾਰਦਾ ਰਹਿੰਦਾ ਹੈ)। ਹੇ ਮੇਰੀ ਜਿੰਦੇ ! ਗੁਰੂ ਦੀ ਮਤਿ ਨਾਲ (ਇਸ ਚੰਚਲ) ਮਨ ਨੂੰ ਨਿਜ ਘਰ ਵਿਚ ਟਿਕਾਉਣਾ ਚਾਹੀਦਾ ਹੈ, (ਫਿਰ ਇਹ) ਹੋਰ ਕਿਸੇ ਪਾਸੇ ਨਹੀਂ ਡੋਲਦਾ। ਨਾਨਕ (ਗੁਰੂ ਜੀ ਤੱਤ ਬਚਨ ਉਚਾਰਦੇ ਹਨ ਕਿ ਜਿਹੜਾ ਮਨੁੱਖ) ਹਰੀ ਪ੍ਰਭੂ ਦੇ ਗੁਣਾਂ ਵਾਲੀ ਬਾਣੀ ਬੋਲੇ, (ਜਾਣੋ ਉਸ ਨੇ ਅਵੱਸ਼) ਮਨ ਦਾ ਚਿਤਵਿਆ ਹੋਇਆ ਫਲ ਪਾ

ਲਿਆ ਹੈ ।੧।

ਹੇ ਮੇਰੀ ਜਿੰਦੇ ! ਗੁਰ ਉਪਦੇਸ਼ ਰਾਹੀਂ (ਜਿਸ) ਮਨ ਵਿਚ (ਨਾਮ) ਅੰਮ੍ਰਿਤ ਵਸ ਗਿਆ ਹੈ (ਉਹ) ਮੂੰਹੋਂ (ਸਦਾ) ਅੰਮ੍ਰਿਤ ਵਰਗੇ ਮਿੱਠੇ ਬਚਨ ਬੋਲਦਾ ਰਹਿੰਦਾ ਹੈ । (ਪ੍ਰਭੂ ਦੇ) ਭਗਤ ਜਨਾਂ ਦੀ ਬਾਣੀ ਅੰਮ੍ਰਿਤ ਸਮਾਨ ਮਿੱਠੀ ਹੈ, ਦਿਲ ਲਾ ਕੇ ਸੁਣੀਏ (ਤਾਂ ਇਹ ਬਾਣੀ) ਹਰੀ ਨਾਲ ਜੋੜ ਦਿੰਦੀ ਹੈ । ਚਿਰਾਂ ਤੋਂ ਵਿਛੜਿਆ ਹੋਇਆ ਹਰੀ ਪਰਮਾਤਮਾ ਸਹਜ ਸੁਭਾਵਿਕ ਹੀ ਗੱਲੇ ਨਾਲ ਆ ਮਿਲਦਾ ਹੈ । ਦਾਸ ਨਾਨਕ (ਆਖਦਾ ਹੈ) ਹੇ ਮੇਰੀ ਜਿੰਦੇ ! ਉਸ ਪ੍ਰਭੂ ਦੇ ਮਿਲਣ ਨਾਲ) ਮਨ ਵਿਚ ਆਨੰਦ ਹੋ ਜਾਂਦਾ ਹੈ (ਅਤੇ) ਇਕ ਰਸ ਵਜਣ ਵਾਲੇ (ਅਨਹਦ) ਸ਼ਬਦ ਦੇ (ਵਾਜੇ) ਵਜ ਪਏ ਹਨ।੨।

**ਸਖੀ ਸਹੇਲੀ ਮੇਰੀਆ ਮੇਰੀ ਜਿੰਦੁੜੀਏ, ਕੋਈ ਹਰਿ ਪ੍ਰਭੁ ਆਣਿ ਮਿਲਾਵੈ ਰਾਮ ॥ ਹਉ ਮਨੁ ਦੇਵਉ ਤਿਸੁ ਆਪਣਾ ਮੇਰੀ ਜਿੰਦੁੜੀਏ, ਹਰਿ ਪ੍ਰਭ ਕੀ ਹਰਿ ਕਥਾ ਸੁਣਾਵੈ ਰਾਮ ॥ ਗੁਰਮੁਖਿ ਸਦਾ ਅਰਾਧਿ ਹਰਿ ਮੇਰੀ ਜਿੰਦੁੜੀਏ, ਮਨ ਚਿੰਦਿਅੜਾ ਫਲੁ ਪਾਵੈ ਰਾਮ ॥ ਨਾਨਕ ਭਜੁ ਹਰਿ ਸਰਣਾਗਤੀ ਮੇਰੀ ਜਿੰਦੁੜੀਏ, ਵਡਭਾਗੀ ਨਾਮੁ ਧਿਆਵੈ ਰਾਮ ॥੩॥ ਕਰਿ ਕਿਰਪਾ ਪ੍ਰਭ ਆਇ ਮਿਲਿ ਮੇਰੀ ਜਿੰਦੁੜੀਏ, ਗੁਰਮਤਿ ਨਾਮੁ ਪਰਗਾਸੇ ਰਾਮ ॥ ਹਉ ਹਰਿ ਬਾਝੁ ਉਡੀਣੀਆ ਮੇਰੀ ਜਿੰਦੁੜੀਏ, ਜਿਉ ਜਲ ਬਿਨੁ ਕਮਲ ਉਦਾਸੇ ਰਾਮ ॥ ਗੁਰਿ ਪੂਰੈ ਮੇਲਾਇਆ ਮੇਰੀ ਜਿੰਦੁੜੀਏ, ਹਰਿ ਸਜਣੁ ਹਰਿ ਪ੍ਰਭੁ ਪਾਸੇ ਰਾਮ ॥ ਧਨੁ ਧਨੁ ਗੁਰੂ ਹਰਿ ਦਸਿਆ ਮੇਰੀ ਜਿੰਦੁੜੀਏ, ਜਨ ਨਾਨਕ ਨਾਮਿ ਬਿਗਾਸੇ ਰਾਮ ॥੪॥੧॥**

## ਉਚਾਰਨ ਸੇਧ

**ਬਿੰਦੀ ਸਹਿਤ :** ਹਉਂ, ਦੇਵਉਂ ।

**ਫੁਟਕਲ :** ਆਪਣੇ ਵਲੋਂ ਸ਼ੁੱਧ ਪਾਠ ਕਰਨ ਵਾਲੇ ਸੱਜਣ 'ਜਿੰਦੁੜੀਏ' ਦਾ ਉਚਾਰਨ ਦਦੇ ਨੂੰ ਔਂਕੜ ਸਹਿਤ ਕਰਨਾ ਸ਼ੁੱਧ ਸਮਝਦੇ ਹਨ ਪਰ ਜੇ ਮੂਲ ਸ਼ਬਦ 'ਜਿੰਦੁ' ਨੂੰ ਸਾਹਮਣੇ ਰਖੀਏ ਤਾਂ 'ਜਿੰਦੋਂ' ਕੌਣ ਪਾਠ ਕਰਦਾ ਹੈ ? 'ਉੜੀਏ' ਕੋਈ ਪਾਠ ਨਹੀਂ ਹੈ । 'ਜਿੰਦੁ' ਗੁਰਬਾਣੀ ਵਿਚ ਔਂਕੜ ਸਹਿਤ ਹੀ ਆਉਂਦਾ ਹੈ ਅਤੇ ਇਹ ਮੂਲ ਰੂਪ ਹੈ ਇਸ ਦੇ ਅਗੇ 'ੜੀਏ' ਇਸਤਰੀ ਵਾਚਕ ਦੀ ਧੁਨੀ ਕਾਵਿ ਕਲਾ ਦਾ ਇਕ ਸੁੰਦਰ ਨਮੂੰਨਾ ਹੈ ਪਰ ਪਾਠ 'ਜਿੰਦੁੜੀਏ' ਹੀ ਕਰਨਾ ਹੈ, ਭਾਵ ਔਂਕੜ ਉਚਾਰਨ ਦੀ ਲੋੜ ਨਹੀਂ ਜਾਪਦੀ । ਬਾਕੀ ਸੁਜਾਣ ਪਾਠੀ ਆਪ ਸੋਚ ਲੈਣ ।

**ਪਦ ਅਰਥ :** ਆਣਿ-ਲਿਆ ਕੇ । ਗੁਰਮੁਖਿ-ਗੁਰੂ ਦੁਆਰਾ । ਭਜੁ-ਸਿਮਰ । ਪਰਗਾਸੇ-ਪ੍ਰਕਾਸ਼ ਹੁੰਦਾ ਹੈ । ਉਡੀਣੀਆ-ਉਦਾਸ । ਕਮਲ-ਕਮਲ (ਫੁੱਲ) । ਪਾਸੇ-ਕੋਲ ਹੀ । ਬਿਗਾਸੇ-ਖਿੜ ਪੈਂਦਾ ਹੈ ।

**ਅਰਥ :** ਹੇ ਮੇਰੀ ਜਿੰਦੇ ! (ਤੂੰ ਆਖ) ਹੇ ਮੇਰੀ ਸਹੇਲੀਓ ! (ਤੁਸਾਂ ਵਿਚੋਂ ਮੈਨੂੰ) ਕੋਈ ਮੇਰਾ ਹਰੀ-ਪ੍ਰਭੂ ਲਿਆ ਕੇ (ਮੈਨੂੰ) ਮਿਲਾ ਦੇਵੇ । ਹੇ ਮੇਰੀ ਜਿੰਦੇ ! (ਮੈਂ) ਉਸ ਨੂੰ ਆਪਣਾ ਮਨ (ਅਰਪ) ਦਿਆਂ (ਜੋ ਮੈਨੂੰ) ਪਰਮਾਤਮਾ ਦੀ ਹਰੀ ਹਰੀ (ਨਾਮ ਵਾਲੀ) ਕਥਾ ਸੁਣਾਵੇ । ਹੇ ਮੇਰੀ ਜਿੰਦੇ ! (ਜੋ) ਗੁਰੂ ਦੁਆਰਾ ਸਦਾ ਹਰੀ ਦੀ ਅਰਾਧਨਾ ਕਰੇ (ਓਹ) ਮਨ ਦਾ ਚਿਤਵਿਆ ਹੋਇਆ ਫਲ ਪਾ ਲੈਂਦਾ ਹੈ ।

ਨਾਨਕ (ਗੁਰੂ ਜੀ ਆਖਦੇ ਹਨ ਕਿ) ਹੇ ਮੇਰੀ ਜਿੰਦੇ ! (ਤੂੰ) ਹਰੀ ਦੀ ਸ਼ਰਨ ਵਿਚ ਪੈ ਜਾ, (ਕਿਉਂਕਿ) ਵਡੇ ਭਾਗਾਂ ਨਾਲ ਮਨੁੱਖ (ਹਰੀ ਦਾ) ਨਾਮ ਧਿਆਉਂਦਾ ਹੈ ।੩।

ਹੇ ਮੇਰੀ ਜਿੰਦੇ ! (ਇਉਂ ਆਖ ਕਿ) ਹੇ ਪ੍ਰਭੂ ! (ਮੈਨੂੰ) ਕਿਰਪਾ ਕਰਕੇ ਆ ਮਿਲ (ਤਾ ਜੋ) ਗੁਰੂ ਦੀ ਮਤਿ ਦੁਆਰਾ (ਮੇਰੇ) ਅੰਦਰ (ਵਾਹਿਗੁਰੂ) ਨਾਮ ਪ੍ਰਕਾਸ਼ ਹੋ ਜਾਵੇ । ਹੇ ਮੇਰੀ ਜਿੰਦੇ ! ਮੈਂ ਹਰੀ (ਦੇ ਮਿਲਾਪ) ਤੋਂ ਬਿਨਾਂ ਉਦਾਸ ਹਾਂ ਜਿਵੇਂ ਪਾਣੀ ਤੋਂ ਬਿਨਾਂ ਕਮਲ ਉਦਾਸ ਰਹਿੰਦਾ ਹੈ (ਭਾਵ ਮੁਰਝਾ ਜਾਂਦਾ ਹੈ) । ਪੂਰੇ ਗੁਰੂ ਨੇ ਮੈਨੂੰ (ਹਰੀ) ਮਿਲਾਇਆ ਹੈ, (ਹੁਣ ਮੈਨੂੰ) ਹਰੀ ਸਜਣ ਹਰੀ-ਪ੍ਰਭੂ (ਆਪਣੇ) ਕੋਲ (ਭਾਵ ਅੰਗ ਸੰਗ ਦਿਸਦਾ) ਹੈ । ਦਾਸ ਨਾਨਕ (ਆਖਦਾ ਹੈ) ਹੇ ਮੇਰੀ ਜਿੰਦੇ! (ਉਹ) ਗੁਰੂ ਧੰਨ ਹੈ (ਜਿਸ ਨੇ ਮੈਨੂੰ) ਹਰੀ ਦਸਿਆ (ਵਿਖਾਇਆ) ਹੈ ਅਤੇ (ਜਿਸ ਦੀ ਕਿਰਪਾ ਨਾਲ) ਨਾਮ ਦੁਆਰਾ (ਮੇਰੇ ਹਿਰਦੇ ਵਿਚ) ਖੇੜਾ ਆ ਗਿਆ ਹੈ ।੪।੧।

## ਸਾਰੰਸ਼ ਅਤੇ ਸਿਧਾਂਤ

ਬਿਹਾਗੜਾ ਉਤਰ-ਭਾਰਤੀ ਸੰਗੀਤ ਦਾ ਮਧੁਰ ਰਾਗ ਹੈ । ਇਸ ਸ਼ਬਦ ਵਿਚ 'ਮੇਰੀ ਜਿੰਦੂੜੀਏ' ਦਾ ਪ੍ਰਯੋਗ, ਛੰਤ ਦੀ ਮਨਮੋਹਣੀ ਚਾਲ ਨੂੰ ਪੂਰਨ ਵਾਲਾ ਅਤੇ ਅਤਿ ਰਸ ਭਿੰਨਾ ਹੈ । ਪਹਿਲੇ ਅੰਕ ਵਿਚ ਗੁਰੂ ਦੀ ਮਤਿ ਦੁਆਰਾ ਮਨ ਨੂੰ ਅਡੋਲ ਰਖਣ ਦੀ ਜੁਗਤੀ, ਦੂਜੇ ਅੰਕ ਵਿਚ ਨਾਮ-ਰੱਸੀਆਂ ਦੇ ਲੱਛਣ, ਤੀਜੇ ਅੰਕ ਵਿਚ ਸਖੀ ਸਹੇਲੀਆਂ ਦਾ ਪਤੀ ਪਰਮੇਸ਼ਰ ਦੇ ਮਿਲਾਪ ਲਈ ਤਰਲਾ ਅਤੇ ਚੌਥੇ ਅੰਕ ਵਿਚ ਅਰਦਾਸਿ ਦੀ ਸੋਤ੍ਰ ਅਤੇ ਅੰਤ ਵਿਚ ਸਿਧਾਂਤ ਇਹ ਪ੍ਰਾਪਤ ਹੁੰਦਾ ਹੈ ਕਿ ਸਤਿਗੁਰੂ ਹਰੀ-ਪ੍ਰਭੂ ਦਾ ਪੰਥ ਦਰਸਾਉਣ ਤੇ ਮਿਲਾਉਣ ਵਾਲਾ ਹੈ । ਇਸ ਲਈ ਗੁਰੂ ਦੀ ਸਿਫਤ ਸਲਾਹ ਕਰਨੀ ਹੀ ਉਚਿਤ ਹੈ :-

**ਸਭਿ ਧੰਨੁ ਕਹਹੁ, ਗੁਰੁ ਸਤਿਗੁਰੂ, ਗੁਰੁ ਸਤਿਗੁਰੂ,**
**ਜਿਤੁ ਮਿਲਿ ਹਰਿ ਪੜਦਾ ਕਜਿਆ ॥** [ਪੰਨਾ ੧੩੧੬

**ਰਾਗੁ ਬਿਹਾਗੜਾ ਮਹਲਾ ੪ ॥ ਅੰਮ੍ਰਿਤੁ ਹਰਿ ਹਰਿ ਨਾਮੁ ਹੈ ਮੇਰੀ ਜਿੰਦੁੜੀਏ, ਅੰਮ੍ਰਿਤੁ ਗੁਰਮਤਿ ਪਾਏ ਰਾਮ ॥ ਹਉਮੈ ਮਾਇਆ ਬਿਖੁ ਹੈ ਮੇਰੀ ਜਿੰਦੁੜੀਏ, ਹਰਿ ਅੰਮ੍ਰਿਤਿ, ਬਿਖੁ ਲਹਿ ਜਾਏ ਰਾਮ ॥ ਮਨ ਸੁਕਾ ਹਰਿਆ ਹੋਇਆ ਮੇਰੀ ਜਿੰਦੁੜੀਏ, ਹਰਿ ਹਰਿ ਨਾਮੁ ਧਿਆਏ ਰਾਮ ॥ ਹਰਿ ਭਾਗ ਵਡੇ ਲਿਖਿ ਪਾਇਆ ਮੇਰੀ ਜਿੰਦੁੜੀਏ, ਜਨ ਨਾਨਕ ਨਾਮਿ ਸਮਾਏ ਰਾਮ ॥੧॥ ਹਰਿ ਸੇਤੀ ਮਨੁ ਬੇਧਿਆ ਮੇਰੀ ਜਿੰਦੁੜੀਏ, ਜਿਉ ਬਾਲਕ ਲਗਿ ਦੁਧ ਖੀਰੇ ਰਾਮ ॥ ਹਰਿ ਬਿਨੁ ਸਾਂਤਿ ਨ ਪਾਈਐ ਮੇਰੀ ਜਿੰਦੁੜੀਏ, ਜਿਉ ਚਾਤ੍ਰਿਕੁ ਜਲ ਬਿਨੁ ਟੇਰੇ ਰਾਮ ॥ ਸਤਿਗੁਰ ਸਰਣੀ ਜਾਇ ਪਉ ਮੇਰੀ ਜਿੰਦੁੜੀਏ, ਗੁਣ ਦਸੇ ਹਰਿ ਪ੍ਰਭ ਕੇਰੇ ਰਾਮ ॥ ਜਨ ਨਾਨਕ ਹਰਿ ਮੇਲਾਇਆ ਮੇਰੀ ਜਿੰਦੁੜੀਏ, ਘਰਿ ਵਾਜੇ ਸਬਦ ਘਣੇਰੇ ਰਾਮ ॥੨॥**

**ਪਦ ਅਰਥ :** ਅੰਮ੍ਰਿਤੁ-ਅਮਰ । ਬਿਖੁ-ਜ਼ਹਰ । ਸੇਤੀ-ਨਾਲ । ਬੇਧਿਆ-ਵਿੰਨ੍ਹਿਆ ਗਿਆ ਹੈ । ਖੀਰੇ-ਦੁੱਧ । ਟੇਰੇ-ਪੁਕਾਰਦਾ ਹੈ । ਪ੍ਰਭ ਕੇਰੇ-ਪ੍ਰਭੂ ਦੇ ।

**ਅਰਥ** : ਹੇ ਮੇਰੀ ਜਿੰਦੇ ! ਅੰਮ੍ਰਿਤ ਹਰੀ ਦਾ ਨਾਮ ਹੈ, (ਪਰ ਇਹ) ਅੰਮ੍ਰਿਤ ਗੁਰੂ ਦੀ ਮਤਿ ਦੁਆਰਾ ਪਾਇਆ ਜਾਂਦਾ ਹੈ। ਹੇ ਮੇਰੀ ਜਿੰਦੇ ! ਹਉਮੈ (ਤੇ) ਮਾਇਆ ਦਾ (ਮੋਹ) ਜ਼ਹਰ (ਰੂਪ) ਹੈ, ਹਰਿ (ਨਾਮ ਰੂਪੀ) ਅੰਮ੍ਰਿਤ (ਪੀਣ) ਨਾਲ (ਇਹ) ਜ਼ਹਰ ਲਹਿ ਜਾਂਦੀ ਹੈ। ਹੇ ਮੇਰੀ ਜਿੰਦੇ ! (ਜੋ) ਹਰੀ ਦਾ ਨਾਮ ਸਿਮਰਦਾ ਹੈ (ਉਸਦਾ) ਸੁੱਕਾ ਹੋਇਆ ਮਨ (ਨਾਮ ਅੰਮ੍ਰਿਤ ਪੀਣ ਨਾਲ) ਹਰਾ-ਭਰਾ ਹੋ ਜਾਂਦਾ ਹੈ। ਦਾਸ ਨਾਨਕ (ਆਖਦਾ ਹੈ ਜਿਸ ਦੇ ਮਥੇ ਤੇ) ਹਰੀ ਨੇ ਵੱਡੇ ਭਾਗ ਲਿਖ ਕੇ ਪਾਏ ਹਨ (ਉਹ) ਹਰੀ ਦੇ ਨਾਮ ਵਿੱਚ ਸਮਾ ਜਾਂਦਾ ਹੈ।੧।

ਹੇ ਮੇਰੀ ਜਿੰਦੇ ! ਜਿਵੇਂ ਦੁੱਧ ਪੀਣ ਵਾਲਾ ਬੱਚਾ ਦੁੱਧ ਨਾਲ ਲਗ ਕੇ (ਪਰਚਦਾ ਹੈ), (ਇਸ ਤਰ੍ਹਾਂ ਮੇਰਾ) ਮਨ ਹਰੀ ਦੇ ਨਾਮ ਨਾਲ ਵਿੰਨ੍ਹਿਆ ਗਿਆ ਹੈ। ਹੇ ਮੇਰੀ ਜਿੰਦੇ ! (ਜਿਵੇਂ) ਪਪੀਹਾ (ਸੁਆਂਤੀ) ਬੂੰਦ ਤੋਂ ਬਿਨਾ ਪੁਕਾਰਦਾ ਰਹਿੰਦਾ ਹੈ (ਤਿਵੇਂ) ਹਰੀ (ਨਾਮ ਰੂਪੀ ਜਲ) ਤੋਂ ਬਿਨਾਂ (ਜਗਿਆਸੂ) ਨੂੰ ਸ਼ਾਂਤੀ ਪ੍ਰਾਪਤੀ ਨਹੀਂ ਹੁੰਦੀ। ਹੇ ਮੇਰੀ ਜਿੰਦੇ ! (ਤੂੰ) ਸਤਿਗੁਰ ਦੀ ਸਰਣੀ ਵਿਚ ਜਾ ਪਉ (ਉਹ ਤੈਨੂੰ) ਹਰੀ ਪ੍ਰਭੂ ਦੇ ਗੁਣ ਦਸਣਗੇ। ਦਾਸ ਨਾਨਕ (ਆਖਦਾ ਹੈ ਕਿ) ਹੇ ਮੇਰੀ ਜਿੰਦੇ ! ਹਰੀ ਨੇ (ਜਿਸ ਨੂੰ) ਮਿਲਾ ਦਿਤਾ ਹੈ (ਉਸਦੇ ਹਿਰਦੇ ਰੂਪੀ) ਘਰ ਵਿਚ ਕਈ ਪ੍ਰਕਾਰ ਦੇ (ਆਤਮਿਕ ਵਾਜੇ) ਵਜੇ ਹਨ।੨।

**ਮਨਮੁਖਿ ਹਉਮੈ ਵਿਛੁੜੇ ਮੇਰੀ ਜਿੰਦੁੜੀਏ, ਬਿਖੁ ਬਾਧੇ ਹਉਮੈ ਜਾਲੇ ਰਾਮ ॥ ਜਿਉ ਪੰਖੀ ਕਪੋਤਿ ਆਪੁ ਬਨ੍ਹਾਇਆ ਮੇਰੀ ਜਿੰਦੁੜੀਏ, ਤਿਉ ਮਨਮੁਖ ਸਭਿ ਵਸਿ ਕਾਲੇ ਰਾਮ ॥ ਜੋ ਮੋਹਿ ਮਾਇਆ ਚਿਤੁ ਲਾਇਦੇ ਮੇਰੀ ਜਿੰਦੁੜੀਏ, ਸੇ ਮਨਮੁਖ ਮੂੜ ਬਿਤਾਲੇ ਰਾਮ ॥ ਜਨ ਤ੍ਰਾਹਿ ਤ੍ਰਾਹਿ ਸਰਣਾਗਤੀ ਮੇਰੀ ਜਿੰਦੁੜੀਏ, ਗੁਰ ਨਾਨਕ ਹਰਿ ਰਖਵਾਲੇ ਰਾਮ ॥੩॥ ਹਰਿ ਜਨ ਹਰਿ ਲਿਵ ਉਬਰੇ ਮੇਰੀ ਜਿੰਦੁੜੀਏ, ਧੁਰਿ ਭਾਗਿ ਵਡੇ ਹਰਿ ਪਾਇਆ ਰਾਮ ॥ ਹਰਿ ਹਰਿ ਨਾਮੁ ਪੋਤੁ ਹੈ ਮੇਰੀ ਜਿੰਦੁੜੀਏ, ਗੁਰ ਖੇਵਟੁ ਸਬਦਿ ਤਰਾਇਆ ਰਾਮ ॥ ਹਰਿ ਹਰਿ ਪੁਰਖੁ ਦਇਆਲੁ ਹੈ ਮੇਰੀ ਜਿੰਦੁੜੀਏ, ਗੁਰ ਸਤਿਗੁਰ ਮੀਠ ਲਗਾਇਆ ਰਾਮ ॥ ਕਰਿ ਕਿਰਪਾ ਸੁਣਿ ਬੇਨਤੀ ਹਰਿ ਹਰਿ, ਜਨ ਨਾਨਕ ਨਾਮੁ ਧਿਆਇਆ ਰਾਮ ॥੪॥੨॥**

## ਉਚਾਰਨ ਸੇਧ

**ਫੁਟਕਲ:** ਬਨ੍ਹਾਇਆ।

**ਪਦ ਅਰਥ** : ਜਾਲੇ-ਜਾਲ ਵਿਚ। ਕਪੋਤਿ-ਕਬੂਤਰ ਨੇ। ਬਨਾਇਆ-ਬੰਨ੍ਹਾਇਆ ਹੈ। ਵਸਿ-ਵਸ ਵਿਚ। ਬਿਤਾਲੇ-ਭੂਤਨੇ। ਤ੍ਰਾਹਿ-ਬਚਾ ਲਵੋ। ਉਬਰੇ-ਬਚ ਗਏ। ਪੋਤੁ-ਜਹਾਜ। ਖੇਵਟੁ-ਮਲਾਹ।

**ਅਰਥ** : ਹੇ ਮੇਰੀ ਜਿੰਦੇ ! ਮਨਮੁਖ (ਜੀਵ) ਹਉਮੇ ਕਰਕੇ (ਹਰੀ ਤੋਂ) ਵਿਛੜੇ ਹਨ (ਉਹ ਵਿਸ਼ਿਆਂ ਦੀ) ਜ਼ਹਰ ਨੇ ਹਉਮੈ ਦੇ ਜਾਲ ਵਿਚ ਬੰਨ੍ਹ ਰਖੇ ਹਨ। ਜਿਵੇਂ ਪੰਛੀ ਕਬੂਤਰ ਨੇ (ਚੋਗ ਚੁਗਣ ਲਈ) ਆਪਣੇ ਆਪ ਨੂੰ ਬੰਨ੍ਹਾ ਲਿਆ ਹੈ, ਹੇ ਮੇਰੀ ਜਿੰਦੇ ! ਤਿਵੇਂ ਸਾਰੇ ਮਨੁਖ ਮੌਤ ਦੇ ਵਸ ਵਿਚ ਹਨ। ਹੇ ਮੇਰੀ ਜਿੰਦੇ ! ਜਿਹੜੇ (ਜੀਵ) ਮੋਹ ਮਾਇਆ ਵਿਚ (ਆਪਣਾ) ਚਿਤ ਲਾਉਂਦੇ ਹਨ ਉਹ ਮਨਮੁਖ ਮੂੜ

ਅਤੇ ਭੂਤਨੇ ਹਨ। ਦਾਸ ਨਾਨਕ (ਆਖਦਾ ਹੈ ਕਿ) ਹੇ ਮੇਰੀ ਜਿੰਦੇ ! (ਹਰੀ ਦੇ) ਜਨ (ਹਰੀ) ਸ਼ਰਣ ਵਿਚ (ਆ ਕੇ ਬੇਨਤੀ ਕਰਦੇ ਹਨ ਕਿ ਹੇ ਪ੍ਰਭੂ !) ਸਾਨੂੰ ਬਚਾ ਲਵੋ (ਅਤੇ ਫਿਰ) ਗੁਰ-ਪਰਮੇਸ਼ਰ ਉਨ੍ਹਾਂ ਦੇ ਰਖਵਾਲੇ (ਬਣ ਜਾਂਦੇ ਹਨ) ।੩।

ਹੇ ਮੇਰੀ ਜਿੰਦੇ ! ਹਰੀ ਦੇ ਸੇਵਕ ਹਰੀ ਦੇ (ਚਰਨਾਂ ਵਿਚ) ਸੁਰਤਿ (ਜੋੜ ਕੇ ਸੰਸਾਰ ਸਾਗਰ ਵਿੱਚੋਂ) ਬੱਚ ਨਿਕਲੇ ਹਨ (ਉਨ੍ਹਾਂ ਦੇ) ਧੁਰ ਤੋਂ ਵੱਡੇ ਭਾਗ ਹੋਣ ਕਰਕੇ (ਉਨ੍ਹਾਂ ਨੇ) ਪਰਮਾਤਮਾ ਨੂੰ ਪਾਇਆ ਹੈ। ਹੇ ਮੇਰੀ ਜਿੰਦੇ ! ਹਰੀ ਦਾ ਨਾਮ ਜਹਾਜ਼ ਹੈ, ਗੁਰੂ ਮਲਾਹ ਦੇ ਸ਼ਬਦ ਨੇ (ਉਨ੍ਹਾਂ ਨੂੰ ਸੰਸਾਰ ਤੋਂ) ਪਾਰ ਲੰਘਾ ਦਿਤਾ ਹੈ। ਹੇ ਮੇਰੀ ਜਿੰਦੇ ! ਹਰੀ ਪੁਰਖ ਦਇਆਲੂ ਹੈ, ਗੁਰ ਸਤਿਗੁਰੂ (ਨਾਮ) ਮੀਠਾ ਲੁਆ ਦਿੰਦਾ ਹੈ। ਦਾਸ ਨਾਨਕ (ਆਖਦਾ ਹੈ ਕਿ) ਹੇ ਹਰੀ ! ਕਿਰਪਾ ਕਰਕੇ ਬੇਨਤੀ ਸੁਣ, ਤੇਰੀ ਕਿਰਪਾ ਨਾਲ ਹੀ ਨਾਮ ਸਿਮਰਿਆ (ਜਾ ਸਕਦਾ ਹੈ) ।੪।੨।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦੇ ਪਹਿਲੇ ਅੰਕ ਵਿਚ ਹਉਮੈ ਤੇ ਮਾਇਆ ਦੀ ਜ਼ਹਿਰ ਨੂੰ ਉਤਾਰਨ ਦਾ ਤਰੀਕਾ 'ਅੰਮ੍ਰਿ-ਨਾਮ' ਦਾ ਸਿਮਰਨਾ ਦਸਿਆ ਹੈ। ਦੂਜੇ ਅੰਕ ਵਿਚ ਬਚੇ ਦੀ ਦੁੱਧ ਨਾਲ ਲਗਨ ਅਤੇ ਚਾਤ੍ਰਿਕ ਦੀ ਸਵਾਂਤੀ ਬੂੰਦ ਨਾਲ ਪ੍ਰੀਤਿ ਨੂੰ ਸਾਹਮਣੇ ਰਖ ਕੇ ਗੁਰਮੁਖ ਦੀ ਪ੍ਰੀਤਿ ਨੂੰ ਨਿਰੂਪਣ ਕੀਤਾ ਹੈ। ਸਿਧਾਂਤ ਇਹ ਹੈ ਕਿ ਹਰੀ ਦਾ ਮੇਲ ਹੋਣ ਤੇ ਅਨਹਤ-ਵਾਜੇ ਵਜ ਪੈਂਦੇ ਹਨ। ਤੀਜੇ ਅੰਕ ਵਿਚ ਮਨਮੁਖ ਦੀ ਅਵਸਥਾ ਨੂੰ ਕਬੂਤਰ ਦੀ ਮਿਸਾਲ ਦਿਤੀ ਹੈ , ਜਿਵੇਂ ਉਹ ਆਪ ਨੂੰ ਜਾਲ ਵਿਚ ਫਸਾ ਲੈਂਦਾ ਹੈ ਉਸੇ ਤਰ੍ਹਾਂ ਮਨਮੁਖ ਆਪਣਾ-ਆਪ ਹਉਮੈ ਵਿਚ ਫਸਾ ਲੈਂਦਾ ਹੈ। ਜੋ ਮਨੁੱਖ ਮੋਹ ਮਾਇਆ ਵਿਚ ਚਿਤ ਲਾਉਂਦੇ ਹਨ, ਉਨ੍ਹਾਂ ਦੀ ਸੁਰਤਿ ਹਰ ਵੇਲੇ ਖਿੰਡੀ ਰਹਿੰਦੀ ਹੈ, ਉਹ ਭੂਤਨਿਆਂ ਸਮਾਨ ਫਿਰਦੇ ਰਹਿੰਦੇ ਹਨ। ਜੋ ਗੁਰੂ ਦੀ ਸ਼ਰਨ ਆ ਪੈਂਦੇ ਹਨ ਗੁਰ-ਪਰਮੇਸ਼ਰ ਜ਼ੀ ਉਨ੍ਹਾਂ ਦੇ ਰਖਵਾਲੇ ਬਣ ਜਾਂਦੇ ਹਨ।

ਚੌਥੇ ਅੰਕ ਵਿਚ 'ਹਰਿਜਨ ਹਰਿ ਲਿਵ ਉਬਰੇ' ਵਾਲਾ ਸਿਧਾਂਤ ਚੇਤੇ ਰਖਣ ਵਾਲਾ ਹੈ। ਕਾਰਣਾਂ ਦਾ ਕਰਤਾ ਦਿਆਲੂ ਪੁਰਖ ਆਪ ਹੀ ਹੈ ਜੀਵ ਨੂੰ 'ਗੁਰੂ ਗੁਰੂ' ਮਿਠਾ ਲੁਆ ਦਿੰਦਾ ਹੈ। ਸ਼ਬਦ ਦਾ ਸਿਧਾਂਤ ਇਹ ਹੈ ਕਿ ਗੁਰੂ ਦੇ ਮਿਲਣ ਤੇ ਨਾਮ ਮਿਲਦਾ ਹੈ, ਅਤੇ ਨਾਮ ਦੀ ਪ੍ਰਾਪਤੀ ਤੇ ਕਮਾਈ ਨਾਲ ਜਦੋਂ ਹਰੀ ਦੀ ਨਦਰ ਹੁੰਦੀ ਹੈ ਤਾਂ ਸੁਤੇ ਹੀ ਹਰੀ ਦਾ ਮੇਲ ਹੋ ਜਾਂਦਾ ਹੈ।

**ਬਿਹਾਗੜਾ ਮਹਲਾ ੪ ॥ ਜਗਿ ਸੁਕ੍ਰਿਤੁ ਕੀਰਤਿ ਨਾਮੁ ਹੈ ਮੇਰੀ ਜਿੰਦੁੜੀਏ, ਹਰਿ ਕੀਰਤਿ ਹਰਿ ਮਨਿ ਧਾਰੇ ਰਾਮ ॥ ਹਰਿ ਹਰਿ ਨਾਮੁ ਪਵਿਤ੍ਰੁ ਹੈ ਮੇਰੀ ਜਿੰਦੁੜੀਏ, ਜਪਿ ਹਰਿ ਹਰਿ ਨਾਮੁ ਉਧਾਰੇ ਰਾਮ ॥ ਸਭ ਕਿਲਵਿਖ ਪਾਪ ਦੁਖ ਕਟਿਆ ਮੇਰੀ ਜਿੰਦੁੜੀਏ, ਮਲੁ** ਗੁਰਮੁਖਿ ਨਾਮਿ ਉਤਾਰੇ ਰਾਮ ॥ ਵਡ ਪੁੰਨੀ ਹਰਿ ਧਿਆਇਆ, ਜਨ ਨਾਨਕ, ਹਮ ਮੂਰਖ **ਮੁਗਧ ਨਿਸਤਾਰੇ ਰਾਮ ॥੧॥ ਜੋ ਹਰਿਨਾਮੁ ਧਿਆਇਦੇ ਮੇਰੀ ਜਿੰਦੁੜੀਏ, ਤਿਨਾ ਪੰਚੇ ਵਗਸਤਿ ਆਏ ਰਾਮ ॥ ਅੰਤਰਿ ਨਵਨਿਧਿ ਨਾਮੁ ਹੈ ਮੇਰੀ ਜਿੰਦੁੜੀਏ, ਗੁਰੁ ਸਤਿਗੁਰੁ ਅਲਖੁ ਲਖਾਏ ਰਾਮ ॥ ਗੁਰਿ ਆਸਾ ਮਨਸਾ ਪੂਰੀਆ ਮੇਰੀ ਜਿੰਦੁੜੀਏ, ਹਰਿ ਮਿਲਿਆ**

**ਭੁਖ ਸਭਿ ਜਾਏ ਰਾਮ ॥ ਧੁਰਿ ਮਸਤਕਿ ਹਰਿ ਪ੍ਰਭਿ ਲਿਖਿਆ ਮੇਰੀ ਜਿੰਦੁੜੀਏ, ਜਨ ਨਾਨਕ ਹਰਿ ਗੁਣ ਗਾਏ ਰਾਮ ॥੨॥**

ਉਚਾਰਨ ਸੇਧ

**ਬਿੰਦੀ ਸਹਿਤ:** ਧਿਆਇੰਦੇ, ਪੂਰੀਆਂ, ਮਿਲਿਆਂ।

**ਪਦ ਅਰਥ :** ਜਗਿ-ਜਗਤ ਵਿਚ । ਸੁਕ੍ਰਿਤ-ਸ੍ਰੇਸ਼ਟ ਕਰਣੀ, ਪੁੰਨ ਕਰਮ । ਧਾਰੇ-ਧਾਰ (ਟਿਕਾਅ) ਲਵੇਗਾ । ਉਧਾਰੇ-ਬਚਾਅ ਲਵੇਗਾ । ਮਲੁ-ਮੈਲ । ਵਡ ਪੁੰਨੀ-ਵੱਡੇ ਪੁੰਨਾ ਕਰਕੇ । ਨਿਸਤਾਰੇ-ਤਾਰ ਦਿੱਤੇ । ਪੰਚੇ-ਪੰਚ (ਚੋਰ) । ਵਸਗਤਿ-ਕਾਬੂ ਵਿੱਚ । ਗੁਰਿ-ਗੁਰੂ ਨੇ । ਆਸਾ ਮਨਸਾ-ਉਮੀਦਾਂ ਤੇ ਖਾਹਿਸ਼ਾਂ । ਧੁਰਿ-ਧੁਰ (ਦਰਗਾਹ) ਤੋਂ ।

**ਅਰਥ :** ਹੇ ਮੇਰੀ ਜਿੰਦੇ ! ਜਗਤ ਵਿਚ ਸ੍ਰੇਸ਼ਟ ਕਰਣੀ, ਹਰੀ ਦਾ ਜੱਸ (ਕਰਨਾ ਅਤੇ) ਨਾਮ (ਜਪਣਾ) ਹੈ । (ਜਿਹੜਾ ਮਨੁੱਖ) ਹਰੀ ਦੀ ਕੀਰਤੀ (ਕਰੇਗਾ ਓਹ) ਹਰੀ ਦਾ (ਨਾਮ) ਮਨ ਵਿਚ ਟਿਕਾਅ ਲਵੇਗਾ । ਹੇ ਮੇਰੀ ਜਿੰਦੇ ! ਹਰੀ ਦਾ ਨਾਮ ਪਵਿੱਤਰ ਹੈ (ਜਿਸ ਨੇ) ਹਰੀ ਦਾ ਨਾਮ ਜਪਿਆ ਹੈ (ਉਸ ਨੂੰ) ਹਰੀ (ਸੰਸਾਰ ਸਾਗਰ ਤੋਂ) ਤਾਰ ਲਵੇਗਾ । ਹੇ ਮੇਰੀ ਜਿੰਦੇ ! (ਜਿਨ੍ਹਾਂ ਨੇ) ਗੁਰੂ ਦੁਆਰਾ ਨਾਮ ਜਪਿਆ ਹੈ (ਉਨ੍ਹਾਂ ਦੇ) ਸਾਰੇ ਪਾਪ ਤੇ ਦੁੱਖ ਕੱਟੇ ਗਏ ਹਨ, (ਨਾਮ ਨੇ) ਉਨ੍ਹਾਂ ਦੀ (ਹਉਮੈ) ਮੈਲ ਦੂਰ ਕਰ ਦਿਤੀ ਹੈ । ਦਾਸ ਨਾਨਕ (ਆਖਦਾ ਹੈ ਕਿ) ਵੱਡੇ ਪੁੰਨ ਕਰਕੇ, (ਜਿਸ ਨੇ) ਹਰੀ ਦਾ ਨਾਮ ਧਿਆਇਆ ਹੈ (ਉਸ ਨੇ ਕਈ) ਮੂਰਖ, ਮਹਾਂ ਮੂਰਖ (ਭੀ ਭਵਜਲ ਤੋਂ) ਤਾਰ ਦਿੱਤੇ ਹਨ ।੧।

ਹੇ ਮੇਰੀ ਜਿੰਦੇ ! ਜੋ (ਜੀਵ) ਹਰੀ ਦਾ ਨਾਮ ਧਿਆਉਂਦੇ ਹਨ, ਪੰਜੇ (ਦੂਤ) ਉਨ੍ਹਾਂ ਦੇ ਕਾਬੂ ਵਿਚ ਆ ਗਏ ਹਨ । ਹੇ ਮੇਰੀ ਜਿੰਦੇ ! (ਉਨ੍ਹਾਂ ਦੇ) ਅੰਦਰ ਨੌਂ ਨਿਧ ਰੂਪੀ ਨਾਮ ਹੈ, ਪੂਰਾ ਸਤਿਗੁਰੂ ਹੀ (ਉਸ) ਅਲਖ ਪ੍ਰਭੂ ਦੀ ਲਖਤਾ ਕਰਾਉਂਦਾ ਹੈ । ਹੇ ਮੇਰੀ ਜਿੰਦੇ ! ਗੁਰੂ ਨੇ ਉਨ੍ਹਾਂ ਦੀ ਆਸ਼ਾ ਮਨਸਾ ਪੂਰੀ ਕਰ ਦਿਤੀ ਹੈ (ਅਤੇ) ਹਰੀ ਨੂੰ ਮਿਲਦਿਆਂ ਸਾਰੀ ਭੁੱਖ ਦੂਰ ਹੋ ਜਾਂਦੀ ਹੈ । ਦਾਸ ਨਾਨਕ (ਆਖਦਾ ਹੈ ਕਿ) ਹੇ ਮੇਰੀ ਜਿੰਦੇ ! (ਜਿਨ੍ਹਾਂ ਦੇ) ਮੱਥੇ ਉਤੇ ਧੁਰ (ਦਰਗਾਹ) ਤੋਂ ਹਰੀ ਪ੍ਰਭੂ ਨੇ (ਲੇਖ) ਲਿਖ ਦਿਤਾ ਹੈ (ਉਹਨਾਂ) ਜਨਾਂ ਨੇ ਹੀ ਹਰੀ ਦੇ ਗੁਣ ਗਾਇਨ ਕੀਤੇ ਹਨ ।੨।

**ਹਮ ਪਾਪੀ ਬਲਵੰਚੀਆ ਮੇਰੀ ਜਿੰਦੁੜੀਏ, ਪਰਦ੍ਰੋਹੀ ਠਗ ਮਾਇਆ ਰਾਮ ॥ ਵਡਭਾਗੀ ਗੁਰੁ ਪਾਇਆ ਮੇਰੀ ਜਿੰਦੁੜੀਏ, ਗੁਰਿ ਪੂਰੈ ਗਤਿ ਮਿਤਿ ਪਾਇਆ ਰਾਮ ॥ ਗੁਰਿ ਅੰਮ੍ਰਿਤੁ ਹਰਿ ਮੁਖਿ ਚੋਇਆ ਮੇਰੀ ਜਿੰਦੁੜੀਏ, ਫਿਰਿ ਮਰਦਾ ਬਹੁੜਿ ਜੀਵਾਇਆ ਰਾਮ ॥ ਜਨ ਨਾਨਕ ਸਤਿਗੁਰ ਜੋ ਮਿਲੇ ਮੇਰੀ ਜਿੰਦੁੜੀਏ, ਤਿਨ ਕੇ ਸਭ ਦੁਖ ਗਵਾਇਆ ਰਾਮ ॥੩॥ ਅਤਿ ਊਤਮੁ ਹਰਿਨਾਮੁ ਹੈ ਮੇਰੀ ਜਿੰਦੁੜੀਏ, ਜਿਤੁ ਜਪਿਐ ਪਾਪ ਗਵਾਤੇ ਰਾਮ ॥ ਪਤਿਤ ਪਵਿਤ੍ਰ ਗੁਰਿ ਹਰਿ ਕੀਏ ਮੇਰੀ ਜਿੰਦੁੜੀਏ, ਚਹੁ ਕੁੰਡੀ ਚਹੁ ਜੁਗਿ ਜਾਤੇ ਰਾਮ ॥ ਹਉਮੈ ਮੈਲੁ ਸਭ ਉਤਰੀ ਮੇਰੀ ਜਿੰਦੁੜੀਏ, ਹਰਿ ਅੰਮ੍ਰਿਤਿ ਹਰਿ ਸਰਿ ਨਾਤੇ ਰਾਮ ॥ ਅਪਰਾਧੀ ਪਾਪੀ ਉਧਰੇ ਮੇਰੀ ਜਿੰਦੁੜੀਏ, ਜਨ ਨਾਨਕ ਖਿਨੁ ਹਰਿ ਰਾਤੇ ਰਾਮ ॥੪॥੩॥**

## ਉਚਾਰਨ ਸੇਧ

**ਬਿੰਦੀ ਸਹਿਤ** : ਵਡਭਾਗੀਂ, ਚਹੁਂ ਕੁੰਡੀਂ, ਚਹੁਂ ਜੁਗਿ।

**ਪਦ ਅਰਥ** : ਬਲਵੰਚੀਆ-ਵਲ ਛਲ (ਠੱਗੀ) ਕਰਨ ਵਾਲੇ। ਪਰਦ੍ਰੋਹੀ-ਦੂਜਿਆਂ ਨਾਲ ਧ੍ਰੋਹ ਕਰਨ ਵਾਲੇ। ਵਡਭਾਗੀ-ਵਡੇ ਭਾਗਾਂ ਨਾਲ। ਗੁਰਿ ਪੂਰੇ-ਪੂਰੇ ਗੁਰੂ ਦੀ ਰਾਹੀਂ। ਮੁਖਿ-ਮੂੰਹ ਵਿੱਚ।

**ਅਰਥ** : ਹੇ ਮੇਰੀ ਜਿੰਦੇ ! ਅਸੀਂ ਪਾਪੀ ਹਾਂ, ਦੂਜਿਆਂ ਨਾਲ (ਵਲ ਛਲ) ਧ੍ਰੋਹ ਕਰਨ ਵਾਲੇ, ਮਾਇਆ ਦੇ ਠਗਣ ਵਾਲੇ ਹਾਂ। ਹੇ ਮੇਰੀ ਜਿੰਦੇ ! ਵਡੇ ਭਾਗਾਂ ਨਾਲ ਗੁਰੂ ਦੀ ਪ੍ਰਾਪਤੀ ਹੁੰਦੀ ਹੈ, ਪੂਰੀ ਗੁਰੂ ਦੀ ਰਾਹੀਂ ਗਤਿ (ਉਚੀ ਆਤਮਿਕ ਅਵਸਥਾ ਅਤੇ) ਮਤਿ (ਜੀਵਨ-ਮਰਯਾਦਾ) ਨੂੰ ਪਾਇਆ ਹੈ। ਹੇ ਮੇਰੀ ਜਿੰਦੇ ! ਵਡੇ ਭਾਗਾਂ ਨਾਲ ਗੁਰੂ ਨੇ (ਜਦੋਂ) ਹਰੀ ਦਾ (ਨਾਮ ਰੂਪੀ) ਅੰਮ੍ਰਿਤ ਮੂੰਹ ਵਿਚ ਚੋ ਦਿਤਾ (ਜਾਣੋ) ਮੁਰਦਾ ਹੋਇਆ ਫੇਰ ਜਿਵਾ ਦਿਤਾ। ਦਾਸ ਨਾਨਕ (ਆਖਦਾ ਹੈ ਕਿ) ਹੇ ਮੇਰੀ ਜਿੰਦੇ ! ਜੋ (ਮਨੁੱਖ) ਗੁਰੂ ਨੂੰ ਮਿਲ ਪਏ (ਗੁਰੂ ਨੇ) ਉਨ੍ਹਾਂ ਦੇ ਸਾਰੇ ਦੁੱਖ ਦੂਰ ਕਰ ਦਿੱਤੇ।੩।

ਹੇ ਮੇਰੀ ਜਿੰਦੇ ! ਹਰੀ ਦਾ ਨਾਮ ਅਤੀ ਉਤਮ ਹੈ ਜਿਸ ਦੇ ਜਪਣ ਨਾਲ (ਸਾਰੇ) ਪਾਪ ਦੂਰ ਹੋ ਜਾਂਦੇ ਹਨ। ਹੇ ਮੇਰੀ ਜਿੰਦੇ ! ਹਰੀ ਗੁਰੂ ਨੇ ਡਿਗਿਆਂ ਹੋਇਆ (ਪਾਪੀਆਂ) ਨੂੰ ਪਵਿਤਰ ਕਰ ਲਿਆ ਹੈ (ਅਤੇ ਉਹ) ਚੌਹਾਂ ਪਾਸੇ ਚੌਹਾਂ ਜੁੱਗਾਂ ਵਿੱਚ ਜਾਣੇ ਗਏ। ਹੇ ਮੇਰੀ ਜਿੰਦੇ ! (ਉਨ੍ਹਾਂ ਦੀ) ਹਉਮੈ ਦੀ ਸਾਰੀ ਮੈਲ ਦੂਰ ਹੋ ਗਈ (ਕਿਉਂਕਿ ਉਹ) ਹਰੀ ਨਾਮ ਦੇ ਅੰਮ੍ਰਿਤ ਸਰੋਵਰ ਵਿਚ ਨ੍ਹਾਤੇ ਗਏ। ਦਾਸ ਨਾਨਕ (ਆਖਦਾ ਹੈ ਹੇ ਮੇਰੀ ਜਿੰਦੇ ! (ਜੋ) ਅਪਰਾਧੀ ਛਿਨ ਮਾਤਰ ਲਈ ਭੀ ਹਰੀ ਰੰਗ ਵਿਚ ਰੱਤੇ ਗਏ (ਉਹ ਸੰਸਾਰ ਸਾਗਰ ਤੋਂ) ਤਰ ਗਏ।੪।੩।

## ਸਾਰੰਸ਼ ਅਤੇ ਸਿਧਾਂਤ

ਗੁਰਮਤਿ ਵਿਚ ਕਰਮ ਕਾਂਡਾਂ ਦੀ ਕੋਈ ਵਡਿਆਈ ਨਹੀਂ ਦਸੀ ਗਈ। ਜੇ ਸੰਸਾਰ ਵਿਚ ਕੋਈ ਸਭ ਤੋਂ ਸ੍ਰੇਸ਼ਟ ਕਰਮ ਹੈ ਤਾਂ ਉਹ ਹਰੀ ਦਾ ਨਾਮ ਜਪਣਾ ਤੇ ਉਸ ਦੀ ਕੀਰਤੀ ਕਰਨੀ ਹੈ ਕਿਉਂਕਿ ਸਮੂਹ ਪਾਪਾਂ ਕਲੇਸ਼ਾਂ ਨੂੰ ਕਟਣ ਵਾਲੀ ਅਤੇ ਪਾਪੀਆਂ ਨੂੰ ਤਾਰਨ ਵਾਲੀ ਸ਼ਕਤੀ ਨਾਮ ਹੈ। ਨਾਮ ਧਿਆਉਣ ਨਾਲ ਪੰਜੇ ਵੈਰੀ ਕਾਬੂ ਆ ਜਾਂਦੇ ਹਨ ਅਤੇ ਗੁਰਦੇਵ ਸਚੇ ਨਾਮ ਦੀ ਲਖਤਾ ਕਰਾ ਦਿੰਦੇ ਹਨ। ਤੀਜੇ ਅੰਕ ਵਿਚ ਗੁਰੂ ਦੀ ਮਹਿਮਾ ਦਰਸਾਈ ਹੈ। ਕਿਵੇਂ ਅਸੀਂ ਪਾਪੀ, ਠਗ ਵਿਸ਼ੇਲੰਪਟ ਸਾਂ, ਪਰ ਵੱਡੇ ਭਾਗਾਂ ਕਰਕੇ ਜਦੋਂ ਗੁਰੂ ਮਿਲ ਪਿਆ ਉਸ ਨੇ ਨਾਮ-ਰੂਪੀ ਅੰਮ੍ਰਿਤ ਸਾਡੇ ਮੂੰਹ ਵਿਚ ਚੋ ਦਿਤਾ, ਮਾਨੋ ਮਰਦੇ ਨੂੰ ਮੁੜ ਕੇ ਜਿਵਾ ਦਿੱਤਾ। ਅੰਤਲੇ ਅੰਕ ਵਿਚ ਵੀ ਸਤਿਗੁਰੂ ਦਾ ਸੁਭਾਅ ਜੋ ਪਤਿਤਾਂ ਨੂੰ ਪਵਿੱਤਰ ਕਰਨ ਵਾਲਾ ਹੈ, ਉਸ ਪ੍ਰਭਾਵ ਦਾ ਵਰਣਨ ਕੀਤਾ ਹੈ। ਸਤਿਗੁਰਾਂ ਵਿੱਚ ਇਹ ਖ਼ੂਬੀ ਹੈ ਕਿ ਮੰਦਕਰਮੀਆਂ ਨੂੰ ਨਿਰਾਸ਼ ਨਹੀਂ ਹੋਣ ਦਿੰਦੇ, ਪਿਛਲੇ ਅਉਗਣ ਬਖਸ਼ ਕੇ ਸਿੱਧੇ ਮਾਰਗ ਤੇ ਪਾਉਂਦੇ ਹਨ।

**ਬਿਹਾਗੜਾ ਮਹਲਾ ੪ ॥ ਹਉ ਬਲਿਹਾਰੀ ਤਿਨ੍ ਕਉ ਮੇਰੀ ਜਿੰਦੁੜੀਏ, ਜਿਨ੍ ਹਰਿ ਹਰਿ ਨਾਮੁ ਅਧਾਰੋ ਰਾਮ ॥ ਗੁਰਿ ਸਤਿਗੁਰਿ ਨਾਮੁ ਦ੍ਰਿੜਾਇਆ ਮੇਰੀ ਜਿੰਦੁੜੀਏ,**

ਬਿਖੁ ਭਉਜਲੁ ਤਾਰਣਹਾਰੋ ਰਾਮ ॥ ਜਿਨ੍ ਇਕ ਮਨਿ ਹਰਿ ਧਿਆਇਆ ਮੇਰੀ ਜਿੰਦੁੜੀਏ, ਤਿਨ ਸੰਤ ਜਨਾ ਜੈਕਾਰੋ ਰਾਮ ॥ ਨਾਨਕ, ਹਰਿ ਜਪਿ ਸੁਖੁ ਪਾਇਆ ਮੇਰੀ ਜਿੰਦੁੜੀਏ, ਸਭਿ ਦੂਖ ਨਿਵਾਰਣਹਾਰੋ ਰਾਮ ॥੧॥ ਸਾ ਰਸਨਾ ਧਨੁ ਧੰਨੁ ਹੈ ਮੇਰੀ ਜਿੰਦੁੜੀਏ, ਗੁਣ ਗਾਵੈ ਹਰਿ ਪ੍ਰਭ ਕੇਰੇ ਰਾਮ ॥ ਤੇ ਸ੍ਰਵਨ ਭਲੇ ਸੋਭਨੀਕ ਹਹਿ ਮੇਰੀ ਜਿੰਦੁੜੀਏ, ਹਰਿ ਕੀਰਤਨੁ ਸੁਣਹਿ ਹਰਿ ਤੇਰੇ ਰਾਮ ॥ ਸੋ ਸੀਸੁ ਭਲਾ ਪਵਿਤ੍ਰ ਪਾਵਨੁ ਹੈ ਮੇਰੀ ਜਿੰਦੁੜੀਏ, ਜੋ ਜਾਇ ਲਗੈ ਗੁਰ ਪੈਰੇ ਰਾਮ ॥ ਗੁਰ ਵਿਟਹੁ, ਨਾਨਕ ਵਾਰਿਆ ਮੇਰੀ ਜਿੰਦੁੜੀਏ, ਜਿਨਿ ਹਰਿ ਹਰਿ ਨਾਮੁ ਚਿਤੇਰੇ ਰਾਮ ॥੨॥

## ਉਚਾਰਨ ਸੇਧ

**ਬਿੰਦੀ ਸਹਿਤ :** ਹਹਿੰ, ਸੁਣਹਿੰ।

**ਪਦ ਅਰਥ :** ਅਧਾਰੋ-ਅਧਾਰ, ਆਸਰਾ। ਦ੍ਰਿੜਾਇਆ-ਦ੍ਰਿੜ (ਪੱਕਾ) ਕਰਾਇਆ ਹੈ। ਬਿਖੁ-ਭਉਜਲੁ-ਵਿਹੁ ਰੂਪੀ ਸੰਸਾਰ ਸਾਗਰ ਤੋਂ। ਜੈ ਕਾਰੋ-ਨਮਸਕਾਰ। ਨਿਵਾਰਣਹਾਰੋ-ਦੂਰ ਕਰਨ ਵਾਲਾ। ਕੇਰੇ-ਦੇ। ਹਹਿ-ਹਨ। ਤੇ-ਉਹ। ਸ੍ਰਵਨ-ਕੰਨ। ਸੁਣਹਿ-ਸੁਣਦੇ ਹਨ। ਚਿਤੇਰੇ-ਚੇਤੇ ਕਰਾਇਆ, ਭਾਵ ਸਿਮਰਾਇਆ ਹੈ।

**ਅਰਥ :** ਹੇ ਮੇਰੀ ਜਿੰਦੇ ! ਮੈਂ ਉਨ੍ਹਾਂ (ਜਗਿਆਸੂਆਂ) ਤੋਂ ਸਦਕੇ ਹਾਂ ਜਿਨ੍ਹਾਂ ਦਾ (ਜੀਵਨ) ਆਧਾਰ ਹਰੀ ਹਰੀ ਨਾਮ ਹੈ। (ਹੇ ਮੇਰੀ ਜਿੰਦੇ ! ਉਨ੍ਹਾਂ ਨੂੰ) ਗੁਰੂ ਸਤਿਗੁਰੂ ਨੇ (ਹਰੀ) ਨਾਮ ਦ੍ਰਿੜ ਕਰਾਇਆ ਹੈ (ਜੋ) ਵਿਹੁ ਰੂਪੀ ਸੰਸਾਰ ਸਾਗਰ ਤੋਂ ਤਾਰਨ ਵਾਲਾ ਹੈ। ਹੇ ਮੇਰੀ ਜਿੰਦੇ ! ਜਿਨ੍ਹਾਂ ਨੇ ਇਕ ਮਨ ਹੋ ਕੇ ਹਰੀ ਨੂੰ ਧਿਆਇਆ ਹੈ, ਉਨ੍ਹਾਂ ਸੰਤ ਜਨਾਂ ਨੂੰ (ਨਮਸਕਾਰ) ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹੇ ਮੇਰੀ ਜਿੰਦੇ ! ਹਰੀ ਦਾ (ਨਾਮ) ਜਪ ਕੇ (ਸੰਤ ਜਨਾਂ ਨੇ ਸਦੀਵੀ) ਸੁੱਖ ਪਾਇਆ ਹੈ (ਜੋ) ਸਾਰੇ ਦੁਖ ਦੂਰ ਕਰਨ ਵਾਲਾ ਹੈ।੧।

ਹੇ ਮੇਰੀ ਜਿੰਦੇ ! ਉਹ ਜੀਭ ਧੰਨਤਾ ਯੋਗ ਹੈ (ਜੋ ਸਦਾ) ਹਰੀ ਪ੍ਰਭੂ ਦੇ ਗੁਣ ਗਾਂਦੀ ਹੈ। ਹੇ ਮੇਰੀ ਜਿੰਦੇ ! ਉਹ ਕੰਨ ਸ਼ੋਭਨੀਕ ਹਨ ਜੋ ਹਰੀ ਦਾ ਕੀਰਤਨ (ਜਸ) ਸੁਣਦੇ ਹਨ। ਹੇ ਮੇਰੀ ਜਿੰਦੇ ! ਓਹ ਸਿਰ ਚੰਗਾ ਤੇ ਪਵਿੱਤਰ ਪਾਵਨ ਹੈ, ਜੋ ਗੁਰੂ ਦੀ ਪੈਰੀਂ (ਚਰਨੀ) ਜਾ ਕੇ ਲਗਦਾ ਹੈ। ਹੇ ਮੇਰੀ ਜਿੰਦੇ ! ਨਾਨਕ, (ਆਪਣੇ) ਗੁਰੂ ਤੋਂ ਕੁਰਬਾਨ ਜਾਂਦਾ ਹੈ ਜਿਸ ਨੇ ਹਰਿ ਹਰਿ ਨਾਮ ਚੇਤੇ ਕਰਾਇਆ ਹੈ।੨।

ਤੇ ਨੇਤ੍ਰ ਭਲੇ ਪਰਵਾਣੁ ਹਹਿ ਮੇਰੀ ਜਿੰਦੁੜਏ, ਜੋ ਸਾਧੂ ਸਤਿਗੁਰੁ ਦੇਖਹਿ ਰਾਮ ॥ ਤੇ ਹਸਤ ਪੁਨੀਤ ਪਵਿਤ੍ਰ ਹਹਿ ਮੇਰੀ ਜਿੰਦੁੜੀਏ, ਜੋ ਹਰਿ ਜਸੁ ਹਰਿ ਹਰਿ ਲੇਖਹਿ ਰਾਮ ॥ ਤਿਸੁ ਜਨ ਕੇ ਪਗ ਨਿਤ ਪੂਜੀਅਹਿ ਮੇਰੀ ਜਿੰਦੁੜੀਏ, ਜੋ ਮਾਰਗਿ ਧਰਮ ਚਲੇਸਹਿ ਰਾਮ॥ ਨਾਨਕੁ ਤਿਨ ਵਿਟਹੁ ਵਾਰਿਆ ਮੇਰੀ ਜਿੰਦੁੜੀਏ, ਹਰਿ ਸੁਣਿ ਹਰਿਨਾਮੁ ਮਨੇਸਹਿ ਰਾਮ॥ ੩॥ ਧਰਤਿ ਪਾਤਾਲੁ ਆਕਾਸੁ ਹੈ ਮੇਰੀ ਜਿੰਦੁੜੀਏ, ਸਭ ਹਰਿ ਹਰਿ ਨਾਮੁ ਧਿਆਵੈ ਰਾਮ॥

**ਪਉਣੁ ਪਾਣੀ ਬੈਸੰਤਰੋ ਮੇਰੀ ਜਿੰਦੁੜੀਏ, ਨਿਤ ਹਰਿ ਹਰਿ ਹਰਿ ਜਸੁ ਗਾਵੈ ਰਾਮ॥ ਵਣੁ ਤ੍ਰਿਣੁ ਸਭੁ ਆਕਾਰੁ ਹੈ ਮੇਰੀ ਜਿੰਦੁੜੀਏ, ਮੁਖਿ ਹਰਿ ਹਰਿ ਨਾਮੁ ਧਿਆਵੈ ਰਾਮ ॥ ਨਾਨਕ ਤੇ ਹਰਿ ਦਰਿ ਪੈਨ੍ਹਾਇਆ ਮੇਰੀ ਜਿੰਦੁੜੀਏ, ਜੋ ਗੁਰਮੁਖਿ ਭਗਤਿ ਮਨੁ ਲਾਵੈ ਰਾਮ॥੪॥੪॥**

## ਉਚਾਰਨ ਸੇਧ

**ਬਿੰਦੀ ਸਹਿਤ :** ਹਹਿਂ, ਦੇਖਹਿਂ, ਲੇਖਹਿਂ, ਪੂਜੀਅਹਿਂ, ਚਲੇਸਹਿਂ, ਮਨੇਸਹਿਂ, ਵਿਟਹੁਂ।

**ਪਦ ਅਰਥ :** ਪਰਵਾਣੁ-ਕਬੂਲ। ਦੇਖਹਿ-ਦੇਖਦੇ (ਦਰਸ਼ਨ ਕਰਦੇ) ਹਨ। ਹਸਤ-ਹੱਥ। ਪੁਨੀਤ-ਪਵਿਤਰ। ਲੇਖਹਿ-ਲਿਖਦੇ ਹਨ। ਪੂਜੀਅਹਿ-ਪੂਜੇ ਜਾਂਦੇ ਹਨ। ਚਲੇਸਹਿ-ਚਲਦੇ ਹਨ। ਵਣੁ-ਜੰਗਲ। ਤ੍ਰਿਣੁ-ਤੀਲੇ, ਘਾਹ। ਗੁਰਮੁਖਿ-ਗੁਰੂ ਦੁਆਰਾ।

**ਅਰਥ :** ਹੇ ਮੇਰੀ ਜਿੰਦੇ ! ਓਹ ਨੇਤ੍ਰ ਚੰਗੇ ਤੇ ਪਰਵਾਣ ਹਨ ਜੋ ਸਤਿਗੁਰ ਸਾਧੂ ਦਾ ਦਰਸ਼ਨ ਵੇਖਦੇ (ਕਰਦੇ) ਹਨ। ਹੇ ਮੇਰੀ ਜਿੰਦੇ ! ਓਹ ਹਥ ਪਵਿੱਤਰ ਤੇ ਪੁਨੀਤ ਹਨ ਜੋ ਹਰੀ ਦਾ ਜਸੁ (ਸਿਫਤਿ-ਵਡਿਆਈ) 'ਹਰਿ ਹਰਿ' ਲਿਖਦੇ ਹਨ। ਹੇ ਮੇਰੀ ਜਿੰਦੇ ! (ਉਸ) ਉਸ ਸੇਵਕ ਦੇ ਪੈਰ ਸਦਾ ਪੂਜੇ ਜਾਂਦੇ ਹਨ ਜੋ ਧਰਮ ਦੇ ਰਸਤੇ ਉਤੇ ਚਲਦੇ ਹਨ। ਹੇ ਮੇਰੀ ਜਿੰਦੇ! ਨਾਨਕ ਉਨ੍ਹਾਂ (ਧਰਮੀਆਂ) ਤੋਂ ਸਦਕੇ ਹੈ (ਜੋ) ਹਰਿ ਨਾਮ ਸੁਣ ਕੇ (ਹਰੀ ਨਾਮ ਨੂੰ) ਮੰਨਦੇ ਹਨ।੩।

ਹੇ ਮੇਰੀ ਜਿੰਦੇ ! ਧਰਤੀ, ਪਾਤਾਲ, ਆਕਾਸ਼ (ਜੋ ਵੀ ਦਿਸਦਾ ਹੈ ਸਭ) ਹਰਿ ਨਾਮ ਨੂੰ ਸਿਮਰ ਰਿਹਾ ਹੈ। ਹੇ ਮੇਰੀ ਜਿੰਦੇ ! ਹਵਾ, ਪਾਣੀ, ਅਗਨੀ (ਹਰੇਕ ਤੱਤ) ਸਦਾ ਹਰੀ ਹਰੀ ਦਾ ਜਸ ਹੀ ਗਾ ਰਿਹਾ ਹੈ। ਹੇ ਮੇਰੀ ਜਿੰਦੇ ! ਜੰਗਲ, ਘਾਹ, ਸਾਰਾ (ਦਿਸਦਾ) ਆਕਾਰ (ਹਰੇਕ ਆਪਣੇ) ਮੂੰਹ ਨਾਲ ਪਰਮਾਤਮਾ ਦਾ (ਨਾਮ) ਧਿਆ ਰਿਹਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਹ ਮਨੁੱਖ ਹਰੀ ਦੀ ਦਰਗਾਹ ਤੇ ਸਤਿਕਾਰਿਆ ਜਾਂਦਾ ਹੈ ਜੋ (ਆਪਣਾ) ਮਨ ਹਰੀ ਦੀ ਭਗਤੀ ਵਿਚ ਜੋੜਦਾ ਹੈ।੪।੪।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦੇ ਪਹਿਲੇ ਤਿੰਨ ਅੰਕਾਂ ਵਿਚ ਸਤਿਗੁਰੂ ਵਲੋਂ ਦ੍ਰਿੜਾਏ ਗਏ ਨਾਮ ਦੀ ਸ਼ੋਭਾ ਕੀਤੀ ਗਈ ਹੈ ਜੋ ਸੰਸਾਰ ਭਉਜਲ ਤੋਂ ਤਾਰ ਦਿੰਦਾ ਹੈ। ਨਾਮ ਜਪਣ ਵਾਲਿਆਂ ਦੇ ਸਾਰੇ ਅੰਗ, ਰਸਨਾ, ਕੰਨ ਸੀਸ, ਨੇਤ੍ਰ, ਹੱਥ, ਪੈਰ ਆਦਿ ਪਵਿੱਤਰ ਤੇ ਪਰਵਾਣ ਹਨ ਜੋ ਹਰੀ ਦੀ ਕਾਰ ਸੇਵਾ ਕਰਦੇ ਹਨ। ਅੰਤਲੇ ਅੰਕ ਵਿਚ ਨਾਮ ਦੀ ਵਿਆਪਕਤਾ ਦਰਸਾਈ ਹੈ। ਨਾਮ ਸਿਮਰਨ ਕੇਵਲ ਮਨੁੱਖ ਨਹੀਂ ਕਰਦੇ, ਧਰਤੀ, ਅਸਮਾਨ, ਹਵਾ, ਪਾਣੀ, ਅਗਨੀ, ਬ੍ਰਿਛ ਬੂਟੇ, ਸਾਰਾ ਦਿਸਦਾ ਪਸਾਰਾ ਹੀ ਨਾਮ ਧਿਆਉਣ ਵਚ ਲਗਾ ਹੋਇਆ ਹੈ। ਪਰ ਉਸ ਸਾਹਿਬ ਦੇ ਦਰ ਤੇ ਪਰਵਾਣ ਉਹ ਹੁੰਦਾ ਹੈ ਜੋ ਗੁਰੂ ਦੁਆਰਾ ਆਪਣਾ ਮਨ ਪ੍ਰਭੂ ਦੀ ਭਗਤੀ ਵਿਚ ਲਾਉਂਦਾ ਹੈ ਇਸ ਸ਼ਬਦ ਵਚ ਵਿਸ਼ੇਸ਼ ਤੌਰ ਤੇ 'ਧਰਤਿ ਪਾਤਾਲੁ ਆਕਾਸੁ ਹੈ, ਮੇਰੀ ਜਿੰਦੁੜੀਏ ਸਭ ਹਰਿ ਹਰਿਨਾਮੁ ਧਿਆਵੈ ਰਾਮ' ਦੀ ਪੰਕਤੀ ਦੇ ਇਹ ਅਰਥ ਕਰਨੇ 'ਕਿ ਧਰਤੀ ਤੇ ਪਾਤਾਲ ਵਿਚ ਜਾਂ ਆਕਾਸ਼ ਤੇ ਰਹਿਣ ਵਾਲੇ ਸਾਰੇ ਜੀਵ ਵਾਹਿਗੁਰੂ ਨੂੰ ਧਿਆਉਂਦੇ ਹਨ' ਠੀਕ ਨਹੀਂ

ਲਗਦੇ। ਗੁਰਬਾਣੀ ਵਿਚ ਅੰਕਿਤ ਹੈ :

**ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ, ਸੁ ਬਿਨੁ ਹਰਿ ਜਾਪਤ ਹੈ ਨਹੀ ਹੋਰ ॥** [ਪੰ. ੧੨੬੫

ਇਸ ਲਈ 'ਸਿਮਰੈ ਧਰਤੀ ਅਰੁ ਆਕਾਸਾ ॥ ਸਿਮਰੈ ਚੰਦ ਸੂਰ ਪ੍ਰਗਾਸਾ ॥' ਵਾਲੇ ਪ੍ਰਮਾਣਾਂ ਤੋਂ ਸੁੱਤੇ ਹੀ ਉਪ੍ਰੋਕਤ ਭਾਵ ਵਾਲੇ ਅਰਥਾਂ ਦਾ ਨਿਰਣਾ ਹੋ ਜਾਂਦਾ ਹੈ।

**ਬਿਹਾਗੜਾ ਮਹਲਾ ੪ ॥ ਜਿਨ੍ ਹਰਿ ਹਰਿ ਨਾਮੁ ਨ ਚੇਤਿਓ ਮੇਰੀ ਜਿੰਦੁੜੀਏ, ਤੇ ਮਨਮੁਖ ਮੂੜ ਇਆਣੇ ਰਾਮ ॥ ਜੋ ਮੋਹਿ ਮਾਇਆ ਚਿਤੁ ਲਾਇਦੇ ਮੇਰੀ ਜਿੰਦੁੜੀਏ, ਸੇ ਅੰਤਿ ਗਏ ਪਛੁਤਾਣੇ ਰਾਮ ॥ ਹਰਿ ਦਰਗਹ ਢੋਈ ਨਾ ਲਹਨਿ ਮੇਰੀ ਜਿੰਦੁੜੀਏ, ਜੋ ਮਨਮੁਖ ਪਾਪਿ ਲੁਭਾਣੇ ਰਾਮ ॥ ਜਨ ਨਾਨਕ ਗੁਰ ਮਿਲਿ ਉਬਰੇ ਮੇਰੀ ਜਿੰਦੁੜੀਏ, ਹਰਿ ਜਪਿ ਹਰਿ ਨਾਮਿ ਸਮਾਣੇ ਰਾਮ ॥੧॥ ਸਭਿ ਜਾਇ ਮਿਲਹੁ ਸਤਿਗੁਰੂ ਕਉ ਮੇਰੀ ਜਿੰਦੁੜੀਏ, ਜੋ ਹਰਿ ਹਰਿ ਨਾਮੁ ਦ੍ਰਿੜਾਵੈ ਰਾਮ ॥ ਹਰਿ ਜਪਦਿਆ ਖਿਨੁ ਢਿਲੁ ਨ ਕੀਜਈ ਮੇਰੀ ਜਿੰਦੁੜੀਏ ਮਤੁ ਕਿ ਜਾਪੈ, ਸਾਹੁ ਆਵੈ ਕਿ ਨ ਆਵੈ ਰਾਮ ॥ ਸਾ ਵੇਲਾ ਸੋ ਮੂਰਤੁ, ਸਾ ਘੜੀ ਸੋ ਮੁਹਤੁ ਸਫਲੁ ਹੈ ਮੇਰੀ ਜਿੰਦੁੜੀਏ, ਜਿਤੁ ਹਰਿ ਮੇਰਾ ਚਿਤਿ ਆਵੈ ਰਾਮ ॥ ਜਨ ਨਾਨਕ ਨਾਮੁ ਧਿਆਇਆ ਮੇਰੀ ਜਿੰਦੁੜੀਏ, ਜਮ ਕੰਕਰੁ ਨੇੜਿ ਨ ਆਵੈ ਰਾਮ ॥੨॥**

ਉਚਾਰਨ ਸੇਧ

**ਬਿੰਦੀ ਸਹਿਤ :** ਲਾਇੰਦੇ। **ਫੁਟਕਲ :** 'ਸਾਹੁ' ਨੂੰ 'ਸਾਹੋਂ' ਉਚਾਰਨਾ ਅਸ਼ੁੱਧ ਹੈ।

**ਪਦ ਅਰਥ :** ਨ ਚੇਤਿਓ-ਨਹੀਂ ਸਿਮਰਿਆ। ਮੂੜ-ਮੂਰਖ। ਢੋਈ-ਆਸਰਾ। ਨ ਲਹਨਿ-ਨਹੀਂ ਲੈ ਸਕਦੇ। ਪਾਪਿ-ਪਾਪ ਵਿਚ। ਉਬਰੇ-ਬਚ ਗਏ ਭਾਵ ਤਰ ਗਏ। ਮਤੁ-ਮਤਾਂ। ਕਿ ਜਾਪੈ-ਕੀ ਪਤਾ ਹੈ। ਸਾਹੁ-ਸੁਆਸ। ਸਾ ਮੂਰਤੁ-ਉਹ ਮਹੂਰਤ, ਦੋ ਘੜੀ ਦਾ ਸਮਾਂ। ਚੀਤਿ-ਚਿਤ ਵਿਚ। ਮੁਹਤੁ-ਅੱਧੀ ਘੜੀ। ਜਮ ਕੰਕਰ-ਜਮ ਦੇ (ਸੇਵਕ) ਦੂਤ।

**ਅਰਥ :** ਹੇ ਮੇਰੀ ਜਿੰਦੇ ! ਜਿਨ੍ਹਾਂ (ਮਨੁੱਖਾਂ) ਨੇ ਹਰਿ ਹਰਿ ਨਾਮ ਨੂੰ ਨਹੀਂ ਸਿਮਰਿਆ ਓਹ ਆਪ-ਹੁਦਰੇ, ਮੂਰਖ, ਅਜਾਣ ਹਨ। ਹੇ ਮੇਰੀ ਜਿੰਦੇ ! ਜੋ ਮਾਇਆ ਦੇ ਮੋਹ ਵਿਚ (ਆਪਣਾ) ਚਿਤ ਜੋੜੀ ਰਖਦੇ ਹਨ ਓਹ ਅੰਤ ਸਮੇਂ ਪਛਤਾਉਂਦੇ ਹੀ ਚਲੇ ਗਏ। ਹੇ ਮੇਰੀ ਜਿੰਦੇ ! (ਓਹ ਮਨੁੱਖ) ਹਰੀ ਦੀ ਦਰਗਾਹ ਵਿਚ ਢੋਈ (ਅਤੇ) ਆਸਰਾ ਨਹੀਂ ਲੈ ਸਕਣਗੇ ਜੋ ਮਨਮੁਖ (ਜੀਵ) ਪਾਪ (ਕਰਮਾਂ) ਵਿਚ ਲੁਭਾਇਮਾਨ ਹਨ। ਦਾਸ ਨਾਨਕ (ਆਖਦਾ ਹੈ) ਹੇ ਮੇਰੀ ਜਿੰਦੇ ! (ਨਾਮ ਜਪਣ ਵਾਲੇ ਜੀਵ) ਗੁਰੂ ਨੂੰ ਮਿਲ ਕੇ (ਸੰਸਾਰ ਸਾਗਰ ਤੋਂ) ਤਰ ਗਏ (ਅਤੇ ਉਹ) ਹਰੀ ਦਾ ਨਾਮ ਜਪ ਕੇ ਹਰੀ ਦੇ ਨਾਮ ਵਿਚ ਸਮਾਅ ਗਏ।੧।

ਹੇ ਮੇਰੀ ਜਿੰਦੇ ! ਸਾਰੇ (ਜੀਵ) ਸਤਿਗੁਰੂ ਨੂੰ ਜਾ ਮਿਲੋ ਜੋ ਹਰੀ ਨਾਮ (ਹਿਰਦੇ ਵਿਚ) ਪੱਕਾ ਕਰਵਾ ਦਿੰਦਾ ਹੈ। ਹੇ ਮੇਰੀ ਜਿੰਦੇ ! ਹਰੀ ਦਾ ਨਾਮ ਜਪਦਿਆਂ ਖਿਨ ਮਾਤਰ ਭੀ ਦੇਰੀ ਨਹੀਂ ਕਰਨੀ ਚਾਹੀਦੀ, ਕੀ ਪਤਾ ਹੈ ਕਿ ਅਗਲਾ ਸੁਆਸ ਆਉਂਦਾ ਹੈ ਜਾਂ ਨਹੀਂ ਆਉਂਦਾ। ਹੇ ਮੇਰੀ ਜਿੰਦੇ ! ਉਹ

ਸਮਾਂ, ਉਹ ਮਹੂਰਤ, ਉਹ ਘੜੀ, ਉਹ ਮੁਹਤ ਸਫਲ ਹੈ ਜਿਸ ਵੇਲੇ ਮੇਰਾ (ਪਿਆਰਾ) ਹਰੀ ਚਿਤ ਵਿਚ (ਯਾਦ) ਆਉਂਦਾ ਹੈ। ਦਾਸ ਨਾਨਕ (ਆਖਦਾ ਹੈ ਕਿ) ਹੇ ਮੇਰੀ ਜਿੰਦੇ ! (ਜਿਸ ਮਨੁੱਖ ਨੇ ਹਰੀ ਦਾ) ਨਾਮ ਧਿਆਇਆ ਹੈ, ਉਸ ਦੇ ਨੇੜੇ ਜਮਦੂਤ ਨਹੀਂ ਆਉਂਦੇ ।੨।

**ਹਰਿ ਵੇਖੈ ਸੁਣੈ ਨਿਤ ਸਭੁ ਕਿਛੁ ਮੇਰੀ ਜਿੰਦੁੜੀਏ, ਸੋ ਡਰੈ ਜਿਨਿ ਪਾਪ ਕਮਤੇ ਰਾਮ ॥ ਜਿਸੁ ਅੰਤਰੁ ਹਿਰਦਾ ਸੁਧੁ ਹੈ ਮੇਰੀ ਜਿੰਦੁੜੀਏ, ਤਿਨਿ ਜਨਿ ਸਭਿ ਡਰ ਸੁਟਿ ਘਤੇ ਰਾਮ ॥ ਹਰਿ ਨਿਰਭਉ ਨਾਮਿ ਪਤੀਜਿਆ ਮੇਰੀ ਜਿੰਦੁੜੀਏ, ਸਭਿ ਝਖ ਮਾਰਨੁ ਦੁਸਟ ਕੁਪਤੇ ਰਾਮ ॥ ਗੁਰ ਪੂਰਾ ਨਾਨਕਿ ਸੇਵਿਆ ਮੇਰੀ ਜਿੰਦੁੜੀਏ, ਜਿਨਿ ਪੈਰੀ ਆਣਿ ਸਭਿ ਘਤੇ ਰਾਮ ॥੩॥ ਸੋ ਐਸਾ ਹਰਿ, ਨਿਤ ਸੇਵੀਐ ਮੇਰੀ ਜਿੰਦੁੜੀਏ, ਜੋ ਸਭਦੂ ਸਾਹਿਬੁ ਵਡਾ ਰਾਮ ॥ ਜਿਨ੍ਹੀ ਇਕ ਮਨਿ ਇਕੁ ਅਰਾਧਿਆ ਮੇਰੀ ਜਿੰਦੁੜੀਏ, ਤਿਨਾ ਨਾਹੀ ਕਿਸੈ ਦੀ ਕਿਛੁ ਚਡਾ ਰਾਮ ॥ ਗੁਰ ਸੇਵਿਐ ਹਰਿ ਮਹਲੁ ਪਾਇਆ ਮੇਰੀ ਜਿੰਦੁੜੀਏ, ਝਖ ਮਾਰਨੁ ਸਭਿ ਨਿੰਦਕ ਘੰਡਾ ਰਾਮ ॥ ਜਨ ਨਾਨਕ ਨਾਮੁ ਧਿਆਇਆ ਮੇਰੀ ਜਿੰਦੁੜੀਏ, ਧੁਰਿ ਮਸਤਕਿ ਹਰਿ ਲਿਖਿ ਛਡਾ ਰਾਮ ॥੪॥੫॥**

## ਉਚਾਰਨ ਸੇਧ

**ਵੁਟਕਲ :** ਕਮੱਤੇ, ਘੱਤੇ, ਕੁਪੱਤੇ। **ਅੱਧਕ ਸਹਿਤ :** ਵੱਡਾ ਚੱਡਾ, ਛੱਡਾ।

**ਪਦ ਅਰਥ :** ਕਮਤੇ-ਕਮਾਏ ਹਨ। ਸੁਟਿ ਘਤੇ-ਸੁਟ ਦਿਤੇ ਹਨ। ਨਾਮਿ-ਨਾਮ ਵਿਚ। ਪਤੀਜਿਆ-ਰੀਝਿਆ, ਪਰਸੰਨ ਹੋਇਆ। ਝਖ ਮਾਰਨੁ-ਝੱਖਾਂ ਪਏ ਮਾਰਨ। ਦੁਸਟ ਕੁਪਤੇ-ਬੇ ਇਜ਼ਤੇ ਵੈਰੀ। ਨਾਨਕਿ-ਨਾਨਕ ਨੇ। ਆਣਿ-ਲਿਆ ਕੇ। ਘਤੇ-ਪਾਏ ਹਨ। ਚਡਾ-ਪਰਵਾਹ, ਮੁਥਾਜੀ। ਘੰਡਾ-ਕੁਪੱਤਾ।

**ਅਰਥ :** ਹੇ ਮੇਰੀ ਜਿੰਦੇ ! ਹਰੀ ਨਿਤ ਸਭੰ ਕੁਝ ਵੇਖਦਾ ਤੇ ਸੁਣਦਾ ਹੈ, ਉਹ ਮਨੁੱਖ ਹੀ ਡਰਦਾ ਹੈ ਜਿਸ ਨੇ ਪਾਪ (ਕਰਮ) ਕਮਾਏ ਹੁੰਦੇ ਹਨ। ਹੇ ਮੇਰੀ ਜਿੰਦੇ ! ਜਿਸ ਜੀਵ ਦਾ ਅੰਦਰਲਾ ਹਿਰਦਾ ਪਵਿੱਤਰ ਹੈ ਉਸ ਜਨ ਨੇ ਸਾਰੇ ਡਰ ਲਾਹ ਕੇ ਪਰੇ ਸੁੱਟ ਦਿਤੇ ਹਨ। ਹੇ ਮੇਰੀ ਜਿੰਦੇ ! ਜਿਸ (ਦਾ ਮਨ) ਹਰੀ ਦੇ ਨਿਰਭਉ ਨਾਮ ਵਿਚ ਪਤੀਜ ਗਿਆ ਹੈ (ਉਸ ਦੇ ਵਿਰੁੱਧ ਭਾਵੇਂ) ਸਾਰੇ ਕੁਪੱਤੇ (ਦੋਖੀ ਝੱਖਾਂ ਪਏ ਮਾਰਨ (ਪ੍ਰੰਤੂ ਉਸ ਦਾ ਕੁਝ ਨਹੀਂ ਵਿਗਾੜ ਸਕਦੇ)। ਹੇ ਮੇਰੀ ਜਿੰਦੇ ! ਨਾਨਕ ਨੇ ਪੂਰਾ ਗੁਰੂ ਸੇਵਿਆ (ਸਿਮਰਿਆ) ਹੈ ਜਿਸ ਨੇ (ਸਾਰੇ ਦੁਸ਼ਟ ਕੁਪੱਤੇ) ਲਿਆ ਕੇ (ਉਸ ਦੇ) ਪੈਰਾਂ ਵਿਚ ਆ ਸੁੱਟੇ ਹਨ ।੩।

ਹੇ ਮੇਰੀ ਜਿੰਦੇ ! ਓਹ ਐਸਾ ਹਰੀ ਉਸ ਨੂੰ ਸਦਾ ਸੇਵਣਾ ਚਾਹੀਦਾ ਹੈ। ਜੋ ਸਭ ਤੋਂ ਵੱਡਾ ਸਾਹਿਬ (ਮਾਲਕ ਹੈ)। ਹੇ ਮੇਰੀ ਜਿੰਦੇ ! ਜਿਨ੍ਹਾਂ ਨੇ ਇਕ ਮਨ ਹੋ ਕੇ ਇਕ (ਪ੍ਰਭੂ ਨੂੰ) ਅਰਾਧਿਆ ਹੈ, ਉਨ੍ਹਾਂ ਨੂੰ ਕਿਸੇ ਦੀ ਕੋਈ ਪਰਵਾਹ (ਮੁਥਾਜੀ)ਨਹੀਂ ਹੈ। ਹੇ ਮੇਰੀ ਜਿੰਦੇ! (ਜਿਨ੍ਹਾਂ ਨੇ) ਗੁਰੂ ਦੀ ਸੇਵਾ ਕਰਕੇ ਹਰੀ ਦਾ ਅਸਥਾਨ ਪ੍ਰਾਪਤ ਕਰ ਲਿਆ ਹੈ (ਉਨ੍ਹਾਂ ਦੇ ਵਿਰੋਧੀ) ਨਿੰਦਕ ਕੁਪੱਤੇ, ਸਾਰੇ ਝੱਖਾਂ (ਪਏ) ਮਾਰਨ (ਭਾਵ ਉਸਦਾ ਕੁਝ ਨਹੀਂ ਵਿਗਾੜ ਸਕਦੇ)। ਦਾਸ ਨਾਨਕ(ਆਖਦਾ ਹੈ ਕਿ)ਹੇ ਮੇਰੀ ਜਿੰਦੇ!(ਜਿਨ੍ਹਾਂ ਮਨੁੱਖਾਂ) ਨਾਮ

ਧਿਆਇਆ ਹੈ (ਉਨ੍ਹਾਂ ਦੇ) ਮੱਥੇ ਉਤੇ ਪਰਮਾਤਮਾ ਨੇ ਧੁਰ (ਦਰਗਾਹ) ਤੋਂ (ਲੇਖ) ਲਿੱਖ ਦਿੱਤਾ ਸੀ॥੪॥੫॥

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਨਾਮ-ਸਿਮਰਨ ਤੇ ਜ਼ੋਰ ਦਿਤਾ ਹੈ। ਨਾਲ ਹੀ ਚਿਤਾਵਨੀ ਦਿਤੀ ਹੈ ਕਿ ਸੁਆਸਾਂ ਦਾ ਕੋਈ ਭਰੋਸਾ ਨਹੀਂ। ਇਸ ਲਈ ਜੀਵਨ-ਭਰ ਸਿਮਰਨ ਤੇ ਸੇਵਾ ਕਰਨੀ ਉਚਿਤ ਹੈ:-

**ਜਿਚਰੁ ਅੰਦਰਿ ਸਾਸੁ ਤਿਚਰੁ ਸੇਵਾ ਕੀਚੈ, ਜਾਇ ਮਿਲੀਐ ਰਾਮ ਮੁਰਾਰੀ॥(ਪੰਨਾ ੯੧੧**

ਨਾਮ ਧਿਆਉਣ ਨਾਲ ਸਾਰੇ ਡਰ ਦੂਰ ਹੋ ਜਾਂਦੇ ਹਨ ਅਤੇ ਨਿਰਭਉ ਪ੍ਰਭੂ ਹਿਰਦੇ ਵਿੱਚ ਵੱਸ ਜਾਂਦਾ ਹੈ। ਜਿਹੜੇ ਨਾਮ ਵਿਹੂਣੇ ਹਨ, ਉਨ੍ਹਾਂ ਨੂੰ ਰਬੀ-ਦਰਗਾਹ ਵਿਚ ਢੋਈ ਨਹੀਂ ਮਿਲਦੀ।

ਸਿਧਾਂਤ ਇਹ ਹੈ ਕਿ ਨਿੰਦਕ ਤੇ ਕੁਪੱਤੇ ਲੋਕ ਨਾਮ ਜਪਣ ਵਾਲੇ ਦਾ ਕੁਝ ਨਹੀਂ ਵਿਗਾੜ ਸਕਦੇ। ਅੰਤਲੇ ਅੰਕ ਵਿਚ ਇਹ ਗੱਲ ਭੀ ਸਪਸ਼ਟ ਕਰ ਦਿਤੀ ਹੈ ਕਿ ਨਾਮ ਦੀ ਦਾਤਿ ਉਨ੍ਹਾਂ ਨੂੰ ਮਿਲਦੀ ਹੈ ਜਿਨ੍ਹਾਂ ਦੇ ਮੱਥੇ ਉਤੇ ਧੁਰੋਂ ਨਾਮ ਪ੍ਰਾਪਤੀ ਦੇ ਲੇਖ ਲਿਖੇ ਹੁੰਦੇ ਹਨ।

ਬਿਹਾਗੜਾ ਮਹਲਾ ੪ ॥ ਸਭਿ ਜੀਅ ਤੇਰੇ ਤੂੰ ਵਰਤਦਾ ਮੇਰੇ ਹਰਿ ਪ੍ਰਭ, ਤੂੰ ਜਾਣਹਿ ਜੋ ਜੀਇ ਕਮਾਈਐ ਰਾਮ ॥ ਹਰਿ ਅੰਤਰਿ ਬਾਹਰਿ ਨਾਲਿ ਹੈ ਮੇਰੀ ਜਿੰਦੁੜੀਏ, ਸਭ ਵੇਖੈ ਮਨਿ ਮੁਕਰਾਈਐ ਰਾਮ ॥ ਮਨਮੁਖਾ ਨੋ ਹਰਿ ਦੂਰਿ ਹੈ ਮੇਰੀ ਜਿੰਦੁੜੀਏ, ਸਭ ਬਿਰਥੀ ਘਾਲ ਗਵਾਈਐ ਰਾਮ ॥ ਜਨ ਨਾਨਕ ਗੁਰਮੁਖਿ ਧਿਆਇਆ ਮੇਰੀ ਜਿੰਦੁੜੀਏ, ਹਰਿ ਹਾਜਰੁ ਨਦਰੀ ਆਈਐ ਰਾਮ ॥੧॥ ਸੇ ਭਗਤ ਸੇ ਸੇਵਕ ਮੇਰੀ ਜਿੰਦੁੜੀਏ, ਜੋ ਪ੍ਰਭ ਮੇਰੇ ਮਨਿ ਭਾਣੇ ਰਾਮ ॥ ਸੇ ਹਰਿ ਦਰਗਹ ਪੈਨਾਇਆ ਮੇਰੀ ਜਿੰਦੁੜੀਏ, ਅਹਿਨਿਸਿ ਸਾਚਿ ਸਮਾਣੇ ਰਾਮ ॥ ਤਿਨ ਕੈ ਸੰਗਿ ਮਲੁ ਉਤਰੈ ਮੇਰੀ ਜਿੰਦੁੜੀਏ, ਰੰਗਿ ਰਾਤੇ ਨਦਰਿ ਨੀਸਾਣੇ ਰਾਮ ॥ ਨਾਨਕ ਕੀ ਪ੍ਰਭ ਬੇਨਤੀ ਮੇਰੀ ਜਿੰਦੁੜੀਏ, ਮਿਲਿ ਸਾਧੂ ਸੰਗਿ ਅਘਾਣੇ ਰਾਮ ॥੨॥

**ਪਦ ਅਰਥ :** ਮੁਕਰਾਈਐ-ਮੁਕਰ ਜਾਈਦਾ ਹੈ। ਘਾਲ-ਮਿਹਨਤ। ਹਾਜਰੁ-ਪਰਤਖ। ਪੈਨਾਇਆ-ਸਿਰੋਪਾ ਦਿੱਤਾ (ਜਾਂਦਾ ਹੈ, ਭਾਵ ਸਤਿਕਾਰੇ ਜਾਂਦੇ ਹਨ)। ਅਹਿਨਿਸਿ-ਦਿਨ ਰਾਤ। ਨੀਸਾਣੇ-ਨਿਸ਼ਾਨ। ਅਘਾਣੇ-ਰਜ ਗਏ ਹਨ।

**ਅਰਥ :** ਹੇ ਮੇਰੇ ਹਰੀ ਪ੍ਰਭੂ! ਸਾਰੇ ਜੀਵ ਤੇਰੇ (ਪੈਦਾ ਕੀਤੇ ਹੋਏ) ਹਨ ਤੇ ਤੂੰ ਸਭ ਵਿਚ ਵਰਤ ਰਿਹਾ ਹੈਂ (ਅਤੇ) ਤੂੰ ਜਾਣਦਾ ਹੈਂ ਜੋ (ਅਸੀਂ ਆਪਣੇ) ਦਿਲ ਵਿਚ ਕੰਮ ਕਰਨ ਲਈ ਸੋਚਦੇ ਹਾਂ। ਹੇ ਮੇਰੀ ਜਿੰਦੇ! ਹਰੀ ਅੰਦਰ, ਬਾਹਰ (ਹਰ ਵੇਲੇ) ਨਾਲ ਹੈ (ਉਹ) ਸਭ (ਕੁਝ) ਵੇਖਦਾ ਹੈ (ਪਰ) ਮਨ ਕਰਕੇ (ਫਿਰ) ਮੁਕਰ ਜਾਈਦਾ ਹੈ। ਹੇ ਮੇਰੀ ਜਿੰਦੇ! ਮਨਮੁੱਖਾਂ ਨੂੰ (ਪਰਮਾਤਮਾ) ਦੂਰ (ਵਸਦਾ ਜਾਪਦਾ ਹੈ, ਜਿਸ ਕਰਕੇ ਉਨ੍ਹਾਂ ਦੀ ਕੀਤੀ) ਸਾਰੀ ਮਿਹਨਤ ਵਿਅਰਥ ਚਲੀ ਜਾਂਦੀ ਹੈ। ਦਾਸ ਨਾਨਕ (ਆਖਦਾ ਹੈ

ਕਿ ਹੇ ਮੇਰੀ ਜਿੰਦੇ ! ਜਿਨ੍ਹਾਂ ਨੇ) ਗੁਰੂ ਦੁਆਰਾ ਹਰੀ ਨੂੰ ਧਿਆਇਆ ਹੈ (ਉਨ੍ਹਾਂ ਨੂੰ ਹਰੀ ਹਰ ਥਾਂ) ਹਾਜ਼ਰ ਨਾਜ਼ਰ ਦਿਸਦਾ ਹੈ।੧।

ਹੇ ਮੇਰੀ ਜਿੰਦੇ ! ਉਹ ਮਨੁੱਖ (ਰੱਬੀ) ਭਗਤ ਤੇ ਸੇਵਕ ਹਨ ਜੋ ਮੇਰੇ ਪ੍ਰਭੂ ਦੇ ਮਨ ਵਿਚ ਚੰਗੇ ਲੱਗ ਗਏ ਹਨ। ਉਹ (ਮਨੁੱਖ) ਹਰੀ ਦੇ ਦਰਬਾਰ ਵਿਚ ਸਤਿਕਾਰੇ ਜਾਂਦੇ ਹਨ ਜੋ ਦਿਨ ਰਾਤ ਸੱਚ ਵਿੱਚ ਸਮਾਏ ਰਹਿੰਦੇ ਹਨ। ਹੇ ਮੇਰੀ ਜਿੰਦੇ ! ਉਨ੍ਹਾਂ ਦੀ ਸੰਗਤ ਵਿਚ ਰਹਿਆਂ (ਮਨ ਦੀ) ਮੈਲ ਉਤਰ ਜਾਂਦੀ ਹੈ। ਪ੍ਰਭੂ ਦੇ ਪ੍ਰੇਮ ਵਿੱਚ ਰੱਤੇ ਹੋਇਆਂ (ਦੇ ਮੱਥੇ ਤੇ ਪ੍ਰਭੂ ਦੀ ਕਿਰਪਾ) ਦ੍ਰਿਸ਼ਟੀ ਦੁਆਰਾ (ਸਚਾ) ਨਿਸ਼ਾਨ (ਪੈਂਦਾ ਹੈ)। ਹੇ ਮੇਰੀ ਜਿੰਦੇ ! ਨਾਨਕ ਦੀ ਪ੍ਰਭੂ ਅਗੇ (ਇਹ) ਬੇਨਤੀ ਹੈ (ਆਪਣੇ ਸੇਵਕ ਤੇ ਭਗਤ ਜਨ) ਸਾਧੂ (ਗੁਰੂ) ਦੀ ਸੰਗਤ ਨਾਲ ਮਿਲ ਕੇ ਰਜ ਗਏ ਹਨ।੨।

**ਹੇ ਰਸਨਾ, ਜਪਿ ਗੋਬਿੰਦੋ ਮੇਰੀ ਜਿੰਦੁੜੀਏ, ਜਪਿ ਹਰਿ ਹਰਿ ਤ੍ਰਿਸਨਾ ਜਾਏ ਰਾਮ ॥ ਜਿਸੁ ਦਇਆ ਕਰੇ ਮੇਰਾ ਪਾਰਬ੍ਰਹਮੁ ਮੇਰੀ ਜਿੰਦੁੜੀਏ, ਤਿਸੁ ਮਨਿ ਨਾਮੁ ਵਸਾਏ ਰਾਮ॥ ਜਿਸੁ ਭੇਟੈ ਪੂਰਾ ਸਤਿਗੁਰੂ ਮੇਰੀ ਜਿੰਦੁੜੀਏ, ਸੋ ਹਰਿ ਧਨੁ ਨਿਧਿ ਪਾਏ ਰਾਮ॥ ਵਡਭਾਗੀ ਸੰਗਤਿ ਮਿਲੈ ਮੇਰੀ ਜਿੰਦੁੜੀਏ, ਨਾਨਕ ਹਰਿ ਗੁਣ ਗਾਏ ਰਾਮ ॥੩॥ ਥਾਨ ਥਨੰਤਰਿ ਰਵਿ ਰਹਿਆ ਮੇਰੀ ਜਿੰਦੁੜੀਏ, ਪਾਰਬ੍ਰਹਮੁ ਪ੍ਰਭੁ ਦਾਤਾ ਰਾਮ॥ ਤਾ ਕਾ ਅੰਤੁ ਨ ਪਾਈਐ ਮੇਰੀ ਜਿੰਦੁੜੀਏ, ਪੂਰਨ ਪੁਰਖੁ ਬਿਧਾਤਾ ਰਾਮ॥ ਸਰਬ ਜੀਆ ਪ੍ਰਤਿਪਾਲਦਾ ਮੇਰੀ ਜਿੰਦੁੜੀਏ, ਜਿਉ ਬਾਲਕ ਪਿਤ ਮਾਤਾ ਰਾਮ॥ ਸਹਸ ਸਿਆਣਪ ਨਹ ਮਿਲੈ ਮੇਰੀ ਜਿੰਦੁੜੀਏ, ਜਨ ਨਾਨਕ ਗੁਰਮੁਖਿ ਜਾਤਾ ਰਾਮ॥੪॥੬॥ ਛਕਾ ੧**

**ਪਦ ਅਰਥ :** ਭੇਟੈ-ਮਿਲੇ। ਥਨੰਤਰਿ-ਥਾਵਾਂ ਅੰਦਰ। ਬਿਧਾਤਾ-ਰਚਨਹਾਰ, ਫਲ ਪ੍ਰਦਾਤਾ। ਸਹਸ-ਹਜ਼ਾਰਾਂ। ਜਾਤਾ-ਜਾਣਿਆ ਜਾਂਦਾ ਹੈ।

**ਅਰਥ :** ਹੇ ਮੇਰੀ ਜਿੰਦੇ ! ਹੇ ਮੇਰੀ ਰਸਨਾ ! (ਤੂੰ) ਗੋਬਿੰਦ ਨੂੰ ਜਪ (ਤਾਂ ਜੋ) ਹਰੀ ਹਰੀ ਜਪ ਕੇ (ਤੇਰੀ) ਤ੍ਰਿਸ਼ਨਾ ਚਲੀ ਜਾਵੇ। ਹੇ ਮੇਰੀ ਜਿੰਦੇ ! (ਜਿਸ ਜੀਵ) ਉਤੇ ਮੇਰਾ ਪਾਰਬ੍ਰਹਮ ਦਇਆ ਕਰਦਾ ਹੈ ਉਸ ਦੇ ਮਨ ਵਿਚ (ਆਪਣਾ) ਨਾਮ ਵਸਾਂਦਾ ਹੈ। ਹੇ ਮੇਰੀ ਜਿੰਦੇ ! ਜਿਸ ਨੂੰ ਪੂਰਾ ਸਤਿਗੁਰੂ ਮਿਲ ਜਾਏ, ਉਹ ਹਰੀ ਦਾ (ਨਾਮ) ਧਨ ਰੂਪੀ ਖਜ਼ਾਨਾ ਪਾ ਲੈਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਵੱਡੇ ਭਾਗਾਂ ਨਾਲ ਜਿਸ ਨੂੰ ਸਤਿਗੁਰੂ ਦੀ ਸੰਗਤ ਮਿਲਦੀ ਹੈ ਉਹ ਹਰੀ ਦੇ ਗੁਣ ਗਾਉਂਦਾ ਹੈ।

ਹੇ ਮੇਰੀ ਜਿੰਦੇ ! ਪਾਰਬ੍ਰਹਮ ਪ੍ਰਭੂ ! ਜੋ ਸਭ ਜੀਆਂ ਦਾ ਦਾਤਾ ਹੈ (ਸਭ) ਥਾਵਾਂ ਤੇ, ਥਾਵਾਂ ਦੇ ਅੰਦਰ ਵਸ ਰਿਹਾ ਹੈ। ਹੇ ਮੇਰੀ ਜਿੰਦੇ ! ਉਸ (ਪ੍ਰਭੂ ਦੇ ਗੁਣਾਂ) ਦਾ ਅੰਤ ਨਹੀਂ ਪਾਇਆ ਜਾ ਸਕਦਾ (ਕਿਉਂਕਿ ਉਹ) ਪਰਮ ਪੁਰਖ, ਸਿਰਜਨਹਾਰ ਹੈ। ਹੇ ਮੇਰੀ ਜਿੰਦੇ ! ਜਿਵੇਂ ਮਾਤਾ ਪਿਤਾ ਬਚਿਆਂ ਨੂੰ (ਪਾਲਦਾ ਹੈ ਤਿਵੇਂ ਪਰਮਾਤਮਾ) ਸਾਰੇ ਜੀਆਂ ਨੂੰ ਪਾਲਦਾ ਹੈ। ਹੇ ਮੇਰੀ ਜਿੰਦੇ ! ਹਜ਼ਾਰਾ ਸਿਆਣਪਾਂ ਨਾਲ (ਵੀ ਪ੍ਰਭੂ) ਨਹੀਂ ਮਿਲਦਾ, ਦਾਸ ਨਾਨਕ (ਆਖਦਾ ਹੈ ਕਿ ਉਹ ਪ੍ਰਭੂ ਕੇਵਲ) ਗੁਰੂ ਦੁਆਰਾ ਹੀ ਜਾਣਿਆ ਜਾਂਦਾ ਹੈ।੪।੬। ਛਕਾ ੧

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਮਨਮੁਖ ਦੀ ਹਾਲਤ ਦਸੀ ਹੈ ਕਿ ਉਹ ਮਨ ਦੇ ਮਗਰ ਲਗ ਕੇ ਕੀਤੇ ਪਾਪਾਂ ਤੋਂ ਭੀ ਮੁਕਰ ਜਾਂਦਾ ਹੈ। ਅਸਲ ਵਿਚ ਉਸ ਦਾ ਅੰਤਸ਼ਕਰਣ ਸ਼ੁੱਧ ਨਹੀਂ ਹੁੰਦਾ। ਉਹ ਆਪਣੇ ਪਾਪਾਂ ਤੇ ਪੜਦਾ ਪਾਉਂਦਾ ਹੈ, ਪਰ ਪ੍ਰਭੂ ਪਾਸ ਅਜਿਹਾ ਕੰਪੀਊਟਰ ਲਗਾ ਹੋਇਆ ਹੈ ਜੋ ਸਭ ਕੁਝ ਦਸ ਦੇਂਦਾ ਹੈ:

**ਅੰਦਰਿ ਕਮਾਣਾ ਸਰਪਰ ਉਘੜੈ, ਭਾਵੈ ਕੋਈ ਬਹਿ ਧਰਤੀ ਵਿਚਿ ਕਮਾਈ॥ [ਪੰ. ੩੧੬**

ਓਹ ਗੁਰਮੁਖਿ ਜੋ ਭਗਤ ਸੇਵਕ ਜਨ ਹਨ ਪ੍ਰਭੂ ਨੂੰ ਚੰਗੇ ਲਗਦੇ ਹਨ ਕਿਉਂਕਿ ਉਹ ਹਰ ਵੇਲੇ ਹਰੀ ਵਿਚ ਸਮਾਏ ਰਹਿੰਦੇ ਹਨ। ਅਜਿਹੇ ਪੁਰਸ਼ਾਂ ਦੀ ਸੰਗਤ ਕੀਤਿਆਂ ਪਾਪਾਂ ਦੀ ਮੈਲ ਲਹਿ ਜਾਂਦੀ ਹੈ। ਵੱਡੇ ਭਾਗਾਂ ਨਾਲ ਨਾਮੀ ਪੁਰਸ਼ਾ ਦੀ ਸੰਗਤ ਮਿਲਦੀ ਹੈ ਜਿਸ ਦੇ ਫਲ ਸਰੂਪ ਮਾਇਆ ਅਤੇ ਵਿੱਸ਼ੇ-ਵਿਕਾਰਾਂ ਦੀ ਮੈਲ ਦੂਰ ਹੋ ਜਾਂਦੀ ਹੈ। ਅੰਤਲੇ ਅੰਕ ਵਿਚ ਇਹ ਫੁਰਮਾਇਆ ਹੈ ਕਿ ਪ੍ਰਭੂ ਬੇਅੰਤ ਹੈ, ਦਾਤਾ ਹੈ, ਸਾਨੂੰ ਬੱਚਿਆਂ ਵਾਂਗੂ ਪਾਲਦਾ ਹੈ।

ਸਿਧਾਂਤ ਇਹ ਹੈ ਕਿ ਪ੍ਰਭੂ ਸਿਆਣਪਾਂ ਨਾਲ ਨਹੀਂ ਮਿਲਦਾ, ਗੁਰ ਦੀ ਬਖ਼ਸ਼ਿਸ਼ ਸਦਕਾ ਹੀ ਉਸ ਦਾ ਮਿਲਾਪ ਹੁੰਦਾ ਹੈ।

## ਬਿਹਾਗੜਾ ਮਹਲਾ ੫ ਛੰਤ ਘਰੁ ੧

**ੴ ਸਤਿਗੁਰ ਪ੍ਰਸਾਦਿ ॥ ਹਰਿ ਕਾ ਏਕੁ ਅਚੰਭਉ ਦੇਖਿਆ ਮੇਰੇ ਲਾਲ ਜੀਉ, ਜੋ ਕਰੇ ਸੁ ਧਰਮ ਨਿਆਏ ਰਾਮ ॥ ਹਰਿ ਰੰਗੁ ਅਖਾੜਾ ਪਾਇਓਨੁ ਮੇਰੇ ਲਾਲ ਜੀਉ, ਆਵਣੁ ਜਾਣੁ ਸਬਾਏ ਰਾਮ ॥ ਆਵਣੁ ਤ ਜਾਣਾ ਤਿਨਹਿ ਕੀਆ, ਜਿਨਿ ਮੇਦਨਿ ਸਿਰਜੀਆ ॥ ਇਕਨਾ ਮੇਲਿ ਸਤਿਗੁਰੁ ਮਹਲਿ ਬੁਲਾਏ, ਇਕਿ ਭਰਮਿ ਭੂਲੇ ਫਿਰਦਿਆ ॥ ਅੰਤੁ ਤੇਰਾ ਤੂੰ ਹੈ ਜਾਣਹਿ, ਤੂੰ ਸਭ ਮਹਿ ਰਹਿਆ ਸਮਾਏ ॥ ਸਚੁ ਕਹੈ ਨਾਨਕੁ ਸੁਣਹੁ ਸੰਤਹੁ, ਹਰਿ ਵਰਤੈ ਧਰਮ ਨਿਆਏ॥੧॥ ਆਵਹੁ ਮਿਲਹੁ ਸਹੇਲੀਹੋ ਮੇਰੇ ਲਾਲ ਜੀਉ, ਹਰਿ ਹਰਿ ਨਾਮੁ ਅਰਾਧੇ ਰਾਮ॥ ਕਰਿ ਸੇਵਹੁ ਪੂਰਾ ਸਤਿਗੁਰੂ ਮੇਰੇ ਲਾਲ ਜੀਉ, ਜਮ ਕਾ ਮਾਰਗੁ ਸਾਧੇ ਰਾਮ ॥ ਮਾਰਗੁ ਬਿਖੜਾ ਸਾਧਿ ਗੁਰਮੁਖਿ, ਹਰਿ ਦਰਗਹ ਸੋਭਾ ਪਾਈਐ ॥ ਜਿਨ ਕਉ ਬਿਧਾਤੈ ਧੁਰਹੁ ਲਿਖਿਆ, ਤਿਨ੍ਹਾ ਰੈਣਿ ਦਿਨੁ ਲਿਵ ਲਾਈਐ॥ ਹਉਮੈ ਮਮਤਾ ਮੋਹੁ ਛੁਟਾ, ਜਾ ਸੰਗਿ ਮਿਲਿਆ ਸਾਧੇ ॥ ਜਨੁ ਕਹੈ ਨਾਨਕ ਮੁਕਤੁ ਹੋਆ, ਹਰਿ ਹਰਿ ਨਾਮੁ ਅਰਾਧੇ ॥੨॥**

**ਪਦ ਅਰਥ:** ਅਚੰਭਉ-ਅਸਚਰਜ ਕੌਤਕ। ਮੇਰੇ ਲਾਲ ਜੀਉ! ਮੇਰੇ ਪਿਆਰੇ ਜੀ! ਧਰਮ ਨਿਆਇ-ਧਰਮ ਦੇ ਨਿਆਂ ਅਨੁਸਾਰ। ਰੰਗੁ ਅਖਾੜਾ-ਰੰਗ ਭੂਮੀ। ਪਾਇਓਨੁ-ਉਸ (ਵਾਹਿਗੁਰੂ) ਨੇ ਪਾਇਆ, ਬਣਾਇਆ ਹੈ। ਅਵਣੁ ਜਾਣੁ-ਜੰਮਣ ਮਰਣਾ। ਤਿਨਹਿ-ਉਸਨੇ। ਸਬਾਏ-ਸਾਰੇ(ਜੀਅ)! ਜਿਨਿ-ਜਿਸ ਨੇ। ਮੇਦਨਿ-ਸ੍ਰਿਸ਼ਟੀ। ਸਿਰਜੀਆ-ਪੈਦਾ ਕੀਤੀ ਹੈ। ਮਹਲਿ-ਮਹਿਲ ਵਿਚ। ਗੁਰਮੁਖਿ-ਗੁਰੂ ਦੁਆਰਾ।

**ਅਰਥ :** ਹੇ ਮੇਰੇ ਪਿਆਰੇ ਜੀਉ ! (ਉਸ) ਹਰੀ ਦਾ ਇਕ ਅਸਚਰਜ ਕੌਤਕ ਵੇਖਿਆ ਹੈ ਕਿ ਜੋ

ਕੁਝ (ਉਹ) ਕਰਦਾ ਹੈ ਉਹ ਧਰਮ ਦੇ ਨਿਆਂ ਅਨੁਸਾਰ ਕਰਦਾ ਹੈ। ਹੇ ਮੇਰੇ ਪਿਆਰੇ! (ਉਸ) ਹਰੀ ਨੇ (ਇਹ) ਰੰਗ ਭੂਮੀ ਬਣਾ ਦਿਤੀ ਹੈ (ਜਿਸ ਵਿਚ ਸਭ ਜੀਆਂ) ਦਾ ਆਣਾ ਜਾਣਾ (ਜੰਮਣਾ ਮਰਣਾ) ਲੱਗਾ ਰਹਿੰਦਾ ਹੈ। (ਇਹ) ਆਣਾ ਜਾਣਾ (ਭਾਵ ਜੰਮਣਾ ਮਰਣਾ) ਤਾਂ ਉਸ ਨੇ ਕੀਤਾ ਹੈ ਜਿਸ ਨੇ (ਸਾਰੀ) ਸ੍ਰਿਸ਼ਟੀ ਪੈਦਾ ਕੀਤੀ ਹੈ। ਕਈਆਂ ਨੂੰ (ਹਰੀ ਨੇ) ਸਤਿਗੁਰ ਮੇਲ ਕੇ (ਆਪਣੇ) ਮਹਲ ਵਿਚ ਬੁਲਾ ਲਿਆ ਹੈ, ਕਈ ਭਰਮ ਵਿਚ ਭੁੱਲੇ ਫਿਰਦੇ ਹਨ। (ਹੇ ਪ੍ਰਭੂ!) ਤੇਰਾ ਅੰਤ ਤੂੰ (ਆਪ ਹੀ) ਜਾਣਦਾ ਹੈਂ ਤੂੰ ਸਭ ਵਿੱਚ ਸਮਾ ਰਿਹਾ ਹੈਂ। ਹੇ ਸੰਤੋ! ਸੁਣੋਂ, ਨਾਨਕ ਸੱਚ ਆਖਦਾ ਹੈ (ਕਿ) ਹਰੀ (ਸਦਾ ਹੀ ਆਪਣੇ) ਧਰਮ-ਨਿਆ ਅਨੁਸਾਰ ਵਰਤਦਾ ਹੈ।੧।

ਹੇ ਮੇਰੇ ਪਿਆਰੇ (ਪ੍ਰਭੂ) ਜੀਉ! ਦੀਆਂ ਸਹੇਲੀਓ! ਆਓ ਮਿਲੋ (ਆਪਸ ਵਿਚ ਮਿਲ ਕੇ) ਹਰਿ ਹਰਿ ਨਾਮ ਨੂੰ ਸਿਮਰੀਏ। ਹੇ ਮੇਰੇ ਪਿਆਰੇ (ਸਤਿ ਸੰਗੀ) ਜੀਉ! ਸਤਿਗੁਰੂ ਨੂੰ ਪੂਰਾ ਸਮਝ ਕੇ ਸੇਵਾ ਕਰੋ ਅਤੇ ਜਮ ਦਾ ਰਸਤਾ ਸਾਧ ਕੇ (ਮੁਕਾ ਦੇਵੋ)। ਗੁਰੂ ਦੁਆਰਾ ਔਖਾ ਰਸਤਾ ਸਾਧ ਕੇ ਹਰੀ ਦੀ ਦਰਗਾਹ ਵਿਚ (ਪਹੁੰਚ ਕੇ) ਸੋਭਾ ਪਾਈਏ। ਜਿਨ੍ਹਾਂ ਦੇ (ਮੱਥੇ ਉਤੇ) ਬਿਧਾਤੇ ਨੇ ਧੁਰ ਤੋਂ (ਲੇਖ) ਲਿਖ ਦਿਤਾ ਹੈ, ਉਨ੍ਹਾਂ ਦੀ ਦਿਨ ਰਾਤ (ਪ੍ਰਭੂ ਵਿਚ) ਲਿਵ ਲਗੀ ਰਹਿੰਦੀ ਹੈ। ਜਦੋਂ (ਜੀਵ) ਸਾਧਾਂ ਦੇ ਸੰਗ ਵਿਚ ਮਿਲਿਆ (ਤਾਂ ਉਸ ਦੀ) ਹਉਮੈ (ਅਤੇ) ਮੋਹ ਛੁੱਟ ਗਿਆ। ਦਾਸ ਨਾਨਕ ਆਖਦਾ ਹੈ ਕਿ (ਇਸ ਤਰ੍ਹਾਂ ਜੀਵ) ਹਰਿ ਹਰਿ ਨਾਮ ਸਿਮਰ ਕੇ ਮੁੱਕਤ ਹੋ ਗਿਆ।੨।

**ਕਰ ਜੋੜਿਹੁ ਸੰਤ ਇਕਤ੍ਰ ਹੋਇ ਮੇਰੇ ਲਾਲ ਜੀਉ, ਅਬਿਨਾਸੀ ਪੁਰਖੁ ਪੂਜੇਹਾ ਰਾਮ ॥ ਬਹੁ ਬਿਧਿ ਪੂਜਾ ਖੋਜੀਆ ਮੇਰੇ ਲਾਲ ਜੀਉ, ਇਹੁ ਮਨੁ ਤਨੁ ਸਭੁ ਅਰਪੇਹਾ ਰਾਮ ॥ ਮਨੁ ਤਨੁ ਧਨੁ ਸਭੁ ਪ੍ਰਭੂ ਕੇਰਾ, ਕਿਆ ਕੋ ਪੂਜ ਚੜਾਵਏ ॥ ਜਿਸੁ ਹੋਇ ਕ੍ਰਿਪਾਲੁ ਦਇਆਲੁ ਸੁਆਮੀ, ਸੋ ਪ੍ਰਭ ਅੰਕਿ ਸਮਾਵਏ ॥ ਭਾਗੁ ਮਸਤਕਿ ਹੋਇ ਜਿਸ ਕੈ, ਤਿਸੁ ਗੁਰ ਨਾਲਿ ਸਨੇਹਾ ॥ ਜਨੁ ਕਹੈ ਨਾਨਕੁ ਮਿਲਿ ਸਾਧ ਸੰਗਤਿ, ਹਰਿ ਹਰਿ ਨਾਮੁ ਪੂਜੇਹਾ ॥੩॥ ਦਹ ਦਿਸਿ ਖੋਜਤ ਹਮ ਫਿਰੇ ਮੇਰੇ ਲਾਲ ਜੀਉ, ਹਰਿ ਪਾਇਅੜਾ ਘਰਿ ਆਏ ਰਾਮ ॥ ਹਰਿ ਮੰਦਰੁ ਹਰਿ ਜੀਉ ਸਾਜਿਆ ਮੇਰੇ ਲਾਲ ਜੀਉ, ਹਰਿ ਤਿਸੁ ਮਹਿ ਰਹਿਆ ਸਮਾਏ ਰਾਮ ॥ ਸਰਬੇ ਸਮਾਣਾ ਆਪਿ ਸੁਆਮੀ, ਗੁਰਮੁਖਿ ਪਰਗਟੁ ਹੋਇਆ ॥ ਮਿਟਿਆ ਅੰਧੇਰਾ ਦੂਖੁ ਨਾਠਾ, ਅਮਿਉ ਹਰਿ ਰਸੁ ਚੋਇਆ ॥ ਜਹਾ ਦੇਖਾ ਤਹਾ ਸੁਆਮ, ਪਾਰਬ੍ਰਹਮੁ ਸਭ ਠਾਏ ॥ ਜਨ ਕਹੈ ਨਾਨਕੁ ਸਤਿਗੁਰਿ ਮਿਲਾਇਆ, ਹਰਿ ਪਾਇਅੜਾ ਘਰਿ ਆਏ ॥੪॥੧॥**

ਉਚਾਰਨ ਸੇਧ

**ਬਿੰਦੀ ਸਹਿਤ** : ਜਹਾਂ, ਦੇਖਾਂ, ਤਹਾਂ, ਠਾਏਂ।

**ਪਦ ਅਰਥ:** ਕਰ-ਹਥ। ਪੂਜੇਹਾ-ਪੂਜੀਏ। ਅਰਪੇਹਾ-ਅਰਪੀਏ, ਭੇਟਾ ਕਰੀਏ। ਕੇਰਾ-ਦਾ। ਅੰਕਿ-ਅੰਕ(ਗੋਦੀ)ਵਿਚ। ਸਨੇਹਾ-ਪਿਆਰ। ਦਹਦਿਸ-ਦਸਾਂ ਪਾਸੇ। ਹਰਿ ਮੰਦਰੁ-(ਸਰੀਰ ਰੂਪੀ) ਹਰੀ ਦਾ ਮੰਦਰ। ਸਾਜਿਆ-ਬਣਾਇਆ। ਨਾਠਾ-ਨੱਸ ਗਿਆ। ਅਮਿਉ-ਅੰਮ੍ਰਿਤ। ਜਹਾ-ਜਿਧਰ। ਤਹਾ-ਉਧਰ। ਠਾਏ-ਥਾਵਾਂ ਤੇ।

**ਅਰਥ** : ਹੇ ਮੇਰੇ ਪਿਆਰੇ ਜੀਉ ! ਹੇ ਸੰਤਹੁ (ਜੀਉ !) ਇਕਠੇ ਹੋ ਕੇ ਹਥ ਜੋੜੋ, (ਆਓ) ਅਬਿਨਾਸੀ ਪੁਰਖ ਨੂੰ ਪੂਜੀਏ । ਹੇ ਮੇਰੇ ਪਿਆਰੇ ਜੀਉ ! ਪੂਜਾ ਦੇ ਕਈ ਤਰੀਕਿਆਂ ਦੀ ਖੋਜ ਕੀਤੀ (ਪਰ ਕੋਈ ਬਿਧੀ ਰਾਸ ਨਹੀਂ ਆਈ, ਆਓ!) ਇਹ ਮਨ, ਤਨ, ਸਭ (ਕੁਝ ਹੀ ਪ੍ਰਭੂ ਅੱਗੇ) ਭੇਟਾ ਕਰ ਦੇਈਏ। (ਪਰ ਇਹ) ਮਨ, ਸਰੀਰ (ਤੇ) ਧਨ ਸਭ ਪ੍ਰਭੂ ਦਾ (ਹੀ ਦਿੱਤਾ ਹੋਇਆ ਹੈ, ਇਸ ਲਈ) ਕੋਈ ਮਨੁੱਖ ਕਿਹੜੀ (ਆਪਣੀ ਚੀਜ਼ ਪ੍ਰਭੂ ਨੂੰ) ਭੇਟਾ ਚੜ੍ਹਾਏ ? (ਹਾਂ) ਜਿਸ ਉਤੇ ਉਹ ਸੁਆਮੀ ਕਿਰਪਾਲੂ ਤੇ ਦਿਆਲੂ ਹੁੰਦਾ ਹੈ, ਉਹ ਪ੍ਰਭੂ ਦੀ ਗੋਦੀ ਵਿਚ ਸਮਾ ਜਾਂਦਾ ਹੈ । ਜਿਸ (ਮਨੁੱਖ ਦੇ) ਮਥੇ ਉਤੇ ਭਾਗ ਹੁੰਦਾ ਹੈ, ਉਸ ਦਾ (ਆਪਣੇ) ਗੁਰੂ ਨਾਲ ਪਿਆਰ ਪੈਂਦਾ ਹੈ । ਦਾਸ ਨਾਨਕ ਆਖਦਾ ਹੈ ਕਿ (ਹੇ ਸੰਤੋ ! ਆਓ) ਸਾਧ ਸੰਗਤਿ ਨਾਲ ਮਿਲ ਕੇ ਹਰਿ ਹਰਿ ਨਾਮ ਨੂੰ ਭਜੀਏ (ਸਿਮਰੀਏ)।੩।

ਹੇ ਮੇਰੇ ਪਿਆਰੇ ਜੀਉ ! ਅਸੀਂ ਦੱਸਾਂ ਪਾਸੇ (ਪ੍ਰਭੂ ਨੂੰ) ਖੋਜਦੇ ਫਿਰੇ (ਪਰ ਆਖ਼ਰ ਉਹ) ਹਰੀ (ਹਿਰਦੇ ਰੂਪੀ) ਘਰ ਵਿਚ ਹੀ ਆ ਕੇ ਪ੍ਰਾਪਤ ਕਰ ਲਿਆ । ਹੇ ਮੇਰੇ ਪਿਆਰੇ ਜੀਉ ! ਹਰੀ ਨੇ (ਮਨੁਖੀ ਸਰੀਰ ਆਪਣੇ ਰਹਿਣ ਲਈ) ਮੰਦਰ ਬਣਾਇਆ ਹੈ (ਆਪ) ਉਸ (ਮੰਦਰ) ਵਿਚ ਸਮਾਅ ਰਿਹਾ ਹੈ । (ਹਾਂ, ਉਹ) ਮਾਲਕ (ਜੋ) ਸਾਰਿਆਂ ਵਿਚ ਸਮਾ ਰਿਹਾ ਹੈ, ਗੁਰੂ ਦੁਆਰਾ ਪ੍ਰਗਟ ਹੋਇਆ ਹੈ । (ਉਸ ਦੇ ਪਗਟ ਹੋਣ ਨਾਲ ਅਗਿਆਨਤਾ ਰੂਪੀ) ਹਨੇਰਾ ਦੂਰ ਹੋ ਗਿਆ, ਦੁਖ ਨਸ ਗਿਆ (ਅਤੇ) ਹਰੀ ਦਾ ਅੰਮ੍ਰਿਤ (ਨਾਮ ਰੂਪ) ਰੱਸ (ਮੂੰਹ ਵਿਚ) ਚੋਇਆ। (ਹੁਣ) ਮੈਂ ਜਿਥੇ ਵੇਖਦਾ ਹਾਂ (ਉਧਰ) ਮੇਰਾ ਸੁਆਮੀ (ਵਿਆਪਕ ਹੈ), ਪਾਰਬ੍ਰਹਮ ਸਭਨਾ ਥਾਵਾਂ ਤੇ (ਮੌਜੂਦ ਹੈ) । ਦਾਸ ਨਾਨਕ ਆਖਦਾ ਹੈ ਕਿ ਸਤਿਗੁਰੂ ਨੇ (ਮੈਨੂੰ ਪਰਮੇਸ਼ਰ) ਮਿਲਾਇਆ ਹੈ, (ਮੈਂ) ਆਪਣੇ (ਹਿਰਦੇ ਰੂਪੀ) ਘਰ ਵਿੱਚ ਆ ਕੇ (ਭਾਵ ਹਿਰਦੇ ਵਿੱਚ ਉਸ) ਹਰੀ ਨੂੰ ਪਾ ਲਿਆ ਹੈ ।੪।੧।

## ਸਾਰੰਸ਼ ਅਤੇ ਸਿਧਾਂਤ

ਜਿਵੇਂ ਪਿਛਲੇ ਛੰਦਾਂ ਵਿਚ 'ਮੇਰੀ ਜਿੰਦੜੀਏ' ਟੇਕ ਵਾਲੇ ਸ਼ਬਦ ਸਨ, ਉਸੇ ਭਾਵਨਾ ਵਿੱਚ 'ਮੇਰੇ ਲਾਲ ਜੀਉ' ਸ਼ਬਦਾਂ ਦੀ ਵਰਤੋਂ ਹੈ । ਪਹਿਲੇ ਅੰਕ ਵਿਚ ਪ੍ਰਭੂ ਨੂੰ ਨਿਆਂ ਕਰਨ ਵਾਲਾ ਦਸਿਆ ਹੈ । ਇਹ ਸੰਸਾਰ ਵਾਹਿਗੁਰੂ ਜੀ ਦਾ ਰਚਿਆ ਹੋਇਆ ਰੰਗ ਅਖਾੜਾ ਹੈ । ਪਰ ਨਾਲ ਹੀ ਇਸ ਸਾਰੀ ਖੇਡ ਨੂੰ ਇਕ ਅਚੰਭਾ ਰੂਪ ਵਿਚ ਵੇਖਣ ਦੀ ਗੱਲ ਵੀ ਆਖੀ ਹੈ । ਅਚੰਭਾ ਇਹ ਹੈ ਕਿ ਆਪ ਹੀ ਕੰਡਾ ਹੈ ਆਪ ਹੀ ਤੋਲ ਤੇ ਆਪ ਹੀ ਤੋਲਣਹਾਰਾ ਹੈ । ਸਜ਼ਾ ਵੀ ਦਿੰਦਾ ਹੈ, ਮੁਆਫ਼ੀ ਭੀ ਦੇਂਦਾ ਹੈ । ਸੋ ਮੇਹਰ ਦੇ ਨਾਲ ਨਿਆਇਕਾਰ ਹੋਣਾ, ਇਹ ਭੀ ਅਚੰਭੇ ਵਾਲੀ ਗੱਲ ਹੈ । ਦੂਜੇ ਅੰਕ ਵਿਚ ਰਲ ਮਿਲ ਕੇ ਸੰਗਤੀ ਰੂਪ ਵਿੱਚ ਨਾਮ ਜਪ ਕੇ ਸੇਵਾ ਕਰਨ ਦੇ ਸੰਕਲਪ ਨੂੰ ਦ੍ਰਿੜ੍ਹ ਕਰਵਾਇਆ ਹੈ ।

ਤੀਜੇ ਅੰਕ ਵਿਚ 'ਹਰਿ ਕੀ ਪੂਜਾ ਦੁਲੰਭ ਹੈ ਸੰਤਹੁ, ਕਹਣਾ ਕਛੂ ਨ ਜਾਈ' ਵਾਲਾ ਸਿਧਾਂਤ ਉਜਾਗਰ ਕੀਤਾ ਹੈ । ਅਬਿਨਾਸ਼ੀ ਪੁਰਖ ਦੀ ਪੂਜਾ ਕਰਨੀ ਸਿਖਾਈ ਹੈ । ਪੂਜਾ ਕੀ ਹੈ ? ਮਨ ਤਨ ਅਰਪਣਾ ਹੈ । 'ਕਿਆ ਕੋ ਪੂਜ ਚੜ੍ਹਾਵਏ' ਤੋਂ ਭਾਵ ਬਾਹਰਮੁਖੀ ਪੂਜਾ ਦਾ ਖੰਡਨ ਹੈ । ਨਾਮ ਸਿਮਰਨ ਕਰਨਾ ਹੀ ਅਸਲੀ ਪੂਜਾ ਹੈ। ਚੌਥੇ ਅੰਕ ਵਿਚ ਵਾਹਿਗੁਰੂ ਜੀ ਨੂੰ ਹਿਰਦੇ ਵਿਚ ਵਸਦਾ ਦਿਖਾਇਆ ਹੈ ।

ਜਦੋਂ ਗੁਰੂ ਦੇ ਸ਼ਬਦ ਦਾ ਗਿਆਨ ਹੋ ਜਾਂਦਾ ਹੈ ਤਾਂ 'ਅੰਤਰਿ ਬਸੈ ਬਾਹਰਿ ਭੀ ਓਹੀ' ਵਾਲੇ ਦਰਸ਼ਨ ਹੋ ਜਾਂਦੇ ਹਨ। ਪਰ ਇਹ ਸਾਰੀ ਬਖਸ਼ਿਸ਼ ਸਤਿਗੁਰੂ ਜੀ ਦੀ ਹੈ ਜੋ ਹਰੀ ਦੀ ਦਰਗਾਹ ਦਾ ਬਸੀਠ ਹੈ।

**ਰਾਗੁ ਬਿਹਾਗੜਾ ਮਹਲਾ ੫ ॥ ਅਤਿ ਪ੍ਰੀਤਮ ਮਨ ਮੋਹਨਾ, ਘਟ ਸੋਹਨਾ ਪ੍ਰਾਨ ਅਧਾਰਾ ਰਾਮ॥ ਸੁੰਦਰ ਸੋਭਾ ਲਾਲ ਗੋਪਾਲ ਦਇਆਲ ਕੀ, ਅਪਰ ਅਪਾਰਾ ਰਾਮ॥ ਗੋਪਾਲ ਦਇਆਲ ਗੋਬਿੰਦ ਲਾਲਨ, ਮਿਲਹੁ ਕੰਤ ਨਿਮਾਣੀਆ॥ ਨੈਨ ਤਰਸਨ ਦਰਸ ਪਰਸਨ, ਨਹ ਨੀਦ ਰੈਣਿ ਵਿਹਾਣੀਆ॥ ਗਿਆਨ ਅੰਜਨ, ਨਾਮ ਬਿੰਜਨ, ਭਏ ਸਗਲ ਸੀਗਾਰਾ॥ ਨਾਨਕੁ ਪਇਅੰਪੈ ਸੰਤ ਜੰਪੈ, ਮੇਲਿ ਕੰਤੁ ਹਮਾਰਾ॥੧॥ ਲਾਖ ਉਲਾਹਨੇ ਮੋਹਿ, ਹਰਿ ਜਬਲਗੁ ਨਹ ਮਿਲੈ ਰਾਮ॥ ਮਿਲਨ ਕਉ ਕਰਉ ਉਪਾਵ, ਕਿਛੁ ਹਮਾਰਾ ਨਹ ਚਲੈ ਰਾਮ॥ ਚਲਚਿਤ ਬਿਤ ਅਨਿਤ ਪ੍ਰਿਅ ਬਿਨੁ, ਕਵਨ ਬਿਧੀ ਨ ਧੀਜੀਐ॥ ਖਾਨ ਪਾਨ ਸੀਗਾਰ ਬਿਰਥੇ, ਹਰਿ ਕੰਤ ਬਿਨੁ ਕਿਉ ਜੀਜੀਐ॥ ਆਸਾ ਪਿਆਸੀ ਰੈਨਿ ਦਿਨੀਅਰੁ, ਰਹਿ ਨ ਸਕੀਐ ਇਕੁ ਤਿਲੈ॥ ਨਾਨਕੁ ਪਇਅੰਪੈ ਸੰਤ ਦਾਸੀ, ਤਉ ਪ੍ਰਸਾਦਿ ਮੇਰਾ ਪਿਰੁ ਮਿਲੈ ॥੨॥**

**ਪਦ ਅਰਥ :** ਅਤਿ ਪ੍ਰੀਤਮ-ਬਹੁਤ ਹੀ ਪਿਆਰਾ। ਘਟ ਸੋਹਨਾ-ਹਰੇਕ ਹਿਰਦੇ ਵਿਚ ਸੁਭਾਇਮਾਨ ਹੈ। ਪ੍ਰਾਨ ਅਧਾਰਾ-ਜਿੰਦ ਦਾ ਆਸਰਾ। ਅਪਰ ਅਪਾਰਾ-ਪਰੇ ਤੋਂ ਪਰੇ। ਕੰਤੁ-ਖਸਮ। ਤਰਸਨ-ਤਾਂਘਦੇ ਹਨ। ਪਰਸਨ-ਛੁਹ (ਪ੍ਰਾਪਤ ਕਰਨ) ਲਈ। ਵਿਹਾਣੀਆ-ਗੁਜ਼ਰ ਜਾਂਦੀ ਹੈ। ਅੰਜਨ-ਸੁਰਮਾ। ਬਿੰਜਨ-ਭੋਜਨ। ਪਇਅੰਪੈ-ਬੇਨਤੀ ਕਰਦਾ ਹੈ। ਜੰਪੈ-ਉਚਾਰਦਾ ਹੈ। ਉਲਾਹਨੇ-ਉਲਾਂਭੇ। ਕਰਉ-ਮੈਂ ਕਰਦੀ ਹਾਂ। ਉਪਾਵ-ਹੀਲੇ, ਜਤਨ। ਨਹ ਚਲੇ-ਪੇਸ਼ ਨਹੀਂ ਜਾਂਦੀ। ਚਲਚਿਤ-ਚਿਤ (ਚੰਚਲ) ਚਲਦਾ ਹੈ। ਬਿਤ-ਧਨ, ਦੌਲਤ। ਅਨਿਤ-ਨਿਤ ਨਾ ਰਹਿਣ ਵਾਲਾ, ਭਾਵ ਨਾਸ਼ਵੰਤ। ਨ ਧੀਜੀਐ-ਨਹੀਂ ਧੀਰਜ ਕਰਦਾ। ਬਿਰਥੇ-ਵਿਅਰਥ, ਫਜ਼ੂਲ। ਜੀਜੀਐ-ਜੀਵੀਏ। ਰੈਨਿ-ਰਾਤ। ਦਿਨੀਅਰੁ-ਸੂਰਜ ਭਾਵ ਦਿਨ।

**ਅਰਥ :** (ਮੇਰਾ ਵਾਹਿਗੁਰੂ) ਬਹੁਤ ਪਿਆਰਾ (ਸਭ ਦੇ) ਮਨ ਨੂੰ ਮੋਹਣ ਵਾਲਾ (ਸਾਰੇ) ਦਿਲਾਂ ਵਿਚ ਸੁਭਾਇਮਾਨ ਹੈ (ਅਤੇ ਸਭ ਜੀਆਂ ਦੇ) ਪ੍ਰਾਣਾਂ ਦਾ ਆਸਰਾ ਹੈ। (ਉਸ) ਪ੍ਰਿਥਵੀ ਦੇ ਮਾਲਕ ਦਇਆਲੂ ਦੀ ਸੋਭਾ (ਅਤੀ) ਸੁੰਦਰ ਹੈ (ਓਹ) ਪਾਰ ਤੋਂ ਰਹਿਤ ਭਾਵ ਬੇਅੰਤ ਹੈ। ਹੇ ਪ੍ਰਿਥਵੀ ਦੇ ਮਾਲਕ! ਹੇ ਦਇਆ ਦੇ ਘਰ! ਹੇ ਗੋਬਿੰਦ! ਹੇ ਪਿਆਰੇ ਪਤੀ ਜੀ! (ਮੈਂ) ਨਿਮਾਣੀ ਨੂੰ ਆ ਮਿਲੋ ਜੀ। (ਆਪ ਦਾ) ਦਰਸ਼ਨ ਪਰਸਣ ਲਈ (ਮੇਰੇ) ਨੈਣ ਤਰਸ ਰਹੇ ਹਨ, ਰਾਤ ਗੁਜ਼ਰ ਜਾਂਦੀ ਹੈ (ਪਰ ਆਪ ਦੇ ਮਿਲਾਪ ਤੋਂ ਬਿਨਾਂ ਮੈਨੂੰ) ਨੀਂਦ ਨਹੀਂ (ਪੈਂਦੀ)। ਗਿਆਨ ਦਾ ਸੁਰਮਾ, ਨਾਮ ਦਾ ਭੋਜਨ, (ਅਤੇ ਜੀਵ-ਇਸਤਰੀ ਦੇ) ਸਾਰੇ ਸ਼ਿੰਗਾਰ (ਕੀਤੇ ਤਾਂ ਸਫਲ) ਹੋਏ (ਸਮਝੋ, ਜੇ ਕੰਤ ਦਾ ਮਿਲਾਪ ਹੋ ਜਾਵੇ)। (ਇਸ ਲਈ) ਨਾਨਕ ਸੰਤ (ਗੁਰੂ) ਨੂੰ ਚੇਤੇ ਕਰਦਾ (ਅਤੇ) ਬੇਨਤੀ ਕਰਦਾ ਹੈ (ਕਿ ਹੇ ਗੁਰਦੇਵ!) ਮੇਰਾ ਪਤੀ (ਪਰਮੇਸ਼ਰ) ਮਿਲਾ ਦਿਓ।੧।

ਜਦੋਂ ਤਕ ਹਰੀ (ਪਤੀ) ਨਹੀਂ ਮਿਲਦਾ (ਓਦੋਂ ਤਕ) ਮੈਨੂੰ ਲੱਖਾਂ ਉਲਾਂਭੇ (ਮੇਹਣੇ ਸਹਾਰਨੇ ਪੈਂਦੇ

ਹਨ)। (ਪਤੀ ਨੂੰ) ਮਿਲਣ ਲਈ ਮੈਂ (ਕਈ) ਹੀਲੇ ਕਰਦੀ ਹਾਂ (ਪਰ) ਮੇਰਾ ਕੋਈ (ਚਾਰਾ) ਨਹੀਂ ਚਲਦਾ। ਅਨਿੱਤ ਧਨ ਦੇ (ਮਗਰ) ਚਿੱਤ ਚੰਚਲ (ਹੋ ਰਿਹਾ ਹੈ, ਜਿਸ ਦਾ ਕੋਈ ਲਾਭ ਨਹੀਂ) ਪਤੀ ਦੇ ਮਿਲਾਪ ਤੋਂ ਬਿਨਾ (ਮੈਨੂੰ) ਕਿਸੇ ਤਰੀਕੇ ਨਾਲ ਧੀਰਜ ਨਹੀਂ ਆਉਂਦੀ। ਹਰੀ ਪਤੀ ਤੋਂ ਬਿਨਾ (ਸਾਰੇ) ਖਾਨ ਪਾਨ (ਖਾਣ ਪੀਣ ਵਾਲੇ ਪਦਾਰਥ ਅਤੇ ਹੋਰ)ਸ਼ਿੰਗਾਰ (ਕਰਨੇ) ਵਿਅਰਥ ਹਨ, ਪਤੀ ਤੋਂ ਬਿਨਾ ਕਿਵੇਂ ਜੀਵੀਏ? (ਪਤੀ ਨੂੰ ਮਿਲਣ ਦੀ) ਦਿਨ ਰਾਤ ਆਸ ਅਤੇ (ਦਰਸ਼ਨ ਦੀ) ਪਿਆਸ ਲਗੀ ਰਹਿੰਦੀ ਹੈ, ਇਕ ਤਿਲ ਭਰ (ਸਮਾਂ ਭੀ ਉਸ ਤੋਂ ਬਿਨਾ) ਨਹੀਂ ਰਹਿਆ ਜਾ ਸਕਦਾ। ਨਾਨਕ, ਬੇਨਤੀ ਕਰਦਾ ਹੈ, ਹੇ ਸੰਤ (ਗੁਰੂ ਜੀ! ਮੈਂ) ਦਾਸੀ ਹਾਂ, ਤੇਰੀ ਕਿਰਪਾ ਨਾਲ ਹੀ (ਮੈਨੂੰ) ਮੇਰਾ ਪਤੀ (ਪਰਮੇਸ਼ਰ ਮਿਲ ਸਕਦਾ ਹੈ)।੨।

## ਅਰਥ ਭੇਦ ਅਤੇ ਨਿਰਣੈ

**ਆਸਾ ਪਿਆਸੀ ਰੈਨਿ ਦਿਨੀਅਰੁ, ਰਹਿ ਨ ਸਕੀਐ ਇਕੁ ਤਿਲੈ ॥**

ਵੱਖ ਵੱਖ ਅਰਥ :

੧. (ਪਤੀ ਦੀ) ਆਸਾ (ਕਰਕੇ) ਰਾਤ ਦਿਨ ਪਿਆਸੀ ਹਾਂ, ਇਕ ਤਿਲ (ਜਿੰਨਾ ਸਮਾਂ) ਭੀ (ਵਿਛੜ ਕੇ) ਰਹਿ ਨਹੀਂ ਸਕਦੀ ਹਾਂ। [ਪਿੰ. ਨਰੈਣ ਸਿੰਘ ਤੇ ਬਾਕੀ ਟੀਕੇ

੨. ਪ੍ਰਭੂ ਪਤੀ ਤੋਂ ਬਿਨਾ (ਦੁਨੀਆਂ ਵਾਲੀਆਂ) ਆਸਾਂ (ਵਿਆਕੁਲ ਨਹੀਂ ਰਖ਼ਦੀਆਂ ਹਨ) ਮਾਇਆ ਦੀ ਤ੍ਰਿਸ਼ਨਾ ਦਿਨ ਰਾਤ ਲਗੀ ਰਹਿੰਦੀ ਹੈ। ਰਤਾ ਜਿਤਨੇ ਸਮੇਂ ਲਈ ਭੀ ਜਿੰਦ ਟਿਕਾਣੇ ਨਹੀਂ ਆਉਂਦੀ। [ਦਰਪਣ

**ਨਿਰਣੈ** : ਉਪ੍ਰੋਕਤ ਪੰਕਤੀ ਵਿਚ ਪਤੀ ਪਰਮਾਤਮਾ ਨੂੰ ਮਿਲਣ ਦੀ ਆਸ ਤੇ ਦਰਸ਼ਨ ਦੀ ਪਿਆਸ ਦਾ ਵਰਣਨ ਹੈ ਜਿਸ ਤੋਂ ਬਿਨਾ ਜੀਵ-ਇਸਤਰੀ ਇਕ ਤਿਲ ਭਰ ਜਿੰਨਾ ਸਮਾਂ ਭੀ ਜ਼ਿੰਦਾ ਨਹੀਂ ਰਹਿ ਸਕਦੀ। ਮਾਇਆ ਦੀ ਤ੍ਰਿਸ਼ਨਾ ਦਾ ਸਬੰਧ 'ਚਲ ਚਿਤ ਬਿਤ ਅਨਿਤ' ਨਾਲ ਹੈ ਜਿਸ ਦੇ ਅਰਥ ਛੰਦ ਦੀ ਤੀਜੀ ਸਤਰ ਵਿਚ ਹੋ ਚੁਕੇ ਹਨ। ਇਸ ਲਈ ਨੰ. ੨ ਵਾਲੇ ਅਰਥ ਪੰਕਤੀ ਦੀ ਸ਼ਬਦਾਵਲੀ ਦੇ ਅਨੁਸਾਰ ਨਹੀਂ ਹਨ। ਸਹੀ ਅਰਥ ਪਿੱਛੇ ਕਰ ਦਿੱਤੇ ਗਏ ਹਨ।

**ਸੇਜ ਏਕ ਪ੍ਰਿਉ ਸੰਗਿ, ਦਰਸੁ ਨ ਪਾਈਐ ਰਾਮ ॥ ਅਵਗਨ ਮੋਹਿ ਅਨੇਕ, ਕਤ ਮਹਲਿ ਬੁਲਾਈਐ ਰਾਮ ॥ ਨਿਰਗੁਨਿ ਨਿਮਾਣੀ ਅਨਾਥਿ ਬਿਨਵੈ, ਮਿਲਹੁ ਪ੍ਰਭ ਕਿਰਪਾ ਨਿਧੇ ॥ ਭ੍ਰਮ ਭੀਤਿ ਖੋਈਐ, ਸਹਜਿ ਸੋਈਐ, ਪ੍ਰਭ ਪਲਕ ਪੇਖਤ ਨਵ ਨਿਧੇ ॥ ਗ੍ਰਿਹਿ ਲਾਲੁ ਆਵੈ ਮਹਲੁ ਪਾਵੈ, ਮਿਲਿ ਸੰਗਿ ਮੰਗਲੁ ਗਾਈਐ ॥ ਨਾਨਕੁ ਪਇਅੰਪੈ ਸੰਤ ਸਰਣੀ, ਮੋਹਿ ਦਰਸੁ ਦਿਖਾਈਐ ॥੩॥ ਸੰਤਨ ਕੈ ਪਰਸਾਦਿ, ਹਰਿ ਹਰਿ ਪਾਇਆ ਰਾਮ ॥ ਇਛ ਪੁੰਨੀ ਮਨਿ ਸਾਂਤਿ ਤਪਤਿ ਬੁਝਾਇਆ ਰਾਮ ॥ ਸਫਲਾ ਸੁ ਦਿਨਸ ਰੈਣੇ ਸੁਹਾਵੀ, ਅਨਦ ਮੰਗਲ ਰਸੁ ਘਨਾ ॥ ਪ੍ਰਗਟੇ ਗੁਪਾਲ ਗੋਬਿੰਦ ਲਾਲਨ, ਕਵਨ ਰਸਨਾ ਗੁਣ ਭਨਾ ॥ ਭ੍ਰਮ ਲੋਭ ਮੋਹ ਬਿਕਾਰ ਥਾਕੇ, ਮਿਲਿ ਸਖੀ ਮੰਗਲੁ ਗਾਇਆ ॥ ਨਾਨਕੁ ਪਇਅੰਪੈ ਸੰਤ ਜੰਪੈ, ਜਿਨਿ ਹਰਿ ਹਰਿ ਸੰਜੋਗਿ ਮਿਲਾਇਆ ॥੪॥੨॥**

**ਪਦ ਅਰਥ** : ਪ੍ਰਿਉ-(ਪ੍ਰਭੂ) । ਕਤ-ਕਿਵੇਂ ? ਬਿਨਵੈ-ਬੇਨਤੀ ਕਰਦੀ ਹੈ । ਭੀਤਿ-ਕੰਧ । ਖੋਈਐ-ਢਾਹ ਦਿਉ । ਪਲਕ ਪੇਖਤ-ਪਲਕ ਭਰ ਦੇਖਣ ਨਾਲ । ਪਰਸਾਦਿ-ਕਿਰਪਾ ਨਾਲ । ਪੁੰਨੀ-ਪੂਰੀ ਹੋਈ । ਘਨਾ-ਬਹੁਤ । ਭਨਾ-ਆਖਾਂ । ਸੰਤ ਜਪੇ-ਸੰਤ-ਗੁਰੂ ਨੂੰ ਜਪਦਾ ਹੈ ।

**ਅਰਥ** : (ਹਿਰਦੇ ਰੂਪੀ) ਸੇਜ ਇਕ ਹੈ, ਪਤੀ (ਵੀ ਉਸ ਸੇਜਾ ਉਤੇ) ਨਾਲ ਹੈ (ਪਰ ਮੈਨੂੰ ਫਿਰ ਭੀ ਉਸ ਦਾ ) ਦਰਸ਼ਨ ਪ੍ਰਾਪਤ ਨਹੀਂ ਹੁੰਦਾ । ਮੇਰੇ ਵਿਚ ਅਨਗਿਣਤ ਔਗੁਣ ਹਨ (ਉਹ ਪਤੀ ਮੈਨੂੰ ਆਪਣੇ) ਮਹਲ ਵਿਚ ਕਿਵੇਂ ਬੁਲਾਵੇ ? (ਭਾਵ ਨਹੀਂ ਬੁਲਾਉਂਦਾ, ਇਸ ਲਈ ਮੈਂ) ਗੁਣਾਂ ਤੋਂ ਸਖਣੀ, ਨਿਮਾਣੀ ਤੇ ਅਨਾਥਣੀ ਬੇਨਤੀ ਕਰਦੀ ਹਾਂ ਕਿ ਹੇ ਕਿਰਪਾ ਦੇ ਖਜ਼ਾਨੇ ਪ੍ਰਭੂ! (ਮੈਨੂੰ) ਮਿਲੋ ਜੀ । ਨੌ ਨਿਧਿ ਰੂਪ ਪ੍ਰਭੂ ਨੂੰ ਪਲ ਭਰ ਦੇਖਣ ਨਾਲ ਭਰਮ (ਅਗਿਆਨਤਾ) ਦੀ ਕੰਧ ਢਹਿ ਜਾਂਦੀ ਹੈ, (ਅਤੇ) ਸਹਜ ਵਿਚ ਸੌਂ ਜਾਈਦਾ ਹੈ (ਭਾਵ ਅੰਤਰ ਆਤਮੇ ਅਸਥਿਤ ਹੋ ਜਾਈਦਾ ਹੈ)। ਪਿਆਰਾ (ਹਰੀ) ਘਰ ਵਿਚ ਆਵੇ ਤਾਂ ਜੀਵ ਰੂਪ ਇਸਤਰੀ ਉਸਦਾ ਮਹਲ ਪ੍ਰਾਪਤ ਕਰਦੀ ਹੈ (ਅਤੇ) ਸੰਗਤ ਵਿਚ ਮਿਲ ਕੇ ਖੁਸ਼ੀ ਦੇ ਗੀਤ ਗਾਉਂਦੀ ਹੈ । ਨਾਨਕ ਸੰਤਾਂ ਦੀ ਸ਼ਰਣ ਵਿਚ (ਇਹ) ਬੇਨਤੀ ਕਰਦਾ ਹੈ (ਕਿ ਹੇ ਸੰਤ-ਗੁਰੂ ਜੀ !) ਮੈਨੂੰ (ਪ੍ਰਭੂ ਪਤੀ ਦਾ) ਦਰਸ਼ਨ ਦਿਖਾ ਦਿਓ ਜੀ ।੩।

ਸੰਤਾਂ ਦੀ ਕਿਰਪਾ ਨਾਲ (ਮੈਂ) ਹਰੀ-ਪ੍ਰਭੂ ਨੂੰ ਪਾ ਲਿਆ ਹੈ । (ਮੇਰੀ) ਇੱਛਾ ਪੂਰਨ ਹੋ ਗਈ ਹੈ ਮਨ ਵਿਚ ਠੰਢ ਪੈ ਗਈ ਹੈ, (ਮਨ ਦੀ) ਤਪਸ਼ ਬੁਝ ਗਈ ਹੈ । ਉਹ ਦਿਨ ਸਫਲ ਹੋ ਗਿਆ (ਉਹ) ਰਾਤ ਸੋਹਣੀ ਹੋ ਗਈ, ਅਨੰਦ ਮੰਗਲ ਤੇ ਬਹੁਤ ਰੱਸ (ਬਣ ਗਿਆ) । ਪਿਆਰੇ ਗੋਪਾਲ ਗੋਬਿੰਦ ਜੀ ਪਰਗਟ ਹੋ ਗਏ ਹਨ (ਮੈਂ) ਰਸਨਾ ਨਾਲ (ਉਸ ਦੇ) ਕਿਹੜੇ ਕਿਹੜੇ ਗੁਣ ਵਰਣਨ ਕਰਾਂ? (ਭਾਵ ਉਸ ਦੇ ਗੁਣ ਬੇਅੰਤ ਹਨ) । (ਮੇਰੇ ਅੰਦਰੋਂ) ਭਰਮ, ਲੋਭ, ਮੋਹ (ਆਦਿਕ ਸਾਰੇ) ਵਿਕਾਰ ਥੱਕ ਗਏ (ਭਾਵ ਮੁੱਕ ਗਏ ਹਨ ਅਤੇ) ਬੇਅੰਤ ਸਖੀਆਂ (ਭਾਵ ਗਿਆਨ ਇੰਦ੍ਰੀਆਂ) ਨੇ ਮਿਲ ਕੇ ਖੁਸ਼ੀ ਦਾ ਗੀਤ ਗਾਇਨ ਕੀਤਾ ਹੈ। ਨਾਨਕ ਬੇਨਤੀ ਕਰਦਾ ਅਤੇ ਸੰਤ (ਗੁਰੂ ਨੂੰ) ਜਪਦਾ ਹੈ ਜਿਸ ਨੇ ਸੰਜੋਗ ਦੁਆਰਾ (ਮੇਰਾ) ਹਰੀ ਨਾਲ (ਮੇਲ) ਕਰਾ ਦਿੱਤਾ ਹੈ ।੪।੨।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਜੀਵ-ਇਸਤਰੀ ਦੇ ਨਿਮਾਣਪੁਣੇ ਦੇ ਤਰਲੇ ਦੀ ਤਸਵੀਰ ਹੈ । ਇਸ ਰੱਸ ਤੇ ਰਹੱਸ ਨੂੰ ਹਰੇਕ ਜਗਿਆਸੂ ਨਹੀਂ ਮਾਣ ਸਕਦਾ । ਇਹ 'ਨਾ ਤਿਸੁ ਨੀਦ ਨ ਭੁਖ ਨ ਖਾਣਾ ਸੋਵਣਾ ॥' ਵਾਲੀ ਅਵਸਥਾ ਹੈ । ਕੰਤ ਮਿਲਾਪ ਲਈ ਜੋ ਤਰਲਾ ਤੇ ਜੋਦੜੀ ਕੀਤੀ ਗਈ ਹੈ ਉਹ ਸਿਖਰ ਦੀ ਹੈ । ਜਦੋਂ ਦਰਸ਼ਨ-ਪਿਆਸੀ ਇਉਂ ਆਖਦੀ ਹੈ ਕਿ 'ਲਾਖ ਉਲਾਹਨੇ ਮੋਹਿ, ਹਰਿ ਜਬ ਲਗੁ ਨਹ ਮਿਲੈ ਰਾਮ', ਓਦੋਂ ਕੋਮਲ ਮਨ ਦੁਖੀ ਹੋ ਜਾਂਦਾ ਹੈ । ਬੈਰਾਗ ਵਿਚ ਆ ਕੇ ਨਾਮ ਦੀਆਂ ਝਰਨਾਟਾਂ ਛਿੜ ਪੈਂਦੀਆਂ ਹਨ । 'ਰਹਿ ਨ ਸਕੀਐ ਇਕੁ ਤਿਲੈ' ਵਾਲੀ ਬੇਨਤੀ ਬ੍ਰਿਹੋਂ ਭਰਪੂਰ ਹੈ । ਕਿਤਨੇ ਦੁਖ ਦੀ ਗੱਲ ਹੈ ਕਿ ਇਕ ਸੇਜ ਤੇ ਜੀਵ-ਇਸਤਰੀ ਦੇ ਨਾਲ ਪਤੀ ਵਸਦਾ ਹੋਵੇ ਪਰ ਓਹ ਦਰਸ਼ਨ ਤੋਂ ਵਾਂਝੀ ਰਹੇ । ਅਸਲ ਵਿਚ ਜਦੋਂ ਤਕ ਭ੍ਰਮ-ਭੀਤ ਨਹੀਂ ਟੁਟਦੀ, ਪਤੀ-ਪਰਮੇਸ਼ਰ ਦੇ ਦੀਦਾਰ ਨਸੀਬ ਨਹੀਂ ਹੁੰਦੇ ।

ਅੰਤਲੇ ਅੰਕ ਵਿਚ ਪ੍ਰਭੂ ਦੀ ਪ੍ਰਾਪਤੀ ਦਾ ਵਸੀਲਾ ਸੰਤ ਗੁਰੂ ਦੀ ਕਿਰਪਾ ਦਸਿਆ ਹੈ। ਪ੍ਰਭੂ ਦੇ ਦਰਸ਼ਨ, ਤੀਰਥ-ਇਸ਼ਨਾਨ ਹੱਠ, ਜਪ, ਤਪ, ਸੰਜਮ ਜਾਂ ਹੋਰ ਕਿਸੇ ਕਰਮ ਕਾਂਡ ਦੁਆਰਾ ਨਹੀਂ ਹੁੰਦੇ। ਸਿਧਾਂਤ ਇਹ ਹੈ ਕਿ ਜੀਵ-ਇਸਤਰੀ ਨਿਮਾਣੀ ਤੇ ਨਿਤਾਣੀ ਹੋ ਕੇ ਬੇਨਤੀ ਕਰਦੀ ਰਹੇ। ਸਤਿਗੁਰੂ ਦੀ ਸੰਗਤ ਨਾ ਛੱਡੇ। ਇਸ ਤਰ੍ਹਾਂ ਕਰਦਿਆਂ ੨ ਇਕ ਦਿਨ ਅਜਿਹਾ ਆ ਜਾਂਦਾ ਹੈ ਜਦੋਂ ਦਰਸ਼ਨ-ਮਾਰਗ ਲੱਭ ਪੈਂਦਾ ਹੈ :-

**ਦਿਨੁ ਰਾਤਿ ਚਾਨਣ ਚਾਉ ਉਪਜੈ, ਸਬਦੁ ਗੁਰ ਕਾ ਮਨਿ ਵਸੈ ॥**
**ਕਰ ਜੋੜਿ ਗੁਰ ਪਹਿ ਕਰਿ ਬੇਨੰਤੀ, ਰਾਹੁ ਪਾਧਰੁ ਗੁਰੁ ਦਸੈ ॥** [ਪੰਨਾ ੭੬੭

**ਬਿਹਾਗੜਾ ਮਹਲਾ ੫ ॥ ਕਰਿ ਕਿਰਪਾ ਗੁਰ ਪਾਰਬ੍ਰਹਮ ਪੂਰੇ, ਅਨਦਿਨੁ ਨਾਮੁ ਵਖਾਣਾ ਰਾਮ ॥ ਅੰਮ੍ਰਿਤ ਬਾਣੀ ਉਚਰਾ ਹਰਿ ਜਸੁ, ਮਿਠਾ ਲਾਗੈ ਤੇਰਾ ਭਾਣਾ ਰਾਮ ॥ ਕਰਿ ਦਇਆ ਮਇਆ ਗੋਪਾਲ ਗੋਬਿੰਦ, ਕੋਇ ਨਾਹੀ ਤੁਝ ਬਿਨਾ ॥ ਸਮਰਥ ਅਗਥ ਅਪਾਰ ਪੂਰਨ, ਜੀਉ ਤਨੁ ਧਨੁ ਤੁਮ੍ ਮਨਾ ॥ ਮੂਰਖ ਮੁਗਧ ਅਨਾਥ ਚੰਚਲ, ਬਲਹੀਨ ਨੀਚ ਅਜਾਣਾ ॥ ਬਿਨਵੰਤਿ ਨਾਨਕ ਸਰਣਿ ਤੇਰੀ, ਰਖਿ ਲੇਹੁ ਆਵਣ ਜਾਣਾ ॥੧॥ ਸਾਧਹ ਸਰਣੀ ਪਾਈਐ ਹਰਿ ਜੀਉ, ਗੁਣ ਗਾਵਹ ਹਰਿ ਨੀਤਾ ਰਾਮ ॥ ਧੂਰਿ ਭਗਤਨ ਕੀ ਮਨਿ ਤਨਿ ਲਗਉ ਹਰਿ ਜੀਉ, ਸਭ ਪਤਿਤ ਪੁਨੀਤਾ ਰਾਮ ॥ ਪਤਿਤਾ ਪੁਨੀਤਾ ਹੋਹਿ ਤਿਨ੍ ਸੰਗਿ, ਜਿਨ੍ ਬਿਧਾਤਾ ਪਾਇਆ ॥ ਨਾਮ ਰਾਤੇ ਜੀਅ ਦਾਤੇ, ਨਿਤ ਦੇਹਿ ਚੜਹਿ ਸਵਾਇਆ ॥ ਰਿਧਿ ਸਿਧਿ ਨਵਨਿਧਿ ਹਰਿ ਜਪਿ, ਜਿਨੀ ਆਤਮੁ ਜੀਤਾ॥ ਬਿਨਵੰਤਿ ਨਾਨਕੁ ਵਡਭਾਗਿ ਪਾਈਅਹਿ, ਸਾਧ ਸਾਜਨ ਮੀਤਾ॥੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਉਚਰਾਂ, ਸਾਧਹਂ, ਗਾਵਹਂ, ਦੇਹਿਂ, ਹੋਹਿਂ, ਪਾਈਅਹਿਂ।

**ਪਦ ਅਰਥ :** ਅਨਦਿਨੁ-ਹਰ ਰੋਜ਼। ਵਖਾਣਾ-ਸਿਮਰਦਾ ਰਹਾਂ। ਅਗਥ-ਅਕੱਥ। ਲਗਉ-ਲਗੇ। ਪਤਿਤ-ਡਿਗੇ, ਹੋਏ, ਵਿਕਾਰੀ। ਪੁਨੀਤਾ-ਪਵਿੱਤਰ। ਬਿਧਾਤਾ-ਰਚਨਹਾਰ। ਚੜਹਿ ਸਵਾਇਆ-ਵਧਦਾ ਰਹਿੰਦਾ ਹੈ। ਪਾਈਅਹਿ-ਪਾਈਦੇ ਹਨ, ਮਿਲਾਪ ਹੁੰਦਾ ਹੈ।

**ਅਰਥ :** ਹੇ ਪੂਰਨ ਪਾਰਬ੍ਰਹਮ ਗੁਰਦੇਵ ਜੀ ! ਕਿਰਪਾ ਕਰੋ (ਤਾਂ ਜੋ ਮੈਂ) ਹਰ ਰੋਜ਼ (ਹਰੀ ਦਾ) ਨਾਮ ਸਿਮਰਦਾ ਰਹਾਂ। (ਆਪ ਦੀ) ਅੰਮ੍ਰਿਤ ਬਾਣੀ ਦੁਆਰਾ ਹਰੀ ਜਸ ਉਚਾਰਨ ਕਰਦਾ ਰਹਾਂ (ਅਤੇ) ਤੇਰਾ ਭਾਣਾ (ਮੈਨੂੰ) ਮਿੱਠਾ ਲਗਦਾ ਰਹੇ। ਹੇ ਗੋਪਾਲ ! ਹੇ ਗੋਬਿੰਦ ! (ਤੇਰੇ) ਬਿਨਾਂ (ਮੇਰਾ) ਕੋਈ (ਰਖਵਾਲਾ) ਨਹੀਂ ਹੈ। ਹੇ ਸਮਰਥ ! ਹੇ ਅਕਥ ! ਹੇ ਪਾਰ ਤੋਂ ਰਹਿਤ (ਪਰੀ) ਪੂਰਨ ਜੀਉ ! ਤਨ, ਧਨ (ਅਤੇ) ਮਨ (ਸਭ ਕੁਝ) ਤੁਹਾਡਾ (ਦਿਤਾ ਹੋਇਆ ਹੈ)। ਮੈਂ ਮੂਰਖ ਹਾਂ ਅਨਾਥ, ਚੰਚਲ, ਬਲਹੀਣ, ਨੀਚ ਤੇ ਅਜਾਣ ਹਾਂ। ਨਾਨਕ ਬੇਨਤੀ ਕਰਦਾ ਹੈ (ਕਿ ਹੇ ਗੁਰ-ਪਰਮੇਸ਼ਰ ਜੀ ! ਮੈਂ) ਤੇਰੀ ਸਰਣ ਵਿਚ

(ਆ ਪਿਆ ਹਾਂ) ਮੈਨੂੰ ਆਵਣ ਜਾਣ (ਭਾਵ ਜਨਮ ਮਰਣ ਦੇ ਗੇੜੇ ਵਿਚ ਪੈਣ ਤੋਂ) ਰਖ ਲਵੋ ਜੀ ।੧।

ਹੇ ਹਰੀ ਜੀਉ ! (ਮੈਨੂੰ) ਸਾਧਾਂ ਦੀ ਸ਼ਰਣ ਵਿਚ ਪਾ ਦਿਓ (ਤਾਂ ਜੋ ਉਨ੍ਹਾਂ ਦੀ ਸੰਗਤ ਨਾਲ ਆਪ) ਹਰੀ ਦੇ ਗੁਣ ਹਰ ਰੋਜ਼ ਗਾਈਏ । ਭਗਤਾਂ ਦੀ (ਚਰਨ) ਧੂੜ ਮਨ ਤੇ ਤਨ ਨੂੰ ਲਗੇ (ਜਿਸ ਨਾਲ ਸਾਰੇ ਪਾਪੀ, ਪਵਿੱਤਰ ਹੋ ਜਾਣ । (ਹੇ ਭਾਈ!) ਜਿਨ੍ਹਾਂ ਨੇ ਰਚਨਹਾਰ ਨੂੰ ਪਾ ਲਿਆ ਹੈ ਉਨ੍ਹਾਂ ਦੀ ਸੰਗਤ ਕਰਕੇ ਪਤਿਤ (ਮਨੁੱਖ ਵੀ) ਪਵਿੱਤਰ ਹੋ ਜਾਂਦੇ ਹਨ । (ਉਹ ਭਗਤ ਲੋਕ) ਨਾਮ ਵਿਚ ਰਤੇ ਹੋਏ ਜੀਅ-ਦਾਨ ਦੇਂਦੇ ਹਨ (ਉਹ ਅਜਿਹਾ ਦਾਨ) ਦਿੰਦੇ ਹਨ ਜੋ ਨਿਤ ਵੱਧਦਾ ਰਹਿੰਦਾ ਹੈ । ਜਿਨ੍ਹਾਂ ਹਰੀ ਦਾ (ਨਾਮ) ਜਪ ਕੇ ਆਪਣੇ ਮਨ ਨੂੰ ਜਿੱਤ ਲਿਆ ਹੈ, (ਉਨ੍ਹਾਂ ਨੂੰ) ਕਰਾਮਾਤੀ ਸ਼ਕਤੀਆਂ ਤੇ ਸਭ ਤਰ੍ਹਾਂ ਦੇ ਸੁੱਖਾਂ ਦੇ ਖਜ਼ਾਨੇ ਪ੍ਰਾਪਤ ਹਨ । (ਪਰ) ਨਾਨਕ ਆਖਦਾ ਹੈ ਕਿ ਸਾਧੂ ਸਜਣਾਂ (ਮਿਤਰਾਂ ਦਾ) ਮਿਲਾਪ ਵਡੇ ਭਾਗਾਂ ਨਾਲ ਪ੍ਰਾਪਤ ਹੁੰਦਾ ਹੈ ।੨।

**ਜਿਨੀ ਸਚੁ ਵਣੰਜਿਆ ਹਰਿ ਜੀਉ, ਸੇ ਪੂਰੇ ਸਾਹਾ ਰਾਮ ॥ ਬਹੁਤੁ ਖਜਾਨਾ ਤਿੰਨ ਪਹਿ ਹਰਿ ਜੀਉ, ਹਰਿ ਕੀਰਤਨੁ ਲਾਹਾ ਰਾਮ ॥ ਕਾਮੁ ਕ੍ਰੋਧੁ ਨ ਲੋਭੁ ਬਿਆਪੈ, ਜੋ ਜਨ ਪ੍ਰਭ ਸਿਉ ਰਾਤਿਆ ॥ ਏਕੁ ਜਾਨਹਿ ਏਕੁ ਮਾਨਹਿ, ਰਾਮ ਕੈ ਰੰਗਿ ਮਾਤਿਆ ॥ ਲਗਿ ਸੰਤ ਚਰਣੀ ਪੜੇ ਸਰਣੀ, ਮਨਿ ਤਿਨਾ ਓਮਾਹਾ ॥ ਬਿਨਵੰਤਿ ਨਾਨਕੁ ਜਿਨ ਨਾਮੁ ਪਲੈ, ਸੇਈ ਸਚੇ ਸਾਹਾ ॥੩॥ ਨਾਨਕ, ਸੋਈ ਸਿਮਰੀਐ ਹਰਿ ਜੀਉ, ਜਾ ਕੀ ਕਲ ਧਾਰੀ ਰਾਮ ॥ ਗੁਰਮੁਖਿ ਮਨਹੁ ਨ ਵੀਸਰੈ ਹਰਿ ਜੀਉ, ਕਰਤਾ ਪੁਰਖੁ ਮੁਰਾਰੀ ਰਾਮ ॥ ਦੂਖੁ ਰੋਗੁ ਨ ਭਉ ਬਿਆਪੈ, ਜਿਨੀ ਹਰਿ ਹਰਿ ਧਿਆਇਆ ॥ ਸੰਤ ਪ੍ਰਸਾਦਿ ਤਰੇ ਭਵਜਲੁ, ਪੂਰਬਿ ਲਿਖਿਆ ਪਾਇਆ ॥ ਵਜੀ ਵਧਾਈ ਮਨਿ ਸਾਂਤਿ ਆਈ, ਮਿਲਿਆ ਪੁਰਖੁ ਅਪਾਰੀ ॥ ਬਿਨਵੰਤਿ ਨਾਨਕੁ ਸਿਮਰਿ ਹਰਿ ਹਰਿ, ਇਛ ਪੁੰਨੀ ਹਮਾਰੀ ॥੪॥੩॥**

## ਉਚਾਰਨ ਸੇਧ

**ਬਿੰਦੀ ਸਹਿਤ** : ਜਾਨਹਿੰ, ਮਾਨਹਿੰ, ਮੈਂ, ਮਨਹਿੰ ।

**ਪਦ ਅਰਥ** : ਵਣੰਜਿਆ-ਖ਼ਰੀਦਿਆ । ਸਾਹਾ-ਸ਼ਾਹ । ਪਹਿ-ਪਾਸ । ਲਾਹਾ-ਲਾਭ, ਨਫ਼ਾ । ਰਾਤਿਆ-ਰੰਗੇ ਹੋਏ ਹਨ । ਜਨਹਿ-ਜਾਣਦੇ ਹਨ । ਮਾਨਹਿ-ਮੰਨਦੇ ਹਨ । ਮਾਤਿਆ-ਮਸਤ, ਮਗਨ । ਲਗਿ-ਲਗ ਕੇ । ਪੜੇ-ਪੈਂਦੇ ਹਨ । ਓਮਾਹਾ-ਉਤਸ਼ਾਹ । ਬਿਨਵੰਤਿ-ਆਖਦਾ ਹੈ । ਪਲੈ-ਪਲੇ ਵਿਚ । ਕਲ-ਸ਼ਕਤੀ । ਧਾਰੀ-ਟਿਕਾਈ ਹੋਈ ਹੈ । ਗੁਰਮੁਖਿ-ਗੁਰੂ ਦੁਆਰਾ । ਮੁਰਾਰੀ-ਮੁਰ (ਰਾਖਸ਼ ਦਾ) ਵੈਰੀ ਭਾਵ ਪਰਮਾਤਮਾ । ਪੂਰਬਿ-ਪੂਰਬਲੇ ਜਨਮ ਵਿਚ । ਵਜੀ-ਪ੍ਰਗਟ ਹੋਈ । ਅਪਾਰੀ-ਪਾਰ ਤੋਂ ਰਹਿਤ, ਬੇਅੰਤ (ਪ੍ਰਭੂ) । ਪੁੰਨੀ-ਪੂਰੀ ਹੋ ਗਈ ।

**ਅਰਥ** : ਹੇ ਹਰੀ ਜੀਉ! ਜਿਨ੍ਹਾਂ (ਜਗਿਆਸੂਆਂ) ਨੇ ਸੱਚ (ਨਾਮ ਰੂਪੀ ਖ਼ਜ਼ਾਨਾ) ਖ਼ਰੀਦਿਆ ਹੈ ਓਹ (ਵਪਾਰੀ) ਪੂਰੇ ਸ਼ਾਹ ਹਨ । ਉਨ੍ਹਾਂ ਪਾਸ ਪ੍ਰਭੂ ਜੀ ਦੀ ਸਿਫਤ ਸਲਾਹ ਦਾ ਬਹੁਤ ਖਜ਼ਾਨਾ ਹੈ । ਪਰ (ਉਨ੍ਹਾਂ ਨੂੰ) ਕਾਮ, ਕ੍ਰੋਧ, ਲੋਭ (ਆਦਿ ਕੋਈ ਵਿਕਾਰ) ਨਹੀਂ ਵਿਆਪਦਾ । (ਉਹ) ਇਕ ਨੂੰ ਜਾਣਦੇ

(ਸਿਆਣਦੇ) ਹਨ, ਇਕ ਨੂੰ ਮੰਨਦੇ ਹਨ, ਰਾਮ ਦੇ ਰੰਗ ਵਿਚ ਮਸਤ ਰਹਿੰਦੇ ਹਨ। (ਉਹ) ਸੰਤ (ਗੁਰੂ) ਦੀ ਚਰਣੀ ਲਗ ਕੇ (ਪ੍ਰਭੂ ਦੀ) ਸ਼ਰਣੀ ਪਏ ਰਹਿੰਦੇ ਹਨ (ਅਤੇ) ਉਨ੍ਹਾਂ ਦੇ ਮਨ ਵਿਚ ਉਤਸ਼ਾਹ (ਬਣਿਆ ਰਹਿੰਦਾ) ਹੈ। ਨਾਨਕ (ਦਾਸ) ਆਖਦਾ ਹੈ ਕਿ ਜਿਨ੍ਹਾਂ ਦੇ ਪਲੇ ਨਾਮ ਹੈ, (ਸਹੀ ਅਰਥਾਂ ਵਿਚ) ਓਹੀ ਸੱਚੇ ਸ਼ਾਹ ਹਨ।੩।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਸ ਹਰੀ ਜੀਉ ਨੂੰ ਸਿਮਰਨਾ ਚਾਹੀਦਾ ਹੈ ਜਿਸ ਦੀ (ਸਾਰੀ) ਸ਼ਕਤੀ ਧਾਰੀ ਹੋਈ ਹੈ (ਭਾਵ ਜਿਸ ਦੀ ਨਾਮ) ਸੱਤਾ ਤੇ ਸਾਰੀ ਸ੍ਰਿਸ਼ਟੀ (ਅਧਾਰਤ ਹੈ)। ਗੁਰੂ ਦੁਆਰਾ, ਕਰਤਾ ਪੁਰਖ ਮੁਰਾਰੀ (ਉਹ) ਮਨ ਤੋਂ (ਕਦੇ ਵੀ) ਨਹੀਂ ਵਿਸਰਦਾ। ਜਿਨ੍ਹਾਂ (ਮਨੁੱਖਾਂ) ਨੇ 'ਹਰੀ ਹਰੀ' (ਨਾਮ) ਸਿਮਰਨ ਕੀਤਾ ਹੈ (ਉਨ੍ਹਾਂ ਨੂੰ ਕਿਸੇ ਪ੍ਰਕਾਰ) ਦਾ ਦੁਖ, ਰੋਗ ਡਰ ਨਹੀਂ ਵਿਆਪਦਾ। ਸੰਤ (ਗੁਰੂ) ਦੀ ਕਿਰਪਾ ਨਾਲ (ਅਜਿਹੇ ਜੀਵ ਸੰਸਾਰ) ਭਉਜਲ ਤੋਂ ਤਰ ਗਏ ਹਨ (ਅਤੇ ਇਹ ਫਲ ਉਨ੍ਹਾਂ) ਪੂਰਬ ਲਿਖੇ ਅਨੁਸਾਰ ਪ੍ਰਾਪਤ ਕੀਤਾ ਹੈ। (ਜਦੋਂ ਉਨ੍ਹਾਂ ਨੂੰ) ਬੇਅੰਤ (ਕਰਤਾ) ਮਿਲ ਪਿਆ, (ਉਨ੍ਹਾਂ ਦੇ ਮਨ ਵਿਚ) ਵਧਾਈ ਵਜੀ ਤੇ ਸ਼ਾਂਤੀ ਆ ਗਈ। ਨਾਨਕ (ਗੁਰੂ ਜੀ) ਬੇਨਤੀ ਕਰਦੇ ਹਨ ਕਿ ਹਰਿ ਹਰਿ (ਨਾਮ) ਸਿਮਰ ਕੇ ਸਾਡੀ (ਹਰੀ ਨਾਲ ਮਿਲਾਪ ਵਾਲੀ) ਇੱਛਾ ਪੂਰੀ ਹੋ ਗਈ ਹੈ।੪।੩।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਆਦਿ ਗੁਰ-ਪਰਮੇਸ਼ਰ ਅਗੇ ਦਿਨੇ ਰਾਤ ਨਾਮ ਜਪਣ ਲਈ ਅਰਦਾਸਿ ਕੀਤੀ ਹੈ। ਦੂਜੇ ਅੰਕ ਵਿਚ ਸੰਤਾਂ-ਭਗਤਾਂ, ਗੁਰੂ ਦੀਆਂ ਸੰਗਤਾਂ ਦੀ ਚਰਨ ਧੂੜ ਲਈ ਜਾਚਨਾ ਕੀਤੀ ਹੈ। ਜੀਅ ਦਾਨ ਦਾ ਦਾਤਾ ਸਤਿਗੁਰੂ ਹੈ। ਗੁਰੂ ਦਾ ਮਿਲਾਪ ਵਡੇ ਭਾਗਾਂ ਨਾਲ ਹੁੰਦਾ ਹੈ। ਤੀਜੇ ਅੰਕ ਵਿਚ ਭੀ ਉਨ੍ਹਾਂ ਸੰਤਾਂ ਭਗਤਾਂ ਦੀ ਮਹਿਮਾ ਹੈ ਜੋ ਪ੍ਰਭੂ ਦੇ ਰੰਗ ਵਿਚ ਰਤੇ ਰਹਿੰਦੇ ਹਨ :-

**ਓਨੀ ਛਡਿਆ ਮਾਇਆ ਸੁਆਵੜਾ, ਧਨੁ ਸੰਚਿਆ ਨਾਮੁ ਅਪਾਰੁ ॥** [ਪੰਨਾ ੯੫੯

ਸੱਚੇ ਸੱਜਣਾ ਦੀ ਨਿਸ਼ਾਨੀ ਇਹ ਹੁੰਦੀ ਹੈ ਕਿ ਉਨ੍ਹਾਂ ਦੇ ਮਨ ਤੇ ਤਨ ਵਿਚ ਖੇੜਾ ਹੁੰਦਾ ਹੈ। ਅੰਤਲੇ ਅੰਕ ਵਿਚ ਦਸਿਆ ਹੈ ਕਿ ਪ੍ਰਭੂ ਦਾ ਸਿਮਰਨ ਕਰਨ ਵਾਲੇ ਮਨੁੱਖ ਦੇ ਹਿਰਦੇ ਵਿਚ ਕੋਈ ਇੱਛਾ ਹੋਵੇ, ਝਟ ਪੂਰੀ ਹੋ ਜਾਂਦੀ ਹੈ।੪।੩।

## ਬਿਹਾਗੜਾ ਮਹਲਾ ੫ ਘਰੁ ੨

**ੴ ਸਤਿਨਾਮੁ ਗੁਰ ਪ੍ਰਸਾਦਿ ॥ ਵਧੁ ਸੁਖੁ ਰੈਨੜੀਏ, ਪ੍ਰਿਅ ਪ੍ਰੇਮੁ ਲਗਾ ॥ ਘਟੁ ਦੁਖ ਨੀਦੜੀਏ, ਪਰਸਉ ਸਦਾ ਪਗਾ ॥ ਪਗ ਧੂਰਿ ਬਾਂਛਉ ਸਦਾ ਜਾਚਉ, ਨਾਮ ਰਸਿ ਬੈਰਾਗਨੀ ॥ ਪ੍ਰਿਅ ਰੰਗਿ ਰਾਤੀ ਸਹਜ ਮਾਤੀ, ਮਹਾ ਦੁਰਮਤਿ ਤਿਆਗਨੀ ॥ ਗਹਿ ਭੁਜਾ ਲੀਨੀ ਪ੍ਰੇਮ ਭੀਨੀ, ਮਿਲਨੁ ਪ੍ਰੀਤਮ ਸਚ ਮਗਾ ॥ ਬਿਨਵੰਤਿ ਨਾਨਕ ਧਾਰਿ ਕਿਰਪਾ, ਰਹਉ ਚਰਣਹ ਸੰਗਿ ਲਗਾ ॥੧॥ ਮੇਰੀ ਸਖੀ ਸਹੇਲੜੀਹੋ, ਪ੍ਰਭ ਕੈ ਚਰਣ ਲਗਹ ॥ ਮਨਿ ਪ੍ਰਿਅ ਪ੍ਰੇਮੁ ਘਣਾ, ਹਰਿ ਕੀ ਭਗਤਿ ਮੰਗਹ ॥ ਹਰਿ ਭਗਤਿ ਪਾਈਐ ਪ੍ਰਭੁ ਧਿਆਈਐ, ਜਾਇ ਮਿਲੀਐ ਹਰਿ ਜਨਾ ॥ ਮਾਨੁ ਮੋਹੁ ਬਿਕਾਰ ਤਜੀਐ, ਅਰਪਿ ਤਨੁ ਧਨੁ ਇਹੁ ਮਨਾ ॥ ਬਡ**

**ਪੁਰਖ ਪੂਰਨ ਗੁਣ ਸੰਪੂਰਨ, ਭ੍ਰਮ ਭੀਤਿ ਹਰਿ ਹਰਿ ਮਿਲਿ ਭਗਹ ॥ ਬਿਨਵੰਤਿ ਨਾਨਕ ਸੁਣਿ ਮੰਤ੍ਰੁ ਸਖੀਏ, ਹਰਿ ਨਾਮੁ ਨਿਤ ਨਿਤ ਨਿਤ ਜਪਹ ॥੨॥**

**ਪਦ ਅਰਥ** : ਵਧੁ-ਵਧ ਜਾ, ਲੰਬੀ ਹੋ ਜਾ । ਸੁਖੁ ਰੈਨੜੀਏ-ਹੇ ਸੁਖ ਰੂਪੀ ਰਾਤੇ! ਪ੍ਰਿਅ ਪ੍ਰੇਮ-ਪਿਆਰੇ ਦਾ ਪ੍ਰੇਮ । ਘਟੁ-ਘਟ ਜਾ । ਪਰਸਉ-ਪਰਸਦੀ ਰਹਾਂ । ਪਗਾ-ਪੈਰ, ਚਰਨ । ਬਾਂਛਉ-ਲੋਚਦੀ ਹਾਂ। ਮਾਗਉ-ਮੰਗਦੀ ਹਾਂ। ਨਾਮਿ ਰਸਿ-ਨਾਮ ਦੇ ਰਸ ਵਿਚ। ਬੈਰਾਗਨੀ-ਵੈਰਾਗਣ ਹੋਈ ੨। ਸਹਜ ਮਾਤੀ-ਗਿਆਨ ਵਿਚ ਮਸਤ ਹੋਈ। ਤਿਆਗਨੀ-ਤਿਆਗਣ ਵਾਲੀ। ਗਹਿ ਭੁਜਾ ਲੀਨੀ-(ਮੈਨੂੰ) ਬਾਂਹ ਤੋਂ ਫੜ ਲਿਆ। ਪ੍ਰੇਮ ਭੀਨੀ-ਪ੍ਰੇਮ ਦੀ ਭਿੱਜੀ ਹੋਈ। ਸੱਚ ਮਗਾ-ਸੱਚਾ ਰਸਤਾ। ਰਹਉ-ਰਹਾਂ। ਸੰਗਿ-ਨਾਲ। ਲਗਹ-ਲਗੀਏ, ਜੋੜੀਏ । ਮਨਿ-ਮਨ ਵਿਚ । ਘਣਾ-ਬਹੁਤ । ਭਗਤਿ ਮੰਗਹ-ਭਗਤੀ ਮੰਗੀਏ । ਤਜੀਐ-ਤਿਆਗ ਦੇਣਾ ਚਾਹੀਦਾ ਹੈ । ਅਰਪਿ-ਭੇਟਾ ਕਰਕੇ । ਗੁਣ ਸੰਪੂਰਨ-ਗੁਣਾਂ ਨਾਲ ਸੰਪੂਰਨ (ਭਰਿਆ ਹੋਇਆ ਹੈ) । ਭ੍ਰਮ ਭੀਤਿ-ਭਰਮ ਦੀ ਕੰਧ । ਭਗਹ-ਤੋੜ ਦੇਈਏ । ਮੰਤ੍ਰ-ਸਲਾਹ । ਜਪਹ-ਅਸੀਂ ਜਪੀਏ ।

**ਅਰਥ** : ਹੇ ਸੁਖ ਰੂਪੀ ਰਾਤੇ ! ਵਧ ਜਾਂ (ਹੋਰ ਲੰਬੀ ਹੋ ਜਾ ਕਿਉਂਕਿ ਮੈਨੂੰ ਆਪਣੇ) ਪਿਆਰੇ ਦਾ ਪ੍ਰੇਮ ਲੱਗਾ ਹੋਇਆ ਹੈ । ਹੇ ਦੁਖਦਾਈ ਨੀਂਦੇ ! (ਤੂੰ) ਘਟ ਜਾ, (ਤਾਂ ਜੋ ਮੈਂ) ਸਦਾ (ਆਪਣੇ ਪਿਆਰੇ) ਦੇ ਚਰਣ ਪਰਸਦੀ ਰਹਾਂ । (ਮੈਂ ਉਸ ਪਿਆਰੇ ਦੀ) ਚਰਨ ਧੂੜੀ ਲੋਚਦੀ ਹਾਂ (ਅਤੇ) ਸਦਾ (ਇਹ) ਮੰਗਦੀ ਹਾਂ (ਕਿ ਮੈਂ) ਨਾਮ ਦੇ ਰੱਸ ਵਿੱਚ ਵੈਰਾਗਣਿ ਹੋਈ ਰਹਾਂ । ਪਿਆਰੇ ਦੇ ਰੰਗ ਵਿਚ ਰੱਤੀ ਹੋਈ, ਸਹਜ (ਗਿਆਨ ਵਿੱਚ) ਮਸਤ ਹੋਈ, ਮਹਾਨ ਖੋਟੀ ਮਤਿ ਤਿਆਗ ਦਿਤੀ ਹੈ । (ਮੈਂ) ਪ੍ਰੇਮ ਦੇ (ਰੰਗ ਵਿਚ) ਭਿੱਜੀ ਹੋਈ ਦੀ (ਪ੍ਰਭੂ ਪਤੀ ਨੇ) ਬਾਂਹ ਫੜ ਲਈ (ਅਤੇ ਮੈਂ ਉਸ ਨੂੰ) ਮਿਲਣ ਲਈ ਪ੍ਰੀਤਮ ਦੇ ਸੱਚੇ ਰਸਤੇ ਤੇ ਚਲ ਪਈ ਹਾਂ । ਨਾਨਕ ਬੇਨਤੀ ਕਰਦਾ ਹੈ (ਕਿ ਹੇ ਪ੍ਰਭੂ ! ਹੋਰ) ਕਿਰਪਾ ਕਰੋ (ਤਾਂ ਜੋ ਮੈਂ ਸਦਾ ਤੇਰੇ) ਚਰਨਾ ਨਾਲ ਲਗੀ ਰਹਾਂ ।੧।

ਹੇ ਮੇਰੀ ਸਖੀ ਸਹੇਲੀਓ ! (ਆਓ ਅਸੀਂ) ਪ੍ਰਭੂ ਦੇ ਚਰਨੀ ਲਗੀਏ । (ਸਾਡੇ) ਮਨ ਵਿਚ ਪਿਆਰੇ ਦਾ ਬਹੁਤ ਪ੍ਰੇਮ ਹੈ, (ਆਓ) ਹਰੀ ਦੀ ਭਗਤੀ ਮੰਗੀਏ । ਹਰੀ ਦੇ ਦਾਸਾਂ ਨੂੰ ਜਾ ਕੇ ਮਿਲੀਏ (ਉਨ੍ਹਾਂ ਨਾਲ ਮਿਲਕੇ) ਪ੍ਰਭੂ ਜੀ ਨੂੰ ਧਿਆਈਏ (ਤੇ) ਹਰੀ ਦੀ ਭਗਤੀ ਪਾਈਏ । ਇਹ ਤਨ, ਮਨ, ਧਨ (ਪ੍ਰਭੂ) ਪਤੀ ਦੇ ਹਵਾਲੇ ਕਰਕੇ, ਮਾਨ, ਮੋਹ (ਅਤੇ) ਵਿਕਾਰਾਂ ਨੂੰ ਤਿਆਗ ਦੇਈਏ, (ਹੇ ਸਖੀਓ ਸਹੇਲੀਓ ! ਹਰੀ) ਵੱਡਾ ਪੁਰਖ ਤੇ ਗੁਣਾਂ ਨਾਲ ਭਰਿਆ ਹੋਇਆ ਹੈ । ਉਸ ਨੂੰ ਮਿਲਕੇ (ਆਪਣੇ ਅੰਦਰੋਂ) ਭਰਮ ਦੀ ਕੰਧ ਢਾਹ ਦੇਈਏ । ਨਾਨਕ ਬੇਨਤੀ ਕਰਦਾ ਹੈ ਹੇ ਸਖੀਏ ! (ਮੇਰੀ) ਸਲਾਹ ਸੁਣ, (ਤੂੰ ਆ) ਪਰਮਾਤਮਾ ਦਾ ਨਾਮ ਹਰ ਰੋਜ਼ ਜਪੀਏ ।੨।

**ਹਰਿ ਨਾਰਿ ਸੁਹਾਗਣੇ, ਸਭਿ ਰੰਗ ਮਾਣੇ ॥ ਰਾਂਡ ਨ ਬੈਸਈ, ਪ੍ਰਭ ਪੁਰਖ ਚਿਰਾਣੇ ॥ ਨਹ ਦੂਖ ਪਾਵੈ ਪ੍ਰਭ ਧਿਆਵੈ, ਧੰਨਿ ਤੇ ਵਡਭਾਗੀਆ ॥ ਸੁਖ ਸਹਜਿ ਸੋਵਹਿ ਕਿਲਬਿਖ ਖੋਵਹਿ, ਨਾਮ ਰਸਿ ਰੰਗਿ ਜਾਗੀਆ ॥ ਮਿਲਿ ਪ੍ਰੇਮ ਰਹਣਾ ਹਰਿ ਨਾਮੁ ਗਹਣਾ, ਪ੍ਰਿਅ ਬਚਨ ਮੀਠੇ ਭਾਣੇ ॥ ਬਿਨਵੰਤਿ ਨਾਨਕ ਮਨ ਇਛ ਪਾਈ, ਹਰਿ ਮਿਲੇ ਪੁਰਖ ਚਿਰਾਣੇ**

**॥੩॥ ਤਿਤੁ ਗ੍ਰਿਹਿ ਸੋਹਿਲੜੇ, ਕੋਡ ਅਨੰਦਾ ॥ ਮਨਿ ਤਨਿ ਰਵਿਆ ਰਹਿਆ ਪ੍ਰਭ ਪਰਮਾਨੰਦਾ ॥ ਹਰਿ ਕੰਤ ਅਨੰਤ ਦਇਆਲ ਸ੍ਰੀਧਰ, ਗੋਬਿੰਦ ਪਤਿਤ ਉਧਾਰਣੋ ॥ ਪ੍ਰਭਿ ਕ੍ਰਿਪਾ ਧਾਰੀ ਹਰਿ ਮੁਰਾਰੀ, ਭੈ ਸਿੰਧੁ ਸਾਗਰ ਤਾਰਣੋ ॥ ਜੋ ਸਰਣਿ ਆਵੈ ਤਿਸੁ ਕੰਠਿ ਲਾਵੈ, ਇਹੁ ਬਿਰਦੁ ਸੁਆਮੀ ਸੰਦਾ ॥ ਬਿਨਵੰਤਿ ਨਾਨਕ ਹਰਿ ਕੰਤੁ ਮਿਲਿਆ, ਸਦਾ ਕੇਲ ਕਰੰਦਾ ॥੪॥੧॥੪॥**

## ਉਚਾਰਨ ਸੇਧ

**ਬਿੰਦੀ ਸਹਿਤ** : ਸੋਵਹਿਂ, ਖੋਵਹਿਂ।

**ਪਦ ਅਰਥ** : ਹਰਿ ਨਾਰਿ-ਹਰੀ (ਪਤੀ) ਦੀ ਇਸਤਰੀ। ਰਾਂਡ-ਰੰਡੀ, ਨਿਖਸਮੀ। ਨ ਬੈਸਈ-ਨਹੀਂ ਬੈਠਦੀ। ਚਿਰਾਣੇ-ਚਿਰਾਂ ਦੇ, ਕਦੀਮੀ। ਧੰਨਿ-ਧੰਨਤਾ ਯੋਗ। ਸੋਵਹਿ-ਸੌਂਦੀਆਂ ਹਨ। ਕਿਲਬਿਖ-ਪਾਪ। ਖੋਵਹਿ-ਨਾਸ਼, ਭਾਵ ਦੂਰ ਕਰਦੀਆਂ ਹਨ। ਤਿਤੁ ਗ੍ਰਿਹਿ-ਉਸ ਘਰ ਵਿਚ। ਕੋਡ-ਕੌਤਕ, ਤਮਾਸ਼ੇ। ਰਵਿ ਰਹਿਆ-ਵਿਆਪਕ ਹੋ ਰਿਹਾ ਹੈ। ਪਰਮਾਨੰਦ-ਪਰਮ ਅਨੰਦ ਦਾ ਮਾਲਕ ਪ੍ਰਭੂ। ਸ੍ਰੀ ਧਰ-ਮਾਇਆ ਦਾ ਪਤੀ (ਪਰਮੇਸ਼ਰ)। ਸਿੰਧੁ-ਸਮੁੰਦਰ। ਕੰਠਿ-ਗਲ ਨਾਲ। ਬਿਰਦੁ-ਸੁਭਾਉ। ਸੰਦਾ-ਦਾ। ਕੇਲ ਕਰੰਦਾ-ਤਮਾਸ਼ੇ ਕਰਦਾ ਰਹਿੰਦਾ ਹੈ।

**ਅਰਥ** : ਜੋ ਹਰੀ (ਪਤੀ) ਦੀ ਪਤਨੀ (ਬਣ ਜਾਵੇ ਉਹ ਇਸਤਰੀ) ਸੁਹਾਗਣਿ ਹੈ (ਅਤੇ) ਹਰ ਪ੍ਰਕਾਰ ਦੀਆਂ ਮੌਜਾਂ ਮਾਣਦੀ ਹੈ। ਉਹ ਰੰਡੀ (ਹੋ ਕੇ) ਨਹੀਂ ਬੈਠਦੀ (ਕਿਉਂਕਿ ਉਸ ਦਾ ਪਤੀ) ਪ੍ਰਭੂ-ਪੁਰਖ ਕਦੀਮੀ (ਅਨਾਦੀ) ਹੈ। (ਜੋ ਜੀਵ ਇਸਤਰੀਆਂ) ਪ੍ਰਭੂ ਨੂੰ ਧਿਆਉਂਦੀਆਂ ਹਨ। (ਉਹ ਕਦੇ) ਦੁਖ ਨਹੀਂ ਪਾਉਂਦੀਆਂ, ਓਹ ਧੰਨਤਾ ਅਤੇ ਵੱਡੇ ਭਾਗਾਂ ਵਾਲੀਆਂ ਹਨ। (ਉਹ) ਸੁਖ ਤੇ ਸਹਜ ਵਿਚ ਸੌਂਦੀਆਂ ਹਨ, ਪਾਪ ਨਾਸ਼ ਕਰ ਲੈਂਦੀਆਂ ਹਨ, ਨਾਮ ਦੇ ਰੱਸ ਤੇ ਪ੍ਰੇਮ ਵਿਚ ਜਾਗੀਆਂ(ਰਹਿੰਦੀਆਂ) ਹਨ। ਪ੍ਰੇਮ ਦੁਆਰਾ ਮਿਲਕੇ ਰਹਿਣਾ, ਹਰਿ ਨਾਮ ਰੂਪੀ ਗਹਿਣਾ (ਪਾਉਣਾ ਉਨ੍ਹਾਂ ਨੂੰ ਪ੍ਰਾਪਤ ਹੈ)। (ਜਿਨ੍ਹਾਂ ਨੂੰ) ਪਤੀ ਦੇ ਬਚਨ ਮਿੱਠੇ ਲੱਗ ਗਏ ਹਨ। ਨਾਨਕ (ਗੁਰੂ ਜੀ) ਆਖਦੇ ਹਨ ਕਿ (ਜਿਨ੍ਹਾਂ ਜੀਵ ਇਸਤਰੀਆਂ)ਦੀ ਮਨ ਦੀ ਇੱਛਾ ਪੂਰੀ ਹੋ ਗਈ ਹੈ (ਉਨ੍ਹਾਂ ਨੂੰ) ਕਦੀਮੀ ਪੁਰਖ (ਪਰਮੇਸ਼ਰ) ਮਿਲ ਪਏ ਹਨ।੩।

ਜਿਸ ਮਨ ਵਿਚ ਤਨ ਵਿਚ ਪਰਮ ਅਨੰਦ ਵਾਲਾ (ਪ੍ਰਭੂ) ਰਵ ਰਿਹਾ ਹੈ ਉਸ ਘਰ ਵਿਚ ਕ੍ਰੋੜਾਂ ਅਨੰਦ ਖੁਸ਼ੀਆਂ ਦੇ ਗੀਤ (ਗਾਏ ਜਾ ਰਹੇ ਹਨ)। (ਉਹ) ਹਰੀ ਕੰਤ ਬੇਅੰਤ ਦਇਆਲੂ ਹੈ, ਸਾਰਿਆਂ ਦਾ ਆਸਰਾ (ਉਹ)ਪਤਿਤਾਂ ਨੂੰ ਉਧਾਰਣ ਵਾਲਾ ਹੈ। (ਜਿਸ ਉਤੇ)ਹਰੀ ਮੁਰਾਰੀ ਪ੍ਰਭੂ ਨੇ ਕਿਰਪਾ ਕੀਤੀ (ਉਸ ਨੂੰ) [illegible] ਸਾਗਰ ਤੋਂ ਤਾਰ ਦਿਤਾ। ਉਸ ਸੁਆਮੀ ਦਾ ਇਹ ਸੁਭਾਉ ਹੈ ਜਿਹੜਾ (ਜੀਵ ਉਸ ਦੀ) ਸ਼ਰਣ ਵਿਚ ਆ ਜਾਂਦਾ ਹੈ, ਉਸ ਨੂੰ ਗਲ ਨਾਲ ਲਾ ਲੈਂਦਾ ਹੈ। ਨਾਨਕ(ਗੁਰੂ ਜੀ)ਆਖਦੇ ਹਨ (ਕਿ ਉਹ) ਹਰੀ ਕੰਤ (ਉਨ੍ਹਾਂ ਜੀਵ ਇਸਤਰੀਆਂ) ਨੂੰ ਮਿਲ ਪਿਆ ਹੈ (ਜੋ) ਸਦਾ ਕੌਤਕ ਕਰਦਾ ਰਹਿੰਦਾ ਹੈ।੪।੧।੪।

## ਸਾਰੰਸ਼ ਅਤੇ ਸਿਧਾਂਤ

ਇਸ ਛੰਤ ਵਿਚ 'ਵਧ ਸੁਖੁ ਰੈਨੜੀਏ' ਦਾ ਨਜ਼ਾਰਾ ਆਤਮ-ਰਸ ਵਿਚ ਰੰਗੀਆਂ ਹੋਈਆਂ ਰੂਹਾਂ

ਮਾਣਦੀਆਂ ਹਨ। ਪ੍ਰੀਤਮ ਦੇ ਰਸ ਵਿਚ ਗੁੱਧੀ ਹੋਈ ਜੀਵ-ਇਸਤ੍ਰੀ ਵੈਰਾਗਣਿ ਦੇ ਰੂਪ ਵਿਚ ਆਪਣੇ ਪਿਆਰ ਨੂੰ ਪ੍ਰਗਟਾਅ ਰਹੀ ਹੈ। ਦੂਜੇ ਅੰਕ ਤੋਂ ਇਹ ਸੇਧ ਮਿਲਦੀ ਹੈ ਕਿ ਜਦੋਂ ਮਨ ਵਿਚ ਬਹੁਤ ਪ੍ਰੇਮ ਹੋਵੇ ਤਾਂ ਭਗਤੀ ਦੀ ਮੰਗ ਉਠਦੀ ਹੈ। ਅਵਗੁਣਾਂ ਨੂੰ ਤਿਆਗਣ, ਗੁਣਾਂ ਨੂੰ ਗ੍ਰਹਿਣ ਕਰਨ ਅਤੇ ਨਿਤ ਨਿਤ ਨਾਮ ਜਪਣ ਦੀ ਸਲਾਹ ਦੇਣ ਤੇ ਲੈਣ ਦੀ ਭਾਵਨਾ ਵੀ ਹਰੀ ਜਨਾਂ ਦੇ ਹਿਰਦੇ ਚੋਂ ਉਭਰਦੀ ਹੈ। ਤੀਜੇ ਅੰਕ ਵਿਚ ਸੁਹਾਗਣਾ ਦਾ ਆਪਣੇ ਪਤੀ ਨਾਲ ਮਿਲਕੇ ਅਨੰਦ ਮਾਣਨਾ ਦਰਸਾਇਆ ਹੈ। ਉਨ੍ਹਾਂ ਦਾ ਗਹਿਣਾ ਭਾਵ ਹਾਰ-ਸ਼ਿੰਗਾਰ ਕੇਵਲ ਨਾਮ ਹੀ ਹੁੰਦਾ ਹੈ। ਉਨ੍ਹਾਂ ਦੀ ਪ੍ਰਭੂ ਨੂੰ ਮਿਲਣ ਵਾਲੀ ਇੱਛਾ ਪੂਰੀ ਹੋ ਜਾਂਦੀ ਹੈ। ਚੌਥੇ ਅੰਕ ਵਿਚ ਉਸ ਹਿਰਦੇ ਦੀ ਗਲ ਕੀਤੀ ਜਿਸ ਵਿਚ ਹਰੀ ਵਸਦਾ ਹੈ। ਉਥੇ ਲੱਖ ਖੁਸ਼ੀਆਂ ਪਾਤਿਸ਼ਾਹੀਆਂ, ਸਦਾ ਹੀ ਬਣੀਆਂ ਰਹਿੰਦੀਆਂ ਹਨ। ਸ਼ਰਣ ਆਏ ਨੂੰ ਆਪਣੇ ਗੱਲ ਨਾਲ ਲਾਉਣਾ ਗੁਰੂ ਘਰ ਦਾ ਬਿਰਦ ਹੈ ਅਤੇ ਇਹ ਸਿਧਾਂਤ ਆਸ਼ਾਵਾਦੀ ਹੈ।

**ਬਿਹਾਗੜਾ ਮਹਲਾ ੫ ॥ ਹਰਿ ਚਰਣ ਸਰੋਵਰ, ਤਹ ਕਰਹੁ ਨਿਵਾਸੁ ਮਨਾ ॥ ਕਰਿ ਮਜਨੁ ਹਰਿ ਸਰੇ, ਸਭਿ ਕਿਲਬਿਖ ਨਾਸੁ ਮਨਾ ॥ ਕਰਿ ਸਦਾ ਮਜਨੁ ਗੋਬਿੰਦ ਸਜਨੁ, ਦੁਖ ਅੰਧੇਰਾ ਨਾਸੇ॥ ਜਨਮ ਮਰਣੁ ਨ ਹੋਇ ਤਿਸ ਕਉ, ਕਟੈ ਜਮ ਕੇ ਫਾਸੇ ॥ ਮਿਲੁ ਸਾਧ ਸੰਗੇ ਨਾਮ ਰੰਗੇ, ਤਹਾ ਪੂਰਨ ਆਸੋ ॥ ਬਿਨਵੰਤਿ ਨਾਨਕ ਧਾਰਿ ਕਿਰਪਾ, ਹਰਿ ਚਰਣ ਕਮਲ ਨਿਵਾਸੋ ॥੧॥ ਤਹ ਅਨਦ ਬਿਨੋਦ ਸਦਾ, ਅਨਹਦ ਝੁਣਕਾਰੋ ਰਾਮ ॥ ਮਿਲਿ ਗਾਵਹਿ ਸੰਤ ਜਨਾ, ਪ੍ਰਭ ਕਾ ਜੈਕਾਰੋ ਰਾਮ ॥ ਮਿਲਿ ਸੰਤ ਗਾਵਹਿ ਖਸਮ ਭਾਵਹਿ, ਹਰਿ ਪ੍ਰੇਮ ਰਸ ਰੰਗਿ ਭਿੰਨੀਆ ॥ ਹਰਿ ਲਾਭੁ ਪਾਇਆ ਆਪੁ ਮਿਟਾਇਆ, ਮਿਲੇ ਚਿਰੀ ਵਿਛੁੰਨਿਆ ॥ ਗਹਿ ਭੁਜਾ ਲੀਨੇ ਦਇਆ ਕੀਨੇ, ਪ੍ਰਭ ਏਕ ਅਗਮ ਅਪਾਰੋ॥ ਬਿਨਵੰਤਿ ਨਾਨਕ ਸਦਾ ਨਿਰਮਲ, ਸਚੁ ਸਬਦੁ ਰੁਣਝੁਣਕਾਰੋ ॥੨॥**

ਉਚਾਰਨ ਸੇਧ

**ਬਿੰਦੀ ਸਹਿਤ** : ਗਾਵਹਿਂ, ਭਾਵਹਿਂ।

**ਪਦ ਅਰਥ** : ਤਹ-ਉਥੇ। ਮਜਨੁ-ਇਸ਼ਨਾਨ। ਹਰਿ ਸਰੇ-ਹਰੀ ਦੇ ਸਰੋਵਰ (ਸਤਿਸੰਗ) ਵਿਚ। ਕਿਲਬਿਖ-ਪਾਪ। ਤਹਾ-ਉਥੇ। ਬਿਨੋਦ-ਖੁਸ਼ੀਆਂ। ਝੁਣਕਾਰੋ-ਸਾਜ਼ਾਂ ਦੀ ਝੀਣੀ ਆਵਾਜ਼। ਆਪੁ-ਆਪਾਭਾਵ ਅਹੰਕਾਰ। ਗਹਿ ਭੁਜਾ-ਬਾਂਹ ਫੜ ਕੇ। ਅਗਮ-ਅਪਹੁੰਚ। ਅਪਾਰੋ-ਪਾਰ ਤੋਂ ਰਹਿਤ, ਬੇਅੰਤ। ਰੁਣਝੁਣਕਾਰੋ-ਮਧੁਰ ਸੁਰੀਲੀ ਤੇ ਧੀਵੀਂ ਅਵਾਜ਼।

**ਅਰਥ** : ਹੇ ਮਨ! ਹਰੀ ਦੇ ਚਰਣ ਸਰੋਵਰ (ਸਮਾਨ) ਹਨ (ਤੂੰ) ਉਸ ਵਿਚ (ਆਪਣਾ) ਟਿਕਾਣਾ ਕਰ। ਹੇ ਮਨ! ਹਰੀ ਦੇ ਸਰੋਵਰ ਵਿਚ ਤੂੰ ਇਸ਼ਨਾਨ ਕਰ (ਤੇਰੇ) ਸਾਰੇ ਪਾਪ ਨਾਸ਼ ਹੋ ਜਾਣਗੇ। ਜੋ ਸਦਾ (ਇਸ ਸਰੋਵਰ ਵਿਚ) ਇਸ਼ਨਾਨ ਕਰਦਾ ਹੈ, ਗੋਬਿੰਦ (ਉਸ ਦਾ) ਸੱਜਣ (ਬਣੇਗਾ ਉਸ ਨੂੰ ਜਨਮ ਮਰਣ (ਦਾ ਦੁਖ ਨਹੀਂ) ਹੋਵੇਗਾ, (ਉਸ ਦੀ) ਜਮ ਦੀ ਫਾਹੀ ਕਟੀ ਜਾਵੇਗੀ। ਹੇ ਮਨ! (ਤੂੰ) ਸਾਧ ਸੰਗਤ ਵਿਚ ਮਿਲ, ਪਰਮਾਤਮਾ ਦੇ ਨਾਮ-ਰੰਗ ਵਿਚ ਜੁੜ (ਉਥੇ ਤੇਰੀ ਹਰੇਕ) ਆਸ ਪੂਰੀ ਹੋ

ਜਾਵੇਗੀ। ਨਾਨਕ (ਗੁਰੂ ਜੀ) ਬੇਨਤੀ ਕਰਦੇ ਹਨ ਕਿ ਹੇ ਹਰੀ! ਕਿਰਪਾ ਕਰ, (ਤੇਰੇ ਸੋਹਣੇ) ਚਰਨਾ ਵਿਚ (ਮੇਰੇ ਮਨ ਦਾ) ਟਿਕਾਣਾ (ਬਣਿਆ ਰਹੇ) ।੧।

ਉਥੇ (ਭਾਵ ਸਤਿਸੰਗ ਵਿਚ) ਸਦਾ ਅਨੰਦ, ਖੁਸ਼ੀ (ਅਤੇ) ਅਨਹਦ (ਸ਼ਬਦ ਦੀ) ਝੁਣਕਾਰ (ਸੁਣੀਦੀ ਹੈ)। ਸੰਤ ਜਨ ਮਿਲ ਕੇ ਪ੍ਰਭੂ ਦਾ ਜੈਕਾਰ ਗਾਉਂਦੇ ਹਨ। ਸੰਤ ਮਿਲ ਕੇ (ਪ੍ਰਭੂ ਦਾ ਜੈਕਾਰ) ਗਾਉਂਦੇ ਹਨ (ਉਨ੍ਹਾਂ ਦੀਆਂ ਆਤਮਾਵਾਂ) ਪ੍ਰਭੂ ਪ੍ਰੇਮ ਦੇ ਰਸ ਵਿਚ ਭਿੱਜੀਆਂ ਰਹਿੰਦੀਆਂ ਹਨ। (ਉਨ੍ਹਾਂ ਨੇ) ਅਪਣਤ ਭਾਵ (ਅਹੰਕਾਰ) ਦੂਰ ਕਰ ਲਿਆ ਹੈ (ਅਤੇ) ਹਰਿ (ਨਾਮ) ਰੂਪੀ ਲਾਭ ਪ੍ਰਾਪਤ ਕੀਤਾ ਹੈ, (ਇਸ ਤਰ੍ਹਾਂ) ਚਿਰਾਂ ਤੋਂ ਵਿਛੜੇ ਹੋਇਆ ਨੂੰ (ਪ੍ਰਭੂ ਜੀ) ਮਿਲ ਪਏ ਹਨ। (ਉਹ) ਪ੍ਰਭੂ (ਜੋ) ਇਕ ਹੈ, ਅਪਹੁੰਚ ਹੈ, ਪਾਰ ਤੋਂ ਰਹਿਤ ਹੈ (ਉਸ ਨੇ ਸੰਤ ਜਨਾਂ ਉਤੇ) ਦਇਆ ਕੀਤੀ (ਉਨ੍ਹਾਂ ਨੂੰ) ਬਾਹੋਂ ਫੜ ਕੇ (ਆਪਣਾ ਬਣਾ ਲਿਆ)। ਨਾਨਕ (ਗੁਰੂ ਜੀ) ਆਖਦੇ ਹਨ (ਕਿ ਉਹ ਸੰਤ) ਸਦਾ ਨਿਰਮਲ ਹਨ, ਸਦਾ ਥਿਰ ਰਹਿਣ ਵਾਲਾ ਸ਼ਬਦ (ਅਤੇ ਮਧੁਰਾੜੀ ਬਾਣੀ ਦੀ) ਰੁਣਝੁਣਕਾਰ (ਉਨ੍ਹਾਂ ਦੇ ਹਿਰਦੇ ਵਿਚ ਲਗੀ ਰਹਿੰਦੀ ਹੈ) ।੨।

**ਸੁਣਿ ਵਡਭਾਗੀਆ, ਹਰਿ ਅੰਮ੍ਰਿਤ ਬਾਣੀ ਰਾਮ ॥ ਜਿਨ ਕਉ ਕਰਮਿ ਲਿਖੀ, ਤਿਸੁ ਰਿਦੈ ਸਮਾਣੀ ਰਾਮ ॥ ਅਕਥ ਕਹਾਣੀ ਤਿਨੀ ਜਾਣੀ, ਜਿਸੁ ਆਪਿ ਪ੍ਰਭੁ ਕਿਰਪਾ ਕਰੇ ॥ ਅਮਰੁ ਥੀਆ ਫਿਰਿ ਨ ਮੂਆ, ਕਲਿ ਕਲੇਸਾ ਦੁਖ ਹਰੇ ॥ ਹਰਿ ਸਰਣਿ ਪਾਈ ਤਜਿ ਨ ਜਾਈ, ਪ੍ਰਭ ਪ੍ਰੀਤਿ ਮਨਿ ਤਨਿ ਭਾਣੀ ॥ ਬਿਨਵੰਤਿ ਨਾਨਕ ਸਦਾ ਗਾਈਐ, ਪਵਿਤ੍ ਅੰਮ੍ਰਿਤ ਬਾਣੀ ॥੩॥ ਮਨ ਤਨ ਗਲਤੁ ਭਏ, ਕਿਛੁ ਕਹਣੁ ਨ ਜਾਈ ਰਾਮ ॥ ਜਿਸ ਤੇ ਉਪਜਿਅੜਾ, ਤਿਨਿ ਲੀਆ ਸਮਾਈ ਰਾਮ ॥ ਮਿਲਿ ਬ੍ਰਹਮ ਜੋਤੀ ਓਤਿ ਪੋਤੀ, ਉਦਕੁ ਉਦਕਿ ਸਮਾਇਆ ॥ ਜਲਿ ਥਲਿ ਮਹੀਅਲਿ ਏਕੁ ਰਵਿਆ, ਨਹ ਦੂਜਾ ਦ੍ਰਿਸਟਾਇਆ ॥ ਬਣਿ ਤ੍ਰਿਣਿ ਤ੍ਰਿਭਵਣਿ ਪੂਰਿ ਪੂਰਨ, ਕੀਮਤਿ ਕਹਣੁ ਨ ਜਾਈ ॥ ਬਿਨਵੰਤਿ ਨਾਨਕ ਆਪਿ ਜਾਣੈ, ਜਿਨਿ ਏਹ ਬਣਤ ਬਣਾਈ ॥੪॥੨॥੫॥**

**ਪਦ ਅਰਥ** : ਵਡਭਾਗੀਆ-ਹੇ ਵਡੇ ਭਾਗਾਂ ਵਾਲੇ! ਕਰਮਿ-ਭਾਗਾਂ ਵਿਚ। ਤਿਨੀ-ਉਸ ਨੇ। ਕਲਿ-ਝਗੜੇ। ਕਲੇਸਾ-ਕਲੇਸ਼। ਹਰੇ-ਦੂਰ ਹੋ ਗਏ। ਤਜਿ-ਛੋੜ ਕੇ। ਭਾਣੀ-ਭਾਈ, ਚੰਗੀ ਲੱਗੀ। ਗਲਤੁ ਭਏ-ਗਲਤਾਨ ਹੋ ਗਏ, ਰੁੱਝ ਗਏ। ਉਪਜਿਅੜਾ-ਪੈਦਾ ਹੋਇਆ। ਤਿਨਿ-ਉਸ (ਪ੍ਰਭੂ) ਨੇ। ਓਤਿ ਪੋਤਿ-ਤਾਣੇ ਪੇਟੇ ਵਾਂਗ। ਉਦਕੁ-ਪਾਣੀ। ਉਦਕਿ-ਪਾਣੀ ਵਿੱਚ। ਜਲਿ-ਪਾਣੀ ਵਿੱਚ। ਥਲਿ-ਧਰਤੀ ਵਿੱਚ। ਮਹੀਅਲਿ-ਪੁਲਾੜ ਵਿੱਚ। ਰਵਿਆ-ਵਿਆਪਕ ਹੈ। ਦ੍ਰਿਸਟਾਇਆ-ਦਿੱਸਿਆ। ਬਣਿ-ਬ੍ਰਿਛਾਂ ਵਿੱਚ। ਤ੍ਰਿਣਿ-ਘਾਹ (ਬਨਾਸਪਤੀ) ਵਿੱਚ। ਤ੍ਰਿਭਵਣਿ-ਤਿੰਨਾਂ ਲੋਕਾਂ ਵਿੱਚ। ਪੂਰਿ ਪੂਰਨ-ਪੂਰੀ ਤਰ੍ਹਾਂ ਸਮਾਅ ਰਿਹਾ ਹੈ। ਬਣਤ-ਵਿਉਂਤ ਭਾਵ ਰਚਨਾ ਰੂਪੀ ਖੰਡ।

**ਅਰਥ**: ਹੇ ਵਡਭਾਗੀ (ਮਨੁੱਖ!) ਹਰੀ ਦੀ ਅੰਮ੍ਰਿਤ ਬਾਣੀ ਸੁਣ। ਜਿਸ ਜਿਸ ਦੇ ਭਾਗ ਵਿੱਚ ਲਿੱਖੀ ਹੈ ਉਸ (ਮਨੁੱਖ) ਦੇ ਹਿਰਦੇ ਵਿਚ (ਇਹ ਬਾਣੀ) ਸਮਾਈ ਹੈ। (ਇਹ) ਅਕੱਥ ਕਹਾਣੀ ਉਸ ਨੇ

ਜਾਣੀ ਹੈ ਜਿਸ ਉਤੇ ਆਪ ਪ੍ਰਭੂ ਕਿਰਪਾ ਕਰਦਾ ਹੈ। (ਜਿਸ ਦੇ ਹਿਰਦੇ ਵਿੱਚ) ਬਾਣੀ ਸਮਾਅ ਗਈ, (ਜਾਣੋ) ਉਹ ਅਮਰ ਹੋ ਗਿਆ ਫਿਰ (ਉਹ ਕਦੇ ਵੀ) ਨਹੀਂ ਮੋਇਆ (ਭਾਵ ਜੋਨੀ ਵਿੱਚ ਨਹੀਂ ਪਿਆ, ਉਸ ਦੇ) ਸਾਰੇ ਝਗੜੇ, ਕਲੇਸ਼ ਤੇ ਦੁੱਖ (ਆਦਿ) ਦੂਰ ਹੋ ਗਏ। (ਉਸ ਨੇ) ਹਰੀ ਦੀ ਸ਼ਰਣ ਪਾ ਲਈ ਹੈ (ਜਿਸ ਨੂੰ) ਛੱਡ ਕੇ (ਉਹ ਕਿਤੇ) ਨਹੀਂ ਜਾਂਦਾ (ਕਿਉਂਕਿ) ਪ੍ਰਭੂ ਦੀ ਪ੍ਰੀਤ (ਉਸ ਦੇ) ਮਨ ਅਤੇ ਸਰੀਰ ਵਿੱਚ ਚੰਗੀ ਲੱਗ ਗਈ ਹੈ। ਨਾਨਕ (ਗੁਰੂ ਜੀ) ਆਖਦੇ ਹਨ (ਹੇ ਭਾਈ! ਇਹ) ਅੰਮ੍ਰਿਤ ਮਈ ਪਵਿੱਤਰ ਬਾਣੀ ਸਦਾ (ਹਰ ਸਮੇਂ ਹੀ) ਗਾਉਣੀ ਚਾਹੀਦੀ ਹੈ।੩।

(ਹੁਣ ਇਹ ਹਾਲਤ ਹੋ ਗਈ ਹੈ ਕਿ) ਮਨ ਤੇ ਤਨ (ਅੰਮ੍ਰਿਤ ਬਾਣੀ ਵਿੱਚ) ਗ਼ਲਤਾਨ ਹੋ ਗਏ ਹਨ (ਅਤੇ ਇਸ ਬਾਰੇ) ਕੁਝ ਕਿਹਾ ਨਹੀਂ ਜਾ ਸਕਦਾ। ਜਿਸ (ਪ੍ਰਭੂ) ਤੋਂ (ਜੀਵ) ਪੈਦਾ ਹੋਇਆ ਸੀ ਉਸ (ਪ੍ਰਭੂ) ਨੇ (ਇਸ ਨੂੰ ਆਪਣੇ ਵਿੱਚ ਲੀਨ ਕਰ ਲਿਆ ਹੈ)। (ਹੁਣ) ਤਾਣੇ ਪੇਟੇ ਵਾਂਗ ਬ੍ਰਹਮ-ਜੋਤੀ ਵਿੱਚ (ਇਉਂ) ਮਿਲ ਗਿਆ ਹੈ (ਜਿਵੇਂ) ਪਾਣੀ ਵਿੱਚ ਪਾਣੀ ਮਿਲ ਜਾਂਦਾ ਹੈ। ਜਲ ਵਿਚ ਥਲ ਵਿੱਚ ਧਰਤੀ ਤੇ ਪੁਲਾੜ ਵਿੱਚ ਇਕੋ (ਪ੍ਰਭੂ) ਵਿਆਪਕ ਦਿਸਦਾ ਹੈ, ਦੂਜਾ (ਕੋਈ) ਨਹੀਂ ਦਿਸਦਾ। ਜੰਗਲ ਵਿੱਚ ਘਾਹ ਵਿੱਚ ਤਿੰਨ ਲੋਕਾਂ ਵਿੱਚ (ਉਹ ਪ੍ਰਭੂ) ਪੂਰੀ ਤਰ੍ਹਾਂ ਸਮਾਅ ਰਿਹਾ ਹੈ (ਅਤੇ ਉਸ ਦੀ) ਕੀਮਤ ਕਹੀ ਨਹੀਂ ਜਾ ਸਕਦੀ। ਨਾਨਕ (ਗੁਰੂ ਜੀ) ਆਖਦੇ ਹਨ (ਕਿ ਉਹ ਪ੍ਰਭੂ) ਆਪ ਹੀ (ਆਪਣੀ ਕੀਮਤ) ਜਾਣਦਾ ਹੈ ਜਿਸ ਨੇ (ਇਸ ਸ੍ਰਿਸ਼ਟੀ ਦੀ) ਰਚਨਾ ਬਣਾਈ ਹੈ।੪।੨।੫।

## ਸਾਰੰਸ਼ ਅਤੇ ਸਿਧਾਂਤ

ਇਸ ਛੰਤ ਦੇ ਪਹਿਲੇ ਅੰਕ ਅੰਦਰ ਮਨ ਨੂੰ ਹਰੀ ਦੇ ਚਰਨ ਰੂਪੀ ਸਰੋਵਰ ਵਿੱਚ ਇਸ਼ਨਾਨ ਕਰਨ ਦੀ ਪ੍ਰੇਰਨਾ ਦਿੱਤੀ ਹੈ। ਸਾਧੂ ਦੇ ਸੰਗ ਤੇ ਨਾਮ ਦੇ ਰੰਗ ਨਾਲ ਜਨਮ ਮਰਣ ਦੀ ਫਾਹੀ ਕੱਟੀ ਜਾਂਦੀ ਹੈ। ਸੰਤ ਜਨਾ ਦੀ ਸੰਗਤ ਵਿੱਚ ਪ੍ਰਭੂ ਦਾ ਜਸ ਗਾਉਣ ਨਾਲ ਅਹੰਕਾਰ ਮਿੱਟ ਜਾਂਦਾ ਹੈ ਅਤੇ ਅਨਹਦ ਸ਼ਬਦ ਦੀ ਝੁਣਕਾਰ ਦਾ ਅਨੰਦੁ ਪ੍ਰਾਪਤ ਹੋ ਜਾਂਦਾ ਹੈ। ਇਸ ਦੇ ਫਲ ਸਰੂਪ ਹੀ ਪਰਮੇਸ਼ਰ ਦਾ ਦੀਦਾਰ ਹੋ ਜਾਂਦਾ ਹੈ। ਗੁਰੂ ਨਾਨਕ ਦੇਵ ਜੀ ਨੇ 'ਸੰਤ ਸਭਾ ਜੈਕਾਰੋ' ਦੇ ਪੂਰਨੇ ਪਾਏ ਹਨ। ਇਸ ਲਈ ਗੁਰੂ ਰਾਮਦਾਸ ਜੀ ਵੀ ਸੰਤ ਜਨਾਂ ਨੂੰ ਨਮਸਕਾਰ ਕਰ ਰਹੇ ਹਨ।

ਦੂਜੇ ਅੰਕ ਵਿੱਚ ਹਰੀ ਦੇ ਗੁਣ ਗਾਉਣ ਵਾਲੀ ਜੀਭ, ਹਰੀ ਦਾ ਜਸ ਸੁਣਨ ਵਾਲੇ ਕੰਨ ਅਤੇ ਗੁਰੂ ਦੇ ਚਰਨਾਂ ਤੇ ਮੱਥਾ ਟੇਕਣ ਵਾਲੇ ਸੀਸ ਦੀ ਸਿਫਤਿ ਕੀਤੀ ਗਈ ਹੈ। ਇਸੇ ਤਰ੍ਹਾਂ ਤੀਜੇ ਅੰਕ ਵਿੱਚ ਉਹਨਾਂ ਪੈਰਾਂ ਨੂੰ ਵਡਿਆਇਆ ਹੈ ਜੋ ਟੁਰ ਕੇ ਸਤ ਸੰਗਤ ਵਲ ਜਾਂਦੇ ਹਨ, ਉਹ ਹੱਥ ਜੋ ਸੇਵਾ ਕਰਦੇ ਹਨ ਅਤੇ ਉਹ ਨੇਤਰ ਜੋ ਸਤਿਗੁਰੂ ਦੇ ਦਰਸ਼ਨ ਕਰਦੇ ਹਨ, ਸ਼ਲਾਘਾ ਯੋਗ ਹਨ। ਚੌਥੇ ਪਦੇ ਵਿੱਚ ਧਰਤੀ, ਪਾਤਾਲ, ਪਉਣ, ਬੈਸੰਤਰ, ਵਣ, ਤ੍ਰਿਣ, ਸਾਰੇ ਆਕਾਰ, ਪ੍ਰਭੂ ਦਾ ਕੀਰਤਨ ਕਰਦੇ ਦਿਖਾਏ ਹਨ। ਸਿਧਾਂਤ ਇਹ ਹੈ ਕਿ ਨਾਮ ਤੇ ਕੀਰਤਨ ਦਾ ਗਾਉਣਾ, ਸੁਣਨਾ ਸੱਚੀ ਪ੍ਰੇਮਾ-ਭਗਤੀ ਹੈ। ਜੋ ਮਨੁੱਖ ਮਨ, ਬਚਨ ਅਤੇ ਕਰਮ ਕਰਕੇ ਪਰਮੇਸ਼ਰ ਦੀ ਸਿਫਤਿ ਕਰਦਾ ਹੈ ਉਸ ਨੂੰ ਰੱਬੀ ਦਰਬਾਰ ਵਿੱਚ ਸਤਿਕਾਰ ਮਿਲਦਾ ਹੈ।

**ਬਿਹਾਗੜਾ ਮਹਲਾ ੫ ॥ ਖੋਜਤ ਸੰਤ ਫਿਰਹਿ, ਪ੍ਰਭ ਪ੍ਰਾਣ ਅਧਾਰੇ ਰਾਮ ॥ ਤਾਣੁ ਤਨੁ ਖੀਨ ਭਇਆ, ਬਿਨੁ ਮਿਲਤ ਪਿਆਰੇ ਰਾਮ ॥ ਪ੍ਰਭ ਮਿਲਹੁ ਪਿਆਰੇ ਮਇਆ ਧਾਰੇ, ਕਰਿ ਦਇਆ ਲੜਿ ਲਾਇ ਲੀਜੀਐ ॥ ਦੇਹਿ ਨਾਮੁ ਅਪਨਾ ਜਪਉ ਸੁਆਮੀ, ਹਰਿ ਦਰਸ ਪੇਖੇ ਜੀਜੀਐ ॥ ਸਮਰਥ ਪੂਰਨ ਸਦਾ ਨਿਹਚਲ, ਊਚ ਅਗਮ ਅਪਾਰੇ ॥ ਬਿਨਵੰਤਿ ਨਾਨਕ ਧਾਰਿ ਕਿਰਪਾ, ਮਿਲਹੁ ਪ੍ਰਾਨ ਪਿਆਰੇ ॥੧॥ ਜਪ ਤਪ ਬਰਤ ਕੀਨੇ, ਪੇਖਨ ਕਉ ਚਰਣਾ ਰਾਮ ॥ ਤਪਤਿ ਨ ਕਤਹਿ ਬੁਝੈ, ਬਿਨੁ ਸੁਆਮੀ ਸਰਣਾ ਰਾਮ ॥ ਪ੍ਰਭ ਸਰਣਿ ਤੇਰੀ ਕਾਟਿ ਬੇਰੀ, ਸੰਸਾਰੁ ਸਾਗਰੁ ਤਾਰੀਐ ॥ ਅਨਾਥ ਨਿਰਗੁਨਿ ਕਛੁ ਨ ਜਾਨਾ, ਮੇਰਾ ਗੁਣੁ ਅਉਗਣੁ ਨ ਬੀਚਾਰੀਐ ॥ ਦੀਨ ਦਇਆਲ ਗੋਪਾਲ ਪ੍ਰੀਤਮ, ਸਮਰਥ ਕਾਰਣ ਕਰਣਾ ॥ ਨਾਨਕ ਚਾਤ੍ਰਿਕ ਹਰਿ ਬੂੰਦ ਮਾਗੈ, ਜਪਿ ਜੀਵਾ ਹਰਿ ਹਰਿ ਚਰਣਾ ॥੨॥**

ਉਚਾਰਨ ਸੇਧ

**ਬਿੰਦੀ ਸਹਿਤ** : ਫਿਰਹਿੰ, ਜਪਉਂ, ਮਾਂਗੈ, ਜੀਵਾਂ।

**ਪਦ ਅਰਥ** : ਤਾਣੁ-ਬਲ। ਖੀਨੁ-ਕਮਜ਼ੋਰ। ਮਇਆ-ਮਿਹਰ, ਕਿਰਪਾ। ਜਪਉ-ਮੈਂ ਜਪਾਂ। ਜੀਜੀਐ-ਜੀਉ ਪਈਏ। ਨਿਹਚਲ-ਪੱਕਾ, ਸਦਾ ਕਾਇਮ ਰਹਿਣ ਵਾਲੇ। ਅਗਮ-ਅਪਹੁੰਚ। ਅਪਾਰੇ-ਪਾਰ ਤੋਂ ਰਹਿਤ। ਪੇਖਨ ਕਉ-ਵੇਖਣ ਲਈ। ਤਪਤਿ-ਤਪਸ਼, ਜਲਨ। ਕਤਹਿ-ਕਿਸੇ ਤਰ੍ਹਾਂ ਭੀ। ਬੇਰੀ-ਬੇੜੀ।

**ਅਰਥ** : ਹੇ ਪ੍ਰਾਣਾਂ ਦੇ ਆਸਰੇ ਪ੍ਰਭੂ ! (ਤੈਨੂੰ) ਸੰਤ ਲਭਦੇ ਫਿਰਦੇ ਹਨ। ਪਿਆਰੇ ਨੂੰ ਮਿਲੇ ਤੋਂ ਬਿਨਾ (ਉਨ੍ਹਾਂ ਦਾ) ਸਰੀਰ ਤੇ ਬਲ ਕਮਜ਼ੋਰ ਹੋ ਗਿਆ ਹੈ। (ਉਹ ਬੇਨਤੀ ਕਰਦੇ ਹਨ ਕਿ) ਹੇ ਪਿਆਰੇ ਪ੍ਰਭੂ ! ਕਿਰਪਾ ਕਰਕੇ ਮਿਲੋ, ਦਇਆ ਕਰ ਕੇ ਲੜ ਲਾ ਲਵੋ। ਹੇ ਸੁਆਮੀ ਜੀ ! (ਆਪਣਾ) ਨਾਮ ਦਿਓ (ਮੈਂ) ਜੱਪਾਂ (ਅਤੇ ਆਪ) ਹਰੀ ਦਾ ਦਰਸ਼ਨ ਵੇਖ ਕੇ ਜੀਉ ਪਵਾਂ। ਹੇ (ਸਰਬ ਕਲਾ) ਸਮਰਥ ! ਹੇ (ਪਰੀ) ਪੂਰਨ ! ਹੇ ਸਦਾ ਥਿਰ ਰਹਿਣ ਵਾਲੇ ! ਹੇ (ਸਭ ਤੋਂ ਉਚੇ) ਅਪਹੁੰਚ! (ਅਤੇ) ਪਾਰ ਤੋਂ ਰਹਿਤ ! ਨਾਨਕ (ਗੁਰੂ ਜੀ) ਬੇਨਤੀ ਕਰਦੇ ਹਨ, ਹੇ ਪ੍ਰਾਣ ਪਿਆਰੇ ! ਕਿਰਪਾ ਕਰਕੇ (ਮੈਨੂੰ) ਮਿਲੋ ਜੀ।੧।

ਹੇ ਪ੍ਰਭੂ ਜੀ ! ਅਸਾਂ (ਆਪ ਦਾ ਦਰਸ਼ਨ ਕਰਨ ਲਈ) ਚਰਨ ਪਰਸਣ ਲਈ ਜਪ, ਤਪ, ਵਰਤ (ਆਦਿ ਕਰਮ) ਕੀਤੇ। (ਪਰ) ਹੇ ਸੁਆਮੀ ਜੀ ! (ਆਪ ਦੀ) ਸ਼ਰਣ ਤੋਂ ਬਿਨਾ (ਮਨ ਦੀ) ਤਪਸ਼ ਕਿਸੇ ਤਰ੍ਹਾਂ ਭੀ ਨਹੀਂ ਬੁਝਦੀ। ਹੇ ਪ੍ਰਭੂ ! (ਮੈਂ) ਤੇਰੀ ਸ਼ਰਨ ਵਿਚ ਆਇਆ ਹਾਂ, ਮੇਰੀ ਮੋਹ ਮਾਇਆ ਦੀ (ਬੰਧਨ ਰੂਪੀ) ਬੇੜੀ ਕਟ ਦਿਓ (ਅਤੇ) ਸੰਸਾਰ ਸਮੁੰਦਰ ਤੋਂ ਤਾਰ ਲਵੋ। (ਮੈਂ) ਅਨਾਥ ਹਾਂ, ਗੁਣਾਂ ਤੋਂ ਖ਼ਾਲੀ ਹਾਂ (ਮੈਂ) ਕੁਝ ਵੀ ਨਹੀਂ ਜਾਣਦਾ (ਬੁਝਦਾ, ਇਸ ਲਈ) ਮੇਰਾ ਗੁਣ ਅਵਗੁਣ (ਕੁਝ ਵੀ) ਨਾ ਵੀਚਾਰੋ। ਹੇ ਦੀਨਾ ਉਤੇ ਦਇਆ ਕਰਨ ਵਾਲੇ ! ਹੇ ਪ੍ਰਿਥਵੀ ਦੇ ਮਾਲਕ ! ਹੇ ਪਿਆਰੇ ! ਹੇ ਕਰਣ ਕਾਰਣ ਸਮਰਥ (ਪ੍ਰਭੂ !) ਨਾਨਕ ਪਪੀਹਾ (ਤੈਥੋਂ) ਹਰੀ (ਨਾਮ ਦੀ) ਬੂੰਦ ਮੰਗਦਾ ਹੈ, (ਹੇ ਹਰੀ ! ਕਿਰਪਾ ਕਰ, ਮੈਂ) ਤੇਰੇ ਚਰਨ (ਭਾਵ ਤੇਰਾ ਨਾਮ) ਜਪ ਕੇ ਜੀਉਂਦਾ ਰਹਾਂ।੨।

**ਅੰਮਿਅ ਸਰੋਵਰੋ ਪੀਉ, ਹਰਿ ਹਰਿ ਨਾਮਾ ਰਾਮ ॥ ਸੰਤਹਿ ਸੰਗਿ ਮਿਲੈ, ਜਪਿ**

**ਪੂਰਨ ਕਾਮਾ ਰਾਮ ॥ ਸਭ ਕਾਮ ਪੂਰਨ ਦੁਖ ਬਿਦੀਰਨ, ਹਰਿ ਨਿਮਖ ਮਨਹੁ ਨ ਬੀਸਰੈ ॥ ਅਨੰਦ ਅਨਦਿਨੁ ਸਦਾ ਸਾਚਾ, ਸਰਬ ਗੁਣ ਜਗਦੀਸਰੈ ॥ ਅਗਨਤ ਊਚ ਅਪਾਰ ਠਾਕੁਰ,ਅਗਮ ਜਾ ਕੋ ਧਾਮਾ ॥ ਬਿਨਵੰਤਿ ਨਾਨਕ ਮੇਰੀ ਇਛ ਪੂਰਨ, ਮਿਲੇ ਸ੍ਰੀਰੰਗ ਰਾਮਾ ॥ ੩॥ ਕਈ ਕੋਟਿਕ ਜਗ ਫਲਾ, ਸੁਣਿ ਗਾਵਨਹਾਰੇ ਰਾਮ ॥ ਹਰਿ ਹਰਿ ਨਾਮੁ ਜਪਤ, ਕੁਲ ਸਗਲੇ ਤਾਰੇ ਰਾਮ ॥ ਹਰਿਨਾਮੁ ਜਪਤ ਸੋਹੰਤ ਪ੍ਰਾਣੀ, ਤਾ ਕੀ ਮਹਿਮਾ ਕਿਤ ਗਨਾ ॥ ਹਰਿ ਬਿਸਰੁ ਨਾਹੀ ਪ੍ਰਾਨ ਪਿਆਰੇ, ਚਿਤਵੰਤਿ ਦਰਸਨੁ ਸਦ ਮਨਾ ॥ ਸੁਭ ਦਿਵਸ ਆਏ ਗਹਿ ਕੰਠਿ ਲਾਏ, ਪ੍ਰਭ ਊਚ ਅਗਮ ਅਪਾਰੇ ॥ ਬਿਨਵੰਤਿ ਨਾਨਕ ਸਫਲੁ ਸਭੁ ਕਿਛੁ, ਪ੍ਰਭ ਮਿਲੇ ਅਤਿ ਪਿਆਰੇ ॥੪॥੩॥੬॥**

## ਉਚਾਰਨ ਸੇਧ

**ਬਿੰਦੀ ਸਹਿਤ** : ਨਾਮਾਂ, ਸੰਤਹਂ, ਕਾਮਾਂ, ਮਨਹੁਂ, ਧਾਮਾਂ, ਰਾਮਾਂ ।

**ਪਦ ਅਰਥ** : ਅਮਿਅ ਸਰੋਵਰੋ-ਅੰਮ੍ਰਿਤ ਦਾ ਸਰੋਵਰ । ਬਿਦੀਰਨ-ਨਾਸ਼ ਕਰਨ ਵਾਲਾ । ਅਗਣਤ-ਅਨਗਿਣਤ । ਸ੍ਰੀ ਰੰਗ-ਲਛਮੀ ਦਾ ਪਤੀ, ਪਰਮਾਤਮਾ । ਧਾਮਾ-ਘਰ, ਟਿਕਾਣਾ। ਕੋਟਿਕ-ਕ੍ਰੋੜਾਂ। ਜਗ ਫਲਾ-ਜੱਗਾਂ ਦੇ ਫਲ। ਸੁਣਿ-ਸੁਣਨ ਵਾਲੇ । ਸੋਹੰਤ-ਸੋਹਣਾ ਲਗਦਾ ਹੈ । ਚਿਤਵੰਤਿ-ਚਿਤਵਦਾ ਹੈ । ਗਹਿ-ਫੜ ਕੇ । ਕੰਠਿ-ਗਲੇ ਨਾਲ ।

**ਅਰਥ** : (ਹੇ ਭਾਈ !) ਅੰਮ੍ਰਿਤ ਦਾ ਸਰੋਵਰ (ਸਤਿਸੰਗ ਹੈ, ਓਥੋਂ) ਹਰਿ ਹਰਿ ਨਾਮ ਰੂਪੀ (ਜਲ) ਪੀਉ । ਸੰਤਾਂ ਦਾ ਸੰਗ ਕਰ ਕੇ (ਨਾਮ ਰੂਪੀ ਅੰਮ੍ਰਿਤ) ਮਿਲਦਾ ਹੈ (ਜਿਸ ਨੂੰ) ਜਪ ਕੇ (ਸਾਰੇ) ਕਾਰਜ ਪੂਰੇ ਹੋ ਜਾਂਦੇ ਹਨ । (ਨਾਮ) ਸਭ ਕੰਮ ਪੂਰੇ ਕਰਨ ਅਤੇ ਦੁਖਾਂ ਨੂੰ ਨਾਸ਼ ਕਰਨ ਵਾਲਾ ਹੈ, (ਕਿਰਪਾ ਕਰੋ ਉਹ ਨਾਮ) ਇਕ ਨਿਮਖ (ਭਰ ਭੀ ਮੇਰੇ) ਮਨ ਤੋਂ ਨਾ ਵਿਸਰੇ । (ਓਹ ਪ੍ਰਭੂ) ਦਿਨ ਰਾਤ (ਹਰ ਵੇਲੇ) ਅਨੰਦੁ ਹੈ, ਸਦਾ ਸੱਚਾ ਹੈ (ਅਤੇ ਉਸ) ਜਗਤ ਦੇ ਮਾਲਕ ਵਿਚ ਸਾਰੇ ਗੁਣ ਹਨ । (ਉਹ ਪ੍ਰਭੂ) ਅਨਗਿਣਤ ਗੁਣਾਂ ਵਾਲਾ (ਸਭ ਤੋਂ) ਉਚਾ, ਪਾਰ ਤੋਂ ਰਹਿਤ, ਮਾਲਕ ਹੈ (ਜਿਸ ਦਾ) ਟਿਕਾਣਾ ਪਹੁੰਚ ਤੋਂ ਪਰੇ ਹੈ । ਨਾਨਕ (ਗੁਰੂ ਜੀ) ਵਰਣਨ ਕਰਦੇ ਹਨ ਕਿ ਮੈਨੂੰ ਮਾਇਆ ਦੇ ਪਤੀ ਪਰਮੇਸ਼ਰ ਜੀ ਮਿਲ ਪਏ ਹਨ (ਅਤੇ ਮੇਰੇ ਮਨ ਦੀ) ਇੱਛਾ ਪੂਰੀ ਹੋ ਗਈ ਹੈ ।੩।

(ਪ੍ਰਭੂ ਦਾ ਜਸ) ਸੁਣਨ ਤੇ ਗਾਉਣ ਵਾਲਿਆਂ ਨੂੰ ਕ੍ਰੋੜਾਂ ਯੱਗਾਂ ਦਾ ਫਲ (ਪ੍ਰਾਪਤ ਹੁੰਦਾ ਹੈ) । ਪਰਮਾਤਮਾ ਦਾ ਨਾਮ ਜਪਦਿਆਂ (ਮਨੁੱਖ ਆਪਣੇ) ਸਾਰੇ ਕੁਲ (ਖਾਨਦਾਨ) ਤਾਰ ਲੈਂਦੇ ਹਨ । ਹਰਿ ਨਾਮ ਜਪਦਿਆਂ ਜਪਦਿਆਂ ਪ੍ਰਾਣੀ ਸ਼ੋਭਾ ਪਾਉਂਦੇ ਹਨ, ਉਨ੍ਹਾਂ (ਮਨੁੱਖਾਂ) ਦੀ (ਮੈਂ) ਕਿਤਨੀ ਕੁ ਮਹਿਮਾ ਗਿਣਾਂ ! (ਭਾਵ ਗਿਣੀ ਨਹੀਂ ਜਾ ਸਕਦੀ) । (ਉਹ) ਸਦਾ (ਆਪਣੇ) ਮਨ ਵਿਚ(ਪਰਮਾਤਮਾ ਦਾ) ਦਰਸ਼ਨ ਚਿਤਵਦੇ ਰਹਿੰਦੇ ਹਨ (ਅਤੇ ਬੇਨਤੀ ਕਰਦੇ ਰਹਿੰਦੇ ਹਨ) ਹੇ ਪ੍ਰਾਨ ਪਿਆਰੇ (ਪ੍ਰਭੂ ! ਤੁਸੀਂ ਮਨ ਤੋਂ ਕਦੇ) ਨਾ ਵਿਸਰੋ । (ਹੇ ਭਾਈ!) ਭਾਗਾਂ ਵਾਲੇ ਦਿਨ ਆਏ ਹਨ (ਉਸ) ਅਪਹੁੰਚ ਤੇ ਬੇਅੰਤ ਮਾਲਕ ਨੇ ਫੜ ਕੇ (ਮੈਨੂੰ ਆਪਣੇ) ਗਲੇ ਨਾਲ ਲਾ ਲਿਆ ਹੈ । ਨਾਨਕ (ਗੁਰੂ ਜੀ) ਆਖਦੇ ਹਨ ਕਿ ਅਤਿ ਪਿਆਰੇ ਪ੍ਰਭੂ

ਜੀ (ਮੈਨੂੰ) ਮਿਲ ਪਏ ਹਨ (ਅਤੇ) ਸਭ ਕੁਝ ਸਫਲ ਹੋ ਗਿਆ ਹੈ।੪।੩।੬।

### ਸਾਰੰਸ਼ ਅਤੇ ਸਿਧਾਂਤ

ਪਹਿਲੇ ਤੇ ਦੂਜੇ ਅੰਕ ਵਿਚ ਪ੍ਰਭੂ ਦੇ ਖੋਜੀ ਸੰਤਾਂ ਦਾ ਜ਼ਿਕਰ ਹੈ ਜੋ ਪ੍ਰਭੂ ਦੇ ਮਿਲਾਪ ਲਈ ਤਰਲੇ ਕਢਦੇ ਹਨ। ਉਹ ਆਪਣੇ ਤਜਰਬੇ ਦੀ ਗਲ ਕਰਦੇ ਹਨ ਕਿ ਉਨ੍ਹਾਂ ਸਾਰੇ ਕਰਮ ਕਰਕੇ ਵੇਖ ਲਏ ਹਨ ਪਰ ਇਹਨਾਂ ਨਾਲ ਦਿਲ ਦੀ ਤਪਤ ਨਹੀਂ ਬੁਝਦੀ। ਪ੍ਰਭੂ ਦੀ ਸ਼ਰਨ ਵਿਚ ਰਹਿ ਕੇ ਨਾਮ ਜਪਣ ਦੀ ਤਾਂਘ ਫਲੀ ਭੂਤ ਹੁੰਦੀ ਹੈ। ਪ੍ਰਭੂ ਦੇ ਦਰਸ਼ਨ-ਮਿਲਾਪ ਤੋਂ ਬਿਨਾਂ ਸਰੀਰ ਕਮਜ਼ੋਰ ਹੋ ਜਾਂਦਾ ਹੈ। ਸ਼ਰਨ ਲਈ ਜਾਚਨਾ ਕੀਤੀ ਹੈ। ਚਾਤ੍ਰਿਕ ਦੀ ਸ੍ਵਾਂਤੀ ਬੂੰਦ ਨਾਲ ਪ੍ਰੇਮ ਵਾਲੀ ਮਿਸਾਲ ਦਿਤੀ ਹੈ। ਮਨ ਨੂੰ ਅੰਮ੍ਰਿਤ ਸਰੋਵਰ ਵਿਚ ਨਾਮ ਪੀਣ ਦੀ ਪ੍ਰੇਰਨਾ ਦਿਤੀ ਹੈ। ਨਾਲ ਹੀ ਬੇਨਤੀ ਕੀਤੀ ਹੈ ਕਿ ਉਹ ਪ੍ਰਭੂ ਜੋ ਸਰਬ ਇੱਛਾ ਪੂਰਕ ਹੈ, ਮੈਨੂੰ ਭੁਲੇ ਨਾ। ਪ੍ਰਭੂ ਦੇ ਨਾਮ ਸੁਣਨ ਤੇ ਗਾਉਣ ਨਾਲ ਕ੍ਰੋੜਾਂ ਯੱਗਾਂ ਦਾ ਫਲ ਪ੍ਰਾਪਤ ਹੋਣਾ ਦਸਿਆ ਹੈ।

ਸਾਰੰਸ਼ ਇਹ ਹੈ ਕਿ ਨਾਮ ਜਪਣ ਵਾਲੇ ਮਨੁੱਖ ਦੀ ਮਹਿਮਾ ਨਹੀਂ ਗਿਣੀ ਜਾ ਸਕਦੀ। ਸਿਧਾਂਤ ਇਹ ਹੈ ਕਿ ਅਤਿ ਪਿਆਰੇ ਪ੍ਰਭੂ ਨੂੰ ਨਾਮ ਜਪਣ ਵਾਲਾ ਪ੍ਰੇਮੀ ਹੀ ਮਿਲ ਸਕਦਾ ਹੈ।

**ਬਿਹਾਗੜਾ ਮਹਲਾ ੫ ਛੰਤ ॥ ਅਨ ਕਾਏ ਰਾਤੜਿਆ, ਵਾਟ ਦੁਹੇਲੀ ਰਾਮ ॥ ਪਾਪ ਕਮਾਵਦਿਆ, ਤੇਰਾ ਕੋਇ ਨ ਬੇਲੀ ਰਾਮ ॥ ਕੋਇ ਨ ਬੇਲੀ ਹੋਇ ਤੇਰਾ, ਸਦਾ ਪਛੋਤਾਵਹੇ ॥ ਗੁਨ ਗੁਪਾਲ ਨ ਜਪਹਿ ਰਸਨਾ, ਫਿਰਿ ਕਦਹੁ ਸੇ ਦਿਹ ਆਵਹੇ ॥ ਤਰਵਰ ਵਿਛੁੰਨੇ ਨਹ ਪਾਤ ਜੁੜਤੇ, ਜਮ ਮਗਿ ਗਉਨੁ ਇਕੇਲੀ ॥ ਬਿਨਵੰਤ ਨਾਨਕ ਬਿਨੁ ਨਾਮ ਹਰਿ ਕੇ, ਸਦਾ ਫਿਰਤ ਦੁਹੇਲੀ ॥੧॥ ਤੂੰ ਵਲਵੰਚ ਲੂਕਿ ਕਰਹਿ, ਸਭ ਜਾਣੈ ਜਾਣੀ ਰਾਮ ॥ ਲੇਖਾ ਧਰਮ ਭਇਆ, ਤਿਲ ਪੀੜੇ ਘਾਣੀ ਰਾਮ ॥ ਕਿਰਤ ਕਮਾਣੇ ਦੁਖ ਸਹੁ ਪਰਾਣੀ, ਅਨਿਕ ਜੋਨਿ ਭ੍ਰਮਾਇਆ ॥ ਮਹਾ ਮੋਹਨੀ ਸੰਗਿ ਰਾਤਾ, ਰਤਨ ਜਨਮੁ ਗਵਾਇਆ ॥ ਇਕਸੁ ਹਰਿ ਕੇ ਨਾਮ ਬਾਝਹੁ, ਆਨ ਕਾਜ ਸਿਆਣੀ ॥ ਬਿਨਵੰਤ ਨਾਨਕ ਲੇਖੁ ਲਿਖਿਆ, ਭਰਮਿ ਮੋਹਿ ਲੁਭਾਣੀ ॥੨॥**

### ਉਚਾਰਨ ਸੇਧ

**ਬਿੰਦੀ ਸਹਿਤ :** ਕਮਾਂਵਦਿਆਂ, ਪਛੋਤਾਵਹੇਂ, ਜਪਹਿਂ, ਕਦਹੁੰ, ਦਿਹਂ, ਆਵਹੇਂ, ਕਰਹਿਂ।

**ਪਦ ਅਰਥ :** ਅਨਕਾਏ-ਹੋਰਨਾਂ (ਪਦਾਰਥਾਂ) ਵਿਚ। ਰਾਤੜਿਆ-ਰਤੇ ਹੋਏ। ਵਾਟ-ਪੈਂਡਾ। ਦੁਹੇਲੀ-ਦੁਖਦਾਈ। ਪਾਪ ਕਮਾਵਦਿਆ-ਹੇ ਪਾਪ ਕਮਾਣ ਵਾਲੇ! । ਬੇਲੀ-ਸੰਗੀ। ਪਛੋਤਾਵਹੇ-ਪਛਤਾਂਦਾ ਰਹੇਂਗਾ। ਨ ਜਪਹਿ-ਨਹੀਂ ਜਪਦਾ। ਕਦਹੁੰ-ਕਦੋਂ। ਦਿਹ-ਦਿਨ। ਦੁਹੇਲੀ-ਦੁਖੀ। ਵਲਵੰਚ-ਵਲਛਲ, ਠੱਗੀ। ਲੂਕਿ-ਲੁਕ ਛਿਪ ਕੇ। ਜਾਣੀ-ਜਾਨਣ ਵਾਲਾ, ਅੰਤਰਜਾਮੀ। ਧਰਮ-ਧਰਮ (ਰਾਜ)। ਸਹੁ-ਸੁਹਾਗ। ਮਹਾ ਮੋਹਨੀ-ਬਹੁਤ ਮੋਹਣ ਵਾਲੀ, ਮਾਇਆ। ਰਾਤਾ-ਰੱਤਾ, ਮਸਤ। ਰਤਨ ਜਨਮੁ-ਅਮੋਲਕ ਜੀਵਨ। ਆਨ ਕਾਜ-ਹੋਰ ਕੰਮਾਂ ਵਿਚ। ਲੁਭਾਣੀ-ਫਸੀ।

**ਅਰਥ** : (ਨਾਮ ਤੋਂ ਬਿਨਾ) ਹੋਰ (ਪਦਾਰਥਾਂ) ਵਿਚ ਰਤੇ ਹੋਏ ਹੇ ਜੀਵ ! ਜਿਥੇ ਤੂੰ ਜਾਣਾ ਹੈ। (ਉਹ) ਵਾਟ (ਬੜੀ) ਦੁਖਦਾਈ ਹੈ। ਹੇ ਪਾਪ ਕਮਾਉਣ ਵਾਲੇ ! (ਜਿਨ੍ਹਾਂ ਖ਼ਾਤਰ ਤੂੰ ਪਾਪ ਕਰਦਾ ਹੈਂ, ਉਨ੍ਹਾਂ ਵਿਚੋਂ ਅੰਤ ਸਮੇਂ) ਤੇਰਾ ਕੋਈ ਭੀ ਸਾਥੀ ਨਹੀਂ (ਬਣੇਗਾ)। (ਸੱਚ ਜਾਣ ਤੇਰਾ ਉਥੇ) ਕੋਈ ਭੀ ਸਾਥੀ ਨਹੀਂ ਬਣੇਂਗਾ (ਅਤੇ ਤੂੰ) ਸਦਾ ਲਈ ਪਛਤਾਉਂਦਾ ਰਹੇਂਗਾ। (ਹੁਣ ਤੂੰ) ਗੋਪਾਲ ਦੇ ਗੁਣ (ਆਪਣੀ) ਰਸਨਾ ਨਾਲ ਨਹੀਂ ਜਪ ਰਿਹਾ ਹੈਂ, ਫਿਰ ਉਹ ਦਿਨ ਕਦੋਂ ਆਉਣਗੇ (ਜਦੋਂ ਤੂੰ ਨਾਮ ਜਪੇਂਗਾ?)। (ਜਿਵੇਂ) ਦਰਖਤ ਨਾਲੋਂ ਟੁੱਟੇ ਹੋਏ ਪੱਤੇ (ਕਦੇ ਭੀ ਦਰਖਤ ਨਾਲ) ਨਹੀਂ ਜੁੜ ਸਕਦੇ (ਕਲੇ ਰਹਿ ਜਾਂਦੇ ਹਨ ਤਿਵੇਂ ਬੀਤ ਚੁਕੇ ਦਿਨ ਨਹੀਂ ਮਿਲਦੇ ਸੋ ਪਾਪਾਂ ਦੇ ਕਾਰਨ) ਜਮ ਦੇ ਰਸਤੇ ਤੇ (ਜੀਵ ਦੀ ਜਿੰਦ) ਇਕੱਲੀ ਹੀ ਜਾਂਦੀ ਹੈ। ਨਾਨਕ (ਗੁਰੂ ਜੀ) ਆਖਦੇ ਹਨ ਕਿ ਪ੍ਰਭੂ ਦੇ ਨਾਮ ਤੋਂ ਵਿਹੂਣੀ ਜਿੰਦ ਸਦਾ ਦੁਖੀ (ਤੇ) ਭਟਕਦੀ ਰਹਿੰਦੀ ਹੈ।੧।

(ਹੇ ਪ੍ਰਾਣੀ !) ਤੂੰ ਲੁਕ ਕੇ ਵਲ-ਛਲ (ਠੱਗੀ) ਕਰਦਾ ਹੈਂ (ਪਰ) ਪਰਮੇਸ਼ਰ (ਅੰਤਰਜਾਮੀ ਤੇਰੇ ਕਰਮਾਂ ਬਾਰੇ) ਸਭ ਕੁਝ ਜਾਣਦਾ ਹੈ। (ਜਦੋਂ) ਧਰਮ ਰਾਜ (ਦੇ ਦਰਬਾਰ ਵਿਚ ਤੇਰਾ) ਹਿਸਾਬ ਹੋਇਆ ਤਾਂ (ਤੂੰ) ਤਿੱਲਾਂ (ਵਾਕਰ) ਘਾਣੀ ਵਿਚ ਪੀੜਿਆ (ਜਾਵੇਂਗਾ, ਭਾਵ ਦੁੱਖ ਭੋਗੇਂ ਗਾ)। ਹੇ ਪ੍ਰਾਣੀ ! (ਆਪਣੇ ਕੀਤੇ ਕਰਮਾਂ ਅਨੁਸਾਰ ਤੂੰ) ਦੁਖ ਸਹਾਰੇਂਗਾ (ਅਤੇ) ਅਨੇਕਾਂ ਜੂਨਾਂ ਵਿਚ ਭਵਾਇਆ ਜਾਏਂਗਾ। ਬਹੁਤ ਮੋਹਣ ਵਾਲੀ (ਮਾਇਆ) ਨਾਲ ਰੱਤਾ ਹੋਇਆ ਹੈਂ (ਅਤੇ ਤੂੰ ਆਪਣਾ) ਰਤਨ (ਭਾਵ ਕੀਮਤੀ) ਜਨਮ (ਵਿਅਰਥ) ਗੁਆ ਲਿਆ ਹੈ। (ਹੇ ਪ੍ਰਾਣੀ !) ਇਕ ਹਰੀ ਦੇ ਨਾਮ ਤੋਂ ਬਿਨਾਂ ਹੋਰ ਕੰਮ (ਕਰਨ) ਵਿਚ (ਤੇਰੀ ਬੁੱਧੀ) ਬਹੁਤ ਸਿਆਣੀ ਹੈ। ਨਾਨਕ (ਗੁਰੂ ਜੀ) ਬਿਆਨ ਕਰਦੇ ਹਨ (ਕਿ ਪ੍ਰਭੂ ਨੇ ਇਸ ਜਿੰਦ ਦਾ ਪੂਰਬਲੇ ਕਰਮਾਂ ਅਨੁਸਾਰ) ਲੇਖ ਹੀ (ਅਜਿਹਾ) ਲਿਖਿਆ ਹੈ (ਜਿਸ ਕਰਕੇ ਇਹ ਮਾਇਆ) ਦੇ ਭਰਮ ਵਿਚ (ਅਤੇ) ਮੋਹ ਵਿਚ ਮਸਤੀ ਹੋਈ ਰਹਿੰਦੀ ਹੈ।੨।

**ਬੀਚੁ ਨ ਕੋਇ ਕਰੇ, ਅਕ੍ਰਿਤਘਣੁ ਵਿਛੁੜਿ ਪਇਆ ॥ ਆਏ ਖਰੇ ਕਠਿਨ, ਜਮ ਕੰਕਰਿ ਪਕੜਿ ਲਇਆ ॥ ਪਕੜੇ ਚਲਾਇਆ ਅਪਣਾ ਕਮਾਇਆ, ਮਹਾ ਮੋਹਨੀ ਰਾਤਿਆ ॥ ਗੁਨ ਗੋਵਿੰਦ ਗੁਰਮੁਖਿ ਨ ਜਪਿਆ, ਤਪਤ ਥੰਮ੍ ਗਲਿ ਲਾਤਿਆ ॥ *ਕਾਮ ਕ੍ਰੋਧਿ ਅਹੰਕਾਰਿ ਮੂਠਾ, ਖੋਇ ਗਿਆਨੁ ਪਛੁਤਾਪਿਆ ॥ ਬਿਨਵੰਤ ਨਾਨਕ ਸੰਜੋਗਿ ਭੂਲਾ, ਹਰਿ ਜਾਪੁ ਰਸਨ ਨ ਜਾਪਿਆ ॥੩॥ ਤੁਝ ਬਿਨੁ ਕੋ ਨਾਹੀ, ਪ੍ਰਭ ਰਾਖਨਹਾਰਾ ਰਾਮ ॥ ਪਤਿਤ ਉਧਾਰਣ, ਹਰਿ ਬਿਰਦੁ ਤੁਮਾਰਾ ਰਾਮ ॥ ਪਤਿਤ ਉਧਾਰਨ ਸਰਨਿ ਸੁਆਮੀ, ਕ੍ਰਿਪਾ ਨਿਧਿ ਦਇਆਲਾ ॥ ਅੰਧ ਕੂਪ ਤੇ ਉਧਰੁ ਕਰਤੇ, ਸਗਲ ਘਟ ਪ੍ਰਤਿਪਾਲਾ ॥ ਸਰਨਿ ਤੇਰੀ ਕਟਿ ਮਹਾ ਬੇੜੀ, ਇਕੁ ਨਾਮੁ ਦੇਹਿ ਅਧਾਰਾ ॥ ਬਿਨਵੰਤ ਨਾਨਕ ਕਰ ਦੇਇ ਰਾਖਹੁ, ਗੋਬਿੰਦ ਦੀਨ ਦਇਆਰਾ ॥੪॥**

*'ਕਾਮ ਕ੍ਰੋਧਿ' ਆਮ ਤੌਰ ਤੇ ਇਕਠੇ ਹੀ ਵਰਤੇ ਜਾਂਦੇ ਹਨ। ਇਸ ਲਈ ਇਕ ਪਦ ਨਾਲ ਸਿਹਾਰੀ ਦੇ ਕੇ ਦੂਜੇ ਨਾਲ ਸਿਹਾਰੀ ਲਾਉਣ ਦੀ ਲੋੜ ਨਹੀ ਸਮਝੀ ਗਈ।

**ਪਦ ਅਰਥ** : ਬੀਚੁ-ਵਿਚੋਲਾ । ਅਕ੍ਰਿਤਘਣੁ-ਕੀਤੇ ਨੂੰ ਨਾ ਜਾਣਨ ਵਾਲਾ । ਖਰੇ-ਅਧਿਕ । ਜਮ ਕੰਕਰਿ-ਜਮ ਦੂਤ ਨੇ । ਰਾਤਿਆ-ਰੱਤਾ ਹੋਇਆ । ਗੁਰਮੁਖਿ-ਗੁਰੂ ਦੁਆਰਾ । ਤਪਤ ਥੰਮ ਗਲਿ-ਤਪਦੇ ਹੋਏ ਥੰਮਾਂ ਦੇ ਗਲੇ ਨਾਲ । ਮੁਠਾ-ਠੱਗਿਆ ਹੋਇਆ । ਖੋਇ-ਖੋਹ ਕੇ, ਗੁਆ ਕੇ । ਪਛੁਤਾਪਿਆ-ਪਛਤਾਇਆ । ਸੰਜੋਗਿ-ਸੰਜੋਗ ਕਰਕੇ । ਬਿਰਦੁ-ਸੁਭਾਉ । ਅੰਧ ਕੂਪ-(ਸੰਸਾਰ ਰੂਪੀ) ਹਨੇਰਾ ਖੂਹ । ਉਧਰੁ-ਬਚਾਅ ਲੈ (ਸ਼ੁੱਧ ਉਚਾਰਨ 'ਉ ਧਰੁ' ਹੈ। ਕਰਤੇ-ਹੇ ਕਰਤਾਰ ! ।

**ਅਰਥ** : ਕੀਤੇ ਨੂੰ ਨਾ ਜਾਣਨ ਵਾਲਾ (ਨਾ-ਸ਼ੁਕਰਾ ਮਨੁੱਖ ਜਦੋਂ ਹਰੀ ਤੋਂ) ਵਿਛੜ ਗਿਆ (ਧਰਮ ਰਾਜ ਦੇ ਦਰਬਾਰ ਵਿਚ ਇਸ ਦਾ) ਕੋਈ ਵਿਚੋਲਾ (ਕੁਝ) ਨਹੀਂ ਕਰ ਸਕੇਗਾ । (ਜਦੋਂ) ਬਹੁਤ ਸਖ਼ਤ ਜਮਦੂਤ ਆ ਗਏ (ਉਨ੍ਹਾਂ ਨੇ ਜੀਵ) ਨੂੰ ਫੜ ਲਿਆ । ਵਡੀ ਮੋਹਣ ਵਾਲੀ (ਮਾਇਆ ਵਿਚ) ਰੱਤੇ ਹੋਣ ਕਰਕੇ (ਜਮਦੂਤਾਂ) ਨੇ ਫੜ ਕੇ (ਜੀਵ ਨੂੰ ਅਗੇ) ਲਾ ਲਿਆ । (ਜਿਸ ਨੇ) ਗੁਣ ਨਹੀਂ (ਗਾਏ ਅਤੇ) ਗੁਰੂ ਦੁਆਰਾ (ਪ੍ਰਭੂ ਦਾ ਨਾਮ) ਨਾ ਜਪਿਆ (ਉਸ ਨੂੰ) ਤੱਤੇ ਥੰਮਾਂ ਦੇ ਗੱਲ ਨਾਲ ਲਾਇਆ ਜਾਂਦਾ ਹੈ (ਭਾਵ ਤਸੀਹੇ ਦਿਤੇ ਜਾਂਦੇ ਹਨ) । (ਜੋ) ਕਾਮ, ਕ੍ਰੋਧ (ਅਤੇ) ਅਹੰਕਾਰ ਵਿਚ ਠੱਗਿਆ ਹੋਇਆ ਹੈ । (ਉਹ ਆਤਮਿਕ) ਗਿਆਨ ਗੁਆ ਕੇ ਪਛਤਾਉਂਦਾ ਹੈ । ਨਾਨਕ (ਗੁਰੂ ਜੀ) ਵਰਣਨ ਕਰਦੇ ਹਨ (ਕਿ ਜੀਵ ਮੰਦੇ ਕਰਮਾਂ ਦੇ) ਸੰਜੋਗ ਕਰਕੇ (ਪ੍ਰਭੂ ਨੂੰ) ਭੁੱਲ ਗਿਆ (ਅਤੇ ਉਸ ਨੇ) ਹਰੀ (ਨਾਮ ਦਾ) ਜਾਪ (ਆਪਣੀ) ਰਸਨਾ ਨਾਲ ਨਹੀਂ ਜਪਿਆ (ਜਿਸ ਕਰਕੇ ਉਸ ਨੂੰ ਦੁੱਖ ਪਾਉਣਾ ਪਿਆ) ।੩।

ਹੇ ਪ੍ਰਭੂ ! ਤੇਰੇ ਬਿਨਾਂ (ਡਿੱਗਿਆਂ ਹੋਇਆਂ ਨੂੰ) ਕੋਈ ਭੀ ਰਖਣ ਵਾਲਾ ਨਹੀਂ ਹੈ । ਹੇ ਹਰੀ ! ਪਾਪੀਆਂ ਦਾ ਉਧਾਰਨ ਕਰਨਾ ਤੁਹਾਡਾ ਸੁਭਾਅ ਹੈ । ਹੇ ਡਿੱਗਿਆਂ ਨੂੰ ਬਚਾਉਣ ਵਾਲੇ ! ਹੇ ਸੁਆਮੀ ! ਹੇ ਕਿਰਪਾ ਦੇ ਖਜ਼ਾਨੇ ! ਹੇ ਦਇਆ ਦੇ ਘਰ ! (ਮੈਂ ਤੇਰੀ) ਸ਼ਰਨੀ ਆ ਪਿਆ ਹਾਂ । ਹੇ ਕਰਤਾਰ! ਹੇ ਸਾਰੇ ਜੀਆਂ ਦੀ ਪਾਲਨਾ ਕਰਨ ਵਾਲੇ ! ਤੂੰ (ਮੈਨੂੰ ਇਸ) ਅੰਨ੍ਹੇ ਖੂਹ (ਭਾਵ ਸੰਸਾਰ) ਤੋਂ ਬਚਾ ਲੈ । (ਮੈਂ) ਤੇਰੀ ਸ਼ਰਨ ਆਇਆ ਹਾਂ, (ਮੈਨੂੰ ਮਾਇਆ ਮੋਹ ਦੀ ਪਈ ਹੋਈ) ਵਡੀ ਬੇੜੀ ਕਟ ਦਿਓ (ਅਤੇ) ਇਕ ਨਾਮ ਦਾ ਆਸਰਾ ਬਖਸ਼ੋ । ਨਾਨਕ (ਗੁਰੂ ਜੀ) ਬੇਨਤੀ ਕਰਦੇ ਹਨ ਕਿ ਹੇ ਦੀਨਾਂ ਉਤੇ ਦਇਆ ਕਰਨ ਵਾਲੇ ਗੋਬਿੰਦ ! (ਆਪਣਾ) ਹੱਥ ਦੇ ਕੇ (ਮੈਨੂੰ) ਬਚਾਅ ਲਵੋ ਜੀ।੪।

**ਸੋ ਦਿਨੁ ਸਫਲੁ ਗਣਿਆ, ਹਰਿ ਪ੍ਰਭੂ ਮਿਲਾਇਆ ਰਾਮ ॥ ਸਭਿ ਸੁਖ ਪਰਗਟਿਆ, ਦੁਖ ਦੂਰਿ ਪਰਾਇਆ ਰਾਮ ॥ ਸੁਖ ਸਹਜ ਅਨਦ ਬਿਨੋਦ ਸਦ ਹੀ, ਗੁਨ ਗੁਪਾਲ ਨਿਤ ਗਾਈਐ ॥ ਭਜੁ ਸਾਧ ਸੰਗੇ ਮਿਲੇ ਰੰਗੇ, ਬਹੁੜਿ ਜੋਨਿ ਨ ਧਾਈਐ ॥ ਗਹਿ ਕੰਠਿ ਲਾਏ ਸਹਜਿ ਸੁਭਾਏ, ਆਦਿ ਅੰਕੁਰੁ ਆਇਆ ॥ ਬਿਨਵੰਤ ਨਾਨਕ ਆਪਿ ਮਿਲਿਆ, ਬਹੁੜਿ ਕਤਹੂ ਨ ਜਾਇਆ ॥੫॥੪॥੭॥**

**ਪਦ ਅਰਥ** : ਦੂਰਿ-ਪਰਾਇਆ ਦੂਰ ਹੋ ਗਿਆ, ਭਾਵ ਚਲਾ ਗਿਆ । ਬਿਨੋਦ-ਖੁੱਸ਼ੀਆਂ । ਬਹੁੜਿ-ਮੁੜ ਕੇ, ਫਿਰ । ਨ ਧਾਈਐ-ਨਹੀਂ (ਧਾਈਦਾ) ਪਾਈਦਾ । ਗਹਿ-ਫੜ ਕੇ । ਕੰਠਿ-ਗਲ ਨਾਲ । ਆਦਿ-ਮੁਢਲਾ, ਭਾਵ ਪੂਰਬਲਾ । ਅੰਕੁਰੁ-(ਸ਼ੁੱਭ ਕਰਮਾਂ ਦਾ) ਅੰਗੂਰ ।

**ਅਰਥ** : (ਹੇ ਭਾਈ !) ਉਹ ਦਿਨ ਸਫਲ ਗਿਣਿਆ (ਜਿਸ ਦਿਨ ਮੈਨੂੰ ਗੁਰੂ ਨੇ) ਹਰੀ ਪ੍ਰਭੂ ਮਿਲਾ ਦਿਤਾ। ਸਾਰੇ ਸੁੱਖਾਂ ਦਾ ਪ੍ਰਕਾਸ਼ ਹੋ ਗਿਆ, (ਸਾਰੇ) ਦੁੱਖਾਂ ਦਾ (ਡੇਰਾ) ਦੂਰ ਹੋ ਗਿਆ। (ਜੇ) ਗੋਪਾਲ ਦੇ ਗੁਣ ਨਿਤ ਗਾਈਏ ਸਦਾ ਹੀ ਸੁਖ, ਸਹਜ, ਅਨੰਦ ਤੇ ਖੁੱਸ਼ੀਆਂ (ਮਿਲਦੀਆਂ) ਹਨ (ਹੇ ਭਾਈ!) ਪ੍ਰੇਮ ਨਾਲ ਸਾਧ ਸੰਗ ਵਿਚ ਮਿਲ ਕੇ (ਭਗਵੰਤ) ਭਜਨ ਕਰੀਏ (ਇਸ ਦੇ ਫਲ ਸਰੂਪ) ਫਿਰ ਜੂਨਾਂ ਵਿਚ ਨਹੀਂ ਧਾਈਦਾ। ਸਹਜ ਸੁਭਾਵਕ (ਹੀ ਪ੍ਰਭੂ ਪਤੀ ਨੇ ਮੈਨੂੰ ਬਾਂਹ ਤੋਂ) ਫੜ ਕੇ (ਆਪਣੇ) ਗਲ ਨਾਲ ਲਾ ਲਿਆ ਹੈ, (ਇਹ ਮਾਨੋ ਕੋਈ) ਪੂਰਬਲੇ (ਕਰਮਾਂ ਦਾ) ਅੰਗੂਰ (ਫੁੱਟ) ਆਇਆ ਹੈ। ਨਾਨਕ (ਗੁਰੂ ਜੀ) ਵਰਣਨ ਕਰਦੇ ਹਨ (ਕਿ ਜਿਸ ਨੂੰ ਪ੍ਰਭੂ) ਆਪ ਆ ਮਿਲਿਆ ਹੈ (ਉਸ ਨੂੰ ਛੋੜ ਕੇ) ਫਿਰ ਕਿਤੇ ਨਹੀਂ ਜਾਂਦਾ (ਇਹ ਉਸ ਦਾ ਕਦੀਮੀ ਸੁਭਾਅ ਹੈ) ।੫।੪।੭।

## ਸਾਰੰਸ਼ ਅਤੇ ਸਿਧਾਂਤ

ਇਸ ਛੰਤ ਦੇ ਪਹਿਲੇ ਤਿੰਨ ਅੰਕਾਂ ਵਿਚ ਵਾਹਿਗੁਰੂ ਤੋਂ ਬੇਮੁਖ ਹੋ ਕੇ ਪਾਪ ਕਮਾਉਣ ਵਾਲਿਆਂ ਵਿਚ ਮਗਨ ਹੋਇਆਂ ਦਾ ਜ਼ਿਕਰ ਕੀਤਾ ਹੈ। ਅੰਤ ਸਮੇਂ ਕੀਤੇ ਹੋਏ ਪਾਪ ਕਰਮਾਂ ਦਾ ਫਲ ਹਰੇਕ ਮਨੁੱਖ ਨੂੰ ਆਪ ਭੋਗਣਾ ਪੈਂਦਾ ਹੈ : -

**ਬੀਜੁ ਬੋਵਸਿ ਭੋਗ ਭੋਗਹਿ, ਕੀਆ ਆਪਣਾ ਪਾਵਏ ॥** [ਪੰਨਾ ੭੪੫

ਨਾਮ ਹੀਣੇ ਮਨੁੱਖਾਂ ਨੂੰ ਤੱਤੇ ਥੰਮਾਂ ਨਾਲ ਲਾਉਂਦੇ ਹਨ ਕਿਉਂਕਿ ਮੰਦੇ ਭਾਗਾਂ ਕਰਕੇ ਉਨ੍ਹਾਂ ਨੇ ਨਿਮਖ ਮਾਤਰ ਭੀ ਪਰਮੇਸ਼ਰ ਨੂੰ ਨਹੀਂ ਜਪਿਆ। ਚੌਥੇ ਅੰਕ ਵਿਚ ਅਰਦਾਸਿ ਹੈ - ਸ਼ਰਨ ਵਿਚ ਰਖ ਲਵੋ, ਨਾਮ ਦਿਉ, ਜਨਮ ਮਰਨ ਦੀ ਬੇੜੀ ਕਟੋ, ਪਤਿਤਾਂ ਨੂੰ ਉਧਾਰਨਾ ਪ੍ਰਭੂ ਦਾ ਬਿਰਦ ਹੈ। ਪੰਜਵੇਂ ਅੰਕ ਵਿਚ ਪ੍ਰਭੂ ਮਿਲਾਪ ਦੀ ਅਵਸਥਾ ਦਾ ਵਰਨਣ ਹੈ। ਇਹ ਮਾਨੋ ਕੋਈ ਪੂਰਬਲੇ ਕਰਮਾਂ ਦਾ ਅੰਗੂਰ ਫੁਟਿਆ ਹੈ ਜਿਸ ਦਾ ਸਦਕਾ ਪ੍ਰਭੂ ਦਾ ਮਿਲਾਪ ਹੋਇਆ ਹੈ। ਸਿਧਾਂਤ ਇਹ ਹੈ ਕਿ ਕਾਮਲ ਕਰੀਮ ਹਮੇਸ਼ਾ ਹੀ ਪਾਪੀਆਂ ਨੂੰ ਬਖਸ਼ਦਾ ਹੈ, ਪਰ ਸ਼ਰਨ ਵਿਚ ਆਉਣ ਦੀ ਲੋੜ ਹੈ :-

**ਜੋ ਸਰਣਿ ਆਵੈ ਤਿਸੁ ਕੰਠਿ ਲਾਵੈ, ਇਹੁ ਬਿਰਦੁ ਸੁਆਮੀ ਸੰਦਾ॥**[ਪੰ. ੫੪੪

**ਬਿਹਾਗੜਾ ਮਹਲਾ ੫ ਛੰਤ ॥ ਸੁਨਹੁ ਬੇਨੰਤੀਆ, ਸੁਆਮੀ ਮੇਰੇ ਰਾਮ ॥ ਕੋਟਿ ਅਪ੍ਰਾਧ ਭਰੇ, ਭੀ ਤੇਰੇ ਚੇਰੇ ਰਾਮ ॥ ਦੁਖ ਹਰਨ ਕਿਰਪਾ ਕਰਨ ਮੋਹਨ, ਕਲਿ ਕਲੇਸਹ ਭੰਜਨਾ। ਸਰਨਿ ਤੇਰੀ ਰਖਿ ਲੇਹੁ ਮੇਰੀ, ਸਰਬਮੈ ਨਿਰੰਜਨਾ ॥ ਸੁਨਤ ਪੇਖਤ ਸੰਗਿ ਸਭ ਕੈ, ਪ੍ਰਭ ਨੇਰ ਹੂ ਤੇ ਨੇਰੇ ॥ ਅਰਦਾਸਿ ਨਾਨਕ ਸੁਨਿ ਸੁਆਮੀ, ਰਖਿ ਲੇਹੁ ਘਰ ਕੇ ਚੇਰੇ ॥੧॥ ਤੂ ਸਮਰਥੁ ਸਦਾ, ਹਮ ਦੀਨ ਭੇਖਾਰੀ ਰਾਮ ॥ ਮਾਇਆ ਮੋਹਿ ਮਗਨੁ, ਕਢਿ ਲੇਹੁ ਮੁਰਾਰੀ ਰਾਮ ॥ ਲੋਭਿ ਮੋਹਿ ਬਿਕਾਰਿ ਬਾਧਿਓ, ਅਨਿਕ ਦੋਖ ਕਮਾਵਨੇ ॥ ਅਲਿਪਤ ਬੰਧਨ ਰਹਤ ਕਰਤਾ, ਕੀਆ ਅਪਨਾ ਪਾਵਨੇ ॥ ਕਰਿ ਅਨੁਗ੍ਰਹੁ ਪਤਿਤ ਪਾਵਨ, ਬਹੁ ਜੋਨਿ ਭ੍ਰਮਤੇ ਹਾਰੀ ॥ ਬਿਨਵੰਤਿ ਨਾਨਕ ਦਾਸੁ ਹਰਿ ਕਾ, ਪ੍ਰਭ ਜੀਅ ਪ੍ਰਾਨ ਅਧਾਰੀ ॥੨॥**

**ਪਦ ਅਰਥ** : ਬੇਨੰਤੀਆ-ਬੇਨਤੀ, ਅਰਦਾਸਿ। ਸੁਆਮੀ-ਮਾਲਕ। ਅਪ੍ਰਾਧ-ਪਾਪ। ਚੇਰੇ-ਚੇਲੇ,

ਦਾਸ। ਦੁਖ ਹਰਨ-ਦੁਖ ਦੂਰ ਕਰਨ ਵਾਲੇ। ਕਲਿ ਕਲੇਸਹ-ਦੁੱਖ ਕਲੇਸ਼ਾਂ ਨੂੰ। ਭੰਜਨਾ-ਭੰਨਣ, ਨਾਸ਼ ਕਰਨ ਵਾਲੇ। ਸਰਬਮੈ-ਸਰਬ ਮਈ, ਬਰਬ ਵਿਆਪਕ। ਸਮਰਥੁ-ਸ਼ਕਤੀਵਾਨ। ਦੀਨ-ਨਿਮਾਣੇ। ਮਗਨੁ-ਮਸਤ। ਦੋਖ-ਪਾਪ। ਅਲਿਪਤ-ਨਿਰਲੇਪ। ਪਾਵਨੇ-ਪਾਉਂਦੇ ਹਾਂ। ਅਨੁਗ੍ਰਹੁ-ਦਇਆ।

**ਅਰਥ** : ਹੇ ਮੇਰੇ ਮਾਲਕ! ਮੇਰੀ ਬੇਨਤੀ ਸੁਣ। (ਅਸੀਂ ਭਾਵੇਂ) ਕ੍ਰੋੜਾਂ ਪਾਪਾਂ ਨਾਲ ਭਰੇ ਹੋਏ ਹਾਂ, (ਫਿਰ) ਭੀ ਤੇਰੇ ਚੇਲੇ (ਦਾਸ) ਹਾਂ। ਹੇ (ਮਨ ਨੂੰ) ਮੋਹਨ ਵਾਲੇ! ਦੁਖਾਂ ਨੂੰ ਦੂਰ ਕਰਨ ਵਾਲੇ, ਕਿਰਪਾ ਕਰਨ ਵਾਲੇ! ਦੁਖਾਂ ਕਲੇਸ਼ਾਂ ਨੂੰ ਨਾਸ਼ ਕਰਨ ਵਾਲੇ! ਹੇ ਸਰਬ ਵਿਆਪਕ ਤੇ ਮਾਇਆ ਤੋਂ ਰਹਿਤ (ਪ੍ਰਭੂ! ਮੈਂ) ਤੇਰੀ ਸ਼ਰਨ ਹਾਂ, ਮੇਰੀ (ਪੈਜ) ਰਖ ਲਉ। ਹੇ ਪ੍ਰਭੂ! (ਤੂੰ) ਸਭ ਦੇ ਨਾਲ ਹੈ (ਸਭ ਦੇ ਕੰਮ) ਵੇਖਦਾ ਹੈਂ (ਸਭ ਦੀਆਂ ਬੇਨਤੀਆਂ) ਸੁਣਦਾ ਹੈਂ (ਅਤੇ) ਨੇੜੇ ਤੋਂ ਨੇੜੇ ਹੈਂ। ਹੇ ਮਾਲਕ! ਨਾਨਕ ਦੀ ਬੇਨਤੀ ਸੁਣੋ (ਆਪਣੇ) ਘਰ ਦੇ ਦਾਸ (ਬਣਾ ਕੇ) ਰਖ ਲਉ ਜੀ॥੧॥

(ਹੇ ਪ੍ਰਭੂ!) ਤੂੰ ਸਦਾ ਹੀ ਸ਼ਕਤੀਵਾਲਾ ਹੈਂ ਅਸੀਂ, ਨਿਮਾਣੇ ਜਿਹੇ ਮੰਗਤੇ ਹਾਂ। ਹੇ ਪ੍ਰਭੂ! (ਅਸੀਂ) ਮਾਇਆ ਦੇ ਮੋਹ ਵਿਚ ਮਸਤ (ਭਾਵ ਫਸੇ ਹੋਏ) ਹਾਂ, (ਸਾਨੂੰ) ਕੱਢ ਲਵੋ ਜੀ। (ਅਸੀਂ) ਲੋਭ ਵਿਚ, ਮੋਹ ਵਿਚ, ਵਿਕਾਰ ਵਿਚ ਬੱਝੇ ਹੋਏ, ਅਨਗਿਣਤ ਪਾਪ ਕਮਾਉਂਦੇ ਹਾਂ। ਕਰਤਾਰ ਬੰਧਨਾਂ ਤੋਂ ਨਿਰਲੇਪ ਹੈ (ਪਰ ਜੀਵ) ਆਪਣੇ ਕੀਤੇ ਕਰਮਾਂ ਦਾ ਫਲ ਪਾਉਂਦੇ ਹਨ। ਹੇ ਪਤਿਤਾਂ ਨੂੰ ਪਵਿੱਤਰ ਕਰਨ ਵਾਲੇ! ਦਇਆ ਕਰੋ (ਅਸੀਂ) ਬਹੁਤ ਜੂਨੀਆਂ ਵਿਚ ਭਟਕਦੇ ਭਟਕਦੇ ਹਾਰ ਗਏ ਹਾਂ। ਨਾਨਕ ਬੇਨਤੀ ਕਰਦਾ ਹੈ (ਕਿ ਮੈਂ ਆਪ) ਹਰੀ ਦਾ ਦਾਸ ਹਾਂ (ਅਤੇ) ਹੇ ਪ੍ਰਭੂ ਜੀ! (ਤੁਸੀਂ) ਜਿੰਦ ਤੇ ਪ੍ਰਾਣਾਂ ਦਾ ਆਸਰਾ ਹੋ।੨।

**ਤੂੰ ਸਮਰਥੁ ਵਡਾ, ਮੇਰੀ ਮਤਿ ਥੋਰੀ ਰਾਮ॥ ਪਾਲਹਿ ਅਕਿਰਤਘਨਾ, ਪੂਰਨ ਦ੍ਰਿਸਟਿ ਤੇਰੀ ਰਾਮ॥ ਅਗਾਧਿ ਬੋਧਿ ਅਪਾਰ ਕਰਤੇ, ਮੋਹਿ ਨੀਚੁ ਕਛੂ ਨ ਜਾਨਾ॥ ਰਤਨੁ ਤਿਆਗਿ ਸੰਗ੍ਰਹਨ ਕਉਡੀ, ਪਸੂ ਨੀਚ ਇਆਨਾ॥ ਤਿਆਗਿ ਚਲਤੀ ਮਹਾ ਚੰਚਲਿ, ਦੋਖ ਕਰਿ ਕਰਿ ਜੋਰੀ॥ ਨਾਨਕ, ਸਰਨਿ ਸਮਰਥ ਸੁਆਮੀ, ਪੈਜ ਰਾਖਹੁ ਮੋਰੀ॥੩॥ ਜਾ ਤੇ ਵੀਛੁੜਿਆ, ਤਿਨਿ ਆਪਿ ਮਿਲਾਇਆ ਰਾਮ॥ ਸਾਧੂ ਸੰਗਮੇ, ਹਰਿ ਗੁਣ ਗਾਇਆ ਰਾਮ॥ ਗੁਣ ਗਾਇ ਗੋਬਿੰਦ ਸਦਾ ਨੀਕੇ, ਕਲਿਆਣਮੈ ਪਰਗਟ ਭਏ॥ ਸੇਜਾ ਸੁਹਾਵੀ ਸੰਗਿ ਪ੍ਰਭ ਕੈ, ਆਪਣੇ ਪ੍ਰਭ ਕਰਿ ਲਏ॥ ਛੋਡਿ ਚਿੰਤ ਅਚਿੰਤ ਹੋਏ, ਬਹੁੜਿ ਦੂਖੁ ਨ ਪਾਇਆ॥ ਨਾਨਕ ਦਰਸਨੁ ਪੇਖਿ ਜੀਵੇ, ਗੋਵਿੰਦ ਗੁਣ ਨਿਧਿ ਗਾਇਆ॥੪॥੫॥੮॥**

## ਉਚਾਰਨ ਸੇਧ

**ਬਿੰਦੀ ਸਹਿਤ** : ਪਾਲਹਿਂ, ਮਹਾਂ।

**ਪਦ ਅਰਥ** : ਥੋਰੀ-ਥੋੜੀ, ਤੁੱਛ। ਪਾਲਹਿ-ਪਾਲਦਾ ਹੈਂ। ਅਕਿਰਤ ਘਨਾ-- ਕੀਤਾ ਨਾ ਜਾਣਨ ਵਾਲੇ। ਪੂਰਨ-ਪੂਰੀ। ਦ੍ਰਿਸਟਿ-ਦ੍ਰਿਸ਼ਟੀ, ਨਿਗਾਹ। ਅਗਾਧਿ ਬੋਧਿ-ਅਤਿ ਡੂੰਘੇ ਗਿਆਨ ਵਾਲੇ। ਅਪਾਰ-ਬੇਅੰਤ। ਮੋਹਿ-ਮੈਂ। ਸੰਗ੍ਰਹਨ ਕਉਡੀ-ਕੋਡੀਆਂ ਨੂੰ ਜਮ੍ਹਾਂ ਕਰਦਾ ਹਾਂ। ਸੰਗਮੇ-ਸੰਗ ਵਿਚ। ਨੀਕੇ-ਚੰਗੇ। ਕਲਿਆਣਮੈ-ਕਲਿਆਣ ਸਰੂਪ (ਪਰਮਾਤਮਾ)। ਗੁਣ ਨਿਧਿ-ਗੁਣਾਂ ਦਾ ਖਜ਼ਾਨਾ।

**ਅਰਥ** : ਹੇ ਰਾਮ ! ਤੂੰ ਵੱਡਾ ਹੈਂ, ਸ਼ਕਤੀ ਵਾਲਾ ਹੈਂ ਮੇਰੀ ਤੁਛ ਜਿਹੀ ਬੁੱਧੀ (ਤੈਨੂੰ ਸਮਝ ਨਹੀਂ ਸਕਦੀ) । (ਤੂੰ) ਕੀਤਾ ਨਾ ਜਾਣਨ ਵਾਲਿਆਂ ਨੂੰ ਭੀ ਪਾਲਦਾ ਹੈਂ (ਕਿਉਂਕਿ) ਤੇਰੀ ਨਿਗਾਹ (ਪਰੀ) ਪੂਰਨ ਹੈ। ਹੇ ਅਤਿ ਡੂੰਘੇ ਗਿਆਨ ਵਾਲੇ ! ਹੇ ਬੇਅੰਤ ਕਰਤਾਰ ! ਮੈਂ ਨੀਚ ਹਾਂ (ਮੈਂ ਤੇਰੇ ਬਾਰੇ) ਕੁਛ ਭੀ ਨਹੀਂ ਜਾਣਦਾ। ਰਤਨ ਰੂਪੀ (ਨਾਮ) ਤਿਆਗ ਕੇ ਕਉਡੀਆਂ ਨੂੰ ਜਮ੍ਹਾਂ ਕਰਦਾ ਹਾਂ, (ਮੈਂ) ਪਸ਼ੂ, ਨੀਚ ਤੇ ਅਜਾਣ ਹਾਂ। (ਇਹ ਮਾਇਆ ਜੋ) ਮਹਾਨ ਚੰਚਲ ਹੈ, (ਸਾਥ) ਛੱਡ ਜਾਂਦੀ ਹੈ, (ਪਰ ਮੈਂ) ਪਾਪ ਕਰ ਕਰ ਕੇ ਜੋੜੀ ਹੈ। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ) ਹੇ ਸ਼ਕਤੀ ਦੇ ਮਾਲਕ ! (ਮੈਂ ਤੇਰੀ) ਸ਼ਰਣ ਹਾਂ, (ਆਪ) ਮੇਰੀ ਪੈਜ ਰਖੋ ।੩।

(ਹੇ ਭਾਈ!) ਜਿਸ (ਪ੍ਰਭੂ) ਤੋਂ (ਮੈਂ) ਵਿਛੁੜਿਆ ਸਾਂ ਉਸ (ਪ੍ਰਭੂ) ਨੇ ਆਪ ਹੀ (ਮੈਨੂੰ) ਆਪਣੇ ਨਾਲ ਮਿਲਾ ਲਿਆ ਹੈ। ਸਾਧੂ ਦੇ ਸੰਗ ਵਿਚ ਮੈਂ ਹਰੀ ਦੇ ਗੁਣ ਗਾਇਨ ਕੀਤੇ। ਗੋਬਿੰਦ ਦੇ ਸੁੰਦਰ ਗੁਣ ਗਾਉਣ ਦੀ ਬਰਕਤ ਨਾਲ ਕਲਿਆਣ ਸਰੂਪ (ਪ੍ਰਭੂ ਜੀ ਮੇਰੇ ਹਿਰਦੇ ਵਿਚ) ਪ੍ਰਗਟ ਹੋ ਗਏ। ਪ੍ਰਭੂ ਦੇ ਸੰਗ ਕਰਕੇ (ਮੇਰੀ ਅੰਤਹਕਰਣ ਰੂਪੀ) ਸੇਜ ਸੁਹਾਵਣੀ ਹੋ ਗਈ (ਅਤੇ) ਪ੍ਰਭੂ ਨੇ ਆਪਣੇ ਬਣਾ ਲਏ। (ਦੁਨਿਆਵੀ) ਚਿੰਤਾ ਛੋੜ ਕੇ (ਅਸੀਂ) ਅਚਿੰਤ ਹੋ ਗਏ, ਫਿਰ (ਕੋਈ) ਦੁਖ ਨਹੀਂ ਪਾਇਆ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਸੀਂ ਉਸ ਪ੍ਰਭੂ ਦਾ) ਦਰਸ਼ਨ ਵੇਖ ਕੇ ਜੀਉ ਪਏ (ਅਤੇ) ਗੋਬਿੰਦ ਜੋ ਗੁਣਾਂ ਦਾ ਖਜ਼ਾਨਾ ਹੈ (ਉਸ ਦਾ ਜੱਸ) ਗਾਇਨ ਕੀਤਾ ।੪।੫।੮।

## ਸਾਰੰਸ਼ ਅਤੇ ਸਿਧਾਂਤ

ਇਸ ਛੰਤ ਵਿਚ ਪਰਮੇਸ਼ਰ ਅਗੇ ਦੁਖ ਕਲੇਸ਼ਾਂ ਤੋਂ ਮੁਕਤ ਹੋਣ ਲਈ ਅਰਦਾਸਿ ਕੀਤੀ ਹੈ ਕਿਉਂਕਿ ਜੀਵ ਦੀ ਤੁੱਛ ਮਤਿ ਹੋਣ ਕਰਕੇ ਇਹ ਮਾਇਆ ਦੇ ਟਪਲਿਆਂ ਵਿਚ ਫਸ ਜਾਂਦਾ ਹੈ। ਗੁਰੂ ਘਰ ਦਾ ਦਾਸ ਬਣ ਕੇ ਇਹੋ ਜਿਹੀ ਨਿਮਰਤਾ-ਭਰੀ ਅਰਦਾਸ ਕਰਨੀ ਚਾਹੀਦੀ ਹੈ। ਉਤਮ ਪੁਰਖ ਵਿਚ ਅਜਿਹੀ ਬੇਨਤੀ ਤੋਂ ਇਹ ਭਾਵ ਭੁਲ ਕੇ ਭੀ ਨਹੀਂ ਲੈਣਾ ਚਾਹੀਦਾ ਕਿ ਗੁਰੂ ਜੀ ਕ੍ਰੋੜਾਂ ਅਪਰਾਧਾਂ ਨਾਲ ਭਰੇ ਹੋਏ ਸਨ। ਅਸਲ ਵਿਚ ਜਦੋਂ ਗੁਰੂ ਜੀ ਅਕਾਲ ਪੁਰਖ ਅਗੇ ਬੇਨਤੀ ਕਰਦੇ ਹਨ ਤਾਂ ਸਾਰੇ ਜਗਤ ਜਲੰਦੇ ਨੂੰ ਆਪਣੇ ਕਲਾਵੇ ਵਿਚ ਲੈ ਕੇ ਅਰਦਾਸ ਕਰਦੇ ਹਨ। ਇਸ ਲਈ ਅਰਦਾਸਿ ਦਾ ਅਜਿਹਾ ਰੂਪ ਸੁਭਾਵਿਕ ਹੈ।

**ਬਿਹਾਗੜਾ ਮਹਲਾ ੫ ਛੰਤ ॥ ਬੋਲਿ ਸੁਧਰਮੀੜਿਆ, ਮੋਨਿ ਕਤ ਧਾਰੀ ਰਾਮ ॥ ਤੂ ਨੇਤ੍ਰੀ ਦੇਖਿ ਚਲਿਆ, ਮਾਇਆ ਬਿਉਹਾਰੀ ਰਾਮ ॥ ਸੰਗਿ ਤੇਰੈ ਕਛੁ ਨ ਚਾਲੈ, ਬਿਨਾ ਗੋਬਿੰਦ ਨਾਮਾ ॥ ਦੇਸ ਵੇਸ ਸੁਵਰਨ ਰੂਪਾ, ਸਗਲ ਊਣੇ ਕਾਮਾ ॥ ਪੁਤ੍ਰ ਕਲਤ੍ਰ ਨ ਸੰਗਿ ਸੋਭਾ ਹਸਤ ਘੋਰਿ ਵਿਕਾਰੀ ॥ ਬਿਨਵੰਤ ਨਾਨਕ ਬਿਨੁ ਸਾਧ ਸੰਗਮ, ਸਭ ਮਿਥਿਆ ਸੰਸਾਰੀ ॥੧॥ ਰਾਜਨ ਕਿਉ ਸੋਇਆ ਤੂ ਨੀਦ ਭਰੇ, ਜਾਗਤ ਕਤ ਨਾਹੀ ਰਾਮ ॥ ਮਾਇਆ ਝੂਠੁ ਰੁਦਨੁ, ਕੇਤੇ ਬਿਲਲਾਹੀ ਰਾਮ ॥ ਬਿਲਲਾਹਿ ਕੇਤੇ ਮਹਾ ਮੋਹਨ, ਬਿਨੁ ਨਾਮ ਹਰਿ ਕੇ ਸੁਖੁ ਨਹੀਂ ॥ ਸਹਸ ਸਿਆਣਪ ਉਪਾਵ ਥਾਕੇ, ਜਹ ਭਾਵਤ ਤਹ ਜਾਹੀ ॥**

**ਆਦਿ ਅੰਤੇ ਮਧਿ ਪੂਰਨ, ਸਰਬਤ੍ਰ ਘਟਿ ਘਟਿ ਆਹੀ ॥ ਬਿਨਵੰਤਿ ਨਾਨਕ ਜਨ ਸਾਧ ਸੰਗਮੁ, ਸੇ ਪਤਿ ਸੇਤੀ ਘਰਿ ਜਾਹੀ ॥੨॥**

### ਉਚਾਰਨ ਸੇਧ

**ਬਿੰਦੀ ਸਹਿਤ** : ਨੇਤ੍ਰੀਂ, ਬਿਲਲਾਹੀਂ, ਜਾਹੀਂ।

**ਪਦ ਅਰਥ** : ਸੁਧਰਮੀੜਿਆ-ਹੇ ਸ੍ਰੇਸ਼ਟ ਧਰਮ ਵਾਲਿਆ!। ਮੋਨਿ-ਚੁੱਪ । ਕਤ-ਕਿਉਂ?। ਧਾਰੀ-ਸਾਧੀ (ਵੱਟੀ) ਹੋਈ ਹੈ । ਨੇਤ੍ਰੀ-ਅੱਖਾਂ ਨਾਲ । ਬਿਉਹਾਰੀ-ਵਪਾਰ ਕਰਨ ਵਾਲੀ । ਵੇਸ-ਕਪੜੇ । ਸੁਵਰਨ-ਸੋਨਾ । ਰੁਪਾ-ਚਾਂਦੀ । ਊਨੇ-ਖਾਲੀ ਭਾਵ ਵਿਅਰਥ । ਕਲਤ੍ਰ-ਇਸਤ੍ਰੀ । ਹਸਤ-ਹਾਥੀ । ਘੋਰਿ-ਘੋੜੇ । ਵਿਕਾਰੀ-ਵਿਅਰਥ ਹੀ । ਮਿਥਿਆ-ਨਾਸ਼ਵੰਤ । ਸੰਸਾਰੀ-ਸੰਸਾਰ ਪੁਣਾ । ਰਾਜਨ-ਹੇ ਰਾਜਾ ! ਨੀਦ ਭਰੇ-ਗੂੜ੍ਹੀ ਨੀਂਦ ਵਿਚ । ਰੁਦਨੁ-ਰੋਣਾ । ਬਿਲਲਾਹੀ-ਵਿਲਕ ਰਹੇ ਹਨ । ਸਰਬਤ੍ਰ-ਹਰ ਥਾਂ । ਆਹੀ-ਹੈ । ਸੰਗਮੁ-ਮੇਲ, ਸੰਗ੍ਰਹਿ । ਨੋਟ : ਪੁਰਾਤਨ ਸਰੂਪਾਂ ਵਿਚ 'ਹਸਤਿ' ਪਦ ਸ਼ੁਧ ਰੂਪ ਵਿਚ ਮਿਲਦਾ ਹੈ ।

**ਅਰਥ** : ਹੇ ਸ੍ਰੇਸ਼ਟ ਧਰਮ ਵਾਲੇ (ਪੁਰਸ਼ ! ਤੂੰ) ਬੋਲ, ਚੁੱਪ ਕਿਉਂ ਵੱਟੀ ਹੋਈ ਹੈ? ਤੂੰ (ਆਪਣੀਆਂ ਇਹਨਾਂ) ਅੱਖਾਂ ਨਾਲ ਵੇਖ ਕੇ ਚਲਿਆ (ਜਾ ਰਿਹਾ ਹੈਂ ਕਿ) ਮਾਇਆ ਬਿਉਪਾਰ ਕਰਨ ਵਾਲੀ ਹੈ (ਜੋ ਕਿਸੇ ਦੇ ਨਾਲ ਨਹੀਂ ਜਾਂਦੀ) । ਪਰਮਾਤਮਾ ਦੇ ਨਾਮ ਤੋਂ ਬਿਨਾਂ ਤੇਰੇ ਨਾਲ ਕੋਈ (ਵਸਤੂ) ਨਹੀਂ ਜਾ ਸਕਦੀ। ਦੇਸ਼, (ਸੁੰਦਰ) ਵੇਸ, ਸੋਨਾ, ਚਾਂਦੀ (ਇਹ) ਸਾਰੇ ਊਣੇ ਕੰਮ ਹਨ । ਪੁੱਤਰ, ਇਸਤਰੀ, ਹਾਥੀ, ਘੋੜੇ (ਦੁਨਿਆਵੀ) ਸੋਭਾ (ਵਡਿਆਈ) ਆਦਿ ਵਿਅਰਥ ਕੰਮ ਹਨ । ਨਾਨਕ (ਗੁਰੂ ਜੀ) ਬੇਨਤੀ ਕਰਦੇ ਹਨ ਕਿ ਸਾਧ ਸੰਗਤ ਤੋਂ ਬਿਨਾਂ (ਸਾਰੇ) ਸੰਸਾਰੀ (ਕੰਮ) ਮਿਥਿਆ ਝੂਠੇ, (ਨਾਸ਼ਵੰਤ) ਹਨ ।੧।

ਹੇ ਰਾਜਨ ! ਤੂੰ (ਮਾਇਆ ਮੋਹ ਦੀ) ਗੂੜੀ ਨੀਂਦ ਵਿਚ ਕਿਉਂ ਸੌਂ ਰਿਹਾ ਹੈਂ ਜਾਗਦਾ ਕਿਉਂ ਨਹੀਂ ? (ਤੂੰ ਵੇਖ) ਮਾਇਆ ਦਾ ਰੋਣਾ ਝੂਠਾ (ਰੋਣਾ ਹੈ) ਕਿਤਨੇ (ਲੋਕ ਇਸ ਦੀ ਖ਼ਾਤਰ) ਵਿਲਕ ਰਹੇ ਹਨ । ਕਿਤਨੇ ਹੀ (ਇਸ) ਮਹਾਂ ਮੋਹਨੀ (ਮਾਇਆ ਪਿੱਛੇ) ਵਿਰਲਾਪ ਕਰ ਰਹੇ ਹਨ (ਪਰ) ਪਰਮਾਤਮਾ ਦੇ ਨਾਮ ਤੋਂ ਬਿਨਾਂ (ਕਿਸੇ ਨੂੰ ਸਦੀਵੀ) ਸੁੱਖ ਨਹੀਂ (ਮਿਲ ਸਕਦਾ) । ਹਜ਼ਾਰਾਂ (ਮਨੁੱਖ) ਸਿਆਣਪਾਂ ਤੇ ਹੀਲੇ-ਵਸੀਲੇ (ਕਰ ਕਰ ਕੇ) ਥਕ ਗਏ ਹਨ (ਪਰ ਕਿਸੇ ਦੇ ਵੱਸ ਵਿਚ ਕੁਝ ਨਹੀਂ ਕਿਉਂਕਿ) ਜਿਥੇ (ਪ੍ਰਭੂ ਉਨ੍ਹਾਂ ਨੂੰ) ਰਖਣਾ ਚਾਹੁੰਦਾ ਹੈ ਉਥੇ ਹੀ (ਉਹ) ਜਾਂਦੇ ਹਨ । (ਉਹ ਪ੍ਰਭੂ) ਆਦਿ, ਅੰਤ, ਮੱਧ (ਭਾਵ ਸਭ ਸਮਿਆਂ ਵਿਚ ਹਰ ਥਾਂ ਤੇ) ਪੂਰੀਪੂਰਨ ਹੈ, (ਅਤੇ) ਸਾਰੇ ਸਰੀਰਾਂ ਵਿਚ (ਮੌਜੂਦ) ਹੈ । ਨਾਨਕ (ਗੁਰੂ ਜੀ) ਬੇਨਤੀ ਕਰਦੇ ਹਨ ਕਿ ਜਿਨ੍ਹਾਂ (ਮਨੁੱਖਾਂ) ਨੂੰ ਸਾਧ (ਗੁਰੂ ਦਾ) ਸੰਗ ਪ੍ਰਾਪਤ (ਹੋ ਜਾਂਦਾ ਹੈ) ਉਹ ਇਜ਼ਤ ਨਾਲ (ਪਰਮਾਤਮਾ ਦੇ) ਘਰ (ਦਰਬਾਰ) ਵਿੱਚ ਜਾਂਦੇ ਹਨ ।੨।

**ਨਰਪਤਿ ਜਾਣਿ ਗ੍ਰਹਿਓ, ਸੇਵਕ ਸਿਆਣੇ ਰਾਮ ॥ ਸਰਪਰ ਵੀਛੁੜਣਾ, ਮੋਹੇ ਪਛੁਤਾਣੇ ਰਾਮ ॥ ਹਰਿਚੰਦਉਰੀ ਦੇਖਿ ਭੂਲਾ, ਕਹਾ ਅਸਥਿਤਿ ਪਾਈਐ ॥ ਬਿਨੁ ਨਾਮ ਹਰਿ ਕੇ ਆਨ ਰਚਨਾ, ਅਹਿਲਾ ਜਨਮੁ ਗਵਾਈਐ ॥ ਹਉ ਹਉ ਕਰਤ ਨ ਤ੍ਰਿਸਨ ਬੂਝੈ, ਨਹ ਕਾਮ ਪੂਰਨ ਗਿਆਨੇ ॥ਬਿਨਵੰਤਿ ਨਾਨਕ ਬਿਨੁ ਨਾਮ ਹਰਿ ਕੇ, ਕੇਤਿਆ ਪਛੁਤਾਣੇ**

**॥੩॥ ਧਾਰਿ ਅਨੁਗ੍ਰਹੋ, ਅਪਨਾ ਕਰਿ ਲੀਨਾ ਰਾਮ ॥ ਭੁਜਾ ਗਹਿ ਕਾਢਿ ਲੀਓ, ਸਾਧੂ ਸੰਗੁ ਦੀਨਾ ਰਾਮ ॥ ਸਾਧ ਸੰਗਮਿ ਹਰਿ ਅਰਾਧੇ, ਸਗਲ ਕਲਮਲ ਦੁਖ ਜਲੇ ॥ ਮਹਾ ਧਰਮ ਸੁ ਦਾਨ ਕਿਰਿਆ, ਸੰਗਿ ਤੇਰੈ ਸੇ ਚਲੇ ॥ ਰਸਨਾ ਅਰਾਧੈ ਏਕੁ ਸੁਆਮੀ, ਹਰਿਨਾਮਿ ਮਨੁ ਤਨੁ ਭੀਨਾ॥ ਨਾਨਕ ਜਿਸ ਨੋ ਹਰਿ ਮਿਲਾਏ, ਸੋ ਸਰਬ ਗੁਣ ਪਰਬੀਨਾ॥੪॥੬॥੯॥**

## ਉਚਾਰਨ ਸੇਧ

**ਬਿੰਦੀ ਸਹਿਤ** : ਕਰਾਂ, ਹਉਂ ਹਉਂ, ਨਹਂ, ਕੇਤਿਆਂ।

**ਪਦ ਅਰਥ** : ਨਰਪਤਿ-ਰਾਜਾ। ਗ੍ਰਹਿਓ-ਘਰ ਵਿਚ (ਨੋਟ-ਦਰਪਣ ਦੇ ਕਰਤਾ ਨੇ (ਮੋਹ ਵਿਚ) ਫਸ ਜਾਂਦਾ ਹੈ ? ਅਰਥ ਕੀਤੇ ਹਨ ਪਰ ਇਹ 'ਗਹਿਓ' ਪਦ ਨਹੀਂ, 'ਗ੍ਰਹਿਓ' ਹੈ। ਹਰਿ ਚੰਦਉਰੀ-ਅਕਾਸ਼ ਵਿਚ ਖ਼ਿਆਲੀ ਨਗਰੀ। ਇਸ ਨੂੰ ਗੰਧਰਬ ਨਗਰੀ ਵੀ ਕਹਿੰਦੇ ਹਨ। ਕਹਾ-ਕਿਥੇ?। ਅਸਿਥਤਿ-ਪੱਕਾ ਟਿਕਾਣਾ। ਆਨ-ਹੋਰ। ਅਹਿਲਾ ਜਨਮੁ-ਸੁੰਦਰ ਜਨਮ। ਧਾਰਿ ਅਨੁਗ੍ਰਹੋ-ਕਿਰਪਾ ਕਰਕੇ। ਭੁਜਾ ਗਹਿ-ਬਾਂਹ ਫੜ ਕੇ। ਕਲਮਲ-ਪਾਪ। ਜਲੇ-ਸੜ ਗਏ। ਨਾਮਿ-ਨਾਮ ਨਾਲ। ਭੀਨਾ-ਭਿੱਜ (ਪਸੀਜ) ਜਾਂਦਾ ਹੈ। ਪਰਬੀਨਾ-ਸਿਆਣਾ।

**ਅਰਥ** : ਹੇ ਰਾਜਨ! (ਤੇਰੇ) ਘਰ ਵਿਚ ਸਿਆਣੇ ਸੇਵਕ (ਨੌਕਰ ਤਾਂ) ਹਨ (ਪਰ ਜਾਣ ਲੈ ਕਿ ਇਨ੍ਹਾਂ ਨੇ ਤੈਥੋਂ ਇਕ ਦਿਨ) ਹਰ ਹਾਲਤ ਵਿਚ ਵਿਛੜਨਾ ਹੈ, (ਜੋ ਇਨ੍ਹਾਂ ਵਿਚ)ਫੱਸ ਜਾਂਦੇ ਹਨ(ਉਹ ਅੰਤ ਨੂੰ) ਪਛਤਾਉਂਦੇ ਹਨ। (ਜੀਵ) ਗੰਧਰਬ ਨਗਰੀ ਵੇਖ ਕੇ ਭੁਲ ਗਿਆ ਹੈ (ਇਹ) ਕਿਥੇ ਪੱਕਾ ਟਿਕਾਣਾ ਪਾ ਸਕਦਾ ਹੈ ? (ਭਾਵ ਨਹੀਂ ਪਾ ਸਕਦਾ)। ਪਰਮਾਤਮਾ ਦੇ ਨਾਮ ਤੋਂ ਬਿਨਾਂ ਹੋਰ (ਝੂਠੀ) ਰਚਨਾ ਵਿਚ ਲਗ ਕੇ ਸੁੰਦਰ ਜਨਮ ਗਵਾ ਲਈਦਾ ਹੈ। ਮੈਂ ਮੈਂ ਕਰਦਿਆਂ (ਮਾਇਕ ਪਦਾਰਥਾਂ ਦੀ) ਤ੍ਰਿਸ਼ਨਾ ਨਹੀਂ ਬੁਝਦੀ, ਨਾ ਹੀ ਕਾਮਨਾਵਾਂ (ਪੂਰਨ ਹੁੰਦੀਆਂ ਹਨ, ਨਾ ਹੀ ਜੀਵਨ ਦਾ) ਗਿਆਨ (ਮਿਲਦਾ ਹੈ)। ਨਾਨਕ (ਗੁਰੂ ਜੀ) ਵਰਣਨ ਕਰਦੇ ਹਨ ਕਿ ਹਰੀ ਦੇ ਨਾਮ ਤੋਂ ਬਿਨਾਂ (ਅਨੇਕਾਂ) ਮਨੁੱਖ ਪਛਤਾਇ।੩।

(ਹੇ ਭਾਈ ! ਉਸ ਰਾਜਨ ਪ੍ਰਭੂ ਨੇ) ਕਿਰਪਾ ਕਰਕੇ (ਮੈਨੂੰ) ਆਪਣਾ ਬਣਾ ਲਿਆ ਹੈ। ਬਾਂਹ ਫੜ ਕੇ (ਮੈਨੂੰ ਸੰਸਾਰ ਸਾਗਰ ਚੋਂ) ਕੱਢ ਲਿਆ ਹੈ (ਅਤੇ) ਸਾਧੂ (ਗੁਰੂ) ਦਾ ਸੰਗ ਦੇ ਦਿਤਾ ਹੈ। ਸਾਧੂ (ਗੁਰੂ) ਦੀ ਸੰਗਤ ਵਿਚ ਹਰੀ ਨੂੰ ਸਿਮਰ ਕੇ ਸਾਰੇ ਪਾਪ ਤੇ ਦੁੱਖ ਸੜ ਜਾਂਦੇ ਹਨ। (ਹੇ ਰਾਜਨ!) ਜੇ (ਤੂੰ ਨਾਮ ਜਪੇਂਗਾਂ ਤਾਂ ਸਮਝ ਲੈ) ਵੱਡਾ ਧਰਮ, ਸ੍ਰੇਸ਼ਟ ਦਾਨ ਤੇ ਕਿਰਿਆ (ਆਦਿ ਕੀਤੇ ਸਭ ਤੇਰੇ) ਨਾਲ (ਪਰਲੋਕ ਵਿੱਚ ਜਾਣਗੇ)। (ਹੇ ਭਾਈ ! ਜਿਹੜਾ ਮਨੁੱਖ ਰਸਨਾ) ਦੁਆਰਾ ਇਕ (ਆਪਣੇ) ਮਾਲਕ ਦੀ ਅਰਾਧਨਾ ਕਰਦਾ ਹੈ (ਉਸ ਦਾ) ਮਨ ਤੇ ਤਨ ਨਾਮ ਵਿਚ ਭਿੱਜ ਜਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ (ਮਨੁੱਖ ਨੂੰ) ਪਰਮਾਤਮਾ (ਆਪਣੇ ਨਾਲ) ਮਿਲਾ ਲਵੇ (ਜਾਣੋ) ਉਹ ਸਾਰੇ ਗੁਣਾਂ ਵਿਚ ਪਰਬੀਨ (ਭਾਵ ਸਿਆਣਾ) ਹੈ।੪।੬।੯।

## ਸਾਰੰਸ਼ ਅਤੇ ਸਿਧਾਂਤ

ਇਸ ਛੰਤ ਦੀ ਆਰੰਭਕ ਪੰਕਤੀ 'ਬੋਲਿ ਸੁ ਧਰਮੀੜਿਆ' ਅਤੇ ਦੂਜੇ ਅੰਕ ਵਿਚ 'ਰਾਜਨ ਕਿਉਂ

ਸੋਇਆ' ਫਿਰ ਤੀਜੇ ਅੰਕ ਵਿਚ ਵੀ 'ਨਰਪਤਿ' ਸ਼ਬਦ ਦੀ ਵਰਤੋਂ ਤੋਂ ਪ੍ਰਤੀਤ ਹੁੰਦਾ ਹੈ ਕਿ ਗੁਰਦੇਵ ਜੀ ਮਾਇਆ ਦੀ ਨੀਂਦ ਵਿਚ ਸੁਤੇ ਪਏ ਕਿਸੇ ਰਾਜੇ ਨੂੰ ਗਿਆਨ ਦਾ ਦਾਨ ਦੇ ਕੇ ਜਗਾ ਰਹੇ ਹਨ। ਉਸ ਰਾਜੇ ਦੇ ਅੰਦਰ ਧਰਮ ਦੀ ਕਣੀ ਵੇਖ ਕੇ ਆਪ ਤੁਠ ਪਏ ਜਾਪਦੇ ਹਨ। 'ਦੇਸ ਵੇਸ ਸੁਵਰਨ ਰੂਪਾ ਸਗਲੇ ਊਣੇ ਕਾਮਾ' ਦੀ ਸੋਝੀ ਗੁਰੂ ਦੀ ਕਿਰਪਾ ਬਿਨਾਂ ਨਹੀਂ ਆ ਸਕਦੀ। ਪੂਰਬਲੇ ਜਨਮਾਂ ਦੇ ਸੰਸਕਾਰਾਂ ਨਾਲ ਬੱਧੇ ਹੋਏ ਜੀਆਂ ਦੇ ਜੀਵਨ ਅੰਦਰ ਆਦਿ, ਮੱਧ, ਅੰਤ ਸਮੇਂ ਫੁਰਨਿਆਂ ਦਾ ਉਠਣਾ ਸੁਭਾਵਿਕ ਹੈ। ਜਿਸ ਉਤੇ ਪ੍ਰਭੂ ਦੀ ਮਿਹਰ ਹੋ ਜਾਏ, ਸਾਧ-ਸੰਗ ਸੇਵਾ, ਸਿਮਰਨ ਵਿੱਚ ਲੀਨ ਹੋ ਜਾਵੇ, ਉਹ ਸਾਰੇ ਗੁਣਾਂ ਵਿਚ ਪ੍ਰਬੀਨ ਹੋ ਜਾਂਦਾ ਹੈ ਅਤੇ ਉਸ ਨੂੰ ਰੱਬੀ ਗਿਆਨ, ਧਿਆਨ ਤੇ ਨਾਮ ਦਾਨ ਮਿਲ ਜਾਂਦਾ ਹੈ।

## ਬਿਹਾਗੜੇ ਕੀ ਵਾਰ, ਮਹਲਾ ੪

**ੴ ਸਤਿਗੁਰ ਪ੍ਰਸਾਦਿ ॥ ਸਲੋਕ ਮ: ੩ ॥ ਗੁਰ ਸੇਵਾ ਤੇ ਸੁਖੁ ਪਾਈਐ, ਹੋਰਥੈ ਸੁਖੁ ਨ ਭਾਲਿ ॥ ਗੁਰ ਕੈ ਸਬਦਿ ਮਨੁ ਭੇਦੀਐ, ਸਦਾ ਵਸੈ ਹਰਿ ਨਾਲਿ ॥ ਨਾਨਕ, ਨਾਮੁ ਤਿਨਾ ਕਉ ਮਿਲੈ, ਜਿਨ ਹਰਿ ਵੇਖੈ ਨਦਰਿ ਨਿਹਾਲਿ ॥੧॥ ਮ: ੩ ॥ ਸਿਫਤਿ ਖਜਾਨਾ ਬਖਸ ਹੈ, ਜਿਸੁ ਬਖਸੈ ਸੋ ਖਰਚੈ ਖਾਇ ॥ ਸਤਿਗੁਰ ਬਿਨੁ ਹਥਿ ਨ ਆਵਈ, ਸਭ ਥਕੇ ਕਰਮ ਕਮਾਇ ॥ ਨਾਨਕ, ਮਨਮੁਖੁ ਜਗਤੁ ਧਨਹੀਣੁ ਹੈ, ਅਗੈ ਭੁਖਾ ਕਿ ਖਾਇ ॥੨॥ ਪਉੜੀ ॥ ਸਭ ਤੇਰੀ ਤੂ ਸਭਸ ਦਾ, ਸਭ ਤੁਧੁ ਉਪਾਇਆ ॥ ਸਭਨਾ ਵਿਚਿ ਤੂ ਵਰਤਦਾ, ਤੂ ਸਭਨੀ ਧਿਆਇਆ ॥ ਤਿਸ ਦੀ ਤੂ ਭਗਤਿ ਥਾਇ ਪਾਇਹਿ, ਜੋ ਤੁਧੁ ਮਨਿ ਭਾਇਆ ॥ ਜੋ ਹਰਿਪ੍ਰਭ ਭਾਵੈ ਸੋ ਥੀਐ, ਸਭਿ ਕਰਨਿ ਤੇਰਾ ਕਰਾਇਆ ॥ ਸਲਾਹਿਹੁ ਹਰਿ ਸਭਨਾ ਤੇ ਵਡਾ, ਜੋ ਸੰਤ ਜਨਾਂ ਕੀ ਪੈਜ ਰਖਦਾ ਆਇਆ ॥੧॥**

### ਉਚਾਰਨ ਸੇਧ

**ਬਿੰਦੀ ਸਹਿਤ** : ਥਾਇੰ, ਪਾਇਹਿੰ।

**ਪਦ ਅਰਥ** : ਉਪਾਇਆ-ਪੈਦਾ ਕੀਤਾ। ਹੋਰਥੈ-ਹੋਰ ਥਾਂ ਤੋਂ। ਨ ਭਾਲਿ-ਨਾ ਲੱਭ। ਭੇਦੀਐ-ਵਿੰਨ੍ਹਣਾ ਚਾਹੀਦਾ ਹੈ। ਸਲਾਹਿਹੁ-ਸਿਫਤਿ ਸਾਲਾਹ (ਵਡਿਆਈ) ਕਰੋ।

**ਅਰਥ : ਸਲੋਕ ਮ: ੩**-(ਹੇ ਭਾਈ!) ਗੁਰੂ ਦੀ ਸੇਵਾ (ਕਮਾਉਣ) ਤੇ (ਸੱਚਾ) ਸੁੱਖ ਮਿਲਦਾ ਹੈ। (ਇਸ ਲਈ ਤੂੰ) ਹੋਰ ਕਿਸੇ ਥਾਂ ਤੋਂ ਸੁੱਖ ਨਾ ਲੱਭਦਾ ਫਿਰ। ਗੁਰੂ ਦੇ ਸ਼ਬਦ ਦੁਆਰਾ ਮਨ ਨੂੰ ਵਿੰਨ੍ਹਣਾ ਚਾਹੀਦਾ ਹੈ (ਫਿਰ) ਹਰੀ ਸਦਾ ਨਾਲ ਵਸਦਾ (ਦਿਸ ਪੈਂਦਾ) ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪਰਮਾਤਮਾ ਦਾ) ਨਾਮ ਉਨ੍ਹਾਂ ਨੂੰ ਮਿਲਦਾ ਹੈ ਜਿਨ੍ਹਾਂ ਨੂੰ ਹਰੀ ਮਿਹਰ ਦੀ ਨਜ਼ਰ ਨਾਲ ਵੇਖਦਾ ਹੈ।੧।

**ਮ: ੩** - (ਪ੍ਰਭੂ ਦੀ) ਸਿਫਤ ਦਾ ਖਜ਼ਾਨਾ (ਪ੍ਰਭੂ ਦੀ) ਬਖਸ਼ਿਸ਼ ਹੈ, ਜਿਸ ਨੂੰ ਬਖਸ਼ਦਾ ਹੈ ਉਹ (ਆਪ) ਖਾਂਦਾ (ਤੇ ਅਗੋਂ) ਖ਼ਰਚਦਾ ਹੈ (ਭਾਵ ਆਪ ਸਿਫਤਿ ਕਰਦਾ ਹੈ ਤੇ ਹੋਰਨਾਂ ਨੂੰ ਸਿਫਤਿ ਕਰਨ ਵਲ ਲਾਉਂਦਾ ਹੈ)। (ਸਿਫਤਿ ਖਜ਼ਾਨਾ) ਸਤਿਗੁਰੂ ਤੋਂ ਬਿਨਾਂ ਨਹੀਂ ਮਿਲਦਾ ਸਾਰੇ (ਲੋਕ) ਕਰਮ-ਕਾਂਡ ਕਰ ਕਰ ਕੇ ਥੱਕ ਗਏ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਮਨਮੁਖ ਜਗਤ (ਨਾਮ) ਧਨ ਤੋਂ

ਖ਼ਾਲੀ ਹੈ, ਭੁੱਖਾ (ਜੀਵ) ਅੱਗੇ ਜਾ ਕੇ ਕੀ ਖਾਵੇਗਾ ? (ਭਾਵ ਨਾਮ ਤੋਂ ਬਿਨਾਂ ਭੁੱਖਾ ਹੀ ਰਹੇਗਾ) ।੨।

**ਪਉੜੀ** - (ਹੇ ਪ੍ਰਭੂ !) ਸਾਰੀ (ਸ੍ਰਿਸ਼ਟੀ) ਤੇਰੀ ਹੈ (ਅਤੇ) ਤੂੰ ਸਾਰੇ (ਜੀਆਂ ਦਾ) ਦਾਤਾ ਹੈ, ਸਾਰਾ (ਸੰਸਾਰ) ਤੇਰਾ ਪੈਦਾ ਕੀਤਾ ਹੋਇਆ ਹੈ। ਸਾਰੇ (ਜੀਆਂ) ਵਿਚ ਤੂੰ ਵਰਤ ਰਿਹਾ ਹੈਂ, (ਅਤੇ) ਤੈਨੂੰ ਸਭਨਾਂ ਨੇ ਸਿਮਰਿਆ ਹੈ। ਉਸ (ਮਨੁੱਖ) ਦੀ ਭਗਤੀ ਤੂੰ ਥਾਇ ਪਾਉਂਦਾ ਹੈਂ ਜੋ ਤੇਰੇ ਮਨ ਵਿਚ ਭਾ ਜਾਂਦਾ ਹੈ। ਹੇ ਹਰੀ ਪ੍ਰਭੂ ! ਜੋ ਤੈਨੂੰ ਚੰਗਾ ਲਗਦਾ ਹੈ, ਉਹ ਹੁੰਦਾ ਹੈ (ਅਤੇ) ਸਾਰੇ (ਜੀਵ) ਤੇਰਾ ਕਰਾਇਆ ਹੋਇਆ (ਕੰਮ ਹੀ) ਕਰਦੇ ਹਨ। (ਹੇ ਭਾਈ ! ਉਹ) ਹਰੀ ਸਭਨਾ ਤੋਂ ਵੱਡਾ ਹੈ, ਜੋ ਸੰਤ ਜਨਾਂ ਦੀ ਪੈਜ ਰਖਦਾ ਆਇਆ ਹੈ (ਤੁਸੀਂ ਸਾਰੇ ਉਸੇ ਦੀ) ਸਿਫਤਿ-ਸਾਲਾਹ (ਵਡਿਆਈ) ਕਰੋ ।੧।

## ਸਾਰੰਸ਼ ਅਤੇ ਸਿਧਾਂਤ

ਨਾਮ ਦੀ ਦਾਤ ਉਨ੍ਹਾਂ ਮਨੁੱਖਾਂ ਨੂੰ ਹੀ ਪ੍ਰਾਪਤ ਹੁੰਦੀ ਹੈ ਜਿੰਨ੍ਹਾਂ ਉਤੇ ਪ੍ਰਭੂ ਮਿਹਰ ਦੀ ਨਜ਼ਰ ਕਰਦਾ ਹੈ ਅਤੇ ਵਾਹਿਗੁਰੂ ਜੀ ਦੀ ਸਿਫਤਿ ਦਾ ਖਜ਼ਾਨਾ ਵੀ ਸਤਿਗੁਰੂ ਦੀ ਕਿਰਪਾ ਨਾਲ ਉਨ੍ਹਾਂ ਨੂੰ ਹੀ ਮਿਲਦਾ ਹੈ। ਮਨਮੁਖ ਜੀਵ ਇਸ ਬਖਸ਼ਿਸ਼ ਤੋਂ ਖਾਲੀ ਰਹਿੰਦੇ ਹਨ। ਪਉੜੀ ਵਿਚ ਜਿਥੇ ਅਕਾਲ ਪੁਰਖ ਜੀ ਦੀ ਉਸਤਤਿ ਕੀਤੀ ਹੈ ਉਥੇ ਸਭ ਨੂੰ ਸਾਂਝਾ ਉਪਦੇਸ਼ ਦਿਤਾ ਹੈ ਕਿ ਸਾਰੇ ਇਕ ਉਸ ਪਰਮੇਸ਼ਰ ਦੀ ਸਿਫਤਿ ਸਲਾਹ ਕਰੋ ਜੋ ਜੁੱਗਾਂ ਜੁੱਗਾਂ ਤੋਂ ਸੰਤ-ਜਨਾਂ ਦੀ ਪੈਜ ਰਖਦਾ ਆਇਆ ਹੈ।

**ਸਲੋਕ ਮ: ੩ ॥ ਨਾਨਕ, ਗਿਆਨੀ ਜਗੁ ਜੀਤਾ, ਜਗਿ ਕੀਤਾ ਸਭੁ ਕੋਇ ॥ ਨਾਮੇ ਕਾਰਜ ਸਿਧਿ ਹੈ, ਸਹਜੇ ਹੋਇ ਸੁ ਹੋਇ ॥ ਗੁਰਮਤਿ ਮਤਿ ਅਚਲੁ ਹੈ, ਚਲਾਇ ਨ ਸਕੈ ਕੋਇ ॥ ਭਗਤਾ ਕਾ ਹਰਿ ਅੰਗੀਕਾਰੁ ਕਰੇ, ਕਾਰਜੁ ਸੁਹਾਵਾ ਹੋਇ ॥ ਮਨਮੁਖ ਮੂਲਹੁ ਭੁਲਾਇਅਨੁ, ਵਿਚਿ ਲਬੁ ਲੋਭੁ ਅਹੰਕਾਰੁ ॥ ਝਗੜਾ ਕਰਦਿਆਂ ਅਨਦਿਨੁ ਗੁਦਰੈ, ਸਬਦਿ ਨ ਕਰੈ ਵੀਚਾਰੁ ॥ ਸੁਧਿ ਮਤਿ ਕਰਤੈ ਹਿਰਿ ਲਈ, ਬੋਲਨਿ ਸਭੁ ਵਿਕਾਰੁ ॥ ਦਿਤੈ ਕਿਤੈ ਨ ਸੰਤੋਖੀਅਨਿ, ਅੰਤਰਿ ਤ੍ਰਿਸਨਾ ਬਹੁਤੁ ਅਗ੍ਹਾਨੁ ਅੰਧਾਰੁ ॥ ਨਾਨਕ, ਮਨਮੁਖਾ ਨਾਲਹੁ ਤੁਟੀਆ ਭਲੀ, ਜਿਨਾ ਮਾਇਆ ਮੋਹਿ ਪਿਆਰੁ ॥੧॥ ਮ: ੩ ॥ ਤਿਨ੍ ਭਉ ਸੰਸਾ ਕਿਆ ਕਰੇ, ਜਿਨ ਸਤਿਗੁਰੁ ਸਿਰਿ ਕਰਤਾਰੁ ॥ ਧੁਰਿ ਤਿਨ ਕੀ ਪੈਜ ਰਖਦਾ, ਆਪੇ ਰਖਣਹਾਰੁ ॥ ਮਿਲਿ ਪ੍ਰੀਤਮ ਸੁਖੁ ਪਾਇਆ, ਸਚੈ ਸਬਦਿ ਵੀਚਾਰਿ ॥ ਨਾਨਕ, ਸੁਖਦਾਤਾ ਸੇਵਿਆ ਆਪੇ ਪਰਖਣਹਾਰੁ ॥੨॥ ਪਉੜੀ ॥ ਜੀਅ ਜੰਤ ਸਭਿ ਤੇਰਿਆ, ਤੂ ਸਭਨਾ ਰਾਸਿ ॥ ਜਿਸ ਨੋ ਤੂ ਦੇਹਿ, ਤਿਸੁ ਸਭੁ ਕਿਛੁ ਮਿਲੈ, ਕੋਈ ਹੋਰੁ ਸਰੀਕੁ ਨਾਹੀ ਤੁਧੁ ਪਾਸਿ ॥ ਤੂ ਇਕੋ ਦਾਤਾ ਸਭਸ ਦਾ, ਹਰਿ ਪਹਿ ਅਰਦਾਸਿ ॥ ਜਿਸ ਦੀ ਤੁਧੁ ਭਾਵੈ, ਤਿਸ ਦੀ ਤੂ ਮੰਨਿ ਲੈਹਿ, ਸੋ ਜਨੁ ਸਾਬਾਸਿ ॥ ਸਭੁ ਤੇਰਾ ਚੋਜੁ ਵਰਤਦਾ, ਦੁਖੁ ਸੁਖੁ ਤੁਧੁ ਪਾਸਿ ॥੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਭਗਤਾਂ, ਮੂਲਹੁੰ ਕਰਦਿਆਂ, ਕਰਹਿੰ, ਨਾਲਹੁੰ, ਜਿਨਾਂ, ਦੇਹਿੰ, ਨਾਹੀਂ, ਲੈਹਿੰ।

**ਪਦ ਅਰਥ** : ਜਗਿ-ਜਗਤ ਨੇ । ਸਿਧਿ-ਸਫਲਤਾ । ਅਚਲ-ਅਹਿਲ, ਅਡੋਲ । ਅੰਗੀਕਾਰੁ-ਰਖਿਆ, ਸਹਾਇਤਾ। ਸੁਹਾਵਾ-ਸੁਹਣਾ। ਮੂਲਹੁ-ਮੂਲ (ਮੁੱਢ) ਤੋਂ (ਭਾਵ ਪਰਮੇਸ਼ਰ ਤੋਂ)। ਗੁਦਰੈ-ਗੁਜ਼ਰਦਾ ਹੈ। ਹਿਰਿ ਲਈ-ਖੋਹ ਲਈ । ਵਿਕਾਰੁ-ਫਜ਼ੂਲ, ਵਿਅਰਥ । ਦਿਤੈ ਕਿਤੈ-ਕਿਸੇ (ਪਦਾਰਥ ਦੇ) ਦਿਤੇ ਜਾਣ ਨਾਲ। ਨ ਸੰਤੋਖੀਅਨਿ-ਓਹ ਨਹੀਂ ਰੱਜਦੇ। ਤੁਟੀਆ-ਟੁੱਟੀ ਹੋਈ। ਸੰਸਾ-ਚਿੰਤਾ। ਸਿਰਿ-ਸਿਰ ਉਤੇ।

**ਅਰਥ : ਸਲੋਕ ਮ: ੩ ॥** - ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗਿਆਨੀ (ਪੁਰਸ਼) ਨੇ ਸਾਰੇ ਜਗਤ ਨੂੰ ਜਿੱਤ ਲਿਆ ਹੈ (ਪਰ ਬਾਕੀ) ਸਭ ਕਿਸੇ ਨੂੰ ਜਗਤ ਨੇ ਜਿੱਤ ਲਿਆ ਹੈ । ਨਾਮ (ਜਪਣ) ਨਾਲ (ਹਰੇਕ) ਕਾਰਜ ਦੀ ਸਫਲਤਾ ਹੁੰਦੀ ਹੈ (ਅਤੇ ਨਾਮ ਜਪਣ ਵਾਲੇ ਮਨੁੱਖ ਅੰਦਰ ਇਹ ਨਿਸ਼ਚਾ ਬੱਝ ਜਾਂਦਾ ਹੈ ਕਿ ਜੋ ਕੁਝ ਹੋ ਰਿਹਾ ਹੈ) ਉਹ (ਪ੍ਰਭੂ ਦੀ ਰਜ਼ਾ ਵਿਚ) ਸਹਿਜ ਸੁਭਾਵਿਕ ਹੋ ਰਿਹਾ ਹੈ । ਗੁਰੂ ਦੀ ਸਿਖਿਆ ਦੁਆਰਾ (ਉਸ) ਦੀ ਮਤਿ ਅਡੋਲ ਰਹਿੰਦੀ ਹੈ (ਉਸ ਨੂੰ) ਕੋਈ ਚਲਾਇਮਾਨ ਨਹੀਂ ਕਰ ਸਕਦਾ (ਭਾਵ ਨਿਸ਼ਚੇ ਤੋਂ ਹਿਲਾ ਨਹੀਂ ਸਕਦਾ) । ਹਰੀ (ਆਪਣੇ) ਭਗਤਾਂ ਦੀ (ਸਦਾ ਰਖਿਆ ਕਰ ਰਿਹਾ ਹੈ) (ਅਤੇ ਉਨ੍ਹਾਂ ਦਾ ਹਰਕੋ) ਕੰਮ ਸੁਹਾਵਣਾ ਹੋ ਜਾਂਦਾ ਹੈ (ਭਾਵ ਸਿਰੇ ਚੜ੍ਹ ਜਾਂਦਾ ਹੈ) ।

(ਹੇ ਭਾਈ!) ਮਨਮੁੱਖ (ਜੀਵ ਜੋ) ਲਬ, ਲੋਭ, ਅਹੰਕਾਰ ਵਿਚ (ਫਸੇ ਹੋਏ ਹਨ, ਉਸ ਪ੍ਰਭੂ ਨੇ) ਭੁਲਾਏ ਹੋਏ ਹਨ । (ਉਨ੍ਹਾਂ ਦਾ)ਹਰੇਕ ਦਿਨ ਝਗੜਾ ਕਰਦਿਆਂ ਹੀ ਗੁਜ਼ਰਦਾ ਹੈ (ਉਹ ਗੁਰੂ ਦੇ) ਸ਼ਬਦ (ਉਪਦੇਸ਼) ਵਿੱਚ ਲੱਗ ਕੇ (ਕਦੇ ਤੱਤ) ਵੀਚਾਰ ਨਹੀਂ ਕਰਦੇ । (ਉਨ੍ਹਾਂਦੀ)ਸੂਝ ਤੇ ਬੁੱਧੀ, ਕਰਤਾ (ਪੁਰਖ) ਨੇ ਖੋਹ ਲਈ ਹੈ (ਇਸ ਲਈ ਉਹ ਜੋ) ਬੋਲਦੇ ਹਨ ਸਭ ਫਜ਼ੂਲ (ਹੀ ਹੁੰਦਾ ਹੈ) । (ਉਹ) ਕਿਸੇ ਪਦਾਰਥ ਦੇ ਦੇਣ ਨਾਲ (ਭਾਵੇਂ ਕਿਤਨਾ ਹੀ ਕਿਉਂ ਨਾ ਦੇਈ ਜਾਓ) ਰਜਦੇ ਨਹੀਂ ਹਨ (ਕਿਉਂਕਿ ਉਨ੍ਹਾਂ ਦੇ ਮਨ) ਅੰਦਰ ਬਹੁਤ ਤ੍ਰਿਸ਼ਨਾ ਤੇ ਅਗਿਆਨ ਰੂਪੀ ਹਨੇਰਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਨ੍ਹਾਂ ਦਾ ਮਾਇਆ ਦੇ ਮੋਹ ਵਿਚ ਪਿਆਰ ਹੈ ਉਨ੍ਹਾਂ ਮਨਮੁਖਾਂ ਨਾਲੋਂ (ਦੋਸਤੀ) ਟੁੱਟੀ ਹੋਈ ਚੰਗੀ ਹੈ।੧।

**ਮ: ੩॥** - (ਹੇ ਭਾਈ !) ਜਿਨ੍ਹਾਂ ਦੇ ਸਿਰ ਉਤੇ ਗੁਰੂ ਕਰਤਾਰ (ਆਪ) ਹੈ, ਡਰ ਤੇ ਸੰਸਾ ਉਨ੍ਹਾਂ ਦਾ ਕੀ ਵਿਗਾੜ ਸਕਦੇ ਹਨ ? ਉਨ੍ਹਾਂ ਦਾ (ਰਖਣਹਾਰ ਪ੍ਰਭੂ) ਆਪ ਹੀ ਧੁਰ ਤੋਂ ਉਨ੍ਹਾਂ ਦੀ ਪੈਜ (ਲਜਿਆ) ਰਖਦਾ ਹੈ। (ਉਨ੍ਹਾਂ ਨੇ) ਸੱਚੇ (ਗੁਰੂ ਦੀ) ਸ਼ਬਦ ਵੀਚਾਰ ਦੁਆਰਾ (ਰਬੀ) ਪ੍ਰੀਤਮ ਨੂੰ ਮਿਲ ਕੇ (ਆਤਮਿਕ) ਸੁੱਖ ਪਾਇਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਨ੍ਹਾਂ ਨੇ)ਸੁਖ ਦੇਣ ਵਾਲਾ (ਪ੍ਰਭੂ) ਸੇਵਿਆ ਹੈ (ਜੋ) ਆਪ ਹੀ (ਆਪਣੇ ਭਗਤ-ਗਿਆਨੀਆਂ ਦੀ ਪ੍ਰੀਤਿ ਨੂੰ) ਪਰਖਣ ਵਾਲਾ ਹੈ ।੨।

(**ਨੋਟ** : ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੩੧੬ ਉਤੇ ਇਹੋ ਸਲੋਕ 'ਗਉੜੀ ਕੀ ਵਾਰ ਮਹਲਾ ੪' ਅੰਦਰ 'ਸਲੋਕ ਮਹਲਾ ੪' ਦੇ ਸਿਰਲੇਖ ਨਾਲ 'ਮਨਮੁਖ ਮੂਲਹੁ ਭੁਲਿਆ..... .' ਤੋਂ ਆਰੰਭ ਹੋ ਕੇ 'ਨਾਨਕ ਮਨਮੁਖਾ ਨਾਲਹੁ ਤੁਟੀ ਭਲੀ' ਤੱਕ ਕੁਝ ਕੁ ਫਰਕ ਨਾਲ ਅੰਕਿਤ ਹੈ ।)

**ਪਉੜੀ** : (ਹੇ ਹਰੀ !) ਸਾਰੇ ਜੀਵ ਜੰਤੂ ਤੇਰੇ ਹਨ (ਅਤੇ) ਤੂੰ ਸਾਰਿਆਂ ਦੀ ਰਾਸਿ (ਪੂੰਜੀ) ਹੈਂ । ਜਿਸ (ਮਨੁੱਖ) ਨੂੰ ਤੂੰ (ਨਾਮ ਦੀ ਪੂੰਜੀ) ਦੇਂਦਾ ਹੈਂ, ਉਸ ਨੂੰ ਹਰੇਕ (ਪਦਾਰਥ) ਮਿਲ ਜਾਂਦਾ ਹੈ (ਕਿਉਂਕਿ) ਹੋਰ ਕੋਈ ਸ਼ਰੀਕ (ਤੈਨੂੰ ਰੋਕਣ ਵਾਲਾ) ਤੇਰੇ ਕੋਲ (ਬੈਠਾ ਹੋਇਆ) ਨਹੀਂ ਹੈ, ਇਕੋ ਤੂੰ ਹੀ) ਸਾਰਿਆਂ

ਦਾ ਦਾਤਾ ਹੈਂ (ਇਸ ਲਈ ਆਪ) ਹਰੀ ਪਾਸ (ਸਭ ਦੀ) ਬੇਨਤੀ (ਹੈ)। ਜਿਸਦੀ (ਬੇਨਤੀ) ਤੈਨੂੰ ਚੰਗੀ ਲਗਦੀ ਹੈ ਉਸ ਦੀ ਤੂੰ ਪਰਵਾਣ ਕਰ ਲੈਂਦਾ ਹੈਂ, (ਅਤੇ) ਉਸ ਸੇਵਕ ਨੂੰ ਸ਼ਾਬਾਸ਼ (ਮਿਲਦੀ ਹੈ)। (ਹੇ ਹਰੀ! ਇਹ) ਸਾਰਾ ਤੇਰਾ ਕੌਤਕ ਵਰਤ ਰਿਹਾ ਹੈ (ਅਤੇ ਸਭ ਦਾ) ਦੁੱਖ ਸੁੱਖ ਤੇਰੇ ਪਾਸ (ਹੀ ਹੈ)।੨।

## ਸਾਰੰਸ਼ ਅਤੇ ਸਿਧਾਂਤ

ਸੰਸਾਰ ਵਿਚ ਗਿਆਨੀ 'ਅਜੈ' ਪੁਰਸ਼ ਹੈ। ਜੋ ਸਦਾ ਸਹਜ ਅਵਸਥਾ ਵਿਚ ਰਹਿੰਦਾ ਹੈ। ਉਹ ਮਾਇਆ ਦਾ ਰੂਪ ਰੰਗ ਵੇਖ ਕੇ ਡੋਲਦਾ ਨਹੀਂ ਹੈ। ਪਰ ਦੂਜੇ ਪਾਸੇ ਮਨਮੁਖ ਲੋਕ ਮੂਲ ਤੋਂ ਹੀ ਭੁੱਲੇ ਹੋਏ ਹਨ, ਦਿਨ ਰਾਤ ਮਾਇਆ ਵਿਚ ਗ਼ਲਤਾਨ, ਲੋਭ ਤੇ ਅਹੰਕਾਰ ਵਾਲੀ ਬਿਰਤੀ ਕਾਰਨ ਝਗੜਿਆਂ ਝੇੜਿਆਂ ਵਿਚ ਆਪਣਾ ਜਨਮ ਵਿਅਰਥ ਗੁਆ ਰਹੇ ਹਨ। ਅਜਿਹੇ ਮਨਮੁਖਾਂ ਨਾਲੋਂ ਪ੍ਰੀਤਿ ਤੁਟੀ ਹੀ ਚੰਗੀ ਹੈ। ਗਿਆਨੀ ਪੁਰਸ਼ਾਂ ਦੇ ਸਿਰ ਤੇ ਸਾਈਂ ਦਾ ਹੱਥ ਹੁੰਦਾ ਹੈ ਉਨ੍ਹਾਂ ਦਾ ਸੰਸਾਰ ਕੁਝ ਨਹੀਂ ਵਿਗਾੜ ਸਕਦਾ। ਉਹ ਸਾਈਂ ਦੀ ਪ੍ਰੀਤਿ ਵਿਚ ਰਤੇ ਹੋਏ ਇਕਸਾਰ ਜੀਵਨ ਬਤੀਤ ਕਰਦੇ ਹਨ।

ਪਉੜੀ ਵਿਚ ਪ੍ਰਭੂ ਦੀ ਸਿਫਤਿ ਕੀਤੀ ਹੈ। ਉਹ ਚੋਜੀ ਪ੍ਰੀਤਮ ਹੈ। ਜਿਵੇਂ ਉਸ ਦਾ ਚਿਤ ਕਰਦਾ ਹੈ, ਤਿਵੇਂ ਹੀ ਉਹ ਜੀਆਂ ਨੂੰ ਸੁਖ ਦੁਖ ਦਿੰਦਾ ਹੈ। ਸਾਰੇ ਜੀਵ ਹੀ ਪ੍ਰਭੂ ਅੱਗੇ ਅਰਦਾਸਿ ਕਰਦੇ ਹਨ ਪਰ ਜਿਸ ਦੀ ਅਰਦਾਸਿ ਪਰਵਾਨ ਹੁੰਦੀ ਹੈ ਉਸ ਨੂੰ ਸਾਬਾਸ਼ ਮਿਲਦੀ ਹੈ।

**ਸਲੋਕ ਮ : ੩ ॥ ਗੁਰਮੁਖਿ ਸਚੈ ਭਾਵਦੇ, ਦਰਿ ਸਚੈ ਸਚਿਆਰ ॥ ਸਾਜਨ ਮਨਿ ਆਨੰਦੁ ਹੈ, ਗੁਰ ਕਾ ਸਬਦੁ ਵੀਚਾਰ ॥ ਅੰਤਰਿ ਸਬਦੁ ਵਸਾਇਆ ਦੂਖੁ ਕਟਿਆ, ਚਾਨਣੁ ਕੀਆ ਕਰਤਾਰਿ ॥ ਨਾਨਕ, ਰਖਣਹਾਰਾ ਰਖਸੀ, ਆਪਣੀ ਕਿਰਪਾ ਧਾਰਿ ॥੧॥ ਮ: ੩ ॥ ਗੁਰ ਕੀ ਸੇਵਾ ਚਾਕਰੀ, ਭੈ ਰਚਿ ਕਾਰ ਕਮਾਇ ॥ ਜੇਹਾ ਸੇਵੈ ਤੇਹੋ ਹੋਵੈ, ਜੇ ਚਲੈ ਤਿਸੈ ਰਜਾਇ ॥ ਨਾਨਕ ਸਭੁ ਕਿਛੁ ਆਪਿ ਹੈ, ਅਵਰੁ ਨ ਦੂਜੀ ਜਾਇ ॥੨॥ ਪਉੜੀ ॥ ਤੇਰੀ ਵਡਿਆਈ ਤੂਹੈ ਜਾਣਦਾ, ਤੁਧੁ ਜੇਵਡੁ ਅਵਰੁ ਨ ਕੋਈ ॥ ਤੁਧੁ ਜੇਵਡੁ ਹੋਰੁ ਸਰੀਕੁ ਹੋਵੈ ਤਾ ਆਖੀਐ, ਤੁਧੁ ਜੇਵਡੁ ਤੂਹੈ ਹੋਈ ॥ ਜਿਨਿ ਤੂ ਸੇਵਿਆ ਤਿਨਿ ਸੁਖੁ ਪਾਇਆ, ਹੋਰੁ ਤਿਸ ਦੀ ਰੀਸ ਕਰੇ ਕਿਆ ਕੋਈ ॥ ਤੂ ਭੰਨਣ ਘੜਣ ਸਮਰਥੁ ਦਾਤਾਰੁ ਹਹਿ, ਤੁਧੁ ਅਗੈ ਮੰਗਣ ਨੋ, ਹਥ ਜੋੜਿ ਖਲੀ ਸਭ ਹੋਈ ॥ ਤੁਧੁ ਜੇਵਡੁ ਦਾਤਾਰੁ ਮੈ ਕੋਈ ਨਦਰਿ ਨ ਆਵਈ, ਤੁਧੁ ਸਭਸੈ ਨੋ ਦਾਨੁ ਦਿਤਾ, ਖੰਡੀ ਵਰਭੰਡੀ ਪਾਤਾਲੀ ਪੁਰਈ ਸਭ ਲੋਈ ॥੩॥**

## ਉਚਾਰਨ ਸੇਧ

**ਬਿੰਦੀ ਸਹਿਤ :** ਭਾਂਵਦੇ, ਤੂਹੈਂ, ਹਉਂ, ਖੰਡੀਂ, ਵਰਭੰਡੀਂ, ਪਾਤਾਲੀਂ, ਪੁਰਈਂ, ਲੋਈਂ।

**ਪਦ ਅਰਥ :** ਮਨਿ-ਮਨ ਵਿਚ। ਕਰਤਾਰਿ-ਕਰਤਾਰ ਨੇ। ਰਚਿ-ਰਚ ਕੇ। ਰਜਾਇ-ਰਜ਼ਾ ਵਿਚ। ਸ਼ਰੀਕ-ਬਰਾਬਰੀ ਕਰਨ ਵਾਲਾ। ਭੰਨਣ ਘੜਣ ਸਮਰਥੁ-ਢਾਹੁਣ ਬਨਾਉਣ ਵਾਲੀ ਸ਼ਕਤੀ ਦਾ ਮਾਲਕ। ਹਹਿ-ਹੈਂ। ਖੰਡੀ-ਖੰਡਾਂ ਵਿਚ। ਵਰਭੰਡੀ-ਬ੍ਰਹਮੰਡਾਂ ਵਿਚ। ਪਾਤਾਲੀ-ਪਾਤਾਲਾਂ ਵਿਚ। ਪੁਰਈ-ਪੁਰੀਆਂ ਵਿਚ। ਲੋਈ-ਲੋਕਾਂ ਵਿਚ।

**ਅਰਥ : ਸਲੋਕ ਮ: ੩ -** ਗੁਰਮੁਖ (ਜੀਊੜੇ) ਸੱਚੇ (ਪ੍ਰਭੂ) ਨੂੰ ਚੰਗੇ ਲਗਦੇ ਹਨ (ਅਤੇ ਓਹ) ਸਾਰੇ (ਪ੍ਰਭੂ ਦੇ) ਦਰ ਉਤੇ ਸਚਿਆਰ (ਗਿਣੇ ਜਾਂਦੇ ਹਨ)। ਗੁਰਮੁਖ ਸੱਜਣਾਂ ਦੇ ਮਨ ਵਿਚ ਅਨੰਦ ਹੈ (ਕਿਉਂਕਿ ਉਨ੍ਹਾਂ ਨੇ) ਗੁਰੂ ਦਾ ਸ਼ਬਦ ਵੀਚਾਰਿਆ ਹੈ। (ਸਤਿਗੁਰੂ ਦਾ) ਸ਼ਬਦ (ਉਨ੍ਹਾਂ ਆਪਣੇ ਹਿਰਦੇ) ਅੰਦਰ ਵਸਾਇਆ ਹੈ (ਇਸ ਲਈ) ਕਰਤਾਰ ਦੇ ਸ਼ਬਦ ਨੇ (ਉਨਾਂ ਦਾ) ਦੁੱਖ ਕੱਟ ਦਿਤਾ ਹੈ (ਅਤੇ ਉਨ੍ਹਾਂ ਦੇ ਹਿਰਦੇ ਵਿੱਚ ਗਿਆਨ ਦਾ) ਚਾਨਣ ਕਰ ਦਿੱਤਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਰੱਖਣ ਵਾਲਾ (ਪ੍ਰਭੂ) ਕਿਰਪਾ ਕਰਕੇ (ਉਨ੍ਹਾਂ ਨੂੰ) ਰਖ ਲਏਗਾ।੧।

**ਮ : ੩ -** (ਜੇ ਜਗਿਆਸੂ ਰੱਬੀ) ਡਰ ਵਿੱਚ ਰਚ ਕੇ (ਗੁਰੂ ਦੀ ਦਸੀ) ਚਾਕਰੀ, ਕਾਰ-ਸੇਵਾ ਕਮਾਉਂਦਾ ਹੈ, (ਉਪਰੰਤ) ਜੇ (ਉਹ ਪ੍ਰਭੂ ਦੀ) ਰਜ਼ਾ (ਭਾਣੇ) ਵਿੱਚ ਚਲਦਾ ਹੈ (ਤਾਂ) ਜਿਹੋ-ਜਿਹਾ (ਸਾਹਿਬ) ਸੇਵਦਾ (ਸਿਮਰਦਾ) ਹੈ, ਓਹੋ-ਜਿਹਾ ਹੋ ਜਾਂਦਾ ਹੈ (ਭਾਵ 'ਜੈਸਾ ਸੇਵਾ ਤੈਸਾ ਹੋਇ' ਦਾ ਰੂਪ ਹੋ ਨਿਬੜਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਜਿਹੇ ਸੇਵਕ ਨੂੰ) 'ਸਭੁ ਕਿਛੁ ਆਪੇ ਆਪਿ' ਹੀ (ਦਿਸਦਾ ਹੈ ਉਸ ਤੋਂ ਬਿਨਾ) ਹੋਰ (ਕੋਈ) ਦੂਜੀ ਜਗ੍ਹਾ ਨਹੀਂ (ਸੁਝਦੀ)।੨।

**ਪਉੜੀ :**(ਹੇ ਪ੍ਰਭੂ!)ਤੇਰੀ ਵਡਿਆਈ ਤੂੰ (ਆਪ)ਹੀ ਜਾਣਦਾ ਹੈ, ਤੇਰੇ ਜਿਤਨਾ ਵੱਡਾ ਹੋਰ ਕੋਈ ਨਹੀਂ ਹੈ। ਤੇਰੇ ਜੇਡਾ (ਕੋਈ) ਵੱਡਾ ਹੋਰ ਬਰਾਬਰੀ ਕਰਨ ਵਾਲਾ ਹੋਵੇ ਤਾਂ ਕਹੀਏ, (ਇਸ ਲਈ) ਤੇਰੇ ਜੇਡਾ ਵੱਡਾ ਤੂੰ(ਆਪ)ਹੀ ਹੋ ਸਕਦਾ ਹੈਂ। ਜਿਸ(ਮਨੁੱਖ)ਨੇ (ਤੈਨੂੰ)ਸੇਵਿਆ ਹੈ ਉਸਨੇ ਸੁੱਖ ਪ੍ਰਾਪਤ ਕੀਤਾ ਹੈ, ਉਸ ਦੀ ਕੀ ਕੋਈ ਰੀਸ ਕਰੇਗਾ? (ਭਾਵ ਉਸ ਦੀ ਬਰਾਬਰੀ ਨਹੀਂ ਹੋ ਸਕਦੀ)। (ਹੇ ਪ੍ਰਭੂ) ਤੂੰ ਸਾਰੀ ਸ੍ਰਿਸ਼ਟੀ ਬਣਾਉਣ ਤੇ ਨਾਸ਼ ਕਰਨ ਦੀ ਸ਼ਕਤੀ ਰੱਖਣ ਵਾਲਾ ਦਾਤਾ ਹੈਂ, ਤੇਰੇ ਅੱਗੇ ਸਾਰੀ ਸ੍ਰਿਸ਼ਟੀ ਹਥ ਜੋੜ ਕੇ ਮੰਗਣ ਲਈ ਖੜੋਤੀ ਹੋਈ ਹੈ। (ਮੈਨੂੰ ਤਾਂ)ਤੇਰੇ ਜੇਡਾ ਦਾਤਾ ਕੋਈ ਨਜ਼ਰ ਨਹੀਂ ਆਉਂਦਾ (ਕਿਉਂਕਿ)ਤੂੰ ਖੰਡਾਂ, ਬ੍ਰਹਮੰਡਾਂ,ਪਤਾਲਾਂ,ਪੁਰੀਆਂ ਅਤੇ ਸਾਰੇ ਲੋਕਾਂ ਵਿਚ ਸਭ ਕਿਸੇ ਨੂੰ ਦਾਨ ਦਿਤਾ ਹੈ।੩।

## ਸਾਰੰਸ਼ ਅਤੇ ਸਿਧਾਂਤ

ਗੁਰਮੁਖ ਸਜਣਾ ਦੇ ਮਨ ਵਿਚ ਸਿਮਰਨ ਦੀ ਬਰਕਤ ਨਾਲ ਸਦਾ ਖੇੜਾ ਬਣਿਆ ਰਹਿੰਦਾ ਹੈ ਕਿਉਂਕਿ ਉਹ ਗੁਰੂ ਦੇ ਭੈ ਵਿਚ ਰਹਿ ਕੇ ਸੇਵਾ ਕਰਦੇ ਹਨ। ਉਨ੍ਹਾਂ ਦੀ ਸੇਵਾ ਸਾਈਂ ਦੇ ਦਰ ਉਤੇ ਪਰਵਾਨ ਹੁੰਦੀ ਹੈ। ਗੁਰਮਤਿ ਦਾ ਸਿਧਾਂਤ ਹੈ :-

**ਜੈਸਾ ਸੇਵੈ ਤੈਸੋ ਹੋਇ ॥** [ਪੰਨਾ ੨੨੩

ਇਸ ਸਿਧਾਂਤ ਅਨੁਸਾਰ ਸਾਹਿਬ ਤੇ ਸੇਵਕ ਇਕ-ਰੂਪ ਹੋ ਜਾਂਦੇ ਹਨ :-

**ਸਾਹਿਬੁ ਸੇਵਕੁ ਇਕੁ, ਇਕੁ ਦ੍ਰਿਸਟਾਇਆ ॥**
**ਗੁਰ ਪ੍ਰਸਾਦਿ, ਨਾਨਕ ਸਚਿ ਸਮਾਇਆ ॥** [ਪੰਨਾ ੫੨੪

ਹਉਂ ਤੋਂ ਰਹਿਤ ਹੋਕੇ ਕੀਤੀ ਸੇਵਾ ਹੀ ਥਾਇਂ ਪੈਂਦੀ ਹੈ। ਮਨ ਦੀ ਮਤ ਨੂੰ ਤਿਆਗਣਾ ਪੈਂਦਾ ਹੈ। ਬੱਧਾ ਚਟੀ ਭਰਨ ਵਾਲੀ ਸੇਵਾ ਨਿਰਾਫਲ ਜਾਂਦੀ ਹੈ। ਨਿਸ਼ਕਾਮ ਸੇਵਾ ਕੀਤਿਆਂ ਨਾਮ-ਫਲ ਦੀ ਪ੍ਰਾਪਤੀ ਹੁੰਦੀ ਹੈ।

ਪਉੜੀ ਵਿਚ ਪ੍ਰਭੂ ਦੀਆਂ ਵਡਿਆਈਆਂ ਦਾ ਵਰਣਨ ਹੈ ਅਤੇ '**ਇਕੁ ਦਾਤਾਰੁ ਸਗਲ ਹੈ**

**ਜਾਚਿਕ, ਦੇਹਿ ਦਾਨੁ ਸ੍ਰਿਸਟੀਜਾ ਹੈ' (ਪੰਨਾ ੧੦੭੪)** ਦੇ ਭਾਵ ਨੂੰ ਸਨਮੁਖ ਰਖਿਆ ਹੈ। ਉਸ ਪ੍ਰਭੂ ਦੇ ਦਰਬਾਰ ਵਿੱਚ ਇਕ ਜੀਵ ਨਹੀਂ, ਅਨਗਿਣਤ ਸ੍ਰਿਸ਼ਟੀ ਮੰਗਤੀ ਬਣ ਕੇ ਹਥ ਜੋੜ ਕੇ ਖਲੋਤੀ ਹੋਈ ਹੈ ਅਤੇ ਅਤਿ-ਵੱਡਾ ਸਾਹਿਬ ਸਭ ਨੂੰ ਅਮਿਤ ਦਾਨ ਦੇਈ ਜਾ ਰਿਹਾ ਹੈ :-

**ਜਾ ਕਾ ਦਾਨੁ ਨਿਖੁਟੇ ਨਾਹੀ ॥ ਭਲੀ ਭਾਤਿ, ਸਭ ਸਹਜਿ ਸਮਾਹੀ ॥ [ਪੰਨਾ ੩੯੫**

**ਸਲੋਕ ਮ: ੩ ॥ ਮਨ ਪਰਤੀਤਿ ਨ ਆਈਆ, ਸਹਜਿ ਨ ਲਗੋ ਭਾਉ ॥ ਸਬਦੈ ਸਾਦੁ ਨ ਪਾਇਓ, ਮਨ ਹਠਿ ਕਿਆ ਗੁਣ ਗਾਇ ॥ ਨਾਨਕ, ਆਇਆ ਸੋ ਪਰਵਾਣੁ ਹੈ, ਜਿ ਗੁਰਮੁਖਿ ਸਚਿ ਸਮਾਇ ॥੧॥ ਮ: ੩ ॥ ਆਪਣਾ ਆਪੁ ਨ ਪਛਾਣੈ ਮੂੜਾ, ਅਵਰਾ ਆਖਿ ਦੁਖਾਏ ॥ ਮੁੰਢੈ ਦੀ ਖਸਲਤਿ ਨ ਗਈਆ ਅੰਧੇ, ਵਿਛੁੜਿ ਚੋਟਾ ਖਾਏ ॥ ਸਤਿਗੁਰ ਕੈ ਭੈ ਭੰਨਿ ਨ ਘੜਿਓ, ਰਹੈ ਅੰਕਿ ਸਮਾਏ ॥ ਅਨਦਿਨੁ ਸਹਸਾ ਕਦੇ ਨ ਚੂਕੈ, ਬਿਨੁ ਸਬਦੈ ਦੁਖੁ ਪਾਏ॥ ਕਾਮੁ ਕ੍ਰੋਧੁ ਲੋਭੁ ਅੰਤਰਿ ਸਬਲਾ, ਨਿਤ ਧੰਧਾ ਕਰਤ ਵਿਹਾਏ ॥ ਚਰਣ ਕਰ ਦੇਖਤ ਸੁਣਿ ਥਕੇ, ਦਿਹ ਮੁਕ ਨੇੜੈ ਆਏ ॥ ਸਚਾ ਨਾਮੁ ਨ ਲਗੋ ਮੀਠਾ, ਜਿਤੁ ਨਾਮਿ ਨਵਨਿਧਿ ਪਾਏ॥ ਜੀਵਤੁ ਮਰੈ, ਮਰੈ ਫੁਨਿ ਜੀਵੈ, ਤਾਂ ਮੋਖੰਤਰੁ ਪਾਏ॥ ਧੁਰਿ ਕਰਮੁ ਨ ਪਾਇਓ ਪਰਾਣੀ, ਵਿਣੁ ਕਰਮਾ ਕਿਆ ਪਾਏ ॥ ਗੁਰ ਕਾ ਸਬਦੁ ਸਮਾਲਿ ਤੂ ਮੂੜੇ, ਗਤਿ ਮਤਿ ਸਬਦੇ ਪਾਏ ॥ ਨਾਨਕ, ਸਤਿਗੁਰੁ ਤਦ ਹੀ ਪਾਏ, ਜਾਂ ਵਿਚਹੁ ਆਪੁ ਗਵਾਏ ॥੨॥**

**ਪਉੜੀ ॥ ਜਿਸ ਦੈ ਚਿਤਿ ਵਸਿਆ ਮੇਰਾ ਸੁਆਮੀ, ਤਿਸ ਨੋ ਕਿਉ ਅੰਦੇਸਾ ਕਿਸੈ ਗਲੈ ਦਾ ਲੋੜੀਐ ॥ ਹਰਿ ਸੁਖ ਦਾਤਾ ਸਭਨਾ ਗਲਾ ਕਾ, ਤਿਸ ਨੋ ਧਿਆਇਦਿਆ, ਕਿਵ ਨਿਮਖ ਘੜੀ ਮੁਹੁ ਮੋੜੀਐ ॥ ਜਿਨਿ ਹਰਿ ਧਿਆਇਆ, ਤਿਸ ਨੋ ਸਰਬ ਕਲਿਆਣ ਹੋਏ, ਨਿਤ ਸੰਤ ਜਨਾ ਕੀ ਸੰਗਤਿ ਜਾਇ ਬਹੀਐ, ਮੁਹੁ ਜੋੜੀਐ ॥ ਸਭਿ ਦੁਖ ਭੁਖ ਰੋਗ ਗਏ ਹਰਿ ਸੇਵਕ ਕੇ, ਸਭਿ ਜਨ ਕੇ ਬੰਧਨ ਤੋੜੀਐ ॥ ਹਰਿ ਕਿਰਪਾ ਤੇ ਹੋਆ ਹਰਿ ਭਗਤੁ, ਹਰਿ ਭਗਤ ਜਨਾ ਕੈ ਮੁਹਿ ਡਿਠੈ, ਜਗਤੁ ਤਰਿਆ ਸਭੁ ਲੋੜੀਐ ॥੪॥**

## ਉਚਾਰਨ ਸੇਧ

**ਬਿੰਦੀ ਸਹਿਤ** : ਅਵਰਾਂ, ਚੋਟਾਂ, ਦਿਹਾਂ, ਵਿਚਹੁਂ, ਕਿਉਂ, ਗੱਲਾਂ, ਧਿਆਇੰਦਿਆਂ, ਮੂਹੁਂ, ਮੁਹਿਂ।

**ਪਦ ਅਰਥ** : ਮਨਿ-ਮਨ ਵਿਚ। ਪਰਤੀਤਿ-ਨਿਸ਼ਚਾ, ਵਿਸ਼ਵਾਸ। ਸਹਜਿ-ਅਡੋਲ ਅਵਸਥਾ ਵਿਚ। ਮੁੰਢੈ-ਮੁੱਢ (ਕਦੀਮੀ) ਦੀ। ਖਸਲਤਿ-ਵਾਦੀ, ਭੈੜੀ ਆਦਤ। ਭੰਨਿ-ਭਜ (ਟੁਟ) ਕੇ (ਨਵੇਂ ਸਿਰਿਓ)। ਨ ਘੜਿਓ-ਨਹੀਂ ਘੜਿਆ ਗਿਆ। ਅੰਕਿ-ਗੋਦੀ ਵਿਚ। ਸਹਸਾ-ਭਰਮ, ਤੌਖਲਾ। ਸਬਲਾ-ਬਲਵਾਨ। ਕਰ-ਹਥ। ਦੇਖਤ-ਵੇਖਦਿਆਂ। ਸੁਣਿ-ਸੁਣ ਕੇ। ਨਾਮਿ-ਨਾਮ ਦੁਆਰਾ। ਫੁਨਿ-ਫੇਰ। ਮੋਖੰਤਰੁ-ਮੁਕਤੀ ਨੂੰ। ਸਮਾਲਿ-ਯਾਦ ਕਰ। ਗਤਿ ਮਤਿ-ਮੁਕਤੀ ਦੀ ਸੋਝੀ। ਆਪੁ-ਅਹੰਕਾਰ। ਅੰਦੇਸਾ-

**ਅਰਥ ਸਲੋਕ ਮ:੩-** (ਜਿਸ ਮਨੁੱਖ ਦੇ) ਮਨ ਵਿਚ (ਗੁਰੂ ਉਤੇ) ਨਿਸ਼ਚਾ ਨਹੀਂ ਆਇਆ (ਅਤੇ) ਅਡੋਲ ਅਵਸਥਾ ਵਿਚ ਪਿਆਰ ਨਹੀਂ ਲੱਗਾ (ਟਿਕਾਉ ਨਹੀਂ ਆਇਆ ਤਾਂ ਇਉਂ ਜਾਣੋ ਕਿ ਉਸ ਨੇ ਗੁਰੂ ਦੇ ਸ਼ਬਦ) ਦੁਆਰਾ (ਨਾਮ ਰਸ) ਪ੍ਰਾਪਤ ਨਹੀਂ ਕੀਤਾ (ਉਹ) ਮਨ ਦੇ ਹੱਠ ਨਾਲ ਹਰੀ ਦੇ ਕੀ ਗੁਣ ਗਾ ਰਿਹਾ ਹੈ ? (ਭਾਵ ਅਜਿਹੇ ਗੁਣ ਗਾਉਣ ਦਾ ਕੋਈ ਲਾਭ ਨਹੀਂ ਹੈ) । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਸੰਸਾਰ ਵਿਚ) ਆਇਆ ਹੋਇਆ ਉਹ (ਜੀਵ ਹੀ) ਪਰਵਾਣ ਹੈ ਜਿਹੜਾ ਗੁਰੂ ਦੁਆਰਾ (ਹਰੀ ਦੇ ਗੁਣ ਗਾ ਕੇ) ਸਚ ਵਿਚ ਸਮਾਅ ਜਾਂਦਾ ਹੈ ।੧।

**ਮ: ੩॥ :** (ਮਨ ਹੱਠ ਵਾਲਾ) ਮੂਰਖ (ਮਨੁੱਖ) ਆਪਣੇ ਆਪ ਨੂੰ ਨਹੀਂ ਪਛਾਣਦਾ (ਭਾਵ ਆਤਮਿਕ ਸੋਝੀ ਤੋਂ ਸਖਣਾ ਹੈ) ਹੋਰਨਾਂ ਨੂੰ (ਮੰਦੇ ਬੋਲ) ਆਖ ਕੇ ਦੁਖਾਉਂਦਾ ਹੈ । ਅੰਨ੍ਹੇ (ਅਗਿਆਨੀ ਮਨੁਖ) ਦੀ ਮੁੱਢ (ਕਦੀਮੀ) ਦੀ ਭੈੜੀ ਵਾਦੀ ਦੂਰ ਨਹੀਂ ਹੋਈ, (ਇਸ ਲਈ ਉਹ ਪਰਮਾਤਮਾ ਤੋਂ) ਵਿਛੁੜ ਕੇ (ਜਮ ਦੀਆਂ) ਸੱਟਾਂ ਖਾਂਦਾ ਹੈ । ਸਤਿਗੁਰੂ ਦੇ ਭੈ ਵਿਚ ਭਨ ਕੇ (ਉਹ ਨਵੇਂ ਸਿਰਿਓ) ਨਹੀਂ ਘੜਿਆ ਗਿਆ (ਜਿਸ ਨਾਲ ਕਿ ਉਹ ਪ੍ਰਭੂ ਦੀ) ਗੋਦੀ ਵਿਚ ਸਮਾਇਆ ਰਹਿੰਦਾ । ਉਸ ਦਾ ਭਰਮ ਦਿਨ ਰਾਤ ਕਦੇ ਵੀ ਦੂਰ ਨਹੀਂ ਹੁੰਦਾ (ਉਹ) ਸ਼ਬਦ ਤੋਂ ਬਿਨਾਂ (ਸਦਾ) ਦੁੱਖ ਪਾਉਂਦਾ ਹੈ । (ਉਸ ਦੇ) ਅੰਦਰ ਕਾਮ, ਕ੍ਰੋਧ ਲੋਭ ਬਲਵਾਨ (ਹੋਇਆ) ਹੁੰਦਾ ਹੈ ਅਤੇ ਇਸ ਪ੍ਰਭਾਵ ਹੇਠ ਧੰਧਾ ਕਰਦਿਆਂ ਹੀ ਉਸਦਾ ਹਰ ਰੋਜ਼ ਲੰਘ ਜਾਂਦਾ ਹੈ ।! ਉਸ ਦੇ ਪੈਰ (ਚਲਦਿਆਂ), ਹੱਥ (ਕੰਮ ਕਰਦਿਆਂ), ਅੱਖਾਂ ਵੇਖਦਿਆਂ (ਅਤੇ ਕੰਨ) ਸੁਣ ਕੇ ਥੱਕ ਗਏ (ਜੀਵਨ ਦੇ) ਦਿਨ (ਮਾਨੋ) ਮੁੱਕ ਗਏ (ਤੇ ਮੌਤ ਦੇ ਦਿਨ) ਨੇੜੇ ਆ ਗਏ। (ਅਜਿਹੀ ਹਾਲਤ ਵਿਚ ਵੀ ਉਸ ਨੂੰ) ਸਚਾ ਨਾਮ ਮਿੱਠਾ ਨਾ ਲੱਗਾ, ਜਿਸ ਨਾਮ ਦੁਆਰਾ (ਉਹ-ਨੌ ਨਿਧਾਂ) (ਤੋਂ ਉਚਾ ਨਾਮ) ਪਾ ਲੈਂਦਾ । (ਹਾਂ, ਜੇ ਕੋਈ) ਜੀਵਤ (ਭਾਵ ਤੋਂ) ਮਰਦਾ ਹੈ, (ਅਤੇ) ਮਰ ਕੇ ਫਿਰ ਜੀਊਂਦਾ ਹੈ ਤਾਂ (ਉਹ) ਮੁਕਤੀ ਪਾ ਲੈਂਦਾ ਹੈ । (ਜਿਸ) ਪ੍ਰਾਣੀ ਨੇ ਧੁਰ ਤੋਂ (ਪ੍ਰਭੂ ਪਾਸੋਂ) ਬਖਸ਼ਿਸ਼ ਪ੍ਰਾਪਤ ਨਹੀਂ ਕੀਤੀ (ਓਹ ਪਿਛਲੇ ਜਨਮ ਦੇ ਸ਼ੁੱਭ) ਕਰਮਾਂ ਤੋਂ ਬਿਨਾਂ ਕੀ ਪ੍ਰਾਪਤ ਕਰ ਸਕਦਾ ਹੈ ? (ਭਾਵ ਕੁਝ ਵੀ ਨਹੀਂ ਪਾ ਸਕਦਾ) । ਹੇ ਮੂਰਖ ! ਤੂੰ ਗੁਰੂ ਦਾ ਸ਼ਬਦ (ਉਪਦੇਸ਼) ਯਾਦ ਕਰ, (ਕਿਉਂਕਿ ਗੁਰੂ ਦੇ) ਸ਼ਬਦ ਦੁਆਰਾ ਹੀ ਮੁਕਤੀ ਦੀ ਸੋਝੀ ਪਾਈਦੀ ਹੈ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੀਵ) ਸਤਿਗੁਰੂ ਨੂੰ ਤਦ ਹੀ ਪਾਏਗਾ, ਜਦ(ਇਹ ਆਪਣੇ ਮਨ ਵਿਚੋਂ)ਹੰਕਾਰ ਦੂਰ ਕਰੇਗਾ ।੨।

**ਪਉੜੀ :** ਜਿਸ (ਮਨੁੱਖ) ਦੇ ਹਿਰਦੇ ਵਿਚ ਮੇਰਾ ਮਾਲਕ ਵੱਸ ਗਿਆ ਹੈ ਉਸ ਨੂੰ ਕਿਸੇ ਗੱਲ ਦਾ ਫਿਕਰ ਕਰਨ ਦੀ ਕੀ ਲੋੜ ਪਈ ਹੈ? (ਭਾਵ ਓਹ ਬੇ-ਫਿਕਰ ਹੋ ਜਾਵੇ) । ਸਾਰੀਆਂ ਗਲਾਂ ਦਾ ਸੁਖਦਾਤਾ ਹਰੀ (ਆਪ) ਹੈ, ਉਸ ਨੂੰ ਸਿਮਰਦਿਆਂ ਕਿਉਂ ਨਿਮਖ ਘੜੀ ਭਰ ਭੀ ਮੂੰਹ ਫੇਰੀਏ ? (ਭਾਵ ਉਸ ਨੂੰ ਸਦਾ ਯਾਦ ਕਰਨਾ ਚਾਹੀਦਾ ਹੈ) । ਜਿਸ (ਮਨੁੱਖ) ਨੇ ਹਰੀ ਨੂੰ ਸਿਮਰਿਆ ਹੈ ਉਸ ਨੂੰ ਸਾਰੇ ਸੁੱਖ ਪ੍ਰਾਪਤ ਹੋ ਗਏ ਹਨ (ਸੋ) ਹਰ ਰੋਜ਼ ਸੰਤ ਜਨਾਂ ਦੀ ਸੰਗਤ ਵਿਚ ਜਾ ਕੇ (ਉਨ੍ਹਾਂ ਨਾਲ) ਮੂੰਹ ਜੋੜ ਕੇ ਬੈਠੀਏ । ਹਰੀ ਦੇ ਸੇਵਕ ਦੇ ਸਾਰੇ ਦੁਖ, (ਸਾਰੀਆਂ) ਭੁੱਖਾਂ, (ਤੇ) ਰੋਗ ਚਲੇ ਗਏ ਹਨ (ਇਉਂ ਸਮਝੋ, ਕਿ ਹਰੀ ਨੇ) ਸੇਵਕ ਦੇ ਸਾਰੇ ਬੰਧਨ ਤੋੜ ਦਿਤੇ ਹਨ । (ਹਰੀ ਦਾ ਸਵੇਕ) ਹਰੀ ਦੀ ਕਿਰਪਾ ਤੇ ਹਰੀ ਦਾ

ਭਗਤ ਬਣਿਆ ਹੈ (ਅਤੇ) ਹਰੀ ਦੇ ਭਗਤ ਦਾ ਦਰਸ਼ਨ ਕਰਕੇ ਸਾਰਾ ਜਗਤ ਤਰਨਾ ਜਰੂਰੀ ਹੈ।੪।

## ਸਾਰੰਸ਼ ਅਤੇ ਸਿਧਾਂਤ

ਮਨ-ਹਠ ਨਾਲ ਪਰਮੇਸ਼ਰ ਦੇ ਗੁਣ ਗਾਉਣੇ 'ਬਧਾ ਚਟੀ ਜੋ ਭਰੇ, ਨਾ ਗੁਣੁ ਨਾ ਉਪਕਾਰੁ' (ਪੰਨਾ ੭੮੭) ਵਾਲੀ ਗਲ ਹੈ। ਪ੍ਰੇਮ ਤੇ ਪ੍ਰਤੀਤ ਤੋਂ ਬਿਨਾ ਸਚ ਵਿਚ ਸਮਾਈ ਨਹੀਂ ਹੋ ਸਕਦੀ। ਮਨ-ਹਠ ਵਾਲੇ ਮਨੁਖ ਦੀ ਖਸਲਤ ਇਹ ਹੁੰਦੀ ਹੈ ਕਿ ਉਹ ਦੂਜਿਆਂ ਦੇ ਨੁਕਸ ਛਾਂਟ ਕੇ ਆਪ ਖੁਸ਼ ਹੁੰਦਾ ਹੈ ਅਤੇ ਹੋਰਨਾਂ ਦਾ ਦਿਲ ਦੁਖਾਉਂਦਾ ਹੈ। ਇਸ ਵਾਦੀ ਤੋਂ ਛੁੱਟਕਾਰਾ ਪਾਣ ਦੀ ਜੁਗਤੀ ਹੈ - 'ਗੁਰੂ ਦੀ ਸ਼ਰਣ ਵਿਚ ਨਾਮ-ਸਿਮਰਨ ਦੀ ਸਾਧਨਾ ਅਤੇ ਸਾਧ ਸੰਗਤ ਦੀ ਸੇਵਾ'। ਗੁਰਮਤਿ ਦਾ ਮਾਰਗ ਜੀਵਤ ਭਾਵ ਤੋਂ ਮਰ ਕੇ ਮੁਕਤੀ ਪਾਉਣ ਵਾਲਾ ਹੈ। ਗੁਰੂ ਦਾ ਸ਼ਬਦ ਸੰਭਾਲੇ ਬਿਨਾ ਮੁਕਤੀ ਨਹੀਂ ਮਿਲ ਸਕਦੀ।

ਪਉੜੀ ਵਿਚ ਪਰਮੇਸ਼ਰ ਨਾਲ ਜੁੜਨ ਵਾਲੇ ਪੁਰਸ਼ਾਂ ਦੀ ਵਡਿਆਈ ਕੀਤੀ ਹੈ। ਜੋ ਵਾਹਿਗੁਰੂ ਨਾਲ ਜੁੜਦੇ ਹਨ ਉਨ੍ਹਾਂ ਦਾ ਜੀਵਨ ਚਿੰਤਾ ਤੋਂ ਰਹਿਤ ਹੋ ਜਾਂਦਾ ਹੈ। ਇਹੋ ਜਿਹੇ ਸੰਤ ਜਨਾ ਦੀ ਸੰਗਤ ਵਿਚ ਬੈਠਿਆਂ ਜੀਵਨ ਦੀ ਸਚੀ ਪ੍ਰੇਰਨਾ ਮਿਲਦੀ ਹੈ :-

**ਉਠਦਿਆਂ ਬਹਦਿਆ ਸੁਤਿਆ, ਸਦਾ ਸਦਾ ਹਰਿਨਾਮੁ ਧਿਆਈਐ,**
**ਜਨ ਨਾਨਕ ਗੁਰਮੁਖਿ ਹਰਿ ਲਹੀਐ ॥** [ਪੰਨਾ ੫੯੪

**ਸਲੋਕ ਮ: ੩ ॥ ਸਾ ਰਸਨਾ ਜਲਿ ਜਾਉ, ਜਿਨਿ ਹਰਿ ਕਾ ਸੁਆਉ ਨ ਪਾਇਆ ॥ ਨਾਨਕ, ਰਸਨਾ ਸਬਦਿ ਰਸਾਇ, ਜਿਨਿ ਹਰਿ ਹਰਿ ਮੰਨਿ ਵਸਾਇਆ ॥੧॥ ਮ: ੩ ॥ ਸਾ ਰਸਨਾ ਜਲਿ ਜਾਉ, ਜਿਨਿ ਹਰਿ ਕਾ ਨਾਉ ਵਿਸਾਰਿਆ ॥ ਨਾਨਕ, ਗੁਰਮੁਖਿ ਰਸਨਾ ਹਰਿ ਜਪੈ, ਹਰਿ ਕੈ ਨਾਇ ਪਿਆਰਿਆ ॥੨॥ ਪਉੜੀ ॥ ਹਰਿ ਆਪੇ ਠਾਕੁਰੁ ਸੇਵਕੁ ਭਗਤੁ, ਹਰਿ ਆਪੇ ਕਰੇ ਕਰਾਏ ॥ ਹਰਿ ਆਪੇ ਵੇਖੈ ਵਿਗਸੈ ਆਪੇ, ਜਿਤੁ ਭਾਵੈ ਤਿਤੁ ਲਾਏ ॥ ਹਰਿ ਇਕਨਾ ਮਾਰਗਿ ਪਾਏ ਆਪੇ, ਹਰਿ ਇਕਨਾ ਉਝੜਿ ਪਾਏ ॥ ਹਰਿ ਸਚਾ ਸਾਹਿਬੁ ਸਚੁ ਤਪਾਵਸੁ, ਕਰਿ ਵੇਖੈ ਚਲਤ ਸਬਾਏ ॥ ਗੁਰ ਪਰਸਾਦਿ ਕਹੈ ਜਨੁ ਨਾਨਕ, ਹਰਿ ਸਚੇ ਕੇ ਗੁਣ ਗਾਏ ॥੫॥**

**ਪਦ ਅਰਥ :** ਜਲ ਜਾਉ-ਸੜ ਜਾਏ। ਸੁਆਉ-ਸੁਆਦ, ਰੱਸ। ਰਸਾਇ-ਰੱਸ ਜਾਂਦੀ ਹੈ। ਵਿਗਸੈ-ਖੁੱਸ਼ ਹੁੰਦਾ ਹੈ। ਉਝੜਿ-ਕੁਰਾਹੇ। ਤਪਾਂਵਸ-ਨਿਆਉ। ਚਲਤ-ਖੇਲ। ਸਬਾਏ-ਸਾਰੇ।

**ਅਰਥ ਸਲੋਕ ਮ:੩-** (ਹੇ ਭਾਈ !) ਉਹ ਜੀਭ ਸੜ ਜਾਏ ਜਿਸ (ਜੀਭ) ਨੇ ਹਰੀ ਦੇ (ਨਾਮ) ਦਾ ਸੁਆਦ ਪ੍ਰਾਪਤ ਨਹੀਂ ਕੀਤਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ (ਰਸਨਾਂ) ਨੇ ਹਰੀ ਦਾ (ਨਾਮ) ਮਨ ਵਿਚ ਵਸਾਇਆ ਹੈ (ਉਸ) ਰਸਨਾ ਨੂੰ ਸਬਦ ਵਿਚ ਰਸਾਈ ਰਖੋ।੧।

**ਮ : ੩ ॥** ਉਹ ਜੀਭ ਸੜ ਜਾਵੇ ਜਿਸ (ਜੀਭ) ਨੇ ਹਰੀ ਦਾ ਨਾਮ ਵਿਸਾਰ ਦਿਤਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸਨੇ) ਹਰੀ ਦੇ ਨਾਮ ਨਾਲ ਪਿਆਰ ਕੀਤਾ ਹੈ (ਉਸ) ਗੁਰਮੁਖ ਦੀ ਰਸਨਾ ਹਰੀ ਦਾ (ਨਾਮ) ਜਪਦੀ ਹੈ।੨।

**ਪਉੜੀ** - ਹਰੀ ਆਪ ਹੀ ਠਾਕੁਰ (ਮਾਲਕ) ਹੈ (ਆਪ ਹੀ ਜੀਵ-ਜੋਤਿ ਰੂਪ ਵਿਚ) ਸੇਵਾ ਕਰਨ ਵਾਲਾ (ਅਤੇ) ਭਗਤੀ ਕਰਨ ਵਾਲਾ ਹੈ, ਹਰੀ ਆਪ ਹੀ (ਸਭ ਕੁਝ) ਕਰ ਕਰਾ ਰਿਹਾ ਹੈ। ਹਰੀ ਆਪ ਹੀ ਵੇਖਦਾ ਹੈ, ਆਪ ਹੀ ਖੁੱਸ਼ ਹੁੰਦਾ ਹੈ, ਜਿਸ (ਪਾਸੇ ਉਸਨੂੰ) ਭਾਵੇ (ਉਸ) ਪਾਸੇ (ਜੀਵ ਨੂੰ) ਲਾ ਦਿੰਦਾ ਹੈ। ਇਕਨਾ ਨੂੰ ਹਰੀ (ਸਹੀ) ਰਸਤੇ ਪਾਉਂਦਾ ਹੈ, ਇਕਨਾ ਨੂੰ ਹਰੀ ਆਪ ਹੀ ਕੁਰਾਹੇ ਪਾ ਦਿੰਦਾ ਹੈ। ਹਰੀ ਸੱਚਾ ਮਾਲਕ ਹੈ, (ਉਸਦਾ)ਸਚ ਰੂਪ ਨਿਆਉਂ ਹੈ, ਸਾਰੇ ਖੇਲ ਕਰਕੇ (ਆਪ ਹੀ) ਵੇਖਦਾ ਹੈ। ਦਾਸ ਨਾਨਕ ਆਖਦਾ ਹੈ (ਕਿ)ਗੁਰੂ ਦੀ ਕਿਰਪਾ ਨਾਲ ਹੀ (ਮਨੁੱਖ) ਸੱਚੇ (ਪ੍ਰਭੂ) ਦੇ ਗੁਣ ਗਾਉਂਦਾ ਹੈ।੫।

## ਸਾਰੰਸ਼ ਅਤੇ ਸਿਧਾਂਤ

'ਸਲੋਕ ਵਾਰਾਂ ਤੋਂ ਵਧੀਕ' ਵਿਚ 'ਰਸਨਾ ਜਪੈ ਨ ਨਾਮੁ, ਤਿਲੁ ਤਿਲੁ ਕਰਿ ਕਟੀਐ' (ਪੰਨਾ ੧੩੬੩) ਦਾ ਸੰਕੇਤ ਇਹਨਾਂ ਸਲੋਕਾਂ ਦੇ ਭਾਵ ਨਾਲ ਮੇਲ ਖਾਂਦਾ ਹੈ। ਨਾਮ-ਰੱਸ ਤੋਂ ਸੱਖਣੀ ਰਸਨਾ ਵਾਕਈ ਸਾੜਨ-ਜੋਗ ਹੈ। ਵਾਕ ਹਨ : -

**ਜਿਹਵਾ ਜਲਉ ਜਲਾਵਣੀ, ਨਾਮੁ ਨ ਜਪੈ ਰਸਾਇ ॥** [ਪੰਨਾ ੫੯

ਉਹ ਰਸਨਾ ਜੋ ਪਰਮੇਸ਼ਰ ਦੇ ਗੁਣ ਗਾਉਂਦੀ ਹੈ, ਨਾਮ ਦੇ ਰਸ ਵਿਚ ਰੱਸੀ ਰਹਿੰਦੀ ਹੈ, ਧੰਨਤਾ ਯੋਗ ਹੈ:

**ਸਾ ਰਸਨਾ ਧਨੁ ਧੰਨੁ ਹੈ ਮੇਰੀ ਜਿੰਦੁੜੀਏ, ਗੁਣ ਗਾਵੈ ਹਰਿ ਪ੍ਰਭ ਕੇਰੇ ਰਾਮ॥**[ਪੰਨਾ ੫੪੦

ਪਉੜੀ ਵਿਚ ਵਾਹਿਗੁਰੂ ਜੀ ਦੀ ਸਰਬ ਵਿਆਪਕਤਾ ਅਤੇ ਕ੍ਰਿਸ਼ਮਿਆਂ ਦਾ ਵਰਨਣ ਕੀਤਾ ਹੈ। ਜੀਆਂ ਜੰਤ ਤੇ ਜਗਤ ਦੀ ਹੋਂਦ ਆਦਿ ਸਭ ਰਚਨਹਾਰ ਦਾ ਇਕ ਖੇਲ ਹੈ। ਕੋਈ ਵਿਰਲਾ ਨਾਮ ਅਭਿਆਸੀ ਇਸ ਅਵਸਥਾ ਤੇ ਅਪੜਦਾ ਹੋਇਆ ਆਖਦਾ ਹੈ :-

**ਕਬੀਰ ਨਾ ਹਮ ਕੀਆ ਨ ਕਰਹਿਗੇ, ਨ ਕਰਿ ਸਕੈ ਸਰੀਰੁ ॥**
**ਕਿਆ ਜਾਨਉ ਕਿਛੁ ਹਰਿ ਕੀਆ, ਭਇਓ ਕਬੀਰੁ ਕਬੀਰੁ ॥** [ਪੰਨਾ ੧੩੬੭

**ਸਲੋਕ ਮ: ੩ ॥ ਦਰਵੇਸੀ ਕੋ ਜਾਣਸੀ, ਵਿਰਲਾ ਕੋ ਦਰਵੇਸੁ ॥ ਜੇ ਘਰਿ ਘਰਿ ਹੰਢੈ ਮੰਗਦਾ, ਧਿਗੁ ਜੀਵਣੁ ਧਿਗੁ ਵੇਸੁ ॥ ਜੇ ਆਸਾ ਅੰਦੇਸਾ ਤਜਿ ਰਹੈ, ਗੁਰਮੁਖਿ ਭਿਖਿਆ ਨਾਉ ॥ ਤਿਸ ਕੇ ਚਰਨ ਪਖਾਲੀਅਹਿ, ਨਾਨਕ ਹਉ ਬਲਿਹਾਰੈ ਜਾਉ ॥੧॥ ਮ: ੩ ॥ ਨਾਨਕ, ਤਰਵਰੁ ਏਕੁ ਫਲੁ, ਦੁਇ ਪੰਖੇਰੂ ਆਹਿ ॥ ਆਵਤ ਜਾਤ ਨ ਦੀਸਹੀ ਨਾ ਪਰ ਪੰਖੀ ਤਾਹਿ ॥ ਬਹੁ ਰੰਗੀ ਰਸ ਭੋਗਿਆ, ਸਬਦਿ ਰਹੈ ਨਿਰਬਾਣੁ ॥ ਹਰਿ ਰਸਿ ਫਲਿ ਰਾਤੇ ਨਾਨਕਾ, ਕਰਮਿ ਸਚਾ ਨੀਸਾਣੁ ॥੨॥ ਪਉੜੀ ॥ ਆਪੇ ਧਰਤੀ, ਆਪੇ ਹੈ ਰਾਹਕੁ, ਆਪਿ ਜੰਮਾਇ ਪੀਸਾਵੈ ॥ ਆਪਿ ਪਕਾਵੈ ਆਪਿ ਭਾਂਡੇ ਦੇਇ ਪਰੋਸੈ, ਆਪੇ ਹੀ ਬਹਿ ਖਾਵੈ ॥ ਆਪੇ ਜਲੁ ਆਪੇ ਦੇ ਛਿੰਗਾ, ਆਪੇ ਚੁਲੀ ਭਰਾਵੈ ॥ ਆਪੇ ਸੰਗਤਿ ਸਦਿ ਬਹਾਲੈ, ਆਪੇ ਵਿਦਾ ਕਰਾਵੈ॥ ਜਿਸ ਨੋ ਕਿਰਪਾਲੁ ਹੋਵੈ ਹਰਿ ਆਪੇ, ਤਿਸ ਨੋ ਹੁਕਮੁ ਮਨਾਵੈ॥੬॥**

ਉਚਾਰਨ ਸੇਧ

**ਬਿੰਦੀ ਸਹਿਤ** : ਨਾਉਂ, ਪਖਾਲੀਅਹਿੰ, ਜਾਉਂ।

**ਪਦ ਅਰਥ** : ਦਰਵੇਸੀ-ਫ਼ਕੀਰੀ। ਕੋ-ਕੋਈ। ਹੰਢੈ ਮੰਗਦਾ-ਹੰਢੇ ਮੰਗਦਾ। ਧਿਗੁ-ਫਿਟਕਾਰ ਜੋਗ। ਵੇਸੁ-ਪਹਿਰਾਵਾ। ਅੰਦੇਸਾ-ਚਿੰਤਾ। ਭਿਖਿਆ ਨਾਉ-ਨਾਮ ਦੀ ਭਿੱਛਾ। ਪਖਾਲੀਅਹਿ-ਧੋਣੇ ਚਾਹੀਦੇ ਹਨ। ਤਰਵਰੁ-ਰੁਖ। ਪੰਖੇਰੂ-ਪੰਛੀ। ਆਹਿ-ਹਨ। ਨ ਦੀਸਹੀ-ਨਹੀਂ ਦਿਸਦੇ। ਪਰ-ਖੰਭ। ਤਾਹਿ-ਉਨ੍ਹਾਂ ਦੇ। ਨਿਰਬਾਣੁ-ਵਾਸ਼ਨਾ ਰਹਿਤ। ਕਰਮਿ-ਬਖਸ਼ਿਸ਼ ਦੁਆਰਾ। ਨੀਸਾਣੁ-ਨਿਸ਼ਾਨ। ਰਾਹਕੁ-ਬੀਜਣ ਵਾਲਾ। ਛਿੰਗਾ-ਦੰਦਾ ਵਿਚ ਫੱਸੇ ਹੋਏ ਅੰਨ ਨੂੰ ਕੱਢਣ ਵਾਲੀ ਸੂਈ।

**ਅਰਥ- ਸਲੋਕ** ਮ: ੩॥ : ਕੋਈ ਵਿਰਲਾ ਫ਼ਕੀਰ (ਅਸਲ) ਫ਼ਕੀਰੀ ਨੂੰ ਜਾਣਦਾ ਹੈ। ਜੇ (ਕੋਈ) ਘਰ ਘਰ (ਟੁਕੜੇ) ਮੰਗਦਾ ਫਿਰਦਾ ਹੋਵੇ ਤਾਂ (ਉਸ ਦਾ) ਜੀਵਨ ਫਿਟਕਾਰ ਜੋਗ ਹੈ (ਅਤੇ ਉਸ ਦੇ ਫ਼ਕੀਰੀ ਵਾਲੇ) ਪਹਰਿਾਵੇ ਨੂੰ ਭੀ ਲਾਹਨਤ ਹੈ। ਜੇ (ਉਹ ਦਰਵੇਸ਼) ਆਸਾ ਤੇ ਚਿੰਤਾ ਛੱਡ ਕੇ (ਵਾਹਿਗੁਰੂ ਦੀ ਟੇਕ ਤੇ ਟਿਕਿਆ) ਰਹੇ (ਅਤੇ) ਗੁਰਮੁਖ ਹੋ ਕੇ ਨਾਮ ਦੀ ਭਿੱਛਿਆ (ਮੰਗੇ), ਨਾਨਕ (ਗੁਰੂ ਜੀ ਫ਼ੁਰਮਾਉਂਦੇ ਹਨ ਕਿ) ਉਸ (ਦਰਵੇਸ਼ ਦੇ) ਚਰਨ ਧੋਣੇ ਚਾਹੀਦੇ ਹਨ, ਮੈਂ ਉਸ (ਫ਼ਕੀਰ) ਤੋਂ ਸਦਕੇ ਜਾਂਦਾ ਹਾਂ।੧।

**ਮ:੩॥-** ਨਾਨਕ (ਗੁਰੂ ਜੀ ਫ਼ੁਰਮਾਉਂਦੇ ਹਨ ਕਿ ਸਰੀਰ ਇਕ) ਰੁੱਖ ਹੈ (ਇਸਨੂੰ) ਇਕ ਫਲ (ਲੱਗਾ ਹੋਇਆ ਹੈ ਅਤੇ ਇਸ ਰੁੱਖ ਤੇ) ਦੋ ਪੰਛੀ (ਬੈਠੇ ਹੋਏ) ਹਨ। (ਉਹ ਪੰਛੀ) ਆਉਂਦੇ ਜਾਂਦੇ ਦਿਸਦੇ ਨਹੀਂ ਹਨ (ਅਤੇ) ਨਾ ਉਨ੍ਹਾਂ ਪੰਛੀਆਂ ਨੂੰ ਖੰਭ (ਲਗੇ ਹੋਏ ਹਨ)। (ਜਿਹੜਾ ਜੀਵ ਰੂਪ ਪੰਛੀ ਵਾਸ਼ਨਾ ਤੋਂ ਰਹਿਤ ਹੋ ਕੇ ਸ਼ਬਦ ਵਿਚ ਲੀਨ ਰਹਿੰਦਾ ਹੈ (ਉਸ ਨੇ) ਬਹੁ ਰੰਗੀ-ਰੱਸ ਨੂੰ ਮਾਣਿਆ ਹੈ। ਨਾਨਕ (ਗੁਰੂ ਜੀ ਫ਼ੁਰਮਾਉਂਦੇ ਹਨ ਕਿ ਜਿਹੜੇ ਜੀਵ) ਹਰੀ (ਨਾਮ ਦੇ) ਰਸ ਵਿਚ (ਹਰੀ ਦੇ) ਫਲ ਵਿਚ ਰੱਤੇ ਹੋਏ ਹਨ, ਉਹਨਾਂ ਦੇ ਮੱਥੇ ਉਤੇ (ਵਾਹਿਗੁਰੂ ਜੀ ਦੀ) ਬਖ਼ਸ਼ਿਸ਼ ਦੁਆਰਾ ਸੱਚਾ ਨਿਸ਼ਾਨ (ਪੈਂਦਾ ਹੈ)।੨।

**ਪਉੜੀ॥** - (ਹਰੀ) ਆਪ ਹੀ ਧਰਤੀ ਹੈ, ਵਿਚ ਬੀਜ ਬੀਜਣ ਵਾਲਾ ਭੀ ਆਪ ਹੈ, ਆਪ ਹੀ (ਅੰਨ) ਪੈਦਾ ਕਰਦਾ ਹੈ, ਆਪੇ ਹੀ (ਉਸ ਅੰਨ ਨੂੰ) ਪੀਸਾਉਂਦਾ ਹੈ। ਆਪ ਹੀ (ਪੀਸ ਕੇ) ਪਕਾਉਂਦਾ ਹੈ, ਆਪ ਹੀ (ਭਾਂਡੇ) ਦੇ ਕੇ (ਉਨ੍ਹਾਂ ਵਿਚ ਭੋਜਨ) ਪਰੋਸਦਾ ਹੈ (ਅਤੇ) ਆਪ ਹੀ (ਉਹ ਪਰਸ਼ਾਦਾ) ਬੈਠ ਕੇ ਛਕਦਾ ਹੈ। (ਹਰੀ) ਆਪੇ ਜਲ ਦਿੰਦਾ ਹੈ, ਆਪ ਹੀ ਆਪ ਹੀ (ਭੋਜਣ ਛਕਣ ਪਿਛੋਂ) ਛਿੰਗਾ ਦਿੰਦਾ ਹੈ, ਆਪ ਹੀ ਚੁਲੀ ਭਰਾਉਂਦਾ ਹੈ। (ਹਰੀ) ਆਪ ਹੀ ਸੰਗਤ ਨੂੰ ਸਦ ਕੇ ਬੈਠਾਉਂਦਾ ਹੈ (ਅਤੇ) ਆਪ ਹੀ (ਸੰਗਤ ਨੂੰ) ਵਿਦਾ ਕਰਾਉਂਦਾ ਹੈ। ਜਿਸ (ਮਨੁੱਖ ਉਤੇ) ਹਰੀ ਆਪ ਕਿਰਪਾਲੂ ਹੁੰਦਾ ਹੈ ਉਸ ਨੂੰ (ਆਪਣਾ) ਹੁਕਮ (ਭਾਵ ਭਾਣਾ, ਮਿੱਠਾ ਕਰਕੇ) ਮੰਨਾਉਂਦਾ ਹੈ।੬।

## ਅਰਥ ਭੇਦ ਅਤੇ ਨਿਰਣੈ

**ਨਾਨਕ, ਤਰਵਰੁ ਏਕੁ ਫਲੁ, ਦੁਇ ਪੰਖੇਰੂ ਆਹਿ ॥**
**ਆਵਤ ਜਾਤ ਨ ਦੀਸਹੀ, ਨਾ ਪਰ ਪੰਖੀ ਤਾਹਿ ॥**

ਵਖ ਵਖ ਅਰਥ :

੧. ਹੇ ਨਾਨਕ ! (ਸਰੀਰ ਮਾਨੋ) ਇਕ ਬ੍ਰਿਛ ਹੈ, ਦੋ (ਇਸਤੇ) ਪੰਛੀ ਬੈਠੇ ਹਨ (=ਇਕ ਜੀਵਾਤਮਾ,

ਦੂਸਰਾ ਹੈ ਪਰਮਾਤਮਾ) ਇਹ ਦੁਇ ਪੰਛੀ ਆਉਂਦੇ ਜਾਂਦੇ ਦਿਸਦੇ ਨਹੀਂ, ਨਾ ਇਨ੍ਹਾਂ ਪੰਛੀਆਂ ਦੇ ਖੰਭ ਦਿਸਦੇ ਹਨ। [ਸੰ.ਪੋ.

੨. ਹੇ ਨਾਨਕ! (ਸੰਸਾਰ ਰੂਪ) ਰੁਖ ਹੈ, (ਇਸ ਨੂੰ ਮਾਇਆ ਮੋਹ ਰੂਪ) ਇਕ ਫਲ (ਲੱਗਾ ਹੋਇਆ ਹੈ), ਦੋ (ਕਿਸਮ ਦੇ, ਗੁਮੁਖ ਤੇ ਮਨਮੁਖ ਪੰਛੀ ਹਨ, ਉਨ੍ਹਾਂ ਪੰਛੀਆਂ ਨੂੰ ਖੰਭ ਨਹੀਂ ਹਨ ਤੇ ਉਹ ਆਉਂਦੇ ਜਾਂਦੇ ਦਿਸਦੇ ਨਹੀਂ। [ਦਰਪਣ

**ਨਿਰਣੈ** : ਗੁਰਬਾਣੀ ਵਿਚ 'ਸੰਸਾਰ' ਤੇ 'ਕਾਇਆ' ਦੋਹਾਂ ਨੂੰ ਰੁਖ ਦੇ ਰੂਪਕ ਵਿਚ ਵਰਤਿਆ ਗਿਆ ਹੈ। ਜਿਵੇਂ :-

**੧- ਬਿਖੁ ਅੰਮ੍ਰਿਤੁ ਕਰਤਾਰਿ ਉਪਾਏ, ਸੰਸਾਰ ਬਿਰਖ ਕਉ ਦੁਇ ਫਲ ਲਾਏ ॥**
**ਆਪੇ ਕਰਤਾ ਕਰੇ ਕਰਾਏ ॥ ਜੋ ਤਿਸੁ ਭਾਵੈ ਤਿਸੈ ਖਵਾਏ ॥** [ਪੰਨਾ ੧੧੭੨

**੨- ਕਾਇਆ ਬਿਰਖੁ, ਪੰਖੀ ਵਿਚਿ ਵਾਸਾ ॥**
**ਅੰਮ੍ਰਿਤੁ ਚੁਗਹਿ ਗੁਰ ਸਬਦਿ ਨਿਵਾਸਾ ॥**
**ਉਡਹਿ ਨ ਮੂਲੇ, ਨ ਆਵਹਿ ਨ ਜਾਹੀ,**
**ਨਿਜਘਰਿ ਵਾਸਾ ਪਾਇਆ ॥** [ਪੰਨਾ੧੦੬੭

ਇਸ ਪੰਕਤੀ ਵਿਚ 'ਤਰਵਰੁ' ਭੀ ਇਕ ਅਤੇ 'ਫਲੁ' ਵੀ ਇਕ ਹੈ ਪਰ ਇਸ ਦਰਖਤ ਨੂੰ ਲਗੇ ਹੋਏ ਫਲ ਖਾਣ ਵਾਲੇ ਦੋ ਪੰਛੀ ਹਨ। ਓਹ ਪੰਛੀ ਆਂਦੇ ਜਾਂਦੇ ਦਿਸਦੇ ਨਹੀਂ ਹਨ ਕਿਉਂਕਿ ਓਹਨਾਂ ਨੂੰ ਖੰਭ ਵੀ ਨਹੀਂ ਲਗੇ ਹੋਏ।

ਗੁਰਬਾਣੀ ਵਿਚ 'ਤਰਵਰੁ' ਸ਼ਬਦ ਸੰਸਾਰ ਤੇ ਕਾਇਆ ਦਾ ਰੂਪਕ ਹੀ ਨਹੀਂ, ਗੁਰੂ ਅਤੇ 'ਪਰਮਾਤਮਾ' ਲਈ ਭੀ ਵਰਤਿਆ ਗਿਆ ਹੈ। ਜਿਵੇਂ :-

**੧. ਕਬੀਰ ਤਰਵਰੁ ਰੂਪੀ ਰਾਮੁ ਹੈ, ਫਲ ਰੂਪੀ ਬੈਰਾਗੁ ॥**
**ਛਾਇਆ ਰੂਪੀ ਸਾਧੁ ਹੈ, ਜਿਨਿ ਤਜਿਆ ਬਾਦੁ ਬਿਬਾਦੁ ॥** [ਪੰਨਾ ੨੮੫

**੨. ਕਬੀਰ ਦਾਤਾ ਤਰਵਰੁ ਦਯਾ ਫਲੁ ਉਪਕਾਰੀ ਜੀਵੰਤ ॥**
**ਪੰਖੀ ਚਲੇ ਦਿਸਾਵਰੀ, ਬਿਰਖਾ ਸੁਫਲ ਫਲੰਤ ॥** [ਪੰਨਾ ੧੩੭੬-੭੭

ਇਸ ਸਲੋਕ ਵਿਚ 'ਤਰਵਰੁ' ਅਤੇ 'ਪੰਖਿਰੂਆਂ' ਦਾ ਕੋਈ ਰੂਪ ਨਹੀਂ ਚਿਤਰਿਆ ਹੋਇਆ ਜਿਸ ਕਾਰਨ ਟੀਕਾਕਾਰਾਂ ਨੇ ਆਪੋ ਆਪਣੀ ਬੁਧੀ ਅਨੁਸਾਰ ਅਰਥ ਕਰ ਦਿਤੇ ਹਨ। ਫਰੀਦਕੋਟ ਅਤੇ ਹੋਰ ਪੁਰਾਤਨ ਸਟੀਕਾਂ ਵਿਚ 'ਦੁਇ' ਪਦ ਨੂੰ ਦੇਹੁਰੀ ਦੀਪਕ ਦਸ ਕੇ ਇਕ ਰੁੱਖ ਨੂੰ ਦੁੱਖ ਸੁੱਖ ਰੂਪ ਦੋ ਫਲ ਦਸੇ ਹਨ, ਕੂਟਸਥ ਅਤੇ ਚਿਦਾਭਾਸ ਦੋ ਪੰਖੀ ਦਸੇ ਹਨ। 'ਦੁਇ' ਪਦ ਨੂੰ ਦੇਹਰੀ ਦੀਪਕ ਬਣਾ ਕੇ ਕੀਤੇ ਅਰਥ ਗੁਰਬਾਣੀ ਵਿਆਕਰਣ ਦੀ ਕਸਵਟੀ ਤੇ ਪੂਰੇ ਨਹੀਂ ਉਤਰਦੇ ਕਿਉਂਕਿ 'ਫਲੁ' ਪਦ ਦਾ ਲਲਾ ਅਖਰ ਔਂਕੜ ਸਹਿਤ ਹੈ। ਇਸ ਲਈ ਤਰਵਰੁ ਇਕ ਤੇ ਫਲ ਵੀ ਇਕ ਹੈ। ਇਥੇ ਸੰਸਾਰ ਨਾਲੋਂ ਕਾਇਆ ਨੂੰ ਤਰਵਰ ਮੰਨਣਾ ਠੀਕ ਜਾਪਦਾ ਹੈ ਕਿਉਂਕਿ ਪੰਨਾ ੧੦੬੭ ਵਾਲਾ ਪ੍ਰਮਾਣ ਤੇ ਸਬੰਧਤ

ਸਲੋਕ ਭੀ ਸ੍ਰੀ ਗੁਰੂ ਅਮਰਦਾਸ ਜੀ ਦੇ ਰਚਿਤ ਅਤੇ ਇਕ ਦੂਜੇ ਨਾਲ ਮੇਲ ਖਾਂਦੇ ਹਨ। ਜਿਥੋਂ ਤਕ ਫਲੁ ਦਾ ਸਬੰਧ ਹੈ ਉਹ ਰਾਮ ਨਾਮ ਰੂਪੀ ਅੰਮ੍ਰਿਤ-ਫਲ ਹੈ। ਹਾਂ, ਮਤਿ-ਭੇਦ ਦੋ ਪੰਖੇਰੂਆਂ ਬਾਰੇ ਹੋ ਸਕਦਾ ਹੈ। 'ਪਰਮਾਤਮਾ' ਨੂੰ ਪੰਖੇਰੂ ਨਾਲ ਤੁਲਨਾ ਦੇਣ ਵਾਲੀ ਕੋਈ ਪੰਕਤੀ ਦ੍ਰਿਸ਼ਟੀ ਨਹੀਂ ਪਈ।

ਸੰ. ਪੋ. ਦੇ ਕਰਤਾ ਅਤੇ ਪੁਰਾਤਨ ਟੀਕਾਕਾਰਾਂ ਨੇ 'ਜੀਵਾਤਮਾ' ਤੇ 'ਪਰਮਾਤਮਾ' ਦੋ ਪੰਖੀ ਮੰਨੇ ਹਨ। 'ਦਰਪਣ' ਦੇ ਕਰਤਾ ਨੇ 'ਗੁਰਮੁਖ' ਦੋ ਪੱਖੀ ਦਸੇ ਹਨ ਪਰ ਇਹ ਪ੍ਰਕਰਣ ਦੇ ਅਨੁਕੂਲ ਨਹੀਂ। ਪੰਛੀ ਓਹ ਜਿਨ੍ਹਾਂ ਦੇ ਨਾਹ ਪਰ (ਖੰਭ) ਹੋਣ ਨਾ ਆਂਦੇ ਜਾਂਦੇ (ਭਾਵ ਜੰਮਦੇ ਮਰਦੇ) ਦਿਸਦੇ ਹੋਣ। ਜੀਵਆਤਮਾ ਤੇ ਪਰਮਾਤਮਾ ਅਣਦਿਸ ਹਨ। ਸੋ 'ਪਰਮਾਤਮਾ' ਬਾਰੇ ਕੋਈ ਸ਼ਬਦਾਵਲੀ 'ਪੰਛੀ' ਦੇ ਰੂਪ ਵਿਚ ਮਿਲ ਜਾਵੇ ਤਾਂ ਪੁਰਾਤਨ ਅਰਥ ਹੀ ਠੀਕ ਹਨ, ਨਹੀਂ ਤਾਂ 'ਮਨ ਤੇ ਜੀਵਾਤਮਾ' ਦੋ ਪੰਛੀ ਮੰਨਣੇ ਪੈਣਗੇ ਕਿਉਂਕਿ ਇਨ੍ਹਾਂ ਦੋਹਾਂ ਦੇ ਪਰ ਵੀ ਨਹੀਂ ਤੇ ਆਂਦੇ ਜਾਂਦੇ ਦਿਸਦੇ ਵੀ ਨਹੀਂ ਹਨ। ਗੁਰਬਾਣੀ ਵਿਚੋਂ ਇਸ ਭਾਵ ਦੀ ਪੁਸ਼ਟੀ ਵੀ ਹੋ ਸਕਦੀ ਹੈ :-

**(੧) ਕਬੀਰ ਮਨੁ ਪੰਖੀ ਭਇਓ, ਉਡਿ ਉਡਿ ਦਹ ਦਿਸ ਜਾਇ ॥** [ਪੰਨਾ ੧੩੬੯

**(੨) ਹਾਡ ਮਾਸ ਨਾੜੀ ਕੋ ਪਿੰਜਰੁ ਪੰਖੀ ਬਸੈ ਬਿਚਾਰਾ ॥** [ਪੰਨਾ ੫੯

## ਸਾਰੰਸ਼ ਅਤੇ ਸਿਧਾਂਤ

ਬਾਬਾ ਫਰੀਦ ਜੀ ਦੇ ਅਮੋਲਕ ਬਚਨ ਹਨ :

**ਫਰੀਦਾ ਦਰਵੇਸੀ ਗਾਖੜੀ ਚੋਪੜੀ ਪਰੀਤਿ ॥**
**ਇਕਨਿ ਕਿਨੈ ਚਾਲੀਐ ਦਰਵੇਸਾਵੀ ਰੀਤਿ ॥** [ਪੰਨਾ ੧੩੮੪

ਰਬੀ ਪਿਆਰ ਨੂੰ ਹਿਰਦੇ ਵਿਚ ਲੁਕਾ ਕੇ ਰਖਣ ਵਾਲਾ ਕੋਈ ਵਿਰਲਾ ਹੀ ਦਰਵੇਸ਼ ਹੁੰਦਾ ਹੈ ਜਿਸ ਤੋਂ ਗੁਰੂ ਜੀ ਸਦਕੇ ਜਾ ਰਹੇ ਹਨ। ਉਹ ਦੁਨਿਆਵੀ ਮੰਗਤਿਆਂ ਵਾਂਗੂ ਬੂਹੇ ਬੂਹੇ ਝੋਲੀ ਅਡ ਕੇ ਟੁਕੜੇ ਨਹੀਂ ਮੰਗਦਾ। ਓਹ ਆਸਾ ਤੇ ਅੰਦੇਸ਼ਾ ਦਾ ਤਿਆਗੀ ਤੇ ਬੈਰਾਗੀ ਨਿਰੋਲ ਪਰਮੇਸ਼ਰ ਦੇ ਆਸਰੇ ਆਪਣਾ ਜੀਵਨ ਬਤੀਤ ਕਰਦਾ ਹੈ। ਦੂਜਾ ਸਲੋਕ ਛਾਇਆਵਾਦੀ ਹੈ। ਤਰਵਰ ਤੋਂ ਭਾਵ ਕਾਇਆ (ਸਰੀਰ) ਹੈ ਜਿਵੇਂ ਪੰਛੀ ਇਕ ਬ੍ਰਿਛ ਤੇ ਸਦਾ ਲਈ ਨਹੀਂ ਬੈਠਦੇ ਉਡਾਰੀਆਂ ਮਾਰਦੇ ਰਹਿੰਦੇ ਹਨ ਤਿਵੇਂ ਮਨੁੱਖੀ-ਮਨ ਤੇ ਜੀਵਾਤਮਾ ਦੋ ਹਨ। ਇਹ ਅਜਿਹੇ ਪੰਛੀ ਹਨ ਜੋ ਆਉਂਦੇ ਜਾਂਦੇ ਦਿਸਦੇ ਨਹੀਂ, ਇਨ੍ਹਾਂ ਨੂੰ ਖੰਭ ਵੀ ਨਹੀਂ ਲਗੇ ਹੋਏ। ਪਰਮਾਤਮਾ ਨਿਰਬਾਣ ਤੇ ਨਿਰਲੇਪ ਹੈ ਪਰ ਜੀਵਾਤਮਾ ਕਈ ਪ੍ਰਕਾਰ ਦੇ ਰਸ ਭੋਗਣ ਕਾਰਨ ਨਾਮ ਰਸ ਤੋਂ ਵਾਂਜਿਆ ਰਹਿੰਦਾ ਹੈ। ਗੁਰੂ ਨਾਨਕ ਦੇਵ ਜੀ ਨੇ ਇਸ ਰੂਪਕ ਨੂੰ ਆਪਣੀ ਰਚਨਾ ਵਿੱਚ ਇਉਂ ਦਰਸਾਇਆ ਹੈ :-

**ਤਰਵਰੁ ਕਾਇਆ ਪੰਖਿ ਮਨੁ, ਤਰਵਰਿ ਪੰਖੀ ਪੰਚ ॥**
**ਤਤੁ ਚੁਗਹਿ ਮਿਲਿ ਏਕਸੇ, ਤਿਨ ਕਉ ਫਾਸ ਨ ਰੰਚ ॥**
**ਉਡਹਿ ਤ ਬੇਗੁਲ ਬੇਗੁਲੇ, ਤਾਕਹਿ ਚੋਗ ਘਣੀ ॥**
**ਪੰਖ ਤੁਟੇ ਫਾਹੀ ਪੜੀ, ਅਵਗੁਣਿ ਭੀੜ ਬਣੀ ॥** [ਪੰਨਾ ੯੩੪

ਭਗਤ ਕਬੀਰ ਜੀ ਨੇ ਇਸ ਦ੍ਰਿਸ਼ਟਾਂਤ ਨੂੰ ਇਉਂ ਵਰਨਿਆ ਹੈ :-

**ਕਬੀਰ ਤਰਵਰ ਰੂਪੀ ਰਾਮੁ ਹੈ, ਫਲ ਰੂਪੀ ਬੈਰਾਗੁ ॥**

**ਛਾਇਆ ਰੂਪੀ ਸਾਧੁ ਹੈ ਜਿਨਿ ਤਜਿਆ ਬਾਦੁ ਬਿਬਾਦੁ ॥** [ਪੰਨਾ ੧੩੭੬

**ਸਲੋਕ ਮ: ੩ ॥ ਕਰਮ ਧਰਮ ਸਭਿ ਬੰਧਨਾ, ਪਾਪ ਪੁੰਨ ਸਨਬੰਧੁ ॥ ਮਮਤਾ ਮੋਹੁ ਸੁ ਬੰਧਨਾ ਪੁਤ੍ਰ ਕਲਤ੍ਰ ਸੁ ਧੰਧੁ ॥ ਜਹ ਦੇਖਾ ਤਹ ਜੇਵਰੀ, ਮਾਇਆ ਕਾ ਸਨਬੰਧੁ ॥ ਨਾਨਕ, ਸਚੇ ਨਾਮ ਬਿਨੁ, ਵਰਤਣਿ ਵਰਤੈ ਅੰਧੁ ॥੧॥ ਮ; ੪ ॥ ਅੰਧੇ ਚਾਨਣੁ ਤਾ ਥੀਐ, ਜਾ ਸਤਿਗੁਰੁ ਮਿਲੈ ਰਜਾਇ ॥ ਬੰਧਨ ਤੋੜੈ ਸਚਿ ਵਸੈ, ਅਗਿਆਨੁ ਅਧੇਰਾ ਜਾਇ ॥ ਸਭੁ ਕਿਛੁ ਦੇਖੈ ਤਿਸੈ ਕਾ, ਜਿਨਿ ਕੀਆ ਤਨੁ ਸਾਜਿ ॥ ਨਾਨਕ, ਸਰਣਿ ਕਰਤਾਰ ਕੀ, ਕਰਤਾ ਰਾਖੈ ਲਾਜ ॥੨॥ ਪਉੜੀ ॥ ਜਦਹੁ ਆਪੇ ਥਾਟੁ ਕੀਆ ਬਹਿ ਕਰਤੈ, ਤਦਹੁ ਪੁਛਿ ਨ ਸੇਵਕੁ ਬੀਆ ॥ ਤਦਹੁ ਕਿਆ ਕੋ ਲੇਵੈ ਕਿਆ ਕੋ ਦੇਵੈ, ਜਾਂ ਅਵਰੁ ਨ ਦੂਜਾ ਕੀਆ ॥ ਫਿਰਿ ਆਪੇ ਜਗਤੁ ਉਪਾਇਆ ਕਰਤੈ, ਦਾਨੁ ਸਭਨਾ ਕਉ ਦੀਆ ॥ ਆਪੇ ਸੇਵ ਬਣਾਈਅਨੁ ਗੁਰਮੁਖਿ, ਆਪੇ ਅੰਮ੍ਰਿਤੁ ਪੀਆ ॥ ਆਪਿ ਨਿਰੰਕਾਰ, ਆਕਾਰੁ ਹੈ ਆਪੇ, ਆਪੇ ਕਰੈ ਸੁ ਥੀਆ ॥੭॥**

ਉਚਾਰਨ ਸੇਧ

**ਬਿੰਦੀ ਸਹਿਤ :** ਤਾਂ, ਜਾਂ, ਜਦਹੁਂ, ਤਦਹੁਂ।

**ਪਦ ਅਰਥ :** ਕਲਤ੍ਰ-ਇਸਤ੍ਰੀ। ਧੰਧੁ-ਧੰਧਾ। ਝਗੜਾ-ਝੰਬੇਲਾ। ਜੇਵਰੀ-ਰੱਸੀ। ਰਜਾਇ-ਰਜ਼ਾ ਅਨੁਸਾਰ। ਅਧੇਰਾ-ਅੰਧੇਰਾ। ਥਾਟੁ-ਪਸਾਰਾ। ਬੀਆ-ਦੂਜਾ।

**ਪਾਠ ਭੇਦ :** ਪੁਰਾਤਨ ਪਾਵਨ ਸਰੂਪਾਂ ਵਿਚ ਮ: ੪ ਦੀ ਥਾਂ ਤੇ ਮ : ੩ ਪਾਠ ਹੈ।

**ਅਰਥ: ਸਲੋਕ ਮ: ੩॥ -** (ਸੰਸਾਰ ਦੇ) ਕਰਮ (ਕਾਂਡ, ਵਿਖਾਵੇ ਦੇ) ਧਰਮ ਸਾਰੇ ਬੰਧਨ (ਰੂਪ) ਹਨ (ਇਨ੍ਹਾਂ ਕਰਕੇ) ਪਾਪ ਪੁੰਨ ਦਾ ਸਨਬੰਧ (ਬਣਿਆ ਰਹਿੰਦਾ ਹੈ)। ਮਮਤਾ ਤੇ ਮੋਹ ਭੀ ਬੰਧਨ ਹਨ, ਪੁੱਤਰ ਤੇ ਇਸਤ੍ਰੀ ਉਹ ਭੀ ਧੰਧਾ (ਝਗੜਾ ਝੰਬੇਲਾ ਹੀ) ਹੈ। ਇਸੇ ਤਰ੍ਹਾਂ ਜਿਥੇ ਦੇਖਦਾ ਹਾਂ ਉਥੇ ਹੀ ਬੰਧਨ ਰੂਪ ਰੱਸੀ ਭਾਵ ਮਾਇਆ (ਮੋਹ) ਦਾ ਰਿਸ਼ਤਾ (ਕਾਇਮ) ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸੱਚੇ ਨਾਮ ਤੋਂ ਬਿਨਾ (ਸਾਰਾ ਜਗਤ) ਅੰਨ੍ਹੀ ਵਰਤਣ (ਭਾਵ ਮੋਹ ਦੀ ਅਗਿਆਨਤਾ ਵਾਲੀ) ਅੰਧੀ ਵਰਤਣ ਵਿੱਚ ਵਰਤ ਰਿਹਾ ਹੈ।੧।

**ਮ: ੪॥ :** ਅੰਨ੍ਹੇ (ਮਨੁੱਖ) ਨੂੰ ਤਾਂ ਹੀ ਚਾਨਣਾ ਹੁੰਦਾ ਹੈ ਜਦੋਂ (ਉਸ ਨੂੰ ਵਾਹਿਗੁਰੂ ਦੀ) ਰਜ਼ਾ ਅਨੁਸਾਰ ਸਤਿਗੁਰੂ ਮਿਲ ਪਵੇ। (ਉਹ ਮਾਇਆ ਦੇ) ਬੰਧਨ ਤੋੜ ਦੇਵੇ (ਅਤੇ) ਸਚ ਵਿਚ ਵਸ ਜਾਏ (ਇਸ ਤਰਾਂ ਉਸ ਦਾ) ਅਗਿਆਨ (ਰੂਪੀ) ਹਨੇਰਾ ਦੂਰ ਹੋ ਜਾਵੇਗਾ। (ਉਹ) ਸਭ ਕੁਝ ਉਸ (ਪ੍ਰਭੂ) ਦਾ (ਬਣਾਇਆ ਹੋਇਆ ਹੀ) ਵੇਖੇ ਜਿਸ ਨੇ ਸਰੀਰ ਬਣਾ ਕੇ (ਸਭ ਨੂੰ) ਪੈਦਾ ਕੀਤਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਦੋਂ ਜੀਵ) ਕਰਤਾਰ ਦੀ ਸਰਣ ਵਿਚ (ਆ ਜਾਂਦਾ ਹੈ ਤਾਂ) ਕਰਤਾਰ (ਸ਼ਰਣ ਪਏ

ਦੀ ਆਪ ਹੀ) ਲਾਜ ਰਖਦਾ ਹੈ ।੨।

**ਪਉੜੀ॥** - ਜਦੋਂ ਕਰਤੇ ਨੇ ਆਪੇ ਬੈਠ ਕੇ (ਸੰਸਾਰ ਦਾ) ਪਸਾਰਾ ਕੀਤਾ ਤਦੋਂ ਕਿਸੇ ਦੂਜੇ ਸੇਵਕ ਨੂੰ ਪੁੱਛ ਕੇ ਨਹੀਂ ਕੀਤਾ। ਤਦੋਂ ਕੀ ਕੋਈ (ਕਿਸੇ ਤੋਂ) ਲੈਂਦਾ ਸੀ (ਤੇ ਕੀ) ਕੋਈ (ਕਿਸ ਨੂੰ) ਦੇਂਦਾ ਸੀ ਜਦੋਂ ਹੋਰ ਦੂਜਾ (ਕੋਈ ਪੈਦਾ ਹੀ) ਨਹੀਂ ਕੀਤਾ ਸੀ ? (ਭਾਵ ਰਚਨਾ ਦੀ ਹੀ ਅਣਹੋਂਦ ਸੀ)। ਫਿਰ ਕਰਤੇ ਨੇ ਆਪੇ ਹੀ ਜਗਤ ਪੈਦਾ ਕੀਤਾ ਸਾਰੇ (ਜੀਆਂ) ਨੂੰ ਦਾਨ ਦਿੱਤਾ (ਭਾਵ ਰੋਜ਼ੀ ਰਿਜ਼ਕ ਦਿੱਤਾ)। (ਕਰਤਾ ਪੁਰਖ ਨੇ) ਆਪੇ ਹੀ ਸੇਵਾ (ਭਗਤੀ) ਬਣਾਈ (ਅਤੇ ਉਸ ਸੇਵਾ ਭਗਤੀ ਦਾ) ਅੰਮ੍ਰਿਤ (ਰਸ ਵੀ) ਆਪ ਹੀ ਪੀਤਾ। (ਕਰਤਾ ਪੁਰਖ) ਆਪ ਨਿਰ ਅਕਾਰ ਹੈ (ਅਤੇ) ਆਪ ਹੀ ਆਕਾਰ ਵਾਲਾ ਹੈ, (ਉਹ) ਆਪ ਹੀ (ਜੋ ਕੁਝ) ਕਰਦਾ ਹੈ ਓਹੀ ਹੁੰਦਾ ਹੈ ।੭।

## ਸਾਰੰਸ਼ ਅਤੇ ਸਿਧਾਂਤ

ਨਾਮ ਤੋਂ ਬਿਨਾਂ ਸਾਰੇ ਕਰਮ ਬੰਧਨ ਰੂਪ ਹਨ। ਮਾਇਆ, ਸਨਬੰਧੀਆਂ ਅਤੇ ਪਦਾਰਥਾਂ ਦਾ ਮੋਹ ਹਨੇਰੇ ਦੀ ਨਿਆਈਂ ਹੈ। ਇਸ ਮੋਹ-ਮਾਇਆ ਦੇ ਹਨੇਰੇ ਤੋਂ ਬਚਣ ਲਈ ਚਾਨਣ ਦੀ ਲੋੜ ਹੈ। ਉਹ ਚਾਨਣ 'ਸ਼ਬਦ' ਹੈ ਜੋ ਸਤਿਗੁਰੂ ਪਾਸ ਹੈ ਜਿਹੜਾ ਕਿ ਉਸ ਦੀ ਰਜ਼ਾ ਵਿਚ ਚਲਿਆਂ ਮਿਲਦਾ ਹੈ।

ਪਿਛਲੀਆਂ ਪਉੜੀਆਂ ਵਾਂਗ ਇਸ ਪਉੜੀ ਵਿਚ ਭੀ ਪ੍ਰਭੂ ਨੇ ਸਾਰੀ ਰਚਨਾ ਕੀਤੀ ਹੈ - 'ਬੀਓ ਪੂਛਿ ਨ ਮਸਲਤਿ ਧਰੈ ॥ ਜੋ ਕਿਛੁ ਕਰੈ, ਸੁ ਆਪਹਿ ਕਰੈ ॥ (ਪੰ. ੮੬੩) ਨੂੰ ਮੁਖ ਰਖਿਆ ਹੈ। ਸਿਧਾਂਤ ਇਹ ਹੈ ਕਿ ਸੇਵਾ ਤੇ ਸੇਵਕ ਉਸ ਪ੍ਰਭੂ ਦੇ ਬਣਾਏ ਹੋਏ ਹਨ। ਆਪ ਹੀ ਸਭ ਵਿੱਚ ਵਰਤ ਰਿਹਾ ਹੈ। ਸਾਰੀ ਰਚਨਾ ਭਾਵੇਂ ਗੁਪਤ ਹੈ, ਭਾਵੇ ਪ੍ਰਗਟ, ਪ੍ਰਭੂ ਤੋਂ ਬਿਨਾਂ ਉਸਦਾ ਹੋਰ ਕੋਈ ਕਰਤਾ ਧਰਤਾ ਨਹੀਂ ਹੈ।

**ਸਲੋਕ ਮ: ੩ ॥ ਗੁਰਮੁਖਿ ਪ੍ਰਭੁ ਸੇਵਹਿ ਸਦ ਸਾਚਾ, ਅਨਦਿਨੁ ਸਹਜਿ ਪਿਆਰਿ ॥ ਸਦਾ ਅਨੰਦਿ ਗਾਵਹਿ ਗੁਣ ਸਾਚੇ, ਅਰਧਿ ਉਰਧਿ ਉਰਿ ਧਾਰਿ ॥ ਅੰਤਰਿ ਪ੍ਰੀਤਮੁ ਵਸਿਆ, ਧੁਰਿ ਕਰਮੁ ਲਿਖਿਆ ਕਰਤਾਰਿ ॥ ਨਾਨਕ, ਆਪਿ ਮਿਲਾਇਅਨੁ, ਆਪੇ ਕਿਰਪਾ ਧਾਰਿ ॥੧॥ ਮ: ੩ ॥ ਕਹਿਐ ਕਥਿਐ ਨ ਪਾਈਐ, ਅਨਦਿਨੁ ਰਹੈ ਸਦਾ ਗੁਣ ਗਾਇ ॥ ਵਿਣੁ ਕਰਮੈ ਕਿਨੈ ਨ ਪਾਇਓ, ਭਉਕਿ ਮੁਏ ਬਿਲਲਾਇ ॥ ਗੁਰ ਕੈ ਸਬਦਿ ਮਨੁ ਤਨੁ ਭਿਜੈ, ਆਪਿ ਵਸੈ ਮਨਿ ਆਇ ॥ ਨਾਨਕ, ਨਦਰੀ ਪਾਈਐ, ਆਪੇ ਲਏ ਮਿਲਾਇ ॥੨॥ ਪਉੜੀ ॥ ਆਪੇ ਵੇਦ ਪੁਰਾਣ ਸਭਿ ਸਾਸਤ, ਆਪਿ ਕਥੈ ਆਪਿ ਭੀਜੈ ॥ ਆਪੇ ਹੀ ਬਹਿ ਪੂਜੇ ਕਰਤਾ, ਆਪਿ ਪਰਪੰਚੁ ਕਰੀਜੈ ॥ ਆਪਿ ਪਰਵਿਰਤਿ, ਆਪਿ ਨਿਰਵਿਰਤੀ, ਆਪੇ ਅਕਥੁ ਕਥੀਜੈ ॥ ਆਪੇ ਪੁੰਨੁ ਸਭੁ ਆਪਿ ਕਰਾਏ, ਆਪਿ ਅਲਿਪਤੁ ਵਰਤੀਜੈ ॥ ਆਪੇ ਸੁਖੁ ਦੁਖੁ ਦੇਵੈ ਕਰਤਾ, ਆਪੇ ਬਖਸ ਕਰੀਜੈ ॥੮॥**

## ਉਚਾਰਨ ਸੇਧ

**ਬਿੰਦੀ ਸਹਿਤ :** ਸੇਵਹਿੰ, ਗਾਵਹਿੰ, ਭਉਂਕਿ।

**ਪਦ ਅਰਥ :** ਅਰਧਿ ਉਰਧਿ-ਹੇਠਾਂ ਉਤੇ। ਕਹਿਐ-ਕਹਿਣ ਨਾਲ। ਭਉਕਿ-ਭੌਂਕ ਕੇ। ਬਿਲਾਇ-

ਕੁਰਲਾ ਕੇ, ਵਿਲਕ ਕੇ । ਬਹਿ-ਬੈਠ ਕੇ । ਪਰਪੰਚੁ-ਪਸਾਰਾ । ਪਰਵਿਰਤਿ-ਪਸਾਰੇ ਵਿਚ ਰੁਝੇ ਰਹਿਣ ਵਾਲਾ । ਨਿਰਵਿਰਤੀ-ਨਿਰਲੇਪ । ਅਲਿਪਤ-ਅਲੇਪ, ਵਖਰਾ ।

**ਅਰਥ** : ਗੁਰਮੁਖ (ਜੀਉੜੇ) ਸਹਜ (ਅਵਸਥਾ) ਵਿਚ ਪਿਆਰ ਨਾਲ ਸੱਚੇ ਪ੍ਰਭੂ ਦੀ ਸੇਵਾ ਕਰਦੇ ਹਨ । (ਉਹ) ਸੱਚੇ (ਪ੍ਰਭ) ਦੇ ਅਨੰਦ ਵਿੱਚ ਗੁਣ ਗਾਉਂਦੇ ਹਨ (ਅਤੇ) ਹੇਠਾਂ ਉਪਰ (ਸਭ ਪਾਸੇ ਹਰੀ ਨੂੰ) ਹਿਰਦੇ ਵਿਚ ਟਿਕਾਅ ਕੇ (ਰਖਦੇ ਹਨ) । (ਪਿਆਰਾ) ਪ੍ਰੀਤਮ (ਉਨ੍ਹਾਂ ਦੇ ਹਿਰਦੇ) ਅੰਦਰ ਵਸਿਆ ਹੈ (ਜਿਨ੍ਹਾਂ ਨੂੰ) ਧੁਰ ਤੋਂ ਕਰਤਾਰ ਨੇ (ਇਹ) ਬਖ਼ਸ਼ਿਸ਼ (ਰੂਪ ਮਿਲਾਪ ਦਾ ਲੇਖ) ਲਿਖਿਆ ਹੈ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਸ ਪ੍ਰਭੂ ਨੇ ਆਪ ਹੀ ਕਿਰਪਾ ਕਰਕੇ (ਉਨ੍ਹਾਂ ਨੂੰ ਆਪਣੇ ਨਾਲ) ਮਿਲਾਇਆ ਹੈ।੧।

**ਮ: ੩॥** - (ਕੇਵਲ) ਕਹਿਣ ਨਾਲ, ਕਥਨੀ ਕਰਨ ਨਾਲ (ਪ੍ਰਭੂ) ਨਹੀਂ ਪਾ ਸਕੀਦਾ (ਮਨੁੱਖ ਚਾਹੇ) ਦਿਨ ਰਾਤ, ਸਦਾ ਹੀ (ਇਸ ਭਾਂਤ) ਗੁਣ ਗਾਉਂਦਾ ਰਹੇ । ਬਖ਼ਸ਼ਿਸ਼ ਤੋਂ ਬਿਨਾਂ ਕਿਸੇ ਨੇ (ਪ੍ਰਭੂ) ਨੂੰ ਨਹੀਂ ਪਾਇਆ । (ਸਾਰੇ ਕਹਿਣੀ ਤੇ ਕਥਨੀ ਵਾਲੇ) ਭੌਂਕ ਕੇ ਕੁਰਲਾਉਂਦੇ (ਰੋਂਦੇ ਖਪਦੇ) ਮਰ ਗਏ । ਗੁਰੂ ਦੇ ਸ਼ਬਦ ਦੁਆਰਾ ਮਨ ਤੇ ਸਰੀਰ ਭਿੱਜਦਾ ਹੈ (ਅਤੇ ਪ੍ਰਭੂ) ਆਪ ਮਨ ਵਿਚ ਆ ਕੇ ਵਸਦਾ ਹੈ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪ੍ਰਭੂ) ਆਪਣੀ ਕਿਰਪਾ ਦ੍ਰਿਸ਼ਟੀ ਨਾਲ ਹੀ ਪਾਇਆ ਜਾ ਸਕਦਾ ਹੈ (ਫਿਰ ਉਹ) ਆਪ ਹੀ (ਆਪਣੇ ਨਾਲ) ਮਿਲਾ ਲੈਂਦਾ ਹੈ ।

**ਪਉੜੀ॥** - (ਪ੍ਰਭੂ) ਆਪ ਹੀ ਵੇਦ ਪੁਰਾਣ ਤੇ ਸਾਰੇ ਸ਼ਾਸਤ੍ਰ (ਰਚਣ ਵਾਲਾ ਹੈ), ਆਪ ਹੀ (ਉਨ੍ਹਾਂ ਦੀ) ਕਥਾ ਕਰਦਾ ਹੈ (ਅਤੇ) ਆਪ ਹੀ (ਸੁਣ ਕੇ) ਪ੍ਰਸੰਨ ਹੁੰਦਾ ਹੈ । ਕਰਤਾਰ ਆਪ ਹੀ (ਸ੍ਰਿਸ਼ਟੀ ਦਾ) ਪਸਾਰਾ ਕਰਦਾ ਹੈ (ਅਤੇ) ਆਪ ਹੀ ਬੈਠ ਕੇ ਪੂਜਾ ਕਰਦਾ ਹੈ । (ਪ੍ਰਭੂ) ਆਪ ਪਸਾਰੇ ਵਿਚ ਖਚਿਤ ਹੈ (ਅਤੇ) ਆਪੇ ਹੀ ਪਰਪੰਚ ਤੋਂ ਵਖਰਾ (ਬੈਠਾ ਹੋਇਆ) ਹੈ, ਆਪ ਹੀ ਕਥਨ ਤੋਂ ਰਹਿਤ ਹੈ (ਅਤੇ ਆਪ ਹੀ ਕਥੀਜੈ, ਭਾਵ ਵਰਣਨ ਕੀਤਾ ਜਾਂਦਾ ਹੈ । ਆਪ ਹੀ ਪੁੰਨ ਰੂਪ ਹੈ, ਸਭ ਕੁਝ ਆਪ ਕਰਾਉਂਦਾ ਹੈ (ਅਤੇ) ਆਪ ਹੀ ਨਿਰਲੇਪ ਵਰਤਦਾ ਹੈ । ਕਰਤਾਰ ਆਪ ਹੀ ਸੁਖ ਦੁਖ ਦਿੰਦਾ ਹੈ (ਅਤੇ) ਆਪ ਹੀ ਬਖ਼ਸ਼ਿਸ਼ ਕਰਦਾ ਹੈ ।੮।

## ਸਾਰੰਸ਼ ਅਤੇ ਸਿਧਾਂਤ

ਗੁਰਮੁਖ ਜੀਉੜੇ ਪਿਆਰ ਵਿਚ ਆਪਣੇ ਪ੍ਰਭੂ ਦੀ ਸੇਵਾ ਕਰਦੇ ਹਨ ਅਤੇ ਆਪਣੇ ਹਿਰਦੇ ਵਿਚ ਗੁਣ ਧਾਰਨ ਕਰਦੇ ਹੋਏ ਆਨੰਦ ਮਾਣਦੇ ਹਨ । ਇਹ ਮਾਰਗ ਕਰਣੀ ਦਾ ਹੈ, ਕਥਨੀ ਦਾ ਨਹੀਂ। ਗੱਲਾਂ ਨਾਲ ਪ੍ਰਭੂ ਨੂੰ ਕਿਸੇ ਨੇ ਨਹੀਂ ਪਾਇਆ ਗੁਰੂ ਦੇ ਸ਼ਬਦ ਦੁਆਰਾ ਜਦੋਂ ਮਨ ਭਿੱਜ ਜਾਂਦਾ ਹੈ, ਤਾਂ ਪ੍ਰਭੂ ਆਪ ਹੀ ਹਿਰਦੇ ਵਿਚ ਆ ਵਸਦਾ ਹੈ। ਪਉੜੀ ਵਿਚ 'ਆਪੇ ਆਪਿ' ਵਾਲਾ ਵਿਸ਼ਾ ਚਲ ਰਿਹਾ ਹੈ। ਸਾਰੀ ਵੀਚਾਰ ਦਾ ਇਹੋ ਹੀ ਸਾਰ ਹੈ ਕਿ ਸੁੱਖ, ਦੁੱਖ ਤੇ ਬਖ਼ਸ਼ਿਸ਼ ਸਭ ਕੁਝ ਪ੍ਰਭੂ ਦੇ ਆਪਣੇ ਵਸ ਵਿੱਚ ਹੈ।

**ਸਲੋਕ ਮ: ੩ ॥ ਸੈਖਾ ਅੰਦਰਹੁ ਜੋਰੁ ਛਡਿ ਤੂ, ਭਉ ਕਰਿ ਝਲੁ ਗਵਾਇ ॥ ਗੁਰ ਕੈ ਭੈ ਕੇਤੇ ਨਿਸਤਰੇ , ਭੈ ਵਿਚਿ ਨਿਰਭਉ ਪਾਇ ॥ ਮਨੁ ਕਠੋਰੁ, ਸਬਦਿ ਭੇਦਿ ਤੂੰ, ਸਾਂਤਿ**

**ਵਸੈ ਮਨਿ ਆਇ ॥ ਸਾਂਤੀ ਵਿਚਿ ਕਾਰ ਕਮਾਵਣੀ, ਸਾ ਖਸਮੁ ਪਾਏ ਥਾਇ ॥ ਨਾਨਕ, ਕਾਮਿ ਕ੍ਰੋਧਿ ਕਿਨੈ ਨ ਪਾਇਓ, ਪੁਛਹੁ ਗਿਆਨੀ ਜਾਇ ॥੧॥ ਮ: ੩ ॥ ਮਨਮੁਖ ਮਾਇਆ ਮੋਹੁ ਹੈ ਨਾਮਿ ਨ ਲਗੋ ਪਿਆਰੁ ॥ ਕੂੜੁ ਕਮਾਵੈ ਕੂੜੁ ਸੰਗ੍ਰਹੈ, ਕੂੜੁ ਕਰੇ ਆਹਾਰੁ ॥ ਬਿਖੁ ਮਾਇਆ ਧਨੁ ਸੰਚਿ ਮਰਹਿ, ਅੰਤੇ ਹੋਇ ਸਭੁ ਛਾਰੁ ॥ ਕਰਮ ਧਰਮ ਸੁਚ ਸੰਜਮ ਕਰਹਿ, ਅੰਤਰਿ ਲੋਭੁ ਵਿਕਾਰੁ ॥ ਨਾਨਕ, ਜਿ ਮਨਮੁਖੁ ਕਮਾਵੈ ਸੁ ਥਾਇ ਨਾ ਪਵੈ, ਦਰਗਹਿ ਹੋਇ ਖੁਆਰੁ ॥੨॥ ਪਉੜੀ ॥ ਆਪੇ ਖਾਣੀ ਆਪੇ ਬਾਣੀ, ਆਪੇ ਖੰਡ ਵਰਭੰਡ ਕਰੇ ॥ ਆਪਿ ਸਮੁੰਦੁ ਆਪਿ ਹੈ ਸਾਗਰੁ, ਆਪੇ ਹੀ ਵਿਚਿ ਰਤਨ ਧਰੇ ॥ ਆਪਿ ਲਹਾਏ ਕਰੇ ਜਿਸੁ ਕਿਰਪਾ, ਜਿਸ ਨੋ ਗੁਰਮੁਖਿ ਕਰੇ ਹਰੇ ॥ ਆਪੇ ਭਉਜਲੁ ਆਪਿ ਹੈ ਬੋਹਿਥਾ, ਆਪੇ ਖੇਵਟੁ ਆਪਿ ਤਰੇ ॥ ਆਪੇ ਕਰੇ ਕਰਾਏ ਕਰਤਾ, ਅਵਰੁ ਨ ਦੂਜਾ ਤੁਝੈ ਸਰੇ ॥੯॥**

## ਉਚਾਰਨ ਸੇਧ

**ਬਿੰਦੀ ਸਹਿਤ :** ਅੰਦਰਹੁਂ, ਥਾਇਂ, ਮਰਹਿਂ, ਕਰਹਿਂ।

**ਪਾਠ ਭੇਦ :**ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਕਈ ਪੁਰਾਤਨ ਹੱਥ ਲਿਖਤ ਸਰੂਪਾਂ ਵਿੱਚ 'ਪੁਛਹੁ ਗਿਆਨੀ ਜਾਇ' ਦੀ ਥਾਂ 'ਪੁਛਹੁ ਗਿਆਨੀਆ ਜਾਇ' ਪਾਠ ਹੈ।

**ਪਦ ਅਰਥ :** ਸੇਖਾ-ਹੇ ਸ਼ੇਖ਼ ! ਜੋਰੁ-ਬਲ, ਹੱਠ। ਭਉ-ਡਰ। ਛਲੁ-ਸ਼ੁਦਾਈਪੁਣਾ। ਭੇਦਿ-ਵਿੰਨ੍ਹ ਕੇ। ਸੰਗ੍ਰਹੈ-ਇਕੱਠਾ ਕਰਦਾ ਹੈ। ਆਹਾਰੁ-ਭੋਜਨ। ਸੰਚਿ-ਇਕੱਠਾ ਕਰਕੇ। ਛਾਰੁ-ਸੁਆਹ। ਖਾਣੀ-੪ ਖਾਣੀਆਂ(ਅੰਡਜ, ਜੇਰਜ, ਸੇਤਜ, ਉਤਭੁਜ)। ਬਾਣੀ-੪ ਬਾਣੀਆਂ (ਪਰਾ, ਪਸੰਤੀ, ਬੈਖਰੀ, ਮਧਮਾ)। ਖੰਡ (ਧਰਤੀ ਦੇ ਨੌਂ) ਹਿੱਸੇ। ਬ੍ਰਹਮੰਡ-ਜਗਤ। ਬੋਹਿਥਾ-ਜਹਾਜ਼। ਖੇਵਟੁ-ਮਲਾਹ। ਸਾਰੇ-ਬਰਾਬਰ ਦਾ।

**ਅਰਥ : ਮ: ੩॥ -** ਹੇ ਸ਼ੇਖ਼ ! (ਆਪਣੇ ਮਨ) ਵਿਚੋਂ ਹੱਠ ਛੱਡ ਦੇ, ਤੂੰ ਸ਼ੁਦਾਈ-ਪੁਣਾ ਛੱਡ ਕੇ (ਸਤਿਗੁਰੂ ਦਾ) ਡਰ (ਹਿਰਦੇ ਵਿਚ ਧਾਰਨ) ਕਰ। ਗੁਰੂ ਦੇ ਭੈ (ਧਾਰਨ ਕਰਕੇ) ਕਿਤਨੇ ਲੋਕ (ਸੰਸਾਰ ਸਾਗਰ ਤੋਂ) ਤਰ ਗਏ, (ਤੂੰ ਭੀ ਗੁਰੂ ਦੇ) ਭੈ ਵਿਚ (ਰਹਿ ਕੇ) ਨਿਰਭਉ (ਪ੍ਰਭੂ) ਨੂੰ ਪਾ ਲੈ। (ਤੇਰਾ) ਮਨ ਕਠੋਰ (ਬਹੁਤਾ ਕਰੜਾ ਹੈ, ਇਸ ਨੂੰ ਗੁਰੂ ਦੇ) ਸ਼ਬਦ ਦੁਆਰਾ ਵਿੰਨ੍ਹ (ਤਾਂ ਜੋ ਤੇਰੇ) ਮਨ ਵਿੱਚ ਸ਼ਾਂਤੀ ਆ ਕੇ ਵਸ ਜਾਏ। ਸ਼ਾਂਤੀ ਵਿਚ ਜੋ (ਪ੍ਰਭੂ ਜੀ ਦੀ) ਸੇਵਾ ਕੀਤੀ ਜਾਂਦੀ ਹੈ, ਉਸ ਸੇਵਾ ਨੂੰ ਮਾਲਕ ਥਾਇ ਪਾਉਂਦਾ ਹੈ (ਭਾਵ ਕਬੂਲ ਕਰਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹੇ ਸ਼ੇਖ਼ ! ਤੂੰ ਬੇਸ਼ਕ ਕਿਸੇ ਗਿਆਨੀ (ਪੁਰਸ਼ ਪਾਸ) ਜਾ ਕੇ ਪੱਤਾ ਕਰ ਲੈ, ਕਾਮ, ਕ੍ਰੋਧ (ਆਦਿ ਵਿਕਾਰਾਂ) ਵਿੱਚ ਕਿਸੇ ਨੇ ਭੀ (ਪਰਮੇਸ਼ਰ ਨੂੰ) ਨਹੀਂ ਪਾਇਆ।੧।

**ਮ: ੩॥ -** ਮਨਮੁਖ ਨੂੰ ਮਾਇਆ ਦਾ (ਮੋਹ ਹੈ, ਇਸ ਲਈ ਉਸ ਦਾ) ਨਾਮ ਵਿਚ ਪਿਆਰ ਨਹੀਂ ਲਗਦਾ। (ਉਹ) ਕੂੜ ਕਮਾਉਂਦਾ ਹੈ, ਕੂੜ ਇਕੱਠਾ ਕਰਦਾ ਹੈ (ਅਤੇ ਉਸ ਦਾ) ਭੋਜਨ ਹੀ ਕੂੜ (ਹੁੰਦਾ ਹੈ)। (ਮਨਮੁਖ) ਜ਼ਹਿਰ ਰੂਪੀ ਮਾਇਆ (ਅਰਥਾਤ ਝੂਠਾ) ਧਨ (ਪਦਾਰਥ) ਇਕੱਠਾ ਕਰ ਕਰ ਕੇ ਮਰ ਜਾਂਦੇ ਹਨ (ਅਤੇ) ਅੰਤ ਨੂੰ ਸਭ ਸੁਵਾਹ ਹੋ ਜਾਂਦਾ ਹੈ। (ਉਹ) ਕਰਮ, ਧਰਮ, ਸੁਚ, ਸੰਜਮ (ਭਾਵ

ਬਾਹਰਮੁਖੀ ਕਿਰਿਆ ਬਹੁਤ) ਕਰਦੇ ਹਨ ਪਰ ਉਨ੍ਹਾਂ ਦੇ ਅੰਦਰ ਲੋਭ (ਤੇ) ਵਿਕਾਰ (ਜਮ੍ਹਾਂ ਹੁੰਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਮਨੁੱਖ ਜੋ ਕੁਝ (ਕਰਮ) ਕਮਾਉਂਦਾ ਹੈ ਓਹ ਕਬੂਲ ਨਹੀਂ ਪੈਂਦਾ (ਅਤੇ ਹਰੀ ਦੀ) ਦਰਗਾਹ ਵਿੱਚ (ਜਾ ਕੇ ਖਜਲ) ਖੁਆਰ ਹੁੰਦਾ ਹੈ ।੨।

**ਪਉੜੀ॥** - (ਪ੍ਰਭੂ ਨੇ) ਆਪ ਹੀ ਖਾਣੀਆਂ, ਬੋਲੀਆਂ, ਖੰਡ ਤੇ ਬ੍ਰਹਮੰਡ ਰਚੇ। ਆਪ ਹੀ ਸੰਸਾਰ ਸਮੁੰਦਰ ਹੈ, (ਅਤੇ) ਆਪ ਹੀ (ਇਸ ਵਿੱਚ) ਰਤਨ (ਲੁਕਾ ਕੇ) ਰਖੇ ਹਨ। ਹਰੀ ਆਪ (ਜਿਸ ਉਤੇ ਕਿਰਪਾ) ਕਰ ਦੇਵੇ, ਉਸ ਨੂੰ ਗੁਰਮੁਖ ਬਣਾ ਦੇਵੇ ਉਸ ਨੂੰ ਆਪ ਹੀ (ਨਾਮ ਰੂਪੀ) ਰਤਨ ਲਭਾ ਦੇਂਦਾ ਹੈ। ਹਰੀ ਆਪ ਹੀ ਸੰਸਾਰ ਸਮੁੰਦਰ ਹੈ, ਆਪ ਹੀ ਜਹਾਜ਼ ਹੈ, ਆਪ ਹੀ ਮਲਾਹ ਹੈ (ਆਪ ਹੀ) ਤਰਨ ਵਾਲਾ ਹੈ। ਆਪ ਹੀ (ਸਭ ਕੁਝ) ਕਰਦਾ ਕਰਾਉਂਦਾ ਹੈ, ਹੇ ਪ੍ਰਭੂ ! ਤੇਰੇ ਬਰਾਬਰ ਦਾ ਹੋਰ ਦੂਜਾ (ਕੋਈ) ਨਹੀਂ ਹੈ ।੯।

## ਸਾਰੰਸ਼ ਅਤੇ ਸਿਧਾਂਤ

ਸ਼ੇਖ ਬਜ਼ੁਰਗ ਨੂੰ ਕਹਿੰਦੇ ਹਨ ਪਰ ਜਿਹੜਾ ਹਿੰਦੂ ਤੋਂ ਮੁਸਲਮਾਨ ਮਤਿ ਦਾ ਧਾਰਨੀ ਬਣ ਜਾਵੇ ਉਸ ਨੂੰ ਭੀ ਸ਼ੇਖ ਆਖਦੇ ਹਨ । ਪ੍ਰਿਯਾ ਸ੍ਰੀ ਗੁਰੂ ਗ੍ਰੰਥ ਸਾਹਿਬ ਆਦਿ ਜੀ ਕ੍ਰਿਤ ਭਾਈ ਸ਼ਾਮ ਸਿੰਘ ਜੀ ਵਿਚ ਇਸ ਦੀ ਉਥਾਨਕਾ ਬਾਰੇ ਇਉਂ ਲਿਖਿਆ ਹੈ "ਸੇਖ ਸੀ ਵਡਾ ਗੋਇੰਦ ਵਾਲ ਮੈ ਸਾਹਿਬ ਕੇ ਘੜੇ ਮਸ਼ਕਾਂ ਫੋੜਤੇ ਥੇ ਉਸ ਕੋ ਕਹਯਾ ਹੇ ਸੇਖਾ" । ਹੰਕਾਰੀ ਸ਼ੇਖ ਨੂੰ ਸੰਬੋਧਨ ਕਰਕੇ ਮਨ ਹਠ ਤੇ ਹੰਕਾਰ ਛੱਡਣ ਦੀ ਪ੍ਰੇਰਨਾ ਦਿਤੀ ਹੈ । ਸ਼ਾਂਤੀ ਵਿਚ ਕੀਤੀ ਕਾਰ ਹੀ ਪ੍ਰਭੂ ਦੇ ਦਰਬਾਰ ਵਿਚ ਕਬੂਲ ਪੈਂਦੀ ਹੈ । **'ਲੋਭ ਵਿਕਾਰ ਜਿਨਾ ਮਨੁ ਲਾਗਾ, ਹਰਿ ਵਿਸਰਿਆ ਪੁਰਖੁ ਚੰਗੇਰਾ' (ਪੰਨਾ ੭੧੧)** ਅਨੁਸਾਰ ਮਨਮੁਖ ਜੀਵ ਮਾਇਆ ਨਾਲ ਹੀ ਪਰਚੇ ਰਹਿੰਦੇ ਹਨ । ਓਹ ਸ਼ਬਦ ਸੁਰਤਿ ਦਾ ਪਰਚਾ ਪਾਉਣ ਵਾਲੇ ਸਾਧਨ ਨਹੀਂ ਅਪਨਾਉਂਦੇ ।

ਪਉੜੀ ਵਿੱਚ 'ਆਪੇ ਕਰੇ ਕਰਾਏ ਕਰਤਾ' ਅਤੇ ਉਸ ਇਕੋ-ਇਕ ਵਾਹਿਗੁਰੂ ਦੀ ਵਿਆਪਕਤਾ ਨੂੰ ਦਰਸਾਇਆ ਹੈ ।

**ਸਲੋਕ ਮ: ੩ ॥ ਸਤਿਗੁਰ ਕੀ ਸੇਵਾ ਸਫਲ ਹੈ, ਜੇ ਕੋ ਕਰੇ ਚਿਤੁ ਲਾਇ ॥ ਨਾਮੁ ਪਦਾਰਥੁ ਪਾਈਐ, ਅਚਿੰਤੁ ਵਸੈ ਮਨਿ ਆਇ ॥ ਜਨਮ ਮਰਨ ਦੁਖੁ ਕਟੀਐ, ਹਉਮੈ ਮਮਤਾ ਜਾਇ ॥ ਉਤਮ ਪਦਵੀ ਪਾਈਐ, ਸਚੇ ਰਹੈ ਸਮਾਇ ॥ ਨਾਨਕ, ਪੂਰਬਿ ਜਿਨ ਕਉ ਲਿਖਿਆ, ਤਿਨਾ ਸਤਿਗੁਰੁ ਮਿਲਿਆ ਆਇ ॥੧॥ ਮ: ੩ ॥ਨਾਮਿ ਰਤਾ ਸਤਿਗੁਰੁ ਹੈ, ਕਲਿਜੁਗ ਬੋਹਿਥੁ ਹੋਇ ॥ ਗੁਰਮੁਖਿ ਹੋਵੈ ਸੁ ਪਾਰਿ ਪਵੈ, ਜਿਨ੍ਹਾ ਅੰਦਰਿ ਸਚਾ ਸੋਇ ॥ ਨਾਮੁ ਸਮ੍ਹਾਲੇ ਨਾਮੁ ਸੰਗ੍ਰਹੈ, ਨਾਮੇ ਹੀ ਪਤਿ ਹੋਇ ॥ ਨਾਨਕ . ਸਤਿਗੁਰ ਪਾਇਆ, ਕਰਮਿ ਪਰਾਪਤਿ ਹੋਇ ॥੨॥ ਪਉੜੀ ॥ ਆਪੇ ਪਾਰਸੁ ਆਪਿ ਧਾਤੁ ਹੈ, ਆਪਿ ਕੀਤੋਨੁ ਕੰਚਨੁ ॥ ਆਪੇ ਠਾਕੁਰੁ ਸੇਵਕੁ ਆਪੇ, ਆਪੇ ਹੀ ਪਾਪ ਖੰਡਨੁ ॥ ਆਪੇ ਸਭਿ ਘਟ ਭੋਗਵੈ ਸੁਆਮੀ,**

**ਆਪੇ ਹੀ ਸਭੁ ਅੰਜਨੁ ॥ ਆਪਿ ਬਿਬੇਕੁ ਆਪਿ ਸਭੁ ਬੇਤਾ, ਆਪੇ ਗੁਰਮੁਖਿ ਭੰਜਨੁ ॥ ਜਨੁ ਨਾਨਕੁ ਸਾਲਾਹਿ ਨ ਰਜੈ ਤੁਧੁ ਕਰਤੇ, ਤੂ ਹਰਿ ਸੁਖ ਦਾਤਾ ਵਡਨੁ ॥੧੦॥**

**ਪਦ ਅਰਥ** : ਅਚਿੰਤ-ਚਿੰਤਾ ਤੋਂ ਰਹਿਤ ਪ੍ਰਭੂ । ਬੋਹਿਥੁ-ਜਹਾਜ਼ । ਪਾਰਸੁ-ਉਹ ਪੱਥਰ ਜਿਸ ਨਾਲ ਛੁਹਿਆਂ ਧਾਤਾਂ ਸੋਨਾ ਬਣ ਜਾਂਦੀਆਂ ਹਨ । ਧਾਤੁ-ਲੋਹਾ ਆਦਿ । ਕੰਚਨ-ਸੋਨਾ । ਖੰਡਨੁ-ਨਾਸ਼ ਕਰਨ ਵਾਲਾ । ਅੰਜਨੁ-ਸੁਰਮਾ, ਭਾਵ ਮਾਇਆ । ਬਿਬੇਕੁ-ਗਿਆਨ । ਬੇਤਾ-ਜਾਨਣ ਵਾਲਾ । ਭੰਜਨੁ-ਭੰਨਣ, ਤੋੜਨ ਵਾਲਾ । ਵਡਨ-ਵੱਡਾ ।

**ਅਰਥ : ਸਲੋਕ ਮ: ੩॥** - ਜੇ ਕੋਈ ਇਕਾਗਰ ਚਿੱਤ ਨਾਲ ਸਤਿਗੁਰੂ ਦੀ ਸੇਵਾ ਕਰੇ ਤਾਂ (ਉਹ ਸੇਵਾ) ਸਫਲ ਹੁੰਦੀ ਹੈ । (ਉਸ ਨੂੰ) ਨਾਮ ਰੂਪੀ ਪਦਾਰਥ ਪ੍ਰਾਪਤ ਹੋ ਜਾਂਦਾ ਹੈ, ਚਿੰਤਾ ਤੋਂ ਰਹਿਤ ਵਾਹਿਗੁਰੂ ਉਸ ਦੇ ਮਨ ਵਿਚ ਆ ਵਸਦਾ ਹੈ । (ਇਸ ਦੇ ਫਲ ਸਰੂਪ ਉਸ ਮਨੁਖ ਦਾ) ਜੰਮਣ ਮਰਣ ਦਾ ਦੁੱਖ ਕਟਿਆ ਜਾਂਦਾ ਹੈ, ਹਉਮੈ ਮਮਤਾ ਦੂਰ ਹੋ ਜਾਂਦੀ ਹੈ । (ਉਹ) ਸਚੇ ਹਰੀ ਵਿਚ ਲੀਨ ਹੋ ਜਾਂਦਾ ਹੈ, (ਉਸ ਨੂੰ) ਉਤਮ ਪੱਦਵੀ ਪ੍ਰਾਪਤ ਹੋ ਜਾਂਦੀ ਹੈ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਨ੍ਹਾਂ ਦੇ ਭਾਗਾਂ ਵਿਚ ਪਹਿਲਾਂ ਤੋਂ ਲਿਖਿਆ ਹੋਇਆ ਸੀ, ਉਨ੍ਹਾਂ ਨੂੰ ਹੀ ਸਤਿਗੁਰੂ ਆ ਕੇ ਮਿਲਿਆ ਹੈ ।੧।

**ਮ: ੩॥** - (ਪ੍ਰਭੂ ਦੇ) ਨਾਮ ਵਿਚ ਰੰਗਿਆ ਹੋਇਆ ਸਤਿਗੁਰੂ ਹੈ (ਜੋ) ਕਲਜੁਗ ਦਾ ਜਹਾਜ਼ ਹੈ । (ਜਿਹੜਾ) ਗੁਰੂ ਅਨੁਸਾਰੀ ਹੁੰਦਾ ਹੈ। ਜਿਨ੍ਹਾਂ ਦੇ ਹਿਰਦੇ ਅੰਦਰ ਉਹ ਸੱਚਾ (ਵਾਹਿਗੁਰੂ ਵਸ ਜਾਂਦਾ ਹੈ), ਓਹ (ਸੰਸਾਰ ਸਾਗਰ ਤੋਂ) ਤਰ ਜਾਂਦੇ ਹਨ । (ਜਿਹੜਾ) ਨਾਮ ਨੂੰ ਸਿਮਰਦਾ ਹੈ, ਨਾਮ ਧਨ ਇਕੱਠਾ ਕਰਦਾ ਹੈ, (ਉਸ ਦੀ) ਨਾਮ ਕਰਕੇ ਹੀ ਇਜ਼ਤ ਹੁੰਦੀ ਹੈ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪ੍ਰਭੂ ਦੀ) ਬਖਸ਼ਿਸ਼ ਦੁਆਰਾ ਸਤਿਗੁਰੂ ਨੂੰ ਪਾਈਦਾ ਹੈ (ਅਤੇ ਨਾਮ ਦੀ) ਪ੍ਰਾਪਤੀ ਹੁੰਦੀ ਹੈ ।੨।

**ਪਉੜੀ** - (ਪਰਮੇਸ਼ਰ) ਆਪ ਹੀ ਪਾਰਸ ਹੈ, ਆਪ ਹੀ ਲੋਹਾ ਹੈ (ਅਤੇ) ਉਸ ਨੇ ਹੀ (ਲੋਹੇ ਤੋਂ) ਸੋਨਾ ਬਣਾਇਆ ਹੈ । ਆਪ ਹੀ ਮਾਲਕ ਹੈ, ਆਪ ਹੀ ਸੇਵਕ ਹੈ, ਆਪ ਹੀ ਪਾਪਾਂ ਨੂੰ ਨਾਸ਼ ਕਰਨ ਵਾਲਾ ਹੈ । ਉਹ ਸੁਆਮੀ ਆਪ ਹੀ ਸਾਰੇ ਸ਼ਰੀਰਾਂ ਵਿਚ ਭੋਗਦਾ ਹੈ, ਆਪ ਹੀ ਮਾਇਆ ਰੂਪ ਹੈ । ਆਪ ਹੀ ਗਿਆਨ ਗੁਰੂ ਹੈ, ਆਪ ਹੀ ਸਭ ਕੁਝ ਜਣਨ ਵਾਲਾ ਹੈ, ਆ! ਹੀ ਗੁਰੂ ਦੁਆਰਾ (ਮਾਇਕ ਬੰਧਨ) ਤੋੜਨ ਵਾਲਾ ਹੈ । ਹੇ ਕਰਤੇ ! ਦਾਸ ਨਾਨਕ ਤੈਨੂੰ ਸਲਾਹ ਕੇ (ਭਾਵ ਤੇਰੀਆਂ ਸਿਫਤਾਂ ਕਰ ਕਰ ਕੇ) ਰਜਦਾ ਨਹੀਂ ਹੈ, ਹੇ ਹਰੀ ! ਤੂੰ (ਸਭ ਤੋਂ) ਵੱਡਾ ਸੁਖ ਦਾਤਾ ਹੈ ।੧੦।

## ਸਾਰੰਸ਼ ਅਤੇ ਸਿਧਾਂਤ

ਸਤਿਗੁਰੂ ਨਾਮ ਵਿਚ ਰੰਗਿਆ ਹੋਇਆ ਹੈ ਜਿਸ ਦਾ ਮਿਲਾਪ ਪੂਰਬਲੇ ਕਰਮਾਂ ਦੀ ਪਈ ਲਿਖਤ ਅਨੁਸਾਰ ਹੁੰਦਾ ਹੈ । ਜਿਹੜਾ ਜਗਿਆਸੂ ਚਿਤ ਲਾ ਕੇ ਗੁਰੂ ਦੀ ਚਾਕਰੀ ਕਰਦਾ ਹੈ, ਉਹ ਮਨੁੱਖ ਨਾਮ ਧਨ ਇਕੱਠਾ ਕਰਦਾ ਹੈ ਅਤੇ ਉਸ ਨੂੰ ਉਤਮ ਪਦ ਪ੍ਰਾਪਤ ਹੋ ਜਾਂਦਾ ਹੈ।

ਪਉੜੀ ਵਿਚ ਪ੍ਰਭੂ ਦਾ ਸਰਬ ਵਿਆਪੀ ਰੂਪ ਵਰਣਨ ਕੀਤਾ ਹੈ । ਸਾਰਾ ਪਸਾਰਾ ਉਸ ਦਾ ਹੈ । ਓਹ ਆਪੇ ਠਾਕੁਰ ਤੇ ਆਪੇ ਹੀ ਸੇਵਕ ਹੈ, ਉਹ ਸਭ ਕੁਝ ਆਪਿ ਹੀ ਆਪਿ ਹੈ ।

**ਸਲੋਕ ਮ: ੪ ॥ ਬਿਨੁ ਸਤਿਗੁਰ ਸੇਵੇ ਜੀਅ ਕੇ ਬੰਧਨਾ, ਜੇਤੇ ਕਰਮ ਕਮਾਹਿ ॥ ਬਿਨੁ ਸਤਿਗੁਰ ਸੇਵੇ ਠਵਰ ਨਾ ਪਾਵਹੀ, ਮਰਿ ਜੰਮਹਿ ਆਵਹਿ ਜਾਹਿ ॥ ਬਿਨੁ ਸਤਿਗੁਰੁ ਸੇਵੇ ਫਿਕਾ ਬੋਲਣਾ, ਨਾਮੁ ਨ ਵਸੈ ਮਨਿ ਆਇ ॥ ਨਾਨਕ, ਬਿਨੁ ਸਤਿਗੁਰ ਸੇਵੇ ਜਮਪੁਰਿ ਬਧੇ ਮਾਰੀਅਹਿ, ਮੁਹਿ ਕਾਲੈ ਉਠਿ ਜਾਹਿ ॥੧॥ ਮ: ੩ ॥ ਇਕਿ ਸਤਿਗੁਰ ਕੀ ਸੇਵਾ ਕਰਹਿ ਚਾਕਰੀ, ਹਰਿਨਾਮੇ ਲਗੈ ਪਿਆਰੁ ॥ ਨਾਨਕ, ਜਨਮੁ ਸਵਾਰਨਿ ਆਪਣਾ, ਕੁਲ ਕਾ ਕਰਨਿ ਉਧਾਰੁ ॥੨॥ ਪਉੜੀ ॥ ਆਪੇ ਚਾਟਸਾਲ, ਆਪਿ ਹੈ ਪਾਧਾ, ਆਪੇ ਚਾਟੜੇ ਪੜਣ ਕਉ ਆਣੇ ॥ ਆਪੇ ਪਿਤਾ, ਮਾਤਾ ਹੈ ਆਪੇ, ਆਪੇ ਬਾਲਕ ਕਰੇ ਸਿਆਣੇ ॥ ਇਕਥੈ ਪੜਿ ਬੁਝੈ ਸਭੁ ਆਪੇ, ਇਕਥੈ ਆਪੇ ਕਰੇ ਇਆਣੇ ॥ ਇਕਨਾ ਅੰਦਰਿ ਮਹਲਿ ਬੁਲਾਏ, ਜਾ ਆਪਿ ਤੇਰੈ ਮਨਿ ਸਚੇ ਭਾਣੇ ॥ ਜਿਨਾ ਆਪੇ ਗੁਰਮੁਖਿ ਦੇ ਵਡਿਆਈ, ਸੇ ਜਨ ਸਚੀ ਦਰਗਹਿ ਜਾਣੇ ॥੧੧॥**

ਉਚਾਰਨ ਸੇਧ

**ਬਿੰਦੀ ਸਹਿਤ:** ਕਮਾਹਿਂ, ਪਾਵਹੀਂ, ਜੰਮਹਿਂ, ਆਵਹਿਂ, ਮੁਹਿਂ, ਜਾਇਂ, ਮਾਰੀਅਹਿਂ, ਪਾਂਧਾ, ਕਰਹਿਂ।

**ਪਦ ਅਰਥ :** ਚਾਟਸਾਲ-ਪਾਠਸ਼ਾਲਾ । ਪਾਧਾ-ਪੜ੍ਹਾਉਣ ਵਾਲਾ ਉਸਤਾਦ । ਚਾਟੜੇ-ਚੇਲੇ, ਵਿਦਿਆਰਥੀ । ਇਕਥੈ-ਇਕ ਥਾਂ ਤੇ । ਠਵਰ-ਟਿਕਾਣਾ। ਨ ਪਾਵਹੀ-ਨਹੀਂ ਪਾਉਂਦੇ । ਮਾਰੀਅਹਿ-ਮਾਰੇ ਜਾਂਦੇ ਹਨ । ਇਕਿ-ਕਈ । ਕੁਲ-ਕੁਲ ਦਾ ।

**ਅਰਥ : ਸਲੋਕ ਮ: ੩ -** ਸਤਿਗੁਰੂ ਦੀ ਸੇਵਾ (ਕੀਤੇ) ਬਿਨਾ ਜਿਤਨੇ ਕੰਮ ਕੀਤੇ ਜਾਂਦੇ ਹਨ (ਓਹ) ਜੀਵ ਲਈ ਬੰਧਨ (ਰੂਪ) ਹਨ । ਸਤਿਗੁਰੂ ਦੀ ਸੇਵਾ ਤੋਂ ਬਿਨਾ (ਜੀਵ ਪੱਕਾ) ਟਿਕਾਣਾ ਨਹੀਂ ਪਾ ਸਕਦੇ, (ਉਹ) ਮਰ ਕੇ ਜੰਮਦੇ, ਤੇ ਆਉਂਦੇ ਜਾਦੇ ਰਹਿੰਦੇ ਹਨ (ਭਾਵ ਆਵਾਗਵਣ ਵਿਚ ਪਏ ਰਹਿੰਦੇ ਹਨ) । ਸਤਿਗੁਰੂ ਦੀ ਸੇਵਾ ਤੋਂ ਬਿਨਾਂ (ਮਨੁੱਖ) ਫਿਕੇ (ਬੋਲ) ਬੋਲਦਾ ਰਹਿੰਦਾ ਹੈ (ਜਿਸ ਕਰਕੇ) ਨਾਮ (ਇਸ ਦੇ) ਮਨ ਵਿੱਚ ਆ ਕੇ ਨਹੀਂ ਵਸਦਾ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸਤਿਗੁਰੂ ਦੀ ਸੇਵਾ ਤੋਂ ਬਿਨਾਂ (ਜੀਵ) ਜਮਪੁਰੀ ਵਿੱਚ ਬੰਨ੍ਹ ਕੇ ਮਾਰੇ ਜਾਂਦੇ ਹਨ (ਅਤੇ) ਕਾਲੇ ਮੂੰਹ ਲੈ ਕੇ (ਭਾਵ ਬੇਇਜ਼ਤ ਹੋ ਕੇ ਸੰਸਾਰ ਤੋਂ) ਚਲੇ ਜਾਂਦੇ ਹਨ ।੧।

**ਮ: ੩ -** ਕਈ (ਮਨੁੱਖ) ਸਤਿਗੁਰੂ ਦੀ ਸੇਵਾ ਨੌਕਰਾਂ (ਵਾਂਗੂ) ਕਰਦੇ ਹਨ, (ਅਤੇ ਉਨ੍ਹਾਂ ਦਾ) ਹਰੀ ਦੇ ਨਾਮ ਵਿੱਚ ਪਿਆਰ ਲਗ ਜਾਂਦਾ ਹੈ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ) ਆਪਣਾ ਜਨਮ ਸਵਾਰ ਲੈਂਦੇ ਹਨ (ਅਤੇ ਆਪਣੀ) ਕੁਲ ਦਾ ਭੀ ਨਿਸਤਾਰਾ ਕਰ ਲੈਂਦੇ ਹਨ ।

**ਪਉੜੀ -** (ਪ੍ਰਭੂ) ਆਪ ਹੀ ਪਾਠਸ਼ਾਲਾ ਹੈ, ਆਪ ਹੀ ਪਾਂਧਾ ਹੈ, ਆਪ ਹੀ ਵਿਦਿਆਰਥੀ ਪੜ੍ਹਨ ਲਈ ਲਿਆਉਂਦਾ ਹੈ । ਆਪ ਹੀ ਪਿਤਾ, ਆਪ ਹੀ ਮਾਤਾ (ਅਤੇ) ਆਪ ਹੀ ਬਾਲਕ ਸਿਆਣੇ ਕਰਦਾ ਹੈ। ਇਕ ਪਾਸੇ ਆਪ ਹੀ ਸਭ ਕੁਝ ਪੜ੍ਹਦਾ ਸਮਝਦਾ ਹੈ, ਇਕ ਪਾਸੇ ਆਪ ਹੀ ਇਆਣੇ (ਅਨਜਾਣ) ਬਣਾ ਦਿੰਦਾ ਹੈ । ਹੇ ਸੱਚੇ (ਪ੍ਰਭੂ !) ਜਦੋਂ (ਬਾਲਕ) ਆਪੇ ਹੀ ਤੇਰੇ ਮਨ ਵਿਚ ਚੰਗੇ ਲਗ ਜਾਂਦੇ ਹਨ (ਤਾਂ

ਓਨ੍ਹਾਂ) ਕਈਆਂ ਨੂੰ (ਤੂੰ ਆਪਣੇ) ਮਹਿਲ (ਭਾਵ ਹਜ਼ੂਰੀ) ਵਿਚ ਬੁਲਾ (ਲੈਂਦਾ ਹੈ) । ਜਿਨ੍ਹਾਂ ਨੂੰ ਗੁਰੂ ਦੁਆਰਾ (ਤੂੰ) ਆਪ ਹੀ ਵਡਿਆਈ ਦੇ (ਦੇਵੇਂ) ਉਹ (ਸੇਵਕ) ਜਨ (ਤੇਰੀ) ਸੱਚੀ ਦਰਗਾਹ ਵਿਚ ਜਾਣੇ ਜਾਂਦੇ ਹਨ (ਭਾਵ ਸਤਿਕਾਰੇ ਜਾਂਦੇ ਹਨ) ।੧੧।

## ਸਾਰੰਸ਼ ਤੇ ਸਿਧਾਂਤ

ਸਤਿਗੁਰੂ ਦੀ ਸੇਵਾ ਤੋਂ ਵਿਹੂਣੇ ਲੋਕ ਅਨੇਕ ਪ੍ਰਕਾਰ ਦੇ ਕਰਮ-ਕਾਂਡਾਂ ਵਿੱਚ ਫੱਸੇ ਰਹਿੰਦੇ ਹਨ, ਜਿਸ ਦੇ ਫਲ ਸਰੂਪ ਉਨ੍ਹਾ ਦਾ ਆਵਾਗਉਣ ਬਣਿਆ ਰਹਿੰਦਾ ਹੈ । ਹਾਂ, ਜਿਹੜੇ ਮਨੁੱਖ ਸਤਿਗੁਰੂ ਦੀ ਸੇਵਾ ਚਾਕਰੀ ਕਰਦੇ ਹਨ, ਉਨ੍ਹਾਂ ਦਾ ਨਾਮ ਵਿੱਚ ਪਿਆਰ ਪੈ ਜਾਂਦਾ ਹੈ, ਉਹ ਆਪਣੇ ਅਤੇ ਆਪਣੇ ਪਰਵਾਰ ਦਾ ਨਿਸਤਾਰਾ ਕਰ ਲੈਂਦੇ ਹਨ ।

ਪਉੜੀ ਵਿਚ ਬ੍ਰਹਮਦ੍ਰਿਸ਼ਟੀ ਦਾ ਵਰਣਨ ਹੈ । ਪਾਠਸ਼ਾਲਾ, ਪਾਂਧਾ ਤੇ ਵਿਦਿਆਰਥੀ ਸਭ ਆਪ ਹੀ ਆਪਿ ਹੈ । ਅੰਤਲੀ ਪੰਕਤੀ ਵਿਚ ਸਿਧਾਂਤ ਇਹ ਹੈ ਕਿ ਜਿਨ੍ਹਾਂ ਮਨੁੱਖਾਂ ਨੂੰ ਪ੍ਰਭੂ ਆਪਣੀ ਵਡਿਆਈ ਬਖਸ਼ਦਾ ਹੈ, ਓਹੀ ਸੱਚੀ ਦਰਗਾਹ ਵਿੱਚ ਕਬੂਲ ਹੁੰਦੇ ਹਨ।

**ਸਲੋਕ ਮਰਦਾਨਾ ੧ ॥ ਕਲਿ ਕਲਵਾਲੀ ਕਾਮੁ ਮਦੁ, ਮਨੂਆ ਪੀਵਣਹਾਰੁ ॥ ਕ੍ਰੋਧ ਕਟੋਰੀ ਮੋਹਿ ਭਰੀ, ਪੀਲਾਵਾ ਅਹੰਕਾਰੁ ॥ ਮਜਲਸ ਕੂੜੇ ਲਬ ਕੀ, ਪੀ ਪੀ ਹੋਇ ਖੁਆਰੁ ॥ ਕਰਣੀ ਲਾਹਣਿ ਸਤੁ ਗੁੜੁ, ਸਚੁ ਸਰਾ ਕਰਿ ਸਾਰੁ ॥ ਗੁਣ ਮੰਡੇ ਕਰਿ ਸੀਲ ਘਿਉ, ਸਰਮ ਮਾਸੁ ਆਹਾਰ ॥ ਗੁਰਮੁਖਿ ਪਾਈਐ ਨਾਨਕਾ, ਖਾਧੈ ਜਾਹਿ ਬਿਕਾਰ ॥੧॥**

**ਮਰਦਾਨਾ ੧ ॥ ਕਾਇਆ ਲਾਹਣਿ ਆਪੁ ਮਦੁ, ਮਜਲਸ ਤ੍ਰਿਸਨਾ ਧਾਤੁ ॥ ਮਨਸਾ ਕਟੋਰੀ ਕੂੜਿ ਭਰੀ, ਪੀਲਾਏ ਜਮਕਾਲੁ ॥ ਇਤੁ ਮਦਿ ਪੀਤੇ ਨਾਨਕਾ, ਬਹੁਤੇ ਖਟੀਅਹਿ ਬਿਕਾਰ ॥ ਗਿਆਨੁ ਗੁੜੁ ਸਾਲਾਹ ਮੰਡੇ, ਭਉ ਮਾਸੁ ਆਹਾਰੁ ॥ ਨਾਨਕ , ਇਹੁ ਭੋਜਨੁ ਸਚੁ ਹੈ, ਸਚੁ ਨਾਮੁ ਆਧਾਰੁ ॥੨॥ ਕਾਂਯਾਂ ਲਾਹਣਿ ਆਪੁ ਮਦੁ, ਅੰਮ੍ਰਿਤ ਤਿਸ ਕੀ ਧਾਰ ॥ ਸਤਸੰਗਤਿ ਸਿਉ ਮੇਲਾਪੁ ਹੋਇ, ਲਿਵ ਕਟੋਰੀ ਅੰਮ੍ਰਿਤ ਭਰੀ, ਪੀ ਪੀ ਕਟਹਿ ਬਿਕਾਰ ॥੩॥ ਪਉੜੀ ॥ ਆਪੇ ਸੁਰਿਨਰ ਗਣ ਗੰਧਰਬਾ, ਆਪੇ ਖਟ ਦਰਸਨ ਕੀ ਬਾਣੀ ॥ ਆਪੇ ਸਿਵ ਸੰਕਰ ਮਹੇਸਾ, ਆਪੇ ਗੁਰਮੁਖਿ ਅਕਥ ਕਹਾਣੀ ॥ ਆਪੇ ਜੋਗੀ ਆਪੇ ਭੋਗੀ, ਆਪੇ ਸੰਨਿਆਸੀ ਫਿਰੈ ਬਿਬਾਣੀ ॥ ਆਪੈ ਨਾਲਿ ਗੋਸਟਿ ਆਪਿ ਉਪਦੇਸੈ, ਆਪੇ ਸੁਘੜੁ ਸਰੂਪੁ ਸਿਆਣੀ ॥ ਆਪਣਾ ਚੋਜੁ ਕਰਿ ਵੇਖੈ ਆਪੇ, ਆਪੇ ਸਭਨਾ ਜੀਆ ਕਾ ਹੈ ਜਾਣੀ ॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਮਨੂਆਂ, ਜਾਹਿਂ, ਕਾਇਆਂ, ਖਟੀਅਹਿਂ, ਸਿਉਂ, ਕਟਹਿਂ ।

**ਫੁਟਕਲ :** ਸਲੋਕ ਮਰਦਾਨਾ ੧ ਨੂੰ 'ਸਲੋਕੁ ਮਰਦਾਨਾ ਪਹਿਲਾ' ਪੜ੍ਹਨਾ ਹੈ ।

**ਪਦ ਅਰਥ :** ਕਲਿ-ਕਲਜੁਗ । ਕਲਵਾਲੀ-ਸ਼ਰਾਬ ਕਢਣ ਵਾਲੀ ਮੱਟੀ । ਮਦੁ-ਸ਼ਰਾਬ ।

ਮੋਹਿ-ਮੋਹ ਨਾਲ । ਪੀਲਾਵਾ-ਪਿਲਾਉਣ ਵਾਲਾ । ਮਜਲਸ-ਮਹਿਫਲ । ਲਬੁ-ਲਾਲਚ । ਲਾਹਣਿ-ਉਹ ਮੱਟੀ (ਪਾਤਰ) ਜਿਸ ਵਿਚ ਲਾਹਣ (ਕਸ, ਗੁੜ ਆਦਿ ਦਾ ਸਾੜ) ਪਾ ਕੇ ਸ਼ਰਾਬ ਕਢੀਦੀ ਹੈ । ਸਤੁ ਸੱਚ ਦਾਨ । ਸਰਾ-ਸ਼ਰਾਬ । ਸਾਰੁ-ਸ੍ਰੇਸ਼ਟ । ਮੰਡੇ-ਫੁਲਕੇ, ਰੋਟੀਆਂ । ਸੀਲ-ਸ਼ਰਾਫ਼ਤ । ਸਰਮੁ-ਸ਼ਰਮ, ਲਜਿਆ । ਧਾਰ-ਧਾਰਾ, ਫੁਆਰਾ । ਆਪੁ-ਹੰਕਾਰ । ਧਾਤੁ-ਦੌੜ ਭੱਜ । ਮਨਸਾ-ਵਾਸ਼ਨਾ । ਖਟੀਅਹਿ-ਕਮਾਏ ਜਾਂਦੇ ਹਨ । ਸੁਰਿ-ਦੇਵਤਾ । ਗਣ-ਸੇਵਕ । ਗੰਧਰਬ-ਦੇਵਤਿਆਂ ਦੇ ਰਾਗੀ । ਖਟ ਦਰਸ਼ਨ-ਛੇ ਦਰਸਨ (੧. ਜੋਗੀ ੨. ਜੰਗਮ ੩. ਜੈਨੀ ੪. ਸੰਨਿਆਸੀ ੫. ਵੈਰਾਗੀ ੬. ਮਦਾਰੀ) । ਭੋਗੀ-ਭੋਗਣ ਵਾਲੇ, ਭਾਵ ਗ੍ਰਿਹਸਤੀ। ਸੰਨਿਆਸੀ-ਤਿਆਗੀ । ਬਿਬਾਣੀ-ਉਜਾੜ ਬੀਆਬਾਨ ਵਿਚ ਫਿਰਨ ਵਾਲਾ । ਜਾਣੀ-ਜਾਣਨ ਵਾਲਾ, ਅੰਤਰਜਾਮੀ ।

**ਅਰਥ : ਸਲੋਕੁ ਮਰਦਾਨਾ ੧ -** ਕਲਜੁਗ (ਮਾਨੋ) ਸ਼ਰਾਬ ਕਢਣ ਵਾਲੀ ਮੱਟੀ ਹੈ, (ਉਸ) ਕਾਮ ਰੂਪੀ ਸ਼ਰਾਬ ਨੂੰ ਮਨ ਪੀਣ ਵਾਲਾ ਹੈ । ਗੁੱਸਾ ਕਟੋਰੀ ਹੈ (ਜੋ) ਮੋਹ ਨੇ ਭਰੀ ਹੈ ਅਹੰਕਾਰ (ਉਸ ਨੂੰ) ਪਿਲਾਉਣ ਵਾਲਾ ਹੈ । (ਸ਼ਰਾਬ ਨੂੰ ਪੀਣ ਵਾਲੀ) ਮਹਫਲ ਝੂਠੇ ਲਾਲਚ ਦੀ ਹੈ (ਇਹ ਸ਼ਰਾਬ ਵਾਲੀ ਜੁੰਡਲੀ ਸ਼ਰਾਬ) ਪੀ ਪੀ ਕੇ ਖ਼ੁਆਰ ਹੁੰਦੀ ਹੈ ।

(ਹੁਣ ਗੁਰਮੁਖ ਦੀ ਸ਼ਰਾਬ ਦਾ ਉਲੇਖ ਕਰਦੇ ਹਨ) ਸ਼ੁੱਭ ਕਰਨੀ ਦੀ ਮੱਟੀ ਬਣਾਉ, ਸੱਚ ਦਾ ਗੁੜ ਪਾਉ (ਇਉਂ) ਸਚ ਰੂਪੀ (ਅਸਲੀ) ਸ਼ਰਾਬ (ਚੰਗੇ) ਗੁਣ ਰੋਟੀਆਂ, ਸ਼ਰਾਫ਼ਤ ਨੂੰ ਘਿਉ (ਅਤੇ) ਲੱਜਿਆ ਨੂੰ ਮਾਸ ਰੂਪੀ ਭੋਜਨ (ਬਣਾਉ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਹ ਅਸਲੀ ਸ਼ਰਾਬ ਤੇ ਭੋਜਨ) ਗੁਰੂ ਦੁਆਰਾ ਪਾਈਦਾ ਹੈ (ਇਸ ਦੇ ਖਾਧਿਆਂ) (ਸਾਰੇ ਵਿਸ਼ੇ) ਵਿਕਾਰ ਕੱਟੇ ਜਾਂਦੇ ਹਨ ।੧।

**ਮਰਦਾਨਾ ੧ - ਅਰਥ** : ਸਰੀਰ (ਮਾਨੋ) ਮੱਟੀ ਹੈ, ਹੰਕਾਰ, (ਇਕ) ਮੱਦ (ਨੱਸ਼ਾ) ਹੈ, (ਅਤੇ ਪਦਾਰਥਾਂ ਦੀ) ਤ੍ਰਿਸ਼ਨਾਂ ਦੌੜ ਭੱਜ (ਇਕ) ਮਜਲਸ ਹੈ । ਵਾਸ਼ਨਾ ਦੀ ਕਟੋਰੀ ਕੂੜ ਨੇ ਭਰੀ ਹੈ (ਜਿਸ ਨੂੰ ਮਾਨੋ) ਜਮਕਾਲ ਪਿਲਾ ਰਿਹਾ ਹੈ । ਇਸ ਸ਼ਰਾਬ ਦੇ ਪੀਣ ਨਾਲ ਬਹੁਤੇ ਵਿਕਾਰ ਕਮਾਏ ਜਾਂਦੇ ਹਨ । (ਜੇ ਵਾਹਿਗੁਰੂ ਦਾ) ਗਿਆਨ ਰੂਪੀ ਗੁੜ (ਹੋਵੇ) ਉਸ ਦੀ ਸਿਫਤਿ-ਸਲਾਹ ਦੀਆਂ, ਰੋਟੀਆਂ (ਹੋਣ, ਉਸ ਦਾ) ਡਰ ਮਾਸ ਵਾਲਾ ਖਾਣਾ ਹੋਵੇ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਇਹ ਭੋਜਨ ਸੱਚ ਰੂਪ ਹੈ (ਅਤੇ ਇਹ) ਸੱਚ ਰੂਪ ਨਾਮ ਹੀ (ਆਤਮਿਕ ਜੀਵਨ ਦਾ) ਆਸਰਾ ਹੈ ।੨।

(ਹੇ ਭਾਈ !) ਸਰੀਰ (ਸਰੂਪ) ਮੱਟੀ (ਹੋਵੇ) ਆਪੁ (ਨਿਜ ਸਰੂਪ ਦੀ ਸੋਝੀ ਉਸ ਵਿਚ) ਸ਼ਰਾਬ (ਹੋਵੇ) ਉਸ ਦੀ ਧਾਰ (ਨਿਸ਼ਚੇ ਹੀ ਜੀਵ ਨੂੰ) ਅਮਰ (ਕਰ ਦਿੰਦੀ ਹੈ) । ਸਤਿ ਸੰਗਤ ਨਾਲ (ਜੀਵ ਦਾ) ਮਿਲਾਪ ਹੋ ਜਾਏ (ਭਾਵ ਸ਼ਬਦ ਨਾਲ) ਲਿਵ (ਲਗ ਜਾਵੇ ਇਹ) ਲਿਵ (ਇਕ) ਕਟੋਰੀ (ਬਣ ਜਾਵੇ, ਅਤੇ ਇਸ) ਅੰਮ੍ਰਿਤ ਦੀ (ਕਟੋਰੀ ਨੂੰ) ਪੀ ਪੀ ਕੇ (ਜੀਵ ਦੇ ਸਾਰੇ) ਵਿਕਾਰ ਕੱਟੇ ਜਾਂਦੇ ਹਨ ।੩।

**ਪਉੜੀ -** (ਪ੍ਰਭੂ) ਆਪ ਹੀ ਉਤਮ ਮਨੁੱਖ, (ਆਪੇ ਹੀ ਦੇਵਤਿਆਂ ਦਾ) ਸੇਵਕ (ਆਪ ਹੀ ਦੇਵਤਿਆਂ ਦਾ) ਰਾਗੀ (ਅਤੇ) ਆਪ ਹੀ ਖਟ ਦਰਸ਼ਨ ਦੀ ਬਾਣੀ ਦਾ (ਰਚਿਤਾ) ਹੈ । ਆਪ ਹੀ ਸ਼ਿਵ, ਸ਼ੰਕਰ (ਤੇ) ਮਹੇਸ਼ ਆਪ ਹੀ ਗੁਰਮੁਖ ਹੈ (ਜੋ) ਅਕਥ ਦੀ ਕਹਾਣੀ (ਕਥਨ ਕਰਦਾ ਹੈ) । ਆਪ ਹੀ

ਜੋਗੀ (ਨਿਰਲੇਪ) ਹੈ, ਆਪ ਹੀ ਭੋਗੀ, (ਗ੍ਰਿਹਸਤੀ) ਆਪ ਹੀ ਸੰਨਿਆਸੀ ਹੈ (ਅਤੇ) ਉਜਾੜਾਂ ਵਿਚ ਫਿਰਦਾ (ਪਿਆ) ਹੈ । ਆਪ ਹੀ (ਆਪਣੇ) ਨਾਲ ਚਰਚਾ (ਕਰਦਾ ਹੈ)। ਆਪ ਹੀ ਉਪਦੇਸ਼ ਦਿੰਦਾ ਹੈ, ਆਪ ਹੀ ਸੁੰਦਰ ਸਰੂਪ (ਅਤੇ) ਸਿਆਣੀ (ਮਤਿ ਵਾਲਾ) ਹੈ । ਆਪ ਹੀ ਆਪਣਾ ਕੌਤਕ ਕਰਕੇ ਵੇਖਦਾ ਹੈ (ਅਤੇ) ਆਪ ਹੀ ਸਭਨਾ (ਗੱਲਾਂ) ਦਾ ਜਾਨਣਹਾਰ ਹੈ ।੧੨।

## ਅਰਥ ਭੇਦ ਅਤੇ ਨਿਰਣੈ

**ਸਲੋਕ ਮਰਦਾਨਾ ੧ ॥**

ਇਸ ਵਾਰ ਵਿਚ ਤਿੰਨ ਸਲੋਕ ਵਾਦ-ਵਿਵਾਦ ਦਾ ਵਿਸ਼ਾ ਬਣੇ ਹੋਏ ਹਨ । ਕੀ ਇਹ ਗੁਰੂ ਨਾਨਕ ਦੇਵ ਜੀ ਦੇ ਰਚਿਤ ਹਨ ਜਾਂ ਉਨ੍ਹਾਂ ਦੇ ਸਫਰੀ-ਸਾਥੀ ਭਾਈ ਮਰਦਾਨਾ ਜੀ ਦੇ ?

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜਦੋਂ ਸਤਿਗੁਰਾਂ, ਭਗਤਾਂ, ਤੇ ਭੱਟਾਂ ਦੀ ਰਚਨਾ ਦੀ ਗਿਣਤੀ ਕੀਤੀ ਜਾਂਦੀ ਹੈ ਤਾਂ ਉਥੇ 'ਮਰਦਾਨਾ' ਜੀ ਦੀ ਰਚਨਾ ਵਿਅਕਤੀ ਰੂਪ ਵਿਚ ਵਖਰੇ ਦਰਸਾਈ ਜਾਂਦੀ ਹੈ ਜਿਵੇਂ ਕਿ 'ਬਲੁ ਹੋਆ ਬੰਧਨ ਛੁਟੇ' ਵਾਲਾ ਸਲੋਕ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਰਚਿਤ ਹੈ ਪਰ ਇਹ ਪਾ. ੧੦ ਦਾ ਦਸਿਆ ਜਾਂਦਾ ਹੈ।

ਕਈ ਵਿਦਵਾਨਾ ਦਾ ਵੀਚਾਰ ਹੈ ਕਿ ਇਹ ਸਲੋਕ ਭਾਈ ਮਰਦਾਨਾ ਜੀ ਦੇ ਰਚਿਤ ਹੋਣ ਤੇ ਕੋਈ ਸੰਸਾ ਨਹੀਂ ਕਰਨਾ ਚਾਹੀਦਾ ਕਿਉਂਕਿ ਗੁਰੂ ਨਾਨਕ ਦੇਵ ਜੀ ਦੀ ਸੰਸਾਰ ਯਾਤਰਾ ਵੇਲੇ ਭਾਈ ਮਰਦਾਨਾ ਆਪ ਜੀ ਦੇ ਨਾਲ ਰਹੇ ਸਨ। ਹੋ ਸਕਦਾ ਹੈ ਕਿ ਆਪ ਜੀ ਨੇ ਕਿਸੇ ਜਗਿਆਸੂ ਨਾਲ ਵੀਚਾਰ ਸਮੇਂ ਗੁਰੂ ਨਾਨਕ ਜੀ ਦੇ ਵੀਚਾਰਾਂ ਨੂੰ ਆਪਣੀ ਜ਼ਬਾਨ ਤੋਂ ਪ੍ਰਗਟਾਇਆ ਹੋਵੇ ।

ਪੰਡਿਤ ਨਰੈਣ ਸਿੰਘ ਜੀ ਲਿਖਦੇ ਹਨ "ਜੇਹਾ ਕਿ ਪਵਿਤ੍ਰ ਜੀਵਨ ਪੁਸਤਕ ਵਿਚ 'ਸੁਭਦ੍ਰਾਂ' ਦਾ ਜ਼ਿਕਰ ਆਉਂਦਾ ਹੈ, ਉਸੇ ਤਰਾਂ ਇਥੇ ਗੁਰੂ ਜੀ ਮਰਦਾਨਾ 'ਮਰਦਾਂ ਵਾਲਾ ਭਾਵ ਧਾਰਨ ਕਰਦੇ ਹੋਇਆਂ ਬਾਣੀ ਉਚਾਰੀ ਹੈ, ਇਸ ਲਈ 'ਮਹਲਾ' ਦੀ ਥਾਂ ਤੇ ਆਪ ਜੀ ਦੇ ਮਰਦਾਨਾ ੧' ਲਿਖਿਆ ਹੈ ।"

ਟੀਕਾਕਾਰਾਂ ਦੇ ਹਿਰਦੇ ਵਿਚੋਂ ਇਹ ਫੁਰਨਾ ਭੀ ਉਠਦਾ ਹੈ ਕਿ ਜਿਵੇਂ 'ਸੁਚਜੀ' ਤੇ 'ਕੁਚੱਜੀ' ਸਿਰਲੇਖ ਹਨ, ਹੋ ਸਕਦਾ ਹੈ ਕਿਤੇ ਉਸੇ ਤਰ੍ਹਾਂ ਹੀ 'ਮਰਦਾਨਾ' ਸ਼ਬਦ ਸਿਰਲੇਖ ਵਜੋਂ ਹੀ ਅੰਕਿਤ ਨਾ ਹੋਵੇ । ਗੁਰਬਾਣੀ ਵਿਚੋਂ 'ਮਰਦਾਨਾ' ਦੀ ਪਰਿਭਾਸ਼ਾ ਭੀ ਉਪਲਬਧ ਹੈ :-

**ਜਾ ਕੋ ਮਿਹਰ ਮਿਹਰ ਮਿਹਰਵਾਨਾ॥ ਸੋਈ ਮਰਦੁ ਮਰਦੁ ਮਰਦਾਨਾ॥[ਪੰਨਾ ੧੦੮੪**

ਵਿਕਾਰਾਂ ਵਾਲੀ ਮਦ ਦੇ ਤਿਆਗੀ ਤੋਂ ਵਧੇਰੇ ਕਿਹੜਾ 'ਮਰਦਾਊਪੁਣਾ' ਹੈ ? ਸੱਚਾ ਮਦ ਰਬੀ ਮਿਹਰ ਨਾਲ ਮਿਲਦਾ ਹੈ । ਫਿਰ ਇਨ੍ਹਾਂ ਸਲੋਕਾਂ ਵਿਚ ਅਮਰ ਕਰ ਦੇਣ ਵਾਲੀ ਸ਼ਰਾਬ ਦਾ ਸੁਝਾਉ ਹੀ ਨਹੀਂ, ਪੀਣ ਦੀ ਪ੍ਰੇਰਨਾ ਵੀ ਹੈ । ਭੈੜੇ ਮਦ ਲਈ 'ਮਜਲਸ' ਪਦ ਵਰਤਿਆ ਹੈ ਅਤੇ ਸਚੇ ਮਦ ਦੀ ਪ੍ਰਾਪਤੀ 'ਸਤਿਸੰਗਤ' ਦੇ ਮਿਲਾਪ ਨਾਲ ਹੋਣੀ ਦਰਸਾਈ ਹੈ । ਇਸ ਆਤਮਿਕ ਸ਼ਰਾਬ ਵਾਲੀ ਡੂੰਘੀ ਤੇ ਭੇਦ-ਭਰੀ, ਗਿਆਨ ਵਾਲੀ ਗਲ ਸਿਵਾਏ ਗੁਰੂ ਤੋਂ ਹੋਰ ਕੋਈ ਨਹੀਂ ਕਰ ਸਕਦਾ । ਭਾਈ ਮਰਦਾਨਾ ਜੀ ਵਜੰਤ੍ਰੀ ਸਨ ਨਾ ਕਿ ਬੁਲਾਰੇ ਜਾਂ ਕਵੀ ਸਨ? ਬਾਣੀ ਗੁਰੂ ਨਾਨਕ ਦੇਵ ਜੀ ਨੂੰ ਉਤਰਦੀ ਸੀ ਨਾ ਕਿ

ਮਰਦਾਨਾ ਜੀ ਨੂੰ ? ਜੇ ਇਸ ਮਸਲੇ ਦਾ ਨਿਰਣਾ ਕਰਨ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੁਰਾਤਨ ਹਥ ਲਿਖਤੀ ਸਰੂਪਾਂ ਦੇ ਦਰਸ਼ਨ ਕਰੀਏ ਤਾਂ ਸਪਸ਼ਟ ਹੋ ਜਾਂਦਾ ਹੈ ਕਿ ਇਹ ਰਚਨਾ ਗੁਰੂ ਨਾਨਕ ਦੇਵ ਜੀ ਦੀ ਆਪਣੀ ਹੈ। ਵਰਤਮਾਨ ਛਾਪੇ ਦੇ ਸਰੂਪਾਂ ਵਿਚ 'ਸਲੋਕੁ ਮਹਲਾ ੧' ਅੰਕਿਤ ਹੈ ਜਦੋਂ ਕਿ ਪੁਰਾਤਨ ਸਰੂਪਾਂ ਵਿਚ 'ਸਲੋਕੁ ੧ ਮਰਦਾਨਾ' ਹੈ। ਸੋ 'ਸਲੋਕੁ ੧' ਤੋਂ ਇਹ ਨਿਰਣਾਂ ਹੋ ਜਾਂਦਾ ਹੈ ਕਿ ਇਹ '੧' ਅੰਕ ਗੁਰੂ ਨਾਨਕ ਦੇਵ ਜੀ ਦਾ ਸੰਕੇਤਕ ਹੈ, ਮਰਦਾਨਾ ਜੀ ਦਾ ਨਹੀਂ। ਫਿਰ ਸਲੋਕਾਂ ਨਾਲ ੧, ੨, ੩, ਗਿਣਤੀ ਵਖਰੇ ਮੌਜੂਦ ਹੈ। ਜੇ ਇਹ ਸਲੋਕ ਭਾਈ ਮਰਦਾਨਾ ਜੀ ਦਾ ਹੁੰਦਾ ਤਾਂ ਸਿਰਲੇਖ ਨਾਲ '੧' ਲਿਖਣ ਦੀ ਕੀ ਲੋੜ ਪਈ ਸੀ ? ਇਸ ਦਾ ਉਤਰ ਦੇਣਾ ਔਖਾ ਹੈ ?

ਇਸ ਵਿਚ ਸੰਦੇਹ ਨਹੀਂ ਕਿ ਗੁਰੂ ਨਾਨਕ ਕਾਲ ਵਿਚ ਝੂਠੇ ਮਦ ਦੀ ਵਰਤੋਂ ਅਜ ਨਾਲੋਂ ਘਟ ਨਹੀਂ ਸੀ, ਪੰਡਿਤ ਅਤੇ ਜੋਗੀ ਲੋਕ ਇਸ ਦੀ ਆਮ ਵਰਤੋਂ ਕਰਦੇ ਸਨ। ਸੁਰਾ ਨੂੰ ਸਮਾਧੀ ਨਾਲ ਜੋੜਨ ਵਾਲੇ ਜੋਗੀ ਲੋਕ ਇਸ ਦੀ ਸਿਫਤਿ ਭੀ ਕਰਦੇ ਸਨ ਪਰ ਗੁਰੂ ਬਾਬਾ ਜੀ ਤਾਂ ਸਦਾ ਇਸ ਦੀ ਵਿਰੋਧਤਾ ਕਰਦੇ ਰਹੇ। ਆਪ ਨਾਮ-ਰਸ ਦੇ ਮਤਵਾਲੇ ਸਨ :-

**ਬਾਬਾ, ਮਨ ਮਤਵਾਰੋ ਨਾਮ ਰਸੁ ਪੀਵੈ, ਸਹਜ ਰੰਗ ਰਚਿ ਰਹਿਆ ॥**
**ਅਹਿਨਿਸ ਬਨੀ ਪ੍ਰੇਮ ਲਿਵਲਾਗੀ, ਸਬਦੁ ਅਨਾਹਦ ਗਹਿਆ ॥** [ਪੰਨਾ ੩੬੦

ਗੁਰੂ ਬਾਬਾ ਜੀ ਆਪ ਉਪਦੇਸ਼-ਦਾਤਾ ਸਨ। ਇਸ ਲਈ ਭਾਈ ਮਰਦਾਨੇ ਵਲੋਂ ਉਪਦੇਸ਼ ਵਾਲੀ ਗਲ ਥੋਥੀ ਜਿਹੀ ਜਾਪਦੀ ਹੈ। ਜਿਵੇਂ ਸਲੋਕ ਮਹਲਾ ੯ ਦੇ ਸਾਰੇ ਸਲੋਕ ਹੀ ਗੁਰੂ ਤੇਗ ਬਹਾਦਰ ਜੀ ਦੇ ਰਚਿਤ ਹਨ ਪਰ ਅਸੀਂ ਉਪ੍ਰੋਕਤ ਸਲੋਕ ਨੂੰ ਦਸਮੇਸ ਪਿਤਾ ਜੀ ਦਾ ਰਚਿਤ ਮੰਨ ਲੈਂਦੇ ਹਾਂ। ਹਾਂ, ਇਹ ਕਿਹਾ ਜਾ ਸਕਦਾ ਹੈ ਕਿ ਭਾਈ ਮਰਦਾਨਾ ਜੀ ਨੇ ਗੁਰੂ ਬਾਬਾ ਜੀ ਪਾਸੋਂ ਮਦ ਬਾਰੇ ਕੋਈ ਗੱਲ ਪੁੱਛੀ ਹੋਵੇ ਤਾਂ ਆਪ ਜੀ ਨੇ ਗਿਆਨ-ਗੋਸ਼ਟੀ ਕਰਦਿਆਂ ਮਰਦਾਨਾ ਜੀ ਨੂੰ ਇਹ ਸਲੋਕ ਸੰਬੋਧਿਤ ਕੀਤੇ ਹੋਣ।

## ਸਾਰੰਸ਼ ਅਤੇ ਸਿਧਾਂਤ

ਇਹਨਾਂ ਤਿੰਨ੍ਹਾਂ ਸਲੋਕਾਂ ਵਿਚ ਮਨਮੁਖਾਂ ਅਤੇ ਗੁਰਮੁਖ ਜੀਊੜਿਆਂ ਦੀ ਜੀਵਨ-ਕਿਰਿਆ ਨੂੰ ਨਿਰੂਪਣ ਕੀਤਾ ਹੈ। ਮਨਮੁਖ ਸ਼ਰਾਬ ਦੇ ਨਸ਼ੇ ਵਿਚ ਗੁੱਟ ਹੋ ਕੇ ਬਦਫੈਲੀਆਂ ਕਰਦੇ ਹਨ ਅਤੇ ਪਰਮੇਸ਼ਰ ਤੋਂ ਬੇਮੁਖ ਹੋਏ ਰਹਿੰਦੇ ਹਨ ਪਰ ਗੁਰਮੁਖਾਂ ਦਾ ਜੀਵਨ ਰਬੀ ਸਿਫਤਿ-ਸਲਾਹ ਵਾਲਾ ਤੇ ਸੰਜਮ-ਭਰਪੂਰ ਹੁੰਦਾ ਹੈ। ਸ਼ਰਾਬ ਦਾ ਨਸ਼ਾ ਮਨੁੱਖੀ ਮਤਿ ਨੂੰ ਮਾਰ ਕੇ ਕੇਵਲ ਦਿਮਾਗ ਨੂੰ ਹੀ ਨਕਾਰਾ ਨਹੀਂ ਬਣਾ ਦਿੰਦਾ ਸਗੋਂ ਘਰ ਦਾ ਭੀ ਉਜਾੜਾ ਕਰ ਦਿੰਦਾ ਹੈ। ਅਜੋਕੇ ਸਮਾਜ ਵਿਚ ਮਰਨਿਆ ਪਰਨਿਆਂ ਅਤੇ ਪਾਰਟੀਆਂ ਤੇ ਸ਼ਰਾਬ ਦੀ ਵਰਤੋਂ ਪਾਣੀ ਵਾਂਗੂ ਹੁੰਦੀ ਹੈ। ਕਈ ਲੋਕ ਤਾਂ ਇਤਨੀ ਪੀਂਦੇ ਹਨ ਕਿ ਮਾਂ ਭੈਣ ਦੀ ਤਮੀਜ਼ ਭੀ ਗਵਾ ਬੈਠਦੇ ਹਨ। ਸ਼ਰਾਬ ਕੇਵਲ ਅਨਪੜ੍ਹ ਜਾਂ ਮਜ਼ਦੂਰ ਤਬਕਾ ਹੀ ਨਹੀਂ ਪੀਂਦਾ ਚੰਗੇ ਪੜੇ ਲਿਖੇ ਲੋਕ ਵੀ ਇਸ ਬੀਮਾਰੀ ਦਾ ਸ਼ਿਕਾਰ ਬਣੇ ਹੋਏ ਹਨ। ਸਿਵਾਏ ਸਿਖ ਧਰਮ ਦੇ ਬਾਕੀ ਧਰਮਾਂ ਵਿਚ ਸ਼ਰਾਬ ਦੇ ਪੀਣ ਉਤੇ ਕੋਈ ਪਾਬੰਦੀ ਨਹੀਂ ਹੈ।

ਇਸ ਬਾਹਰਲੀ ਸ਼ਰਾਬ ਦੇ ਨਸ਼ੇ ਨਾਲੋਂ ਵੀ ਕਾਮ ਕ੍ਰੋਧ, ਲੋਭ, ਮੋਹ, ਹੰਕਾਰ ਦਾ ਨਸ਼ਾ ਬਹੁਤ

ਮਾੜਾ ਹੈ। ਗੁਰਬਾਣੀ ਵਿਚ ਅੰਕਿਤ ਹੈ : ਮਾਇਆ ਮਦਿ ਮਾਤਾ, ਰਹਿਆ ਸੋਇ' (ਪੰ. ੧੧੨੮)। ਰੂਪ, ਧਨ, ਤੇ ਜੋਬਨ ਦਾ ਨਸ਼ਾ ਭੀ ਮਨੁੱਖ ਦੇ ਸੰਤੁਲਤ-ਜੀਵਨ ਵਿਚ ਵਿਘਨਕਾਰੀ ਹੈ। ਪ੍ਰਚਲਤ ਨਸ਼ਿਆ ਤੋਂ ਬਚਣ ਦੀ ਜੁਗਤੀ ਗੁਰੂ ਜੀ ਦੀ ਦਸੀ ਹੋਈ ਕਾਰ ਕਮਾਉਣੀ ਹੈ। ਸਤਿ, ਸੰਤੋਖ, ਦਇਆ, ਧਰਮ ਆਦਿ ਦੈਵੀ ਗੁਣਾਂ ਦੀ ਸ਼ਰਾਬ ਦਾ ਸੇਵਨ ਕੀਤਿਆਂ ਮਨ ਨਿਰਮਲ ਹੋਂਦਾ ਹੈ ਅਤੇ ਨਿਜ ਸਰੂਪ ਦੀ ਲਖਤਾ ਹੋਂਦੀ ਹੈ। ਜੇ ਸਤਿ ਸੰਗਤ ਵਿਚ ਲਿਵ ਲਾ ਕੇ ਪ੍ਰਭੂ ਦੀ ਸਿਫ਼ਤਿ-ਸਲਾਹ ਰੂਪ ਅੰਮ੍ਰਿਤ ਦੀ ਕਟੋਰੀ ਪੀਤੀ ਜਾਏ ਤਾਂ ਤ੍ਰਿਸ਼ਨਾ, ਲੋਭ ਆਦਿ ਸਾਰੇ ਵਿਕਾਰ ਆਪਣੇ ਆਪ ਖ਼ਤਮ ਹੋ ਜਾਂਦੇ ਹਨ।

ਅਸਲ ਵਿਚ ਵਾਸ਼ਨਾ ਤੇ ਤ੍ਰਿਸ਼ਨਾ ਦੋਵੇਂ ਹੀ ਜੀਵ ਨੂੰ ਕਾਲ ਦੇ ਚੱਕਰ ਵਿਚ ਪਾਈ ਰੱਖਦੀਆਂ ਹਨ। ਇਹਨਾਂ ਤੋਂ ਬਚਣ ਲਈ ਰਬੀ-ਭੈ, ਸਤਿਸੰਗਤ, ਸ਼ਬਦ-ਸੁਰਤਿ ਦਾ ਪਰਚਾ ਪਾਉਣਾ ਅਤਿ ਜ਼ਰੂਰੀ ਹੈ। ਪਉੜੀ ਵਿਚ ਪਹਿਲਾਂ ਵਾਂਗ ਹੀ ਪਰਮੇਸ਼ਰ ਦਾ ਸਭ ਰੰਗਾਂ ਵਿਚ 'ਆਪੇ ਆਪਿ' ਵਰਤਣ ਵਾਲੇ ਚੋਜ ਦਾ ਉਲੇਖ ਹੈ।

ਗੁਰਬਾਣੀ ਵਿਚ ਸ਼ਰਾਬ ਪੀਣ ਦੀ ਮਨਾਹੀ ਬਾਰੇ ਵਿਸ਼ੇਸ਼ ਉਪਦੇਸ਼ ਅਤੇ ਆਦੇਸ਼ ਮੌਜੂਦ ਹਨ ਜੋ ਸ੍ਰਿਫ ਜੀਵਨ ਜੀਊਣ ਦੇ ਅਭਿਲਖੀਆਂ ਨੂੰ ਸਦਾ ਯਾਦ ਰਖਣੇ ਚਾਹੀਦੇ ਹਨ :-

**੧. ਦੁਰਮਤਿ ਮਦ ਜੋ ਪੀਵਤੇ, ਬਿਖਲੀ ਪਤਿ ਕਮਲੀ ॥**
**ਨਾਮ ਰਸਾਇਣਿ ਜੋ ਰਤੇ, ਨਾਨਕ ਸਚ ਅਮਲੀ ॥** [ਪੰਨਾ ੩੯੯

**੨. ਕਬੀਰ ਭਾਂਗ ਮਾਛੁਲੀ ਸੁਰਾ ਪਾਨਿ ਜੋ ਜੋ ਪ੍ਰਾਨੀ ਖਾਹਿ ॥**
**ਤੀਰਥ ਬਰਤ ਨੇਮ ਕੀਏ ਤੇ ਸਭੈ ਰਸਾਤਲ ਜਾਂਹਿ ॥** [ਪੰਨਾ ੧੩੭੭

**੩. ਸੁਰਸਰੀ ਸਲਲ ਕ੍ਰਿਤ ਬਾਰੁਨੀ ਰੇ, ਸੰਤ ਜਨ ਕਰਤ ਨਹੀ ਪਾਨੰ ॥** [ਪੰਨਾ ੧੨੯੩

ਰਹਿਤਨਾਮਾ ਭਾ. ਚੌਪਾ ਸਿੰਘ ਭਾ. ਦੇਸਾ ਸਿੰਘ ਆਦਿ ਵਿਚ ਵੀ ਸ਼ਰਾਬ ਪੀਣ ਦੀ ਮਨਾਹੀ ਬਾਰੇ ਕਈ ਪ੍ਰਮਾਣ ਮਿਲਦੇ ਹਨ। ਨਿਤ ਜੀਵਨ ਦੀ ਵਰਤੋਂ ਵਿਚੋਂ ਨਸ਼ੇ ਬਾਰੇ ਵਾਪਰੀਆਂ ਕਈ ਮੰਦ-ਘਟਨਾਵਾਂ ਦਾ ਵਰਣਨ ਕੀਤਾ ਜਾ ਸਕਦਾ ਹੈ, ਵਿਸਥਾਰ ਦੇ ਭੈ ਕਾਰਨ ਇਥੇ ਦੇਣ ਤੋਂ ਸੰਕੋਚ ਕੀਤਾ ਹੈ।

**ਸਲੋਕ ਮ : ੩ ॥ ਏਹਾ ਸੰਧਿਆ ਪਰਵਾਣੁ ਹੈ, ਜਿਤੁ ਹਰਿ ਪ੍ਰਭੁ ਮੇਰਾ ਚਿਤਿ ਆਵੈ॥ ਹਰਿ ਸਿਉ ਪ੍ਰੀਤਿ ਊਪਜੈ, ਮਾਇਆ ਮੋਹੁ ਜਲਾਵੈ ॥ ਗੁਰ ਪਰਸਾਦੀ ਦੁਬਿਧਾ ਮਰੈ, ਮਨੂਆ ਅਸਥਿਰੁ, ਸੰਧਿਆ ਕਰੇ ਵੀਚਾਰੁ ॥ ਨਾਨਕ , ਸੰਧਿਆ ਕਰੈ ਮਨਮੁਖੀ, ਜੀਉ ਨ ਟਿਕੈ, ਮਰਿ ਜੰਮੈ ਹੋਇ ਖੁਆਰੁ ॥੧॥ ਮ: ੩ ॥ ਪ੍ਰਿਉ ਪ੍ਰਿਉ ਕਰਤੀ ਸਭੁ ਜਗੁ ਫਿਰੀ, ਮੇਰੀ ਪਿਆਸ ਨ ਜਾਇ ॥ ਨਾਨਕ , ਸਤਿਗੁਰਿ ਮਿਲਿਐ ਮੇਰੀ ਪਿਆਸ ਗਈ, ਪਿਰੁ ਪਾਇਆ ਘਰਿ ਆਇ ॥੨॥ ਪਉੜੀ ॥ ਆਪੇ ਤੰਤੁ ਪਰਮ ਤੰਤੁ ਸਭੁ ਆਪੇ, ਆਪੇ ਠਾਕੁਰੁ ਦਾਸੁ ਭਇਆ ॥ ਆਪੇ ਦਸਅਠ ਵਰਨ ਉਪਾਇਅਨੁ, ਆਪਿ ਬ੍ਰਹਮੁ ਆਪਿ ਰਾਜੁ ਲਇਆ ॥ ਆਪੇ ਮਾਰੇ ਆਪੇ ਛੋਡੈ, ਆਪੇ ਬਖਸੇ ਕਰੇ ਦਇਆ ॥ ਆਪਿ ਅਭੁਲੁ ਨ ਭੁਲੈ ਕਬਹੀ, ਸਭੁ ਸਚੁ ਤਪਾਵਸੁ ਸਚੁ ਥਿਆ ॥ ਆਪੇ ਜਿਨਾ ਬੁਝਾਏ ਗੁਰਮੁਖਿ, ਤਿਨ ਅੰਦਰਹੁ ਦੂਜਾ**

**ਭਰਮੁ ਗਇਆ ॥੧੩॥**

**ਪਦ ਅਰਥ** : ਸੰਧਿਆ-ਪਾਠ ਪੂਜਾ । ਜਲਾਵੈ-ਸਾੜ ਦੇਵੇ । ਦੁਬਿਧਾ-ਦ੍ਵੈਤ ਭਾਵ । ਅਸਥਿਰੁ-ਟਿਕਿਆ ਹੋਇਆ । ਪ੍ਰਿਉ ਪ੍ਰਿਉ-ਪਿਆਰਾ ਪਿਆਰਾ । ਤਤੁ-ਤੱਤ੍ਵ (ਭਾਵ ਜੀਵਾਤਮਾਂ) । ਪਰਮ ਤੰਤੁ-ਸਭ ਤੱਤਾਂ ਦਾ ਤੱਤ, ਬ੍ਰਹਮ ਤੱਤ (ਭਾਵ ਪਰਮਾਤਮਾ) । ਦਸ ਅਠ ਵਰਨ-ਅਠਾਰਾਂ ਜਾਤਾਂ । ਬ੍ਰਹਮ-ਬ੍ਰਹਮਾ । ਤਪਾਵਸੁ-ਨਿਆਂ ।

**ਅਰਥ : ਸਲੋਕ ਮ: ੩ -** ਇਹੋ ਹੀ ਸੰਧਿਆ (ਪਾਠ-ਪੂਜਾ ਕੀਤੀ) ਪਰਵਾਣ ਹੈ ਜਿਸ (ਦੇ ਕਰਨ ਨਾਲ ਮੇਰਾ (ਪਿਆਰਾ) ਹਰੀ ਪ੍ਰਭੂ ਹਿਰਦੇ ਵਿਚ ਆ ਵਸੇ । ਹਰੀ ਨਾਲ ਪ੍ਰੀਤਿ ਪੈਦਾ ਹੋ ਜਾਵੇ (ਅਤੇ) ਮਾਇਆ ਦਾ ਮੋਹ ਸਾੜ ਦੇਵੇ । (ਫਿਰ) ਗੁਰੂ ਦੀ ਕਿਰਪਾ ਨਾਲ ਦ੍ਵੈਤ ਦੂਰ ਹੋ ਜਾਂਦੀ ਹੈ, ਮਨ ਟਿਕ ਜਾਂਦਾ ਹੈ (ਅਤੇ ਮਨੁੱਖ) ਵਿਚਾਰ ਰੂਪੀ ਸੰਧਿਆ (ਪੂਜਾ) (ਕਰ ਰਿਹਾ ਹੁੰਦਾ ਹੈ) । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੋ) ਮਨਮੁਖ (ਆਪਹੁਦਰਾ ਮਨੁੱਖ) ਸੰਧਿਆ ਕਰਦਾ ਹੈ (ਉਸ ਦਾ) ਮਨ ਨਹੀਂ ਟਿਕਦਾ, (ਇਸ ਲਈ ਉਹ) ਮਰ ਕੇ ਖੁਆਰ ਹੁੰਦਾ ਰਹਿੰਦਾ ਹੈ ।੧।

**ਮ: ੩ -** ਪਿਆਰਾ ! ਪਿਆਰਾ !! ਕਰਦੀ ਮੈਂ ਸਾਰਾ ਸੰਸਾਰ ਫਿਰੀ ਪਰ ਮੇਰੀ ਪਿਆਸ ਦੂਰ ਨ ਹੋਈ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸਤਿਗੁਰੂ ਨੂੰ ਮਿਲਣ ਨਾਲ ਮੇਰੀ ਪਿਆਸ ਦੂਰ ਹੋ ਗਈ (ਕਿਉਂਕਿ ਗੁਰੂ ਦੀ ਕਿਰਪਾ ਨਾਲ) ਮੈਂ ਹਿਰਦੇ (ਰੂਪੀ) ਘਰ ਵਿਚ ਆ ਕੇ (ਪਿਆਰਾ ਪ੍ਰਭੂ) ਪਤੀ ਪਾ ਲਿਆ ।੨।

**ਪਉੜੀ -** (ਹਰੀ) ਆਪ ਹੀ ਤੱਤ, ਪਰਮ-ਤੱਤ ਸਭ (ਕੁਝ) ਆਪ ਹੀ ਹੈ, ਆਪ ਹੀ ਮਾਲਕ ਤੇ ਆਪ ਹੀ ਦਾਸ (ਬਣਿਆ) ਹੋਇਆ ਹੈ। ਆਪ ਹੀ ਅਠਾਰਾਂ (ਜਾਤ) ਵਰਨ ਆਦਿ ਪੈਦਾ ਕੀਤੇ, ਆਪ ਹੀ ਬ੍ਰਹਮਾ ਰੂਪ ਹੋ ਕੇ (ਸ੍ਰਿਸ਼ਟੀ ਦਾ) ਰਾਜ ਲਿਆ । ਆਪ ਹੀ (ਜੀਆਂ ਨੂੰ) ਮਾਰਦਾ ਹੈ, ਆਪ ਹੀ ਛੋੜ ਦਿੰਦਾ ਹੈ, ਆਪ ਹੀ (ਭੁੱਲਾਂ) ਬਖਸ਼ ਕੇ ਦਇਆ ਕਰਦਾ ਹੈ । ਆਪ ਹੀ ਭੁਲਣ ਤੋਂ ਰਹਿਤ ਹੈ, ਕਦੇ ਭੀ ਨਹੀਂ ਭੁਲਦਾ, (ਉਹ) ਸਭ ਸੱਚ ਰੂਪ (ਅਤੇ ਉਸ ਦਾ) ਨਿਆਂ ਭੀ ਸੱਚ ਰੂਪ ਹੋਇਆ ਹੈ । ਗੁਰੂ ਦੁਆਰਾ ਜਿਨ੍ਹਾਂ ਨੂੰ (ਪ੍ਰਭੂ) ਆਪ ਸਮਝਾ ਦੇਵੇ ਉਨ੍ਹਾਂ ਦੇ (ਹਿਰਦੇ) ਵਿਚੋਂ ਦ੍ਵੈਤ-ਭਾਵ ਤੇ ਭਰਮ ਦੂਰ ਹੋ ਗਿਆ (ਜਾਣੋ) ।੧੩।

## ਅਰਥ ਭੇਦ ਅਤੇ ਨਿਰਣੈ

**ਆਪੇ ਤੰਤੁ ਪਰਮ ਤੰਤੁ ਸਭੁ ਆਪੇ, ਆਪੇ ਠਾਕੁਰੁ ਦਾਸੁ ਭਇਆ ॥**

ਵੱਖ ਵੱਖ ਅਰਥ :-

੧. ਆਪੇ ਹੀ (ਤੰਤੁ) ਭਾਵ ਜੀਵ ਰੂਪ ਅਰ ਆਪ ਹੀ ਪਰਮ ਤੰਤੁ ਭਾਵ ਈਸ਼ਵਰ ਰੂਪ ਹੈ, ਆਪੇ ਹੀ ਠਾਕੁਰ ਹੈ ਆਪੇ ਹੀ ਦਾਸ ਹੈ । [ਫ. ਸ.

੨. ਹਰੀ ਆਪ ਹੀ ਤੱਤ ਵਸਤੂ ਹੈ ਤੇ ਆਪੇ ਸਭ ਤੱਤਾਂ ਦਾ ਤੱਤ ਹੈ, ਆਪ ਹੀ ਸੁਆਮੀ ਤੇ ਆਪ ਹੀ ਦਾਸ ਹੈ । [ਸ਼ਬਦਾਰਥ

੩. ਛੋਟੀ ਤਾਰ (ਭਾਵ ਜੀਵ) ਵਡੀ ਤਾਰ (ਭਾਵ ਪਰਮੇਸ਼ਰ) ਸਭ ਕੁਝ ਪ੍ਰਭੂ ਆਪ ਹੀ ਹੈ, ਆਪ ਹੀ ਠਾਕੁਰ ਤੇ ਆਪ ਹੀ ਦਾਸ ਹੈ। [ਦਰਪਣ

**ਨਿਰਣੈ** : ਇਥੇ 'ਤੰਤੁ' ਪਦ 'ਤਾਰ' ਜਾਂ ਤੱਤਾਂ ਦਾ ਸੂਚਕ ਨਹੀਂ ਹੈ ਜਿਵੇਂ ਕਿ ਉਪ੍ਰੋਕਤ ਨੰਬਰ ਤਿੰਨ ਵਾਲੇ ਅਰਥਾਂ ਵਿਚ ਛੋਟੀ ਤਾਰ ਤੇ ਵੱਡੀ ਤਾਰ ਨੂੰ ਲੈ ਕੇ ਜੀਵ ਤੇ ਪਰਮੇਸ਼ਰ ਅਰਥ ਕੀਤੇ ਹਨ। ਇਥੇ 'ਤੰਤੁ' ਦਾ ਮੂਲ 'ਤੱਤ੍ਵ' ਤੋਂ ਭਾਵ ਜੀਵਤਾਮਾ ਅਤੇ 'ਪਰਮਤੰਤ' ਤੋਂ ਭਾਵ ਪਰਮਾਤਮਾ ਹੈ। ਇਹੋ ਸ਼ਬਦ ਰੂਪ ਅਤੇ ਇਕੋ ਜਿਹਾ ਭਾਵ ਕਈ ਹੋਰ ਪੰਕਤੀਆਂ ਵਿਚ ਭੀ ਵਰਤਿਆ ਗਿਆ ਹੈ, ਜਿਵੇਂ ਕਿ :-

**੧. ਤੰਤੈ ਕਉ ਪਰਮ ਤੰਤੁ ਮਿਲਾਇਆ ॥** [ਪੰਨਾ ੫੯੭

**੨. ਤੰਤ ਕਉ ਪਰਮ ਤੰਤੁ ਮਿਲਿਆ, ਨਾਨਕਾ ਬੁਧਿ ਪਾਈ ॥** [ਪੰਨਾ ੧੩੨੮

**੩. ਪਰਮ ਤੰਤ ਮਹਿ ਰੇਖ ਨ ਰੂਪੁ ॥** [ਪੰਨਾ ੯੫੨

ਪੰਡਿਤ ਲੋਕ 'ਸੰਧਿਆ ਕਰਮ ਤਿਕਾਲ ਕਰੇ' ਦੇ ਧਾਰਨੀ ਹੁੰਦੇ ਹਨ। ਓਹ ਹੋਰਨਾਂ ਨੂੰ ਤਿੰਨ ਵੇਲੇ ਸੰਧਿਆ ਕਰਨ ਦਾ ਉਪਦੇਸ਼ ਦਿੰਦੇ ਹਨ। ਪਰ ਗੁਰੂ ਅਮਰਦਾਸ ਜੀ ਦੇ ਪਾਵਨ ਵੀਚਾਰਾਂ ਤੋਂ ਇਹ ਸੋਧ ਮਿਲਦੀ ਹੈ ਕਿ ਗੁਰੂ ਦੀ ਕਿਰਪਾ ਨਾਲ ਜਦੋਂ ਮਾਇਆ ਦਾ ਮੋਹ, ਦੁਬਿਧਾ ਆਦਿ ਦੂਰ ਹੋ ਜਾਵੇ, ਹਰੀ ਪ੍ਰਭੂ ਚਿਤ ਵਿਚ ਆ ਵਸੇ ਤਾਂ ਜਾਣੋ ਸੰਧਿਆ ਕੀਤੀ ਪ੍ਰਭੂ ਦੇ ਦਰਬਾਰ ਵਿਚ ਪਰਵਾਨ ਹੋ ਗਈ ਹੈ, ਬਾਕੀ ਸਭ ਰਸਮੀ ਸੰਧਿਆ ਹੈ। ਮਨਮੁਖ ਲੋਕ ਮਨ ਦੀ ਚੰਚਲਤਾ ਅਥਵਾ ਅਣ-ਟਿਕਾਉ ਵਿਚ ਸੰਧਿਆ ਕਰਦੇ ਹਨ ਜਿਸ ਕਰਕੇ ਜੰਮਣ ਮਰਣ ਦੇ ਗੇੜ ਵਿਚ ਪਏ ਹੋਏ ਖੁਆਰ ਹੁੰਦੇ ਰਹਿੰਦੇ ਹਨ।

ਦੂਜੇ ਸਲੋਕ ਵਿਚ ਸਤਿਗੁਰੂ ਦੇ ਮਿਲਣ ਤੇ ਬਾਹਰ ਦੀ ਢੂੰਢ ਖ਼ਤਮ ਹੋ ਗਈ ਅਤੇ ਪਤੀ ਪਰਮੇਸ਼ਰ ਹਿਰਦੇ ਵਿਚ ਪਾ ਲਿਆ, ਇਹ ਸਾਰੰਸ਼ ਹੈ।

ਪਉੜੀ ਵਿਚ ਪ੍ਰਭੂ ਦੀ ਵਿਆਪਕਤਾ ਵਾਲੇ ਰਹੱਸ ਨੂੰ ਦਰਸਾਇਆ ਹੈ। ਉਸ ਅਭੁੱਲ ਪਰਮੇਸ਼ਰ ਦਾ ਨਿਆਉਂ ਸੱਚਾ ਹੈ। ਪਰ ਜਦੋਂ ਹਿਰਦੇ ਵਿੱਚ ਦ੍ਵੈਤ ਤੇ ਭਰਮ ਨਿਕਲ ਜਾਂਦੇ ਹਨ ਇਸ ਸਚਾਈ ਦਾ ਉਦੋਂ ਗਿਆਨ ਹੋ ਜਾਂਦਾ ਹੈ।

**ਸਲੋਕ ਮ: ੫ ॥ ਹਰਿਨਾਮੁ ਨ ਸਿਮਰਹਿ ਸਾਧਸੰਗਿ, ਤੈ ਤਨਿ ਉਡੈ ਖੇਹ ॥ ਜਿਨਿ ਕੀਤੀ ਤਿਸੈ ਨ ਜਾਣਈ, ਨਾਨਕ, ਫਿਟੁ ਅਲੂਣੀ ਦੇਹ ॥੧॥ ਮ: ੫ ॥ ਘਟਿ ਵਸਹਿ ਚਰਣਾਰਬਿੰਦ, ਰਸਨਾ ਜਪੈ ਗੁਪਾਲ ॥ ਨਾਨਕ, ਸੋ ਪ੍ਰਭੁ ਸਿਮਰੀਐ, ਤਿਸੁ ਦੇਹੀ ਕਉ ਪਾਲਿ ॥੨॥ ਪਉੜੀ ॥ ਆਪੇ ਅਠਸਠਿ ਤੀਰਥ ਕਰਤਾ, ਆਪਿ ਕਰੇ ਇਸਨਾਨੁ ॥ ਆਪੇ ਸੰਜਮਿ ਵਰਤੈ ਸ੍ਵਾਮੀ, ਆਪਿ ਜਪਾਇਹਿ ਨਾਮੁ ॥ ਆਪਿ ਦਇਆਲੁ ਹੋਇ ਭਉ ਖੰਡਨੁ, ਆਪਿ ਕਰੈ ਸਭੁ ਦਾਨੁ ॥ ਜਿਸ ਨੋ ਗੁਰਮੁਖਿ ਆਪਿ ਬੁਝਾਏ, ਸੋ ਸਦ ਹੀ ਦਰਗਹ ਪਾਏ ਮਾਨੁ ॥ ਜਿਸ ਦੀ ਪੈਜ ਰਖੈ ਹਰਿ ਸੁਆਮੀ, ਸੋ ਸਚਾ ਹਰਿ ਜਾਨੁ ॥੧੪॥**

## ਉਚਾਰਨ ਸੇਧ

**ਬਿੰਦੀ ਸਹਿਤ** : ਸਿਮਰਹਿੰ, ਤੈਂ, ਵਸਹਿੰ, ਜਪਾਇਹਿੰ।

**ਪਾਠ ਭੇਦ** : ਪੁਰਾਤਨ ਹਥ ਲਿਖਤੀ ਸਰੂਪਾਂ ਵਿਚ 'ਭਉ ਖੰਡਨ' ਦੀ ਥਾਂ 'ਭਵ ਖੰਡਨ' ਪਾਠ ਅੰਕਿਤ ਹੈ। ਸੰ. ਪੋ. ਅਤੇ ਪੰ. ਨਰੈਣ ਸਿੰਘ ਵਾਲੇ ਸਟੀਕ ਵਿਚ 'ਰਖੈ' ਦੀ ਥਾਂ 'ਰਖਹਿ' ਸਰੂਪ ਹੈ।

**ਪਦ ਅਰਥ** : ਸਿਮਰਹਿ-ਤੂੰ ਨਹੀਂ ਸਿਮਰਦਾ। ਤੈ ਤਨਿ-ਤੇਰੇ ਸਰੀਰ ਤੇ। ਖੇਹ-ਸੁਆਹ। ਫਿਟੁ-ਫਿਟਕਾਰ, ਧ੍ਰਿਗਾਕਾਰ। ਅਲੂਣੀ-ਬੇ-ਰੱਸੀ। ਘਟਿ-ਹਿਰਦੇ ਵਿਚ। ਵਸਹਿ-ਵਸਦੇ ਹਨ। ਚਰਨਾਰ ਬਿੰਦ-ਕਉਲ ਫੂਲ ਵਰਗੇ ਸੋਹਣੇ ਚਰਨ। ਪਾਲਿ-ਪਾਲੇ ਪੋਸੇ। ਸੰਜਮਿ-ਜੁਗਤੀ ਵਿੱਚ। ਜਪਾਇਹਿ-ਜਪਾਉਂਦਾ ਹੈਂ। ਹਰਿ ਜਨੁ-ਹਰੀ ਦਾ ਜਨ, ਪ੍ਰਭੂ ਦਾ ਸੇਵਕ।

**ਅਰਥ : ਸਲੋਕ ਮ: ੩॥** - (ਹੇ ਜੀਵ ! ਤੂੰ) ਸਾਧ ਸੰਗਤ ਵਿਚ ਹਰੀ ਦਾ ਨਾਮ ਨਹੀਂ ਸਿਮਰਦਾ (ਇਸ ਲਈ) ਤੇਰੇ ਸਰੀਰ ਤੇ ਸੁਆਹ ਉਡੇਗੀ। ਜਿਸ (ਪ੍ਰਭੂ) ਨੇ (ਤੇਰੀ ਦੇਹੀ ਪੈਦਾ) ਕੀਤੀ ਹੈ (ਤੂੰ ਉਸ ਨੂੰ) ਜਾਣਦਾ ਨਹੀਂ (ਭਾਵ ਸਿਮਰਦਾ ਹੀ ਨਹੀਂ) ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਜੇਹੀ) ਬੇ-ਰੱਸੀ ਦੇਹੀ ਨੂੰ ਧ੍ਰਿਗਾਕਾਰ ਹੈ।੧।

**ਮ: ੩॥** - (ਜਿਸ) ਹਿਰਦੇ ਵਿਚ (ਪ੍ਰਭੂ ਦੇ) ਕੋਮਲ ਫੂਲ ਵਰਗੇ ਸੁੰਦਰ ਚਰਨ ਵਸਦੇ ਹੋਣ (ਅਤੇ) ਰਸਨਾ ਗੋਪਾਲ ਨੂੰ ਜਪਦੀ ਹੋਵੇ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਸ ਦੇਹੀ ਨੂੰ ਪਾਲ ਪੋਸ ਕੇ ਉਸ ਪ੍ਰਭੂ ਨੂੰ ਸਿਮਰਨਾ ਚਾਹੀਦਾ ਹੈ।

**ਪਉੜੀ॥** - ਕਰਤਾ (ਪੁਰਖ) ਆਪ ਹੀ ਅਠਾਹਠ ਤੀਰਥ ਹੈ (ਅਤੇ) ਆਪ ਹੀ (ਉਹਨਾਂ ਤੀਰਥਾਂ ਦੇ) ਇਸ਼ਨਾਨ ਕਰਨ ਵਾਲਾ ਹੈ। ਮਾਲਕ ਆਪ ਹੀ ਜੁਗਤੀ ਵਿੱਚ ਵਰਤਦਾ ਹੈ, (ਹੇ ਹਰੀ ! ਤੂੰ) ਆਪ ਹੀ (ਆਪਣਾ) ਨਾਮ ਜਪਾਉਂਦਾ ਹੈਂ। ਆਪ ਹੀ ਦਇਆਲੂ ਹੋ ਕੇ ਡਰ ਨੂੰ ਨਾਸ ਕਰਨ ਵਾਲਾ, ਆਪ ਹੀ (ਜੀਆਂ ਨੂੰ) ਸਭ ਤਰ੍ਹਾਂ ਦਾ ਦਾਨ ਕਰਦਾ ਹੈ। ਜਿਸ (ਜੀਵ) ਨੂੰ ਪਰਮੇਸ਼ਰ) ਗੁਰੂ ਦੁਆਰਾ ਆਪ ਸੋਝੀ ਦੇ ਦੇਵੇ, ਉਹ (ਰਬੀ) ਦਰਗਾਹ ਵਿਚ ਸਦਾ ਹੀ ਮਾਣ (ਆਦਰ) ਪਾਉਂਦਾ ਹੈ। ਜਿਸ ਦੀ ਪੈਜ ਹਰੀ ਸੁਆਮੀ (ਆਪ) ਰਖਦਾ ਹੈ (ਸਹੀ ਅਰਥਾਂ ਵਿਚ) ਉਹ ਸੱਚਾ ਹਰੀ-ਜਨ ਹੈ।੧੪।

## ਅਰਥ ਭੇਦ ਅਤੇ ਨਿਰਣੈ

**ਜਿਸ ਦੀ ਪੈਜ ਰਖੈ ਹਰਿ ਸੁਆਮੀ, ਸੋ ਸਚਾ ਹਰਿ ਜਾਨੁ ॥**

ਵੱਖ ਵੱਖ ਅਰਥ :

੧. ਹਰੀ ਸਵਾਮੀ ਜਿਸ ਕੀ ਪ੍ਰਤਗਯਾ ਰਖਤਾ ਹੈ ਸੋਈ ਪੁਰਸ਼ ਹਰ ਪ੍ਰਕਾਰ ਸਚਾ ਜਾਨੋ। [ਫ. ਸ.

੨. (ਹਾਂ) ਜਿਸ ਦੀ ਪੈਜ ਹਰੀ ਸੁਆਮੀ (ਆਪ) ਰਖਦਾ ਹੈ ਉਹ ਸੱਚੇ ਹਰੀ ਨੂੰ ਜਾਣਦਾ ਹੈ।[ਸਿੰ. ਸ.

੩. ਆਖਰੀ ਸਿੱਧਾ ਅਰਥ ਐਉਂ ਭੀ ਲਗਦਾ ਹੈ, 'ਉਸ ਨੂੰ ਸੱਚਾ ਹਰੀ ਜਾਣ' ਕਿਉਂਕਿ ਲਿਖਿਆ ਹੈ। ਹਰਿ ਜਨ ਹਰਿ ਅੰਤਰੁ ਨਹੀ ਨਾਨਕ ਸਾਚੀ ਮਾਨੁ ॥ (ਪੰ. ੧੪੨੭) ਪੁਨਾ : ਹਰਿ ਹਰਿ ਜਨ ਦੁਇ ਏਕ ਹੈ ਬਿਬ ਬਿਚਾਰ ਕਛੁ ਨਾਹਿ ॥ ਬਚਿਤ ਨਾ. ਪਾ. ੧੦ [ਸੰ. ਪੋ., ਨਰੈਣ ਸਿੰਘ

੪. ਜਿਸ ਦੀ ਲਾਜ ਪ੍ਰਭੂ ਰਖਦਾ ਹੈ, ਉਹ ਰਬ ਦਾ ਪਿਆਰਾ ਸੇਵਕ ਰੱਬ ਦਾ ਰੂਪ ਹੈ। [ਦਰਪਣ

**ਨਿਰਣੈ** : ਇਸ ਪੰਕਤੀ ਵਿਚ 'ਰਖੈ' ਪਦ ਦੇ ਸਰੂਪ ਵਲ ਵਿਦਵਾਨਾਂ ਨੇ ਵਿਸ਼ੇਸ਼ ਧਿਆਨ ਨਹੀਂ

ਦਿਤਾ, ਜਿਸ ਕਰਕੇ ਅਰਥਾਂ ਵਿਚ ਮਤ ਭੇਦ ਹੋਣੇ ਸੁਭਾਵਿਕ ਹਨ। 'ਸੋ' ਨੂੰ 'ਜਿਸੁ' ਨਾਲ ਜੋੜੀਏ ਤਾਂ 'ਜਾਨੁ' ਪਦ ਦੇ ਅਰਥਾਂ ਬਾਰੇ ਕੋਈ ਭੁਲੇਖਾ ਨਹੀਂ ਲਗਦਾ। ਮਹਾਨ ਕੋਸ਼ ਵਿਚ 'ਜਾਨੁ' ਪਦ ਦੇ ਅਰਥ ਜਨ, ਦਾਸ ਕਰਕੇ ਇਹੋ ਪੰਕਤੀ ਦਿਤੀ ਹੈ। ਇਸ ਵਿਚ ਸੰਦੇਹ ਨਹੀਂ ਕਿ ਇਹ ਪਦ ਕ੍ਰਿਆ ਰੂਪ ਵਿਚ ਭੀ ਵਰਤਿਆ ਗਿਆ ਹੈ, ਜਿਵੇ :- ਗੁਰ ਕੀ ਸੁਰਤਿ ਨਿਕਟਿ ਕਰਿ ਜਾਨੁ ॥ (ਪੰ. ੯੯੭) ਪਰ ਹਰੇਕ ਸ਼ਬਦ ਦਾ ਅਰਥ ਪਰਕਰਣ ਅਨੁਸਾਰ ਹੀ ਹੋਂਦਾ ਹੈ। ਕਾਨੜਾ ਰਾਗ ਵਿਚ ਵਰਤਿਆ 'ਹਰਿ ਜਾਨ' ਸ਼ਬਦ ਸਾਰੀ ਸਥਿਤੀ ਨੂੰ ਸਪਸ਼ਟ ਕਰ ਦਿੰਦਾ ਹੈ:-

**ਜਿਨ ਕੈ ਹਿਰਦੈ ਤੂ ਸੁਆਮੀ, ਤੇ ਸੁਖ ਫਲ ਪਾਵਹਿ,**
**ਤੇ ਤਰੇ ਭਵ ਸਿੰਧੁ, ਤੇ ਭਗਤ ਹਰਿ ਜਾਨ ॥** [ਪੰਨਾ ੧੨੯੮

ਸੋ ਅਰਥ ਇਸ ਰੂਪ ਵਿਚ ਕਰਨੇ ਹੀ ਉਚਿਤ ਹਨ :

ਹਰੀ ਸੁਆਮੀ ਜਿਸ ਦੀ ਪੈਜ (ਇਜ਼ਤ) ਰਖਦਾ ਹੈ, ਉਹੀ ਸੱਚਾ ਹਰੀ ਜਨ (ਦਾਸ) ਹੈ।

## ਸਾਰੰਸ਼ ਅਤੇ ਸਿਧਾਂਤ

ਜਿਹੜੇ ਮਨ ਕਰਕੇ ਸਾਧ ਸੰਗਤ ਦੁਆਰਾ ਹਰੀ ਦਾ ਨਾਮ ਨਹੀਂ ਸਿਮਰਦੇ, ਵਿਸ਼ੇ ਵਿਕਾਰਾਂ ਵਿਚ ਫਸੇ ਰਹਿੰਦੇ ਹਨ, ਉਨਾਂ ਦੀ ਦੇਹੀ ਫਿਟਕਾਰ ਜੋਗ ਹੈ। ਜਿਹੜਾ ਰਸਨਾ ਹਰੀ ਦਾ ਸਿਮਰਨ ਕਰਦੀ ਹੋਵੇ ਅਤੇ ਹਿਰਦੇ ਵਿਚ ਪਰਮੇਸ਼ਰ ਦੇ ਚਰਨ ਕਰਮਲ ਵਸੇ ਹੋਣ, ਉਹ ਦੇਹੀ ਧੰਨਤਾ ਯੋਗ ਹੈ। ਉਸ ਦੇਹੀ ਨੂੰ ਪਾਲਣ ਲਈ ਤਾਕੀਦ ਕੀਤੀ ਹੈ। ਪਉੜੀ ਵਿਚ 'ਆਪੇ ਆਪਿ' ਵਾਲਾ ਵਿਸ਼ਾਲ ਵਿੱਸ਼ਾ ਚੱਲ ਰਿਹਾ ਹੈ। ਜਿਸ ਨੂੰ ਗੁਰੂ ਸਿਮਰਨ ਦੀ ਸੁਮਤਿ ਬਖਸ਼ ਦੇਵੇ, ਫਿਰ ਉਸ ਦੀ ਪੈਜ ਭੀ ਸੁਆਮੀ ਆਪ ਹੀ ਰਖਦਾ ਹੈ ਕਿਉਂਕਿ ਉਹ ਹਰੀ ਦਾ ਸੱਚਾ ਦਾਸ ਹੁੰਦਾ ਹੈ।

**ਸਲੋਕ ਮ: ੩ ॥ ਨਾਨਕ , ਬਿਨੁ ਸਤਿਗੁਰ ਭੇਟੇ ਜਗੁ ਅੰਧੁ ਹੈ, ਅੰਧੇ ਕਰਮ ਕਮਾਇ ॥ ਸਬਦੈ ਸਿਉ ਚਿਤੁ ਨ ਲਾਵਈ, ਜਿਤੁ ਸੁਖੁ ਵਸੈ ਮਨਿ ਆਇ ॥ ਤਾਮਸਿ ਲਗਾ ਸਦਾ ਫਿਰੈ, ਅਹਿਨਿਸਿ ਜਲਤੁ ਬਿਹਾਇ ॥ ਜੋ ਤਿਸੁ ਭਾਵੈ ਸੋ ਥੀਐ, ਕਹਣਾ ਕਿਛੂ ਨ ਜਾਇ ॥੧॥ ਮ: ੩ ॥ ਸਤਿਗੁਰੂ ਫਰਮਾਇਆ, ਕਾਰੀ ਏਹ ਕਰੇਹੁ ॥ ਗੁਰੂ ਦੁਆਰੈ ਹੋਇ ਕੈ, ਸਾਹਿਬੁ ਸੰਮਾਲੇਹੁ ॥ ਸਾਹਿਬੁ ਸਦਾ ਹਜੂਰਿ ਹੈ, ਭਰਮੈ ਕੇ ਛਉੜ ਕਟਿ ਕੈ, ਅੰਤਰਿ ਜੋਤਿ ਧਰੇਹੁ ॥ ਹਰਿ ਕਾ ਨਾਮੁ ਅੰਮ੍ਰਿਤੁ ਹੈ, ਦਾਰੂ ਏਹੁ ਲਾਏਹੁ ॥ ਸਤਿਗੁਰ ਕਾ ਭਾਣਾ ਚਿਤਿ ਰਖਹੁ, ਸੰਜਮੁ ਸਚਾ ਨੇਹੁ ॥ ਨਾਨਕ , ਐਥੈ ਸੁਖੈ ਅੰਦਰਿ ਰਖਸੀ, ਅਗੈ ਹਰਿ ਸਿਉ ਕੇਲ ਕਰੇਹੁ ॥੨॥ ਪਉੜੀ ॥ ਆਪੇ ਭਾਰ ਅਠਾਰਹ ਬਣਸਪਤਿ, ਆਪੇ ਹੀ ਫਲ ਲਾਏ ॥ ਆਪੇ ਮਾਲੀ ਆਪਿ ਸਭ ਸਿੰਚੈ, ਆਪੇ ਹੀ ਮੁਹਿ ਪਾਏ ॥ ਆਪੇ ਕਰਤਾ ਆਪੇ ਭੁਗਤਾ, ਆਪੇ ਦੇਇ ਦਿਵਾਏ ॥ ਆਪੇ ਸਾਹਿਬੁ ਆਪੇ ਹੈ ਰਾਖਾ, ਆਪੇ ਰਹਿਆ ਸਮਾਏ ॥ ਜਨੁ ਨਾਨਕ ਵਡਿਆਈ ਆਖੈ ਹਰਿ ਕਰਤੇ ਕੀ, ਜਿਸ ਨੋ ਤਿਲੁ ਨ ਤਮਾਏ ॥੧੫॥**

**ਪਦ ਅਰਥ :** ਭੇਟੇ-ਮਿਲੇ। ਅੰਧੁ-ਅੰਨ੍ਹਾਂ, ਅਗਿਆਨੀ। ਤਾਮਸਿ-ਤੁਮੋ ਗੁਣੀ, ਕ੍ਰੋਧ ਵਿੱਚ।

ਜਲਤ-ਸੜਦਿਆਂ। ਵਿਹਾਇ-ਗੁਜ਼ਰਦੀ ਹੈ। ਕਾਰੀ-ਕੰਮ। ਸੰਮਾਲੇਹੁ-ਯਾਦ ਕਰੋ। ਹਜੂਰਿ-ਅੰਗ ਸੰਗ। ਛਉੜ-ਪੜਦੇ। ਸੰਜਮ-ਰਹਿਣੀ। ਨੇਹੁ-ਪ੍ਰੇਮ। ਕੇਲ-ਖੇਲ, ਭਾਵ ਆਤਮਿਕ ਮੌਜ ਮੇਲਾ। ਭਾਰ ਅਠਾਰਹ-ਅਠਾਰਾਂ ਭਾਰ (ਪੌਰਾਣਿਕ ਵੀਚਾਰ ਹੈ ਕਿ ਸਾਰੇ ਬ੍ਰਿਛਾਂ ਬੂਟਿਆਂ ਭਾਵ ਬਨਾਸਪਤੀ ਦੇ ਪੱਤੇ ਤੋੜ ਕੇ ਤੋਲੀਏ ਤਾਂ ਇਨ੍ਹਾਂ ਦਾ ਵਜ਼ਨ ਅਠਾਰਾ ਭਾਰ ਬਣਦਾ ਹੈ)। ਸਿੰਚੈ-ਸਿੰਜਦਾ, ਪਾਣੀ ਦਿੰਦਾ ਹੈ। ਮੁਹਿ-ਮੂੰਹ ਵਿਚ। ਭੁਗਤਾ-ਭੋਗਣ ਵਾਲਾ। ਤਮਾਇ-ਲਾਲਚ।

**ਅਰਥ : ਸਲੋਕ ਮ:੩-** ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ)ਸਤਿਗੁਰੂ ਦੇ ਮਿਲੇ ਬਿਨਾਂ ਜਗਤ ਅੰਨ੍ਹਾਂ (ਭਾਵ ਅਗਿਆਨੀ) ਹੈ, ਅਤੇ ਅੰਨ੍ਹੇ (ਅਗਿਆਨਤਾ ਵਾਲੇ) ਕੰਮ ਕਰਦਾ ਹੈ। (ਇਹ ਸਤਿਗੁਰ ਦੇ ਸ਼ਬਦ ਨਾਲ) ਆਪਣਾ ਚਿਤ ਨਹੀਂ ਜੋੜ ਰਿਹਾ ਜਿਸ ਕਰਕੇ (ਇਸ ਦੇ) ਮਨ ਵਿਚ ਸੁਖ ਆ ਕੇ ਵਸ ਜਾਵੇ। ਤਮੋ ਗੁਣੀ ਭਾਵ ਕ੍ਰੋਧ ਵਿਚ ਸਦਾ ਲੱਗਾ ਫਿਰਦਾ ਹੈ, ਦਿਨ ਰਾਤ ਸੜਦਿਆਂ ਹੀ (ਭਾਵ ਦੁੱਖਾਂ ਵਿੱਚ ਹੀ ਇਸ ਦੀ ਉਮਰ) ਗੁਜ਼ਰ ਜਾਂਦੀ ਹੈ। (ਹੇ ਭਾਈ!) ਜੋ ਉਸ (ਪ੍ਰਭੂ) ਨੂੰ ਚੰਗਾ ਲਗਦਾ ਹੈ ਉਹੋ ਹੀ ਹੁੰਦਾ ਹੈ (ਇਸ ਬਾਰੇ ਹੋਰ) ਕੁਝ ਨਹੀਂ ਕਹਿਆ ਜਾ ਸਕਦਾ।੧।

**ਮ: ੩॥ :** (ਹੇ ਭਾਈ !) ਸਤਿਗੁਰੂ ਨੇ (ਜੋ) ਹੁਕਮ ਕੀਤਾ ਹੈ (ਤੁਸੀਂ) ਇਹ ਕਾਰ (ਕ੍ਰਿਆ ਕਰੋ। ਗੁਰੂ ਦੇ ਦਰ ਤੋਂ ਹੋ ਕੇ (ਭਾਵ ਗੁਰੂ ਦੀ ਰਾਹੀਂ ਓਸ) ਸਾਹਿਬ ਨੂੰ ਯਾਦ ਕਰੋ। (ਉਹ) ਸਾਹਿਬ ਸਦਾ ਹੀ ਹਾਜ਼ਰ-ਹਜ਼ੂਰ (ਅੰਗ-ਸੰਗ) ਹੈ, ਭਰਮ ਦੇ ਪੜਦੇ ਕੱਟ ਕੇ (ਹਿਰਦੇ) ਅੰਦਰ (ਉਸ ਦੀ) ਜੋਤਿ ਨੂੰ ਧਰੋ, ਭਾਵ ਟਿਕਾਓ- 'ਧਿਆਨੁ ਧਰੋ ਤਿਹ ਕੋ ਮਨ ਮੈ, ਜਿਹ ਕੋ ਅਮਿਤੋਜਿ ਸਭੈ ਜਗ ਛਾਇਓ ॥' ਹਰੀ ਦਾ ਨਾਮ ਅੰਮ੍ਰਿਤ ਹੈ, ਇਹ ਦਾਰੂ (ਵਰਤੋ) ਸਤਿਗੁਰੂ ਦਾ ਭਾਣਾ (ਆਪਣੇ) ਚਿਤ ਵਿਚ ਰਖੋ, (ਪ੍ਰਭੂ ਨਾਲ) ਪ੍ਰੇਮ ਕਰੋ (ਇਹ ਤੁਹਾਡਾ) ਸੱਚਾ ਸੰਜਮ ਹੋਵੇ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਹ ਸੰਜਮ) ਇਥੇ (ਇਸ ਸੰਸਾਰ ਵਿਚ ਤੁਹਾਨੂੰ) ਸੁਖ ਅੰਦਰ ਰਖੇਗਾ (ਅਤੇ) ਅਗੇ (ਪਰਲੋਕ ਵਿਚ ਤੁਸੀਂ) ਹਰੀ ਨਾਲ ਖੇਡ (ਭਾਵ ਆਤਮਿਕ ਮੌਜ ਮੇਲਾ) ਕਰੋਗੇ।੨।

**ਪਉੜੀ॥ :** (ਹਰੀ) ਆਪ ਹੀ ਅਠਾਰਾਂ ਭਾਰ ਬਨਸਪਤੀ ਦਾ ਹੈ (ਅਤੇ) ਆਪ ਹੀ (ਸਭ ਬੂਟਿਆਂ ਬ੍ਰਿਛਾਂ ਨੂੰ) ਫਲ ਲਾਉਂਦਾ ਹੈ। ਆਪ ਹੀ ਮਾਲੀ ਹੈ, ਆਪ ਹੀ ਸਭ (ਬਨਸਪਤੀ ਨੂੰ) ਸਿੰਜਦਾ (ਪਾਣੀ ਦਿੰਦਾ) ਹੈ, (ਅਤੇ ਆਪ ਹੀ ਫਲ ਮੂੰਹ ਵਿਚ ਪਾਂਦਾ ਹੈ (ਭਾਵ ਖਾਂਦਾ ਹੈ)। ਆਪ ਹੀ (ਸਭ ਕੁਝ) ਪੈਦਾ ਕਰਦਾ ਹੈ, ਆਪ ਹੀ ਖਾਂਦਾ ਹੈ ਆਪੇ ਦਿੰਦਾ ਹੈ, ਆਪ ਹੀ (ਅਗੇ ਤੋਂ ਅਗੇ ਹੋਰਨਾਂ ਨੂੰ) ਦਿਵਾਉਂਦਾ ਹੈ। ਆਪ ਹੀ ਮਾਲਕ ਹੈ, ਆਪ ਹੀ ਰਖਵਾਲਾ ਹੈ, ਆਪ ਹੀ (ਸਾਰੀ ਸ੍ਰਿਸ਼ਟੀ ਵਿਚ) ਸਮਾਅ ਰਿਹਾ ਹੈ। ਦਾਸ ਨਾਨਕ (ਉਸ) ਹਰੀ ਕਰਤੇ ਦੀ ਵਡਿਆਈ ਆਖਦਾ ਹੈ ਜਿਸ ਨੂੰ ਤਿਲ ਮਾਤਰ ਭੀ (ਕੋਈ) ਲਾਲਚ ਨਹੀਂ ਹੈ।੧੫।

## ਅਰਥ ਭੇਦ ਅਤੇ ਨਿਰਣੈ

**ਸਤਿਗੁਰੂ ਫੁਰਮਾਇਆ ਕਾਰੀ ਏਹ ਕਰੇਹੁ ॥**

ਵੱਖ ਵੱਖ ਅਰਥ :

੧. (ਇਸ ਉਪਰ ਕਥੀ ਗੱਲ ਦਾ) ਸਤਿਗੁਰੂ ਨੇ ਦਸਿਆ ਇਹ ਦਾਰੂ ਕਰੋ। [ਸੰ. ਪੋ.
੨. ਸਤਿਗੁਰਾਂ ਨੇ ਹੁਕਮ ਦਿੱਤਾ ਹੈ ਕਿ ਇਹ ਕਾਰੀ = ਕੰਮ ਕਰੋ, ਅਥਵਾ ਇਹ ਕਾਰੀ ਦਵਾਈ ਕਰੋ। [ਸੰ ਸ.

**ਨਿਰਣੈ** : ਗੁਰਬਾਣੀ ਵਿਚ 'ਕਾਰੀ' ਪਦ ਦੇ ਹੇਠ ਲਿਖੀਆਂ ਪੰਕਤੀਆਂ ਵਿਚੋਂ ਇਉਂ ਦਰਸ਼ਨ ਹੁੰਦੇ ਹਨ :-

੧. **ਕਾਰੀ ਕਢੀ ਕਿਆ ਥੀਐ, ਜਾ ਚਾਰੇ ਬੈਠੀਆਂ ਨਾਲਿ ॥** [ਪੰਨਾ ੯੧
੨. **ਹਰਿ ਕੀਰਤਨੁ ਗਾਵਹੁ ਦਿਨੁ ਰਾਤੀ, ਸਫਲ ਏਹਾ ਹੈ ਕਾਰੀ ਜੀਉ॥** [ਪੰਨਾ ੧੦੮
੩. **ਕਾਜਰ ਕੋਠ ਮਹਿ ਭਈ ਨ ਕਾਰੀ, ਨਿਰਮਲ ਬਰਨੁ ਬਨਿਓ ਰੀ ॥** [ਪੰਨਾ ੩੮੪
੪. **ਸੰਤਹੁ ਇਹਾ ਬਤਾਵਹੁ ਕਾਰੀ ॥** [ਪੰਨਾ ੯੧੯
੫. **ਏਹਾ ਵੇਦਨ ਸੋਈ ਜਾਣੈ, ਅਵਰੁ ਕਿ ਜਾਣੈ ਕਾਰੀ ਜੀਉ ॥** [ਪੰਨਾ ੧੦੧੬
੬. **ਪ੍ਰੇਮ ਕੇ ਕਾਨ ਲਗੇ ਤਨ ਭੀਤਰਿ, ਵੈਦੁ ਕਿ ਜਾਣੈ ਕਾਰੀ ਜੀਉ॥** [ਪੰਨਾ ੯੯੩
੭. **ਸੰਤੁ ਸੰਤੋਖੁ ਨਗਰ ਮਹਿ ਕਾਰੀ ॥ (ਕਾਰਿੰਦੇ)** [ਪੰਨਾ ੧੦੩੭
੮. **ਬਹੁ ਜਤਨ ਕਰਤਾ ਬਲਵੰਤ ਕਾਰੀ .... ॥** [ਪੰਨਾ ੧੩੫੪
੯. **ਸਾਕਤ ਕਾਰੀ ਕਾਂਬਰੀ ਧੋਇ ਹੋਇ ਨ ਸੇਤੁ ॥** [ਪੰਨਾ ੧੩੬੯

ਜੇ ਕਿਸੇ ਪੰਕਤੀ ਵਿਚ ਪਹਿਲਾਂ ਕਿਸੇ ਬੀਮਾਰੀ ਦਾ ਜ਼ਿਕਰ ਹੋਵੇ ਤਾਂ ਉਸ ਦੇ ਨਾਲ 'ਕਾਰੀ' ਪਦ ਦੀ ਵਰਤੋਂ ਤੋਂ ਭਾਵ ਦਵਾਈ, ਦਾਰੂ, ਇਲਾਜ ਹੋਣਾ ਹੀ ਹੁੰਦਾ ਹੈ। ਪਰ 'ਕਾਰੀ' ਪਦ ਜਦੋਂ ਹੁਕਮੀ ਕ੍ਰਿਆ ਦਾ ਲਖਾਇਕ ਹੋਵੇ ਤਾਂ ਉਥੇ ਅਰਥ ਵਿਚ ਹਮੇਸ਼ਾ ਭੇਦ ਹੁੰਦਾ ਹੈ। ਇਸ ਪੰਕਤੀ ਵਿਚ ਪੁਰਾਤਨ ਵਿਦਵਾਨਾਂ ਨੇ 'ਦਵਾਈ' ਅਰਥ ਕੀਤੇ ਹਨ ਅਤੇ ਅਗੋਂ ਨਵੀਨ ਵਿਦਵਾਨਾਂ ਨੇ ਭੀ ਓਹੀ ਅਰਥ ਅਪਣਾਏ ਹਨ। ਜੇ 'ਫੁਰਮਾਇਆ' ਪਦ ਨੂੰ ਮੁਖ ਰਖੀਏ ਤਾਂ ਇਹ ਹੁਕਮ ਰੂਪ ਵਿਚ ਦਸੀ ਗਈ ਕ੍ਰਿਆ ਹੈ। ਹੇ ਭਾਈ ਗੁਰਸਿਖੋ ! ਤੁਸੀਂ ਇਹ ਕ੍ਰਿਆ ਕਰੋ। ਇਸੇ ਸਲੋਕ ਦੀ ਚੌਥੀ ਪੰਕਤੀ ਵਿਚ ਸਤਿਗੁਰਾਂ ਨੇ ਦਾਰੂ 'ਏਹੁ ਲਾਇਹੁ' ਦਾ ਜ਼ਿਕਰ ਕੀਤਾ ਹੈ ਫਿਰ ਉਸ ਦੇ ਨਾਲ ਸੰਜਮ ਵੀ ਦਸ ਦਿਤਾ ਹੈ। 'ਏਹ' ਪਦ ਇਸਤ੍ਰੀ ਵਾਚਕ ਹੈ ਕਿਉਂਕਿ 'ਹ' ਮੁਕਤਾ ਹੈ, ਇਸ ਲਈ ਇਹ ਕ੍ਰਿਆ ਅਤੇ ਦਵਾਈ ਦੋਹਾਂ ਨਾਲ ਜੁੜ ਸਕਦਾ ਹੈ ਪਰ ਜਦੋਂ ਹੁਕਮ ਨੂੰ ਮੁਖ ਰਖੀਏ ਤਾਂ 'ਗੁਰ ਕਹੈ ਸੁ ਕਾਰ ਕਮਾਇ ਜੀਉ' ਵਾਲੀ ਸਿਖਿਆ ਨੂੰ ਚੇਤੇ ਰਖਣਾ ਜ਼ਰੂਰੀ ਹੋਵੇਗਾ। ਹਮੇਸ਼ਾਂ ਪਹਿਲਾਂ ਉਪਦੇਸ਼ ਹੁੰਦਾ ਹੈ, ਫਿਰ ਉਸ ਦੀ ਕਮਾਈ ਹੁੰਦੀ ਹੈ।

ਸਤਿਗੁਰੂ ਤੋਂ ਬਿਨਾ ਸਤੋਂ ਗੁਣੀ ਬ੍ਰਿਤੀ ਨਹੀਂ ਬਣਦੀ। ਤਾਮਸੀ ਗੁਣਾ ਕਰਕੇ ਘੋਰ ਅੰਧਾਰ ਬਣਿਆ ਰਹਿੰਦਾ ਹੈ। ਜੇ ਜੀਵ ਸਤਿਗੁਰੂ ਦੇ ਫੁਰਮਾਨ ਨੂੰ ਮੰਨੇ, ਉਸ ਦੀ ਕਮਾਈ ਕਰੇ ਤਾਂ ਅੰਤਰ ਆਤਮੇ ਪ੍ਰਕਾਸ਼ ਹੋ ਜਾਂਦਾ ਹੈ। ਜਦੋਂ ਗੁਰੂ ਦੀ ਬਾਣੀ ਹਿਰਦੇ ਵਿਚ ਵਸ ਜਾਂਦੀ ਹੈ ਤਾਂ ਸਾਰੇ ਦੁਖ ਦੂਰ ਹੋ ਜਾਂਦੇ ਹਨ। ਭਾਣੇ ਵਾਲਾ ਸੰਜਮੀ ਜੀਵਨ ਪ੍ਰਾਪਤ ਹੋ ਜਾਂਦਾ ਹੈ। ਹਜ਼ੂਰੀ ਤੇ ਚਾਉ ਨਾਲ ਸਨਿਗਧ ਹੋ ਕੇ ਸੁੱਤੇ ਹੀ ਸਾਈਂ ਦੇ ਦਰਸ਼ਨ ਦਾ ਰੰਗ ਮਾਣੀਦਾ ਹੈ।

ਜਿਵੇਂ 'ਸੋ ਪੁਰਖੁ' ਵਿਚ 'ਤੂੰ ਆਪੇ ਦਾਤਾ ਆਪੇ ਭੁਗਤਾ ਜੀ, ਹਉ ਤੁਧੁ ਬਿਨੁ ਅਵਰੁ ਨ ਜਾਣਾ' (ਪੰ. ੧੧) ਦਾਂ ਵਰਣਨ ਹੈ, ਅਜਿਹੀ ਭਾਵਨਾ ਇਸ ਪਉੜੀ ਅੰਦਰ ਦਰਸਾਈ ਹੈ। ਕੇਵਲ ਉਸ ਕਰਤਾ

ਪੁਰਖ ਦੀ ਸਿਫ਼ਤ ਕੀਤੀ ਹੈ ਜੋ ਨਿਹਕੇਵਲ ਅਤੇ ਹਰ ਤਰ੍ਹਾਂ ਦੇ ਲਾਲਚ ਤੋਂ ਉਪਰ ਹੈ।

**ਸਲੋਕ ਮ: ੩ ॥ ਮਾਣਸੁ ਭਰਿਆ ਆਣਿਆ, ਮਾਣਸੁ ਭਰਿਆ ਆਇ ॥ ਜਿਤੁ ਪੀਤੈ ਮਤਿ ਦੂਰਿ ਹੋਇ, ਬਰਲੁ ਪਵੈ ਵਿਚਿ ਆਇ ॥ ਆਪਣਾ ਪਰਾਇਆ ਨ ਪਛਾਣਈ, ਖਸਮਹੁ ਧਕੇ ਖਾਇ ॥ ਜਿਤੁ ਪੀਤੈ ਖਸਮੁ ਵਿਸਰੈ, ਦਰਗਹ ਮਿਲੈ ਸਜਾਇ ॥ ਝੂਠਾ ਮਦੁ ਮੂਲਿ ਨ ਪੀਚਈ, ਜੇ ਕਾ ਪਾਰਿ ਵਸਾਇ ॥ ਨਾਨਕ , ਨਦਰੀ ਸਚੁ ਮਦੁ ਪਾਈਐ, ਸਤਿਗੁਰੁ ਮਿਲੈ ਜਿਸੁ ਆਇ ॥ ਸਦਾ ਸਾਹਿਬ ਕੈ ਰੰਗਿ ਰਹੈ, ਮਹਲੀ ਪਾਵੈ ਥਾਉ ॥੧॥ ਮ: ੩ ॥ ਇਹੁ ਜਗਤੁ ਜੀਵਤੁ ਮਰੈ, ਜਾ ਇਸ ਨੋ ਸੋਝੀ ਹੋਇ ॥ ਜਾ ਤਿਨਿ ਸਵਾਲਿਆ ਤਾਂ ਸਵਿ ਰਹਿਆ, ਜਗਾਏ ਤਾਂ ਸੁਧਿ ਹੋਇ॥ਨਾਨਕ, ਨਦਰਿ ਕਰੇ ਜੇ ਆਪਣੀ ਸਤਿਗੁਰੁ ਮੇਲੈ ਸੋਇ ॥ ਗੁਰ ਪ੍ਰਸਾਦਿ ਜੀਵਤੁ ਮਰੈ, ਤਾ ਫਿਰਿ ਮਰਣੁ ਨ ਹੋਇ ॥੨॥ ਪਉੜੀ॥ ਜਿਸ ਦਾ ਕੀਤਾ ਸਭੁ ਕਿਛੁ ਹੋਵੈ, ਤਿਸ ਨੋ ਪਰਵਾਹ ਨਾਹੀ ਕਿਸੈ ਕੇਰੀ ॥ ਹਰਿ ਜੀਉ ਤੇਰਾ ਦਿਤਾ ਸਭੁ ਕੋ ਖਾਵੈ, ਸਭ ਮੁਹਤਾਜੀ ਕਢੈ ਤੇਰੀ ॥ ਜਿ ਤੁਧ ਨੋ ਸਾਲਾਹੇ ਸੁ ਸਭੁ ਕਿਛੁ ਪਾਵੈ, ਜਿਸ ਨੋ ਕਿਰਪਾ ਨਿਰੰਜਨ ਕੇਰੀ ॥ ਸੋਈ ਸਾਹੁ ਸਚਾ ਵਣਜਾਰਾ, ਜਿਨਿ ਵਖਰੁ ਲਦਿਆ ਹਰਿਨਾਮੁ ਧਨੁ ਤੇਰੀ ॥ ਸਭਿ ਤਿਸੈ ਨੋ ਸਾਲਾਹਿਹੁ ਸੰਤਹੁ, ਜਿਨਿ ਦੂਜੇ ਭਾਵ ਕੀ ਮਾਰਿ ਵਿਡਾਰੀ ਢੇਰੀ ॥੧੬॥**

**ਪਦ ਅਰਥ :** ਮਾਣਸੁ-(ਇਕ) ਮਨੁੱਖ ਤੋਂ। ਭਰਿਆ-ਭਰਿਆ ਹੋਇਆ। ਆਣਿਆ-(ਸ਼ਰਾਬ ਦਾ ਪਿਆਲਾ) ਲਿਆਂਦਾ। ਮਾਣਸੁ-ਮਨੁੱਖ। ਜਿਤੁ ਪੀਤੈ-ਜਿਸ ਨੂੰ ਪੀਤਿਆਂ। ਮਤਿ ਦੂਰਿ ਹੋਇ-ਅਕਲ ਚਲੀ ਜਾਂਦੀ ਹੈ। ਬਰਲੁ-ਪਾਗਲਪੁਣਾ, ਝਲਪੁਣਾ। ਜੇ ਕਾ ਪਾਰਿ ਵਸਾਇ-ਜਿਥੋਂ ਤਕ ਵਾਹ ਚਲੇ। ਕੇਰੀ-ਦੀ। ਮੁਹਤਾਜੀ ਕਢੈ-ਤਰਲੇ ਲੈਂਦੀ ਹੈ। ਜਿਨਿ-ਜਿਸ (ਮਨੁਖ) ਨੇ। ਵਖਰ-ਸੌਦਾ। ਵਿਡਾਰੀ-ਦੂਰ ਕਰ ਦਿਤੀ।

**ਸਲੋਕ ਮ: ੩ ਅਰਥ :** (ਇਕ) ਮਨੁਖ, (ਸ਼ਰਾਬ ਦਾ) ਭਰਿਆ (ਭਾਂਡਾ) ਲੈ ਆਇਆ, (ਦੂਜਾ) ਮਨੁਖ (ਜਦੋਂ) ਆਇਆ (ਉਸ ਭਾਂਡੇ ਚੋਂ ਉਸ ਨੇ ਪਿਆਲਾ) ਭਰ ਲਿਆ। ਜਿਸ (ਸ਼ਰਾਬ ਦੇ) ਪੀਤਿਆਂ ਅਕਲ ਦੂਰ ਹੋ ਜਾਂਦੀ ਹੈ (ਅਤੇ) ਪਾਗਲ ਪੁਣਾ ਵਿਚ ਆ (ਵੜਦਾ ਹੈ), (ਜਿਸ ਦੇ ਪੀਤਿਆਂ) ਆਪਣਾ ਤੇ ਪਰਾਇਆ ਪਛਾਣ ਨਹੀਂ ਸਕੀਦਾ, ਮਾਲਕ ਵਲੋਂ ਭੀ ਧਕੇ ਪੈਂਦੇ ਹਨ, ਜਿਸ ਦੇ ਪੀਤਿਆਂ ਪਰਮਾਤਮਾ ਵਿਸਰਦਾ ਹੈ (ਤੇ) ਦਰਗਾਹ ਵਿਚ ਸਜ਼ਾ ਮਿਲਦੀ ਹੈ, ਜਿਥੋਂ ਤਕ ਵਾਹ ਚਲੇ (ਇਹੋ ਜਿਹਾ) ਝੂਠਾ ਨਸ਼ਾ ਬਿਲਕੁਲ ਨਹੀਂ ਪੀਣਾ ਚਾਹੀਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ ਨੂੰ ਸਤਿਗੁਰੂ ਮਿਲ ਪੈਂਦਾ ਹੈ (ਉਹ ਮਨੁੱਖ ਗੁਰੂ ਦੀ) ਕਿਰਪਾ ਦ੍ਰਿਸ਼ਟੀ ਨਾਲ ਸੱਚ (ਨਾਮ) ਰੂਪ ਮਦ ਪ੍ਰਾਪਤ ਕਰਦਾ ਹੈ। (ਉਹ) ਸਦਾ ਸਾਹਿਬ ਦੇ ਪ੍ਰੇਮ ਵਿਚ ਰੰਗਿਆ ਰਹਿੰਦਾ ਹੈ (ਅਤੇ) ਪ੍ਰਭੂ ਦੇ ਮਹਲ ਵਿੱਚ ਟਿਕਾਣਾ ਪ੍ਰਾਪਤ ਕਰ ਲੈਂਦਾ ਹੈ।੧।

**ਮ: ੩॥** - (ਹੇ ਭਾਈ!) ਇਹ ਸੰਸਾਰ ਜੀਵਤ ਭਾਵ ਤੋਂ (ਤਾਂ) ਮਰੇ ਜਦ ਇਸ ਨੂੰ (ਪ੍ਰਭੂ ਵਲੋਂ) ਸੋਝੀ (ਪ੍ਰਾਪਤ) ਹੋਵੇ। ਜਦ ਉਸ (ਪ੍ਰਭੂ ਨੇ ਇਸ ਨੂੰ) ਸਵਾਲ ਛਡਿਆ ਹੈ ਤਾਂ (ਇਹ) ਸੌਂ ਰਿਹਾ ਹੈ, (ਜੇ

ਪ੍ਰਭੂ ਇਸ ਸੁਤੇ ਹੋਏ ਨੂੰ) ਜਗਾਵੇ ਤਾਂ (ਇਸ ਨੂੰ) ਸੋਝੀ ਆਵੇ (ਭਾਵ ਜਾਗ ਪਵੇ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜੇ (ਪ੍ਰਭੂ) ਆਪਣੀ (ਮਿਹਰ ਦੀ) ਦ੍ਰਿਸ਼ਟੀ ਕਰੇ ਤਾਂ, ਉਸ ਸਤਿਗੁਰੂ ਨੂੰ ਮੇਲਦਾ ਹੈ, ਗੁਰੂ ਦੀ ਕਿਰਪਾ ਨਾਲ (ਜਦੋਂ ਜਗਿਆਸੂ) ਜੀਊਂਦਿਆਂ ਮਰਦਾ ਹੈ ਤਾਂ ਮੁੜ ਕੇ ਇਸ ਦਾ ਮਰਣਾ ਨਹੀਂ ਹੁੰਦਾ (ਭਾਵ ਅਮਰ ਹੋ ਜਾਂਦਾ ਹੈ)।

**ਪਉੜੀ** - ਜਿਸ (ਪ੍ਰਭੂ) ਦਾ ਕੀਤਾ ਹੋਇਆ ਸਭ ਕੁਝ ਹੁੰਦਾ ਹੈ, ਉਸ ਨੂੰ ਕਿਸੇ (ਦੂਜੇ) ਦੀ ਪਰਵਾਹ ਨਹੀਂ ਹੁੰਦੀ। ਹੇ ਹਰੀ ਜੀ ! ਤੇਰਾ ਦਿਤਾ ਹੋਇਆ (ਦਾਨ) ਸਪ੪ਭ ਕੋਈ ਖਾਂਦਾ ਹੈ, ਸਾਰੀ (ਦੁਨੀਆਂ) ਤੇਰੇ ਤਰਲੇ ਕੱਢਦੀ ਹੈ। ਜਿਸ ਉਤੇ (ਤੈਂ) ਨਿਰੰਜਨ ਦੀ ਕਿਰਪਾ ਹੁੰਦੀ ਹੈ, ਜਿਹੜਾ ਤੈਨੂੰ ਸਾਲਾਹੁੰਦਾ ਹੈ ਉਹ (ਤੈਥੋਂ) ਸਭ ਕੁਝ ਪ੍ਰਾਪਤ ਕਰ ਲੈਂਦਾ ਹੈ। ਤੇਰੀ (ਕਿਰਪਾ ਕਰਕੇ) ਜਿਸ ਨੇ ਹਰੀ ਨਾਮ ਰੂਪੀ ਧਨ, ਵਖਰ (ਸੌਦਾ) ਲਦਿਆ ਹੈ, ਉਹ (ਸਹੀ ਅਰਥਾਂ ਵਿਚ) ਸ਼ਾਹੂਕਾਰ (ਅਤੇ) ਸੱਚਾ ਵਣਜਾਰਾ (ਵਪਾਰੀ) ਹੈ। ਹੇ ਸੰਤੋਂ ! ਸਾਰੇ ਉਸ (ਹਰੀ ਦੀ) ਸਿਫਤ-ਸਲਾਹ ਕਰੋ ਜਿਸ ਨੇ ਦ੍ਵੈਤ-ਭਾਵਨਾ ਦੀ ਢੇਰੀ ਢਾਹ ਕੇ ਦੂਰ ਕਰ ਦਿਤੀ ਹੈ।੧੯।

## ਅਰਥ ਭੇਦ ਅਤੇ ਨਿਰਨੈ

**ਮਾਣਸੁ ਭਰਿਆ ਆਣਿਆ, ਮਾਣਸੁ ਭਰਿਆ ਆਇ॥**

ਵਖ ਵਖ ਅਰਥ :

੧. (ਇਕ) ਮਨੁੱਖ ਨੇ ਭਰਿਆ (ਹੋਯਾ ਗਿਲਾਸ) ਲਿਆਂਦਾ ਹੈ, ਆਉਣ (ਵਾਲੇ) ਮਨੁੱਖ (ਨੇ ਉਹ) ਭਰਿਆ (ਹੋਯਾ ਗਿਲਾਸ) ਪੀਤਾ ਹੈ। [ਪੰ. ਨਰੈਣ ਸਿੰਘ

੨. ਇਕ ਮਨੁੱਖ ਨੇ ਭਰਕੇ ਸ਼ਰਾਬ ਦਾ ਭਾਂਡਾ ਲਿਆਂਦਾ ਤੇ ਦੂਜੇ ਨੇ ਵਿਚੋਂ ਪਿਆਲਾ ਭਰ ਲਿਆ। [ਸ਼ਬਦਾਰਥ, ਸੰ. ਪੋ.

੩. ਜੋ ਮਨੁੱਖ (ਵਿਕਾਰਾਂ ਨਾਲ) ਲਿਬੜਿਆ ਹੋਇਆ (ਏਥੇ ਜਗਤ ਵਿਚ) ਲਿਆਂਦਾ ਗਿਆ, ਉਹ ਏਥੇ(ਹੋਰ ਵਿਕਾਰਾਂ ਵਿਚ ਹੀ)ਲਿਬੜਦਾ ਹੈ(ਤੇ ਸ਼ਰਾਬ ਆਦਿ ਕੁਕਰਮ ਵਿਚ ਪੈਂਦਾ ਹੈ।[ਦਰਪਣ

**ਨਿਰਣੈ :** ਜੇ ਗੁਰਬਾਣੀ ਵਿਆਕਰਣ ਦੇ ਪੱਖੋਂ ਅਰਥਾਂ ਦੀ ਨਿਰੀਖਣਾ ਕਰੀਏ ਤਾਂ 'ਮਾਣਸੁ' ਪਦ ਦੇ ਅਰਥ 'ਮਨੁੱਖ ਨੇ' ਨਹੀਂ ਹੋ ਸਕਦੇ ਕਿਉਂਕਿ 'ਮਾਣਸੁ' ਪਦ ਦਾ ਸਸਾ ਅੱਖਰ ਔਂਕੜ ਸਹਿਤ ਹੈ, ਜੇ ਸਿਹਾਰੀ ਲਗੀ ਹੁੰਦੀ ਤਾਂ ਪ੍ਰਚਲਤ ਅਰਥ ਕਰਨ ਵਿਚ ਦਿਕਤ ਨਹੀਂ ਸੀ ਆਉਣੀ। ਪਰ ਦੂਜੇ ਪਾਸੇ ਵਿਆਕਰਣੀ ਪ੍ਰੋਫੈਸਰ ਜੀ ਦੇ ਕੀਤੇ ਇਹ ਅਰਥ ਜੋ ਮਨੁੱਖ (ਵਿਕਾਰਾਂ ਨਾਲ) ਲਿਬੜਿਆ ਹੋਇਆ (ਏਥੇ ਜਗਤ ਵਿਚ) ਲਿਆਂਦਾ ਗਿਆ ਵੀ ਠੀਕ ਨਹੀਂ ਲਗਦੇ। ਮਨੁੱਖ ਸ੍ਰੇਸ਼ਟ ਕਰਮਾਂ ਦੇ ਫਲ ਸਰੂਪ ਸੰਸਾਰ ਵਿਚ ਆਇਆ ਨਾਂ ਕਿ ਮਾੜੇ ਕੰਮਾਂ ਕਰਕੇ ? ਵਿਕਾਰਾਂ ਵਾਲੀ ਗਲ ਜਗਤ ਵਿਚ ਆ ਕੇ ਜੀਵ ਨੇ ਮਾੜੇ ਕੰਮ ਕਰਨ ਤੋਂ ਉਪਰੰਤ ਤਾਂ ਹੋ ਸਕਦੀ ਹੈ ਪਰ ਪਹਿਲਾਂ ਇਹ ਗੱਲ ਜੋੜਨੀ ਢੁੱਕਦੀ ਨਹੀਂ।

ਇਸ ਪੰਕਤੀ ਵਿਚ 'ਮਾਣਸੁ ਭਰਿਆ' ਸ਼ਬਦ ਦੋ ਵਾਰੀ ਆਏ ਹਨ, ਜਿਨ੍ਹਾਂ ਨਾਲ 'ਆਣਿਆ' ਤੇ 'ਆਇ' ਪਦ ਵਰਤੇ ਹਨ। ਇਸ ਪੰਕਤੀ ਨੂੰ ਅਰਥਾਉਣ ਲਈ ਸ਼ਰਾਬਖਾਨੇ ਦਾ ਵਾਤਾਵਰਣ ਵੇਖਣਾ

ਪਵੇਗਾ। ਸ਼ਰਾਬ ਪੀਣ ਵਾਲਾ ਮਨੁੱਖ ਸ਼ਰਾਬ ਪੀਣ ਲਈ ਸ਼ਰਾਬਖਾਨੇ ਵਿਚ ਆਉਂਦਾ ਹੈ ਅਤੇ ਸ਼ਰਾਬਖਾਨੇ ਦੀ ਮਹਿਫਲ ਵਿਚ ਸ਼ਰਾਬ ਵੰਡਣ ਵਾਲਾ ਕਲਾਲੀ ਸ਼ਰਾਬ ਲਿਆਉਂਦਾ ਤੇ ਪਿਲਾਉਂਦਾ ਹੈ। ਜੇ ਇਸ ਪੰਕਤੀ ਦੇ ਸ਼ਬਦ ਸਰੂਪਾਂ ਅਨੁਸਾਰ ਇਉਂ ਅਰਥ ਕਰੀਏ ਤਾਂ ਸ਼ਬਦ ਦੇ ਲਗ-ਮਾਤਰੀ ਨੇਮਾਂ ਦੀ ਉਲੰਘਣਾ ਤੋਂ ਬਚਿਆ ਜਾ ਸਕਦਾ ਹੈ :-

(ਇਕ) ਮਨੁੱਖ (ਸ਼ਰਾਬ ਦਾ) ਭਰਿਆ (ਪਿਆਲਾ ਪੀਣ ਲਈ ਆਪ ਸ਼ਰਾਬਖਾਨੇ ਵਿਚੋਂ ਲੈ) ਆਇਆ, (ਦੂਜਾ) ਮਨੁੱਖ (ਭਾਵ ਕਲਾਲੀ) ਭਰਿਆ ਹੋਇਆ (ਸ਼ਰਾਬ ਦਾ ਪਿਆਲਾ ਉਸ ਦੇ ਪੀਣ ਲਈ ਹੋਰ) ਲੈ ਆਇਆ

**ਅ) ਝੂਠਾ ਮਦੁ ਮੂਲਿ ਪੀਚਈ, ਜੇਕਾ ਪਾਰਿ ਵਸਾਇ ॥**

ਇਸ ਪੰਕਤੀ ਵਿੱਚ 'ਜੇ ਕਾ ਪਾਰਿ ਵਸਾਇ' ਦੇ ਅਰਥਾਂ ਬਾਰੇ ਵਿਦਵਾਨਾਂ ਵਿੱਚ ਸੰਮਤੀ ਨਹੀਂ ਜਿਸ ਕਰਕੇ ਹੇਠ ਲਿਖੇ ਅਰਥ ਹੋਂਦ ਵਿਚ ਆਏ ਹਨ-

੧- ਸੋ ਹੇ ਭਾਈ ਸਿਖੋ ਜਿਤਨਾ ਬਸ ਚਲੇ ਐਸਾ ਝੂਠਾ ਮਦ (ਮੂਲਿ) ਕਦਾਚਿਤ ਨ ਪੀਵੀਏ। [ਫ.ਸ.

੨- ਜਿਥੋਂ ਤੱਕ ਵਸ ਚਲੇ। [ਮ.ਕੋ., ਸ਼ਬਦਾਰਥ, ਦਰਪਣ ਅਤੇ ਹੋਰ ਸਟੀਕ

੩- ਪਾਰਿ ਵਸਾਇ* (ਵਾਕਯ ਪੰਜਾਬੀ ਦੇਖੋ ਬਸਾਇ) ਵਸ ਲਗਦੇ। ਯਥਾ'ਸਾਕਤ ਸੰਗੁ ਨ ਕੀਜਈ ਪਿਆਰੇ, ਜੇਕਾ ਪਾਰਿ ਵਸਾਇ' ਜਿੰਨੀ ਕੁ ਵਾਹ ਲਗੇ ਦੁਸਟਾ ਦੀ ਸੰਗਤ ਨਾ ਕਰਨੀ ਚਾਹੀਏ।

੧- ਪਾਰਵਸ਼ਜ, ਸੰਸਕ੍ਰਿਤ ਪਦ ਹੈ ਇਸ ਦੇ ਅਰਥ ਹਨ ਪ੍ਰਧੀਨਤਾ। ਹੋ ਸਕਦਾ ਹੈ ਕਿ ਪਹਿਲਾਂ ਇਹ ਪਦ ਐਉਂ ਬੋਲਦੇ ਹੋਣ - 'ਹਛਾ ਜਿੰਨਾ ਯਤਨ ਪਾਰਵਸ਼ੀ ਪਾਸੋਂ ਹੋ ਸਕਦਾ ਹੈ ਮੈ ਕਰਾਂਗਾ' ਫੇਰ ਹੌਲੇ ਹੌਲੇ ਏਹ - ਜਿੰਨੀ ਤਾਕਤ ਹੈ ਓਨੀ ਲਵਾਂਗਾ ਦੇ ਅਰਥਾਂ ਵਿੱਚ ਵਰਤਿਆ ਗਿਆ ਹੋਵੇ।

੨- ਯਾ — ਵਸ+ਜਾਇ(=ਵਸਾਇ) ਜੋਰ ਚਲੇ, ਪਾਰ=ਦੂਸਰਾ ਕੰਢਾ, ਅਰਥਾਤ ਅਪਨੇ ਅਖਤਯਾਰ ਦੇ ਪਰਲੇ ਸਿਰੇ ਤਕ ਕਿ ਮੈਂ ਅਪਨੇ ਵਸ ਚਲਦੇ ਪਰਲੇ ਸਿਰੇ ਤਕ ਜਤਨ ਕਰਾਂਗਾ [ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼-ਭਾ. ਦ੍ਵੈ ਸੁ. ਅੰਮ੍ਰਿਤਸਰ

**ਨਿਰਣੈ:** ਗੁਰਬਾਣੀ ਵਿੱਚ 'ਪਾਰਿ ਪਰਾਇ' ਸ਼ਬਦ ਦੀ ਵਰਤੋਂ ਤਾਂ ਮਿਲਦੀ ਹੈ ਪਰ 'ਪਾਰਿ ਵਸਾਇ' ਦੇ ਅਰਥ ਸੰਸਾਰ ਤੋਂ ਪਾਰ ਵਸਣ ਦੇ ਅਰਥਾਂ ਵਿੱਚ ਹੋਰ ਕੋਈ ਪੰਕਤੀ ਉਪਲਬਧ ਨਹੀਂ ਹੈ। 'ਮੂਲਿ ਨ ਪੀਚਈ' ਪੰਕਤੀ ਦੇ ਭਾਵ ਨਾਲ 'ਜਿਥੋਂ ਤੱਕ ਵਸ ਚਲੇ' ਵਾਲਾ ਭਾਵ ਮੇਲ ਨਹੀਂ ਖਾਂਦਾ। ਭਾਵ ਪ੍ਰਾਣੀ ਨੂੰ ਸ਼ਰਾਬ ਪੀਣ ਵਿੱਚ ਕੋਈ ਛੋਟ ਨਹੀਂ ਦਿਤੀ, ਸਗੋਂ ਹੁਕਮ ਦਿੱਤਾ ਹੈ "ਝੂਠਾ ਮਦੁ ਮੂਲਿ ਨ ਪੀਚਈ"।

'ਪਾਰਿ' ਦੇ ਅਰਥਾਂ ਬਾਰੇ ਕੋਈ ਭੁਲੇਖਾ ਨਹੀ। 'ਵਸਾਇ' ਦੇ ਅਰਥ 'ਵਸਣਾ' ਨਹੀਂ ਸਗੋਂ 'ਜੇ ਕੋਈ (ਆਪਣੇ ਆਪ ਨੂੰ ਸੰਸਾਰ ਸਾਗਰ ਤੋਂ) ਪਾਰ ਭਾਵ ਰਬੀ-ਦਰਗਾਹ ਵਿੱਚ ਵਸਾਉਣਾ ਚਾਹੇ ਤਾਂ ਉਸ ਨੂੰ ਝੂਠਾ ਮਦ ਉਕਾ ਹੀ ਨਹੀਂ ਪੀਣਾ ਚਾਹੀਦਾ।

ਦਲੀਲਾਂ ਰਾਹੀਂ ਦੋਵੇਂ ਪੱਖਾਂ ਨੂੰ ਹੋਰ ਉਘੇੜਿਆ ਜਾ ਸਕਦਾ ਹੈ ਪਰ ਗੁਰਮਤਿ ਵਿੱਚ ਪਰਸ਼ਾਦੇ ਤੋਂ

ਸਿਵਾਇ ਹਰੇਕ ਅਮਲ (ਨਸ਼ੇ) ਦੀ ਨਿਖੇਧੀ ਕੀਤੀ ਗਈ ਹੈ। ਇਸ ਵਿਸ਼ੇ ਤੇ 'ਗੁਰਬਾਣੀ ਇਸੁ ਜਗ ਮਹਿ ਚਾਨਣੁ' ਸਤੰਬਰ ੧੯੯੬ ਵਿੱਚ ਸ. ਸਰਦਾਰਾ ਸਿੰਘ ਜੀ, ਮੁਖ ਸੰਪਾਦਿਕ ਨੇ ਹੋਰ ਵਿਦਵਾਨਾਂ ਦੇ ਵੀਚਾਰ ਇਕਤਰ ਕਰਕੇ ਇਸ ਪੰਕਤੀ ਦੇ ਅਰਥਾਂ ਦਾ ਚੰਗਾ ਮੰਥਨ ਕੀਤਾ, ਜੋ ਸ਼ਲਾਘਾ ਯੋਗ ਹੈ। ਗੱਲ ਕੀ 'ਮੂਲਿ ਨ ਪੀਚਈ' ਵਾਲੀ ਸ਼ਬਦਾਵਲੀ ਸ਼ਰਾਬ ਪੀਣ ਤੇ ਪੂਰੀ ਪਾਬੰਦੀ ਲਾਉਂਦੀ ਹੈ ਪਰ ਜਿਥੋਂ ਤੱਕ ਵਾਹ (ਵਸ) ਚਲੇ ਝੂਠਾ ਨਸ਼ਾ ਨਹੀਂ ਪੀਣਾ ਚਾਹੀਦਾ, ਇਹ ਭਾਵਨਾ ਗੁਰਮਤਿ ਸਿਧਾਂਤਾਂ ਦੀ ਦ੍ਰਿੜ੍ਹਤਾ ਨੂੰ ਕਮਜ਼ੋਰ ਕਰਦੀ ਹੈ। ਕੀ ਜੇ ਕੋਈ ਮਨੁੱਖ ਬੇ-ਬਸ ਹੋ ਜਾਏ ਤਾਂ ਬੇਸ਼ਕ ਸ਼ਰਾਬ ਪੀ ਲਵੇ? ਭਾਵ ਕਿਸੇ ਦੇ ਮਜਬੂਰ ਕਰਨ ਤੇ ਸ਼ਰਾਬ ਪੀਣੀ ਬਹਾਨਾਬਾਜ਼ੀ ਦੀ ਪ੍ਰਤੀਕ ਹੈ ਜੋ ਵੀਚਾਰ ਅਧੀਨ ਪੰਕਤੀ ਦੇ ਮੂਲਿਕ ਅਰਥਾਂ ਅਤੇ ਗੁਰਮਤਿ ਸਿਧਾਂਤ ਨੂੰ ਸ੍ਵੈ-ਵਿਰੋਧੀ ਬਣਾ ਦਿੰਦੀ ਹੈ। ਇਸ ਲਈ ਪ੍ਰਚਲਤ ਅਰਥਾਂ ਨਾਲੋਂ ਨਵੀਨ ਅਰਥ ਜੋ ਹੋਂਦ ਵਿੱਚ ਆਏ ਹਨ, ਅਪਨਾਉਣੇ ਵਧੇਰੇ ਲਾਭਦਾਇਕ ਹੋ ਸਕਦੇ ਹਨ।

"ਜੇ ਕੋਈ (ਆਪਣੇ ਆਪ ਨੂੰ ਸੰਸਾਰ ਸਾਗਰ ਤੋਂ) ਪਾਰ ਵਸਾਉਣਾ ਚਾਹੁੰਦਾ ਹੋਵੇ (ਭਾਵ ਰਬੀ-ਦਰਗਾਹ ਵਿੱਚ ਜਾਣਾ ਚਾਹੁੰਦਾ ਹੋਵੇ, ਉਸ ਨੂੰ ਸ਼ਰਾਬ ਦਾ) ਝੂਠਾ ਨਸ਼ਾ ਉਕਾ ਹੀ ਨਹੀਂ ਪੀਣਾ ਚਾਹੀਦਾ।"

ਅਜਿਹੀ ਪਾਬੰਦੀ ਕੇਵਲ ਸ਼ਰਾਬ ਤੇ ਨਹੀਂ ਹਰੇਕ ਪ੍ਰਕਾਰ ਦੇ ਨਸ਼ੇ ਤੇ ਲਾਉਣੀ ਚਾਹੀਦੀ ਹੈ। ਕਿਤਨਾ ਚੰਗਾ ਹੋਵੇ ਜੇ ਸਿੱਖ ਰਹਿਤ ਮਰਯਾਦਾ ਵਿੱਚ 'ਸ਼ਰਾਬ ਪੀਣ ਵਾਲੇ ਨੂੰ ਪਤਿਤ ਗਰਦਾਨਣ ਦਾ ਆਦੇਸ਼ ਦਿੱਤਾ ਜਾਵੇ। ਇਸ ਨਾਲ ਕੌਮਾਂਤਰੀ ਤੌਰ ਤੇ ਸਿੱਖ ਬਹੁਤ ਮਜਬੂਤ ਹੋ ਸਕਦੇ ਹਨ। ਅੰਮ੍ਰਿਤ ਤੇ ਸ਼ਰਾਬ (ਬਿਖ) ਦਾ ਕੀ ਮੇਲ ਹੈ?

ਇਸ ਸੰਦਰਭ ਵਿੱਚ ਉਪਰੋਕਤ ਵਿਚਾਰਾਂ ਤੋਂ ਇਲਾਵਾ ਇਹ ਲਿਖਣਾ ਵੀ ਕੁਥਾਇ ਨਹੀਂ ਹੋਵੇਗਾ ਕਿ ਅਜੋਕੀਆਂ ਐਲੋਪੈਥੀ/ਹੋਮੀਓਪੈਥੀ ਦੀਆਂ ਦਵਾਈਆਂ ਵਿੱਚ ਅਲਕੋਹਲ ਦੀ ਵਰਤੋਂ ਹੁੰਦੀ ਹੈ। ਭਾਵੇਂ ਥੋੜੀ ਮਾਤ੍ਰਾਂ ਜਾਂ ਵੱਧ ਮਾਤ੍ਰਾ ਵਿਚ ਹੀ ਹੋਵੇ। ਕੀ ਅਜੋਕਾ ਇਨਸਾਨ ਦਵਾਈਆਂ ਦੀ ਵਰਤੋਂ ਤੋਂ ਬਚਿਆ ਰਹਿ ਸਕਦਾ ਹੈ? ਨਹੀਂ। ਹਾਂ, ਕੇਵਲ ਨਾਮ-ਆਹਾਰੀ ਪੁਰਸ਼ ਹੀ ਜੋ "ਸਰਬ ਰੋਗ ਕਾ ਅਉਖਦੁ ਨਾਮੁ" ਵਾਲੇ ਸਿਧਾਂਤ ਨੂੰ ਮੰਨਣਹਾਰਾ ਸਿੱਖ ਹੀ ਇਸ ਤੋਂ ਬਚ ਸਕਦਾ ਹੈ। ਇਸ ਲਈ ਦਵਾਈਆਂ ਦੀ ਵਰਤੋਂ ਨੂੰ ਸ਼ਰਾਬ ਦੇ ਨਸ਼ੇ ਨਾਲ ਜੋੜਨਾ ਉਚਿਤ ਨਹੀਂ ਹੋਵੇਗਾ। ਹਾਂ, ਤੱਤ ਇਹ ਹੈ ਕਿ ਸ਼ਰਾਬ (ਨਸ਼ਾ) ਪੀਣ ਵਾਲੀ ਵਾਦੀ ਗੁਰਮਤਿ ਸਿਧਾਂਤਾਂ ਦੇ ਬਿਲਕੁਲ ਵਿਰੁੱਧ ਹੈ।

## ਸਾਰੰਸ਼ ਅਤੇ ਸਿਧਾਂਤ

ਪਿਛੇ ੧੨ਵੀਂ ਪਉੜੀ ਨਾਲ ਆਏ ਸਲੋਕਾਂ ਵਿਚ ਕਲਿਜੁਗੀ ਜੀਵਾਂ ਦੇ ਕਾਮ, ਕ੍ਰੋਧ ਆਦਿ ਦੇ ਨਸ਼ੇ ਵਿਚ ਹੋਏ ਗ਼ਲਤਾਨ ਮਨਮੁੱਖਾਂ ਦਾ ਜ਼ਿਕਰ ਕੀਤਾ ਸੀ। ਇਨ੍ਹਾਂ ਸਲੋਕਾਂ ਵਿਚ ਮਹਿਖਾਨੇ ਦਾ ਰੂਪਕ ਸਾਹਮਣੇ ਰਖਿਆ ਹੈ ਕਿ ਕਿਵੇਂ ਇਕ ਮਨੁੱਖ ਸ਼ਰਾਬ ਦਾ ਗਿਲਾਸ ਭਰ ਕੇ ਲਿਆਉਂਦਾ ਹੈ ਅਤੇ ਦੂਜੇ ਮਨੁੱਖ ਨੂੰ ਪਿਲਾਉਂਦਾ ਹੈ ਸਿਆਣੇ ਆਖਦੇ ਹਨ ਕਿ 'ਜਿਸ ਘਰ ਸ਼ਰਾਬ, ਉਸ ਦਾ ਖ਼ਾਨਾ ਹੀ ਖ਼ਰਾਬ'।

ਸ਼ਰਾਬ ਅਰਬੀ ਭਾਸ਼ਾ ਦਾ ਪਦ ਹੈ ਜਿਸ ਦੇ ਅਰਥ ਹਨ - ਪੀਣ ਵਾਲੀ ਚੀਜ਼। ਫ਼ਾਰਸੀ ਵਿਚ

ਇਸ ਦੇ ਅਰਥ - 'ਸ਼ਰਾਰਤ ਦਾ ਪਾਣੀ' ਹਨ। ਸੰਸਕ੍ਰਿਤ ਤੇ ਹਿੰਦੀ ਵਾਲੇ ਇਸ ਨੂੰ ਸੁਰਾ, ਸੋਮ-ਰਸ ਤੇ ਮਦਰਾ ਕਹਿੰਦੇ ਹਨ। ਸ਼ਰਾਬੀ ਲੋਕ ਇਸ ਨੂੰ 'ਪੰਜ ਰਤਨੀ' ਦਾ ਨਾਂ ਦਿੰਦੇ ਹਨ। ਹਿੰਦੂ ਸਮਾਜ, ਸਾਕਤ ਅਥਵਾ ਵਾਮ ਮਤ ਵਿਚ ਮਦ, ਮਾਸ ਤੇ ਮੈਥਨ ਦੀ ਖੁਲ੍ਹ ਹੈ। ਦੇਵਤਿਆਂ ਦਾ ਸਮੁੰਦਰ ਰਿੜਕਨਾ ਤੇ ੧੪ ਰਤਨਾਂ ਚੋਂ ਸ਼ਰਾਬ ਨੂੰ ਇਕ ਰਤਨ ਗਿਣਨਾ ਇਹ ਮਿਥ ਵੀ ਪ੍ਰਚਲਤ ਹੈ। ਬਾਈਬਲ ਵਿਚ ਖ਼ੁਦਾ ਨੂੰ ਸ਼ਰਾਬ ਦੀ ਭੇਟਾ ਕਰਨ ਦਾ ਜ਼ਿਕਰ ਹੈ। ਇਸਲਾਮ ਮਤ ਵਾਲੇ ਆਖਦੇ ਹਨ 'ਜੋ ਮੋਮਨ ਹੋਵੇਗਾ ਉਸ ਨੂੰ ਬਹਿਸ਼ਤ ਵਿਚ ਸ਼ਰਾਬ ਤੇ ਹੂਰਾਂ ਮਿਲਣਗੀਆਂ, ਜੋਗੀ ਤੇ ਸਿੱਧ ਸਮਾਧੀਆਂ ਲਾਉਣ ਲਈ ਸ਼ਰਾਬ ਦਾ ਸੇਵਨ ਕਰਦੇ ਹਨ ਪਰ ਇਸ ਤੋਂ ਜੋ ਬਿਆਧੀਆਂ ਤੇ ਉਪਾਧੀਆਂ ਲਗਦੀਆਂ ਹਨ ਉਹ ਕਿਸੇ ਤੋਂ ਭੁੱਲੀਆਂ ਹੋਈਆਂ ਨਹੀਂ। ਜਿਨ੍ਹਾਂ ਧਰਮਾਂ ਵਿਚ ਸ਼ਰਾਬ ਦੀ ਮਨਾਹੀ ਨਹੀਂ ਉਨ੍ਹਾਂ ਦੇ ਅਨੁਆਈਆਂ ਨੂੰ ਗੁਰਮਤਿ ਆਦੇਸ਼ ਤੋਂ ਜਾਣੂੰ ਕਰਾਉਣ ਦੀ ਲੋੜ ਨਹੀਂ। ਪਰ ਸਿੱਖ ਧਰਮ ਦੇ ਸੰਚਾਲਕਾਂ ਨੇ ਇਸ ਦੇ ਸੇਵਨ ਤੋਂ ਵਰਜਿਆ ਹੈ। ਇਸ ਲਈ ਉਨ੍ਹਾਂ ਲਈ ਸ਼ਰਾਬ ਪੀਣਾ ਤੇ ਪਿਲਾਉਣਾ ਇਕ ਵੱਡਾ ਪਾਪ ਕਰਮ ਹੈ। ਇਕ ਪਾਸੇ ਗੁਰਦੁਆਰਾ ਐਕਟ ਦੇ ਅਧੀਨ ਕਿਸੇ ਸਿੱਖ ਸ਼ਰਾਬੀ ਨੂੰ ਗੁਰਦੁਆਰਾ ਚੋਣਾਂ ਵਿਚ ਵੋਟਰ ਬਣਨ ਦਾ ਅਧਿਕਾਰ ਹੀ ਨਹੀਂ ਹੈ। ਪਰ ਦੂਜੇ ਪਾਸੇ ਸਿੱਖਾਂ ਦੇ ਆਗੂਆਂ ਦੇ ਅਮਲੀ ਜੀਵਨ ਵੱਲ ਝਾਤ ਮਾਰੀਏ ਤਾਂ ਇਹ ਗੱਲ ਲਿਖਦਿਆਂ ਵੀ ਸ਼ਰਮ ਨਾਲ ਸਿਰ ਨੀਵਾਂ ਹੁੰਦਾ ਹੈ ਕਿ ਅੱਜ ਲੀਡਰਾਂ ਦੀ ਬਹੁ-ਗਿਣਤੀ ਇਸ ਨੀਚ-ਨਸ਼ੇ ਨਾਲ ਲਿੱਬੜੀ ਹੋਈ ਹੈ। ਚੱਤਰ ਤੇ ਚਾਲਾਕ ਲੋਕ ਦਵਾਈ ਦਾ ਬਹਾਨਾ ਬਣਾ ਕੇ ਸ਼ਰਾਬ ਪੀਣ ਦਾ ਉਪਦੇਸ਼ ਦੇ ਕੇ ਦੂਜਿਆਂ ਨੂੰ ਬੁਧੂ ਬਣਾਉਂਦੇ ਹਨ। ਝੂਠੀ ਸ਼ਰਾਬ ਦਾ ਨਸ਼ਾ ਉਤਰ ਜਾਂਦਾ ਹੈ ਪਰ ਸੱਚ ਰੂਪ ਸ਼ਰਾਬ ਜਿਸ ਬਾਰੇ ਗੁਰਬਾਣੀ ਵਿਚ ਅੰਕਿਤ ਹੈ : 'ਸਚੁ ਸਰਾ ਗੁੜ ਬਾਹਰਾ, ਜਿਸੁ ਵਿਚਿ ਸਚਾ ਨਾਉ' (ਪੰਨਾ ੧੫) ਇਸ ਦੇ ਪੀਣ ਨਾਲ ਸਦਾ ਮਸਤੀ ਚੜੀ ਰਹਿੰਦੀ ਹੈ। ਇਹ ਸ਼ਰਾਬ ਗੁਰੂ ਦੇ ਮਿਲਾਪ ਮਗਰੋਂ ਪੀਣੀ ਨਸੀਬ ਹੁੰਦੀ ਹੈ। ਇਸ ਨਾਲ ਜੀਵਤ ਭਾਵ ਤੋਂ ਮਰਨ ਦੀ ਭੀ ਜਾਚ ਆ ਜਾਂਦੀ ਹੈ।

ਪਉੜੀ ਵਿਚ ਦਸਿਆ ਹੈ ਕਿ ਪਰਮਾਤਮਾ ਆਪ ਅੰਤਰਜਾਮੀ ਤੇ ਚੋਜੀ ਹੈ, ਵਿਤਕਰੇ ਦਾ ਮੂਲ ਭੀ ਉਸ ਦਾ ਆਪਣਾ ਖੇਲ ਹੈ।

**ਸਲੋਕ ॥ ਕਬੀਰਾ, ਮਰਤਾ ਮਰਤਾ ਜਗੁ ਮੁਆ, ਮਰਿ ਭਿ ਨ ਜਾਨੈ ਕੋਇ ॥ ਐਸੀ ਮਰਨੀ ਜੋ ਮਰੈ, ਬਹੁਰਿ ਨ ਮਰਨਾ ਹੋਇ ॥੧॥ ਮ: ੩ ॥ ਕਿਆ ਜਾਣਾ ਕਿਵ ਮਰਹਗੇ, ਕੈਸਾ ਮਰਣਾ ਹੋਇ ॥ ਜੇਕਰਿ ਸਾਹਿਬੁ ਮਨਹੁ ਨ ਵੀਸਰੈ, ਤਾ ਸਹਿਲਾ ਮਰਣਾ ਹੋਇ ॥ ਮਰਣੈ ਤੇ ਜਗਤੁ ਡਰੈ, ਜੀਵਿਆ ਲੋੜੈ ਸਭੁ ਕੋਇ ॥ ਗੁਰ ਪਰਸਾਦੀ ਜੀਵਤੁ ਮਰੈ, ਹੁਕਮੈ ਬੂਝੈ ਸੋਇ ॥ ਨਾਨਕ, ਐਸੀ ਮਰਨੀ ਜੋ ਮਰੈ, ਤਾ ਸਦ ਜੀਵਣੁ ਹੋਇ ॥੨॥ ਪਉੜੀ ॥ ਜਾ ਆਪਿ ਕ੍ਰਿਪਾਲੁ ਹੋਵੈ ਹਰਿ ਸੁਆਮੀ, ਤਾ ਆਪਣਾ ਨਾਉ ਹਰਿ ਆਪਿ ਜਪਾਵੈ ॥ ਆਪੇ ਸਤਿਗੁਰੁ ਮੇਲਿ ਸੁਖੁ ਦੇਵੈ, ਆਪਣਾ ਸੇਵਕੁ ਆਪਿ ਹਰਿ ਭਾਵੈ ॥ ਆਪਣਿਆ ਸੇਵਕਾ ਕੀ ਆਪਿ ਪੈਜ ਰਖੈ, ਅਪਣਿਆ ਭਗਤਾ ਕੀ ਪੈਰੀ ਪਾਵੈ ॥ ਧਰਮਰਾਇ ਹੈ ਹਰਿ ਕਾ ਕੀਆ,**

**ਹਰਿਜਨ ਸੇਵਕ ਨੇੜਿ ਨ ਆਵੈ ॥ ਜੋ ਹਰਿ ਕਾ ਪਿਆਰਾ, ਸੋ ਸਭਨਾ ਕਾ ਪਿਆਰਾ, ਹੋਰ ਕੇਤੀ ਝਖਿ ਝਖਿ ਆਵੈ ਜਾਵੈ ॥੧੭॥**

**ਪਦ ਅਰਥ** : ਮਰਨੀ-ਮੌਤ । ਬਹੁਰਿ-ਫਿਰ, ਮੁੜ ਕੇ ।

**ਅਰਥ : ਸਲੋਕ ਮ: ੩-** ਕਬੀਰ (ਜੀ ਕਹਿੰਦੇ ਹਨ ਕਿ) ਮਰਦਾ ਮਰਦਾ (ਸਾਰਾ) ਸੰਸਾਰ ਮਰ ਗਿਆ (ਪਰ) ਮਰ ਕੇ ਭੀ ਕੋਈ(ਸਹੀ ਅਰਥਾਂ ਵਿਚ ਸੱਚਾ ਮਰਨਾ) ਨਹੀਂ ਜਾਣ ਸਕਿਆ। ਜੋ ਕੋਈ ਇਹੋ ਜਿਹੀ ਮੌਤ (ਭਾਵ ਜੀਵਤ-ਭਾਵ ਤੋਂ) ਮਰ ਜਾਏ (ਤਾਂ ਉਸ ਦਾ)ਮੁੜ ਕੇ (ਦੁਬਾਰਾ) ਮਰਨਾ ਨਹੀਂ ਹੁੰਦਾ।੧।

**ਮ: ੩ ॥-** ਕੀ ਜਾਣਾਂ? (ਭਾਵ ਮੈਂ ਨਹੀਂ ਜਾਣਦਾ ਕਿ) ਕਿਸ ਤਰ੍ਹਾਂ ਦਾ ਮਰਣਾ ਹੋਵੇਗਾ? (ਹਾਂ,) ਜੇਕਰ ਮਾਲਕ ਮਨ ਤੋਂ ਨਾ ਭੁੱਲੇ ਤਾਂ ਸੌਖਾ ਮਰਨਾ ਹੋਵੇਗਾ । (ਸਾਰਾ) ਜਗਤ ਮੌਤ ਤੋਂ ਡਰਦਾ ਹੈ (ਅਤੇ) ਸਭ ਕੋਈ ਜੀਉਣਾ ਲੋੜਦਾ ਹੈ । (ਪਰ) ਗੁਰੂ ਦੀ ਕਿਰਪਾ ਨਾਲ (ਜੋ ਮਨੁੱਖ) ਜੀਵਤ (ਭਾਵ ਤੋਂ) ਮਰਦਾ ਹੈ ਉਹ (ਮਨੁੱਖ ਵਾਹਿਗੁਰੂ ਜੀ ਦੇ) ਹੁਕਮ ਨੂੰ ਜਾਣ ਲੈਂਦਾ ਹੈ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜੋ (ਮਨੁੱਖ) ਇਹੋ ਜਿਹੀ ਮਰਨੀ ਮਰਦਾ ਹੈ ਤਾਂ (ਉਸ ਨੂੰ) ਸਦੀਵੀ ਜੀਵਨ ਪ੍ਰਾਪਤ ਹੋ ਜਾਂਦਾ ਹੈ ।੨।

**ਪਉੜੀ॥ -** ਜਦੋਂ ਹਰੀ ਸੁਆਮੀ ਆਪ ਕਿਰਪਾਲੂ ਹੁੰਦਾ ਹੈ ਤਾਂ (ਉਹ) ਆਪਣਾ ਨਾਮ (ਜੀਵ ਨੂੰ) ਆਪ ਹੀ ਜਪਾਉਂਦਾ ਹੈ । (ਹਰੀ) ਆਪ ਹੀ ਸਤਿਗੁਰੂ ਨੂੰ ਮੇਲ ਕੇ ਸੁੱਖ ਦੇਂਦਾ ਹੈ (ਅਤੇ ਵਿਰੋਧੀਆਂ ਨੂੰ) ਭਗਤਾਂ ਦੀ ਪੈਰੀ ਪਾਉਂਦਾ ਹੈ । ਧਰਮ ਰਾਜ, ਹਰੀ ਦਾ (ਪੈਦਾ) ਕੀਤਾ ਹੋਇਆ ਹੈ (ਅਤੇ) ਹਰੀ ਸੇਵਕ ਦੇ ਨੇੜੇ ਨਹੀਂ ਆਉਂਦਾ । ਜੋ ਹਰੀ ਦਾ ਪਿਆਰਾ ਹੈ, ਉਹ ਸਭਨਾ ਦਾ ਪਿਆਰਾ ਹੈ, (ਉਸ ਤੋਂ ਬਿਨਾਂ) ਹੋਰ ਕਿਤਨੀ (ਲੁਕਾਈ) ਖਪ ਖਪ ਕੇ ਜੰਮਦੀ ਮਰਦੀ ਰਹਿੰਦੀ ਹੈ ।੧੭।

### ਸਾਰੰਸ਼ ਅਤੇ ਸਿਧਾਂਤ

ਪਹਿਲਾ ਸਲੋਕ ਭਗਤ ਕਬੀਰ ਜੀ ਦੇ ਸਲੋਕ ਜੋ ਪੰਨਾ ੧੩੬੫ ਤੇ ਅੰਕਿਤ ਹਨ, ਉਨ੍ਹਾਂ ਵਿਚ ੨੯ਵਾਂ ਸਲੋਕ ਹੈ । ਭਗਤ ਜੀ ਨੇ ਸੰਸਾਰ ਦੇ ਮਰਦੇ ਲੋਕਾਂ ਵੱਲ ਨਿਗਾਹ ਮਾਰੀ ਅਤੇ ਇਉਂ ਅਨੁਭਵ ਕੀਤਾ ਕਿ ਮਨੁੱਖ ਮੁੜ ਮੁੜ ਕੇ ਜੰਮਦੇ ਮਰਦੇ ਰਹਿੰਦੇ ਹਨ । ਪਰ ਕੋਈ ਮਨੁੱਖ ਭੀ ਇਹੋ ਜਿਹੀ ਮੌਤ ਮਰਨੀ ਨਹੀਂ ਜਾਣਦਾ ਜਿਸ ਨਾਲ ਮੁੜ ਕੇ ਜਨਮ ਹੀ ਨਾ ਹੋਵੇ । ਸ੍ਰੀ ਗੁਰੂ ਅਮਰ ਦਾਸ ਜੀ ਦੇ ਪਾਵਨ ਉਪਦੇਸ਼ ਅਨੁਸਾਰ ਜੀਵਤ ਭਾਵ ਤੋਂ ਮਰਨਾ, ਸਦੀਵੀ ਜੀਵਣ ਦੀ ਨਿਸ਼ਾਨੀ ਹੈ । ਪਰ ਏਦਾਂ ਮਰਨ ਦੀ ਜਾਚ ਗੁਰੂ ਦੀ ਕਿਰਪਾ ਨਾਲ ਪ੍ਰਭੂ ਦਾ ਹੁਕਮ ਪਛਾਣ ਕੇ ਆਉਂਦੀ ਹੈ । ਪਉੜੀ ਵਿਚ ਇਹ ਸਿਧਾਂਤਕ ਸੇਧ ਦਿਤੀ ਹੈ ਕਿ ਜੋ ਪ੍ਰਭੂ ਦਾ ਪਿਆਰਾ ਹੈ, ਉਹ ਸਭ ਦਾ ਪਿਆਰਾ ਹੈ । ਧਰਮ ਰਾਜ ਪ੍ਰਭੂ ਦੇ ਪਿਆਰਿਆਂ ਨੂੰ ਦੁੱਖ ਨਹੀਂ ਦੇ ਸਕਦਾ । ਉਹ ਤਾਂ ਆਪ ਹੀ ਉਨ੍ਹਾਂ ਦਾ ਮਿੱਤਰ ਹੈ :-

**ਧਰਮ ਰਾਇ ਤਿਨ ਕਾ ਮਿਤ੍ਰੁ ਹੈ, ਜਮ ਮਗਿ ਨ ਪਾਵੈ ॥** [ਪੰਨਾ ੧੦੬੧

**ਸਲੋਕ ਮ: ੩ ॥ ਰਾਮੁ ਰਾਮੁ ਕਰਤਾ ਸਭੁ ਜਗੁ ਫਿਰੈ, ਰਾਮੁ ਨ ਪਾਇਆ ਜਾਇ ॥ ਅਗਮੁ ਅਗੋਚਰੁ ਅਤਿ ਵਡਾ, ਅਤੁਲੁ ਨ ਤੁਲਿਆ ਜਾਇ ॥ ਕੀਮਤਿ ਕਿਨੈ ਨ ਪਾਈਆ, ਕਿਤੈ ਨ ਲਇਆ ਜਾਇ ॥ ਗੁਰ ਕੈ ਸਬਦਿ ਭੇਦਿਆ, ਇਨ ਬਿਧਿ ਵਸਿਆ ਮਨਿ ਆਇ**

॥ ਨਾਨਕ , ਆਪਿ ਅਮੇਉ ਹੈ, ਗੁਰ ਕਿਰਪਾ ਤੇ ਰਹਿਆ ਸਮਾਇ ॥ ਆਪੇ ਮਿਲਿਆ ਮਿਲਿ ਰਹਿਆ, ਆਪੇ ਮਿਲਿਆ ਆਇ ॥੧॥ ਮ: ੩ ॥ ਏ ਮਨ! ਇਹੁ ਧਨੁ ਨਾਮੁ ਹੈ, ਜਿਤੁ ਸਦਾ ਸਦਾ ਸੁਖੁ ਹੋਇ ॥ ਤੋਟਾ ਮੂਲਿ ਨ ਆਵਈ, ਲਾਹਾ ਸਦ ਹੀ ਹੋਇ ॥ ਖਾਧੈ ਖਰਚਿਐ ਤੋਟਿ ਨ ਆਵਈ, ਸਦਾ ਸਦਾ ਓਹੁ ਦੇਇ ॥ ਸਹਸਾ ਮੂਲਿ ਨ ਹੋਵਈ, ਹਾਣਤ ਕਦੇ ਨ ਹੋਇ ॥ ਨਾਨਕ , ਗੁਰਮੁਖਿ ਪਾਈਐ, ਜਾ ਕਉ ਨਦਰਿ ਕਰੇਇ ॥੨॥ ਪਉੜੀ ॥ ਆਪੇ ਸਭ ਘਟ ਅੰਦਰੇ, ਆਪੇ ਹੀ ਬਾਹਰਿ ॥ ਆਪੇ ਗੁਪਤੁ ਵਰਤਦਾ, ਆਪੇ ਹੀ ਜਾਹਰਿ ॥ ਜੁਗ ਛਤੀਹ ਗੁਬਾਰੁ ਕਰਿ ਵਰਤਿਆ ਸੁੰਨਾਹਰਿ ॥ ਓਥੈ ਵੇਦ ਪੁਰਾਨ ਨ ਸਾਸਤਾ, ਆਪੇ ਹਰਿ ਨਰਹਰਿ ॥ ਬੈਠਾ ਤਾੜੀ ਲਾਇ ਆਪਿ, ਸਭਦੂ ਹੀ ਬਾਹਰਿ ॥ ਆਪਣੀ ਮਿਤਿ ਆਪਿ ਜਾਣਦਾ, ਆਪੇ ਹੀ ਗਉਹਰੁ ॥੧੮॥

**ਪਦ ਅਰਥ :** ਅਗਮੁ-ਅਪਹੁੰਚ । ਅਗੋਚਰੁ-ਇੰਦਰਿਆਂ ਦੀ ਪਹੁੰਚ ਤੋਂ ਪਰੇ । ਕਿਤੈ-ਕਿਸੇ ਥਾਂ ਤੋਂ । ਭੇਦਿਆ-ਵਿੰਨ੍ਹਿਆ । ਅਮੇਉ-ਮਿਣਤੀ ਤੋਂ ਰਹਿਤ । ਸਹਸਾ-ਸੰਸਾ । ਤੋਟਾ-ਕਮੀ, ਘਾਟਾ । ਹਾਣਤ-ਕਮੀ, ਨੁਕਸਾਨ । ਜਾਹਰਿ-ਪ੍ਰਗਟ । ਗੁਬਾਰੁ-ਹਨੇਰਾ । ਸੁੰਨਾਹਰਿ-ਅਫੁਰ ਅਵਸਥਾ ਵਿਚ । ਸਾਸਤਾ-ਸ਼ਾਸਤ੍ਰ । ਨਰਹਰ-ਨਰ-ਹਰੀ, ਪਰਮਾਤਮਾ । ਮਿਤਿ-ਮਰਯਾਦਾ । ਗਉਹਰੁ-ਡੂੰਘਾ, ਅਥਾਹ ।

**ਅਰਥ : ਸਲੋਕ ਮ: ੩** - ਸਾਰਾ ਸੰਸਾਰ ਰਾਮ ਰਾਮ ਕਰਦਾ ਫਿਰਦਾ ਹੈ (ਪਰ ਇਸ ਤਰ੍ਹਾਂ ਰਾਮ ਨਹੀਂ ਪਾਇਆ ਜਾ ਸਕਦਾ) । (ਉਹ) ਅਪਹੁੰਚ, (ਪ੍ਰਭੂ) ਇੰਦਰਿਆਂ ਦੀ ਪਹੁੰਚ ਤੋਂ ਪਰੇ ਅਤੀ ਵੱਡਾ, ਅਤੇ ਮਿਣਤੀ ਤੋਂ ਰਹਿਤ ਹੈ, ਅਤੁਲ ਹੈ, ਤੋਲਿਆ ਨਹੀਂ ਜਾ ਸਕਦਾ । (ਉਸ ਦੀ) ਕੀਮਤ ਕਿਸੇ ਨੇ ਨਹੀਂ ਪਾਈ, (ਉਹ) ਕਿਸੇ ਥਾਂ ਤੋਂ (ਮੁੱਲ ਦੇ ਕੇ ਭੀ) ਨਹੀਂ ਲਿਆ ਜਾ ਸਕਦਾ । (ਹਾਂ), ਗੁਰੂ ਦੇ ਸ਼ਬਦ ਦੁਆਰਾ (ਜਿਸ ਦਾ) ਮਨ ਵਿੰਨ੍ਹਿਆ ਗਿਆ ਹੈ ਇਸ ਤ੍ਰੀਕੇ ਨਾਲ ਉਸ ਦੇ ਮਨ ਵਿੱਚ ਆ ਕੇ ਵੱਸ ਗਿਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਪ੍ਰਭੂ) ਆਪ ਮਿਣਤੀ ਤੋਂ ਰਹਿਤ ਹੈ (ਅਤੇ) ਗੁਰੂ ਦੀ ਕਿਰਪਾ ਨਾਲ ਸਭ (ਜੀਆਂ ਦੀ ਆਤਮਾ ਵਿਚ) ਸਮਾਅ ਰਿਹਾ ਹੈ । (ਜਿਸ ਕਿਸੇ ਨੂੰ ਪ੍ਰਭੂ) ਮਿਲਿਆ ਹੈ, (ਉਹ) ਆਪ ਹੀ ਆ ਕੇ ਮਿਲਿਆ ਹੈ, (ਅਤੇ ਉਹ ਜੀਵ ਪ੍ਰਭੂ ਨਾਲ) ਮਿਲ ਰਿਹਾ ਹੈ ।੧।

**ਮ: ੩॥** - ਹੇ ਮਨ ! ਇਹ ਧਨ (ਕੇਵਲ ਸੱਚਾ) ਨਾਮ ਹੈ ਜਿਸ ਨਾਲ ਸਦਾ ਸਦਾ ਸੁੱਖ (ਪ੍ਰਾਪਤ) ਹੁੰਦਾ ਹੈ । (ਇਸ ਧਨ ਵਿਚ) ਘਾਟਾ ਉੱਕਾ ਹੀ ਨਹੀਂ ਪੈਂਦਾ, ਸਦਾ ਲਾਭ ਹੁੰਦਾ ਹੈ । ਖਾਣ ਨਾਲ, ਖਰਚਣ ਨਾਲ (ਇਸ ਧਨ ਵਿਚ) ਤੋਟ ਨਹੀਂ ਆਉਂਦੀ (ਕਿਉਂਕਿ) ਉਹ ਦਾਤਾ ਸਦਾ ਸਦਾ ਦੇਂਦਾ ਰਹਿੰਦਾ ਹੈ । (ਇਸ ਧਨ ਦੇ ਹੁੰਦਿਆਂ) ਸੰਸਾ ਉੱਕਾ ਹੀ ਨਹੀਂ ਹੁੰਦਾ (ਅਤੇ) ਨਾ ਹੀ ਕਦੇ ਨੁਕਸਾਨ ਹੁੰਦਾ ਹੈ । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ ਉਤੇ (ਪ੍ਰਭੂ ਆਪਣੀ ਕਿਰਪਾ) ਦ੍ਰਿਸ਼ਟੀ ਕਰਦਾ ਹੈ ਗੁਰੂ ਦੁਆਰਾ (ਓਹੀ ਨਾਮ ਧਨ) ਪ੍ਰਾਪਤ ਕਰਦਾ ਹੈ ।੨।

**ਪਉੜੀ॥** - (ਵਾਹਿਗੁਰੂ) ਆਪ ਹੀ ਸਾਰੇ ਹਿਰਦਿਆਂ ਅੰਦਰ (ਵਸਦਾ ਹੈ ਅਤੇ) ਆਪੇ ਹੀ (ਸਭ ਤੋਂ) ਬਾਹਰ (ਵੱਖਰਾ ਭਾਵ ਨਿਰਲੇਪ) ਹੈ । ਆਪ ਹੀ ਛੁੱਪੇ ਹੋਏ ਰੂਪ ਵਿੱਚ ਵਰਤਦਾ ਹੈ, ਆਪ ਹੀ

ਪਰਗਟ ਹੋ ਕੇ (ਵਰਤ ਰਿਹਾ ਹੈ)। (ਆਪ ਹੀ) ਛੱਤੀ ਜੁੱਗ ਘੁੱਪ ਹਨੇਰੀ ਵਿੱਚ ਵਰਤਦਾ ਰਿਹਾ (ਆਪ ਹੀ) ਸੁੰਨ (ਅਵਸਥਾ ਵਿਚ) ਵਰਤਦਾ ਰਿਹਾ। ਉਸ ਥਾਂ ਤੇ (ਭਾਵ ਸੁੰਨ ਅਵਸਥਾ ਵਿਚ) ਵੇਦ, ਪੁਰਾਣ, ਸ਼ਾਸਤਰ (ਆਦਿ ਧਾਰਮਿਕ ਗ੍ਰੰਥ) ਨਹੀਂ ਸਨ (ਕੇਵਲ) ਆਪ ਹੀ ਨਰ-ਹਰੀ ਸੀ। (ਓਦੋਂ ਆਪ ਹੀ) ਸਮਾਧੀ ਲਾ ਕੇ (ਅਫੁਰ ਅਵਸਥਾ ਵਿਚ) ਬੈਠਾ (ਹੋਇਆ ਸੀ ਅਤੇ ਆਪ ਹੀ) ਸਭ ਤੋਂ ਬਾਹਰ (ਭਾਵ ਵੱਖਰਾ) ਸੀ। ਆਪਣੀ ਮਿਤ (ਮਰਯਾਦਾ) ਨੂੰ ਪ੍ਰਭੂ ਆਪ ਹੀ ਜਾਣਦਾ ਹੈ (ਕਿਉਂਕਿ ਉਹ) ਆਪ ਹੀ ਗਉਹਰ ਡੂੰਘਾ ਤੇ (ਅਥਾਹ) ਹੈ।੧੮।

## ਸਾਰੰਸ਼ ਅਤੇ ਸਿਧਾਂਤ

ਗੁਰਮਤਿ ਗਿਆਨ ਤੋਂ ਵਿਹੂਣੇ ਲੋਕ ਮੂੰਹ ਨਾਲ ਰਾਮ ਰਾਮ ਦਾ ਰਟਨ ਕਰਨ ਵਿਚ ਮਹੱਤਤਾ ਸਮਝਦੇ ਹਨ ਪਰ ਗੁਰਦੇਵ ਜੀ ਨੇ ਪਹਿਲੇ ਸਲੋਕ ਵਿਚ ਇਹ ਸੋਧ ਬਖਸ਼ੀ ਹੈ ਕਿ ਨਿਰਾ 'ਰਾਮ ਰਾਮ' ਕਹਿਣ ਨਾਲ ਰਾਮ ਹਿਰਦੇ ਵਿਚ ਆ ਕੇ ਨਹੀਂ ਵਸਦਾ। ਉਸ ਦਾ ਨਿਵਾਸ ਉਸ ਹਿਰਦੇ ਵਿਚ ਹੁੰਦਾ ਹੈ ਜਿਸ ਹਿਰਦੇ ਵਿੱਚ ਭੈ-ਭਾਵਨੀ ਹੁੰਦੀ ਹੈ। ਸਿਦਕ, ਸ਼ਰਧਾ ਅਤੇ ਭਰੋਸਾ ਇਹ ਨਾਮ-ਸਿਮਰਨ ਦੇ ਵਡੇ ਅੰਗ ਹਨ। ਜਦੋਂ ਗੁਰੂ ਦੇ ਉਪਦੇਸ਼ ਦੁਆਰਾ ਮਨ ਵਿੰਨ੍ਹਿਆ ਜਾਂਦਾ ਹੈ ਭਾਵ ਹਉ ਤੋਂ ਰਹਿਤ ਹੋ ਜਾਂਦਾ ਹੈ ਤਾਂ ਉਸ ਅਮਿਤ ਪ੍ਰਭੂ ਦਾ ਮਿਲਾਪ ਹੋ ਜਾਂਦਾ ਹੈ। ਦੂਜੇ ਸਲੋਕ ਵਿਚ ਮਨੁੱਖ ਨੂੰ ਨਾਮ ਧਨ ਖਟਣ ਤੋਂ ਖਰਚਣ ਦੀ ਸੋਧ ਦਿਤੀ ਹੈ।

ਪਉੜੀ ਵਿਚ ਪ੍ਰਭੂ ਦੀ ਉਸ ਅਵਸਥਾ ਦਾ ਜ਼ਿਕਰ ਹੈ ਜਦੋਂ ਸਿਵਾਏ ਸੁੰਨ ਦੇ ਕੁਝ ਨਹੀਂ ਸੀ, ਗੁਬਾਰ, ਧੁੰਧੂਕਾਰ ਫੈਲਿਆ ਹੋਇਆ ਸੀ। ਸਿਧਾਂਤ ਇਹ ਹੈ ਕਿ ਆਪਣੀ ਮਿਤ ਨੂੰ ਕਰਤਾ ਪੁਰਖੁ ਆਪ ਹੀ ਜਾਣਦਾ ਹੈ ਕਿਉਂਕਿ ਉਹ ਅਥਾਹ ਤੇ ਅਗਾਹ ਹੈ।

**ਸਲੋਕ ਮ: ੩ ॥ ਹਉਮੈ ਵਿਚਿ ਜਗਤੁ ਮੁਆ, ਮਰਦੋ ਮਰਦਾ ਜਾਇ ॥ ਜਿਚਰੁ ਵਿਚਿ ਦੰਮੁ ਹੈ, ਤਿਚਰੁ ਨ ਚੇਤਈ, ਕਿ ਕਰੇਗੁ ਅਗੈ ਜਾਇ ॥ ਗਿਆਨੀ ਹੋਇ ਸੁ ਚੇਤੰਨੁ ਹੋਇ, ਅਗਿਆਨੀ ਅੰਧੁ ਕਮਾਇ ॥ ਨਾਨਕ , ਏਥੈ ਕਮਾਵੈ ਸੋ ਮਿਲੈ, ਅਗੈ ਪਾਏ ਜਾਇ ॥੧॥ ਮ: ੩ ॥ ਧੁਰਿ ਖਸਮੈ ਕਾ ਹੁਕਮੁ ਪਇਆ, ਵਿਣੁ ਸਤਿਗੁਰ ਚੇਤਿਆ ਨ ਜਾਇ ॥ ਸਤਿਗੁਰਿ ਮਿਲਿਐ ਅੰਤਰਿ ਰਵਿ ਰਹਿਆ, ਸਦਾ ਰਹਿਆ ਲਿਵ ਲਾਇ ॥ ਦਮਿ ਦਮਿ ਸਦਾ ਸਮ੍ਹਾਲਦਾ, ਦੰਮੁ ਨ ਬਿਰਥਾ ਜਾਇ ॥ ਜਨਮ ਮਰਨ ਕਾ ਭਉ ਗਇਆ, ਜੀਵਨ ਪਦਵੀ ਪਾਇ ॥ ਨਾਨਕ ਇਹ ਮਰਤਬਾ ਤਿਸ ਨੋ ਦੇਇ, ਜਿਸ ਨੋ ਕਿਰਪਾ ਕਰੇ ਰਜਾਇ ॥੨॥ ਪਉੜੀ ॥ ਆਪੇ ਦਾਨਾਂ ਬੀਨਿਆ, ਆਪੇ ਪਰਧਾਨਾਂ ॥ ਆਪੇ ਰੂਪ ਦਿਖਾਲਦਾ, ਆਪੇ ਲਾਇ ਧਿਆਨਾਂ ॥ ਆਪੇ ਮੋਨੀ ਵਰਤਦਾ, ਆਪੇ ਕਥੈ ਗਿਆਨਾਂ ॥ ਕਉੜਾ ਕਿਸੈ ਨ ਲਗਈ, ਸਭਨਾ ਹੀ ਭਾਨਾ ॥ ਉਸਤਤਿ ਬਰਨਿ ਨ ਸਕੀਐ, ਸਦ ਸਦ ਕੁਰਬਾਨਾ ॥੧੯॥**

**ਪਦ ਅਰਥ :** ਕਰੇਗੁ-ਕਰੇਗਾ। ਚੇਤੰਨੁ-ਸਾਵਧਾਨ। ਅੰਧੁ ਕਮਾਇ-ਅਗਿਆਨਤਾ ਵਾਲਾ ਕੰਮ

ਕਰਦਾ ਹੈ। ਧੁਰਿ-ਧੁਰ (ਦਰਗਾਹ) ਤੋਂ। ਦਮਿ ਦਮਿ-ਹਰੇਕ ਸੁਆਸ ਨਾਲ। ਸਮਾਲਦਾ-ਯਾਦ ਕਰਦਾ ਹੈ। ਬਿਰਥਾ-ਖ਼ਾਲੀ। ਮਰਤਬਾ-ਪੱਦਵੀ। ਰਜਾਇ-ਰਜ਼ਾ ਵਾਲਾ। ਦਾਨਾ-ਸਿਆਣਾ। ਬੀਨਿਆ-ਵੇਖਣ ਵਾਲਾ। ਪਰਧਾਨਾ-ਵੱਡਾ। ਮੋਨੀ-ਚੁੱਪ ਰਹਿਣ ਵਾਲਾ। ਭਾਨਾ-ਚੰਗਾ ਲਗਦਾ ਹੈ।

**ਅਰਥ : ਸਲੋਕ ਮ: ੩॥**- ਸੰਸਾਰ ਹਉਮੈ ਵਿਚ ਮਰਿਆ ਪਿਆ ਹੈ (ਅਤੇ ਜੋ ਬਾਕੀ ਰਹਿੰਦਾ ਹੈ ਉਹ ਵੀ) ਮਰਦਾ ਜਾ ਰਿਹਾ ਹੈ। ਜਦ ਤਕ (ਸਰੀਰ) ਵਿਚ ਸੁਆਸ ਹੈ ਓਦੋਂ ਤਕ (ਇਹ ਪ੍ਰਭੂ ਨੂੰ) ਯਾਦ ਨਹੀਂ ਕਰਦਾ ਅੱਗੇ ਜਾ ਕੇ (ਰੱਬੀ ਦਰਗਾਹ ਵਿਚ) ਕੀ ਕਰੇਗਾ ? (ਭਾਵ ਦੁੱਖ ਪਾਵੇਗਾ)। (ਜੋ) ਗਿਆਨਵਾਨ ਹੁੰਦਾ ਹੈ ਉਹ ਸੁਚੇਤ ਹੁੰਦਾ ਹੈ, ਅਗਿਆਨੀ (ਪੁਰਸ਼) ਅਗਿਆਨਤਾ ਵਾਲੇ ਕੰਮ ਹੀ ਕਰਦਾ ਹੈ। ਨਾਨਕ(ਗੁਰੂ ਜੀ ਫੁਰਮਾਉਂਦੇ ਹਨ ਕਿ) ਮਨੁੱਖ ਜੋ ਕੁਝ ਇਥੇ (ਇਸ ਸੰਸਾਰ ਵਿਚ ਚੰਗੇ ਮੰਦੇ) ਕੰਮ ਕਰਦਾ ਹੈ, (ਇਸ ਦਾ ਫਲ)ਉਹ ਅੱਗੇ ਪਰਲੋਕ ਵਿਚ ਜਾ ਕੇ ਪਾ ਲੈਂਦਾ ਹੈ (ਭਾਵ ਭੋਗਦਾ ਹੈ)।੧।

**ਮ: ੩॥** - ਧੁਰ ਤੋਂ ਹੀ ਮਾਲਕ ਦਾ ਹੁਕਮ ਚਲ ਰਿਹਾ ਹੈ ਕਿ ਸਤਿਗੁਰੂ ਤੋਂ ਬਿਨਾਂ (ਪ੍ਰਭੂ) ਸਿਮਰਿਆ ਨਹੀਂ ਜਾ ਸਕਦਾ। ਸਤਿਗੁਰੂ ਦੇ ਮਿਲਿਆਂ (ਪ੍ਰਭੂ ਮਨੁੱਖ ਦੇ ਹਿਰਦੇ) ਅੰਦਰ ਵਸ ਪੈਂਦਾ ਹੈ (ਅਤੇ ਜੀਵ) ਸਦਾ (ਉਸ ਪ੍ਰਭੂ ਵਿਚ) ਸੁਰਤਿ ਜੋੜੀ ਰਖਦਾ ਹੈ। (ਉਹ) ਹਰੇਕ ਸੁਆਸ ਨਾਲ ਸਦਾ ਹੀ (ਵਾਹਿਗੁਰੂ ਨੂੰ) ਯਾਦ ਕਰਦਾ ਹੈ (ਉਸ ਦਾ ਕੋਈ) ਸੁਆਸ ਖ਼ਾਲੀ ਨਹੀਂ ਜਾਂਦਾ। (ਉਸ ਦੇ ਅੰਦਰੋਂ) ਜਨਮ ਮਰਣ ਦਾ ਡਰ (ਦੂਰ ਹੋ) ਜਾਂਦਾ ਹੈ (ਅਤੇ ਉਹ) ਜੀਵਨ ਪੱਦਵੀ ਪਾ ਲੈਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਸਾਈਂ) ਇਹ ਰੁੱਤਬਾ ਉਸ ਨੂੰ ਦੇਂਦਾ ਹੈ ਜਿਸ ਉਤੇ (ਉਹ ਆਪ) ਰਜ਼ਾ ਕਰਨ ਵਾਲਾ ਮਾਲਕ ਆਪਣੀ ਕਿਰਪਾ ਕਰਦਾ ਹੈ।੨।

**ਪਉੜੀ॥** : (ਵਾਹਿਗੁਰੂ) ਆਪ ਹੀ ਸਿਆਣਾ ਹੈ, ਆਪੇ ਹੀ (ਸਭ ਕੁਝ) ਵੇਖਣ ਵਾਲਾ ਹੈ, ਆਪ ਹੀ (ਸਭ ਤੋਂ) ਵੱਡਾ ਹੈ। ਆਪ ਹੀ (ਸਭ ਨੂੰ ਆਪਣਾ) ਰੂਪ ਵਿਖਾਉਂਦਾ ਹੈ (ਅਤੇ) ਆਪ ਹੀ (ਉਸ ਰੂਪ ਵਿਚ) ਧਿਆਨ ਲਾਉਂਦਾ ਹੈ। ਆਪੇ ਹੀ ਚੁਪ ਸਾਧ ਲੈਂਦਾ ਹੈ (ਅਤੇ) ਆਪੇ ਹੀ (ਬ੍ਰਹਮ) ਗਿਆਨ ਕਥਨ ਕਰਦਾ ਹੈ। (ਉਹ ਵਾਹਿਗੁਰੂ) ਕਿਸੇ ਨੂੰ ਕੌੜਾ ਨਹੀਂ ਲਗਦਾ ਸਭ (ਦਿਲਾਂ) ਨੂੰ ਭਾਉਂਦਾ (ਚੰਗਾ ਲਗਦਾ) ਹੈ। (ਉਸ ਪ੍ਰਭੂ ਦੀ) ਵਡਿਆਈ ਵਰਣਨ ਨਹੀਂ ਕੀਤੀ ਜਾ ਸਕਦੀ ਹੈ, (ਇਸ ਲਈ ਉਸ ਤੋਂ) ਸਦਾ ਸਦਾ ਕੁਰਬਾਣ (ਜਾਣਾ ਚਾਹੀਦਾ ਹੈ)।੧੯।

## ਸਾਰੰਸ਼ ਅਤੇ ਸਿਧਾਂਤ

ਹਉਮੈਂ ਤੋਂ ਖਾਲੀ ਕੋਈ ਨਹੀਂ, ਸਾਰਾ ਸੰਸਾਰ ਹੀ ਹਉਮੈ ਦੀ ਲਪੇਟ ਵਿਚ ਫਸੀ ਜਾ ਰਿਹਾ ਹੈ। ਅਗਿਆਨਤਾ ਵਿਚ ਅੰਨ੍ਹੇ (ਭਾਵ ਵਿਸ਼ਈ) ਕਰਮ ਹੁੰਦੇ ਹਨ। ਗੁਰੂ ਦਾ ਗਿਆਨ ਹੋਣ ਤੋਂ ਉਪਰੰਤ ਮਨੁੱਖ ਬੁਰੇ ਕੰਮਾਂ ਤੋਂ ਪਰਹੇਜ਼ ਕਰਨ ਲਗ ਜਾਂਦਾ ਹੈ। ਗੁਰਮਤਿ ਦਾ ਇਹ ਸਿਧਾਂਤ ਹੈ ਕਿ ਪਰਮੇਸ਼ਰ ਦੀ ਕਿਰਪਾ ਨਾਲ ਸਤਿਗੁਰੂ ਨੂੰ ਮਿਲੇ ਬਿਨਾਂ ਸਿਮਰਨ ਨਹੀਂ ਹੋ ਸਕਦਾ। ਜੇ ਸਤਿਗੁਰੂ ਦੀ ਕਿਰਪਾ ਹੋ ਜਾਵੇ ਤਾਂ ਸਾਸ ਸਾਸ ਸਿਮਰਨ ਦੀ ਰੌ ਚਲ ਪੈਂਦੀ ਹੈ ਅਤੇ ਇਸ ਦੇ ਫਲ ਸਰੂਪ ਜਨਮ ਮਰਣ ਦਾ ਡਰ ਨਹੀਂ ਰਹਿੰਦਾ, ਅਮਰ ਪਦਵੀ ਪ੍ਰਾਪਤ ਹੋ ਜਾਂਦੀ ਹੈ। ਪਉੜੀ ਦਾ ਭਾਵ ਪਿਛਲੀਆਂ ਪਉੜੀਆਂ ਦੀ ਚਲੀ ਹੋਈ

ਲੜੀ ਵਿਚ ਪਰੋਤਾ ਹੋਇਆ ਹੈ। ਪ੍ਰਭੂ ਸਭ ਕੁਝ 'ਆਪੇ ਆਪਿ' ਹੈ। ਉਸ ਦੀ ਬੇਅੰਤ ਵਡਿਆਈ ਦਾ ਵਰਣਨ ਮਨੁੱਖ ਦੀ ਸਮਰਥਾ ਤੋਂ ਬਾਹਰ ਦੀ ਗੱਲ ਹੈ।

**ਸਲੋਕ ਮ: ੧ ॥ ਕਲੀ ਅੰਦਰਿ ਨਾਨਕਾ, ਜਿੰਨਾਂ ਦਾ ਅਉਤਾਰੁ ॥ ਪੁਤੁ ਜਿਨੂਰਾ ਧੀਅ ਜਿਨੂਰੀ, ਜੋਰੂ ਜਿੰਨਾ ਦਾ ਸਿਕਦਾਰੁ ॥੧॥ ਮ: ੧ ॥ ਹਿੰਦੂ ਮੂਲੇ ਭੂਲੇ, ਅਖੁਟੀ ਜਾਂਹੀ ॥ ਨਾਰਦਿ ਕਹਿਆ, ਸਿ ਪੂਜ ਕਰਾਂਹੀ ॥ ਅੰਧੇ ਗੁੰਗੇ, ਅੰਧ ਅੰਧਾਰੁ ॥ ਪਾਥਰੁ ਲੇ ਪੂਜਹਿ, ਮੁਗਧ ਗਵਾਰ ॥ ਓਹਿ ਜਾ ਆਪਿ ਡੁਬੇ, ਤੁਮ ਕਹਾ ਤਰਣਹਾਰੁ ॥੨॥ ਪਉੜੀ ॥ ਸਭੁ ਕਿਹੁ ਤੇਰੈ ਵਸਿ ਹੈ, ਤੂ ਸਚਾ ਸਾਹੁ ॥ ਭਗਤ ਰਤੇ ਰੰਗਿ ਏਕ ਕੈ, ਪੂਰਾ ਵੇਸਾਹੁ ॥ ਅੰਮ੍ਰਿਤੁ ਭੋਜਨੁ ਨਾਮੁ ਹਰਿ, ਰਜਿ ਰਜਿ ਜਨ ਖਾਹੁ ॥ ਸਭਿ ਪਦਾਰਥ ਪਾਈਅਨਿ, ਸਿਮਰਣੁ ਸਚੁ ਲਾਹੁ ॥ ਸੰਤ ਪਿਆਰੇ ਪਾਰਬ੍ਰਹਮ, ਨਾਨਕ, ਹਰਿ ਅਗਮ ਅਗਾਹੁ ॥੨੦ ॥**

**ਪਦ ਅਰਥ :** ਕਲੀ ਅੰਦਰਿ-ਕਲਜੁਗ ਅੰਦਰ । ਜਿੰਨਾ-ਭੂਤਾਂ ਦਾ । ਅਉਤਾਰੁ-ਜਨਮ। ਜਿਨੂਰਾ-ਛੋਟਾ ਭੂਤ। ਜਿਨੂਰੀ-ਛੋਟੀ ਭੂਤਨੀ। ਜੋਰੂ-ਇਸਤਰੀ। ਮੂਲੇ-ਮੁੱਢ (ਬਚਪਨ) ਤੋਂ। ਅਖੁਟੀ ਜਾਹੀ-ਬਚਪਨ ਦਾ ਖਿਆਲ। ਸਿਕਦਾਰੁ-ਸਰਦਾਰ, ਚੌਧਰੀ। ਨਾਰਦਿ-ਨਾਰਦ (ਮੁਨੀ) ਨੇ। ਕਰਾਹੀ-ਕਰਦੇ ਹਨ। ਓਹਿ-ਉਹ (ਪੱਥਰ)। ਤਰਣਹਾਰ-ਤਰਣ ਜੋਗ (ਬਣ ਸਕਦੇ ਹਨ)। ਸਭ ਕਿਹੁ-ਸਭ ਕੁਝ। ਵੇਸਾਹੁ-ਭਰੋਸਾ। ਖਾਹੁ-ਖਾਓ। ਲਾਹੁ-ਲਾਭ। ਅਗਮ-ਪਹੁੰਚ ਤੋਂ ਪਰੇ। ਅਗਾਹੁ--ਅਤਿ-ਡੂੰਘਾ।

**ਅਰਥ : ਸਲੋਕ ਮ: ੧ -** ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਕਲਜੁਗ ਦੇ ਅੰਦਰ (ਮਾਨੋ) ਭੂਤਾਂ ਦਾ ਜਨਮ (ਹੋਇਆ-੨ ਹੈ)। ਪੁਤਰ ਛੋਟਾ ਭੂਤ, ਧੀ ਛੋਟੀ ਭੂਤਨੀ (ਅਤੇ) ਇਸਤਰੀ (ਸਾਰਿਆਂ) ਦੀ ਸਰਦਾਰ (ਭੂਤਨੀ ਬਣੀ ਹੋਈ) ਹੈ।੧।

**ਮ: ੧ -** ਹਿੰਦੂ ਮੁੱਢ (ਬਚਪਨ) ਤੋਂ ਹੀ ਭੁਲੇ ਹੋਏ ਹਨ (ਕਿਉਂਕਿ ਉਹ) ਪ੍ਰਭੂ ਦੇ ਨਿਰਗੁਣ ਸਰੂਪ ਨੂੰ ਛੱਡ ਕੇ ਕੁਰਾਹੇ ਜਾਂਦੇ ਹਨ। ਨਾਰਦ ਨੇ ਜੋ ਆਖਿਆ ਹੈ, (ਇਹ) ਓਹੀ (ਪੱਥਰ) ਪੂਜਾ ਕਰਦੇ ਹਨ। (ਪੱਥਰ ਆਪ) ਅੰਨ੍ਹੇ ਗੁੰਗੇ ਹਨ (ਭਾਵ ਨਾ ਵੇਖ ਸਕਦੇ ਹਨ ਨਾ ਬੋਲ ਸਕਦੇ ਹਨ) ਇਹ ਘੁੱਪ ਹਨ੍ਹੇਰਾ (ਬਣਿਆ ਹੋਇਆ ਹੈ)। ਮੂਰਖ ਤੇ ਗਵਾਰ (ਲੋਕ) ਪੱਥਰ (ਬੁੱਤ) ਲੈ ਕੇ (ਉਨ੍ਹਾਂ ਬੁੱਤਾਂ ਦੀ) ਪੂਜਾ ਕਰਦੇ ਹਨ। ਓਹ (ਪੱਥਰ) ਜਦ ਆਪ ਹੀ (ਪਾਣੀ ਵਿਚ) ਡੁੱਬ ਜਾਂਦੇ ਹਨ (ਪੱਥਰ ਪੂਜਕੋ ! ਦਸੋ) ਤੁਸੀਂ (ਇਨ੍ਹਾਂ ਦੇ ਆਸਰੇ) ਕਿਵੇਂ (ਸੰਸਾਰ ਸਮੁੰਦਰ ਤੋਂ) ਤਰ ਸਕਦੇ ਹੋ ? (ਭਾਵ ਨਹੀਂ ਤਰ ਸਕਦੇ)।੨।

**ਪਉੜੀ -** (ਹੇ ਪ੍ਰਭੂ !) ਸਭ ਕੁਝ ਤੇਰੇ ਵਸ ਵਿਚ ਹੈ, ਤੂੰ ਸੱਚਾ ਸ਼ਾਹ ਹੈਂ। ਭਗਤ (ਜਨ) ਇਕ (ਹਰੀ ਦੇ) ਰੰਗ ਵਿਚ ਰੱਤੇ ਹੋਏ ਹਨ (ਅਤੇ ਉਨ੍ਹਾਂ ਨੂੰ ਪ੍ਰਭੂ ਤੇ) ਪੂਰਾ ਭਰੋਸਾ ਹੈ। ਹਰੀ ਦਾ ਨਾਮ ਅੰਮ੍ਰਿਤ ਭੋਜਨ (ਆਹਾਰ) ਹੈ, (ਜਿਸ ਨੂੰ) ਸੇਵਕ ਰਜ ਰਜ ਕੇ ਖਾਂਦੇ ਹਨ। (ਓਹ) ਸਾਰੇ ਪਦਾਰਥ ਪਾ ਲੈਂਦੇ ਹਨ (ਅਤੇ) ਸਿਮਰਨ ਰੂਪੀ ਸੱਚਾ ਲਾਭ ਪ੍ਰਾਪਤ ਕਰਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਪਾਰਬ੍ਰਹਮ ਜੋ ਅਪਹੁੰਚ ਤੇ ਬਹੁਤ ਡੂੰਘਾ ਹੈ, ਸੰਤ ਉਸ (ਪ੍ਰਭੂ ਦੇ) ਪਿਆਰੇ ਹਨ।੨੦।

## ਸਾਰੰਸ਼ ਅਤੇ ਸਿਧਾਂਤ

ਕਲਿਜੁਗ ਦੇ ਮਨੁੱਖ ਮਾਨੋ ਜਿੰਨਾਂ ਦੀ ਨਿਆਈਂ ਹਨ ਕਿਉਂਕਿ ਇਨ੍ਹਾਂ ਦਾ ਆਚਰਨ ਗਿਰ ਗਿਆ ਹੈ। ਧੀਆਂ, ਪੁੱਤਰ ਛੋਟੇ ਜਿੰਨ ਹਨ ਅਤੇ ਵਹੁਟੀ ਇਨ੍ਹਾਂ ਜਿੰਨਾ ਦੀ ਸਿਕਦਾਰਨ ਬਣੀ ਹੋਈ ਹੈ।

ਦੂਜੇ ਸਲੋਕ ਦਾ ਸਾਰ ਇਹ ਹੈ ਕਿ ਹਿੰਦੂ ਅਸਲੀਅਤ ਤੋਂ ਭੁੱਲੇ ਰਸਤੇ ਚਲ ਰਹੇ ਹਨ ਅਤੇ ਨਾਰਦ ਦੀ ਦਸੀ ਬੁੱਤ ਪ੍ਰਸਤੀ ਕਰ ਰਹੇ ਹਨ। ਪੱਥਰ ਨਾ ਬੋਲਦੇ ਹਨ, ਨਾ ਵੇਖਦੇ ਹਨ ਪ੍ਰੰਤੂ ਮੂਰਖ ਲੋਕ ਜੜ੍ਹ ਵਸਤੂ ਦੀ ਪੂਜਾ ਵਿਚ ਪਰਵਿਰਤ ਹਨ। ਇਸ ਨਾਲ ਓਹ ਭਉਜਲ ਤੇ ਪਾਰ ਨਹੀਂ ਹੋ ਸਕਦੇ।

ਪਉੜੀ ਵਿਚ ਦਸਿਆ ਹੈ ਕਿ ਜਿਸ ਪ੍ਰਭੂ ਦੇ ਵਸ ਵਿਚ ਸਭ ਕੁਝ ਹੈ ਉਸੇ ਨੂੰ ਸਿਮਰਨਾ ਚਾਹੀਦਾ ਹੈ। ਪ੍ਰਭੂ ਦੇ ਰੰਗ ਵਿਚ ਪ੍ਰਭੂ ਦਾ ਨਾਮ-ਅੰਮ੍ਰਿਤ ਹੀ ਭਗਤ ਲੋਕਾਂ ਲਈ ਅਹਾਰ ਹੁੰਦਾ ਹੈ ਜਿਸ ਨੂੰ ਉਹ ਰਜ ਰਜ ਕੇ ਖਾਂਦੇ ਹਨ।

**ਸਲੋਕ ਮ: ੩ ॥ ਸਭੁ ਕਿਛੁ ਹੁਕਮੇ ਆਵਦਾ, ਸਭੁ ਕਿਛੁ ਹੁਕਮੇ ਜਾਇ ॥ ਜੇ ਕੋ ਮੂਰਖੁ ਆਪਹੁ ਜਾਣੈ, ਅੰਧਾ ਅੰਧੁ ਕਮਾਇ ॥ ਨਾਨਕ, ਹੁਕਮੁ ਕੋ ਗੁਰਮੁਖਿ ਬੁਝੈ, ਜਿਸ ਨੋ ਕਿਰਪਾ ਕਰੇ ਰਜਾਇ ॥੧॥ ਮ: ੩ ॥ ਸੋ ਜੋਗੀ ਜੁਗਤਿ ਸੋ ਪਾਏ, ਜਿਸ ਨੋ ਗੁਰਮੁਖਿ ਨਾਮੁ ਪਰਾਪਤਿ ਹੋਇ ॥ ਤਿਸੁ ਜੋਗੀ ਕੀ ਨਗਰੀ ਸਭੁ ਕੋ ਵਸੈ, ਭੇਖੀ ਜੋਗੁ ਨ ਹੋਇ॥ ਨਾਨਕ, ਐਸਾ ਵਿਰਲਾ ਕੋ ਜੋਗੀ, ਜਿਸੁ ਘਟਿ ਪਰਗਟੁ ਹੋਇ ॥੨॥ ਪਉੜੀ ॥ ਆਪੇ ਜੰਤ ਉਪਾਇਅਨੁ ਆਪੇ ਆਧਾਰੁ ॥ ਆਪੇ ਸੂਖਮੁ ਭਾਲੀਐ, ਆਪੇ ਪਾਸਾਰੁ ॥ ਆਪਿ ਇਕਾਤੀ ਹੋਇ ਰਹੈ, ਆਪੇ ਵਡ ਪਰਵਾਰੁ ॥ ਨਾਨਕੁ ਮੰਗੈ ਦਾਨੁ ਹਰਿ, ਸੰਤਾ ਰੇਨਾਰੁ ॥ ਹੋਰੁ ਦਾਤਾਰੁ ਨ ਸੁਝਈ, ਤੂ ਦੇਵਣਹਾਰੁ ॥੨੧॥੧॥ ਸੁਧੁ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਆਂਵਦਾ, ਆਪਹੁਂ, ਭੇਖੀਂ, ਇਕਾਂਤੀ, ਸੰਤਾਂ।

**ਪਦ ਅਰਥ :** ਆਪਹੁ-ਆਪ ਨੂੰ। ਨਗਰੀ-(ਸਰੀਰ ਰੂਪੀ) ਬਸਤੀ। ਭੇਖੀ-ਭੇਖ ਨਾਲ। ਜੰਤ-ਜੀਵ। ਉਪਾਇਅਨੁ-ਉਸ (ਵਾਹਿਗੁਰੂ ਨੇ) ਪੈਦਾ ਕੀਤੇ ਹਨ। ਆਧਾਰੁ-ਆਸਰਾ। ਸੂਖਮੁ-ਨਾ ਦਿਸਣ ਵਾਲਾ। ਪਾਸਾਰੁ-ਪਰਪੰਚ ਰੂਪ। ਰੇਨਾਰੁ-ਚਰਨ ਧੂੜ। ਸੁਧੁ-ਵੇਖੋ ਪਿਛੇ ਪੰਨਾ ੬੩੪।

**ਅਰਥ : ਸਲੋਕ ਮ: ੩ -** ਸਭ ਕੁਛ (ਰੱਬੀ) ਹੁਕਮ ਅੰਦਰ ਹੀ ਆਉਂਦਾ ਹੈ (ਅਤੇ) ਸਭ ਕੁਛ (ਰੱਬੀ) ਹੁਕਮ ਅਨੁਸਾਰ ਹੀ (ਸੰਸਾਰ ਤੋਂ ਚਲਾ) ਜਾਂਦਾ ਹੈ। ਜੇ ਕੋਈ ਮੂਰਖ ਆਪਣੇ ਆਪ ਨੂੰ (ਕੁਝ) ਸਮਝਦਾ ਹੋਵੇ (ਕਿ ਇਹ ਸਭ ਕੁਛ ਉਸ ਤੋਂ ਹੋਇਆ ਹੈ ਤਾਂ ਇਉਂ ਜਾਣੋ ਕਿ ਉਹ) ਅੰਨ੍ਹਾ (ਅਗਿਆਨੀ) ਹੈ (ਅਤੇ) ਅਗਿਆਨਤਾ ਵਾਲਾ (ਕਰਮ) ਕਮਾਉਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) (ਵਾਹਿਗੁਰੂ ਜੀ ਦਾ) ਹੁਕਮ ਕੋਈ (ਵਿਰਲਾ) ਗੁਰਮੁਖ ਹੀ ਬੁਝਦਾ ਹੈ (ਜਿਸ ਉੱਤੇ) ਰਜ਼ਾ ਵਾਲਾ ਮਾਲਕ ਆਪਣੀ ਕਿਰਪਾ ਕਰਦਾ ਹੈ।੧।

**ਮ: ੩॥** -ਜਿਸ ਮਨੁੱਖ ਨੂੰ ਗੁਰੂ ਦੁਆਰਾ ਨਾਮ ਪ੍ਰਾਪਤ ਹੁੰਦਾ ਹੈ (ਸਹੀ ਅਰਥਾਂ ਵਿਚ) ਉਹ ਜੋਗੀ ਹੈ (ਅਤੇ ਜੋਗ ਦੀ) ਜੁਗਤ ਭੀ ਉਹੋ ਹੀ ਪਾਉਂਦਾ ਹੈ। ਉਸ ਜੋਗੀ ਦੀ (ਸਰੀਰ ਰੂਪੀ) ਨਗਰੀ ਵਿਚ ਸਭ ਕੋਈ (ਭਾਵ ਹਰਕੇ ਸ੍ਰੇਸ਼ਟ ਗੁਣ) ਵਸਦਾ ਹੈ. (ਪਰ) ਭੇਖਾਂ ਦੁਆਰਾ (ਕਿਸੇ ਨੂੰ ਵੀ ਰੱਬ ਨਾਲ) ਜੁੜਨਾ (ਪ੍ਰਾਪਤ) ਨਹੀਂ ਹੁੰਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਅਜਿਹਾ ਕੋਈ ਵਿਰਲਾ ਜੋਗੀ ਹੈ ਜਿਸ ਦੇ ਹਿਰਦੇ ਵਿੱਚ (ਪ੍ਰਭੂ) ਪ੍ਰਗਟ ਹੁੰਦਾ ਹੈ।੨।

**ਪਉੜੀ॥** - (ਪ੍ਰਭੂ ਨੇ) ਆਪ ਹੀ (ਜੀਵ) ਜੰਤੂ ਪੈਦਾ ਕੀਤੇ ਹਨ (ਅਤੇ) ਆਪ ਹੀ (ਉਨ੍ਹਾਂ ਦਾ) ਆਸਰਾ (ਬਣਿਆ ਹੋਇਆ ਹੈ)। ਆਪ ਹੀ (ਪ੍ਰਭੂ) ਸੂਖਮ ਰੂਪ ਵੇਖੀਦਾ ਹੈ (ਅਤੇ) ਆਪ ਹੀ ਪਸਾਰੇ ਵਾਲਾ ਹੈ। ਹੇ ਹਰੀ! ਨਾਨਕ (ਤੈਥੋਂ) ਸੰਤਾਂ ਦੀ ਚਰਨ ਧੂੜ ਦਾਨ ਵਜੋਂ ਮੰਗਦਾ ਹੈ। (ਤੇਰੇ ਬਿਨਾਂ ਮੈਨੂੰ) ਹੋਰ (ਕੋਈ) ਦਾਤਾ ਨਜ਼ਰ ਨਹੀਂ ਆਉਂਦਾ. (ਕੇਵਲ) ਤੂੰ ਹੀ (ਦਾਤਾਂ) ਦੇਣ ਵਾਲਾ ਹੈਂ।੨੧। ਸੁਧੁ

## ਸਾਰੰਸ਼ ਅਤੇ ਸਿਧਾਂਤ

ਸੰਸਾਰ ਦੀ ਸਾਰੀ ਕਾਰ ਵਾਹਿਗੁਰੂ ਜੀ ਦੇ ਹੁਕਮ ਵਿਚ ਹੋ ਰਹੀ ਹੈ। ਜਿਹੜਾ ਜੋਗੀ ਰਿਧੀਆਂ ਸਿਧੀਆਂ ਦੀ ਸ਼ਕਤੀ ਵਰਤ ਕੇ ਇਹ ਸਮਝਦਾ ਹੋਵੇ ਕਿ ਉਹ ਸਭ ਕੁਝ ਕਰਨ ਦੇ ਸਮਰਥ ਹੈ. ਇਹ ਉਸ ਦੀ ਵੱਡੀ ਭੁੱਲ ਹੈ।

ਦੂਜੇ ਸਲੋਕ ਵਿਚ ਦਸਿਆ ਹੈ ਕਿ ਅਸਲੀ ਜੋਗੀ ਉਹ ਹੈ ਜਿਸ ਨੂੰ ਗੁਰੂ ਦੁਆਰਾ ਨਾਮ ਪ੍ਰਾਪਤ ਹੋਇਆ ਹੋਵੇ। ਨਾਮ ਪ੍ਰਾਪਤੀ ਦਾ ਸਦਕਾ ਉਸ ਦੇ ਹਿਰਦੇ ਵਿਚ ਵਾਹਿਗੁਰੂ ਜੀ ਦੀ ਜੋਤਿ ਪ੍ਰਗਟ ਹੁੰਦੀ ਹੈ। ਭੇਖਾਂ ਨਾਲ ਕਦੇ ਵੀ ਜੋਗ ਪ੍ਰਾਪਤ ਨਹੀਂ ਹੁੰਦਾ।

ਅੰਤ ਵਿਚ ਇਸ ਵਾਰ ਦੀਆਂ ਸਾਰੀਆਂ ਪਉੜੀਆਂ ਦੇ ਸਮੁੱਚੇ ਭਾਵ ਨੂੰ ਜੇ ਇਕ ਤਕਣੀ ਵਿਚ ਵੇਖੀਏ ਤਾਂ ਸਭ 'ਆਪੇ ਆਪਿ' ਦਾ ਹੀ ਅਸਚਰਜ ਖੇਲ ਹੈ। ਵਾਰ ਦੀ ਸਮਾਪਤੀ ਤੇ ਸੰਤਾਂ ਦੀ ਚਰਨ-ਧੂੜ ਦਾ ਦਾਨ ਮੰਗਿਆ ਹੈ ਜੋ ਗੁਰੂ ਰਾਮ ਦਾਸ ਜੀ ਦੇ ਨਿਜੀ ਜੀਵਨ ਅਤੇ ਨਿਮਰਤਾ ਦਾ ਨਮੂੰਨਾ ਹੈ :-

**ਜੋ ਰਤੇ ਦੀਦਾਰ ਸੇਈ ਸਚੁ ਹਾਕੁ ॥**
**ਜਿਨੀ ਜਾਤਾ ਖਸਮੁ. ਕਿਉ ਲਭੈ ਤਿਨਾ ਖਾਕੁ ॥** [ਪੰਨਾ ੯੫੯

## ਵਾਹਿਗੁਰੂ ਜੀ ਕਾ ਖ਼ਾਲਸਾ.
## ਵਾਹਿਗੁਰੂ ਜੀ ਕੀ ਫ਼ਤਿਹ



# ਗਿ. ਹਰਿਬੰਸ ਸਿੰਘ ਰਚਿਤ ਪੁਸਤਕਾਂ ਦੀ ਸੂਚੀ

## ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਰਸ਼ਨ ਨਿਰਣੈ ਸਟੀਕ

(ਉਚਾਰਨ ਸੇਧਾਂ, ਬਿਸਰਾਮਾਂ ਅਰਥ-ਭੇਦਾਂ ਅਤੇ ਸਿਧਾਂਤਾਂ ਸਹਿਤ ਤੁਲਨਾਤਮਿਕ ਅਧਿਐਨ)

(14 ਭਾਗਾਂ ਵਿੱਚ ਸੰਪੂਰਨ)

1) ਜਪੁ ਨਿਰਣੈ (ਸਟੀਕ)
2) ਗੁਰਬਾਣੀ ਨਿਤਨੇਮ ਨਿਰਣੈ (ਸਟੀਕ)
3) ਚੰਡੀ ਕੀ ਵਾਰ ਨਿਰਣੈ (ਸਟੀਕ)
4) ਗੁਰਮਤਿ ਬੈਰਾਗ ਦਰਸ਼ਨ
5) ਅਕਾਲ ਉਸਤਤਿ ਦਰਸ਼ਨ
6) ਗੁਰਮਤਿ ਪ੍ਰਚਾਰ ਕਿਨ੍ਹਾਂ ਲੀਹਾਂ ਤੇ?
7) ਗੁਰਮਤਿ ਅਰਦਾਸਿ ਫ਼ਿਲਾਸਫ਼ੀ
8) ਸਿਧ ਗੋਸਟਿ ਨਿਰਣੈ
9) ਬਾਰਹਮਾਹਾ ਦਰਪਣ
10) ਮੌਤ ਕੀ ਹੈ?
11) ਬਾਣੀ ਸ਼ੇਖ ਫਰੀਦ ਜੀ ਸਟੀਕ
12) ਅਨੰਦ ਪਰਮਾਰਥ (ਇਕ ਅਧਿਆਤਮਿਕ ਅਧਿਐਨ)
13) ਸੁਖਮਨੀ ਦਰਸ਼ਨ (ਸੰਕਲਪ ਤੇ ਸਿਧਾਂਤ)
14) ਜੈਤਸਰੀ ਕੀ ਵਾਰ ਨਿਰਣੈ (ਸਟੀਕ)
17) ਸਮਰਥ ਗੁਰੂ
15) ਨਿਰਬਾਣ ਕੀਰਤਨੁ ਅਤੇ ਗੁਰਮਤਿ ਸੰਗੀਤ
16) ਆਸਾ ਕੀ ਵਾਰ ਨਿਰਣੈ (ਸਟੀਕ)
18) ਵੈਰਾਗ ਲਹਿਰਾਂ ਤੇ ਸਫਲ ਜੀਵਨ
19) ਨਾਮ ਦਰਸ਼ਨ
20) ਬਾਣੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਸਟੀਕ
21) ਸਲੋਕ ਸਹਸਕ੍ਰਿਤੀ ਤੇ ਗਾਥਾ ਸਟੀਕ
22) ਗੁਰਬਾਣੀ ਪਾਠ ਪਰੰਪਰਾ ਨਿਰਣੈ
23) ਕੜ੍ਹਾਹ ਪ੍ਰਸ਼ਾਦ ਮਰਯਾਦਾ ਨਿਰਣੈ (ਇਤਿਹਾਸਕ ਖੋਜ)
24) ਰਾਮਕਲੀ ਕੀ ਵਾਰ ਰਾਇ ਬਲਵੰਡ ਤਥਾ ਸਤੈ ਡੂਮਿ ਆਖੀ (ਸਟੀਕ)
25) ਜੀਵਨ ਗਾਥਾ ਸੰਤ ਬਾਬਾ ਅਜੀਤ ਸਿੰਘ ਜੀ (ਨੱਥਲਪੁਰ ਵਾਲੇ)
26) ਰਾਮਕਲੀ ਕੀ ਵਾਰ ਮਹਲਾ ੫ ਸਟੀਕ (ਤੁਲਨਾਤਮਿਕ ਅਧਿਐਨ)
27) ਨਵੀਨ ਗੁਰਬਾਣੀ ਵਿਆਕਰਣ (ਸਰਲ ਨੇਮਾਂ ਤੇ ਸ਼ੁੱਧ ਉਚਾਰਨ ਸੇਧਾਂ ਸਹਿਤ)
28) ਅੰਮ੍ਰਿਤ ਫਿਲਾਸਫੀ
29) ਸ਼੍ਰੀ ਦਸਮ ਗ੍ਰੰਥ ਦਰਪਣ
30) ਗੁਰਮਤਿ ਜੀਵਨ ਫ਼ਿਲਾਸਫ਼ੀ (ਜੀਵਨ ਕੀ ਹੈ?)
31) ਸਲੋਕ ਭਗਤ ਕਬੀਰ ਜੀਉ ਕੇ (ਸਟੀਕ)
32) ਸਵਈਏ ਸ੍ਰੀ ਮੁਖਬਾਕੁ ਮਹਲਾ ੫ ਅਤੇ ਭੱਟਾਂ ਦੇ ਸਵਈਏ (ਸਟੀਕ)
33) ਗੁਰਮਤਿ ਕੜਾਹ ਪ੍ਰਸ਼ਾਦ ਮਰਯਾਦਾ (ਇਤਿਹਾਸਕ ਖੋਜ)
34) ਸੁਖਮਨੀ ਸਾਹਿਬ ਸਟੀਕ (ਗੁਟਕਾ)
35) ਅੰਮ੍ਰਿਤ ਨਿਤਨੇਮ ਸਟੀਕ (ਗੁਟਕਾ)
36) ਗੁਰਬਾਣੀ ਸੰਖਿਆ ਬੋਧਕ ਕੋਸ਼
37) ਜਾਪੁ ਸਾਹਿਬ ਸਟੀਕ

**ਗੁਰਬਾਣੀ ਸੇਵਾ ਪ੍ਰਕਾਸ਼ਨ,**
**17-ਏ, ਡੋਗਰਾਂ ਸਟਰੀਟ, ਸਰਹਿੰਦੀ ਗੇਟ,**
**ਪਟਿਆਲਾ।**